ੴ ਸਤਿਗੁਰ ਪ੍ਰਸਾਦਿ॥

# ਸੰਥਯਾ
# ਸ੍ਰੀ ਗੁਰੂ ਗ੍ਰੰਥ ਸਾਹਿਬ

[ਪੋਥੀ ਸੱਤਵੀਂ]

ਜਿਸ ਵਿਚ
ਗੂਜਰੀ, ਬਿਹਾਗੜਾ, ਵਡਹੰਸੁ ਸੰਮਗ੍ਰ ਰਾਗੁ ਤੇ ਰਾਗੁ ਸੋਰਠਿ ਦੇ ੩੧ ਚਉਪਦੇ
[ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ੪੮੯ ਤੋਂ ੬੦੭ ਤੱਕ]
ਦਾ ਅਰਥ, ਵ੍ਯਾਖ੍ਯਾ ਤੇ ਨਿਰੁਕ੍ਤ ਸ਼ਾਮਲ ਹੈ।

ਸੰਥਯਾ ਦੀ ਸੇਵਾ
ਪਦਮ ਭੂਸ਼ਨ, ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ
ਦੀ ਲੇਖਣੀ ਦੁਆਰਾ ਸਤਿਗੁਰ ਨੇ ਕਰਾਈ।

ਸੰਪਾਦਕ
ਡਾਕਟਰ ਬਲਬੀਰ ਸਿੰਘ ਪੀਐਚ.ਡੀ. (ਲੰਡਨ)




ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ

੧ਓ ਸਤਿਗੁਰ ਪ੍ਰਸਾਦਿ ।।

# ਤਤਕਰਾ ਸੰਥਜਾ ਪੋਥੀ ਸੱਤਵੀਂ

## ਰਾਗੁ ਗੂਜਰੀ

# ਰਾਗੁ ਗੂਜਰੀ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਰਾਗੁ ਗੂਜਰੀ**— ਗੁਰਮਤਿ (ਰਾਗਮਾਲਾ) ਵਿਚ ਗੂਜਰੀ ਰਾਗਨੀ ਹੈ ਦੀਪਕ ਰਾਗ ਦੀ। ਜੈਸਾ ਕਿ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਕਰਤਾ ਗੁਰੂ ਗ੍ਰੰਥ ਬਾਣੀ ਬਿਉਰਾ ਜੀ ਨੇ ਗੂਜਰੀ ਦੇ ਹੇਠ ਦਿਤੇ ਵੇਰਵੇ ਵਿਚ ਲਿਖਿਆ ਹੈ. ਯਥਾ:—

ਨਾਦ ਬਿਨੋਦ ਵਿਚ ਭੈਰਉ ਦੀ ਇਸਤ੍ਰੀ ਗੂਜਰੀ ਲਿਖੀ ਹੈ. ਪਰੰਤੂ ਗੁਰਮਤਿ ਅਤੇ ਹਨੂਮੰਤ ਮਤ ਵਿਚ ਦੀਪਕ ਦੀ ਇਸਤ੍ਰੀ ਲਿਖੀ ਹੈ। ਜਿਹਾ ਕਿ ਰਾਗਮਾਲਾ ਵਿਚ ਵੀ 'ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ' ਲਿਖਿਆ ਹੈ। ਅੰਸ ਨਜਾਸ ਗੁਰ ਇਸ ਦਾ ਧੈਵਤ ਹੈ ਅਤੇ ਸੰਪੂਰਨ ਹੈ*।

ਵਿਸ਼ੇਸ਼ ਵਿਸਤਾਰ ਲਈ ਦੇਖੋ 'ਸ੍ਰੀ ਚਰਨ ਹਰਿ ਵਿਸਥਾਰ' ਜਿਲਦ ਦੋ ਦਾ ਸਫ਼ਾ ੩੩੯।

[ਗੂਜਰੀ ਮਹਲਾ ੧, ਚਉਪਦਾ—੧]

## ਰਾਗੁ ਗੂਜਰੀ ਮਹਲਾ ੧ ਚਉਪਦੇ ਘਰੁ ੧ ॥

| ਮੂਲ | ਅਰਥ |
|---|---|
| ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ।। ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ।। ੧ ।। | (ਹੇ ਮੇਰੇ ਅੰਦਰ ਵੱਸ ਰਹੇ ਦੇਵ !) ਜੇ (ਮੇਰਾ) ਮਨ ਉਰਸਾ ਬਣ ਜਾਵੇ (ਤਾਂ ਮੈਂ) ਤੇਰੇ ਨਾਮ ਨੂੰ ਚਨਣਾਠੀ ਬਣਾ ਲਵਾਂ. (ਉਸ ਵਿਚ) ਜੇ ਸ਼ੁਭ ਕਰਣੀ ਦਾ ਕੇਸਰ (ਨਾਲ) ਰਲ ਪਵੇ ਤਦ ਦਿਲ ਦੇ ਅੰਦਰ ਪੂਜਾ ਹੋਣ ਲਗ ਪੈਂਦੀ ਹੈ (ਅਥਵਾ ਹੁੰਦੀ ਰਹਿੰਦੀ ਹੈ)।।੧।। |
| ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ।।੧।। ਰਹਾਉ ।। | (ਐਉਂ ਜੋ) ਨਾਮ ਧਿਆਈਏ ਤਾਂ (ਠੀਕ) ਪੂਜਾ ਕਰੀਦੀ ਹੈ. ਨਾਮ ਤੋਂ ਬਿਨਾਂ (ਕੋਈ) ਪੂਜਾ ਠੀਕ ਨਹੀਂ ਹੁੰਦੀ ।। ੧ ।। ਰਹਾਉ ।। |

*ਪਰ ਕਈ ਪੰਚਮ ਵਰਜਿਤ ਦੱਸਦੇ ਹਨ।

ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ ।। ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ।।੨ ।।

(ਲੋਕੀਂ) ਬਾਹਰੋਂ (ਪੱਥਰ ਦੀ) ਦੇਵ (ਮੂਰਤੀ ਨੂੰ ਪਏ ਧੋਂਦੇ ਹਨ (ਇਸ ਦੀ ਥਾਂ) ਜੇ ਕੋਈ (ਆਪਣੇ) ਮਨ ਨੂੰ ਧੋਵੇ (ਤਦ ਪਾਪ ਕਰਮਾਂ ਦੀ) ਜੂਠ (=ਮੈਲ) ਉਤਰ ਜਾਏਗੀ ਤੇ ਮਨ ਮਾਂਜਿਆ ਜਾਏਗਾ, (ਭਾਵ ਮਾਂਜੇ ਬਰਤਨ ਵਾਙੂ ਪਵਿਤ੍ਰ ਹੋ ਜਾਏਗਾ ਤੇ ਉਸ ਦਾ) ਮੁਕਤਿ-(ਮਾਰਗ) ਤੇ ਤੁਰਨਾ ਹੋ ਜਾਏਗਾ (ਭਾਵ ਉਹ ਪੁਰਖ ਮੁਕਤੀ ਦੇ ਰਸਤੇ ਟੁਰ ਪਏਗਾ ।। ੨ ।।

(ਲੁਪਤੀ-ਇਸ ਮੋਖ ਦੇ ਰਾਹੇ ਪੈ ਕੇ ਜੇ ਤੁਰਨਾ ਨਾ ਹੋਵੇ ਤਾਂ ਮਾਨੁਖ ਤੋਂ ਪਸ਼ੂ ਚੰਗਾ ਹੈ, ਕਿਉਂਕਿ) ਪਸ਼ੂਆਂ ਨੂੰ (ਇਹ)

ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ।। ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ।। ੩ ।।

ਵਡਿਆਈਆਂ ਮਿਲਦੀਆਂ ਹਨ ਕਿ ਘਾਹ (ਵਰਗੀ ਨਖਿੱਧ ਸ਼ੈ) ਖਾਂਦੇ ਹੈਨ ਤੇ ਅੰਮ੍ਰਿਤ (ਵਰਗਾ ਦੁਧ) ਦੇਂਦੇ ਹੈਨ । (ਪਰ ਧ੍ਰਿਗ ਹੈ) ਨਾਮ ਤੋਂ ਸੱਖਣੇ ਆਦਮੀਆਂ ਨੂੰ (ਤੇ) ਧ੍ਰਿਗ ਹੈ (ਉਨ੍ਹਾਂ ਦੇ) ਜੀਵਨ ਨੂੰ ਤੇ ਕਰਮਾਂ ਨੂੰ (ਜੋ ਓਹ ਕਰਦੇ ਹਨ ।। ੩ ।।

ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ ।। ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ।। ੪ ।। ੧ ।।

(ਹੇ ਜੀਵੋ ! ਉਹ ਅੰਦਰ ਵਸਦਾ ਦੇਵ) ਨੇੜੇ ਹੈ, (ਉਸ ਨੂੰ) ਦੂਰ ਨਾ ਜਾਣਨਾ*, (ਉਹ) ਸਦਾ (ਸਭ ਦੀ) ਖ਼ਬਰ ਲੈਂਦਾ ਤੇ ਸੰਭਾਲ ਕਰਦਾ ਹੈ । ਜੋ (ਉਹ) ਦੇਵੇ ਉਹੀ (ਅਸੀਂ) ਖਾਣਾ ਹੈ, ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਉਹੀ) ਸੱਚਾ (ਸਾਡਾ ਸਾਹਿਬ) ਹੈ ।। ੪ ।। ੧ ।।

**ਵਯਾਖਯਾ**—ਅੰਕ ੧ ਤੇ ਰਹਾਉ—ਜਾਪਦਾ ਹੈ ਸਤਿਗੁਰੂ ਨਾਨਕ ਦੇਵ ਜੀ ਨੇ ਕਿਸੇ ਨੂੰ ਪੱਥਰ ਦੇ ਉਰਸੇ ਉਤੇ ਕੇਸਰ ਪਾਕੇ ਚੰਨਣ ਦੀ ਚਨਣਾਠੀ ਨਾਲ ਰਗੜ ਕੇ ਉਸ ਕੇਸਰ ਨੂੰ ਪੱਥਰ ਦੀ ਕਿਸੇ ਮੂਰਤੀ ਉਤੇ ਚੜ੍ਹਾ ਕੇ ਪੂਜਾ ਕਰਦਿਆਂ ਡਿੱਠਾ ਹੈ, ਤੇ ਉਸ ਦੀ ਬ੍ਰਿਤੀ ਨੂੰ ਬਾਹਰ ਮੁਖੀ ਰਹਿੰਦਿਆਂ ਤਾੜ ਲਿਆ ਹੈ; ਤਦ ਉਸ ਨੂੰ ਸੁਮਤਿ ਦਿਤੀ ਹੈ ਕਿ ਇਸ ਪੂਜਾ ਦਾ ਕੁਛ ਲਾਭ ਨਹੀਂ ਹੈ । ਮਨ ਨੂੰ ਬਣਾ ਉਰਸਾ, ਭਾਵ ਬਾਹਰ ਭੱਜਣੋਂ ਰੋਕ ਕੇ ਉਰਸੇ ਵਾਙੂ ਟਿਕਵਾਂ ਰੂਪ ਦੇਹ, ਤੇ ਨਾਮ ਨੂੰ ਚਨਣਾਠੀ ਬਣਾ ਕੇ ਘਸਾ । ਭਾਵ ਮਨ ਬਾਹਰ ਜਾਂਦੇ ਨੂੰ ਵਰਜ ਵਰਜ ਕੇ ਨਾਮ ਜਪ, ਤੇ ਨਾਲ ਆਚਰਣ ਉੱਚਾ ਕਰ । ਭਾਵ ਨੇਕ ਕਰਨੀਆਂ ਕਰ, ਪਾਪ ਕੁਸੱਤਿ ਤੋਂ ਅਪਣੇ ਮਨ ਤੇ ਇੰਦ੍ਰਿਆਂ ਨੂੰ ਰੋਕ । ਨਾਮ ਮੁੱਖ ਵਸਤੂ ਹੈ, ਇਹੀ ਪੂਜਾ ਹੈ ਦੇਵ ਦੀ, ਉਸ ਦੇਵ ਦੀ ਜੋ ਅੰਦਰ ਵੱਸ ਰਿਹਾ ਹੈ ।

ਅੰਕ ੨—ਬਾਹਰੋਂ ਜੇ ਬਾਹਰਲੇ ਪੱਥਰ ਦੇ ਠਾਕੁਰ ਨੂੰ ਨੁਹਾਏਂਗਾ ਤਾਂ ਪ੍ਰਤਖ ਹੈ ਕਿ 'ਬਾਹਰ ਮੁਖ' ਰਹੇਂਗਾ, ਧੋਤਾ ਤਾਂ ਪੱਥਰ ਜਾਏਗਾ ਪਰ ਤੇਰਾ ਮਨ ਉਸੇ ਤਰ੍ਹਾਂ ਪਾਪਾਂ ਵਲ ਰੁਖ਼ਿਆ ਰਹੇਗਾ । ਇਸ ਦੀ ਥਾਂ ਜੇ ਤੂੰ ਨਾਮ ਸਿਮਰਣ ਨਾਲ ਅਪਣੇ ਮਨ ਨੂੰ ਧੋਵੇਂ ਤਾਂ ਮਨ ਦੀ ਜਨਮ ਜਨਮ ਦੇ ਪਾਪ ਸੰਸਕਾਰਾਂ ਦੀ ਮੈਲ ਉਤਰ ਕੇ ਓਹ ਮਾਂਜਿਆ ਹੋਇਆ ਲਿਸ਼ਕ ਪਵੇਗਾ ਤੇ ਤੂੰ ਸਚ ਮੁਚ ਮੋਖ ਮਾਰਗ ਤੇ ਟੁਰ ਪਵੇਂਗਾ ।

ਅੰਕ ੩—ਏਥੇ ਹੁਣ ਇਕ ਲੁਪਤੀ ਹੈ ਜੋ ਅਗਲੀ ਤੁਕ ਨੇ ਖਿਆਲ ਵਿਚ ਲੈ ਆਉਣੀ ਹੈ । ਉਹ ਇਹ ਹੈ ਕਿ ਪਾਪਾਂ ਦੇ ਸੰਸਕਾਰਾਂ ਨਾਲ ਮੈਲਾ ਮਨ ਲੈ ਕੇ ਮੂਰਤੀਆਂ ਨੂੰ ਧੋਣਾ ਤੇ ਕੇਸਰ ਚੰਦਨ ਚਾੜ੍ਹਨੇ ਨਿਸ਼ਫਲ ਕਰਮ ਹੈਨ ਤੇ ਇਨ੍ਹਾਂ ਵਿਚ ਲੱਗਿਆਂ ਸਾਈਂ ਨੂੰ ਭੁੱਲੇ ਰਹਿਣਾ, ਨਾ-ਸ਼ੁਕਰੀ ਹੈ । ਸਾਈਂ ਮਾਲਕ ਨੂੰ ਭੁੱਲੇ ਰਹਿਣਾ ਪਸ਼ੂਆਂ ਤੋਂ ਬੀ ਨੀਵਾਂਪਨ ਹੈ । ਹੁਣ ਕਾਰਣ ਦੱਸਦੇ ਹਨ ਕਿ ਓਹ ਤਾਂ ਘਾਹ

*ਹਾਜਰਾ ਹਜੂਰਿ ਦਰਿ ਪੇਸਿ ਤੂ ਮੰਨੀ ।। [ਤਿਲੰਗ ਨਾਮਦੇਵ ਜੀ-੧]

ਖਾ ਕੇ ਅੰਮ੍ਰਿਤ (ਦੁੱਧ) ਦੇਂਦੇ ਹਨ ਅਰਥਾਤ ਕਿੰਨੇ ਸ਼ੁਕਰ-ਗੁਜ਼ਾਰ ਹਨ ਕਿ ਘਾਹ ਦੇ ਬਦਲੇ ਦੁੱਧ ਦੇਂਦੇ ਹਨ ਤੇ ਤੂੰ ਮਨੁੱਖ ਹੋ ਕੇ ਅੰਮ੍ਰਿਤ ਪਦਾਰਥ ਖਾ ਕੇ ਪਾਪ ਤੇ ਵਿਕਾਰ ਕੱਠੇ ਕਰਦਾ ਤੇ ਦਾਤੇ ਤੋਂ ਦੂਰ ਰਹਿੰਦਾ ਹੈਂ। ਇਸ ਕਰਕੇ ਐਸੇ ਮਾਨੁਖ ਦਾ ਜੀਵਨ ਤੇ ਕਰਮ ਫਿਟਕਾਰਯੋਗ ਹਨ।

ਅੰਕ ੪—ਫੇਰ ਦੱਸਦੇ ਹਨ ਕਿ ਉਹ ਸਾਈਂ ਮਾਲਕ ਤੇਰੇ ਅੰਦਰ ਹੀ ਨਹੀਂ ਬਾਹਰ ਬੀ ਤੇਰੇ ਨੇੜੇ ਤੋਂ ਨੇੜੇ ਹੈ, ਭਾਵ ਅੰਗ ਸੰਗ ਹੈ। ਤੂੰ ਉਸ ਦੀ ਹਜ਼ੂਰੀ ਵਿਚ ਹੈਂ ਹਰ ਵੇਲੇ। ਦੂਰ ਦਾ ਭੁਲੇਵਾ ਦੂਰ ਕਰ। ਫੇਰ ਉਹ ਅਸੰਗ ਨਹੀਂ, ਤੇਰੇ ਨਾਲ ਬੇ-ਵਾਸਤਾ ਨਹੀਂ, ਤੇਰੀ ਖ਼ਬਰ ਰੱਖਦਾ ਹੈ, ਤੇਰੀ ਸੰਭਾਲ ਰੱਖਦਾ ਹੈ। ਤੂੰ ਉਸ ਨੂੰ ਸਾਹਿਬ ਮੰਨ, ਅੰਗ ਸੰਗ ਹਾਜ਼ਰਾ ਹਜ਼ੂਰ ਜਾਣ, ਤੇ ਉਸ ਨੂੰ ਅੰਤਰ ਆਤਮੇ ਸਿਮਰਨ ਨਾਲ ਪੂਜ ਤੇ ਜੋ ਕੁਛ ਉਹ ਸਾਹਿਬ ਦੇਵੇ ਉਸ ਤੇ ਸੁਖੀ ਹੋ। ਭਾਵ ਉਸ ਦੇ ਭਾਣੇ ਤੇ ਸ਼ਾਕਰ ਰਹੁ। ਉਹ ਤ੍ਰੈ ਕਾਲ ਸਦਾ ਥਿਰ ਹੈ।

**ਨਿਰੁਕ੍ਤ—** ਚਨਣਾਠੀਆ—[ਪੰ:, ਚੰਦਨ+ਨਾਠੀਆ=ਚਨਣਾਠੀਆ] ਚੰਦਨ ਦੀ ਲਕੜੀ ਦੇ ਛੋਟੇ ਛੋਟੇ ਟੁਕੜੇ। ਇਨ੍ਹਾਂ ਨੂੰ ਘਸਾ ਕੇ ਚੰਦਨ ਦਾ ਲੇਪ ਆਦਿ ਬਣਾਉਂਦੇ ਹਨ।

ਉਰਸਾ—[ਦੇਸ਼ ਭਾਸ਼ਾ] ਨਿੱਕਾ ਜਿਹਾ ਚਕਲੇ ਵਰਗਾ ਪੱਥਰ ਦਾ ਗੋਲ ਟੁਕੜਾ, ਜਿਸ ਪਰ ਚੰਦਨ ਕੇਸਰ ਆਦਿ ਰਗੜ ਲੈਂਦੇ ਹਨ। ਕੁੰਗੂ—ਕੇਸਰ।

ਪਖਾਲੀਅਹਿ—[ਹਿੰਦੀ] ਧੋਈਦੇ ਹਨ।

ਮੋਖ ਪਇਆਣਾ—ਮੋਖ ਦਾ ਤੁਰਾਉ। ਮੁਕਤੀ ਮਾਰਗ ਪਰ ਚੱਲ ਪੈਣਾ। (ਅ) ਮੁਕਤੀ ਵਾਲਾ ਚਲਾਣਾ। ਖੜੁ [ਸੰਸ:, ਖਟ:] ਘਾਹ।

ਅੰਮ੍ਰਿਤ—ਭਾਵ ਦੁੱਧ। ਸਾਰੇ ਸੰਮ੍ਹਾਲੇ—ਖਬਰ ਸੁਰਤ ਲੈਂਦਾ ਹੈ, ਸੰਭਾਲਦਾ ਹੈ।

## [ਗੂਜਰੀ ਮਹਲਾ ੧, ਚਉਪਦਾ-੨]

**ਪ੍ਰਾਕ੍ਕਥਨ—** ਅੰਤ ਲੈਣ ਦੀ ਥਾਂ ਭਗਤੀ ਕਰੋ ਤੇ ਪਰਮਪਦ ਨੂੰ ਪਹੁੰਚੋ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੧ ॥** | |
| ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥ ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥ ੧ ॥ | (ਵਿਸ਼ਨੂੰ ਦੀ ਨਾਭੀ=) ਧੁੰਨੀ (ਵਿਚੋਂ ਉੱਗੇ) ਕਮਲ ਤੋਂ ਬ੍ਰਹਮਾ ਜੀ ਪੈਦਾ ਹੋਏ (ਅਤੇ) ਮੂੰਹ ਤੋਂ ਕੰਠ ਤੋਂ ਸੰਵਾਰ ਸੰਵਾਰ ਕੇ ਵੇਦ ਪੜ੍ਹਨ ਲਗੇ: (ਪਰ) ਉਸ (ਪ੍ਰੀਤਮ) ਦਾ ਅੰਤ ਨਾ ਲਖਿਆ ਜਾ ਸਕਿਆ (ਚਾਹੇ ਕਿਤਨਾ ਹੀ ਸਮਾਂ ਉਸ ਨਲਕੀ ਵਿਚ) ਆਉਂਦੇ ਜਾਂਦੇ ਹਨੇਰੇ ਵਿਚ (ਹੀ) ਰਹਿੰਦੇ ਰਹੇ ॥ ੧ ॥ |
| ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ ॥ ਜਾਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ ॥ ੧ ॥ ਰਹਾਉ ॥ | (ਉਹ ਅਨੰਤ) ਪ੍ਰੀਤਮ (ਮੈਨੂੰ) ਕਿਉਂ ਭੁੱਲੇ (ਉਹੀ ਤਾਂ) ਮੇਰੇ ਪ੍ਰਾਣਾਂ ਦਾ ਆਸਰਾ ਹੈ (ਭਾਵ ਉਹ ਮੇਰਾ ਜੀਵਨ ਹੈ। ਹਾਂ, ਓਹੋ ਪ੍ਰੀਤਮ) ਜਿਸ ਦੀ ਭਗਤੀ ਪੂਰੇ ਪੁਰਖ ਕਰਦੇ ਹਨ (ਅਤੇ) ਮੁਨੀ ਲੋਕ ਗੁਰੂ ਦੀ ਵੀਚਾਰ ਦੁਆਰਾ (ਜਿਸ ਦੀ) ਸੇਵਾ ਕਰਦੇ ਹਨ ॥ ੧ ॥ ਰਹਾਉ ॥ |
| ਰਵਿ ਸਸਿ ਦੀਪਕ ਜਾ ਕੇ ਤ੍ਰਿਭਵਣਿ ਏਕਾ ਜੋਤਿ ਮੁਰਾਰਿ ॥ | ਚੰਦ ਸੂਰਜ ਜਿਸ ਦੇ (ਜਗਾਏ ਦੋ) ਦੀਵੇ ਹਨ ਅਤੇ ਤਿੰਨਾਂ ਲੋਕਾਂ ਵਿਚ (ਉਸੇ) ਇਕੋ (ਮੁਰਾਰੀ=) ਅਕਾਲ ਪੁਰਖ ਦੀ ਜੋਤਿ |

ਗੁਰਮੁਖਿ ਹੋਇ ਸੁ ਅਹਿਨਿਸਿ ਨਿਰਮਲੁ ਮਨਮੁਖਿ ਰੈਣਿ ਅੰਧਾਰਿ ।। ੨ ।।

(ਪ੍ਰਕਾਸ਼ਮਾਨ) ਹੈ। [ਪ੍ਰਸ਼ਨ:—ਉਹ ਜੋਤ ਦਿੱਸਦੀ ਕਿਉਂ ਨਹੀਂ? ਉੱਤਰ:] (ਜੇ ਕੋਈ) ਗੁਰਮੁਖ ਹੋ ਜਾਵੇ (ਤਾਂ ਉਹ ਉਸ ਨੂੰ ਲਖ ਲਖ ਕੇ) ਦਿਨੇ ਰਾਤ ਨਿਰਮਲ ਰਹਿੰਦਾ ਹੈ, ਭਾਵ ਗਯਾਨ ਵਿਚ ਰਹਿੰਦਾ ਹੈ, ਪਰ) ਮਨਮੁਖ (ਮਨ ਦੇ ਮਗਰ ਲਗਾ ਉਸ ਜੋਤਿ ਤੋਂ ਵਿਰਵਾ ਰਹਿੰਦਾ ਹੈ, ਸੋ ਉਸ ਨੂੰ) ਹਨੇਰੀ ਰਾਤ ਪਈ ਰਹਿੰਦੀ ਹੈ, (ਭਾਵ ਅਗਯਾਨ ਵਿਚ ਰਹਿੰਦਾ ਹੈ ।। ੨ ।।

ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ।। ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ।। ੩ ।।

ਸਿੱਧ (ਲੋਕ) ਸਮਾਧੀਆਂ ਲਾਉਂਦੇ ਹਨ, ਪਰ ਸਦਾ ਝਗੜਾ (ਹੀ) ਕਰਦੇ (ਦਿੱਸਦੇ ਹਨ, ਇਹ ਜੋ ਅੱਖਾਂ ਮੀਟਦੇ ਹਨ ਇਨ੍ਹਾਂ) ਦੋ ਅੱਖਾਂ ਨਾਲ ਕੀਹ ਦੇਖਦੇ ਹਨ[1] ? (ਭਾਵ ਇਹ ਕਿ ਵਾਹਿਗੁਰੂ ਇਨ੍ਹਾਂ ਅੱਖਾਂ ਦਾ ਵਿਸ਼ਯ ਨਹੀਂ ਹੈ । ਸਤਿਗੁਰੂ ਦੇ ਪ੍ਰਸਾਦਿ) ਨਾਲ ਸ਼ਬਦ ਧੁਨੀ ਦੁਆਰਾ ਅੰਦਰ ਜੋਤ ਜਾਗਦੀ ਹੈ,[2] (ਇਸ ਤਰ੍ਹਾਂ) ਸਭ ਝਗੜੇ (ਮਨ ਦੇ ਸੰਸੇ (Internal Conflicts) ਸਤਿਗੁਰੂ ਨਿਬੇੜ ਦਿੰਦਾ ਹੈ ।। ੩ ।।

ਸੁਰਿ ਨਰ ਨਾਥ ਬੇਅੰਤ ਅਜੋਨੀ ਸਾਚੈ ਮਹਲਿ ਅਪਾਰਾ ।। ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ।। ੪ ।। ੨ ।।

[ਹੁਣ ਅਰਦਾਸ ਕਰਦੇ ਹਨ:] ਹੇ ਸ੍ਰੇਸ਼ਟ ਨਰਾਂ ਦੇ ਨਾਥ ! (ਹੇ ਬੇਅੰਤ ! (ਹੇ) ਅਜੋਨੀ ! (ਆਪ ਦੇ) ਸਚੇ ਸਰੂਪ ਵਿਚ (ਮੈਨੂੰ) ਸਹਜ ਦੁਆਰਾ ਜਗ ਜੀਵਨ ਮਿਲ ਪਵੇ, (ਹਾਂ ਜੀਓ, ਮੇਰਾ) ਪਾਰ ਉਤਾਰਾ (ਆਪਣੀ) ਕ੍ਰਿਪਾ ਦ੍ਰਿਸ਼ਟੀ ਨਾਲ ਕਰ ਦਿਓ, (ਕਹਿੰਦੇ ਹਨ ਗੁਰੂ) ਨਾਨਕ ਜੀ ।। ੪ ।। ੨ ।।

**ਵਯਾਖਯਾ—** ਅਕਾਲ ਪੁਰਖ ਦਾ ਅੰਤ ਵਡੇ ਵਡੇ ਨਹੀਂ ਲੈ ਸਕੇ; ਅੰਕ ੧ ਦਾ ਭਾਵ ਇਹ ਹੈ ।

ਰਹਾਉ ਵਿਚ ਦੱਸਿਆ ਕਿ ਉਸ ਦੇ ਅੰਤ ਲੈਣ ਦਾ ਨਹੀਂ ਪਰ ਉਸ ਨੂੰ ਮਿਲ ਪੈਣ ਦਾ ਰਸਤਾ ਇਹ ਹੈ ਕਿ ਉਸ ਨੂੰ ਵਿਸਾਰੋ ਨਾ ਤੇ ਅਪਣਾ ਪ੍ਰੀਤਮ ਸਮਝੋ ਤੇ ਭਗਤੀ ਕਰੋ ਤੇ ਗੁਰੂ ਦੇ ਵੀਚਾਰ ਤੋਂ ਸੁਮਤਿ ਲਵੋ, ਗੁਰਮਤਿ ਧਾਰਨ ਕਰੋ ।

ਅੰਕ ੨— ਰਵਿ ਸਸਿ ਕਹਿ ਕੇ ਉਸ ਦੀ ਰਚਨਾ ਤੋਂ ਸਰਵ ਸ਼ਕਤੀਮਾਨਤਾ ਜਤਲਾਈ ਤੇ ਆਤਮ ਸਰੂਪਤਾ ਵਿਚ ਉਸ ਦੀ ਸਰਵ ਵਯਾਪਕਤਾ ਦੱਸੀ, ਜਦ ਕਿਹਾ ਕਿ ਪ੍ਰਭੂ ਦੀ ਇਕੋ ਜੋਤੀ ਹੀ ਸਾਰੇ ਵਯਾਪਕ ਹੋ ਰਹੀ ਹੈ । ਇਸ ਜਯੋਤਿ ਤੋਂ ਗਯਾਨ ਦਾ ਉਜਾਲਾ ਲੈ ਕੇ ਗੁਰਮੁਖ ਬਣ ਜਾਓ, ਫੇਰ ਤੁਸੀਂ ਬੀ ਜੋਤ ਵਾਂਙੂ ਨਿਰਮਲ ਗਯਾਨ ਸਰੂਪ; ਅਥਵਾ ਪਾਵਨ ਪਵਿਤ੍ਰ ਹੋ ਜਾਓਗੇ । ਤੇ ਜੇ ਗੁਰਮਤਿ ਨਾ ਲਈ ਤੇ ਜੋਤੀ ਸਰੂਪ ਨਾਲ ਭਗਤੀ ਨਾ ਕੀਤੀ ਤੇ ਮਨ ਦੇ ਮਗਰ ਲਗੇ ਮਨਮੁਖ ਰਹੇ ਤਾਂ ਹਨੇਰੀ ਰਾਤ ਵਾਂਙੂ ਅਗਯਾਨ ਵਿਚ ਰਹੋਗੇ ।

ਅੰਕ ੩— ਹੁਣ ਨਮੂਨੇ ਲਈ ਬੀ ਹਨੇਰੇ ਵਿਚ ਰਹੇ ਵਡਕੇ—ਸਿਧ—ਲੈਂਦੇ ਹਨ, ਜਿਵੇਂ ਅੰਤ ਨਾ ਪਾ ਸਕਣ ਦੇ ਦ੍ਰਿਸ਼ਟਾਂਤ ਲਈ ਅੰਤ ਲੈਣ ਦੇ ਵਡੇ ਮੁਤਲਾਸ਼ੀ ਬ੍ਰਹਮਾ ਨੂੰ ਮੁੱਢ ਵਿਚ ਲਿਆ ਸੀ । ਸਿੱਧ ਲੋਕ ਨਿਰਾ ਅੱਖਾਂ ਮੀਟਣੀਆਂ ਸਮਾਧੀਆਂ ਲਾ ਕੇ ਜੇ ਜੋਤ ਦੇ ਪ੍ਰਕਾਸ਼ ਵਿਚ ਆ ਜਾਂਦੇ ਭਾਵ ਗਯਾਨਵਾਨ ਹੋ ਜਾਂਦੇ ਤਾਂ ਝਗੜੇ ਨਾ ਕਰਦੇ । ਪਰ ਪ੍ਰਤੱਖ ਦੇਖੋ ਕਿ ਓਹ ਲੋਕ ਪਰਸਪਰ ਝਗੜਦੇ ਦਿੱਸਦੇ ਹਨ । ਸੋ ਉਹਨਾਂ ਨੇ ਦੋ ਅੱਖਾਂ ਮੀਟ ਕੇ ਸਮਾਧੀਆਂ ਵਿਚ ਇਕ ਦਾ ਦਰਸ਼ਨ ਨਹੀਂ ਕੀਤਾ । ਅਥਵਾ ਦੋ ਅੱਖਾਂ

---

1. ਅਖੀ ਤ ਮੀਟਹਿ ਨਾਕੁ ਪਕੜਹਿ ਠਗਣ ਕਉ ਸੰਸਾਰੁ ।।........
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਇ ।। [ਧਨਾਸਰੀ ਮਹਲਾ ੧-੬੬੩]
2. ਅਥਵਾ ਸ਼ਬਦ ਧੁਨੀ ਤੇ ਜੋਤ ਅੰਦਰ ਜਾਗਦੀ ਹੈ । (ੲ) (ਉਹ) ਜੋਤਿ ਤਾਂ ਅੰਦਰ ਹੈ ਜੋ ਸ਼ਬਦ ਧੁਨੀ ਨਾਲ ਜਾਗਦੀ ਹੈ ।

ਦੇ ਹੁੰਦਿਆਂ ਸੁੰਦਿਆਂ ਉਹਨਾਂ ਨੇ ਗੁਰਮਤਿ ਵਿਹੂਣੇ ਹੋਣ ਕਰਕੇ ਦ੍ਵੈਤ ਵਿਚ ਵੱਸ ਕੇ ਅੰਦਰਲੇ ਸੰਸਿਆਂ ਵਿਚ ਫਸਿਆਂ ਵਿਆਪਕ ਜੋਤੀ ਦੀ ਕੁਦਰਤ ਦੁਆਰਾ ਬੀ ਸੋਝੀ ਨਹੀਂ ਪਾਈ।

ਸੰਸੇ ਨਾਲ ਅੰਦਰ Conflict ਝਗੜਾ ਰਹਿੰਦਾ ਹੈ, ਕਿ ਐਉਂ ਹੈ ਯਾ ਐਉਂ। ਇਹ ਸੰਸਾ ਗੁਰੂ ਦੀ ਕ੍ਰਿਪਾ ਨਾਲ ਅੰਦਰ ਜੋਤ ਜਗਿਆਂ (ਅਨਹਤ ਸ਼ਬਦ ਹੋਇਆਂ) ਪ੍ਰਤੱਖ ਗਿਆਨ ਨਾਲ ਹਟਦਾ ਹੈ:-

ਅਨਹਦੁ ਵਾਜੈ ਭ੍ਰਮ ਭਉ ਭਾਜੈ ॥ [ਮਾਰੂ ਮਹਲਾ ੧, ਸੋਲਹਾ ੧੩-੧੦]

ਇਹ ਸੰਸਾ ਕਿਸੇ ਕਰਮ ਨਾਲ ਨਹੀਂ ਹਟਦਾ: ਸਿੱਧਾਂ ਦੀ ਸਮਾਧੀ ਵਿਚ ਵੀ ਇਹ Internal Conflict ਅੰਦਰੂਨੀ ਝਗੜਾ, ਮਨ ਵਿਚ ਰਹਿੰਦਾ ਹੈ, ਹਟਦਾ ਨਹੀਂ ਇਸ ਲਈ ਉਹਨਾਂ ਨੂੰ ਦੁਹਾਂ ਅੱਖਾਂ ਨਾਲ ਦਿੱਸਣ ਵਾਲੀ ਕੁਦਰਤ ਰਚਨਾ ਵਿਚ ਵਾਹਿਗੁਰੂ ਦੀ ਜੋਤ ਨਹੀਂ ਦਿੱਸਦੀ।

ਇਹ ਸੰਸਾ ਗੁਰ ਕ੍ਰਿਪਾ ਦੁਆਰਾ 'ਸਹਜ' ਮਿਲਿਆਂ ਹਟਦਾ ਹੈ। ਇਸੇ ਸ਼ਬਦ ਦੀ ਅਖ਼ੀਰਲੀ ਤੁਕ ਹੈ:-

'ਨਾਨਕ ਸਹਜਿ ਮਿਲੇ ਜਗਜੀਵਨ ਨਦਰਿ ਕਰਹੁ ਨਿਸਤਾਰਾ ॥'

ਇਸ ਸ਼ਬਦ ਦੀਆਂ ਪਹਿਲੀਆਂ ਤੁਕਾਂ ਵਿਚ ਆਏ 'ਗੁਬਾਰਿ', 'ਅੰਧਾਰਿ', 'ਝਗਰਾ' ਦਾ ਨਿਸਤਾਰਾ ਨਦਰ ਦੁਆਰਾ 'ਸਹਜਿ' ਅਵਸਥਾ ਵਿਚ ਦੱਸਦੇ ਹਨ, ਤੇ ਇਸ ਅਵਸਥਾ ਵਿਚ 'ਜਗ ਜੀਵਨ' ਨਾਲ ਮੇਲ ਹੈ, ਤੇ 'ਜੋਤਿ' ਤੇ 'ਸ਼ਬਦ ਧੁਨਿ' ਜੋ ਸਾਰੇ ਵਿਆਪਕ ਹੈ ਉਸ ਦਾ ਅੰਦਰ ਪ੍ਰਕਾਸ਼ ਹੈ, ਪ੍ਰਤਖ ਗਿਆਨ ਹੈ। 'ਅੰਧਾਰਿ', 'ਗੁਬਾਰਿ', 'ਝਗਰੇ' ਦਾ ਮੂਲ ਅੰਦਰ ਸੰਸਾ ਹੈ, ਅੰਦਰ ਪ੍ਰਤਖ ਗਿਆਨ ਨਹੀਂ ਵਾਹਿਗੁਰੂ ਦਾ, ਅੰਦਰ ਜੋਤ ਪ੍ਰਕਾਸ਼ ਨਹੀਂ।

ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥<br>
ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥<br>
ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥<br>
ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥<br>
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥

[ਰਾਮਕਲੀ ਮਹਲਾ ੩, ਅਨੰਦੁ-੧੮]

ਅੰਕ ੪-ਹੁਣ ਪ੍ਰਸ਼ਨ ਹੁੰਦਾ ਹੈ ਕਿ ਜੋਤਿ ਦਾ ਮਿਲਾਪ ਯਾ ਗਿਆਨ ਕੀਕੂੰ ਹੋਵੇ ? ਤਾਂ ਉੱਤਰ ਅਰਦਾਸ ਵਿਚ ਦੇਂਦੇ ਹਨ। ਪਹਿਲੇ ਵਾਹਿਗੁਰੂ ਜੀ ਦੇ ਗੁਣ ਵਾਚਕ ਨਾਉਂ ਲੈਂਦੇ ਹਨ ਸੰਬੋਧਨ ਵਿਚ:- ਹੇ ਸੁਰਿ ਨਰਾਂ ਦੇ ਨਾਥ, ਅਨੰਤ, ਅਜੋਨੀ ਨਿਜ ਸਰੂਪ ਵਿਚ ਇਸਥਿਤ ਤੇ ਪਾਰ ਤੋਂ ਰਹਿਤ ! ਉਸ ਤੋਂ ਮੰਗਦੇ ਹਨ 'ਜਗਜੀਵਨ' ਜਗਤ ਦਾ ਜੀਵਨ। ਜਗਤ ਦਾ ਜੀਵਨ ਹੈ ਹਰੀ ਆਪ: ਸੋ ਉਸ ਤੋਂ ਉਸ ਦਾ ਆਪਾ ਮੰਗਦੇ ਹਨ, ਇਹ ਹੈ ਨਿਸਤਾਰਾ। ਜਿਸ ਤਰ੍ਹਾਂ ਉਸ ਤੋਂ ਕਿਸੇ ਆਪਣੇ ਹੱਕ ਵਿਚ ਨਹੀਂ ਮੰਗਦੇ ਪਰ-ਨਦਰਿ-ਕ੍ਰਿਪਾ ਦ੍ਰਿਸ਼ਟੀ ਦੁਆਰਾ। ਫੇਰ 'ਸਹਜਿ' ਪਦ ਕਹਿ ਕੇ ਇਕ ਸੈਨਤ ਸੱਟਦੇ ਹਨ ਕਿ ਮੇਹਰ ਮੰਗੋ ਪਰ ਗੁਰਮਤਿ ਧਾਰਨ ਕਰਕੇ: ਨਾਮ, ਬਾਣੀ, ਕੀਰਤਨ, ਸ਼ੁਕਰ, ਰਜ਼ਾ ਦੀ ਕਮਾਈ ਕਰਦੇ ਸਹਜਿ ਯੋਗ ਵਿਚ ਆ ਜਾਓ।

ਇਹ ਦਾਨ ਬੀ ਨਦਰੀ ਨਦਰਿ ਨਿਹਾਲ ਕਰਨ ਵਾਲੇ ਪਾਸੋਂ ਮੰਗੋ। ਅਰਦਾਸ ਕਰਿਆ ਕਰੋ ਮਿਹਰਾਂ ਵਾਸਤੇ। ਕਈ ਦਾਨੇ ਲੋਕ ਅੰਤਲੇ ਅੰਕ ਦਾ ਅਰਥ ਸੰਬੋਧਨ ਵਿਚ ਨਹੀਂ ਕਰਦੇ, ਜੋ ਉਪਰ ਪਦ 'ਮਿਲੇ' ਤੇ 'ਕਰਹੁ' ਤੋਂ ਸਪਸ਼ਟ ਹੋ ਜਾਂਦਾ ਹੈ, ਪਰ ਓਹ ਅਰਥ ਐਉਂ ਕਰਦੇ ਹਨ:-

ਜੋ ਸੁਰਿ ਨਰਾਂ ਦਾ ਨਾਥ,'ਬੇਅੰਤ ਅਜੋਨੀ ਹੈ' ਤੇ ਜਿਸ ਦਾ ਸਰੂਪ ਸਦਾ ਸੱਤ੍ਯ ਤੇ ਅਪਾਰ ਹੈ, ਉਹ ਜਗਤ ਦਾ ਜੀਵਨ ਸਹਜ ਦੁਆਰਾ ਮਿਲਦਾ ਹੈ, ਓਹ ਨਦਰ ਕਰੇ ਤਾਂ ਨਿਸਤਾਰਾ ਹੋ ਜਾਂਦਾ ਹੈ।

**ਨਿਰੁਕਤ**—ਨਾਭਿ—ਧੁੰਨੀ। ਕਮਲ—ਕੰਲ ਫੁਲ।

ਇਹ ਕਥਾ ਪੁਰਾਣਾਂ ਵਿਚ ਲਿਖੀ ਹੈ ਕਿ ਬ੍ਰਹਮਾਂ ਦਾ ਜਨਮ ਵਿਸ਼ਨੂੰ ਦੀ ਨਾਭੀ ਤੋਂ ਉਪਜੇ ਕਮਲ

ਵਿਚੋਂ ਹੋਇਆ ਸੀ। ਤੇ ਬ੍ਰਹਮਾਂ ਉਸੇ ਕਮਲ ਦੀ ਨਾਲ ਵਿਚ ਉਤਰ ਗਿਆ ਕਿ ਅੰਤ ਲਵਾਂ ਅਪਣੇ ਕਰਨਹਾਰ ਦਾ, ਪਰ ਹਾਰ ਗਿਆ ਜਾਂਦਿਆਂ ਆਉਂਦਿਆਂ, ਕੋਈ ਅੰਤ ਨਾ ਪਾ ਸਕਿਆ।

ਦੂਸਰੀ ਗੱਲ ਬ੍ਰਹਮਾ ਨਾਲ ਇਹ ਜੋੜੀ ਹੋਈ ਹੈ ਕਿ ਉਸ ਨੇ ਚਾਰ ਵੇਦ ਉਚਰੇ, ਲਿਖੇ ਯਾ ਸੰਕਲਿਤ ਕੀਤੇ; ਉਹ ਵੇਦ ਪਾਠੀ ਅੱਵਲ ਦਰਜੇ ਦਾ ਸੀ। ਇਹ ਗੱਲਾਂ ਦੱਸ ਕੇ ਮਤਿ ਦਿਤੀ ਕਿ ਅੰਤ ਪਾਉਣ ਵੱਲ ਨਾ ਜਾਓ; ਐਡੇ ਵਡੇ ਕੋਲੋਂ ਬੀ ਅੰਤ ਨਾ ਪਾਇਆ ਗਿਆ।

ਗੁਬਾਰਿ— [ਅ:. ਗ਼ੁਬਾਰ,=ਹਨੇਰਾ] ਹਨੇਰੇ ਵਿਚ।     ਰਵਿ=ਸੂਰਜ।

ਸਸਿ— ਚੰਦ੍ਰਮਾ।     ਤ੍ਰਿਭਵਣਿ—ਤਿੰਨਾਂ ਲੋਕਾਂ ਵਿਚ, ਭਾਵ ਸਾਰੇ ਸੰਸਾਰ ਵਿਚ।

ਮੁਰਾਰਿ—ਮੁਰਾਰੀ, ਕ੍ਰਿਸ਼ਨ, ਭਾਵ ਹੈ ਵਾਹਿਗੁਰੂ ਅਕਾਲ ਪੁਰਖ ਜੋ ਤਿੰਨਾਂ ਭਵਨਾਂ ਵਿਚ ਵਯਾਪਕ ਹੈ।

ਅਹਿਨਿਸਿ—ਦਿਨ ਤੇ ਰਾਤ     ਰੈਣਿ—ਰਾਤ।     ਲੋਚਨ— ਅੱਖਾਂ

ਸੁਰਿ ਨਰ ਨਾਥ— ਸ੍ਰੇਸ਼ਟ ਜਨਾਂ ਦਾ ਮਾਲਕ। (ਅ) ਦੇਵਤਿਆਂ, ਮਨੁੱਖਾਂ ਦਾ ਮਾਲਕ।

ਜਗਜੀਵਨ—ਵਯਾਖਯਾ ਵਿਚ ਆ ਚੁਕਾ ਹੈ।     ਨਿਸਤਾਰਾ—ਪਾਰ ਉਤਾਰਾ=ਮੁਕਤੀ।

[ਗੂਜਰੀ ਮਹਲਾ ੩, ਚਉਪਦਾ-੩]

## ਰਾਗ ਗੂਜਰੀ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ—** ਹਰੀ ਦੀ ਪ੍ਰੀਤਿ ਨਾਲ ਸਹਜ ਉਪਜਦਾ ਹੈ ਤੇ ਇਹ ਪ੍ਰੀਤਿ ਗੁਰੂ ਦੁਆਰਾ ਉਪਜਦੀ ਹੈ। ਐਸੇ ਗੁਰੂ ਨੂੰ ਆਪਾ ਅਰਪੋ।

| ਮੂਲ | ਅਰਥ |
|---|---|
| ਧ੍ਰਿਗੁ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥ ਜਿਤੁ ਕੰਮਿ ਹਰਿ ਵੀਸਰੈ ਦੂਜੈ ਲਗੈ ਜਾਇ ॥੧॥ | ਏਹੋ ਜੇਹੇ ਜੀਵਣ ਨੂੰ ਫਿਟਕਾਰ ਹੈ ਜਿਸ ਕਰਕੇ ਪ੍ਰਭੂ ਦੀ ਪ੍ਰੀਤਿ (ਜੀਵ) ਪ੍ਰਾਪਤ ਨਾ ਕਰ ਲਵੇ। (ਹਾਂ, ਫਿਟਕਾਰ ਹੈ ਉਸ) ਕੰਮ ਨੂੰ ਜਿਸ ਕਰਕੇ ਜੀਵ ਦੂਜੇ (=ਹਰੀ ਤੋਂ ਸਿਵਾ ਹੋਰਨਾਂ-ਮਾਇਆ ਆਦਿਕਾਂ) ਨੂੰ ਜਾ ਲੱਗੇ ਤੇ ਹਰੀ ਵਿਸਰ ਜਾਵੇ।੧॥ |
| ਐਸਾ ਸਤਿਗੁਰੁ ਸੇਵੀਐ ਮਨਾ ਜਿਤੁ ਸੇਵਿਐ ਗੋਵਿਦ ਪ੍ਰੀਤਿ ਊਪਜੈ ਅਵਰ ਵਿਸਰਿ ਸਭ ਜਾਇ ॥ ਹਰਿ ਸੇਤੀ ਚਿਤੁ ਗਹਿ ਰਹੈ ਜਰਾ ਕਾ ਭਉ ਨ ਹੋਵਈ ਜੀਵਨ ਪਦਵੀ ਪਾਇ ॥ ੧ ॥ ਰਹਾਉ ॥ | (ਹੇ ਮੇਰੇ) ਮਨ ! ਐਸੇ ਸਤਿਗੁਰ ਨੂੰ ਸੇਵੀਏ, ਜਿਸ ਨੂੰ ਸੇਵਿਆਂ ਗੋਬਿੰਦ ਦੀ ਪ੍ਰੀਤ ਪੈਦਾ ਹੋਵੇ (ਤੇ) ਹੋਰ ਸਾਰੀ (ਮੋਹ ਪ੍ਰੀਤ) ਭੁੱਲ ਜਾਵੇ, ਤੇ ਹਰੀ ਨਾਲ ਦਿਲ ਪਕੜਿਆ ਰਹੇ, ਬੁਢਾਪੇ ਦਾ ਡਰ ਨਾ ਰਹੇ (ਤੇ ਆਤਮਾ ਕਰਕੇ) ਜੀਵਨ ਪਦਵੀ ਪ੍ਰਾਪਤ ਹੋਵੇ।੧॥ ਰਹਾਉ ॥ |
| ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ ॥ ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ ਜੋਤੀ ਜੋਤਿ ਸਮਈ ॥ ੨ ॥ | [ਹੁਣ ਆਪਣੇ ਤੇ ਵਰਤੀ ਗੱਲ ਦੱਸਦੇ ਹਨ:] ਗੋਬਿੰਦ ਨਾਲ ਪ੍ਰੀਤ ਕਰਨੇ ਨਾਲ ਇਕ ਸਹਜ (ਦਾ ਗਿਆਨ ਸਾਨੂੰ) ਪੈਦਾ ਹੋ ਗਿਆ ਹੈ, (ਹੇ ਸ੍ਰੋਤਾ ਜਨੋ !) ਵੇਖੋ ਕਿ ਜਿਹੋ ਜੇਹੀ (ਉਤਮ) ਭਗਤੀ ਬਣ ਗਈ ਹੈ (ਅਤੇ) ਆਪੇ ਨੂੰ (ਭਾਵ ਹਉਮੈਂ ਨੂੰ) ਆਪੇ ਨਾਲ (-ਭਾਵ ਸ਼ੁਧ ਆਤਮਾ ਨਾਲ) ਖਾ ਲਿਆ ਹੈ ਤਦ ਮਨ ਮੈਲ ਰਹਿਤ ਹੋ ਗਿਆ ਹੈ (ਤੇ) ਜੋਤੀ (ਸਰੂਪ ਗੋਬਿੰਦ) ਵਿਚ (ਆਪਣੀ) ਜੋਤਿ (ਆਤਮਾ) ਸਮਾ ਰਹੀ ਹੈ।੨॥ |

| | |
|---|---|
| ਬਿਨੁ ਭਾਗਾ ਐਸਾ ਸਤਿਗੁਰੁ ਨ ਪਾਈਐ ਜੇ ਲੋਚੈ ਸਭੁ ਕੋਇ ॥ ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ॥ ੩ ॥ | ਚਾਹੇ ਸਭ ਕੋਈ ਪਿਆ ਲੋਚੇ (ਪਰ) ਭਾਗਾਂ ਬਿਨਾਂ ਐਸਾ ਸਤਿਗੁਰੂ ਨਹੀਂ ਮਿਲਦਾ । (ਜੇ ਭਾਗ ਹੋਣ ਤੇ ਐਸਾ ਸਤਿਗੁਰੂ ਮਿਲ ਪਵੇ ਤਾਂ) ਕੂੜ ਦੀ ਕੰਧ (ਜੋ ਸਾਡੇ ਤੇ ਪ੍ਰਭੂ ਦੇ ਵਿਚਾਲੇ ਖੜੀ ਹੈ) ਵਿਚੋਂ ਦੂਰ ਹੋ ਜਾਵੇ. ਤਦ ਸਦਾ ਦਾ ਸੁਖ ਹੋ ਜਾਵੇ ॥ ੩ ॥ |
| ਨਾਨਕ ਐਸੇ ਸਤਿਗੁਰ ਕੀ ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ ॥ ਸਤਿਗੁਰ ਕਾ ਭਾਣਾ ਚਿਤਿ ਕਰੇ ਸਤਿਗੁਰੂ ਆਪੇ ਕ੍ਰਿਪਾ ਕਰੇਇ ॥ ੪ ॥ ੧ ॥ ੩ ॥ | ਹੇ ਨਾਨਕ ! (ਜੇ ਐਸਾ ਸਤਿਗੁਰ ਮਿਲ ਪਵੇ ਤਾਂ) ਉਹ ਸਿਖ ਐਸੇ ਸਤਿਗੁਰ ਦੀ ਕੀਹ ਸੇਵਾ ਕਰੇ ? [ਉੱਤਰ:—] ਆਪਣਾ ਆਪ ਗੁਰੂ ਦੇ ਅਗੇ ਧਰ ਦੇਵੇ (ਭਾਵ ਆਪਾ ਅਰਪਨ ਕਰ ਦੇਵੇ. ਅਤੇ ) ਸਤਿਗੁਰ ਦੇ ਭਾਣੇ ਨੂੰ ਚਿਤ ਰਖੇ (ਭਾਵ ਮੰਨਦਾ ਰਹੇ: ਉਧਰੋਂ) ਸਤਿਗੁਰੂ ਆਪਣੇ ਆਪ ਕਿਰਪਾ ਕਰ ਦੇਂਦਾ ਹੈ ॥ ੪ ॥ ੩ ॥ |

**ਵਯਾਖਯਾ—** ਐਸੇ ਕੰਮਾਂ ਦੇ ਧ੍ਰਿਗ ਹੈ ਜਿਨ੍ਹਾਂ ਕਰਕੇ ਹਰੀ ਵਿਸਰ ਜਾਵੇ । ਹੋਰਨੀਂ ਕੰਮੀਂ ਲਗਿਆਂ ਹਰੀ ਵਿਸਰ ਜਾਂਦਾ ਹੈ ਤੇ ਵਿਸਰ ਗਿਆਂ ਹਰੀ ਨਾਲ ਪ੍ਰੀਤ ਨਹੀਂ ਪੈਂਦੀ । ਅੰਕ ੧ ਮੁੱਕਾ । ਇਹ ਗੱਲ ਕੀਕੂੰ ਪ੍ਰਾਪਤ ਹੋਵੇ ? ਉਤਰ: ਗੁਰੂ ਦੀ ਸੇਵਾ ਕਰਨੇ ਨਾਲ ਨਾਮ ਪ੍ਰਾਪਤ ਹੁੰਦਾ ਹੈ. ਫੇਰ ਹਰੀ ਨਹੀਂ ਵਿਸਰਦਾ ਤੇ ਗੋਬਿੰਦ ਦੀ ਪ੍ਰੀਤਿ ਬਣ ਆਉਂਦੀ ਹੈ. ਫੇਰ ਮਨ ਹਰੀ ਨਾਲ ਰੁੱਝਾ ਰਹਿੰਦਾ ਹੈ. ਉਸ ਦਾ ਫਲ ਇਹ ਹੁੰਦਾ ਹੈ ਕਿ ਬੁਢਾਪੇ ਦਾ ਡਰ ਨਹੀਂ ਰਹਿੰਦਾ ਤੇ ਜੀਉਂਦੇ ਜੀ ਕੀ. ਮਰਕੇ ਬੀ. ਜੀਵਨ ਪਦਵੀ-ਅਮਰ ਜੀਵਨ-ਪ੍ਰਾਪਤ ਹੋ ਜਾਂਦਾ ਤੇ ਰਹਿੰਦਾ ਹੈ ॥ ੧ ॥ ਰਹਾਉ ॥ ਮੁੱਕਾ ।

ਨਿਜ ਤਜਰਬਾ ਦੱਸਦੇ ਹਨ ਕਿ ਗੋਬਿੰਦ ਦੀ ਪ੍ਰੀਤ ਨਾਲ ਸਾਡੀ ਸਹਜ ਅਵਸਥਾ ਪੈਦਾ ਹੋ ਗਈ ਅਰਥਾਤ ਅਪਣੇ ਹਉਮੈ ਵਾਲੇ ਆਪੇ ਨੂੰ ਸ਼ੁਧ ਆਪੇ ਨੇ ਖਾ ਲਿਆ. ਮਨ ਹਉਂ ਤੋਂ ਸ਼ੁਧ ਹੋ ਗਿਆ. ਫੇਰ ਆਤਮਾ ਪਰਮਾਤਮਾ ਵਿਚ ਮਿਲ ਗਈ । ਸੋ ਸਚ ਜਾਣੋ ਕਿ (ਅੰਕ ੨ ਚਲਿਆ) ਸਤਿਗੁਰ ਦੇ ਮਿਲਿਆ ਕੂੜੇ ਦੀ ਪਾਲ ਦੂਰ ਹੋ ਜਾਂਦੀ ਹੈ ਤੇ ਸਦੈਵੀ ਸੁਖ ਮਿਲ ਜਾਂਦਾ ਹੈ । (ਅੰਕ ੩) ਪਰੰਤੂ ਐਸਾ ਸਤਿਗੁਰੂ ਭਾਗਾਂ ਬਿਨਾ ਨਹੀਂ ਮਿਲਦਾ । ਹਾਂ, ਲੋਚਣ ਮਾਤ੍ਰ ਨਾਲ ਨਹੀਂ ਮਿਲਦਾ । ਤੁਸੀਂ ਟੇਲ ਬੀ ਕਰੋ ਤੇ ਸਾਈਂ ਮੇਹਰ ਕਰੇ । 'ਲੋਚੈ' ਵਿਚ ਇਸ਼ਾਰਾ ਹੈ ਕਿ ਨਿਰੀ ਲੋਚਾ ਨਹੀਂ ਉੱਦਮ ਬੀ ਚਾਹੀਏ; ਪਰ ਉੱਦਮ ਸਫਲ ਮਿਹਰ ਨਾਲ ਹੁੰਦਾ ਹੈ ।

ਅੰਕ ੪—ਹੁਣ ਦੱਸਦੇ ਹਨ ਕਿ ਜੇ ਭਾਗਾਂ ਨਾਲ ਸਤਿਗੁਰੂ ਮਿਲ ਪਵੇ., ਜੋ ਹਉਂ ਕੱਟਣ ਨੂੰ ਸਮਰੱਥ ਹੈ, ਤਾਂ ਉਸ ਦੀ ਸੇਵਾ ਕੀਹ ਕਰੀਏ, ਕਿਉਂਕਿ ਉਸ ਪਾਸੋਂ ਸਭ ਤੋਂ ਕੀਮਤੀ ਪਦਾਰਥ 'ਮੁਕਤਿ' ਪ੍ਰਾਪਤ ਹੋਣੀ ਹੈ. ਤਾਂ ਫ਼ਰਮਾਉਂਦੇ ਹਨ ਕਿ ਸਤਿਗੁਰ ਦੀ ਰਜ਼ਾ ਪਰ ਟੁਰੋ, ਜੋ ਦੱਸੇ ਕਮਾਈ ਕਰੋ ਤੇ ਆਪਾ ਭਾਵ ਉਸ ਨੂੰ ਅਰਪਨ ਕਰ ਦਿਓ । ਫਿਰ ਹਉਂ ਵਿਚ ਨਾ ਆਓ, ਇਹੋ ਮੰਗਦੇ ਰਹੋ ਕਿ 'ਸਤਿਗੁਰੂ ਆਪੇ ਕ੍ਰਿਪਾ ਕਰੇਇ ।'

**ਨਿਰੁਕ੍ਤ—** ਧ੍ਰਿਗੁ—ਫਿਟਕਾਰ ਹੈ । ਦੂਜੈ—ਦੂਸਰੇ ਨੂੰ । ਹਰੀ ਤੋਂ ਛੁਟ. ਦੂਸਰੇ ਨੂੰ । ਹਰੀ ਨੂੰ ਛੱਡਕੇ ਹੋਰ ਕਿਸੇ ਨਾਲ ਜਾ ਲਗਣਾ-ਪ੍ਰੀਤ ਪਾਉਣੀ ।

ਗਹਿ ਰਹੈ—ਪਕੜਿਆ ਰਹੇ. ਚਿਤ ਹਰੀ ਨਾਲ ਫੜਿਆ ਰਹੇ, ਭਾਵ ਪ੍ਰੀਤ ਵਿਚ ਉਸ ਦਾ ਹੋਇਆ ਰਹੇ । (ਅ) ਫੜੀ ਰਖੇ ਬੀ ਅਰਥ ਲਗ ਜਾਂਦਾ ਹੈ, ਪਰ 'ਸੇਤੀ' ਪਦ ਕਰਕੇ 'ਫੜਿਆ ਰਹੇ' ਵਧੀਕ ਸਰਲ ਹੁੰਦਾ ਹੈ ।

ਸਹਜੁ—ਸਹਜ ਅਵਸਥਾ । ਯਥਾਰਥ, ਸੁਖੱਲਾ ਤੇ ਟਿਕਾਉ ਵਾਲਾ ਪਰਮ ਪਦ. ਤੁਰੀਆ ਪਦ

(ਅ) ਗਜਾਨ. ਵਿਸ਼ੇਸ਼ ਲਈ ਦੇਖੋ ਪਿੱਛੇ ਪੰਨਾ ੬੧੯. ੨੬੯ ।

ਪਾਲਿ–ਕੰਧ । ਰੋਕ ।

ਯਥਾ:– ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ।।[ਜਪੁਜੀ ੧ ]

## [ਗੂਜਰੀ ਮਹਲਾ ੩, ਚਉਪਦਾ–੪]

**ਪ੍ਰਾਕ੍ਕਥਨ**– ਪਿਛਲੇ ਸ਼ਬਦ ਵਿਚ ਜੋ ਹਰੀ ਦੀ ਸੇਵਾ ਪ੍ਰੀਤਿ ਕਹੀ ਸੀ ਉਸੇ 'ਸੇਵਾ ਪ੍ਰੀਤ' ਦਾ ਵਿਸ਼ਾ ਇਸ ਚੌਥੇ ਸ਼ਬਦ ਵਿਚ ਜਾਰੀ ਹੈ ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੩ ।।** | |
| ਹਰਿ ਕੀ ਤੁਮ ਸੇਵਾ ਕਰਹੁ ਦੂਜੀ ਸੇਵਾ ਕਰਹੁ ਨ ਕੋਇ ਜੀ ।। ਹਰਿ ਕੀ ਸੇਵਾ ਤੇ ਮਨਹੁ ਚਿੰਦਿਆ ਫਲੁ ਪਾਈਐ ਦੂਜੀ ਸੇਵਾ ਜਨਮੁ ਬਿਰਥਾ ਜਾਇ ਜੀ ।। ੧ ।। | (ਤਾਂਤੇ ਹੇ ਸ੍ਰੋਤਾ ਜਨੋਂ ! ਜੋ ਅਸੀਂ ਸੇਵਾ ਕਹੀ ਹੈ ਉਹ) ਤੁਸੀਂ ਹਰੀ ਦੀ (ਹੀ) ਸੇਵਾ ਕਰੋ. ਦੂਜੀ ਸੇਵਾ ਕੋਈ ਨਾ ਕਰੋ ਜੀ. (ਕਿਉਂਕਿ) ਹਰੀ ਦੀ ਸੇਵਾ ਕਰਨੇ ਨਾਲ ਮਨ ਦਾ ਇੱਛਿਆ ਫਲ ਪਾ ਲਈਦਾ ਹੈ. (ਹੋਰ) ਦੂਜੀ ਸੇਵਾ ਵਿਚ ਜਨਮ ਬਿਰਥਾ ਚਲਾ ਜਾਂਦਾ ਹੈ ਜੀ ।। ੧ ।। |
| ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ।। ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ।। ੧ ।। ਰਹਾਉ ।। | ਹਰੀ ਨਾਲ ਮੇਰਾ ਪਿਆਰ ਹੈ. ਹਰੀ (ਸਿਮਰਨ) ਮੇਰੀ ਰਹੁ ਰੀਤਿ ਹੈ. ਹਰੀ ਹੀ ਮੇਰੀ ਕਥਾ (ਤੇ ਹਰੀ ਹੀ ਮੇਰੀ) ਵਿਥਯਾ ਹੈ । (ਸੋ) ਇਹੋ (ਮੇਰੀ) ਸੇਵਾ ਹੈ ਜੋ ਬਣ ਆਈ ਹੈ. (ਤਰਲਾ ਇਹ ਹੈ ਕਿ) ਗੁਰੂ ਦੀ ਕ੍ਰਿਪਾ ਨਾਲ ਮੇਰਾ ਮਨ (ਪ੍ਰੇਮ ਵਿਚ) ਭਿੱਜਾ ਰਹੇ ।। ੧ ।। ਰਹਾਉ ।। |
| ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸ਼ਾਸਤ੍ਰ ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ ।। ਹਰਿ ਕੀ ਮੈ ਭੂਖ ਲਾਗੈ ਹਰਿ ਨਾਮਿ ਮੇਰਾ ਮਨੁ ਤ੍ਰਿਪਤੈ ਹਰਿ ਮੇਰਾ ਸਾਕੁ ਅੰਤਿ ਹੋਇ ਸਖਾਈ ।।੨।। | ਹਰੀ (ਹੀ) ਮੇਰੀ ਸਿੰਮ੍ਰਿਤੀ ਹੈ, ਹਰੀ (ਹੀ) ਮੇਰਾ ਸ਼ਾਸਤ੍ਰ ਹੈ. ਹਰੀ ਮੇਰਾ ਸਾਕ ਹੈ. ਹਰੀ ਮੇਰਾ ਭਿਰਾਉ ਹੈ। ਹਰੀ (ਦੇ ਮਿਲਣੇ) ਦੀ (ਜਦੋਂ) ਮੈਨੂੰ ਭੁੱਖ ਲਗਦੀ ਹੈ (ਤਦੋਂ) ਹਰੀ ਨਾਮ ਨਾਲ ਹੀ ਮੇਰਾ ਮਨ ਰੱਜਦਾ ਹੈ. (ਇਸ ਲਈ) ਹਰੀ ਹੀ ਮੇਰਾ ਸਾਕ ਹੈ ਜੋ ਅੰਤ ਨੂੰ (ਮੇਰਾ) ਬੇਲੀ ਹੋਏਗਾ ।। ੨ ।। |
| ਹਰਿ ਬਿਨੁ ਹੋਰ ਰਾਸਿ ਕੂੜੀ ਹੈ ਚਲਦਿਆ ਨਾਲਿ ਨ ਜਾਈ ।। ਹਰਿ ਮੇਰਾ ਧਨੁ ਮੇਰੈ ਸਾਥਿ ਚਾਲੈ ਜਹਾ ਹਉ ਜਾਉ ਤਹ ਜਾਈ ।। ੩ ।। | ਹਰੀ ਤੋਂ ਬਿਨਾਂ ਹੋਰ ਰਾਸ (ਸਭ) ਕੂੜੀ ਹੈ (ਜੋ) ਚਲਦਿਆਂ ਦੇ ਨਾਲ ਨਹੀਂ ਚਲਦੀ । ਹਰੀ ਮੇਰਾ (ਸੱਚਾ) ਧਨ ਹੈ ਜੋ ਮੇਰੇ ਨਾਲ ਚਲੇਗਾ, ਜਿਥੇ ਮੈਂ ਜਾਵਾਂਗਾ (ਮੇਰੇ) ਨਾਲ ਜਾਏਗਾ ।। ੩ ।। |
| ਸੋ ਝੂਠਾ ਜੋ ਝੂਠੇ ਲਾਗੈ ਝੂਠੇ ਕਰਮ ਕਮਾਈ ।। ਕਹੈ ਨਾਨਕੁ ਹਰਿ ਕਾ ਭਾਣਾ ਹੋਆ ਕਹਣਾ ਕਛੂ ਨ ਜਾਈ ।। ੪ ।। ੨ ।। ੪ ।। | (ਹੁਣ) ਉਹ ਝੂਠਾ ਹੈ ਜੋ ਝੂਠੇ (ਸੰਸਾਰ) ਵਿਚ ਖਚਿਤ ਹੈ (ਤੇ ਖਚਿਤ ਹੋਇਆ) ਕੂੜੇ ਕਰਮ ਕਮਾ ਰਿਹਾ ਹੈ। (ਗੁਰੂ) ਨਾਨਕ (ਦੇਵ ਜੀ) ਕਹਿੰਦੇ ਹਨ:–(ਪ੍ਰੰਤੂ) ਕੁਛ ਕਿਹਾ ਨਹੀਂ ਜਾਂਦਾ (ਸਿਵਾ ਇਸ ਦੇ ਕਿ) ਵਾਹਿਗੁਰੂ ਦਾ ਭਾਣਾ ਹੋ ਰਿਹਾ ਹੈ ।। ੪ ।। ੨ ।। ੪ ।। |

**ਵਿਆਖਿਆ**—ਸੁਗਮ।

**ਨਿਰੁਕਤੁ**—ਮਨਹੁ ਚਿੰਦਿਆ—ਮਨ ਦਾ ਚਿਤਵਿਆ, ਮਨ ਮੰਗਿਆ।
ਰੀਤੀ—ਤੋਂ ਭਾਵ ਰਹੁ ਰੀਤੀ ਹੈ। ਸਿਮ੍ਰਿਤਿ—ਸਿੰਮ੍ਰਤੀਆਂ, ਜੋ ੨੭ ਹਨ। (ਦੇਖੋ ਪੰਨਾ ੧੯੭)
ਸਾਸਤ੍ਰ—ਫਲਸਫੇ ਦੇ ਛੇ ਸਾਸਤ੍ਰ। (ਦੇਖੋ ਪੰਨਾ ੬੩੨)     ਬੰਧਪੁ—ਸਾਕਸੈਨ।
ਤ੍ਰਿਪਤੈ—ਰਜਦਾ ਹੈ। ਪ੍ਰਸੰਨ ਹੁੰਦਾ ਹੈ।

## [ਗੁਜਰੀ ਮਹਲਾ ੩, ਚਉਪਦਾ–੫]

**ਪ੍ਰਾਕ੍ਕਥਨ**— ਵੈਰਾਗ, ਵੈਰਾਗ ਤੋਂ ਹਰੀ, ਜੋ ਪ੍ਰਾਪਤੀ ਕਿ ਗੁਰੂ ਤੋਂ ਨਾਮ ਦੁਆਰਾ ਹੁੰਦੀ ਹੈ। ਦਸਮੇਂ ਦੁਆਰ ਨਾਮ ਦੀ ਰਹਿਤ ਰਹੇ ਤਾਂ ਗਿਆਨ ਹੁੰਦਾ ਹੈ ਤੇ ਜੋਤਿ ਵਿਚ ਜੋਤਿ ਸਮਾਉਂਦੀ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੩ ॥** | |
| ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ ॥ ਬਿਨੁ ਨਾਵੈ ਮੁਕਤਿ ਨ ਹੋਵਈ ਵੇਖਹੁ ਕੋ ਵਿਉਪਾਇ ॥ ੧ ॥ | (ਹਰੀ ਦਾ) ਨਾਮ (ਇਸ) ਸਮੇਂ ਵਿਚ ਦੁਰਲਭ ਵਸਤੂ ਹੈ, (ਪਰ) ਗੁਰੂ ਤੋਂ ਪ੍ਰਾਪਤ ਹੋ ਜਾਂਦਾ ਹੈ। ਤੇ ਨਾਮ ਤੋਂ ਬਿਨਾਂ ਮੁਕਤੀ ਨਹੀਂ ਹੁੰਦੀ (ਬੇਸ਼ਕ) ਕੋਈ ਹੋਰ ਵਿਸ਼ੇਸ਼ ਸਾਧਨ ਕਰ ਕੇ ਦੇਖ ਲਵੇ ॥ ੧ ॥ |
| ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥ ਸਤਿਗੁਰ ਮਿਲਿਐ ਹਰਿ ਮਨਿ ਵਸੈ ਸਹਜੇ ਰਹੈ ਸਮਾਇ ॥ ੧ ॥ ਰਹਾਉ ॥ | (ਮੈਂ) ਆਪਣੇ ਗੁਰੂ ਤੋਂ ਬਲਿਹਾਰ ਹਾਂ, (ਹਾਂ,) ਸੌ ਵਾਰੀ ਸਦਕੇ ਜਾਂਦਾ ਹਾਂ, (ਕਿਉਂਕਿ) ਸਤਿਗੁਰੂ ਦੇ ਮਿਲਿਆਂ (ਹੀ) ਤਾਂ ਹਰੀ ਮਨ ਵਿਚ ਵਸਦਾ ਹੈ (ਤੇ ਫੇਰ) ਸੁੱਖਲਾ ਹੀ (ਅੰਦਰ) ਸਮਾਇਆ ਰਹਿੰਦਾ ਹੈ ॥ ੧ ॥ ਰਹਾਉ ॥ |
| ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥ ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥ ੨ ॥ | ਜਦੋਂ (ਵਾਹਿਗੁਰੂ ਆਪ) ਆਪਣਾ ਡਰ (ਜੀਵ ਨੂੰ) ਪਾ ਦੇਵੇ (ਤਦੋਂ) ਮਨ ਵਿਚ ਵੈਰਾਗ ਆ ਪੈਦਾ ਹੁੰਦਾ ਹੈ, ਵੈਰਾਗ ਦੁਆਰਾ ਹਰੀ ਪ੍ਰਾਪਤ ਹੁੰਦਾ ਹੈ (ਫੇਰ ਜੀਵ) ਹਰੀ ਵਿਚ ਸਮਾਇਆ ਰਹਿੰਦਾ ਹੈ ॥ ੨ ॥ |
| ਸੇਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ ॥ ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ ॥ ੩ ॥ | ਓਹੀ (ਪੁਰਖ) ਮੁਕਤ ਹਨ ਜੋ (ਐਉਂ) ਮਨ ਨੂੰ ਜਿੱਤ ਲੈਂਦੇ ਹਨ (ਤੇ ਜਿਨ੍ਹਾਂ ਨੂੰ) ਫੇਰ ਮਾਇਆ (ਮੋਹ) ਆ ਕੇ ਨਹੀਂ ਗ੍ਰਸਦਾ, ਉਹ (ਤਦ) ਦਸਮੇ ਦੁਆਰ ਵਿਚ ਟਿਕਾਉ ਰਖਦੇ ਹਨ (ਤੇ ਉਨ੍ਹਾਂ ਨੂੰ) ਤਿੰਨਾਂ ਭਵਨਾਂ ਦੀ ਸੋਝੀ ਹੋ ਜਾਂਦੀ ਹੈ ॥ ੩ ॥ |
| ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ ॥ ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ ॥ ੪ ॥ ੩ ॥ ੫ ॥ | [ਹੁਣ ਨਿਜ ਦਾ ਤਜਰਬਾ ਦੱਸਦੇ ਹਨ] (ਹੇ ਲੋਕੋ !) ਉਸ (ਹਰੀ) ਦੀ ਰਜ਼ਾ ਦੇਖੋ ਕਿ (ਸਿਖ) ਗੁਰੂ ਦੁਆਰਾ ਗੁਰੂ ਹੋ ਗਿਆ ਹੈ। ਇਹ ਕਾਰਣ ਕਰਤਾਰ (ਆਪ ਹੀ) ਕਰਦਾ ਹੈ ਤਦ ਹੀ ਆਤਮਾ ਪਰਮਾਤਮਾ ਵਿਚ ਸਮਾ ਜਾਂਦੀ ਹੈ, (ਕਹਿੰਦੇ ਹਨ ਗੁਰੂ) ਨਾਨਕ ਜੀ ॥ ੪ ॥ ੩ ॥ ੫ ॥ |

**ਵਯਾਖਯਾ—** ਅੰਕ ੧ ਨਾਮ ਦੀ ਪ੍ਰਾਪਤੀ ਦੁਰਲਭ ਹੈ. ਕੈਸੀ ਪ੍ਰਾਪਤੀ ? ਜਿਸ ਦਾ ਵੇਰਵਾ ਅਗੇ ਸ਼ਬਦ ਵਿਚ ਹੈ। ਉਹ ਪ੍ਰਾਪਤੀ ਗੁਰੂ ਦੁਆਰਾ ਦੱਸੀ ਹੈ. ਉਸ ਪ੍ਰਾਪਤੀ ਦੀ ਤਾਸੀਰ 'ਮੁਕਤੀ ਦੀ ਪ੍ਰਾਪਤੀ' ਹੈ।

ਰਹਾਉ ਸ਼ੁਰੂ-ਗੁਰੂ ਨਾਮ ਦੇਂਦਾ ਹੀ ਨਹੀਂ ਅੰਦਰ ਵਸਾ ਦੇਂਦਾ ਹੈ ਤੇ ਫੇਰ ਉਹ ਸੁਖੱਲਾ ਹੀ ਅੰਦਰ ਵਸਿਆ ਰਹਿੰਦਾ ਹੈ। ਕਿਉਂਕਿ ਸਹਜ ਯੋਗ ਦੇ ਰਸਤੇ ਜਾ ਰਿਹਾ ਹੈ।

ਅੰਕ ੨—ਪ੍ਰਸ਼ਨ ਹੁੰਦਾ ਹੈ ਕਿ ਕਿਉਂ ? ਤਾਂ ਫੁਰਮਾਉਂਦੇ ਹਨ ਕਿ ਜਦ ਗੁਰੂ ਦੇ ਉਪਦੇਸ਼ ਦੁਆਰਾ ਮਨੁੱਖ ਨਾਮ ਜਪਦਾ ਹੈ ਤਾਂ ਵਾਹਿਗੁਰੂ ਉਸ ਨੂੰ ਆਪਣਾ ਭੈ ਪਾ ਦੇਂਦਾ ਹੈ. ਜਦ ਭੈ ਪੈ ਜਾਂਦਾ ਹੈ ਤਾਂ ਨਾਸ਼ਮਾਨ ਪਦਾਰਥਾਂ ਤੋਂ ਅਧੋਗਤੀ ਵਿਚ ਲੈ ਜਾਣ ਵਾਲੇ ਵਿਕਾਰਾਂ ਤੋਂ ਵੈਰਾਗ ਪੈਦਾ ਹੋ ਜਾਂਦਾ ਹੈ। ਜਦ ਵੈਰਾਗ ਨਾਲ ਨਾਸ਼ਮਾਨ ਤੋਂ ਚਿਤ ਉੱਠ ਖੜੋਂਦਾ ਹੈ ਤਦ ਹਰੀ ਨਾਲ. ਸਦਾ ਹੋ ਰਹੇ ਨਾਮ ਕਰਕੇ. ਲਿਵ ਲਗ ਜਾਂਦੀ ਹੈ। ਲਿਵ ਦੁਆਰਾ ਹਰੀ ਪ੍ਰਾਪਤ ਹੋ ਜਾਂਦਾ ਹੈ। ਇਉਂ ਮਨ ਜਿੱਤ ਹੋ ਜਾਂਦਾ ਹੈ ਤੇ ਉਹਨਾਂ ਨੂੰ ਫੇਰ ਮਾਇਆ ਵਲ ਧਾਵਨਾ ਯਾ ਮਾਯਕ ਮੋਹ ਨਹੀਂ ਗ੍ਰਸਦਾ। ਫਿਰ ਓਹ ਪੁਰਖ ਮੁਕਤ ਕਹੀਦਾ ਹੈ।

ਅੰਕ ੩—ਮੁਕਤ ਪੁਰਖ ਕੀਕੂੰ ਜਗਤ ਵਿਚ ਵਸਦਾ ਅਲੇਪ ਰਹਿੰਦਾ ਹੈ ? ਤਾਂ ਫੁਰਮਾਉਂਦੇ ਹਨ ਕਿ ਓਹ ਦਸਮੇਂ ਦੁਆਰ ਵਿਚ ਟਿਕਾਉ ਰਖਦਾ ਹੈ। ਨਾਮ ਅਭ੍ਯਾਸੀਆਂ ਨੂੰ ਕਈ ਵੇਰ ਯੋਗੀ ਦੀ ਤਰ੍ਹਾਂ ਸਹਜੇ ਹੀ ਦਸਮ ਦੁਆਰ ਵਿਚ ਟਿਕਾਉ ਪ੍ਰਾਪਤ ਹੋ ਜਾਂਦਾ ਹੈ। ਯਾ ਤਾਂ ਓਹ ਦਸਮ ਦੁਆਰ ਵਿਚ ਪ੍ਰਗਟ ਅਪਣੀ ਸੁਰਤ ਦੇ ਟਿਕਾਉ ਦੇ ਜਾਣਨ ਤੇ ਮਾਣਨਹਾਰ ਹੁੰਦੇ ਹਨ। ਪਰ ਕਈ ਵੇਰ ਇਕ ਉਚਯਾਨ ਦੀ ਪ੍ਰਤੀਤੀ (=ਉਨਮਨ) ਹੋ ਆਉਂਦੀ ਹੈ। ਉਸ ਦੀ ਨਿਸ਼ਾਨੀ ਹੈ ਕਿ ਮਨ ਇਕ ਸਚਮੁਚ ਦੀ ਉਚਯਾਨ ਪ੍ਰਤੀਤ ਕਰਦਾ ਹੈ* ਅਰ ਅੰਤਸ਼ਕਰਣ ਵਿਚ ਹਰੀ ਆਰੂੜ ਰਹਿੰਦਾ ਹੈ। ਉਹਨਾਂ ਨੂੰ ਫੇਰ ਤ੍ਰੈ ਭਵਨਾਂ ਦੀ ਸੋਝੀ ਹੋ ਜਾਣੀ ਬੀ ਦੱਸ ਰਹੇ ਹਨ। ਇਹ ਨਾਮੀ ਪੁਰਖ ਦੀ ਸਿਧ ਅਵਸਥਾ ਦੱਸ ਰਹੇ ਹਨ।

ਅੰਕ ੪—ਪਰ ਅਪਣੇ ਨਿਜ ਤਜਰਬੇ ਦੁਆਰਾ ਦੱਸ ਰਹੇ ਹਨ। ਆਪ ਮਾਇਆ ਅਤੀਤ ਸਨ. ਹਰੀ ਦਾ ਰੂਪ ਸਨ. ਸਹਜ ਬੈਰਾਗ ਦੇ ਮਾਲਕ ਸਨ. ਸਚੀ ਲਿਵ ਦੇ ਸੁਆਮੀ ਸਨ. ਜੈਸਾ ਕਿ ਆਪ ਦੀ 'ਅਨੰਦ' ਬਾਣੀ ਤੋਂ ਸਪਸ਼ਟ ਹੈ। ਗੱਲ ਕੀਹ ਆਪ ਮੁਕਤ ਸਨ। ਮੁਕਤ ਤਾਂ ਪਹਿਲੋਂ ਹੀ ਸਨ। ਸਿਖ ਦਾ ਨਾਟ ਪੂਰਾ ਕਰ ਕੇ ਜਗਤ ਨੂੰ ਸਿਖੀ ਦਾ ਨਮੂਨਾ ਦੱਸਣੇ ਲਈ ਸਿਖ ਹੋ ਵਰਤੇ ਸਨ। ਘਾਲ ਕਰ ਕੇ ਦਿਖਾਈ ਤੇ ਪੂਰਨੇ ਪਾ ਦਿਤੇ ਕਿ ਜੀਵੋ ! ਐਉਂ ਘਾਲ ਕਰ ਕੇ ਜਨਮ ਜਿੱਤੀਦਾ ਹੈ। ਅੰਤ ਭੇਤ ਦੀ ਗਲ ਦੱਸੀ ਸੀ ਕਿ ਮੈਂ ਸਿਖ ਹੋ ਕੇ ਵਰਤਿਆ ਜਿਸ ਦਾ ਆਦਰਸ਼ ਸਾਡੀ ਬਾਣੀ ਵਿਚ ਹੈ. ਤਾਂ ਗੁਰੂ ਨੇ ਮੈਨੂੰ ਸਿਖ ਨੂੰ ਗੁਰੂ ਬਣਾ ਦਿਤਾ। ਐਉਂ ਮੈਂ ਸਿਖ ਗੁਰੂ ਹੋ ਗਿਆ। ਪਰ ਐਸ਼ਾ ਯਥਾਰਥ ਵਾਕ ਬੀ 'ਮੈਂ' ਰੁਖੀਆ ਨਾ ਹੋ ਜਾਏ ਆਪ ਦਾ ਈਸ਼੍ਵਰ ਵਿਚ ਸਮਾਇਆ ਆਪਾ ਇਸ ਨੂੰ ਵਾਹਿਗੁਰੂ ਦੀ ਅਨੁਗ੍ਰਹ ਪ੍ਰਤੀਤ ਕਰ ਕੇ ਵਿਸਮਾਦੀ ਵਾਕ ਉਚਾਰਦਾ ਹੈ: ਕਿ ਉਸ ਦੀ ਰਜ਼ਾ ਵੇਖੋ ਕਿ ਸਾਨੂੰ ਗੁਰੂ ਬਣਾ ਦਿਤਾ। ਹਾਂ ਉਹੋ ਕਾਰਣ ਹੈ. ਕਾਰਣਾਂ ਦਾ ਕਾਰਣ। ਸਾਰੇ ਕਾਰਣ ਜੋ ਗੁਰੂ ਪਦ ਤਕ ਅੱਪੜਨ ਦੇ ਬਣਾਏ ਉਸ ਵਾਹਿਗੁਰੂ ਨੇ ਆਪੂੰ ਬਣਾਏ ਤੇ ਅਪਣੀ ਪਰਮਾਤਮ ਜੋਤ ਵਿਚ ਸਾਡੀ ਜੋਤ ਮਿਲਾ ਲਈ। ਪੂਰਨ ਪ੍ਰਭੂ ਰੂਪ ਹੋ ਕੇ ਬੀ ਅਨੁਗ੍ਰਹ ਹੀ ਅਨੁਗ੍ਰਹ ਤੇ ਨਦਰ ਹੀ ਨਦਰ ਨੂੰ ਦੇਖ ਰਹੇ ਹਨ. ਕਿਉਂਕਿ ਸੱਚ ਇਹੋ ਹੈ ਕਿ ਅਪਣੇ ਵਿਚ ਕਰਤਾ ਪੁਰਖ ਆਪ ਮੇਲਦਾ ਹੈ।

**ਨਿਰੁਕ੍ਤ—** ਜੁਗ ਮਾਹਿ—ਭਾਵ ਹੈ ਇਸ ਜੁਗ ਵਿਚ. ਕਲਿਜੁਗ ਵਿਚ. ਇਸ ਵਰਤ ਰਹੇ ਸਮੇਂ ਵਿਚ। ਦੁਲੰਭੁ-ਦੁਰਲਭ। ਔਖਾ ਲਭੀਣ ਵਾਲਾ। ਕਿਉਂਕਿ ਬ੍ਰਿਤੀਆਂ ਬਾਹਰ ਮੁਖੀ ਬਹੁਤ ਹੋ ਰਹੀਆਂ ਹਨ। ਵਿਉਪਾਇ—[ਵਿ=ਵਿਸ਼ੇਸ਼. ਖਾਸ. ਹੋਰ ਵਿਸ਼ੇਸ਼.

* ਇਹ ਉਚਯਾਨ ਦੀ ਪ੍ਰਭੀਤੀ (=ਉਨਮਨ) ਅਹੰਕਾਰ ਨਹੀਂ ਹੁੰਦਾ।

ਵਿ+ਉਪਾਇ=ਹੋਰ ਵਿਸ਼ੇਸ਼ ਸਾਧਨ ਜਾਂ ਖਾਸ ਪ੍ਰਯਤਨ] ਵਿਸ਼ੇਸ਼ ਉਪਾਉ ।

ਸਹਜੇ—ਸੁਖੱਲਾ ਹੀ । ਭਾਵ ਹੈ ਨਾਮ ਬਾਣੀ ਬੇਨਤੀ ਸ਼ੁਕਰ ਰਜ਼ਾ ਦੇ ਸਹਲ ਤਰੀਕੇ ਨਾਲ ।

ਬੈਰਾਗੁ—ਰਾਗ ਰਹਤ ਅਵਸਥਾ । ਮੋਹ ਆਦਿ ਦਾ ਹਟਣਾ । ਉਦਾਸ ਅਵਸਥਾ ।

ਜਿਣਹਿ—ਜਿੱਤਦੇ ਹਨ । ਧਾਤੁ—ਮਾਇਆ ਦਾ ਮੋਹ, ਮਾਇਆ ਮਗਰ ਧਾਵਨਾ [ਦੇਖੋ ਪੰਨਾ ੧੦੭੭] ।

ਦਸਵੈ ਦੁਆਰਿ—ਦਸਮੇ ਦੁਆਰ ਵਿਚ ।

## [ਗੂਜਰੀ ਮਹਲਾ ੩, ਚਉਪਦਾ-੬]

**ਪ੍ਰਾਕ੍ਕਥਨ—** ਨਾਮ ਹਿਰਦੇ ਵਿਚ ਵਸਾਓ, ਕਪਟ ਤਿਆਗੋ, ਹਉਮੈਂ ਦੂਰ ਕਰੋ ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੩ ॥** ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥ ਗੁਰਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥ | [੧. ਕਥਨੀ ਮਾਤ੍ਰ ਦਾ ਨਾਮ] (ਕਥਨੀ ਮਾਤ੍ਰ ਤਾਂ) ਰਾਮ ਰਾਮ ਸਭ ਕੋਈ ਕਹਿ ਲੈਂਦਾ ਹੈ, (ਨਿਰੇ) ਕਹਿਣ (ਮਾਤ੍ਰ) ਨਾਲ ਰਾਮ (ਪ੍ਰਾਪਤ) ਨਹੀਂ ਹੁੰਦਾ । 2. [ਫਲਦਾਇਕ ਨਾਮ] (ਹਾਂ) ਕੋਈ (ਰਾਮ ਕਹਿਣ ਦਾ) ਫਲ ਤਾਂ ਪਾ ਸਕਦਾ ਹੈ (ਜੇ ਉਸ ਦੇ) ਮਨ ਵਿਚ ਗੁਰੂ ਦੀ ਕਿਰਪਾ ਨਾਲ ਰਾਮ (ਨਾਮ) ਵਸ ਜਾਵੇ ॥ ੧ ॥ |
| ਅੰਤਰਿ ਗੋਵਿੰਦੁ ਜਿਸੁ ਲਾਗੈ ਪ੍ਰੀਤਿ ॥ ਹਰਿ ਤਿਸੁ ਕਦੇ ਨ ਵੀਸਰੈ ਹਰਿ ਹਰਿ ਕਰਹਿ ਸਦਾ ਮਨਿ ਚੀਤਿ ॥ ੧ ॥ ਰਹਾਉ ॥ | ਗੋਬਿੰਦ ਦੀ ਪ੍ਰੀਤਿ ਜਿਸ ਨੂੰ (ਮਨ ਦੇ) ਅੰਦਰ ਲੱਗ ਜਾਵੇ, ਉਸ ਨੂੰ ਹਰੀ ਕਦੀ ਨਹੀਂ ਵਿਸਰਦਾ, (ਉਹ) ਸਦਾ ਹੀ ਮਨ ਨਾਲ ਬੀ ਤੇ ਚਿਤ ਨਾਲ ਬੀ ਹਰਿ ਹਰਿ (ਸਿਮਰਨ) ਕਰਦਾ ਰਹਿੰਦਾ ਹੈ ॥ ੧ ॥ ਰਹਾਉ ॥ |
| ਹਿਰਦੈ ਜਿਨ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥ ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥ ੨ ॥ | [੩. ਹੁਣ ਕਪਟ ਨਾਲ ਨਾਮ ਜਪ ਕੇ ਜੋ ਸੰਤ ਕਹਾਉਂਦੇ ਹਨ ਉਨ੍ਹਾਂ ਦਾ ਅੰਤ ਦੱਸਦੇ ਹਨ:] ਜਿਨ੍ਹਾਂ ਦੇ ਹਿਰਦੇ ਵਿਚ ਕਪਟ (ਧੋਖਾ) ਵਸਦਾ ਹੈ ਤੇ ਬਾਹਰੋਂ ਸੰਤ ਕਹਾਉਂਦੇ ਹਨ, ਉਨ੍ਹਾਂ ਦੀ ਤ੍ਰਿਸ਼ਨਾਂ ਮੂਲੋਂ ਦੂਰ ਨਹੀਂ ਹੁੰਦੀ ਤੇ ਅੰਤ ਨੂੰ (ਏਥੋਂ) ਗਏ ਹੋਏ (ਓਹ) ਪਛੋਤਾਉਂਦੇ ਹਨ ॥ ੨ ॥ |
| ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ ॥ ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ ॥ ੩ ॥ | [੪. ਹੁਣ ਤੀਰਥ ਯਾਤਰੂ ਨੂੰ ਲੈਂਦੇ ਹਨ:] ਅਨੇਕਾਂ ਤੀਰਥਾਂ (ਦੀ ਯਾਤ੍ਰਾ ਦਾ) ਜੇ ਉੱਦਮ ਕਰਦਾ ਰਹੇ, ਤਦ ਬੀ ਅੰਦਰ ਦੀ ਹਉਮੈ ਕਦੇ ਦੂਰ ਨਹੀਂ ਹੁੰਦੀ । ਜਿਸ ਪੁਰਖ ਦੀ ਦੁਬਿਧਾ ਦੂਰ ਨਹੀਂ ਹੁੰਦੀ, ਧਰਮਰਾਇ ਉਸ ਨੂੰ ਸਜ਼ਾ ਦੇਂਦਾ ਹੈ ॥ ੩ ॥ |
| ਕਰਮੁ ਹੋਵੈ ਸੋਈ ਜਨੁ ਪਾਏ ਗੁਰਮੁਖਿ ਬੂਝੈ ਕੋਈ ॥ ਨਾਨਕ ਵਿਚਹੁ ਹਉਮੈ ਮਾਰੇ ਤਾਂ ਹਰਿ ਭੇਟੈ ਸੋਈ ॥ ੪ ॥ ੪ ॥ ੬ ॥ | [੫. ਹੁਣ ਕ੍ਰਿਪਾ ਪ੍ਰਾਪਤ ਦਾ ਹਾਲ ਦੱਸਦੇ ਹਨ:] (ਜਿਸ ਪੁਰਖ ਉਤੇ) ਕਿਰਪਾ ਹੋਵੇ ਉਹੀਓ ਪੁਰਖ ਗੁਰੂ ਨੂੰ ਪਾਏਗਾ, (ਪਰ ਇਹ ਗੱਲ) ਕੋਈ ਵਿਰਲਾ ਬੁੱਝੇਗਾ । (ਮੂਲਕ ਗੱਲ ਇਹ ਹੈ ਕਿ ਜੋ ਮਨ) ਵਿਚੋਂ ਹਉਮੈ ਨੂੰ ਮਾਰ ਲਵੇ ਉਹੀ ਹਰੀ ਨੂੰ ਮਿਲ ਪੈਂਦਾ ਹੈ, ਹੇ ਨਾਨਕ ! ॥ ੪ ॥ ੪ ॥ ੬ ॥ |

**ਵਿਆਖਿਆ**—ਇਸ ਸ਼ਬਦ ਵਿਚ ਪੰਜ ਪ੍ਰਕਾਰ ਦੇ ਪ੍ਰਾਣੀ ਲਏ ਹਨ। (੧) ਕਥਨੀ ਮਾਤ੍ਰ ਦੇ ਨਾਮ ਕਹਿਣ ਵਾਲੇ, (੨) ਮਨ ਵਿਚ ਵਸਾ ਕੇ ਬਣੇ ਨਾਮ ਪ੍ਰੇਮੀ, (੩) ਕੱਪਟ ਨਾਲ ਨਾਮ ਜਪਣ ਵਾਲੇ ਸੰਤ, (੪) ਤੀਰਥਾਂ ਤੇ ਭ੍ਰਮਣ ਵਾਲੇ ਪਰ ਨਾਮ ਤੋਂ ਅਗਜਾਤ, (੫) ਮੇਹਰ ਨੂੰ ਪ੍ਰਾਪਤ ਪੁਰਖ।

ਅਸਲ ਵਿਚ ਚੌਥਾ ਅੰਕ ਰਹਾਉ ਦੇ ਅੰਤਰਗਤਿ ਹੈ। ਕਿਉਂਕਿ ਗੁਰੂ ਮਤਿ ਅਨੁਸਾਰ ਹਿਰਦੇ ਵਿਚ ਵਸਾਉਣ ਵਾਲਾ ਹੀ ਉੱਤਮ ਅਧਿਕਾਰੀ ਮੇਹਰ ਦਾ ਪਾਤ੍ਰ ਬਣਦਾ ਹੈ। ਹਰੇਕ ਦਾ ਫਲ ਨਾਲੋ ਨਾਲ ਦੱਸਿਆ ਹੈ। ਪਰ ਸਮੁੱਚੀ ਗਲ ਇਹ ਹੈ ਕਿ ਸਿਵਾਏ ਗੁਰਮਤ ਵਾਲੇ ਹਿਰਦਿਓਂ ਜਪਣ ਵਾਲੇ ਪ੍ਰੇਮੀ ਦੇ ਸਾਰੇ ਹਉਂ ਵਿਚ ਵਰਤਦੇ ਹਨ ਤੇ ਹਉਂ ਬੰਧਨਾਂ ਦਾ ਮੂਲ ਹੈ, ਇਹ ਹਉਂ ਕਲਯਾਣ ਨਹੀਂ ਹੋਣ ਦੇਂਦੀ। ਸਭ ਤੋਂ ਵਡਾ ਬੰਧਨ ਹਉਮੈ ਦਾ ਤ੍ਰਿਸ਼ਨਾ ਦਾ ਹੈ।

**ਨਿਰੁਕ੍ਤ**—ਅੰਤਰਿ—ਅੰਦਰ। ਭਾਵ ਹੈ ਮਨ ਦੇ ਅੰਦਰ।

ਮਨਿ ਚੀਤਿ— ਮਨ ਵਿਚ ਤੇ ਚਿਤ ਵਿਚ। ਦਾਰਸ਼ਨਿਕ ਪਹਿਲੂ ਵਿਚ ਅੰਤਹਕਰਣ ਦੇ ਚਾਰ ਭੇਦ ਹਨ: ਮਨ, ਬੁਧਿ, ਚਿਤ ਤੇ ਅਹੰਕਾਰ। ਏਥੇ 'ਮਨਿ ਚਿਤਿ' ਕਹਿਣ ਤੋਂ ਭਾਵ 'ਸਾਰੇ ਅੰਤਹਕਰਣ ਵਿਚ' ਨਾਮ ਦਾ ਨਿਵਾਸ ਹੈ। ਕਪਟੁ—ਛਲ, ਧੋਖਾ, ਦਗ਼ਾ, ਫਰੇਬ। ਉਤੋਂ ਨਾਮ ਜਪਣਾ ਤੇ ਵਿਚੋਂ ਮਾਇਆ ਕੱਠੀ ਕਰਨ ਦੇ ਆਹਰ ਵਿਚ ਹੋਣਾ।

ਮੂਲਿ—ਮੂਲੋਂ। ਜ਼ਰਾ ਬੀ। ਚੁਕਈ—ਦੂਰ ਹੁੰਦੀ।

ਦੁਬਿਧਾ—ਦ੍ਵੈਤ ਭਾਵਨਾ। ਨਾਲੇ ਮਾਯਾ ਚਿਤਵਨੀ ਨਾਲੇ ਨਾਮ ਰਟਨਾ ਦਿਖਾਵੇ ਲਈ।

ਕਰਮੁ—[ਫ਼ਾ:, ਕਰਮ] ਮੇਹਰ, ਕ੍ਰਿਪਾ, ਫ਼ਜ਼ਲ। ਭੇਟੈ—ਮਿਲ ਪੈਂਦਾ ਹੈ।

## ਗੂਜਰੀ ਮਹਲਾ ੩, ਚਉਪਦਾ—੭

| ਮੂਲ | ਅਰਥ |
|---|---|
| **ਗੂਜਰੀ ਮਹਲਾ ੩ ॥** ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ ਜਿਸ ਕਾ ਅਭਿਮਾਨੁ ਗਵਾਏ ॥ ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ ਹਰਿ ਚਰਣੀ ਚਿਤੁ ਲਾਏ ॥ ੧ ॥ | (ਵਾਹਿਗੁਰੂ) ਜਿਸ ਪੁਰਖ ਦਾ ਅਹੰਕਾਰ ਦੂਰ ਕਰ ਦੇਵੇ ਉਸ ਦੀ ਮਤਿ ਸਦਾ ਟਿਕਾਣੇ ਰਹਿੰਦੀ ਹੈ (ਤੇ ਉਸ ਨੂੰ ) ਸ਼ਾਤੀ (ਪ੍ਰਾਪਤ ਰਹਿੰਦੀ) ਹੈ। ਉਹ ਪੁਰਖ ਪਵਿਤ੍ਰ ਹੈ ਜੋ ਗੁਰੂ ਦੁਆਰਾ ਹਰੀ ਨੂੰ ਪਛਾਣਦਾ ਹੈ ਤੇ ਉਸ ਦੇ ਚਰਨਾਂ ਵਿਚ ਚਿਤ ਲਾਈ ਰਖਦਾ ਹੈ ॥ ੧ ॥ |
| ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥ ਗੁਰ ਪਰਸਾਦੀ ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥ ੧ ॥ ਰਹਾਉ ॥ | ਹੇ (ਮੇਰੇ) ਗ਼ਾਫ਼ਲ ਮਨ ! ਹਰੀ ਨੂੰ ਯਾਦ ਕਰ, ਜੋ (ਤੂੰ) ਚਾਹੇਂਗਾ ਉਹੋ ਫਲ ਮਿਲੇਗਾ। ਹਰੀ ਰਸ ਤੂੰ ਗੁਰੂ ਦੀ ਕਿਰਪਾ ਨਾਲ ਪਾਏਂਗਾ, (ਜੇ ਤੂੰ ਪਾਕੇ) ਹਰੀ ਰਸ ਨੂੰ ਪੀਂਦਾ ਹੀ ਰਹੇਂਗਾ (ਤਦ ਤੈਨੂੰ) ਸਦੈਵੀ ਸੁਖ ਹੋਵੇਗਾ ।।੧।। ਰਹਾਉ ।। |
| ਸਤਿਗੁਰੁ ਭੇਟੇ ਤਾ ਪਾਰਸੁ ਹੋਵੈ ਪਾਰਸੁ ਹੋਇ ਤਾ ਪੂਜ ਕਰਾਏ ॥ ਜੋ ਉਸੁ ਪੂਜੇ ਸੋ ਫਲੁ ਪਾਏ ਦੀਖਿਆ ਦੇਵੈ ਸਾਚੁ ਬੁਝਾਏ ॥ ੨ ॥ | (ਮੂਲਕ ਗੱਲ ਸਮਝ ਲੈ) ਜੇ ਸਤਿਗੁਰੂ ਨੂੰ ਮਿਲੇਂਗਾ ਤਦ ਤੂੰ ਪਾਰਸ ਹੋ ਜਾਏਂਗਾ (ਭਾਵ ਹੋਰਨਾਂ ਨੂੰ ਸੁਮਾਰਗ ਲਗਾ ਸਕੇਂਗਾ, ਜਦ ਤੂੰ ਐਸਾ) ਪਾਰਸ ਬਣ ਜਾਏਂਗਾ ਤਦ ਤੇਰੀ ਪੂਜਾ ਹੋਵੇਗੀ। (ਫੇਰ) ਜੋ ਉਸ (ਪਾਰਸ ਹੋਏ) ਦੀ ਪੂਜਾ ਕਰੇਗਾ ਉਹ (ਮੁਕਤੀ ਰੂਪੀ) ਫਲ ਪਾਏਗਾ, ਉਹ ਦੀਖਿਆ ਦੇਵੇਗਾ ਤੇ ਸਚ ਦੀ ਲੱਖਤਾ ਕਰਾ ਦੇਵੇਗਾ ॥ ੨ ॥ |

ਵਿਣੁ ਪਾਰਸੈ ਪੂਜ ਨ ਹੋਵਈ ਵਿਣੁ ਮਨ ਪਰਚੇ ਅਵਰਾ ਸਮਝਾਏ॥ ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ ॥ ੩ ॥

(ਆਪ) ਪਾਰਸ ਹੋਏ ਬਿਨਾਂ ਪੂਜਾ ਨਹੀਂ ਹੁੰਦੀ. (ਜੋ ਕੋਈ) ਆਪਣਾ ਮਨ ਪਤੀਜੇ ਬਿਨਾਂ ਹੋਰਨਾਂ ਨੂੰ ਸਮਝਾਏਗਾ ਤੇ ਅੰਤ ਅਗਿਆਨੀ ਹੁੰਦਾ ਹੋਇਆ ਉਹ ਗੁਰੂ ਸਦਾਵੇਗਾ (ਤਾ ਦੱਸੋ) ਉਹ ਅੰਨ੍ਹਾ ਕਿਸ ਨੂੰ (ਠੀਕ) ਰਸਤੇ ਪਾ ਸਕੇਗਾ ॥ ੩ ॥

ਨਾਨਕ ਵਿਣੁ ਨਦਰੀ ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਦੇ ਵਡਿਆਈ ਅਪਣਾ ਸਬਦੁ ਵਰਤਾਏ ॥ ੪ ॥ ੫ ॥ ੭ ॥

ਹੇ ਨਾਨਕ ! ਨਦਰ ਤੋਂ ਬਿਨਾਂ ਕੁਛ ਪ੍ਰਾਪਤ ਨਹੀਂ ਹੁੰਦਾ. (ਜਿਸ ਉਤੇ ਹਰੀ) ਨਦਰ ਕਰਦਾ ਹੈ ਉਹੋ (ਫਲ) ਪ੍ਰਾਪਤ ਕਰਦਾ ਹੈ। (ਹਰੀ ਉਸ ਨੂੰ) ਗੁਰੂ ਦੀ ਕ੍ਰਿਪਾ ਦੁਆਰਾ ਵਡਿਆਈ ਦੇਂਦਾ ਹੈ ਤੇ ਆਪਣਾ ਸ਼ਬਦ (=ਨਾਮ ਉਸ ਦੇ ਅੰਦਰ) ਵਰਤਾ ਦੇਂਦਾ ਹੈ ॥ ੪ ॥ ੫ ॥ ੭ ॥

**ਵ੍ਯਾਖ੍ਯਾ—** ਪਿਛਲੇ ਸ਼ਬਦ ਵਿਚ ਪੰਜ ਪ੍ਰਕਾਰ ਦੇ ਅਸਲੀ ਤੇ ਨਕਲੀ ਸੰਤ ਦਿਖਾ ਕੇ ਹਉਮੈਂ ਤੋਂ ਅਤੀਤ ਹੋ ਗਏ ਹਰੀ ਨੂੰ ਮਿਲੇ ਸੰਤ ਦੀ ਮਹਿਮਾ ਦੱਸੀ ਸੀ। ਇਸ ਸ਼ਬਦ ਵਿਚ ਪਿਛਲੇ ਦੀ ਲੜੀ ਜਾਰੀ ਹੈ। ਗੁਰੂ ਚਰਣੀ ਲਗ ਕੇ, ਨਾਮ ਪ੍ਰਾਪਤ ਹੋ ਕੇ, ਹਉਮੈਂ ਗੁਆ ਕੇ ਮੇਹਰ ਪ੍ਰਾਪਤ ਪੁਰਖ ਨੂੰ ਪਾਰਸ ਆਖਿਆ ਹੈ। ਮੁਰਾਦ ਇਹ ਲਈ ਹੈ ਕਿ ਉਹ ਦੂਸਰਿਆਂ ਨੂੰ ਆਪਣੇ ਸਤਿਸੰਗ ਨਾਲ ਸਚਾ ਸੰਤ ਯਾ ਨਾਮ ਪ੍ਰੇਮੀ ਬਣਾ ਸਕੇਗਾ। ਜੋ ਆਪ ਉਪਰ ਦੱਸੀ ਘਾਲ ਕਰ ਕੇ ਵਾਹਿਗੁਰੂ ਨੂੰ ਨਹੀਂ ਭੇਟ ਚੁਕਿਆ ਤੇ ਜੋ ਗੁਰੂ ਪਰਮੇਸ਼ੁਰ ਦੀ ਮੇਹਰ ਦਾ ਪਾਤ੍ਰ ਬਣੇ ਬਿਨਾਂ ਜਗਤ ਦਾ ਸਿਖ੍ਯਾ ਦਾਤਾ ਬਣੇਗਾ ਉਸ ਨੂੰ ਅੰਕ ੩ ਵਿਚ 'ਅਗ੍ਯਾਨੀ ਅੰਧਾ' ਕਿਹਾ ਹੈ। ਉਪਦੇਸ਼ ਇਹ ਹੈ ਕਿ ਅੰਦਰੋਂ ਬਾਹਰੋਂ ਸੱਚੇ ਸੁੱਚੇ ਹੋ ਕੇ ਨਾਮ ਦੀ ਘਾਲ ਕਰ ਕੇ ਮਿਹਰ ਪ੍ਰਾਪਤ ਹੋਵੋ ਤਾਂ ਕਿਸੇ ਨੂੰ ਪਰਮਾਰਥ ਵਿਚ ਲਗਾਓ ਤੇ ਨਾਮ ਦਾ ਉਪਦੇਸ਼ ਦਿਓ।

**ਨਿਰੁਕ੍ਤ—** ਸ਼ਾਂਤਿ—ਸ਼ਾਂਤੀ। ਹਿਰਦੇ ਵਿਚ ਕ੍ਰੋਧ ਆਦਿ ਤੋਂ ਖਲਾਸੀ।

ਨਿਹਚਲ—ਅਚਲ। ਟਿਕਾਊ ਵਾਲੀ ਹਾਲਤ। ਚੰਚਲਤਾ ਹੀਨ ਸੁਖ ਵਾਲੀ ਦਸ਼ਾ।

ਅਚੇਤ—ਜੋ ਨਾ ਯਾਦ ਕਰੇ। ਗ਼ਾਫ਼ਲ।

ਪਾਰਸੁ— ਇਕ ਪਥਰ ਜਿਸ ਦੀ ਛੋਹ ਨਾਲ ਨੀਵੀਆਂ ਧਾਤਾਂ ਸੋਨਾ ਬਣ ਜਾਂਦੀਆਂ ਹਨ। ਮੁਰਾਦ ਹੈ ਉਸ ਮਹਾਂ ਪੁਰਖ ਤੋਂ ਜਿਸ ਦੇ ਸਤਿਸੰਗ ਨਾਲ ਲੋਕੀ ਨਾਮ ਸਿਮਰਨ ਵਿਚ ਆਕੇ ਉਤਮ ਪੁਰਖ ਬਣ ਜਾਣ।

ਦੀਖਿਆ—ਸਿਖ੍ਯਾ, ਪਰ ਮੁਰਾਦ ਹੈ ਗੁਰ ਮੰਤ੍ਰ ਤੋਂ। (ਦੇਖੋ ਪਿਛੇ ਪੰਨਾ ੧੦੨੭)

ਮਾਰਗਿ—ਰਸਤੇ ਉਤੇ। ਭਾਵ ਪਰਮਾਰਥ ਦੇ ਠੀਕ ਰਾਹ ਉਤੇ।

ਨਦਰੀ, ਨਦਰਿ—[ਅ:, ਨਜ਼ਰ] ਦ੍ਰਿਸ਼ਟੀ, ਮੇਹਰ ਦ੍ਰਿਸ਼ਟੀ।

ਸਬਦੁ ਵਰਤਾਏ—ਨਾਮ ਜਪਾਏ। ਨਾਮ ਅੰਦਰ ਬਾਹਰ ਵਸਾ ਦੇਵੇ। ਨਾਮ ਦਾ ਨਿਰੰਤਰ ਪਰਵੇਸ਼ ਪ੍ਰਾਣ, ਮਨ, ਬੁਧੀ ਵਿਚ ਹੋਵੇ। (ਅ) 'ਹੁਕਮ ਮਨਾਏ' ਤੇ 'ਭਾਣਾ ਵਰਤਾਏ' ਬੀ ਅਰਥ ਕਰਦੇ ਹਨ।

## [ਗੂਜਰੀ ਮਹਲਾ ੩, ਚਉਪਦਾ—੮]

**ਪ੍ਰਾਕ੍ਕਥਨ—** ਕਾਂਸ਼ੀ ਆਦਿ ਤੀਰਥਾਂ ਦਾ ਵਾਸ ਮਾਤ੍ਰ ਨਾਮ ਸਿਮਰਣ ਵਾਲੀ ਸੁਮਤੀ ਦਾ ਦਾਤਾ ਨਹੀਂ, ਇਸ ਸੁਮਤੀ ਦਾ ਦਾਤਾ ਗੁਰੂ ਹੈ ਅਤੇ ਨਾਮ ਸਿਮਰਣ ਪਾਪ ਨਾਸ਼ਕ ਤੇ ਮੁਕਤੀ ਦਾਤਾ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੩ ਪੰਚਪਦੇ ।।** | |
| ਨਾ ਕਾਸੀ ਮਤਿ ਊਪਜੈ ਨਾ ਕਾਸੀ ਮਤਿ ਜਾਇ ।। ਸਤਿਗੁਰ ਮਿਲਿਐ ਮਤਿ ਊਪਜੈ ਤਾ ਇਹ ਸੋਝੀ ਪਾਇ ।। ੧ ।। | (ਹਰੀ ਦੀ ਕਥਾ ਸੁਣਨ ਦੀ ਤੇ ਸ਼ਬਦ ਨੂੰ ਮਨ ਵਿਚ ਵਸਾਉਣ ਵਾਲੀ) ਮਤਿ ਕਾਸ਼ੀ (ਜਾਣੇ ਯਾ ਵੱਸਣੇ ਮਾਤ੍ਰ) ਨਾਲ ਨਾ ਉਪਜਦੀ ਹੈ ਤੇ ਨਾ ਹੀ ਕਾਸ਼ੀ (ਗਿਆਂ ਇਹ) ਮਤਿ ਦੂਰ ਹੋ ਜਾਂਦੀ ਹੈ, (ਇਹ) ਮਤਿ ਤਾਂ ਸਤਿਗੁਰ ਦੇ ਮਿਲਿਆਂ ਉਪਜਦੀ ਹੈ, (ਹਾਂ) ਤਦੋਂ ਹੀ ਇਹ ਸਮਝ ਪੈ ਜਾਂਦੀ ਹੈ ।। ੧ ।। |
| ਹਰਿ ਕਥਾ ਤੂੰ ਸੁਣਿ ਰੇ ਮਨ ਸਬਦੁ ਮੰਨਿ ਵਸਾਇ ।। ਇਹ ਮਤਿ ਤੇਰੀ ਥਿਰੁ ਰਹੈ ਤਾਂ ਭਰਮੁ ਵਿਚਹੁ ਜਾਇ ।। ੧ ।। ਰਹਾਉ ।। | ਹੇ ਮੇਰੇ ਮਨ ! 'ਹਰਿ ਦੀ ਕਥਾ ਤੂੰ ਸੁਣ' ਅਤੇ 'ਸ਼ਬਦ' ਨੂੰ ਮਨ ਵਿਚ ਵਸਾਉ । (ਫਿਰ) ਤੇਰੀ ਇਹ ਮਤਿ (ਜੋ ਸਤਿਗੁਰ ਦੇ ਮਿਲਿਆਂ ਉਪਜਣੀ ਹੈ) ਥਿਰ ਰਹੇਗੀ (ਤੇ) ਤਾਂ (ਤੇਰਾ) ਭਰਮ (ਮਨ) ਵਿਚੋਂ ਦੂਰ ਹੋਵੇਗਾ ।। ੧ ।। ਰਹਾਉ ।। |
| ਹਰਿ ਚਰਣ ਰਿਦੈ ਵਸਾਇ ਤੂ ਕਿਲਵਿਖ ਹੋਵਹਿ ਨਾਸੁ ।। ਪੰਚ ਭੂ ਆਤਮਾ ਵਸਿ ਕਰਹਿ ਤਾ ਤੀਰਥ ਕਰਹਿ ਨਿਵਾਸੁ ।। ੨ ।। | (ਜੇ ਕਾਸ਼ੀ ਆਦਿ ਤੀਰਥਾਂ ਤੇ ਤੂੰ ਪਾਪ ਧੋਣ ਲਈ ਜਾਣਾ ਹੈ ਤਾਂ ਗਲ ਸਿਰੇ ਨਹੀਂ ਚੜ੍ਹਨੀ ਪਰ ਜੇ) ਤੂੰ ਹਰੀ ਦੇ ਚਰਣ ਹਿਰਦੇ ਵਿਚ ਵਸਾ ਲਵੇਂ (ਤਾਂ ਤੇਰੇ) ਪਾਪ ਦੂਰ ਹੋ ਜਾਣ । (ਹਾਂ ਇਸ ਅਪਣੇ) ਮਨ[1] ਨੂੰ (ਜੇ) ਵੱਸ ਕਰ ਲਵੇਂ ਤਾਂ (ਅਸਲੀ) ਤੀਰਥ ਤੇ ਨਿਵਾਸ ਕਰ ਲਏਂਗਾ[2] ।। ੨ ।। |
| ਮਨਮੁਖਿ ਇਹੁ ਮਨੁ ਮੁਗਧੁ ਹੈ ਸੋਝੀ ਕਿਛੂ ਨ ਪਾਇ ।। ਹਰਿ ਕਾ ਨਾਮੁ ਨ ਬੁਝਈ ਅੰਤਿ ਗਇਆ ਪਛੁਤਾਇ ।। ੩ ।। | (ਹਰੀ ਕਥਾ ਸੁਣ ਕੇ ਸ਼ਬਦ ਨੂੰ ਮਨ ਵਿਚ ਨਾ ਵਸਾਉਣ ਵਾਲੇ) ਮਨਮੁਖ ਦਾ ਇਹ ਮਨ ਮੂਰਖ ਹੈ (ਉਸ ਨੂੰ) ਕੁਛ ਬੀ ਸੋਝੀ ਨਹੀਂ ਪ੍ਰਾਪਤ ਹੋ ਰਹੀ । (ਉਹ ਜੋ) ਹਰੀ ਦੇ ਨਾਮ (ਦੇ ਸਿਮਰਣ ਦੀ ਮਹੱਤਤਾ) ਨੂੰ ਨਹੀਂ ਸਮਝ ਰਿਹਾ (ਉਹ) ਇਥੋਂ ਗਿਆ ਹੋਇਆ ਅੰਤ ਨੂੰ ਪਛੋਤਾਉਂਦਾ ਹੈ ।। ੩ ।। |
| ਇਹੁ ਮਨੁ ਕਾਸੀ ਸਭਿ ਤੀਰਥ ਸਿਮ੍ਰਿਤਿ ਸਤਿਗੁਰ ਦੀਆ ਬੁਝਾਇ ।। ਅਠਸਠਿ ਤੀਰਥ ਤਿਸੁ ਸੰਗਿ ਰਹਹਿ ਜਿਨ ਹਰਿ ਹਿਰਦੈ ਰਹਿਆ ਸਮਾਇ ।। ੪ ।। | ਸਤਿਗੁਰ ਨੇ ਬੁਝਾ ਦਿਤਾ ਹੈ ਕਿ ਇਹ ਮਨ ਹੀ ਸਾਰੀਆਂ ਸਿਮ੍ਰਤੀਆਂ ਹੈ, ਇਹੋ ਕਾਸ਼ੀ ਹੈ, (ਨਹੀਂ ਨਹੀਂ ਏਹ ਤਾਂ) ਸਾਰੇ ਤੀਰਥ ਹੈ; (ਪਰ ਉਨ੍ਹਾਂ ਦਾ) ਜਿਨ੍ਹਾਂ ਦੇ ਹਿਰਦੇ ਵਿਚ ਹਰੀ (ਸਦਾ) ਸਮਾਇਆ ਰਹਿੰਦਾ ਹੈ, (ਹਾਂ ਸਗੋਂ) ਅਠਾਹਠ ਤੀਰਥ ਤਾਂ ਉਸ ਦੇ ਨਾਲ ਨਾਲ ਰਹਿੰਦੇ ਹਨ (ਭਾਵ ਉਨ੍ਹਾਂ ਦੇ ਉਦਾਲੇ ਪਵਿਤ੍ਰਤਾ ਵਸਦੀ ਹੈ) ।। ੪ ।। |
| ਨਾਨਕ ਸਤਿਗੁਰ ਮਿਲਿਐ ਹੁਕਮੁ ਬੁਝਿਆ ਏਕੁ ਵਸਿਆ ਮਨਿ ਆਇ ।। ਜੋ ਤੁਧੁ ਭਾਵੈ ਸਭੁ ਸਚੁ ਹੈ ਸਚੇ ਰਹੈ ਸਮਾਇ ।। ੫ ।। ੬ ।। ੮ ।। | ਹੇ ਨਾਨਕ ! (ਜਿਨ੍ਹਾਂ ਨੇ) ਸਤਿਗੁਰੂ ਦੇ ਮਿਲ ਪਿਆਂ ਹੁਕਮ ਨੂੰ ਬੁੱਝ ਲਿਆ (ਉਨ੍ਹਾਂ ਦੇ) ਮਨ ਵਿਚ ਇਕ (ਹਰੀ) ਆ ਵਸਿਆ, ਉਹ ਸਚੇ ਵਿਚ ਸਮਾਏ ਰਹਿੰਦੇ ਹਨ (ਤੇ ਸਮਝਦੇ ਹਨ ਕਿ) ਜੋ ਤੈਨੂੰ ਭਾਉਂਦਾ ਹੈ ਉਹ ਸਭ ਸਚ ਹੈ (ਭਾਵ ਰਜ਼ਾ ਤੇ ਟਿਕ ਜਾਂਦੇ ਹਨ) ।। ੫[3] ।। ੬ ।। ੮ ।। |

1. ਪੰਚ ਭੂ ਆਤਮ= ਪੰਚ ਭੂਆਤਮਨੁ =ਪੰਜਾਂ ਤਤਾਂ ਦੀ ਸੂਖਮ ਅੰਸ਼ ਤੋਂ ਬਣਿਆ ਅੰਤਹਕਰਣ । ਮਨ । ਗੁਰਬਾਣੀ ਪ੍ਰਮਾਣ =ਇਹੁ ਮਨੁ ਪੰਚ ਤੁਤ ਤੇ ਜਨਮਾ ।। [ਆਸਾ ਮਹਲਾ ੧, ਅਸਟ:–੮]
2. ਸੁਣਿਆ ਮੰਨਿਆ ਮਨਿ ਕੀਤਾ ਭਾਉ ।। ਅੰਤਰਿਗਤਿ ਤੀਰਥਿ ਮਲਿ ਨਾਉ ।। [ਜਪੁਜੀ–੨੧]
3. ਇਹ ਚਉਪਦਾ ਨਹੀਂ ਪਰ ਪੰਚ ਪਦਾ ਹੈ, ਅਸੀਂ ਪਿੱਛੇ ਦੱਸ ਆਏ ਹਾਂ ਕਿ ਸਤਿਗੁਰੂ ਜੀ ਨੇ ਚਉਪਦਿਆਂ ਦੀ ਸਮੁੱਚੀ ਗਿਣਤੀ ਵਿਚ ਦੁਪਦੇ, ਤਿਪਦੇ, ਤੇ ਪੰਚ ਪਦੇ ਬੀ ਸ਼ਾਮਲ ਰਖੇ ਹਨ ।

**ਵਯਾਖਯਾ**—ਸੁਗਮ ।।

**ਨਿਰੁਕ੍ਤ**—ਕਾਸੀ— [ਸੰਸ:. ਕਾਸ਼ਿ:] ਬਾਨਾਰਸ । ਵਾਰਾਣਸੀ । ਯੂ.ਪੀ. ਵਿਚ ਬੜਾ ਵਡਾ ਹਿੰਦੂ ਤੀਰਥ ਤੇ ਸ਼ਹਿਰ ਜੋ ਗੰਗਾ ਦੇ ਕਿਨਾਰੇ ਹੈ ਅਤੇ ਪਰਮ ਪਵਿਤ੍ਰ ਮੰਨਿਆ ਹੋਇਆ ਹੈ ।

ਕਿਲਵਿਖ—ਪਾਪ । ਪੰਚ ਭੂਆਤਮਾ—ਹੇਠਲੀ ਟੂਕ ਵਿਚ ਪਿੱਛੇ ਆ ਚੁਕਾ ਹੈ । ਮੁਗਧੁ—ਮੂਰਖ ।

ਸਿਮ੍ਰਿਤਿ—ਸਿੰਮ੍ਰਤੀਆਂ ਜੋ ੨੭ ਹਨ । ਭਾਵ ਹੈ ਧਰਮ ਪੁਸਤਕਾਂ ਤੋਂ ।

## [ਗੂਜਰੀ ਮਹਲਾ ੩, ਚਉਪਦਾ—੯]

**ਪ੍ਰਾਕ੍ਕਥਨ**—ਜਾਪਦਾ ਹੈ ਕਿ ਉਪਰਲਾ ਸ਼ਬਦ ਕਿਸੇ ਕਾਂਸ਼ੀ ਦੀ ਪਵਿੱਤ੍ਰਤਾ ਦੇ ਪ੍ਰਚਾਰਕ ਪੰਡਿਤ ਦੇ ਕਥਨ ਦੇ ਉਤਰ ਵਿਚ ਉਚਾਰਿਆ ਸੀ ਕਿ ਕਾਂਸ਼ੀ ਵਿਚ ਜਾਣੇ ਮਾਤ੍ਰ ਨਾਲ ਯਾ ਰਹਿਣੇ ਮਾਤ੍ਰ ਨਾਲ 'ਹਰੀ ਭਗਤੀ' ਦੀ ਮੱਤ ਨਾ ਪੈਦਾ ਹੋਣੀ ਹੈ, ਨਾ ਦੂਰ ਹੋਣੀ ਹੈ, ਉਹ ਤਾਂ ਸਤਿਗੁਰ ਦੇ ਉਪਦੇਸ਼ ਉਤੇ ਟੁਰ ਕੇ ਨਾਮ ਦੀ ਘਾਲ ਕਰਨ ਨਾਲ ਹੋਣੀ ਹੈ, ਚਾਹੇ ਕਿਤੇ ਰਹੋ: ਹੁਣ ਥਹੁ ਪੈਂਦਾ ਹੈ ਕਿ ਅਗਲਾ ਸ਼ਬਦ ਉਸੇ ਪੰਡਤ ਪਰਥਾਇ ਜਾਰੀ ਗੁਫਤਗੂ ਦਾ ਸਿਧਾਂਤ ਨਿਰੂਪਣ ਕਰਦਾ ਹੈ ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੩ ਤੀਜਾ ।।** | |
| ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ।। ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ ।। ੧ ।। | ਹੇ ਪੰਡਿਤ! ਸੁਣ (ਸਚਾ ਪਰਮਾਰਥਿਕ) ਖ਼ਜ਼ਾਨਾ ਇਕੋ ਨਾਮ ਹੈ (ਉਸ ਦਾ ਸਿਮਰਨ ਕਰਨਾ) ਸਿਖ, ਇਹੋ (ਗਲ) ਸਚ ਹਈ । ਦੂਜੇ ਭਾਇ ਵਿਚ ਲਗ ਕੇ (ਤੂੰ) ਜਿੰਨਾ ਕੁਛ ਪੜ੍ਹੇਂਗਾ ਪੜ੍ਹਦਿਆਂ ਤੇ ਗੁਣਦਿਆਂ ਸਦਾ ਦੁਖ ਪਾਏਂਗਾ ।। ੧ ।। |
| ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ ।। ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ ।। ੧ ।। ਰਹਾਉ ।। | (ਹਾਂ) ਹਰੀ ਦੀ ਚਰਨੀਂ ਤੂੰ ਲੱਗਾ ਰਹੁ (ਇਹੁ) ਸੋਝੀ ਤੈਨੂੰ ਗੁਰੂ ਕੇ ਸ਼ਬਦ (ਉਪਦੇਸ਼) ਦੁਆਰਾ ਮਿਲੇਗੀ । (ਇਉਂ) ਤੂੰ ਰਸਨਾ ਨਾਲ ਜਪ ਕੇ ਹਰੀ ਰਸ (ਰਸਨਾ ਨਾਲ) ਚਖ, ਤਦ (ਤੇਰਾ) ਮਨ ਨਿਰਮਲ ਹੋ ਜਾਏਗਾ ।। ੧ ।। ਰਹਾਉ ।। |
| ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ ।। ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ ।। ੨ ।। | ਸਤਿਗੁਰ ਦੇ ਮਿਲਨੇ ਨਾਲ ਮਨ ਨੂੰ ਤ੍ਰਿਪਤੀ ਆ ਜਾਂਦੀ ਹੈ ਫੇਰ ਤ੍ਰਿਸ਼ਨਾ ਰੂਪੀ ਭੁਖ ਨਹੀਂ ਵਯਾਪਦੀ । ਕੋਈ (ਬੀ ਜੋ) ਨਾਮ ਰੂਪੀ ਖ਼ਜ਼ਾਨਾ ਪਾ ਲੈਂਦਾ ਹੈ ਉਹ ਫੇਰ ਪਰਾਏ ਘਰ ਨਹੀਂ ਜਾਂਦਾ (ਭਾਵ ਵਾਹਿਗੁਰੂ ਪਰਾਯਣ ਹੋ ਜਾਂਦਾ ਹੈ ਕਿਸੇ ਹੋਰ ਦੇਵੀ ਦੇਉਤੇ ਦੀ ਪੂਜਾ ਯਾ ਹੋਰ ਮਾਰਗ ਵਿਚ ਜਾਣਾ ਨਹੀਂ ਕਰਦਾ ।। ੨ ।। |
| ਕਥਨੀ ਬਦਨੀ ਜੇ ਕਰੇ ਮਨਮੁਖਿ ਬੂਝ ਨ ਹੋਇ ।। ਗੁਰਮਤੀ ਘਟਿ ਚਾਨਣਾ ਹਰਿ ਨਾਮੁ ਪਾਵੈ ਸੋਇ ।। ੩ ।। | ਮਨਮੁਖ ਜੇ ਜ਼ੁਬਾਨੀ ਗਲਾਂ ਕਰ ਬੀ ਲਵੇ (ਫਿਰ ਬੀ) ਉਸ ਨੂੰ ਸੋਝੀ ਕੋਈ ਨਹੀਂ ਹੁੰਦੀ । (ਪਰ ਜੋ ਹਿਰਦੇ ਵਿਚ) ਗੁਰੂ ਮਤਿ ਨਾਲ ਹਰੀ ਨਾਮ ਪ੍ਰਾਪਤ ਕਰ ਲੈਂਦਾ ਹੈ ਉਸਦੇ ਹਿਰਦੇ ਵਿਚ ਚਾਨਣਾ (ਗਯਾਨ ਹੋ ਜਾਂਦਾ ਹੈ ।। ੩ ।। |

| | |
|---|---|
| ਸੁਣਿ ਸਾਸਤ੍ਰ ਤੂੰ ਨ ਬੁਝਹੀ ਤਾ ਫ਼ਿਰਹਿ ਬਾਰੋ ਬਾਰ ।। ਸੋ ਮੂਰਖੁ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ ।। ੪ ।। | (ਦੇਖ) ਸ਼ਾਸਤ੍ਰ ਸੁਣ ਕੇ ਬੀ ਤੂੰ ਸਮਝ ਨਹੀਂ ਰਿਹਾ ਤਦੇ ਹੀ ਦਰ ਦਰ ਤੇ ਪਿਆ ਫਿਰਦਾ ਹੈਂ । ਉਹ (ਪੰਡਤ ਨਹੀਂ ਹੁੰਦਾ ਉਹ ਤਾਂ) ਮੂਰਖ ਹੁੰਦਾ ਹੈ ਜੋ ਆਪਣੇ ਆਪ ਨੂੰ ਨਹੀਂ ਪਛਾਣਦਾ ਤੇ ਸਚ ਨੂੰ ਪਿਆਰ ਨਹੀਂ ਕਰਦਾ ।। ੪ ।। |
| ਸਚੈ ਜਗਤੁ ਡਹਕਾਇਆ ਕਹਣਾ ਕਛੂ ਨ ਜਾਇ ।। ਨਾਨਕ ਜੋ ਤਿਸੁ ਭਾਵੈ ਸੋ ਕਰੇ ਜਿਉ ਤਿਸ ਕੀ ਰਜਾਇ ।। ੫ ।। ੭ ।। ੯ ।। | (ਪਰ ਹੱਛਾ ਪੰਡਤ ! ਤੈਨੂੰ ਕਿਉਂ ਦੋਸ਼ ਦੇਈਏ) ਸਚੇ ਨੇ ਜਗਤ ਨੂੰ ਭਰਮਾਇਆ ਹੈ, (ਜੇ ਪੁੱਛੇ ਕਿਉਂ? ਤਾਂ) ਕੁਛ ਕਿਹਾ ਨਹੀਂ ਜਾਂਦਾ: ਹੇ ਨਾਨਕ ! ਜੋ ਉਸ ਨੂੰ ਭਾਉਂਦਾ ਹੈ ਉਹੋ ਕੁਛ ਕਰਦਾ ਹੈ ਜਿਵੇਂ ਉਸਦੀ ਰਜ਼ਾ ਹੁੰਦੀ ਹੈ ।। ੫ ।। ੭ ।। ੯ ।। |

**ਵਯਾਖਯਾ**—ਅੰਕ ੧— ਇਕ ਵਾਹਿਗੁਰੂ ਦਾ ਨਾਮ ਸੁਖ ਦਾਤਾ ਹੈ, ਇਹ ਸਚ ਹੈ ਇਸ ਨੂੰ ਧਾਰਨ ਕਰੋ । ਨਾਮ 'ਇਕ ਭਾਇ' ਵਿਚ ਲੈ ਜਾਏਗਾ ਅਰਥਾਤ ਇਕ ਪ੍ਰਭੂ ਦੇ ਪ੍ਰੇਮ ਵਿਚ । ਜੇ ਪ੍ਰਭੂ ਪ੍ਰੇਮ ਦੀ ਭਾਵਨਾ ਛੱਡ ਕੇ ਕਿਸੇ ਹੋਰ ਪ੍ਰਯੋਜਨ ਲਈ ਪੜ੍ਹੇਂਗਾ ਤਾਂ ਪੜ੍ਹਦਿਆਂ ਗੁਣਦਿਆਂ ਸਦਾ ਦੁਖੀ ਰਹੇਂਗਾ ਕਿਉਂਕਿ ਦੂਜੇ ਭਾਇ ਨਾਲ ਸ਼ਾਸਤ੍ਰ ਅਧਯੈਨ ਕਰਕੇ ਭੁਲੇਵੇ ਅਤੇ ਤ੍ਰਿਸ਼ਨਾ ਵਿਚ ਰਖਣਗੇ । ਅੰਦਰ ਦੁਐਤ ਵਰਤੇਗੀ । ਛਲ ਬ੍ਰਿਤੀ ਅਨਜਾਣੇ ਯਾ ਜਾਣੇ ਪੱਕੇਗੀ ।

ਰਹਾਉ—ਗੁਰੂ ਦੇ ਸ਼ਬਦ ਦੁਆਰਾ ਹਰੀ ਨਾਮ ਦੇ ਅਭਯਾਸ ਨਾਲ ਸੋਝੀ 'ਯਥਾਰਥ ਸਮਝ' ਪੈਦਾ ਹੁੰਦੀ ਹੈ, ਭਾਵ ਗਯਾਨ ਹੁੰਦਾ ਹੈ । ਮਨ ਨੂੰ ਜੋ ਤ੍ਰਿਸ਼ਨਾ ਦੀ ਮੈਲ ਲਗ ਰਹੀ ਹੈ, ਹਰੀ ਨਾਮ ਰਸ ਨਾਲ ਉਤਰ ਜਾਂਦੀ ਹੈ ।

ਅੰਕ ੨ ਵਿਚ ਗੁਰੂ ਦੀ ਮਹਿਮਾਂ ਦੱਸੀ ਹੈ । ਜਿਸ ਦੇ ਪ੍ਰਸਾਦਿ ਤ੍ਰਿਸ਼ਨਾ ਭੁੱਖ ਉਤਰਦੀ ਹੈ । ਇਸਤੋਂ ਪਤਾ ਲਗਾ ਕਿ ਰਹਾਉ ਵਿਚ ਜੋ ਮਨ ਨੂੰ ਨਿਰਮਲ ਕਰਨਾ ਕਿਹਾ ਸੀ, ਉਹ ਗਲ ਇਹੋ ਤ੍ਰਿਸ਼ਨਾ ਨਵਿਰਤੀ ਦੀ ਸੀ ।

ਅੰਕ ੩ ਵਿਚ ਗੁਰੂ ਮਤਿ ਨਾਲ ਗਯਾਨ ਚਾਨਣ ਪ੍ਰਾਪਤ ਹੁੰਦਾ ਦੱਸਦਿਆਂ ਇਹ ਬੀ ਦੱਸਿਆ ਕਿ ਵਾਚਾਲਤਾ ਨਾਲ, ਸੁਹਣੀ ਵਾਕ ਰਚਨਾ ਨਾਲ, ਕੋਈ ਮਨਮੁਖ ਸਚ ਮੁਚ ਦਾ ਗਯਾਨਵਾਨ ਨਹੀਂ ਬਣ ਸਕਦਾ ।

ਅੰਕ ੪—ਸ਼ਾਸਤ੍ਰ ਦਾ ਸੁਣਨਾ ਪੜ੍ਹਨਾ ਤੇ ਪਦ ਅਰਥਾਂ ਦਾ ਸਮਝਣਾ ਕਾਫੀ ਨਹੀਂ, ਇਹ ਗਲ ਦੱਸਕੇ ਫੁਰਮਾਯਾ ਕਿ ਸੁਣ ਪੜ੍ਹਕੇ ਬੁੱਝ । ਅਰਥਾਤ ਗਯਾਨ ਪ੍ਰਾਪਤ ਕਰ ਤੇ ਉਹ ਤਦ ਹੋਸੀ ਜੇ ਸਚ ਨੂੰ ਪਿਆਰ ਕਰੇ ਤਾਂ । ਇਸੇ ਕਰਕੇ ਨਿਰੇ ਪੜ੍ਹਾਕੂ ਪੰਡਿਤ ਦਰ ਦਰ ਮੰਗਦੇ ਫਿਰਦੇ ਹਨ ।

ਅੰਕ ੫ — ਪੰਡਿਤ ਨੂੰ ਸਮੋਧ ਕਰਦੇ ਕਰਦੇ ਉਸ ਨੂੰ ਨਿਰਾ ਪੜ੍ਹਾਕੂ ਤੇ ਤ੍ਰਿਸ਼ਨਾਲੂ ਦੱਸਦੇ, ਸੁਧਾਰ ਦਾ ਰਾਹ ਦੱਸਦੇ ਇਸ ਭਾਵ ਵਿਚ ਚਲੇ ਗਏ ਹਨ ਕਿ ਇਸ ਦੇ ਅਵਗੁਣ ਕਥਨ ਨਾਲ ਚਾਹੇ ਇਸ ਦੇ ਭਲੇ ਲਈ ਦੱਸੇ ਹਨ, ਇਸ ਤੋਂ ਸੂਗ ਨਾ ਪੈਦਾ ਹੋਵੇ ਜੋ ਕਿ ਬ੍ਰਹਮ ਗਯਾਨੀ ਨੂੰ ਹੋਣੀ ਉਚਿਤ ਨਹੀਂ । ਯਥਾ:—

ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ।। [ਸੋਰਠਿ ਮ: ੫-੬]

ਉਸ ਦੇ ਦੁਖੀ ਹੋਣ ਦੇ ਨੇੜੇ ਦੇ ਕਾਰਣਾਂ ਨੂੰ ਛੱਡ ਕੇ ਅੰਤਲੇ ਕਾਰਣ, ਕਾਰਨਾਂ ਦੇ ਕਾਰਣ ਪ੍ਰਭੂ ਤੇ ਚਲੇ ਜਾਂਦੇ ਹਨ ਤੇ ਬ੍ਰਹਮ ਗਯਾਨੀ ਦੀ ਦ੍ਰਿਸ਼ਟੀ ਪਾ ਕੇ, ਇਹ ਸਭ ਮਾਇਆ ਦਾ ਭੁਲੇਵਾ ਜੀਵਾਂ ਨੂੰ ਉਸੇ ਦਾ ਪਾਇਆ ਹੋਇਆ ਹੈ । ਮਾਇਆ ਦਾ ਰਚਣਹਾਰ ਪ੍ਰਭੂ ਹੈ, ਸੋ ਉਸੇ ਵਲ ਤੱਕੋ । ਖੇਲ ਵੇਖਕੇ ਕਿਸੇ ਨੂੰ ਮਾੜਾ ਨਾ ਕਹੋ, ਖਿਲਾਰੀ ਤੇ ਨਜ਼ਰ ਟਿਕਾਓ ।

ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ।। [ਗਉੜੀ ਮ: ੫, ਸੁਖਮਨੀ, ੮-੩]

**ਨਿਰੁਕ੍ਤ**—ਮਹਲਾ ੩ ਤੀਜਾ— ਮਹਲਾ ੩ ਨੂੰ ਕੋਈ ਮਹਲਾ 'ਤਿੰਨ' ਪੜ੍ਹ ਸਕਦਾ ਹੈ। ਪਰ 'ਤੀਜਾ' ਅਖਰਾਂ ਵਿਚ ਲਿਖਣ ਤੋਂ ਪਤਾ ਲਗ ਗਿਆ ਕਿ ਜਿਥੇ ਹਰਫਾਂ ਵਿਚ 'ਮਹਲਾ ੩' ੨. ੧. ੪. ੫. ਆਦਿ ਲਿਖਿਆ ਹੋਵੇ ਓਥੇ ਪਾਠ ਮਹਲਾ 'ਤੀਜਾ', 'ਦੂਜਾ', 'ਪਹਿਲਾ', 'ਚਉਥਾ', 'ਪੰਜਵਾਂ' ਕਰਨਾ ਹੈ 'ਤਿੰਨ' 'ਦੋ' 'ਇਕ' 'ਚਾਰ' 'ਪੰਜ' ਆਦਿ ਨਹੀਂ ਕਰਨਾ। ਨਿਧਾਨੁ-ਖ਼ਜ਼ਾਨਾ।

ਦੂਜੇ ਭਾਇ—ਪ੍ਰਭੂ ਪ੍ਰਾਪਤੀ ਦੀ ਭਾਵਨਾ ਛੋੜਕੇ ਧਰਮ ਵਿਦਯਾ ਦਾ ਪਠਨ ਪਾਠਨ ਮਾਇਆ ਆਦਿ ਦੀ ਪ੍ਰਾਪਤੀ ਦੀ ਭਾਵਨਾ ਨਾਲ ਕਰਨਾ।

ਗੁਣਤ—ਗੁਣਦਿਆਂ, ਲੇਖੇ ਕਰਦਿਆਂ। [ਗੁਣਨਾ=ਲੇਖਾ ਕਰਨਾ]

ਗੁਰ ਸਬਦਿ—ਗੁਰੂ ਸਬਦ ਦੁਆਰਾ।

ਕਥਨੀ ਬਦਨੀ—[ਕਥਨੀ=ਕਹਿਣੀ ਨਾਲ। ਬਦਨੀ-ਮੂੰਹ ਦੀ] ਮੂੰਹ ਦੀ ਕਹਿਣੀ ਨਾਲ।

ਘਟਿ—ਮਨ ਵਿਚ। ਬਾਰੋ ਬਾਰ—ਬੂਹੇ ਬੂਹੇ। ਦਰ ਦਰ।

ਸਚੈ—ਸਚੇ ਨੇ। ਡਹਕਾਇਆ—[ਹਿੰਦੀ] ਭੁਲਾਇਆ। ਛਲਿਆ।

### [ਗੂਜਰੀ ਮਹਲਾ ੪, ਚਉਪਦਾ-੧-੧੦]

ੴ ਸਤਿਗੁਰ ਪ੍ਰਸਾਦਿ ॥

## ਰਾਗੁ ਗੂਜਰੀ ਮਹਲਾ ੪ ਚਉਪਦੇ ਘਰੁ ੧ ॥

ਹਰਿ ਕੇ ਜਨ ਸਤਿਗੁਰ ਸਤਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥ ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥ ੧ ॥ ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥ ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥ ੧ ॥ ਰਹਾਉ ॥ ਹਰਿ ਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥ ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥ ੨ ॥ ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥ ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥ ੩ ॥ ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥ ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਨਾਨਕ ਨਾਮੁ ਪਰਗਾਸਿ ॥ ੪ ॥ ੧ ॥

ਇਸ ਸ਼ਬਦ ਦੇ ਅਰਥ ਤੇ ਵਯਾਖਯਾ ਆਦਿ ਪਿਛੇ ਰਹਿਰਾਸ ਵਿਚ ਆ ਚੁਕੇ ਹਨ, ਦੇਖੋ ਸੰਥਯਾ ਪੋਥੀ ਪਹਿਲੀ ਦਾ ਪੰਨਾ ੧੯੦। ਓਥੋਂ ਦੇ ਤੇ ਇਥੋਂ ਦੇ ਪਾਠ ਵਿਚ ਥੋੜਾ ਪਾਠਾਂਤ੍ਰ ਭੇਦ ਹੈ, ਜੈਸੇ ਕਿ ਪਹਿਲੀ ਤੁਕ ਵਿਚ ਏਥੇ 'ਹਉ' ਪਦ ਵੱਧ ਹੈ ਤੇ ਅੰਤਲੀ ਤੁਕ ਵਿਚ ਓਥੇ 'ਨਾਨਕ' ਪਦ ਤੋਂ ਪਹਿਲੇ 'ਜਨ' ਪਦ ਵਧੀਕ ਹੈ।

### [ਗੂਜਰੀ ਮਹਲਾ ੪, ਚਉਪਦਾ ੨-੧੧]

| ਮੂਲ | ਅਰਥ |
|---|---|
| **ਗੂਜਰੀ ਮਹਲਾ ੪ ॥** | |
| ਗੋਵਿੰਦੁ ਗੋਵਿੰਦੁ ਪ੍ਰੀਤਮੁ ਮਨਿ ਪ੍ਰੀਤਮੁ ਮਿਲਿ ਸਤਸੰਗਤਿ ਸਬਦਿ | (ਪਿਆਰਾ) ਗੋਵਿੰਦ ਪ੍ਰੀਤਮ ਹੈ, (ਹਾਂ) ਗੋਵਿੰਦ ਮਨ ਕਰਕੇ ਪ੍ਰੀਤਮ ਹੈ, ਸਤਿਸੰਗਤ ਨੂੰ ਮਿਲ ਪਿਆਂ (ਇਸ ਆਪਣੇ |

ਮਨੁ ਮੋਹੈ ।। ਜਪਿ ਗੋਵਿੰਦੁ ਗੋਵਿੰਦੁ ਧਿਆਈਐ ਸਭ ਕਉ ਦਾਨੁ ਦੇਇ ਪ੍ਰਭੁ ਓਹੈ ।। ੧ ।।

ਗੋਵਿੰਦ) ਸ਼ਬਦ ਦੁਆਰਾ (ਗੋਵਿੰਦ) ਮਨ ਨੂੰ ਮੋਹ ਲੈਂਦਾ ਹੈ। (ਸੋ ਚਾਹੀਦਾ ਹੈ ਕਿ) 'ਗੋਵਿੰਦ ਗੋਵਿੰਦ' (ਇਹ ਸ਼ਬਦ) ਜਪ ਕੇ (ਹਿਰਦੇ ਨਾਲ ਬੀ) ਧਿਆਈਏ, (ਕਿਉਂਕਿ ਉਹ ਗੋਵਿੰਦ) ਪ੍ਰਭੂ ਹੈ ਤੇ ਸਾਰਿਆਂ ਨੂੰ ਓਹੋ ਦਾਨ ਦੇਂਦਾ ਹੈ ।। ੧ ।।

ਮੇਰੇ ਭਾਈ ਜਨਾ ਮੋ ਕਉ ਗੋਵਿੰਦੁ ਗੋਵਿੰਦੁ ਗੋਵਿੰਦੁ ਮਨੁ ਮੋਹੈ ।। ਗੋਵਿੰਦ ਗੋਵਿੰਦ ਗੋਵਿੰਦ ਗੁਣ ਗਾਵਾ ਮਿਲਿ ਗੁਰ ਸਾਧਸੰਗਤਿ ਜਨੁ ਸੋਹੈ ।। ੧ ।। ਰਹਾਉ ।।

ਹੇ ਮੇਰੇ ਭਾਈ ਜਨੋਂ ! ਮੈਨੂੰ (ਹਾਂ) ਮੇਰੇ ਮਨ ਨੂੰ ਗੋਵਿੰਦ ਗੋਵਿੰਦ ਗੋਵਿੰਦ (ਸ਼ਬਦ) ਮੋਹ ਰਿਹਾ ਹੈ। (ਹੇ ਭਾਈ ਜਨੋਂ ! (ਇਹ) ਦਾਸ ਗੁਰ ਕੀ ਸਾਧ ਸੰਗਤਿ ਨੂੰ ਮਿਲ ਕੇ ਗੋਵਿੰਦ ਗੋਵਿੰਦ ਗੋਵਿੰਦ ਦੇ ਗੁਣ ਗਾਉਂਦਾ (ਹੀ) ਸ਼ੋਭਦ ਹੈ ।। ੧ ।। ਰਹਾਉ ।।

ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ ।। ਜਨ ਕਉ ਰਾਮ ਨਾਮੁ ਆਧਾਰਾ ਹਰਿ ਨਾਮੁ ਜਪਤ ਹਰਿ ਨਾਮੇ ਸੋਹੈ ।। ੨ ।।

(ਗੋਵਿੰਦ ਗੋਵਿੰਦ ਨਾਮ ਜਪਾਂ ਤੇ ਧਿਆਵਾਂ ਅਤੇ ਗੋਵਿੰਦ ਗੋਵਿੰਦ ਗੋਵਿੰਦ ਦੇ ਗੁਣ ਗਾਵਾਂ, ਇਸ ਪ੍ਰਕਾਰ ਦੀ) ਹਰੀ ਦੀ ਭਗਤੀ (ਕਰਨੀ) ਸੁਖਾਂ ਦਾ ਸਮੁੰਦਰ ਹੈ, ਗੁਰਮਤਿ ਦੁਆਰਾ (ਜਿਸ ਨੇ ਕਮਾਈ ਇਹ ਭਗਤੀ) ਮਾਇਆ ਤੇ ਰਿਧੀ ਸਿਧੀ (ਸਭ) ਉਸ ਦੇ ਪੈਰੀਂ ਆ ਲਗਦੀਆਂ ਹਨ। (ਹਰੀ ਦੇ) ਦਾਸ ਨੂੰ ਰਾਮ ਦੇ ਨਾਮ ਦਾ ਹੀ ਆਸਰਾ ਹੈ, (ਉਹ) ਹਰੀ ਨਾਮ ਜਾਪਦਾ ਹੈ (ਤੇ) ਹਰੀ ਨਾਮ (ਜਪਣੇ) ਨਾਲ ਹੀ (ਉਹ) ਸੋਹਣਾ ਲਗਦਾ ਹੈ ।।। ੨ ।।

ਦੁਰਮਤਿ ਭਾਗਹੀਨ ਮਤਿ ਫੀਕੇ ਨਾਮੁ ਸੁਨਤ ਆਵੈ ਮਨਿ ਰੋਹੈ ।। ਕਊਆ ਕਾਗ ਕਉ ਅੰਮ੍ਰਿਤ ਰਸੁ ਪਾਈਐ ਤ੍ਰਿਪਤੈ ਵਿਸਟਾ ਖਾਇ ਮੁਖਿ ਗੋਹੈ ।। ੩ ।।

[ਹੁਣ ਨਾਮ ਵਿਰੋਧੀਆਂ ਦੀ ਦਸ਼ਾ ਦੱਸਦੇ ਹਨ :] (ਜਿਨ੍ਹਾਂ ਨੂੰ ਹਰੀ ਦਾ) ਨਾਮ ਸੁਣਦਿਆਂ ਮਨ ਵਿੱਚ ਗੁੱਸਾ ਆਉਂਦਾ ਹੈ (ਓਹ) ਬੁਧੀ ਕਰਕੇ ਰਸਹੀਨ ਹਨ, (ਨਹੀਂ ਨਹੀਂ, ਉਹ) ਖੋਟੀ ਬੁੱਧੀ ਵਾਲੇ ਹਨ, (ਹਾਂ, ਓਹ) ਅਭਾਗੀ ਹਨ (ਜਿਵੇਂ) ਕਾਂ ਕਊਏ ਨੂੰ ਅੰਮ੍ਰਿਤ ਰਸ ਪਾਈਏ (ਤਾਂ ਉਹ ਨਹੀਂ ਖਾਏਗਾ, ਪਰ) ਗੋਹਾ ਤੇ ਗੰਦਗੀ ਖਾ ਕੇ ਹੀ ਪ੍ਰਸੰਨ ਹੋਵੇਗਾ ।।। ੩ ।।

ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਸੁ ਨਾਤੈ ਕਊਆ ਹੰਸੁ ਹੋਹੈ ।। ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ਹ ਗੁਰਮਤਿ ਨਾਮੁ ਰਿਦੈ ਮਲੁ ਧੋਹੈ ।। ੪ ।। ੨ ।।

(ਸਦਾ) ਸਚ ਬੋਲਣ ਵਾਲਾ ਸਤਿਗੁਰੂ ਅੰਮ੍ਰਿਤ ਦਾ ਸਰੋਵਰ ਹੈ ਜਿਸ (ਅੰਮ੍ਰਿਤ ਸਰੋਵਰ ਵਿਚ) ਨ੍ਹਾਉਣ ਨਾਲ ਕਾਂ ਬੀ ਹੰਸ ਹੋ ਜਾਂਦਾ ਹੈ (ਭਾਵ ਸਤਿਸੰਗ ਕਰਕੇ ਪਾਪਾਂ ਤੋਂ ਛੁੱਟ ਕੇ ਗੁਰਮੁਖ ਬਣ ਜਾਂਦਾ ਹੈ)। ਹੇ ਨਾਨਕ ! ਓਹ (ਪੁਰਖ) ਧੰਨ ਹਨ, ਧੰਨ ਹਨ, ਬੜੇ ਵਡਭਾਗੀ ਹਨ ਜਿਨ੍ਹਾਂ ਦੇ ਹਿਰਦੇ ਦੀ ਮੈਲ ਗੁਰੂ ਦੀ ਮਤਿ ਦੁਆਰਾ ਨਾਮ ਧੋ ਦੇਂਦਾ ਹੈ ।। ੪ ।। ੨ ।।

**ਵਯਾਖਯਾ**—'ਗੋਵਿੰਦ' ਪਦ ਦੇ ਉਚਾਰਣ ਤੇ ਗਾਯਨ ਦੇ ਰਸ ਵਿਚ ਸ਼ਬਦ ਉਚਾਰਿਆ ਸਹੀ ਹੁੰਦਾ ਹੈ। ਪਰ ਗੋਵਿੰਦ ਤੋਂ ਮੁਰਾਦ ਕੀ ਹੈ ?

ਅੰਕ ੨ ਵਿਚ ਦੱਸਿਆ ਹੈ ਕਿ 'ਰਾਮ ਦਾ ਨਾਮ' ਹੈ। ਫਿਰ ਇਸੇ ਅੰਕ ਵਿਚ ਦੱਸਿਆ ਹੈ ਕਿ ਇਹ ਨਾਮ ਦਾ ਉਚਾਰਣ ਤੇ ਗੁਣ ਗਾਯਣ ਦੁਆਰਾ ਰਬ ਜੀ ਨੂੰ ਪਯਾਰ ਕਰਨਾ ਭਗਤੀ ਹੈ। ਇਸ ਭਗਤੀ ਨਾਲ ਹਰੀ ਦਾ ਦਾਸ ਸ਼ੋਭਾ ਪਾਉਂਦਾ ਹੈ।

ਅੰਕ ੩ ਵਿਚ ਨਾਮ ਤੋਂ ਨਫ਼ਰਤ ਕਰਨ ਵਾਲੇ ਨੂੰ ਭਾਗਹੀਨ ਤੇ ਫਿੱਕੀ ਮਤਿ ਤੇ ਖੋਟੀ ਮਤਿ

ਵਾਲਾ ਦੱਸਿਆ ਹੈ। ਕਿਉਂਕਿ ਜੇ ਅਕਲ ਵਾਲਾ ਹੋਵੇ ਤਾਂ 'ਅਗੇ' ਦਾ ਫਿਕਰ ਕਰੇ। ਜੋ ਨਾਸ਼ਮਾਨ ਜੀਵਨ ਵਿਚ ਗਲਤਾਨ ਤੇ ਅੱਗੇ ਦੇ ਫਿਕਰ ਵਿਚ ਨਹੀਂ ਉਹ ਮਤਿ-ਹੀਨ ਹੈ। ਖੋਟੀ ਮਤਿ ਇਸ ਕਰਕੇ ਹੈ ਕਿ ਵਿਕਾਰਾਂ ਤੇ ਪਾਪਾਂ ਵਿਚ ਸੁਖ ਮੰਨ ਰਿਹਾ ਹੈ। ਉਸ ਦੀ ਮਿਸਾਲ ਕਾਂ ਨਾਲ ਦਿੱਤੀ ਹੈ ਜੋ ਅੰਮ੍ਰਿਤ ਤਜਾਗਕੇ ਗੰਦ ਉਤੇ ਰੀਝਦਾ ਹੈ।

ਅੰਕ ੪ ਵਿਚ ਸਤਿਗੁਰੂ ਨੂੰ ਅੰਮ੍ਰਿਤ ਦਾ ਸਰੋਵਰ ਦੱਸਿਆ ਹੈ, ਜਿਸ ਦੀ ਸੁਹਬਤ ਵਿਚ ਕਾਂਵਾਂ ਵਰਗੇ ਕਾਲੇ ਤੇ ਮੈਲੇ ਪ੍ਰੇਮੀ ਪਾਪੀ ਹੰਸ ਵਰਗੇ ਉੱਜਲ ਤੇ ਰਤਨ ਪ੍ਰੇਮੀ ਹੋ ਜਾਂਦੇ ਹਨ। ਉਸ ਦਾ ਅਰਥ ਇਹ ਕੀਤਾ ਕਿ ਗੁਰੂ ਤੋਂ ਮਤਿ ਲੈ ਕੇ ਓਹ ਆਪਣੇ ਮਨ ਨੂੰ ਪਾਪਾਂ ਤੋਂ ਧੋ ਲੈਂਦੇ ਹਨ। ਧੋਤੇ ਹੋਏ ਸੁਧ ਹੋ ਜਾਂਦੇ ਹਨ ਫੇਰ ਪਰਮ ਪਦ ਨੂੰ ਪਹੁੰਚਦੇ ਹਨ, ਜਿਸ ਨੂੰ ਲਿਖਿਆ ਹੈ ਕਿ ਗੁਰਮੁਖ ਹੋ ਜਾਂਦੇ ਹਨ।

ਕਈ ਪ੍ਰੇਮੀ ਅੰਕ ੪ ਦੀ ਪਹਿਲੀ ਸਤਰ ਵਿਚ ਸ੍ਰੀ ਅੰਮ੍ਰਿਤਸਰ ਸਰੋਵਰ ਦੇ ਪ੍ਰਗਟ ਹੋਣ ਵਿਚ. ਜੋ ਕਾਂ ਦੇ ਹੰਸ ਹੋਣ ਦੀ ਸਾਖੀ ਹੈ, ਉਸ ਦੀ ਸੈਨਤ ਬੀ ਸਮਝਦੇ ਹਨ।

**ਨਿਰੁਕ੍ਤ**—ਗੋਵਿੰਦੁ—[ਸੰਸ:, ਗੋਵਿੰਦ:। ਗੋ=ਪ੍ਰਿਥਵੀ, ੨. ਬਾਣੀ. ਦੇਵ ਬਾਣੀ, ੩. ਬੈਕੁੰਠ ਆਦਿ ਅਨੇਕ ਅਰਥ ਰਖਦਾ ਹੈ। **ਵਿੰਦ** : = ਜੋ ਜਾਣੇ, ਜੋ ਰਖਜਾ ਕਰੇ, ਜਿਸ ਨੂੰ ਪ੍ਰਾਪਤ ਹੋਵੇ] ਵਾਹਿਗੁਰੂ ਅਕਾਲ ਪੁਰਖ। ਸ੍ਰੀ ਕ੍ਰਿਸ਼ਨ ਦੇ ਨਾਵਾਂ ਵਿਚੋਂ ਇਕ, ਪਰ ਗੁਰਬਾਣੀ ਵਿਚ ਅਰਥ ਵਾਹਿਗੁਰੂ ਅਕਾਲ ਪੁਰਖ ਹੀ ਹੈ। ਜਨੁ—ਦਾਸ। ਸੋਹੈ—ਸ਼ੋਭਦਾ ਹੈ।

ਸੁਖ ਸਾਗਰ—ਸੁਖਾਂ ਦਾ ਸਮੁੰਦਰ। **ਕਉਲਾ**—[ਸੰਸ:, ਕਮਲਾ] ਲੱਛਮੀ, ਮਾਇਆ।

ਰਿਧਿ ਸਿਧਿ—[ਦੇਖੋ ਪੰਨਾ ੧੫੦, ੩੯੬]। ਪਗਿ—ਪੈਰੀਂ।

ਰੋਹੈ—[ਸੰਸ:, ਰੇਖ] ਗੁੱਸਾ। ਕ੍ਰੋਧ। **ਕਊਆ ਕਾਗ**—ਕਾਂ। ਕਊਏ ਨਾਲ ਕਾਗ ਤਾਬਿਆ ਮੁਹਮਲ ਦੀ ਤਰ੍ਹਾਂ ਉਸੇ ਦੇ ਅਰਥ ਦੀ ਪੁਸ਼ਟੀ ਵਿਚ ਆਇਆ ਹੈ।

ਵਿਸਟਾ—ਗੰਦਗੀ। ਗੋਹੈ—ਗੋਹਾ।

ਅੰਮ੍ਰਿਤ ਸਰੁ—ਅੰਮ੍ਰਿਤ ਦਾ ਤਲਾਉ (ਜੋ ਗੁਰੂ ਹੈ)।

ਸਤਿਵਾਦੀ—ਸਤਿ ਸੰਭਾਖਣ ਵਾਲਾ। ਜੋ ਸਦਾ ਸਤਿ ਬੋਲਦਾ ਹੈ, ਜਿਸ ਦਾ ਬੋਲਿਆ ਸਤਜ ਹੁੰਦਾ ਹੈ।

## [ਗੂਜਰੀ ਮਹਲਾ ੪, ਚਉਪਦਾ ੩-੧੨]

**ਪ੍ਰਾਕ੍ਥਨ**—ਹਰਿਨਾਮ ਸਿਮਰਨ ਦੇ ਸੁਖ ਤੇ ਪੂਰੇ ਗੁਰੂ ਨੂੰ ਮਿਲਣ ਦੇ ਲਾਭ ਤੇ ਨਾ ਮਿਲਣ ਦੀ ਬੇ-ਮੁਖਤਾਈ ਦੀ ਹਾਨੀ ਦੱਸੀ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੪ ।।** | |
| ਹਰਿ ਜਨ ਊਤਮ ਊਤਮ ਬਾਣੀ ਮੁਖਿ ਬੋਲਹਿ ਪਰਉਪਕਾਰੇ।। ਜੋ ਜਨੁ ਸੁਣੈ ਸਰਧਾ ਭਗਤਿ ਸੇਤੀ ਕਰਿ ਕਿਰਪਾ ਹਰਿ ਨਿਸਤਾਰੇ ।। ੧ ।। | ਹਰੀ ਦੇ ਜਨ (ਅੰਦਰੋਂ) ਉੱਤਮ (ਹੁੰਦੇ ਹਨ, ਇਸ ਕਰਕੇ) ਬਾਣੀ ਬੀ ਉੱਤਮ (ਬੋਲਦੇ ਹਨ, ਹਾਂ) ਮੂੰਹੋਂ (ਜਦ ਬੋਲਦੇ ਹਨ) ਪਰਉਪਕਾਰ (=ਦੂਜੇ ਦੇ ਭਲੇ ਦੀ ਗੱਲ) ਬੋਲਦੇ ਹਨ। (ਉਨ੍ਹਾਂ ਦੀ ਬਾਣੀ) ਜੋ ਪੁਰਖ ਸ਼ਰਧਾ ਤੇ ਭਗਤੀ ਨਾਲ ਸੁਣੇ (ਉਸ ਨੂੰ) ਹਰੀ (ਆਪ) ਕਿਰਪਾ ਕਰਕੇ ਤਾਰ ਲੈਂਦਾ ਹੈ।। ੧।। |

| | |
|---|---|
| ਰਾਮ ਮੋਕਉ ਹਰਿ ਜਨ ਮੇਲਿ ਪਿਆਰੇ ।। ਮੇਰੇ ਪ੍ਰੀਤਮ ਪ੍ਰਾਨ ਸਤਿਗੁਰੁ ਗੁਰੁ ਪੂਰਾ ਹਮ ਪਾਪੀ ਗੁਰਿ ਨਿਸਤਾਰੇ ।।੧।। ਰਹਾਉ ।। | ਹੇ ਰਾਮ ! ਮੈਨੂੰ (ਐਸੇ) ਪਿਆਰੇ ਹਰੀਜਨ ਮੇਲ ਦੇਹ। ਸਤਿਗੁਰੂ ਮੇਰੇ ਪਿਆਰੇ ਹਨ, (ਮੇਰੇ) ਪ੍ਰਾਣ ਹਨ, (ਹਾਂ, ਉਹ ਤਾਂ) ਪੂਰਾ ਗੁਰੂ ਹੈ, ਸਾਨੂੰ ਪਾਪੀਆਂ ਨੂੰ (ਜਿਸ) ਗੁਰੂ ਨੇ ਤਾਰ ਲੀਤਾ ਹੈ ।। ੧ ।। ਰਹਾਉ ।। |
| ਗੁਰਮੁਖਿ ਵਡਭਾਗੀ ਵਡਭਾਗੇ ਜਿਨ ਹਰਿ ਹਰਿ ਨਾਮੁ ਅਧਾਰੇ ।। ਹਰਿ ਹਰਿ ਨਾਮੁ ਅਧਾਰੇ ।। ਹਰਿ ਹਰਿ ਅੰਮ੍ਰਿਤੁ ਹਰਿ ਰਸੁ ਪਾਵਹਿ ਗੁਰਮਤਿ ਭਗਤਿ ਭੰਡਾਰੇ ।।੨।। | ਗੁਰੂ ਦੇ ਸਾਦਿਕ ਵਡੇ ਭਾਗਾਂ ਵਾਲੇ ਹਨ (ਹਾਂ) ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਕਿ ਹਰੀ ਹਰਿ ਦੇ ਨਾਮ ਦਾ ਆਸਰਾ ਹੈ। (ਉਨ੍ਹਾਂ ਨੂੰ) ਹਰਿ ਹਰਿ (ਨਾਮ) ਦਾ ਅੰਮ੍ਰਿਤ (ਤੇ) ਹਰੀ ਦਾ ਰਸ ਪ੍ਰਾਪਤ ਹੁੰਦਾ ਹੈ (ਅਤੇ) ਗੁਰਮਤਿ ਦੀ ਭਗਤੀ ਤੇ ਭੰਡਾਰੇ (ਮਿਲਦੇ ਹਨ) ।। ੨ ।। |
| ਜਿਨ ਦਰਸਨੁ ਸਤਿਗੁਰ ਸਤ ਪੁਰਖ ਨ ਪਾਇਆ ਤੇ ਭਾਗਹੀਣ ਜਮਿ ਮਾਰੇ ।। ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ ਦਯਿ ਮਾਰੇ ਮਹਾ ਹਤਿਆਰੇ ।।੩।। | [ਹੁਣ ਇਸ ਦੇ ਉਲਟ ਮਨਮੁਖਾਂ ਦੀ ਦਸ਼ਾ ਦੱਸਦੇ ਹਨ :] (ਪਰ) ਜਿਨ੍ਹਾਂ ਨੇ ਸਤਿਪੁਰਖ ਸਤਿਗੁਰੂ ਦਾ ਦਰਸ਼ਨ ਨਹੀਂ ਕੀਤਾ ਓਹ ਭਾਗਹੀਣ ਹਨ (ਉਨਾਂ ਨੂੰ) ਜਮ ਮਾਰੇਗਾ। ਓਹ ਕੁੱਤੇ, ਸੂਰ, ਖੋਤੇ ਗਰਭ ਜੋਨੀਆਂ ਵਿਚ ਪੈਣਗੇ, (ਓਹ) ਮਹਾਂ ਹਤਿਆਰੇ ਹਨ (ਇਸ ਲਈ ਓਹ) ਰੱਬ ਦੇ ਮਾਰੇ ਹੋਏ ਹਨ ।। ੩ ।। |
| ਦੀਨ ਦਇਆਲ ਹੋਹੁ ਜਨ ਊਪਰਿ ਕਰਿ ਕਿਰਪਾ ਲੇਹੁ ਉਬਾਰੇ ।। ਨਾਨਕ ਜਨ ਹਰਿ ਕਿਰਪਾ ਲੇਹੁ ਉਬਾਰੇ ।। ਨਾਨਕ ਜਨ ਹਰਿ ਕੀ ਸਰਣਾਈ ਹਰਿ ਭਾਵੈ ਹਰਿ ਨਿਸਤਾਰੇ ।। ੪ ।। ੩ ।। | [ਮਨਮੁਖਾਂ ਦੀ ਸੱਚੀ ਹਾਲਤ ਦੱਸਕੇ ਹੁਣ ਮੇਹਰ ਦੇ ਘਰ ਆ ਕੇ ਅਰਦਸ ਕਰਦੇ ਹਨ:] ਹੇ ਦੀਨਾਂ ਤੇ ਦਇਆਲੂ ! ਜਨਾਂ ਉਤੇ (ਦਿਆਲੂ) ਹੋਵੋ, ਕਿਰਪਾ ਕਰਕੇ (ਉਨ੍ਹਾਂ ਨੂੰ) ਬਚਾ ਲਓ। ਨਾਨਕ ਦਾਸ ਹਰੀ ਦੀ ਸ਼ਰਣ ਵਿਚ ਆਇਆ ਹੈ, ਹਰੀ ਨੂੰ ਭਾਵੇ (ਤਾਂ) ਹਰੀ ਤਾਰ ਲਏਗਾ ।। ੪ ।। ੩ ।। |

**ਵ੍ਯਾਖ੍ਯਾ**—ਸੁਗਮ।

**ਨਿਰੁਕ੍ਤ**—ਊਤਮ- [ਸੰਸ:, ਉਤ੍ਤਮ:] ਚੰਗਾ, ਚੰਗੇ । ਭਲੇ । ਸ੍ਰੇਸ਼ਟ ।

ਨਿਸਤਾਰੇ—ਤਾਰਦਾ ਹੈ । ਭਾਵ ਮੁਕਤੀ ਦਾਨ ਕਰਦਾ ਹੈ ।

ਵਡਭਾਗੀ ਵਡਭਾਗੇ—ਦੋ ਵੇਰ ਬੂਣੀ ਖੰਨਨ ਵਾਕੂ ਆਖਿਆ ਹੈ ।

ਸਤਪੁਰਖ— ਉਹ ਪੁਰਖ ਜੋ ਸਚ ਹੀ ਸਚ ਹੋਵੇ । ਸਚ ਦੀ ਪੂਰੀ ਧਾਰਨਾ ਵਾਲਾ ਪੁਰਖ ।

ਕੂਕਰ—[ਸੰਸ:, ਕੁਕ੍ਕੁਰ:] ਕੁੱਤਾ । ਸੂਕਰ—[ਸੰਸ:, ਸ਼ੂਕਰ] ਸੂਰ ।

ਗਰਧਭ—[ਸੰਸ:, ਗਰ੍ਦਭ ਖੋਤਾ । ਗਰਭ ਜੋਨੀ—ਮਾਤਾ ਦੇ ਗਰਭ ਵਿਚ ਪੈਣਾ। ਮੁੜ ਮੁੜ ਜੰਮਣਾ (ਮਰਨਾ) । ਉਬਾਰੇ—ਬਚਾ ਲਵੇ ।

**[ਗੂਜਰੀ ਮਹਲਾ ੪, ਚਉਪਦਾ ੪-੧੩]**

**ਪ੍ਰਾਕ੍ਕਥਨ**—ਨਾਮੀ ਪੁਰਖਾਂ ਤੇ ਨਾਮ ਤੋਂ ਬੇਮੁਖਾਂ ਦਾ ਅੰਤ ਦੱਸਿਆ ਹੈ ।

| **ਮੂਲ** | **ਅਰਥ** |
|---|---|
| **ਗੂਜਰੀ ਮਹਲਾ ੪ ।।** | |
| ਹੋਹੁ ਦਇਆਲ ਮੇਰਾ ਮਨੁ ਲਾਵਹੁ | (ਹੇ ਪ੍ਰਭੂ !) ਦਿਆਲੂ ਹੋਕੇ ਮੇਰਾ ਮਨ (ਨਾਮ-ਸਿਮਰਨ ਵਿਚ) |

ਹਉ ਅਨਦਿਨੁ ਰਾਮ ਨਾਮੁ ਨਿਤ ਧਿਆਈ ।। ਸਭਿ ਸੁਖ ਸਭਿ ਗੁਣ ਸਭਿ ਨਿਧਾਨ ਹਰਿ ਜਿਤੁ ਜਪਿਐ ਦੁਖੁ ਭੁਖ ਸਭ ਲਹਿ ਜਾਈ ।। ੧ ।।

ਲਗਾ ਦਿਓ (ਐਸਾ ਕਿ ) ਮੈਂ ਦਿਨੇ ਰਾਤੀਂ (ਗੱਲ ਕੀਹ) ਸਦਾ ਹੀ (ਤੇਰਾ) ਰਾਮ ਨਾਮ ਧਿਆਉਂਦਾ ਰਹਾਂ। (ਮੈਨੂੰ ਸਮਝ ਆ ਗਈ ਹੈ ਕਿ) ਹਰੀ (ਹੀ) ਸਭੁ ਸੁਖ ਹੈ, ਸਭ ਗੁਣ ਹੈ, ਸਭ ਖ਼ਜ਼ਾਨੇ ਹੈ, ਜਿਸ ਨੂੰ ਜਪਿਆਂ ਸਾਰੇ ਦੁਖ (ਤੇ ਸਾਰੀ) ਭੁਖ ਦੂਰ ਹੋ ਜਾਂਦੀ ਹੈ ।। ੧ ।।

ਮਨ ਮੇਰੇ ਮੇਰਾ ਰਾਮ ਨਾਮੁ ਸਖਾ ਹਰਿ ਭਾਈ ।। ਗੁਰਮਤਿ ਰਾਮ ਨਾਮੁ ਜਸੁ ਗਾਵਾ ਅੰਤਿ ਬੇਲੀ ਦਰਗਹ ਲਏ ਛਡਾਈ ।। ੧ ।। ਰਹਾਉ ।।

ਹੇ ਮੇਰੇ ਮਨ ! (ਹੁਣ ਤਾਂ) ਰਾਮ ਨਾਮ ਮੇਰਾ ਮਿਤ੍ਰ ਹੈ ਤੇ ਹਰੀ (ਨਾਮ ਹੀ ) ਮੇਰਾ ਭਾਈ ਹੈ। (ਇਸ ਲਈ ਮੈਂ) ਗੁਰਮਤਿ ਅਨੁਸਾਰ ਰਾਮ ਦਾ ਨਾਮ (ਸਿਮਰਦਾ ਹਾਂ ਤੇ ਰਾਮ ਦਾ) ਜਸ ਗਾਉਂਦਾ ਹਾਂ, ਅੰਤ ਨੂੰ ਦਰਗਾਹ ਵਿਚ ਇਹ ਮਿਤ੍ਰ (ਮੈਨੂੰ) ਛੁਡਾ ਲਏਗਾ ।। ੧ ।। ਰਹਾਉ ।।

ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ ਕਰਿ ਕਿਰਪਾ ਲੋਚ ਮੇਰੈ ਮਨਿ ਲਾਈ ।। ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ ।। ੨ ।।

[ਅਰਦਾਸ:] ਹੇ ਪ੍ਰਭੂ ! ਤੂੰ ਅੰਤਰਜਾਮੀ ਹੈਂ, (ਤੂੰ) ਆਪੇ ਦਾਤਾ ਹੈਂ, ਕਿਰਪਾ ਕਰਕੇ ਮੇਰੇ ਮਨ ਦੀ ਲਗਨ (ਵੀ ਪੂਰੀ ਕਰ ਦੇ ਜੋ ਲਗਨ ਕਿ ਤੂੰ ਆਪੇ) ਲਾਈ ਹੈ। ਮੇਰੇ ਮਨ ਵਿਚ (ਮੇਰੇ) ਤਨ ਵਿਚ ਹਰੀ ਨਾਲ ਲੱਗੀ (ਇਹ) ਲੋਚਾ ਪ੍ਰਭੂ ਨੇ (ਆਪ) ਸਤਿਗੁਰ ਦੀ ਸਰਣੀ ਪਾਕੇ ਪੂਰੀ ਕੀਤੀ ਹੈ ।। ੨ ।।

ਮਾਣਸ ਜਨਮੁ ਪੁੰਨਿ ਕਰਿ ਪਾਇਆ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਬਿਰਥਾ ਜਾਈ ।। ਨਾਮ ਬਿਨਾ ਰਸ ਕਸ ਦੁਖੁ ਖਾਵੈ ਮੁਖੁ ਫੀਕਾ ਥੁਕ ਥੂਕ ਮੁਖਿ ਪਾਈ ।। ੩ ।।

(ਸੁਣੋ ਹੇ ਪਿਆਰਿਓ!) ਮਾਨੁਖ ਜਨਮ (ਤੁਸਾਂ ਨੇ ਵਡੇ) ਪੁੰਨਾਂ ਕਰਕੇ ਪਾਇਆ ਹੈ, ਨਾਮ ਤੋਂ ਵਿਹੂਣੇ (ਰਹਿਆਂ ਇਹ) ਬਿਰਥਾ ਜਾਏਗਾ, (ਐਸੇ) ਜਨਮ ਨੂੰ) ਧ੍ਰਿਗ ਹੈ, ਧ੍ਰਿਗ ਹੈ। ਨਾਮ ਤੋਂ ਬਿਨਾਂ ਜੋ ਰਸ ਕਸ ਖਾਂਦਾ ਹੈ। (ਓਹ ਅਸਲ ਵਿਚ) ਦੁਖ (ਰੂਪ) ਹਨ, ਉਸ ਦਾ ਮੂੰਹ ਫਿਕਾ ਹੀ ਰਹਿੰਦਾ ਹੈ (ਤੇ ਅੰਤ ਨੂੰ) ਮੂੰਹ ਤੇ ਥੁੱਕਾਂ ਪੈਂਦੀਆਂ ਹਨ ।। ੩ ।।

ਜੋ ਜਨ ਹਰਿ ਪ੍ਰਭ ਹਰਿ ਹਰਿ ਸਰਣਾ ਤਿਨ ਦਰਗਹ ਹਰਿ ਹਰਿ ਦੇ ਵਡਿਆਈ ।। ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ ਜਨ ਨਾਨਕ ਮੇਲਿ ਲਏ ਗਲਿ ਲਾਈ ।। ੪ ।। ੪ ।।

ਜੋ ਪੁਰਖ ਹਰੀ ਪ੍ਰਭੂ ਦੇ ਹਰਿ ਹਰਿ (ਨਾਮ) ਦੀ ਸ਼ਰਣ ਆ ਜਾਂਦੇ ਹਨ ਉਨ੍ਹਾਂ ਨੂੰ ਦਰਗਾਹ ਵਿਚ ਹਰੀ ਹਰਿ ਵਡਿਆਈ ਦੇਂਦਾ ਹੈ। (ਹਾਂ) ਪ੍ਰਭੂ (ਐਸੇ) ਦਾਸ ਨੂੰ 'ਸ਼ਾਬਾਸ਼ੇ' ਤੇ ਧੰਨ ਧੰਨ ਆਖਦਾ ਹੈ ਤੇ ਗਲੇ ਲਾਕੇ (ਆਪਣੇ ਨਾਲ) ਮੇਲ ਲੈਂਦਾ ਹੈ, (ਆਖਦੇ ਹਨ) ਦਾਸ ਨਾਨਕ ਜੀ ।। ੪ ।। ੪ ।।

**ਵ੍ਯਾਖ੍ਯਾ**—ਅੰਕ ੧ ਤੋਂ ਰਹਾਉ ਤੇ ਅੰਕ ੨ ਤਕ ਨਾਮ ਨੂੰ ਸਭ ਸੁਖਾਂ ਦਾ ਦਾਤਾ ਤੇ ਅੰਗ ਸੰਗ ਰਹਿਣੇ ਵਾਲਾ ਮਿਤ੍ਰ ਦੱਸਿਆ ਹੈ, ਕਿਉਂਕਿ ਨਾਮ ਨਿਰੰਤਰ ਹੋ ਜਾਂਦਾ ਹੈ ਤੇ ਸੁਰਤ ਵਿਚ ਰਸ, ਨਿਰਭੈਤਾ ਤੇ ਨਿਸ਼ਭ੍ਰਮਤਾਂ ਭਰ ਦੇਂਦਾ ਹੈ। ਇਹ ਦੱਸਦਿਆਂ ਸਦੈਵੀ ਟੁਰੇ ਰਹਿਣ ਵਾਲੇ ਨਾਮ ਲਈ ਅਰਦਾਸ ਕੀਤੀ ਹੈ।

ਅੰਕ ੩ ਵਿਚ—ਨਾਮ ਵਿਹੂਣਿਆਂ ਦੀ ਮਾੜੀ ਦਸ਼ਾ ਦੱਸੀ ਹੈ। ਓਹ ਰਸਾਂ ਕਸਾਂ ਦੇ ਮਾਰੇ ਨਾਮ ਤੋਂ ਬੇਮੁਖ ਹੁੰਦੇ ਹਨ। ਰਸਾਂ ਕਸਾਂ ਦੀ ਪ੍ਰਾਪਤੀ ਲਈ ਦੁਖ ਭੋਗਣੇ ਪੈਂਦੇ ਹਨ, ਰਸ ਕਸ ਭੋਗਕੇ ਫਲ ਦੁਖ ਨਿਕਲਦੇ ਹਨ ਸੋ ਓਹ ਰਸ ਕਸ ਦੁਖ ਰੂਪ ਹਨ। ਮੂੰਹ ਫਿਕਾ ਰਹਿੰਦਾ ਹੈ, ਭਾਵ ਰੱਜ ਨਹੀਂ ਆਉਂਦੀ, ਹੋਰ ਹੋਰ ਦੀ ਮੰਗ ਬਣੀ ਰਹਿੰਦੀ ਹੈ, ਜੋ ਬੋਲਦੇ ਹਨ ਉਸ ਵਿਚ ਪ੍ਰੇਮ ਦੀ ਰਸ ਮਈ ਧੁਨਿ ਨਹੀਂ

ਹੁੰਦੀ। ਨਾ ਆਪਣੇ ਆਪ ਸੁਆਦ ਵਿਚ ਹੁੰਦੇ ਹਨ, ਨਾ ਮਿਲਣੇ ਵਾਲੇ ਨੂੰ ਸੁਆਦ ਰਸ ਦੇ ਸਕਦੇ ਹਨ। ਇਹ ਜੀਉਂਦੇ ਜੀ ਦੀ ਦਸ਼ਾ ਦੱਸਕੇ ਅੰਤ ਵਿਚ ਦਰਗਾਹੇ ਫਿਟਕਾਰੇ ਜਾਣਾ ਦੱਸਿਆ।

ਅੰਕ ੪ ਵਿਚ ਨਾਮੀ ਪੁਰਖਾਂ ਦੀ ਦਰਗਾਹੇ ਜਾ ਕੇ ਆਦਰ ਤੇ ਪ੍ਰਭੂ ਮਿਲਾਪ ਦੀ ਦਸ਼ਾ ਦਰਸਾਈ ਹੈ।

**ਨਿਰੁਕਤ**—ਅਨਦਿਨੁ—ਹਰ ਦਿਨ। ਧ੍ਰਿਗੁ—ਫਿਟਕਾਰ।

ਰਸ ਕਸ—ਹਰ ਪ੍ਰਕਾਰ ਦੇ ਸਰੀਰਕ ਸੁਆਦ ਦੇਣ ਵਾਲੇ ਪਦਾਰਥ।

**[ਗੂਜਰੀ ਮਹਲਾ ੪, ਚਉਪਦਾ ੫-੧੪]**

**ਪ੍ਰਾਕਥਨ**—ਗੁਰ ਸਿਖਾਂ ਦੀ, ਜੋ ਨਾਮ ਪਿਆਰੇ ਹਨ, ਸੰਗਤਿ ਦੀ ਯਾਚਨਾ ਕੀਤੀ ਹੈ, ਗੁਰ ਸਿਖ ਨੂੰ ਉਪਦੇਸ਼ ਦੇਣ ਦਾ ਹੱਕ ਦਿੱਤਾ ਹੈ। ਗੁਰ ਸਿਖ ਸੰਗਤਿ ਤੋਂ ਵਿਰਵਿਆਂ ਦੀ ਮਾੜੀ ਦਸ਼ਾ ਦੱਸੀ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੪ ॥** | |
| ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ ॥ ਹਮ ਹੋਵਹ ਲਾਲੇ ਗੋਲੇ ਗੁਰ ਸਿਖਾ ਕੇ ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ॥ ੧ ॥ | ਹੇ ਮੇਰੀ ਸਖੀ ਸਹੇਲੀ (ਰੂਪ) ਗੁਰਮੁਖੋ ! ਮੈਨੂੰ ਹਰਿ (-ਸਿਮਰਨ) ਦਾ ਦਾਨ ਦਿਓ, ਜੋ ਪ੍ਰਾਣਾਂ ਨੂੰ ਜਿਵਾਉਣ ਵਾਲਾ ਹੈ। (ਕਿਵੇਂ) ਅਸੀਂ ਗੁਰੂ ਕੇ ਸਿਖਾਂ ਦੇ ਦਾਸ ਤੇ ਗ਼ੁਲਾਮ ਹੋ ਜਾਈਏ ਜਿਨ੍ਹਾਂ (ਸਿਖਾਂ) ਨੇ ਕਿ ਹਰ ਦਿਨ (ਆਪਣੇ) ਮਾਲਕ ਹਰੀ (ਰੂਪ ਅਕਾਲ) ਪੁਰਖ ਨੂੰ ਧਿਆਇਆ ਹੈ ॥ ੧ ॥ |
| ਮੇਰੈ ਮਨਿ ਤਨਿ ਬਿਰਹੁ ਗੁਰ ਸਿਖ ਪਗ ਲਾਇਆ ॥ ਮੇਰੇ ਪ੍ਰਾਨ ਸਖਾ ਗੁਰ ਕੇ ਸਿਖ ਭਾਈ ਮੋ ਕਉ ਕਰਹੁ ਉਪਦੇਸੁ ਹਰਿ ਮਿਲੈ ਮਿਲਾਇਆ ॥ ੧ ॥ ਰਹਾਉ ॥ | (ਪ੍ਰਭੂ ਨੇ) ਮੇਰੇ ਮਨ ਤਨ ਵਿਚ ਗੁਰ ਸਿਖਾਂ ਦੇ ਚਰਨਾਂ ਦਾ ਪ੍ਰੇਮ ਲਾ ਦਿਤਾ ਹੈ। ਮੇਰੇ ਪ੍ਰਾਣਾਂ ਦੇ ਮਿੱਤ੍ਰ ਹੇ ਗੁਰੂ ਕੇ ਸਿੱਖੋ ! (ਮੇਰੇ) ਭਾਈਓ ! ਮੈਨੂੰ ਉਪਦੇਸ਼ ਕਰੋ, (ਕਿਉਂਕਿ) ਹਰੀ (ਤੁਹਾਡਾ) ਮਿਲਾਇਆ ਮਿਲ ਪੈਂਦਾ ਹੈ ॥ ੧ ॥ ਰਹਾਉ ॥ |
| ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ ਜਿਨ ਵਚਨ ਗੁਰੂ ਸਤਿਗੁਰ ਮਨਿ ਭਾਇਆ ॥ ਵਡਭਾਗੀ ਗੁਰ ਕੇ ਸਿਖ ਪਿਆਰੇ ਹਰਿ ਨਿਰਬਾਣੀ ਨਿਰਬਾਣ ਪਦੁ ਪਾਇਆ ॥ ੨ ॥ | ਜਦੋਂ ਹਰੀ ਪ੍ਰਭੂ ਨੂੰ ਭਾਉਂਦਾ ਹੈ ਤਦੋਂ ਗੁਰਮੁਖ ਮਿਲਾ ਦੇਂਦਾ ਹੈ, ਜਿਨ੍ਹਾਂ ਨੂੰ ਗੁਰੂ (ਪੂਜਣ ਯੋਗ) ਸਤਿਗੁਰੂ ਦਾ ਵਚਨ ਮਨ ਵਿਚ ਭਾ ਗਿਆ ਹੁੰਦਾ ਹੈ। ਗੁਰੂ ਦੇ ਪਿਆਰੇ ਸਿਖ ਵਡੇ ਭਾਗਾਂ ਵਾਲੇ ਹਨ (ਜਿਨ੍ਹਾਂ ਨੇ) ਨਿਰਲੇਪ ਹਰੀ ਤੋਂ ਮੁਕਤੀ ਦੀ ਪਦਵੀ ਪ੍ਰਾਪਤ ਕਰ ਲਈ ਹੈ ॥ ੨ ॥ |
| ਸਤਸੰਗਤਿ ਗੁਰ ਕੀ ਹਰਿ ਪਿਆਰੀ ਜਿਨ ਹਰਿ ਹਰਿ ਨਾਮੁ ਮੀਠਾ ਮਨਿ ਭਾਇਆ ॥ ਜਿਨ ਸਤਿਗੁਰ ਸੰਗਤਿ ਸੰਗੁ ਨ ਪਾਇਆ ਸੇ ਭਾਗਹੀਣ | (ਸੋ) ਗੁਰੂ ਦੀ ਸਤਿਸੰਗਤਿ ਹਰੀ ਨੂੰ ਪਿਆਰੀ ਹੈ, ਜਿਨ੍ਹਾਂ ਨੂੰ ਹਰੀ ਹਰਿ ਨਾਮ ਮਨ ਵਿਚ ਮਿੱਠਾ (ਲਗਕੇ) ਪਿਆਰਾ ਲਗ ਰਿਹਾ ਹੈ। (ਪਰ) ਜਿਨ੍ਹਾਂ ਨੇ ਸਤਿਗੁਰੂ ਦੀ ਸੰਗਤ ਦਾ ਸੰਗ ਨਹੀਂ ਪਾਇਆ ਓਹ ਭਾਗਹੀਣ ਹਨ, (ਕਿਉਂਕਿ) ਪਾਪੀ ਹਨ, (ਉਨ੍ਹਾਂ ਨੂੰ) ਜਮ ਨੇ ਖਾ ਲਿਆ (ਭਾਵ ਆਪਣੇ |

| | |
|---|---|
| ਪਾਪੀ ਜਮਿ ਖਾਇਆ ।। ੩ ।। | ਕਾਬੂ ਕਰ ਲਿਆ) ।। ੩ ।। |
| ਆਪਿ ਕ੍ਰਿਪਾਲੁ ਕ੍ਰਿਪਾ ਪ੍ਰਭੁ ਧਾਰੇ ਹਰਿ ਆਪੇ ਗੁਰਮੁਖਿ ਮਿਲੈ ਮਿਲਾਇਆ ।। ਜਨੁ ਨਾਨਕੁ ਬੋਲੈ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ ।। ੪ ।। ੫ ।। | (ਜਦ) ਕ੍ਰਿਪਾਲੂ ਪ੍ਰਭੂ ਆਪੇ ਕ੍ਰਿਪਾ ਕਰਦਾ ਹੈ (ਤਦ) ਆਪੇ ਹੀ (ਉਹ) ਹਰੀ ਗੁਰਮੁਖ ਦਾ ਮਿਲਾਇਆ ਮਿਲ ਪੈਂਦਾ ਹੈ । ਦਾਸ ਨਾਨਕ ਗੁਰਬਾਣੀ ਬੋਲਦਾ ਹੈ ਜੋ ਗੁਣਾਂ ਦੀ (ਭਰੀ ਹੋਈ) ਬਾਣੀ ਹੈ. (ਜੋ ਇਸ ਬਾਣੀ ਨੂੰ ਲਗ ਪਵੇ ਉਹ ਇਸ ਦੇ ਰਾਹੀਂ) ਹਰਿ ਨਾਮ ਵਿਚ ਸਮਾ ਜਾਂਦਾ ਹੈ ।। ੪ ।। ੫ ।। |

**ਵਯਾਖਯਾ**—ਅੰਕ ੧-ਗੁਰ ਸਿਖ ਨਾਲ ਪਿਆਰ ਤੇ ਉਸ ਦੇ ਸੰਗ ਦੀ ਮਹਿਮਾ ਤੇ ਅਕਾਂਖਯਾ ਪ੍ਰਗਟ ਕੀਤੀ ਹੈ । ਗੁਰ ਸਿਖ ਦਾ ਲੱਛਣ ਕੀਤਾ ਹੈ:—ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ ।।

ਐਸੇ ਗੁਰ ਸਿਖ ਨੂੰ ਗੁਰਮੁਖ ਆਖਿਆ ਹੈ:- ਸਾਈਂ ਦੁਆਰੇ ਪੂਰਾ ਹੋਇਆ ਨਾਮੀ ਸਿਖ ।

ਐਸੇ ਸਿਖ ਅਗੇ ਅਰਦਾਸ ਹੈ ਕਿ ਮੈਨੂੰ ਉਪਦੇਸ਼ ਕਰੋ ਜਿਵੇਂ ਕਿ ਮੈਨੂੰ ਵਾਹਿਗੁਰੂ ਮਿਲ ਪਵੇ. ਗੋਯਾ ਪੂਰੇ ਹੋਏ ਸਿਖ ਨੂੰ ਉਪਦੇਸ਼ ਦੇਣ ਦੀ ਆਗਿਆ ਕਰ ਦਿਤੀ ਹੈ ।। ੧ ।। ਰਹਾਉ ।।

ਅੰਕ ੨ - ਪ੍ਰਸ਼ਨ ਹੁੰਦਾ ਹੈ ਗੁਰਮੁਖ ਕਿਵੇਂ ਮਿਲੇ? ਉੱਤਰ ਹੈ 'ਜਾ ਹਰਿ ਪ੍ਰਭ ਭਾਵੈ ਤਾ ਗੁਰਮੁਖਿ ਮੇਲੇ ।।' ਤੇ ਜਿਨ੍ਹਾਂ ਨੂੰ ਮਿਲ ਪਵੇ ਓਹ ਉਸ ਦੇ ਸਤਿਸੰਗ ਨਾਲ ਨਿਰਲੇਪ ਹਰੀ ਦੇ ਨਿਰਬਾਣ ਪਦ (=ਮੁਕਤੀ) ਦੀ ਪ੍ਰਾਪਤੀ ਕਰ ਲੈਂਦੇ ਹਨ । ਅਥਵਾ ਨਿਰਬਾਣੀ=ਮੁਕਤੀ ਦਾਤਾ ਦਾ ਦਿਤਾ ਮੁਕਤਿ ਪਦ ਪ੍ਰਾਪਤ ਹੋ ਜਾਂਦਾ ਹੈ ।

ਅੰਕ ੩ ਵਿਚ ਫੁਰਮਾਇਆ ਹੈ ਕਿ ਜਿਨ੍ਹਾਂ ਨੇ ਸਤਿਗੁਰੂ ਦੀ ਸੰਗਤ ਦਾ ਮਿਲਾਪ ਨਹੀਂ ਪਾਇਆ. ਓਹ ਜਮ ਨੇ ਖਾ ਲਏ । ਭਾਵ ਕਾਲ ਚੱਕ੍ਰ ਦੇ ਵੱਸ ਪੈ ਗਏ । ਜੰਮਣਾ ਮਰਨਾ, ਫੇਰ ਜੰਮਣਾ ਮਰਨਾ, ਇਹ ਕਾਲ ਯਾ ਜਮ ਦੇ ਵੱਸ ਪੈ ਜਾਣਾ ਹੈ ।

ਅੰਕ ੪ ਵਿਚ ਫੁਰਮਾਇਆ ਹੈ ਕਿ ਜਿਵੇਂ ਅੰਕ ੨ ਵਿਚ ਕਿਹਾ ਸੀ ਕਿ ਹਰੀ ਆਪੇ ਗੁਰਮੁਖ ਮੇਲਦਾ ਹੈ ਤੇ ਉਸ ਦਾ ਮਿਲਾਇਆ ਆਪੇ ਮਿਲ ਪੈਂਦਾ ਹੈ, ਦੁਹਰਾਕੇ ਇਕ ਹੋਰ ਗਲ ਇਸ ਅੰਕ ਵਿਚ ਫੁਰਮਾਈ ਹੈ ਕਿ ਅਸੀਂ ਜੋ ਬਾਣੀ ਕਹਿ ਰਹੇ ਹਾਂ ਇਹ ਗੁਰੂ ਕੀ ਬਾਣੀ ਹੈ ਤੇ ਇਹ ਗੁਣ ਬਾਣੀ ਹੈ । ਉਹ ਗੁਣ ਕੀ ਹੈ ਜੋ ਇਸ ਬਾਣੀ ਵਿਚ ਹੈ ? ਕਿ ਇਹ ਬਾਣੀ ਹਰੀ ਨਾਮ ਵਿਚ ਸਮਾਈ ਬਖ਼ਸ਼ਦੀ ਹੈ । ਜੋ ਨਾਮ ਵਿਚ ਸਮਾਉਂਦਾ ਹੈ ਉਹ ਇਸ ਸਮਾਈ ਦੁਆਰਾ ਨਾਮੀ ਵਿਚ ਜਾ ਅੱਪੜਦਾ ਹੈ ਕਿਉਂਕਿ ਨਾਮ ਤੇ ਨਾਮੀ ਦੀ ਅਭੇਦਤਾ ਹੈ । ਜੈਸਾ ਕਿ ਤੀਸਰੇ ਸਤਿਗੁਰਾਂ ਨੇ ਫੁਰਮਾਇਆ ਹੈ:—

ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ।।

[ਮਾਰੂ ਮਹਲਾ ੩, ਸੋਲਹਾ ੨੨-੩]

**ਨਿਰੁਕ੍ਤ**—ਪ੍ਰਾਨ ਜੀਵਾਇਆ—ਜੋ ਪ੍ਰਾਣਾਂ ਨੂੰ ਜਿਵਾਉਣੇ ਵਾਲਾ ਹੈ ।

ਲਾਲੇ— [ਫਾ:, ਲਾਲਹ] ਦਾਸ ।

ਗੋਲੇ—[ਅ:, ਗ਼ੁਲਾਮ ਤੋਂ ਗੋਲਾ] ਮੁੱਲ ਲੀਤਾ ਦਾਸ ।

ਬਿਰਹੁ—ਵਿਛੋੜਾ, ਵਿਛੋੜੇ ਵਿਚ ਦੀ ਖਿੱਚ । ਪਿਆਰ ।

ਪ੍ਰਾਨ ਸਖਾ—ਪ੍ਰਾਣਾਂ ਦੇ ਮਿਤ੍ਰ । ਜਿੰਦ ਦੇ ਪਿਆਰੇ ।

ਨਿਰਬਾਣੀ— [ਸੰ: ਨਿਰਵਾਣ:] ਸਭ ਕਸਰਾਂ ਤੋਂ ਰਹਿਤ । ਨਿਰਲੇਪ । ਵਿਰਕਤ । ਸ਼ੁੱਧ । (ਅ) ਨਿਰਬਾਣ ਵਾਲਾ । ਨਿਰਬਾਣ=ਮੁਕਤੀ (ਦਾ ਦਾਤਾ)।

ਨਿਰਬਾਣ ਪਦੁ—ਸਭ ਕਸਰਾਂ ਤੋਂ ਉਪਰ ਸ਼ੁੱਧ ਦਸ਼ਾ । ਮੁਕਤੀ ਦੀ ਪਦਵੀ ।

ਗੁਣਬਾਣੀ—ਗੁਣਾਂ ਵਾਲੀ ਬਾਣੀ । ਜਿਸ ਦਾ ਗੁਣ ਸਤਰ ਦੇ ਵਿਚ ਹੀ ਦੱਸਿਆ ਹੈ:— 'ਹਰੀ ਨਾਮ ਵਿਚ ਸਮਾਈ ਕਰਾ ਦੇਣੀ' ।

## [ਗੂਜਰੀ ਮਹਲਾ ੪, ਚਉਪਦਾ ੬-੧੫]

| ਮੂਲ | ਅਰਥ |
|---|---|
| ਗੂਜਰੀ ਮਹਲਾ ੪ ॥ ਜਿਨ ਸਤਿਗੁਰੁ ਪੁਰਖੁ ਜਿਨਿ ਹਰਿ ਪ੍ਰਭੁ ਪਾਇਆ ਮੋ ਕਉ ਕਰਿ ਉਪਦੇਸੁ ਹਰਿ ਮੀਠ ਲਗਾਵੈ ॥ ਮਨੁ ਤਨੁ ਸੀਤਲੁ ਸਭ ਹਰਿਆ ਹੋਆ ਵਡਭਾਗੀ ਹਰਿ ਨਾਮੁ ਧਿਆਵੈ ॥ ੧ ॥ | ਜਿਸ ਨੇ ਸਤਿਗੁਰੂ ਪੁਰਖ (ਪਾ ਲਿਆ ਹੈ ਅਤੇ) ਜਿਸ ਨੇ (ਸਤਿਗੁਰ ਪੁਰਖ ਦੁਆਰਾ) ਹਰੀ ਪ੍ਰਭੂ ਨੂੰ ਪਾ ਲਿਆ ਹੈ (ਉਹ) ਮੈਨੂੰ ਉਪਦੇਸ਼ ਕਰ ਕੇ ਹਰੀ ਮਿੱਠਾ ਲੁਆ ਦੇਵੇ (ਭਾਵ ਹਰੀ ਦਾ ਪਿਆਰ ਮੇਰੇ ਅੰਦਰ ਪਾ ਦੇਵੇ)। (ਫਿਰ ਜਾਣੋ ਕਿ ਮੇਰਾ) ਮਨ ਤਨ ਸਾਰਾ ਠੰਢਾ ਠਾਰ ਤੇ ਹਰਿਆ ਹੋ ਗਿਆ ਹੈ, (ਤੇ ਮੇਰਾ ਮਨ ਤਨ) ਹਰੀ ਦਾ ਨਾਮ ਧਿਆ ਰਿਹਾ ਵਡੇ ਭਾਗਾਂ ਵਾਲਾ ਹੋ ਗਿਆ ॥ ੧ ॥ |
| ਭਾਈ ਰੇ ਮੋਕਉ ਕੋਈ ਆਇ ਮਿਲੈ ਹਰਿ ਨਾਮੁ ਦ੍ਰਿੜਾਵੈ ॥ ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ ॥ ੧ ॥ ਰਹਾਉ ॥ | ਹੇ ਭਾਈ ! ਮੈਨੂੰ ਕੋਈ ਆਇ ਮਿਲੇ ਜੋ ਹਰੀ ਨਾਮ ਦ੍ਰਿੜ ਕਰਾ ਦੇਵੇ। ਹੇ ਮੇਰੇ ਪ੍ਰੀਤਮ ! (ਮੈਂ ਉਸ ਨੂੰ) ਪ੍ਰਾਣ ਤੇ ਮਨ ਤਨ ਸਭੋ ਕੁਛ ਹੀ ਦੇ ਦੇਵਾਂ ਜੋ ਮੈਨੂੰ (ਤੈਂ) ਮੇਰੇ ਹਰੀ ਪ੍ਰਭੂ ਦੀ ਹਰਿ ਕਥਾ ਸੁਣਾਵੈ ॥ ੧ ॥ ਰਹਾਉ ॥ |
| ਧੀਰਜੁ ਧਰਮੁ ਗੁਰਮਤਿ ਹਰਿ ਪਾਇਆ ਨਿਤ ਹਰਿ ਨਾਮੈ ਹਰਿ ਸਿਉ ਚਿਤੁ ਲਾਵੈ ॥ ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥ ੨ ॥ | [ਅਪਣੇ ਦੁਆਰਾ ਉਪਦੇਸ਼ ਦੇਕੇ ਹੁਣ ਸਿੱਧਾ ਅੰਨਯ ਪੁਰਖ ਦੁਆਰਾ ਉਪਦੇਸ਼ ਕਰਦੇ ਹਨ] (ਜੋ) ਨਿੱਤ ਹਰੀ ਨਾਮ ਦੁਆਰਾ ਹਰੀ ਨਾਲ ਚਿਤ ਲਾਉਂਦਾ ਹੈ (ਉਸ ਨੇ ਸਮਝ ਲਓ ਕਿ) ਗੁਰੂ ਮਤਿ ਦੁਆਰਾ ਧੀਰਜ (ਤਸੱਲੀ) ਧਰਮ ਤੇ ਹਰੀ ਪਾ ਲਿਆ ਹੈ। (ਤੇ) ਜੇ (ਕੋਈ) ਸਤਿਗੁਰੂ ਦੀ ਬਾਣੀ ਜੋ ਅੰਮ੍ਰਿਤ ਭਰੇ ਬਚਨਾਂ (ਵਾਲੀ ਹੈ) ਬੋਲਦਾ (=ਉਚਾਰਦਾ ਯਾ ਗਾਉਂਦਾ ਹੈ) ਉਹ (ਆਪਣੇ) ਮੂੰਹ ਵਿਚ ਅੰਮ੍ਰਿਤ ਪਾਉਂਦਾ ਹੈ (ਭਾਵ ਉਸ ਨੂੰ ਅੰਮ੍ਰਿਤ ਰਸ ਪ੍ਰਾਪਤ ਹੋਵੇਗਾ ॥ ੨ ॥ |
| ਨਿਰਮਲੁ ਨਾਮੁ ਜਿਤੁ ਮੈਲੁ ਨ ਲਾਗੈ ਗੁਰਮਤਿ ਨਾਮੁ ਜਪੈ ਲਿਵ ਲਾਵੈ ॥ ਨਾਮੁ ਪਦਾਰਥੁ ਜਿਨ ਨਰ ਨਹੀ ਪਾਇਆ ਸੇ ਭਾਗਹੀਣ ਮੁਏ ਮਰਿ ਜਾਵੈ ॥ ੩ ॥ | (ਹਰੀ ਦਾ) ਨਾਮ ਨਿਰਮਲ ਹੈ ਜਿਸ ਨਾਲ ਮੈਲ ਲਗਦੀ (ਹੀ) ਨਹੀਂ, (ਸੋ ਚਾਹੀਦਾ ਹੈ ਕਿ) ਨਾਮ ਨੂੰ ਗੁਰੂ ਮਤਿ ਦੁਆਰਾ ਜਪੇ (ਤੇ ਜਪਦਿਆਂ ਜਪਦਿਆਂ) ਲਿਵ ਲਾ ਲਵੇ। [ਹੁਣ ਨਾਮ ਹੀਣ ਦੀ ਦਸ਼ਾ ਦੱਸਦੇ ਹਨ:] ਨਾਮ ਪਦਾਰਥ ਜਿਨ੍ਹਾਂ ਪੁਰਖਾਂ ਨੇ ਨਹੀਂ ਪਾਇਆ ਓਹ ਭਾਗਾਂ ਦੇ ਹੀਣੇ ਹਨ (ਓਹ) ਮਰਦੇ, (ਜੰਮਦੇ) ਮਰਦੇ ਰਹਿਣਗੇ ॥ ੩ ॥ |
| ਆਨਦ ਮੂਲੁ ਜਗਜੀਵਨ ਦਾਤਾ ਸਭ ਜਨ ਕਉ ਅਨਦੁ ਕਰਹੁ ਹਰਿ ਧਿਆਵੈ ॥ ਤੂੰ ਦਾਤਾ ਜੀਅ ਸਭਿ ਤੇਰੇ ਜਨ ਨਾਨਕ ਗੁਰਮੁਖਿ ਬਖਸਿ ਮਿਲਾਵੈ ॥ ੪ ॥ ੬ ॥ | [ਹਰੀ ਦੇ ਦਾਸਾਂ ਲਈ ਅਰਦਾਸ:] (ਜੋ ਜਨ) ਹਰੀ ਨੂੰ ਧਿਆਉਂਦੇ ਹਨ (ਉਨ੍ਹਾਂ ਸਭਨਾਂ ਜਨਾਂ ਨੂੰ, ਹੇ ਜਗਤ ਦਾ ਜੀਵਨ। (ਹੇ ਜਗਤ ਦਾ) ਦਾਤਾ! (ਹਰੀ ਜੀਓ!) (ਤੂੰ ਜੋ) ਆਨੰਦ ਦਾ ਮੂਲ ਹੈਂ ਆਨੰਦ ਕਰ ਦਿਓ। [ਸਾਰੇ ਜੀਆਂ ਲਈ ਅਰਦਾਸ] (ਹੇ ਹਰੀ!) ਤੂੰ ਦਾਤਾ ਹੈਂ, ਜੀਵ ਸਭ ਤੇਰੇ ਹਨ, ਗੁਰੂ ਦੁਆਰਾ (ਸਭਨਾਂ ਨੂੰ ) ਬਖ਼ਸ਼ ਕੇ (ਆਪਣੇ ਨਾਲ) ਮਿਲਾ ਲਏਂ (ਤਾਂ ਮਿਹਰ ਹੀ ਮਿਹਰ ਹੈ) ਹੇ ਨਾਨਕ ਦਾਸ ! (ਭਾਵ ਕਹਿੰਦੇ ਹਨ ਦਾਸ ਨਾਨਕ ਜੀ) ॥ ੪ ॥ ੬ ॥ |

**ਵਯਾਖਯਾ**— ਰਹਾਉ ਦੇ ਅੰਤ ਤਕ ਅਪਣੇ ਦੁਆਰਾ ਹਰੀ ਨਾਮ ਦਾ ਉਪਦੇਸ਼ ਦਿਤਾ ਹੈ* । ਹਰੀ ਨਾਮ ਦੇ ਸਿਮਰਣ ਦੀ ਦ੍ਰਿੜਤਾ ਵਾਲੀ ਅਵਸਥਾ ਜਣਾਈ ਹੈ ।

ਅੰਕ ੨-੩ ਵਿਚ ਅੰਨਯ ਪੁਰਖ ਦੁਆਰਾ ਉਪਦੇਸ਼ ਦਿਤਾ ਹੈ ਤੇ ਹਰੀ ਨਾਮ ਦੇ ਲਾਭ ਦੱਸੇ ਹਨ । ਅੰਤਲੀ ਤੁਕ ਵਿਚ ਨਾਮ ਤੋਂ ਬੇ-ਮੁਖ ਰਹਿਣ ਦੇ ਮਾੜੇ ਨਤੀਜੇ ਦਾ ਪਤਾ ਦਿਤਾ ਹੈ ।

ਅੰਕ ੪ ਵਿਚ ਦੋ ਅਰਦਾਸਾਂ ਹਨ: ਇਕ ਹਰੀ ਜਨਾਂ ਦੀ ਕਲਯਾਣ ਵਾਸਤੇ, ਤੇ ਦੂਜੀ 'ਸਭ ਜਨਾਂ' ਦੀ ਕਲਯਾਣ ਵਾਸਤੇ ਹੈ ਆਪ ਦਾ ਹਿਰਦਾ ਜਗਤ ਦੀ ਕਲਯਾਣ ਦੇ ਪ੍ਰੇਮ ਵਿਚ ਕਿਸ ਤਰ੍ਹਾਂ ਦ੍ਰਵਦਾ ਹੈ ਤੇ ਕੀਕੂੰ ਅਰਦਾਸੇ ਸੋਧਦੇ ਹਨ ।

ਅੰਕ ਚਾਰ ਦੀ ਪਹਿਲੀ ਸਤਰ ਵਿਚ ਪਦ ਹੈ 'ਸਭ ਜਨ' ਇਸ ਦਾ ਮਤਲਬ ਹੈ ਸਾਰੇ ਹਰੀ ਦੇ ਜਨ ਜੋ ਨਾਮ ਜਪਦੇ ਦ੍ਰਿੜਾਉਂਦੇ ਲਗੇ ਹੋਏ ਹਨ ਉਹਨਾਂ ਨੂੰ ਹੁਣ ਸਦਾ ਆਨੰਦ ਰਹਿਣੇ ਦਾ ਦਰਜਾ ਬਖਸ਼ੇ । ਪਦ 'ਹਰਿ ਧਿਆਵੈਂ' 'ਜਨ' ਦਾ ਵਿਸ਼ਲੇਸ਼ਣ ਹੈ । 'ਜੀਅ ਸਭਿ ਤੇਰੇ' ਦੀ ਮੁਰਾਦ ਹੈ ਸਾਰੇ ਜੀਵ ਜੋ 'ਧਿਆਵੈਂ' ਵਿਚ ਨਹੀਂ ਆਏ, ਉਹਨਾਂ ਤੇ ਮੇਹਰ ਕਰ । ਉਹਨਾਂ ਤੇ ਮੇਹਰ ਦਾ ਰੂਪ ਕੀ ਹੈ ਉਹਨਾ ਦੇ ਪਾਪ ਬਖਸ਼ ਦੇਹ ਜੋ ਗੁਰੂ ਮਿਲਣ ਦੇ ਪ੍ਰਤਿਬੰਧਕ ਹਨ । ਫੇਰ ਉਹਨਾਂ ਨੂੰ ਗੁਰੂ ਮੇਲ ਤੇ ਗੁਰੂ ਦੁਆਰਾ ਮਿਲਾ ਲੈ ।

**ਨਿਰੁਕ੍ਤ**—ਮਨ ਹਰਿਆ—ਮਨ ਦਾ ਸਰਸਬਜ਼ ਪ੍ਰਫੁੱਲਤ ਹੋਣਾ, ਖਿੜ ਪੈਣਾ ।

ਦ੍ਰਿੜਾਵੈ—ਪੱਕਾ ਕਰਾਵੇ । ਜਦੋਂ ਨਾਮ ਵਿੱਸਰਦਾ ਨਹੀਂ, ਉਸ ਅਵਸਥਾ ਨੂੰ ਨਾਮ ਦਾ ਦ੍ਰਿੜ ਹੋਣਾ ਕਹੀਦਾ ਹੈ ।

ਲਿਵ ਲਾਵੈ—ਦ੍ਰਿੜ ਹੋਣ ਤੋਂ ਮਗਰੋਂ ਨਾਮ ਤੇ ਨਾਮੀ ਦੀ ਲਿਵ ਲਗਦੀ ਹੈ ।

ਅਨੰਦੁ—ਅਨੰਦ, ਸੁਖ । ਆਤਮ-ਸੁਖ ਤੋਂ ਮੁਰਾਦ ਹੈ ।

## ੧ੴ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੪ ਘਰੁ ੩ ॥

**ਪ੍ਰਾਕ੍ਕਥਨ**—ਪ੍ਰਭੂ ਪਰਾਯਣ ਹੋ ਗਿਆਂ ਪ੍ਰਭੂ ਆਪ ਭਗਤਾਂ ਦੇ ਅੰਦਰ ਕਰਤਾ ਹੋਕੇ ਵਰਤਦਾ ਹੈ । ਇਸ ਪਰਾਯਣਤਾ ਲਈ ਗ੍ਰਿਹਸਤ ਰੁਕਾਵਟ ਨਹੀਂ । ਸਭ ਕੁਛ ਜੁ ਉਸ ਦਾ ਹੋਇਆ ।

| ਮੂਲ | ਅਰਥ |
|---|---|
| ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ।। ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ।। ੧ ।। | ਮਾਤਾ ਪਿਤਾ ਪੁਤ੍ਰ (ਆਦਿ) ਸਾਰੇ (ਸਾਕ) ਹਰੀ ਦੇ ਰਚੇ ਹੋਏ ਹਨ, ਸਾਰਿਆਂ ਦੇ (ਆਪੋ ਵਿਚ ਦੇ) ਸਨਬੰਧ (ਉਸੇ) ਹਰੀ ਨੇ ਕਰਾ ਦਿਤੇ ਹਨ ।। ੧ ।। |

* 'ਮੈਨੂੰ ਹਰੀ ਨਾਮ ਮਿਲੈ' ਇਹ ਅਪਣੇ ਦੁਆਰਾ ਦੂਏ ਨੂੰ ਉਪਦੇਸ਼ ਹੈ, ਕਿ ਤੁਸੀਂ ਨਾਮ ਜਪੋ । 'ਤੁਸੀਂ ਨਾਮ ਜਪੋ' ਇਹ ਮਖਾਤਬ ਕਰਕੇ ਉਪਦੇਸ਼ ਹੈ 'ਮੱਧਮ' ਪੁਰਖ ਨੂੰ ਜੋ ਸਾਹਮਣੇ ਬੈਠਾ ਹੈ । 'ਜੋ ਕੋਈ ਨਾਮ ਜਪੇ' ਇਹ ਅੰਨਯ ਪੁਰਖ ਦੁਆਰਾ ਉਪਦੇਸ਼ ਹੈ, ਭਾਵ ਸਾਰੇ ਜਪੋ ।

| | |
|---|---|
| ਹਮਰਾ ਜੋਰੁ ਸਭੁ ਰਹਿਓ ਮੇਰੇ ਬੀਰ ।। ਹਰਿ ਕਾ ਤਨੁ ਮਨੁ ਸਭੁ ਹਰਿ ਕੈ ਵਸਿ ਹੈ ਸਰੀਰ ।। ੧ ।। ਰਹਾਉ ।। | ਹੇ ਮੇਰੇ ਭਾਈ! ਸਾਡਾ (ਆਪਣਾ) ਜ਼ੋਰ ਸਾਰਾ ਰਹਿ ਚੁਕਾ ਹੈ. (ਆਪਣਾ ਹਉਂ ਵਾਲਾ ਤਾਣ ਰਹਿ ਚੁਕਣ ਤੇ ਹੁਣ ਕੀਹ ਦਿਸਦਾ ਹੈ ਕਿ) ਸਾਰਾ ਤਨ ਮਨ ਹਰੀ ਦਾ ਹੈ (ਤੇ ਸਾਰਾ) ਸਰੀਰ (ਹੀ) ਹਰੀ ਦੇ ਵੱਸ ਵਿਚ ਹੈ ।। ੧ ।। ਰਹਾਉ ।। |
| ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ।। ਵਿਚੇ ਗ੍ਰਿਸਤ ਉਦਾਸ ਰਹਾਈ ।। ੨ ।। | (ਹਾਂ, ਹੁਣ ਦਿੱਸਦਾ ਹੈ ਕਿ) ਭਗਤ ਜਨਾਂ (ਵਿਚ ਜੋ ਪ੍ਰਭੂ ਮਿਲਣ ਦੀ) ਸ਼ਰਧਾ ਹੈ (ਉਨ੍ਹਾਂ) ਨੂੰ (ਉਹ ਬੀ) ਹਰੀ ਨੇ ਆਪੂੰ ਲਾਈ ਹੈ (ਇਸ ਹਰੀ ਸ਼ਰਧਾ ਦੇ ਕਾਰਣ ਓਹ) ਗ੍ਰਿਹਸਤ ਦੇ ਵਿਚ ਹੀ ਉਦਾਸ ਰਹਿੰਦੇ ਹਨ ।। ੨ ।। |
| ਜਬ ਅੰਤਰਿ ਪ੍ਰੀਤਿ ਹਰਿ ਸਿਉ ਬਨਿ ਆਈ ।। ਤਬ ਜੋ ਕਿਛੁ ਕਰੇ ਸੁ ਮੇਰੇ ਹਰਿ ਪ੍ਰਭ ਭਾਈ ।। ੩ ।। | (ਐਉਂ) ਜਦ ਅੰਦਰ ਹਰੀ ਨਾਲ ਪ੍ਰੀਤ ਬਣ ਆਉਂਦੀ ਹੈ ਤਦ (ਭਗਤ ਜਨਾਂ ਨੂੰ) ਜੋ ਕੁਛ (ਕਿ ਹਰੀ) ਕਰੇ ਉਹ ਮੇਰੇ ਹਰੀ ਪ੍ਰਭੂ ਦੀ ਭਾਈ ਹੋਈ (ਸਹੀ ਹੁੰਦੀ ਹੈ. ਭਾਵ ਉਹ ਹਰੀ ਦੀ ਕੀਤੀ ਹਰ ਗੱਲ ਨੂੰ ਸਮਝਦੇ ਹਨ ਕਿ ਉਸ ਨੂੰ ਚੰਗੀ ਲਗੀ ਹੈ ਤਾਂ ਸਾਨੂੰ ਵਾਪਰੀ ਹੈ )।। ੩ ।। |
| ਜਿਤੁ ਕਾਰੈ ਕੰਮਿ ਹਮ ਹਰਿ ਲਾਏ ।। ਸੋ ਹਮ ਕਰਹ ਜੁ ਆਪਿ ਕਰਾਏ ।। ੪ ।। | (ਓਹ ਇਹ ਬੀ ਸਮਝਦੇ ਹਨ ਕਿ) ਜਿਸ ਕਾਰ ਕੰਮ ਵਿਚ ਅਸੀਂ ਹਰੀ ਨੇ ਲਾਏ ਹਾਂ. ਅਸੀਂ ਓਹੋ ਕੁਛ ਕਰ ਰਹੇ ਹਾਂ ਜੋ (ਉਹ) ਆਪ ਕਰਾਉਂਦਾ ਪਿਆ ਹੈ ।। ੪ ।। |
| ਜਿਨ ਕੀ ਭਗਤਿ ਮੇਰੇ ਪ੍ਰਭ ਭਾਈ ।। ਤੇ ਜਨ ਨਾਨਕ ਰਾਮ ਨਾਮ ਲਿਵ ਲਾਈ ।।੫।।੧।। ੭।।੧੬।। | (ਐਉਂ) ਜਿਨ੍ਹਾਂ ਦੀ ਭਗਤੀ ਮੇਰੇ ਪ੍ਰਭੂ ਨੂੰ ਭਾ ਜਾਂਦੀ ਹੈ ਓਹ (ਹਰੀ ਦੇ) ਜਨ ਰਾਮ ਨਾਮ ਦੀ ਲਿਵ ਲਾਈ (ਰਹਿੰਦੇ ਹਨ ! ਭਾਵ ਉਨ੍ਹਾਂ ਦੀ ਲਿਵ ਲੱਗੀ ਰਹਿੰਦੀ ਹੈ) ਹੇ ਨਾਨਕ !।। ੫ ।। ੧ ।। ੨ ।। ੧੬ ।। |

**ਵਯਾਖਯਾ—** ਭਗਤ ਜਨ ਈਸ਼੍ਵਰ ਪਰਾਯਣ ਹੋ ਜਾਂਦੇ ਹਨ. ਓਹ ਅਪਣੇ ਮਨ ਵਿਚੋਂ ਮੈਂ ਮੇਰੀ ਚੁਕਾ ਦੇਂਦੇ ਹਨ. ਹਰ ਵਾਪਰੀ ਗਲ ਦਾ ਕਰਤਾ ਉਸ ਨੂੰ ਲਖ ਲੈਂਦੇ ਹਨ. ਤਦ ਉਹ ਹਰ ਆਪਣੀ ਕੀਤੀ ਕ੍ਰਿਯਾ ਨੂੰ ਬੀ ਉਸ ਦੀ ਕੀਤੀ ਸਮਝਦੇ ਹਨ. 'ਸੋ ਹਮ ਕਰਹੁ ਜੁ ਆਪਿ ਕਰਾਏ' । ਭਗਤ ਕਉਣ ਹਨ? ਜਿਨ੍ਹਾਂ ਦੇ ਅੰਦਰ ਪ੍ਰੀਤ ਲਗ ਰਹੀ ਹੈ. ਜਿਨ੍ਹਾਂ ਦੀ ਹਰੀ ਨਾਲ ਲਿਵ ਲਗ ਰਹੀ ਹੈ. ਜੋ ਅਪਣੇ ਪ੍ਰੇਮ ਨੂੰ ਬੀ ਉਸ ਦੀ ਦਾਤ ਸਮਝਦੇ ਹਨ, ਜੋ ਗ੍ਰਿਹਸਤ ਵਿਚ ਵੱਸਦੇ ਗ੍ਰਿਹਸਤ ਵਿਚ ਖਚਿਤ ਨਹੀਂ ਹੁੰਦੇ । ਸਾਰੇ ਸਾਕਾਂ ਸਨਬੰਧਾਂ ਨੂੰ ਹਰੀ ਦੇ ਬਣਾਏ ਸਮਝਦੇ ਹਨ. ਤਦ ਉਹਨਾਂ ਦੇ ਅੰਦਰ ਉਹਨਾਂ ਦਾ ਮੋਹ ਨਹੀਂ ਵਾਪਰਦਾ ਪਰ ਹਰੀ ਦੇ ਕਰਤ੍ਰ ਦਾ ਗਯਾਨ ਤੇ ਪ੍ਰੇਮ । ਐਉਂ ਜਦ ਭਗਤ ਉੱਕਾ ਹੀ ਈਸ਼੍ਵਰ ਪਰਾਯਣ ਹੋ ਜਾਂਦਾ ਹੈ ਤਦ ਉਸ ਦਾ ਅਪਣਾ ਜ਼ੋਰ, ਅਰਥਾਤ ਹਉਮੈਂ ਦਾ ਤਾਣ, ਨਹੀਂ ਰਹਿੰਦਾ । ਅਰਥਾਤ ਉਹ ਹਉਮੈਂ ਸਾਰੀ ਸਾਈਂ ਅਰਪਣ ਕਰ ਚੁਕੇ ਹੁੰਦੇ ਹਨ । ਹਉਂ ਤੋਂ ਖਾਲੀ ਹੋਏ ਮਨ ਵਿਚ ਵਾਹਿਗੁਰੂ ਆਪ ਆ ਜਾਂਦਾ ਹੈ. ਸੋ ਉਹਨਾਂ ਦੇ ਅੰਦਰ ਕਰਤਾ ਆਪ ਕਰਤਾਰ ਹੋ ਜਾਂਦਾ ਹੈ ! ਇਸ ਯਥਾਰਥ ਤੇ ਸਚਮੁਚ ਪ੍ਰਾਪਤ ਹੋਏ ਹਾਲ ਵਿਚ ਭਗਤ ਵਿਚਰਦੇ ਹਨ ਤੇ ਆਪ ਨੂੰ ਕਰਤਾ ਹੋਕੇ ਨਹੀਂ ਜਣਾਉਂਦੇ. ਉਸੇ ਨੂੰ ਕਰਤਾ ਵੇਖਦੇ ਹਨ ਜੋ ਉਹਨਾਂ ਦੇ ਅੰਦਰ ਹਉਮੈਂ ਵਾਲੀ ਥਾਂ ਮੱਲਕੇ ਕਰਤਾ ਹੋਕੇ ਬਿਰਾਜ ਰਿਹਾ ਹੁੰਦਾ ਹੈ । ਜੋ ਲੋਕ ਇਸ ਅਵਸਥਾ ਦੀ ਪ੍ਰਾਪਤੀ ਬਿਨਾ. ਗੁਪਤ ਕਿ ਪ੍ਰਗਟ ਹਉਮੈਂ ਦੀ ਅਗੁਵਾਈ ਵਿਚ ਕੰਮ ਕਰਦੇ ਹੋਏ ਅਪਣੀ ਕਰਨੀ ਕਰਤੂਤ ਨੂੰ ਸਾਈਂ ਦੇ ਮੱਥੇ ਮਲਦੇ ਹਨ ਓਹ ਗੁਰੂ ਜੀ ਦੇ ਇਥੇ ਦੱਸੇ ਆਸ਼ੇ ਅਨੁਸਾਰ ਨਹੀਂ ਚਲ ਰਹੇ ।

'ਜੋ ਕੁਛ ਕਰ ਤੇ ਕਰਾ ਰਿਹਾ ਹੈ ਆਪ ਵਾਹਿਗੁਰੂ ਕਰ ਕਰਾ ਰਿਹਾ ਹੈ' ਇਸ ਗਲ ਦੇ ਕਹਿਣ ਦਾ ਕਿਨ੍ਹਾਂ ਨੂੰ ਹੱਕ ਹੈ, ਗੁਰੂ ਜੀ ਨੇ ਏਥੇ ਨਿਰਣਾ ਕਰ ਦਿੱਤਾ ਹੈ।

**ਨਿਰੁਕ੍ਤ**—ਸਨਬੰਧੁ–ਸਾਕ, ਰਿਸ਼ਤੇ। ਹਮਰਾ ਜੋਰੁ–ਸਾਡਾ ਹਉਮੈ ਵਾਲਾ ਤਾਣ।

ਬੀਰ–ਵੀਰ, ਭਾਈ। ਭਿਰਾਉ। ਸਰਧਾ–ਭਾਵਨੀ। ਪ੍ਰੀਤ।

ਹਰਿ ਪ੍ਰਭ ਭਾਈ—ਹਰੀ ਪ੍ਰਭੂ ਦੀ ਭਾਈ ਹੋਈ। ਭਾਵ ਭਗਤ ਸਮਝਦੇ ਹਨ ਕਿ ਇਹ ਗਲ ਹਰੀ ਦੀ ਭਾਈ ਹੋਈ ਹੈ, ਉਸ ਨੂੰ ਮਨਜ਼ੂਰ ਹੈ ਤਾਂ ਹੋਈ ਹੈ। (ਅ) 'ਪ੍ਰਭੁ' ਨੂੰ ਅੰਕੜ ਨਾ ਹੋਣ ਕਰਕੇ ਇਸਦੇ ਅਰਥ 'ਹਰੀ ਨੂੰ ਭਾਉਂਦੀ ਹੈ' ਨਹੀਂ ਲਗ ਸਕਦੇ।

ਲਿਵ—ਇਕ ਰਸ ਲਗਨ। ਨਾਮ ਦੀ ਅਵਿਰਲ ਚਾਲ। ਨਾਮ ਦੁਆਰਾ ਵਾਹਿਗੁਰੂ ਵਿਚ ਲਗ ਰਹੀ ਚਿਤ ਬ੍ਰਿਤੀ ਦੀ ਅਵਿਰਲਤਾ।

[ਗੂਜਰੀ ਮਹਲਾ ੫, ਚਉਪਦਾ ੧–੧੭]

## ਗੂਜਰੀ ਮਹਲਾ ੫ ਚਉਪਦੇ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥ ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥ ੧ ॥ ਮੇਰੇ ਮਾਧਉ ਜੀ ਸਤ ਸੰਗਤਿ ਮਿਲੇ ਸਿ ਤਰਿਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥ ੧ ॥ ਰਹਾਉ ॥ ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥ ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥ ੨ ॥ ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥ ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥ ੩ ॥ ਸਭ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰਤਲ ਧਰਿਆ ॥ ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥ ੪ ॥ ੧ ॥

ਇਹ ਸ਼ਬਦ ਪਿੱਛੇ ਰਹਿਰਾਸ ਵਿਚ ਮਾਮੂਲੀ ਪਾਠਾਂਤ੍ਰ ਭੇਦ ਨਾਲ ਆ ਚੁਕਾ ਹੈ, ਅਰਥ ਭਾਵ ਵਜਾਖਜਾ ਆਦਿ ਲਈ ਦੇਖੋ ਪਹਿਲੀ ਸੰਥਜਾ ਪੋਥੀ ਦਾ ਪੰਨਾ ੧੯੨।

[ਗੂਜਰੀ ਮਹਲਾ ੫, ਚਉਪਦਾ ੨–੧੮]

## ਗੂਜਰੀ ਮਹਲਾ ੫ ਚਉਪਦੇ ਘਰੁ ੨ ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ**—ਕਰਮ ਕਾਂਡੀ ਕ੍ਰਿਆਵਾਂ ਹਉਂ ਆਸਰੇ ਕਰਨੇ ਕਰਕੇ ਹਉਮੈਂ ਦੀ ਮੈਲ ਨਹੀਂ ਕਟਦੀਆਂ। ਗੁਰੂ ਹਉਂ ਨਵਿਰਤੀ ਦਾ ਮਾਰਗ ਦੱਸਦਾ ਹੈ, ਜਿਸ ਨਾਲ ਕਲਜਾਣ ਹੁੰਦੀ ਹੈ। ਨਹੀਂ ਤਾਂ ਜਨਮ ਬਿਰਥਾ ਜਾਦਾ ਹੈ।

| ਮੂਲ | ਅਰਥ |
|---|---|
| ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ।। ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ।। ੧ ।। | (ਜੋ ਕਰਮ ਕਾਂਡ ਅਨੁਸਾਰ) ਕ੍ਰਿਤ ਕਾਰ ਕਰਦੇ ਹਨ ਤੇ ਛੇ ਕਰਮ (ਕਰਦੇ ਹਨ ਤੇ ਜੋ) ਇਸੇ ਵਿਚ ਰੱਤੇ ਰਹਿੰਦੇ ਹਨ (ਓਹ ਪਰਮਾਰਥੀ ਨਹੀਂ) ਸੰਸਾਰੀ (ਲੋਕ ਹਨ: ਕਿਉਂਕਿ ਉਨ੍ਹਾਂ ਦੇ) ਅੰਦਰ ਮੈਲ (ਜੋ) ਹਉਮੈ (ਦੀ ਹੈ. ਇਨ੍ਹਾਂ ਕਰਮਾਂ ਨਾਲ) ਉਤਰਦੀ ਨਹੀਂ. (ਜੋ) ਗੁਰੂ ਦੇ ਬਿਨਾਂ (ਉਤਰ ਨਹੀਂ ਸਕਦੀ. ਸੋ ਉਹਨਾਂ ਨੇ ਜੀਵਨ ਦੀ) ਖੇਲ ਹਾਰ ਦਿਤੀ (ਸਮਝੋ) ।। ੧ ।। |
| ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ।। ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ।। ੧ ।। ਰਹਾਉ ।। | [ਅਰਦਾਸ] ਹੇ ਮੇਰੇ ਮਾਲਕ ! ਕਿਰਪਾ ਕਰਕੇ (ਇਨ੍ਹਾਂ ਨੂੰ) ਬਚਾ ਲਓ. (ਤੇਰਾ ਸੱਚਾ) ਸੇਵਕ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੁੰਦਾ ਹੈ. ਹੋਰ ਸਾਰੇ ਤਾਂ ਵਿਹਾਰੀ ਹੁੰਦੀ ਹਨ (ਜੋ ਪਰਮਾਰਥ ਦੇ ਕੰਮਾਂ ਨੂੰ ਬੀ ਸੰਸਾਰਕ ਨਫਿਆਂ ਲਈ ਵਰਤਦੇ ਹਨ) ।। ੧ ।। ਰਹਾਉ ।। |
| ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ।। ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ ।। ੨ ।। | ਸਾਸਤ੍ਰ ਵੇਦ ਸਿੰਮ੍ਰਿਤੀਆਂ (ਅਸਾਂ) ਸਾਰੇ ਸੋਧ ਵੇਖੇ ਹਨ. ਸਾਰੇ ਇਕੋ ਗੱਲ ਪੁਕਾਰ ਕੇ ਕਹਿ ਰਹੇ ਹਨ:—'ਗੁਰੂ ਤੋਂ ਬਿਨਾਂ ਮੁਕਤੀ ਕੋਈ ਨਹੀਂ ਪਾ ਸਕਦਾ'(ਇਹ ਗੱਲ ਹੇ ਲੋਕੋ ! ਤੁਸੀ ਆਪਣੇ) ਮਨ ਵਿਚ ਬੀ ਵਿਚਾਰ ਕੇ ਦੇਖ ਲਓ (ਕਿ ਇਹ ਗੱਲ ਠੀਕ ਹੈ) ।। ੨ ।। |
| ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ ।। ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ ।। ੩ ।। | (ਜੋ ਲੋਕ) ਅਠਾਹਠ (ਤੀਰਥਾਂ) ਦੇ ਇਸ਼ਨਾਨ ਮਜਨ ਕਰਦੇ ਸਾਰੀ ਧਰਤੀ ਫਿਰ ਆਏ ਤੇ ਅਨੇਕ ਤਰ੍ਹਾਂ ਦੀ ਹੋਰ ਸੁੱਚਮ ਬੀ ਦਿਨੇ ਰਾਤ ਧਾਰਨ ਕਰ ਰਹੇ ਹਨ ਸਤਿਗੁਰੂ ਤੋਂ ਬਿਨਾਂ ਹਨੇਰੇ (ਵਿਚ ਹੀ ਹਨ) ।। ੩ ।। |
| ਧਾਵਤ ਧਾਵਤ ਸਭੁ ਜਗੁ ਧਾਇਓ ਅਬ ਆਏ ਹਰਿ ਦੁਆਰੀ ।। ਦੁਰਮਤਿ ਮੇਟਿ ਬੁਧਿ ਪਰਗਾਸੀ ਜਨ ਨਾਨਕ ਗੁਰਮੁਖਿ ਤਾਰੀ ।। ੪ ।। ੧ ।। ੨ ।। | ਦੌੜਦੇ ਭੱਜਦੇ ਸਾਰੇ ਜਗਤ ਭਟਕਦਿਆਂ (ਉਨ੍ਹਾਂ ਵਿਚੋਂ ਜੋ) ਹੁਣ ਹਰੀ ਦੇ ਦੁਆਰੇ ਆ ਗਏ ਹਨ (ਭਾਵ ਜੋ ਗੁਰੂ ਰਾਮਦਾਸ ਦੀ ਸ਼ਰਣ ਆ ਪਏ ਹਨ. ਉਨ੍ਹਾਂ ਦੀ) ਖੋਟੀ ਬੁਧੀ ਮੇਟ ਕੇ (ਆਤਮ ਪਛਾਣ ਵਾਲੀ) ਬੁੱਧੀ ਪ੍ਰਕਾਸ਼ ਪਾ ਗਈ ਹੈ ਤੇ ਗੁਰੂ ਦੁਆਰਾ (ਓਹ) ਤਾਰੇ ਗਏ ਹਨ (ਆਖਦੇ ਹਨ) ਦਾਸ ਨਾਨਕ (ਦੇਵ ਜੀ) ।। ੪ ।। ੧ ।। ੨ ।। |

**ਵਯਾਖਯਾ**—ਅੰਕ ੧ ਕਰਮ ਕਾਂਡੀ ਦੇ ਕਰਮ. ਯਗ. ਹੋਮ. ਤੀਰਥ. ਬ੍ਰਿੱਤਿ ਦੇ ਖਟ ਕਰਮ ਹਉਂ ਦੀ ਮੈਲ ਨਹੀਂ ਕਟਦੇ. ਕਿਉਂਕਿ ਹਉਂ ਆਸ਼੍ਰਿਤ ਹੀ ਤਾਂ ਏਹ ਕਰਮ ਹੁੰਦੇ ਹਨ । ਹਉ ਨਵਿਰਤੀ ਗੁਰੂ ਦੱਸਦਾ ਹੈ । ਗੁਰੂ ਬਿਨਾਂ ਜਨਮ ਬਿਰਥਾ ਜਾਂਦਾ ਹੈ ।

ਰਹਾਉ-ਜੋ ਲੋਕ ਪਰਮਾਰਥੀ ਸਮਝ ਕੇ ਐਸੇ ਕਰਮ ਕਰ ਰਹੇ ਹਨ. ਓਹ ਵਿਹਾਰ ਕਰ ਰਹੇ ਹਨ. ਸਾਰੇ ਕਰਮ. ਧਰਮ ਤੇ ਪੁੰਨ ਓਹ ਸੁਰਗਾਂ ਦੇ ਲਾਲਚ. ਅਮੀਰ ਹੋਣ ਦੇ ਲੋਭ. ਤੇ ਅਗਲੇ ਜਨਮਾਂ ਵਿਚ ਪ੍ਰਤਾਪ ਸ਼ੀਲ ਹੋਣ ਦੀ ਤ੍ਰਿਸ਼ਨਾ ਵਿਚ ਕਰਦੇ ਹਨ. ਇਸ ਕਰਕੇ ਵਿਹਾਰ ਕਰ ਰਹੇ ਹਨ । ਕ੍ਰੋੜਾਂ ਵਿਚੋਂ ਕੋਈ ਨਿਸ਼ਕਾਮ ਸੇਵਕ ਹੁੰਦਾ ਹੈ । ਇਸ ਹਾਲਤ ਪਰ ਤਰਸ ਖਾ ਕੇ ਆਪ ਹੀ ਵਾਹਿਗੁਰੂ ਅਗੇ ਅਰਦਾਸ ਕਰਦੇ ਹਨ ਕਿ ਇਹਨਾਂ ਨੂੰ ਰੱਖ ਲਓ ।

ਅੰਕ ੨ ਵਿਚ ਸੁਣਨ ਵਾਲਿਆਂ ਵਲ ਰੁਖ਼ ਕਰਕੇ ਉਪਦੇਸ਼ ਦੇਂਦੇ ਹਨ ਕਿ ਅਸਾਂ ਵੇਦ ਸ਼ਾਸਤ੍ਰ ਸਿੰਮ੍ਰਤੀਆਂ ਸੋਧਕੇ ਵੇਖੇ ਹਨ, ਇਸ ਗਲ ਤੇ ਸਭ ਦਾ ਇਤਫ਼ਾਕ ਹੈ ਕਿ ਗੁਰੂ ਬਿਨਾਂ ਗਤਿ ਨਹੀਂ। ਹੁਣ ਲੋਕੋ ! ਤੁਸੀਂ ਆਪਣੇ ਮਨਾਂ ਵਿਚ ਬੀ ਵੀਚਾਰ ਕੇ ਵੇਖ ਲਓ ਕਿ ਗੁਰੂ ਬਿਨਾਂ ਕਦੇ ਕਲਯਾਣ ਹੋ ਸਕਦੀ ਹੈ?

ਅੰਕ ੩ ਵਿਚ ਤੀਰਥਾਂ ਤੇ ਫਿਰਨ ਵਾਲੇ ਆਦੀ ਕਰਮ ਕਾਂਡੀਆਂ ਦੀ ਉਗਾਹੀ ਦੇਂਦੇ ਹਨ, ਜਿਨ੍ਹਾਂ ਨੂੰ ਆਪ ਜਾਣਦੇ ਹਨ ਕਿ ਓਹ ਫਿਰ ਫਿਰਕੇ ਭਟਕਦੇ ਆਏ ਤੇ ਪੱਲੇ ਕੁਛ ਨਾ ਪਿਆ ਤੇ ਸੋਚਾਂ ਵਿਚ ਪੈ ਗਏ, ਅਖ਼ੀਰ ਸਮਝੇ ਕਿ ਗੁਰੂ ਬਿਨਾ ਹਨੇਰਾ ਹੀ ਹਨੇਰਾ ਹੈ।

ਅੰਕ ੪ ਇਨ੍ਹਾਂ ਵਿਚੋਂ ਜਿਨ੍ਹਾਂ ਨੇ ਇਹ ਗਲ ਸਮਝੀ ਉਹ ਭਟਕਦੇ ਆਏ ਹਰੀ ਕੇ ਦੁਆਰ ਆ ਢੱਠੇ। ਸਤਿਗੁਰੂ ਜੀ ਦਾ ਇਸ਼ਾਰਾ ਉਹਨਾਂ ਲੋਕਾਂ ਵਲ ਹੈ ਜੋ ਕਰਮ ਕਾਂਡੀ ਕਰਮਾਂ ਤੋਂ ਅਸ਼ਾਂਤਿ ਹੋ ਗੁਰੂ ਰਾਮਦਾਸ ਜੀ ਦੀ ਸ਼ਰਨੀ ਆ ਪਏ। ਅਗਲੀ ਤੁਕ ਵਿਚ ਸਪਸ਼ਟ ਦੱਸ ਰਹੇ ਹਨ ਕਿ ਹਰੀ ਨੇ ਉਹਨਾਂ ਨੂੰ ਗੁਰੂ ਦੁਆਰਾ ਤਾਰ ਲਿਆ, ਜਿਨ੍ਹਾਂ ਦੀ ਮਤ ਗੁਰੂ ਦੇ ਸੰਗ ਨਾਲ ਆਤਮ ਤਤ ਨੂੰ ਸਮਝਣ ਵਾਲੀ ਪੈਦਾ ਹੋ ਗਈ।

**ਨਿਰੁਕ੍ਤ**—ਕਿਰਿਆਚਾਰ-ਕ੍ਰਿਯਾ ਵਾਲਾ ਆਚਰਣ। ਕਰਮ ਕਾਂਡ ਅਨੁਸਾਰ ਕਰਮ ਕਰਨੇ ਦਾ ਕਰਤਤੂ। ਮੁਰਾਦ ਹੈ ਕਰਮ ਕਾਂਡੀ ਜੀਵਨ।

ਖਟੁ ਕਰਮਾ—ਛੇ ਕਰਮ, ਦੇਖੋ ਸੰਥਯਾ ਪੋਥੀ ਪਹਿਲੀ ਦਾ ਪੰਨਾ ੧੯੭।

ਰਾਤੇ-ਰੱਤੇ ਹੋਏ। ਖਚਿਤ ਹੋਏ ਹੋਏ। ਲਗੇ ਹੋਏ।

ਸੰਸਾਰੀ-ਸੰਸਾਰ ਵਿਚ ਲਗੇ ਹੋਏ ਲੋਕ। ਕੋਟਿ ਮਧੇ-ਕ੍ਰੋੜਾਂ ਵਿਚੋਂ।

ਬਿਉਹਾਰੀ-ਵਪਾਰ ਕਰਨ ਵਾਲੇ। ਮਤਲਬੀ। ਸਕਾਮੀ ਲੋਕ। ਜੋ ਉੱਚ ਭਾਵ ਕਲਯਾਣ ਪ੍ਰਾਪਤੀ ਲਈ ਨਹੀਂ ਪਰ ਸੰਸਾਰਕ ਲੋੜਾਂ ਲਈ ਕਰਮ ਕਰਦੇ ਹਨ।

ਸਾਸਤ ਬੇਦ ਸਿਮ੍ਰਿਤਿ-ਦੇਖੋ ਪੰਨਾ ੬੩੨, ੧੬੭੦।

ਅਠਸਠਿ—'੬੮ ਤੀਰਥ' ਮੁਰਾਦ ਹੈ। 'ਮਜਨ ਇਸਨਾਨਾ' ਤੋਂ ਪੁਰਬਾਂ ਆਦਿ ਤੇ ਨ੍ਹਾਉਣਾ ਹੈ। ਦੋ ਪਦ ਤਾਕੀਦ ਲਈ ਹਨ। (੨) ਮਜਨ-ਆਮ ਇਸ਼ਨਾਨ। ਇਸਨਾਨ=ਪੁਰਬਾਂ ਦੇ ਇਸ਼ਨਾਨ।

ਸੋਚ-ਸ਼ੌਚ=ਸੁੱਚਮ (ਅ) ਫਿਕਰ ਅਰਥ ਬੀ ਕਰਦੇ ਹਨ ਸੋਚਣਾ ਤੋਂ।

ਧਾਵਤ-ਦੌੜਦੇ, ਭਜਦੇ, ਭਟਕਦੇ। ਦੁਰਮਤਿ-ਖੋਟੀ ਬੁੱਧੀ।

## [ਗੂਜਰੀ ਮਹਲਾ ੫, ਚਉਪਦਾ ੩-੧੯]

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ।।**<br>ਹਰਿ ਧਨੁ ਜਾਪ ਹਰਿ ਧਨੁ ਤਾਪ ਹਰਿ ਧਨੁ ਭੋਜਨੁ ਭਾਇਆ।। ਨਿਮਖ ਨ ਬਿਸਰਉ ਮਨ ਤੇ ਹਰਿ ਹਰਿ ਸਾਧ-ਸੰਗਤਿ ਮਹਿ ਪਾਇਆ ।। ੧ ।। ਮਾਈ ਖਾਟਿ ਆਇਓ ਘਰਿ ਪੂਤਾ ।। ਹਰਿ ਧਨੁ ਚਲਤੇ ਹਰਿ | [ਰਹਾਉ ਤੋਂ ਅਰਥ ਚਲਿਆ ਹੈ] ਅੰਮੀ ਜੀਓ ! ਪੁਤ੍ਰ ਖੱਟੀ ਖੱਟ ਕੇ ਘਰ ਆਇਆ ਹੈ। [ਪ੍ਰਸ਼ਨ: ਕੀ ਖੱਟ ਕੇ ਲਿਆਇਆ ਹੈ ? ਉੱਤਰ:] (ਹਰਿ ਧਨ, ਇਹ) ਹਰਿ ਧਨ ਚਲਦਿਆਂ (ਨਾਲ ਰਹਿੰਦਾ ਹੈ, ਇਹ) ਹਰਿ ਧਨ ਬੈਠਿਆਂ (ਨਾਲ ਰਹਿੰਦਾ ਹੈ, ਹਾਂ, ਇਹ) ਹਰਿ ਧਨ ਜਾਗਦਿਆਂ ਕਿ ਸੁੱਤਿਆਂ (ਸਾਥ ਨਹੀਂ ਛੋੜਦਾ) ।। ੧ ।। ਰਹਾਉ ।।<br>ਇਸੇ ਹਰਿ ਧਨ ਦਾ ਜਾਪ ਹੈ, (ਇਹ) ਹਰੀ ਧਨ (ਹੁਣ) ਮੇਰੀ ਤਪੱਸਯਾ ਹੈ, (ਇਹ) ਹਰਿ ਧਨ ਹੀ (ਮਨ) ਭਾਉਂਦਾ ਭੋਜਨ |

ਧਨੁ ਬੈਸੇ ਹਰਿ ਧਨੁ ਜਾਗਤ ਸੂਤਾ ।। ੧ ।। ਰਹਾਉ ।।

ਹੈ ! [ਪ੍ਰਸ਼ਨ:— ਇਸ ਦਾ ਰੂਪ ਕੀ ਹੈ ? ਤੇ ਕਿਥੋਂ ਲੱਭ ਪਿਆ ਹੈ ? ਉੱਤਰ:] ਹਰਿ ਹਰਿ ਨੂੰ (ਮੈਂ) ਮਨ ਤੋਂ ਪਲ ਭਰ ਨਹੀਂ ਵਿਸਾਰਦਾ (ਸੋ ਸਦਾ ਯਾਦ ਰਹਿਣਾ ਇਸ ਦਾ ਰੂਪ ਹੈ ਤੇ) ਸਾਧ ਸੰਗਤਿ ਵਿਚੋਂ (ਇਹ ਧਨ) ਮਿਲਿਆ ਹੈ ।। ੧ ।।

ਹਰਿ ਧਨੁ ਇਸਨਾਨੁ ਹਰਿ ਧਨੁ ਗਿਆਨੁ ਹਰਿ ਸੰਗਿ ਲਾਇ ਧਿਆਨਾ ।। ਹਰਿ ਧਨੁ ਤੁਲਹਾ ਹਰਿ ਧਨੁ ਬੇੜੀ ਹਰਿ ਹਰਿ ਤਾਰਿ ਪਰਾਨਾ ।। ੨ ।।

(ਤੀਰਥਾਂ ਦੇ) ਇਸ਼ਨਾਨ (ਇਹੋ) ਹਰਿ ਧਨ ਹੈ, (ਇਹੋ) ਹਰਿ ਧਨ (ਮੇਰਾ) ਗਿਆਨ ਹੈ, (ਜਿਸ ਕਰਕੇ ਮੈਂ) ਹਰੀ ਨਾਲ ਧਿਆਨ ਲਾਈ (ਰਹਿੰਦਾ) ਹਾਂ । (ਸੰਸਾ ਸਾਗਰ ਤੋਂ ਪਾਰ ਹੋਣ ਲਈ) ਹਰਿ ਧਨ ਤੁਲਹਾ ਹੈ, ਹਰਿ ਧਨ ਬੇੜੀ ਹੈ, (ਗੱਲ ਕੀ) ਹਰਿ ਹਰਿ ਨੇ ਹੀ ਤਾਰ ਕੇ ਪਾਰ ਲੈ ਜਾਣੇ ਵਾਲਾ ਜਹਾਜ਼ ਹੋਣਾ ਹੈ ।। ੨ ।।

ਹਰਿ ਧਨ ਮੇਰੀ ਚਿੰਤ ਵਿਸਾਰੀ ਹਰਿ ਧਨਿ ਲਾਹਿਆ ਧੋਖਾ ।। ਹਰਿ ਧਨ ਤੇ ਮੈ ਨਵ ਨਿਧਿ ਪਾਈ ਹਾਥਿ ਚਰਿਓ ਹਰਿ ਥੋਕਾ ।। ੩ ।।

(ਇਸ) ਹਰਿ ਧਨ ਨੇ ਮੇਰੀ ਚਿੰਤਾ ਦੂਰ ਕਰ ਦਿੱਤੀ ਹੈ ਤੇ ਹਰਿ ਧਨ ਨੇ (ਮੇਰੇ ਮਨ ਦਾ) ਧੋਖਾ ਗੁਆ ਦਿੱਤਾ ਹੈ* । ਇਸੇ ਹਰਿ ਧਨ ਤੋਂ ਮੈਂ ਨੌ ਨਿਧਾਂ ਪਾਈਆਂ ਹਨ, (ਤੇ ਮੇਰੇ) ਹਥ ਸਮੁੱਚਾ ਪਦਾਰਥ ਆ ਗਿਆ ਹੈ ।। ੩ ।।

ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ ।। ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ ।। ੪ ।। ੨ ।। ੩ ।।

(ਦਾਤੇ ਨੇ ਫੁਰਮਾਇਆ ਕਿ ਤੁਸੀਂ ਹੁਣ ਇਸ ਹਰਿ ਧਨ ਨੂੰ) ਖਾਵੋ (ਲੋਕਾਂ ਨੂੰ ਦੇਣ ਤੇ) ਖਰਚ ਕਰੋ, (ਇਸ ਵਿਚ) ਕਮੀ ਨਹੀਂ ਹੋਣ ਲਗੀ, (ਇਹ) ਲੋਕ ਪ੍ਰਲੋਕ ਦਾ ਸਹਾਈ ਰਹਿਣੇ ਵਾਲਾ ਹੈ । (ਇਉਂ ਇਸ ਦਾ ਇਕ) ਖ਼ਜ਼ਾਨਾ ਲੱਦ ਕੇ ਗੁਰੂ (ਰਾਮਦਾਸ ਜੀ) ਨੇ ਨਾਨਕ (ਅਰਥਾਤ ਗੁਰੂ ਅਰਜਨ ਜੀ) ਨੂੰ ਦਿੱਤਾ ਹੈ (ਜਿਸ ਕਰਕੇ) ਇਹ (ਮੇਰਾ) ਮਨ ਹਰੀ ਦੇ ਪ੍ਰੇਮ ਵਿਚ ਰੰਗਿਆ ਗਿਆ ਹੈ ।। ੪ ।। ੨ ।। ੩ ।।

**ਵਯਾਖਯਾ**— ਇਸ ਸ਼ਬਦ ਬਾਬਤ ਕਥਾ ਚਲੀ ਆ ਰਹੀ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਸ੍ਰੀ ਗੁਰੂ ਅਰਜਨ ਦੇਵ ਜੀ ਪਰ ਨਾਮ ਦੀ ਮੇਹਰ ਕਰਨੇ ਤੇ ਯਾ ਗੱਦੀ ਦੇਣੇ ਪਰ ਗੁਰੂ ਅਰਜਨ ਦੇਵ ਜੀ ਨੇ ਉਚਾਰਿਆ ਸੀ । ਇਸ ਵਿਚ 'ਹਰਿ ਧਨ' ਦਾ ਭਾਵ 'ਹਰੀ ਨਾਮ' ਹੈ ਜੋ ਗਲ ਕਿ 'ਨਿਮਖ ਨ ਬਿਸਰਉ' ਕਹਿਣ ਤੋਂ ਸਪਸ਼ਟ ਹੋ ਜਾਂਦੀ ਹੈ ।

ਅੰਕ ੧ ਵਿਚ ਸਮੁੱਚਾ ਵਾਕ ਕਿਹਾ ਹੈ ਕਿ ਇਹ ਧਨ ਸਾਧ ਸੰਗਤਿ ਵਿਚੋਂ ਪਾਇਆ ਹੈ, ਪਰ ਸਾਧ ਸੰਗਤਿ ਵਿਚੋਂ ਕਿਸ ਨੇ ਦਿੱਤਾ ? ਤਾਂ ਅਖੀਰ ਤੇ ਜਾ ਕੇ ਸਾਫ ਹੋ ਜਾਂਦਾ ਹੈ ਕਿ 'ਗੁਰਿ' ਗੁਰੂ ਨੇ ਦਿਤਾ । ਸਿਆਰੀ ਹੋਣ ਕਰਕੇ 'ਗੁਰੂ ਨੇ' ਅਰਥ ਹੈ, ਇਹ ਪਦ 'ਗੁਰਿ' ਏਥੇ ਨਾਨਕ ਪਦ ਦਾ ਵਿਸ਼ੇਸ਼ਣ ਨਹੀਂ ਹੈ, 'ਨਾਨਕ' ਪਦ ਨਾਲ ਤਾਂ 'ਕਉ' ਪਦ ਪਿਆ ਹੈ=ਨਾਨਕ ਨੂੰ । ਸੋ ਨਾਨਕ ਆਪ ਨੂੰ ਕਹਿ ਰਹੇ ਹਨ । 'ਖਾਵਹੁ ਖਰਚਹੁ' ਦਾ ਅਰਥ 'ਮੈਂ ਖਾਂਦਾ ਖਰਚਦਾ ਹਾਂ' ਦੂਸਰੇ, ਮਾਤਾ ਜੀ ਨੂੰ ਕਹਿ ਰਹੇ ਹਨ । ਪੁਤ੍ਰ ਖੱਟ ਘਰ ਆਵੇ ਤਾਂ ਮਾਂ ਨੂੰ ਆਖਦਾ ਹੈ: ਮਾਂ ਮੈਂ ਬਹੁਤ ਖੱਟਕੇ ਲਿਆਇਆ ਹਾਂ, ਹੁਣ ਖੁੱਲ੍ਹੇ ਹੱਥੀਂ ਖਰਚ ਕਰੋ । ਉਸ ਮੁਹਾਵਰੇ ਮੂਜਬ ਬੀ ਇਹੋ ਅਰਥ ਢੁੱਕਦਾ ਹੈ ਕਿ ਅਖੁਟ ਧਨ ਲਿਆਇਆ ਹਾਂ, ਖੁਲ੍ਹੇ ਹੱਥੀਂ ਖਰਚੋ ਕਿਉਂਕਿ ਇਸ ਦਾ ਮੈਨੂੰ ਇਕ ਖ਼ਜ਼ਾਨਾ ਗੁਰੂ ਨੇ ਲੱਦ ਦਿਤਾ ਹੈ । ਪਰ ਜੋ ਬ੍ਰਿਤੀ ਸ਼ਬਦ

* ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ ।। [ਰਾਮਕਲੀ ਮਹਲਾ ੫]

ਦੀ ਆ ਰਹੀ ਹੈ ਉਸ ਮੁਜਬ ਅਰਥ ਇਹ ਬਣਦਾ ਹੈ ਕਿ 'ਖਾਵਹੁ ਖਰਚਹੁ' ਗੁਰੂ ਜੀ ਦੇ ਆਪਣੇ ਪਰਥਾਇ ਹੀ ਕਿਹਾ ਗਿਆ ਦੱਸਿਆ ਹੈ। ਇਸ ਕਰਕੇ ਜੇ 'ਇਸ ਧਨ ਦੇ ਦਾਤੇ ਨੇ ਧਨ ਦੇਕੇ ਫੁਰਮਾਇਆ' ਦਾ ਅਧਯਾਹਾਰ ਕਰ ਲਈਏ ਤਾਂ ਅਰਥ ਤੇ ਭਾਵ ਖੁੱਲ੍ਹ ਪੈਂਦਾ ਹੈ। ਹਰਿ ਧਨ ਬਾਬਤ ਹੋਰ ਗੁਰੂ ਵਾਕ ਇਉਂ ਹਨ:—

ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ।। ਪੂਰੈ ਸਤਿਗੁਰਿ ਦੀਆ ਦਿਖਾਇ।। ਅਪੁਨੇ ਸਤਿਗੁਰ ਕਉ ਸਦ ਬਲਿ ਜਾਈ।। ਗੁਰ ਕਿਰਪਾ ਤੇ ਹਰਿ ਮੰਨਿ ਵਸਾਈ।। ੧।। ਸੇ ਧਨਵੰਤ ਹਰਿ ਨਾਮਿ ਲਿਵ ਲਾਇ।। ਗੁਰਿ ਪੂਰੈ ਹਰਿ ਧਨੁ ਪਰਗਾਸਿਆ ਹਰਿ ਕਿਰਪਾ ਤੇ ਵਸੈ ਮਨਿ ਆਇ।। ਰਹਾਉ।। [ਧਨਾਸਰੀ ਮਹਲਾ ੩–੧]

ਐਸਾ ਧਨੁ ਦੀਆ ਸੁਖ ਦਾਤੈ ਨਿਖੁਟਿ ਨ ਕਬਹੀ ਜਾਈ।। [ਸੋਰਠਿ ਮਹਲਾ ੫]

ਇਹੁ ਧਨੁ ਸਾਰੁ ਹੋਰੁ ਬਿਖਿਆ ਛਾਰੁ।। [ਪ੍ਰਭਾਤੀ ਮਹਲਾ ੧–੧੨]

ਇਹ ਧਨੁ ਸਰਬ ਰਹਿਆ ਭਰਪੂਰਿ।। [ਮਾਰੂ ਮਹਲਾ ੧–੮]

ਗਿਆਨੀਆ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ।।

ਨਾਨਕ ਜਿਨ ਕਉ ਨਦਰਿ ਕਰੇ ਤਾਂ ਇਹੁ ਧਨੁ ਪਲੈ ਪਾਇ।। [ਵਾਰ ਮਲਾਰ ਮਹਲਾ ੩–੧੦]

**ਨਿਰੁਕ੍ਤ**—ਤੁਲਹਾ—ਕੱਖਾਂ ਕਾਨਿਆਂ ਲੱਕੜੀਆਂ ਦਾ ਪਾਰ ਹੋਣ ਲਈ ਬਣਿਆਂ ਇਕ ਸਾਮਾਨ।।

ਤਾਰਿ ਪਰਾਨਾ—ਤਾਰ ਕੇ ਪਾਰ ਲੈ ਜਾਣ ਵਾਲਾ ਜਹਾਜ਼ ਹੈ। (ਅ) ਪਰਾਨਾ=ਜਹਾਜ਼। ਤਾਰਿ=ਤਾਰਨ ਵਾਲਾ। (ੲ) ਤਾਰਿ=ਤਾਰੀ= ਤਾਰਨ ਵਾਲਾ। ਪਰਾਨਾ=ਪਹਿਚਾਨਿਆ ਹੈ।

ਧੋਖਾ—ਸੰਸੇ ਬ੍ਰਿਤੀ। ਭੁਲਾਵਾ। ਭ੍ਰਮ (ਅ) ਧੁਖ ਧੁਖੀ।

ਥੋਕਾ—ਥੋਕ=ਮਾਲ ਦਾ ਢੇਰ। ਸਮੁੱਚਾ ਮਾਲ। ਸਮੁੱਚਾ ਪਦਾਰਥ। ਪ੍ਰਚੂਨ ਨਹੀਂ ਪਰ ਥੋਕ=ਸਮੁੱਚਾ ਯਾ ਬਹੁਤਾ ਬਹੁਤਾ। ਹਲਤ ਪਲਤ–ਲੋਕ ਪ੍ਰਲੋਕ।

## [ਗੂਜਰੀ ਮਹਲਾ ੫, ਚਉਪਦਾ ੪–੨੦]

**ਪ੍ਰਾਕ੍ਥਨ**—ਹਰੀ ਨਾਮ ਦੀ ਪ੍ਰਾਪਤੀ ਤੇ ਹੋਰ ਪਰਮਾਰਥਿਕ ਤੇ ਜਗਤ ਦੇ ਸੁਖਾਂ ਲਈ ਅਸੀਸ ਦਾ ਸ਼ਬਦ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫।।** | |
| ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ।। ਸੋ ਹਰਿ ਹਰਿ ਤੁਮ੍ ਸਦ ਹੀ ਜਾਪਹੁ ਜਾ ਕਾ ਅੰਤੁ ਨ ਪਾਰੋ।। ੧।। ਪੂਤਾ ਮਾਤਾ ਕੀ ਆਸੀਸ।। ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ।। ੧।। ਰਹਾਉ।। | [ਅਰਥ ਰਹਾਉ ਤੋਂ ਤੁਰਿਆ] ਹੇ ਪੁਤ੍ਰ! ਮਾਤਾ ਦੀ (ਇਹ) ਅਸੀਸ ਹੈ ਕਿ ਤੁਸਾਨੂੰ (ਜਗਤ ਦਾ ਮਾਲਿਕ) ਵਾਹਿਗੁਰੂ (ਇਕ) ਪਲ ਭਰ ਨਾ ਭੁੱਲੇ, ਉਸ ਜਗਤ ਦੇ ਮਾਲਕ ਨੂੰ (ਤੁਸੀਂ) ਸਦਾ ਸਿਮਰਦੇ ਰਹੋ।। ੧।। ਰਹਾਉ।। (ਹਾਂ) ਜਿਸ ਨੂੰ ਸਿਮਰਦਿਆਂ ਸਾਰੇ ਪਾਪ ਦੂਰ ਹੋ ਜਾਂਦੇ ਹਨ ਤੇ ਪਿਤਰਾਂ ਦਾ (ਬੀ) ਉਧਾਰ ਹੋ ਜਾਂਦਾ ਹੈ, ਉਹ (ਹਰਿ ਹਰਿ) ਵਾਹਿਗੁਰੂ, ਜਿਸ ਦਾ ਅੰਤ ਪਾਰ ਤੋਂ ਰਹਿਤ ਹੈ, ਤੁਸੀਂ ਸਦਾ ਹੀ ਜਪਦੇ ਰਹੋ।। ੧।। |

| | |
|---|---|
| ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ।। ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨੁ ਨੀਤਿ ।। ੨ ।। | ਸਤਿਗੁਰੂ ਤੁਸਾਂ ਉਤੇ ਸਦਾ ਦਇਆਲ ਰਹੇ ਤੇ ਸੰਤਾਂ ਨਾਲ ਤੇਰੀ ਪ੍ਰੀਤ (ਸਦਾ ਬਣੀ) ਰਹੇ । ਪਰਮੇਸੁਰ ਦੀ ਰਖੀ ਹੋਈ ਪਤਿ (ਤੇਰਾ) ਕਪੜਾ (ਓਢਨ) ਹੋਵੇ ਤੇ ਨਿਤ ਦਾ ਕੀਰਤਨ (ਤੇਰਾ) ਭੋਜਨ ਹੋਵੇ. (ਅਰਥਾਤ ਉਹ ਤੈਨੂੰ ਪ੍ਰਾਪਤ ਹੋਵੇ ਜੋ ਵਾਹਿਗੁਰੂ ਦੇਂਦਾ ਹੈ ਤੇ ਬਣਾਈ ਰਖਦਾ ਹੈ ਤੇ 'ਹਰੀ ਗੁਣ' ਤੂੰ ਸਦਾ ਗਾਉਂਦਾ ਰਹੇਂ ) ।। ੨ ।। |
| ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ ।। ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ ।। ੩ ।। | ਸਦਾ (ਨਾਮ) ਅੰਮ੍ਰਿਤ ਪੀਂਦੇ ਰਹੋ. ਚਿਰ ਤਕ ਜੀਉਂਦੇ ਰਹੋ. (ਅਤੇ ਤੁਸਾਂ ਨੂੰ) ਅਨੰਤ ਆਨੰਦ ਹਰੀ ਨੂੰ ਸਿਮਰਦਿਆਂ (ਪ੍ਰਾਪਤ ਰਹਿਣ) । ਰੰਗ ਤਮਾਸ਼ਾ (ਤੁਹਾਡਾ ਇਹ ਹੋਵੇ ਕਿ ਸਭ) ਆਸਾ ਪੂਰਣ ਹੋਣ ਤੇ ਚਿੰਤਾ (ਤੁਸਾਂ ਨੂੰ ਕਦੇ ਨਾ ਵਾਪਰੇ ।। ੩ ।। |
| ਭਵਰੁ ਤੁਮ੍ਾਰਾ ਇਹੁ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ ।। ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕੁ ਮਉਲਾ ।। ੪ ।। ੩ ।। ੪ ।। | ਹਰੀ ਦੇ ਚਰਣ ਕਵਲ ਫੁੱਲ ਹੋਣ ਤੇ ਤੁਸਾਡਾ ਇਹ (ਸੁਹਣਾ) ਮਨ (ਉਨ੍ਹਾਂ ਕਵਲਾਂ ਦਾ) ਭਉਰਾ ਹੋਵੇ । (ਗੁਰੂ ਜੀ ਆਖਦੇ ਹਨ ਕਿ ਉਸ ਅਸੀਸ ਅਨੁਸਾਰ) ਦਾਸ ਨਾਨਕ ਉਨ੍ਹਾਂ ਚਰਣਾਂ ਕਮਲਾਂ ਨਾਲ ਲਿਪਟਿਆ ਹੋਇਆ ਹੈ. (ਤੇ ਜਿਵੇਂ) ਚਾਤ੍ਰਿਕ (ਸ੍ਵਾਂਤੀ) ਬੂੰਦ (ਪਾਕੇ) ਖਿੜਦਾ ਹੈ (ਮੈਂ ਖਿੜ ਰਿਹਾ ਹਾਂ) ।। ੪ ।। ੩ ।। ੪ ।। |

**ਵ੍ਯਾਖ੍ਯਾ**—ਇਸ ਸ਼ਬਦ ਬਾਬਤ ਪਰੰਪਰਾ ਤੋਂ ਕਥਾ ਆ ਰਹੀ ਹੈ ਕਿ ਜਦੋਂ ਸ੍ਰੀ ਗੁਰੂ ਜੀ ਗਦੀ ਪ੍ਰਾਪਤ ਕਰ ਚੁਕੇ ਤੇ ਮਾਤਾ ਭਾਨੀ ਜੀ ਪਾਸ ਆਏ ਤਾਂ ਮਾਤਾ ਜੀ ਨੇ ਇਹ ਅਸ਼ੀਰਬਾਦ ਦਿਤੀ ਸੀ. ਜੋ ਗੁਰੂ ਜੀ ਨੇ ਇਸ ਸ਼ਬਦ ਵਿਚ ਸਰਬਕਾਲੀ ਅਸ਼ੀਰਬਾਦ ਹੋਣੇ ਲਈ ਗੁੰਦ ਦਿਤੀ । ਸ਼ਬਦ ਦਾ ਭਾਵ ਸੁਗਮ ਹੈ, ਸਾਰੇ ਵਿਚ ਨਾਮ, ਸਿਫਤ ਸਲਾਹ, ਪ੍ਰੇਮ, ਆਤਮ ਰਸ, ਅਚਿੰਤਤਾਈ ਸਾਰੇ ਆਤਮਿਕ ਤੇ ਸਰੀਰਕ ਸੁਖਾਂ ਦੀ ਪ੍ਰਾਪਤੀ ਹੋ ਕੇ ਯਾ ਪ੍ਰਾਪਤ ਹੋਏ ਹੋਇਆਂ ਦੀ ਸਲਾਮਤੀ ਦੀ ਅਸ਼ੀਰਵਾਦ ਹੈ ।

**ਨਿਰੁਕ੍ਤ**—ਕਿਲਵਿਖ-ਪਾਪ । ਪਿਤਰੀ—ਪਿਤਰਾਂ ਦਾ । ਮਰ ਗਏ ਆਪਣੇ ਪਿਤਰ ਦਾਦਾ ਪੜਦਾਦਾ ਆਦਿ ਬਜ਼ੁਰਗਾਂ ਨੂੰ ਪਿੱਤਰ ਆਖਦੇ ਹਨ । ਉਧਾਰੋ—ਉਧਾਰ, ਕਲਯਾਣ ।

ਆਸੀਸ— [ਸੰਸ:, ਆਸ਼ਿਖ=ਆਸ਼ੀਰਦਵਾਦ] ਅਸੀਸ । ਕਿਸੇ ਦੇ ਭਲੇ ਲਈ ਕੀਤੀ ਸ਼ੁਭ ਭਾਵਨੀ । ਦੁਆਏ ਖ਼ੈਰ । ਨ ਬਿਸਰਉ—ਤੁਹਾਨੂੰ ਨਾ ਵਿਸਰੇ ।

ਜਗਦੀਸ—ਜਗਤ ਦਾ ਮਾਲਕ । ਵਾਹਿਗੁਰੂ ।

ਕਾਪੜੁ—ਕਪੜਾ । ਸੁੰਦਰ ਬਸਤਰਾਂ ਵਾਂਕੂ ਪਤਿ ਤੁਹਾਡੀ ਓਢਨ ਹੋਵੇ ਜੋ 'ਪਤਿ' ਕਿ ਪਰਮੇਸ਼੍ਵਰ ਦੀ ਰਖੀ ਹੋਈ ਹੋਵੇ, ਭਾਵ ਜਿਸ ਦਾ ਰਾਖਾ ਪਰਮੇਸ਼੍ਵਰ ਆਪ ਹੋਵੇ । ਉਹ ਦਿੱਤੀ ਬੀ ਉਸੇ ਦੀ ਹੋਵੇਗੀ । ਆਤਮਿਕ ਤੇ ਸੰਸਾਰਿਕ ਦੁਇ ਪਤਾਂ ।

ਭੋਜਨੁ—ਖ਼ੁਰਾਕ । ਕੀਰਤਨ ਨੂੰ ਐਉਂ ਨਾ ਛੱਡ ਸਕੋ ਜਿਵੇਂ ਭੋਜਨ ਨਹੀਂ ਛਡ ਸਕੀਦਾ ।

ਰੰਗ ਤਮਾਸਾ— ਖੁਸ਼ੀਆਂ ਤੇ ਖੇਲ ਤਮਾਸ਼ੇ ਕੀ ਹੋਣ ? ਆਸਾ ਪੂਰਨ ਤੇ ਸਦਾ ਦੀ ਅਚਿੰਤਤਾਈ ।

ਕਉਲਾ— ਕਵਲ ਫੁਲ । ਬੂੰਦਹਿ—ਬੂੰਦ ਨੂੰ, ਭਾਵ ਸ੍ਵਾਂਤੀ ਬੂੰਦ ਨੂੰ ।

ਮਉਲਾ—ਪ੍ਰਫੁੱਲਤ ਹੋ ਰਿਹਾ ਹਾਂ । ਖਿੜ ਖੁਸ਼ ਰਿਹਾ ਹਾਂ ।

ਨਾਨਕ ਦਾਸੁ-ਦਾਸ ਨਾਨਕ । ਜੇ ਕਦੇ 'ਦਾਸੁ' ਪਦ ਨਾਲ ਔਕੁੜ ਨਾ ਹੁੰਦਾ ਤਦ ਇਸ ਨੂੰ

ਸੰਬੋਧਨ ਸਮਝਕੇ 'ਹੇ ਨਾਨਕ ਦੇ ਦਾਸ' ਅਰਥ ਕਰਕੇ ਇਹ ਤੁਕ ਬੀ ਅਸ਼ੀਰਵਾਦ ਵਿਚ ਲਗ ਸਕਦੀ ਤੇ 'ਲਪਟਾਇਓ' ਦਾ ਅਰਥ ਤਦ 'ਲਪਟਿਆ ਰਹੇ' ਕਰਨਾ ਪੈਂਦਾ।

## [ਗੂਜਰੀ ਮਹਲਾ ੫, ਚਉਪਦਾ, ੫-੨੧]

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ॥** | |
| ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥ ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ ॥ ੧ ॥ | (ਮਾਨੁਖ) ਪੱਛਮ ਵੱਲ ਜਾਣ ਦੀ ਸਲਾਹ ਕਰਦਾ ਹੈ, (ਪਰ ਪ੍ਰਭੂ ਚਾਹੇ ਤਾਂ ਉਸ ਨੂੰ ) ਪੂਰਬ ਵਲ ਹੀ ਲੈ ਜਾਂਦਾ ਹੈ। ਉਹ ਪ੍ਰਭੂ ਪਲ ਵਿਚ ਉਸਾਰਨ ਤੇ ਢਾਹ ਦੇਣ ਵਾਲਾ ਹੈ (ਅਤੇ ਸਾਰੇ) ਫੈਸਲੇ (ਉਸ ਦੇ) ਆਪਣੇ ਹੱਥ ਵਿਚ ਹੁੰਦੇ ਹੈਨ ॥ ੧ ॥ |
| ਸਿਆਨਪ ਕਾਹੂ ਕਾਮਿ ਨ ਆਤ ॥ ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥ ੧ ॥ ਰਹਾਉ ॥ | (ਇਨਸਾਨ ਦੀ ਆਪਣੀ) ਚਤੁਰਾਈ ਕਿਸੇ ਕੰਮ ਨਹੀਂ ਆਉਂਦੀ, ਜੋ (ਗੱਲ ਕਿ) ਮੇਰੇ ਠਾਕੁਰ ਨੇ ਠੱਟੀ ਹੋਈ ਹੈ, ਉਹੋ ਗੱਲ ਹੋ ਕੇ ਰਹਿੰਦੀ ਹੈ ॥ ੧ ॥ ਰਹਾਉ ॥ |
| ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥ ਲਸਕਰ ਨੇਬ ਖਵਾਸ ਸਭ ਤਿਆਗੇ ਜਮਪੁਰਿ ਊਠਿ ਸਿਧਾਸ ॥ ੨ ॥ | (ਦੇਖੋ, ਇਕ ਆਦਮੀ ਹੈ ਜੋ) ਦੇਸ਼ ਪ੍ਰਾਪਤ ਕਰ ਲੈਣ (ਤੇ ਇਉਂ ਬਹੁਤਾ) ਧਨ ਜੋੜ ਲੈਣ ਦੀ ਇਛਿਆ (ਵਿਚ ਹੈ, ਪਰ) ਉਸ ਦੇ ਸਾਹ (ਇੱਛਿਆ) ਵਿਚ ਹੀ ਨਿਕਲ ਗਏ (ਭਾਵ ਮਰ ਗਿਆ); ਫੌਜਾਂ, ਨਾਇਬ ਤੇ ਚਾਕਰ ਸਭ ਛੱਡੇ ਤੇ ਜਮਪੁਰੀ ਨੂੰ ਉਠ ਟੁਰਿਆ ॥ ੨ ॥ |
| ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ ॥ ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ ॥ ੩ ॥ | (ਇਕ ਹੋਰ ਹੈ ਜੋ) ਅਨੰਨਜ (ਇਕੋ ਦੇ) ਹੋਣ ਦਾ (ਦਾਅਵਾ ਕਰਦਾ) ਮਨ ਦੇ ਹਠ ਦੀ ਪ੍ਰਪੱਕਤਾ ਦੱਸਦਾ ਆਪਣੇ ਆਪ ਨੂੰ ( ਵੱਡਾ ਕਰ ਕਰ ) ਜਣਾਉਂਦਾ ਹੈ (ਅਤੇ) ਜੋ (ਵਸਤੂ) ਨਿੰਦਣੇ ਜੋਗ ਨਹੀਂ (ਉਸ ਨੂੰ) ਨਿੰਦਣੇ ਜੋਗ (ਬਣਾ ਕੇ ਭਾਵ ਜਾਣ ਕੇ ਯਾ ਦੱਸ ਕੇ) ਛੱਡ ਦਿੰਦਾ ਹੈ (ਫੇਰ) ਓਹੋ ਮੁੜ ਮੁੜ ਪਿਆ ਖਾਂਦਾ ਹੈ ॥ ੩ ॥ |
| ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ ॥ ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ ॥੪॥੪॥੫॥ | (ਇਕ ਹੋਰ ਹੈ ਜਿਸ ਉਤੇ ਪ੍ਰਭੂ ਜੀ) ਸਹਜ ਸੁਭਾਇ ਹੀ ਕ੍ਰਿਪਾਲੂ ਹੋ ਗਏ (ਤੇ) ਉਸ ਦਾਸ ਦੀ ਫਾਹੀ ਕੱਟ ਦਿਤੀ। ਕਹਿੰਦੇ ਹਨ (ਗੁਰੂ ) ਨਾਨਕ (ਦੇਵ ਜੀ ਜਿਸ ਨੂੰ) ਪੂਰਾ ਗੁਰੂ ਮਿਲ ਪਿਆ (ਉਹ) ਪਰਵਾਣ ਹੋ ਗਿਆ (ਚਾਹੇ ਉਹ ) ਗ੍ਰਿਹਸਤੀ (ਹੈ ਚਾਹੇ) ਉਦਾਸੀ ॥ ੪ ॥ ੪ ॥ ੫ ॥ |

**ਵ੍ਯਾਖ੍ਯਾ**—ਜੀਵ ਦੀਆਂ ਆਪਣੀਆਂ ਸਿਆਣਪਾਂ ਤੇ ਤਾਕਤਾਂ ਉਤੇ ਪ੍ਰਭੂ ਦੀ ਸਰਬ ਸ਼ਕਤੀ-ਮਾਨਤਾ ਹਾਵੀ ਦਿਖਾਈ ਹੈ। ਜੋ ਕੁਛ ਵਾਹਿਗੁਰੂ ਜੀ ਨੇ ਠਣਿਆ ਹੈ ਉਹ ਹੋ ਕੇ ਰਹਿੰਦਾ ਹੈ, ਸਿਆਣਪਾਂ ਤੇ ਤਾਕਤਾਂ ਇਨਸਾਨ ਦੀਆਂ ਦੀ ਪੇਸ਼ ਨਹੀਂ ਜਾਂਦੀ। ਰਹਾਉ ਤਕ ਇਹ ਗਲ ਦੱਸੀ ਹੈ।

ਅੰਕ ੨— ਹੁਣ ਮਿਸਾਲਾਂ ਦੇਂਦੇ ਹਨ। ਪਹਿਲੀ ਲੈਂਦੇ ਹਨ ਕਿਸੇ ਇਕ ਜੋਧੇ ਰਾਜੇ ਯਾ ਸਰਦਾਰ ਦੀ ਜੋ ਹੋਰ ਦੇਸ਼ ਫਤਹ ਕਰ ਕੇ ਬਹੁਤੇ ਖ਼ਜ਼ਾਨੇ ਜਮ੍ਹਾ ਕਰਨ ਦੇ ਮਨਸੂਬੇ ਬੰਨ੍ਹ ਰਿਹਾ ਫੌਜਾਂ ਤੇ ਫੌਜਾਂ

ਦੇ ਅਫਸਰ, ਹੋਰ ਨੌਕਰ ਚਾਕਰ ਜਮ੍ਹਾ ਕਰ ਰਿਹਾ ਹੈ, ਪਰ ਕਰਤਾਰ ਨੇ ਉਸ ਦੀ ਮੌਤ ਰਚੀ ਹੋਈ ਹੈ ਤੇ ਉਹ ਤਿਆਰੀਆਂ ਵਿਚ ਹੀ ਮਰ ਜਾਂਦਾ ਹੈ। ਇਹ ਮਿਸਾਲ ਦੇ ਕੇ ਸੰਸਾਰ ਐਸ਼੍ਵਰਜ ਦੀਆਂ ਤਯਾਰੀਆਂ ਤੇ ਧਨ ਪ੍ਰਾਪਤੀ ਦੇ ਯਤਨਾਂ ਵਿਚ ਹੀ ਮਰ ਜਾਣ ਵਾਲੇ ਮਾਇਆ ਸਾਰੇ ਪ੍ਰੇਮੀ ਕਹਿ ਦਿਤੇ ਹਨ।

ਹੁਣ ਅੰਕ ੩ ਵਿਚ ਪਰਮਾਰਥੀ ਜੀਵਨ ਵਾਲਿਆਂ ਦੀਆਂ ਚਤੁਰਾਈਆਂ ਤੇ ਤਯਾਗ ਵਰਤਣੀਆਂ ਦੀ ਸਾਈਂ ਇੱਛਾ ਅਗੇ ਨਿਸ਼ਫਲਤਾ ਦਿਖਾਲਦੇ ਹਨ। ਇਕ ਭਗਤ ਯਾ ਪਰਮਾਰਥੀ ਬੰਦਾ ਹੈ ਉਹ ਆਖਦਾ ਹੈ ਮੈਂ ਅਨਿੰਨ ਭਗੌਤੀ ਹਾਂ, ਨਿਰਾ ਈਸ਼੍ਵਰ ਪਰਾਯਣ ਹਾਂ, ਉਹ ਪੁਰਖ ਹਠ ਧਾਰਨ ਕਰਦਾ ਹੈ, ਉਹ ਹਠ ਜੋ ਉਸ ਦਾ ਮਨ ਆਖਦਾ ਹੈ; ਇਸ ਮਨ ਹਠ ਵਿਚ ਗ੍ਰਿਹਸਤ ਤਯਾਗ ਕੇ ਉਦਾਸੀ ਹੋ ਜਾਂਦਾ ਹੈ। ਇਸਤ੍ਰੀ, ਪੁਤ੍ਰ, ਘਰ ਬਾਰ, ਦਸਾਂ ਨਹੁੰਵਾਂ ਦੀ ਕਮਾਈ ਛੱਡ ਬੈਠਦਾ ਹੈ ਅਤੇ ਫੇਰ, ਇਸੇ ਹਠ ਦੀ ਦ੍ਰਿੜਤਾ ਵਿਚ ਖਾਣ ਪੀਣ ਪਹਿਨਣ ਵਰਤਣ ਦੀਆਂ ਉਹ ਵਸਤਾਂ ਤਯਾਗ ਦੇਂਦਾ ਹੈ ਜੋ ਅਨਿੰਦ ਸਨ। ਜਿਵੇਂ ਕਿ ਕੋਈ ਠੰਢਾ ਪਾਣੀ, ਕਈ ਪਯਾਜ਼, ਵਤਾਊਂ, ਗੋਂਗਲੂ ਆਦਿ ਖਾਣੇ ਛੱਡ ਦੇਂਦੇ ਹਨ, ਕਈ ਸੂਤੀ ਕਪੜੇ ਛਡ, ਪੱਟ ਦਿਆਂ ਦਾ ਨੇਮ ਧਾਰਦੇ ਹਨ। ਪਰ ਫੇਰ ਪਰਤ ਪਰਤ ਕੇ ਗ੍ਰਿਹਸਤੀਆਂ ਦੇ ਘਰੀਂ ਵੱਸਦੇ ਥਾਂ ਗ੍ਰਿਹਸਤੀਆਂ ਨੂੰ ਚੇਲੇ ਬਣਾ ਕੇ ਉਹਨਾਂ ਦੇ ਪਦਾਰਥਾਂ ਤੋਂ ਡੇਰੇ, ਮੰਦਰ, ਕੁਟੀਆ, ਜ਼ਿਮੀਆਂ, ਖੂਹ ਬਣਾਉਂਦੇ, ਸਦਾ ਬ੍ਰਤ ਤੇ ਲੰਗਰ ਚਲਾਉਂਦੇ, ਇਸਤ੍ਰੀਆਂ ਨਾਲ ਲੁਕੇ ਯਾ ਪ੍ਰਗਟ ਪ੍ਰੇਮ ਕਰਦੇ, ਪੁੱਤਾਂ ਦੀ ਥਾਂ ਚੇਲਿਆਂ ਦੇ ਪਿਆਰਾਂ ਵਿਚ ਫਸਦੇ ਹਨ ਤੇ ਖਾਣ ਪਹਿਨਣ ਦੇ ਤਯਾਗੇ ਪਦਾਰਥ ਮੁੜਕੇ ਕਈ ਪੱਜਾਂ ਨਾਲ ਗ੍ਰਹਣ ਕਰਦੇ ਹਨ। ਐਸਾ ਕਹਿਣੇ ਵਿਚ ਦੋ ਗਲਾਂ ਜਣਾਈਆਂ ਹਨ: ਇਕ ਤਾਂ ਇਹ ਕਿ ਐਸੇ ਪਰਮਾਰਥੀ ਦੀ ਆਪਣੀ ਸਿਆਣਪ ਤੇ ਤਾਕਤ (=ਮਨ ਹਠ ਦੀ ਦ੍ਰਿੜਤਾ) ਕਿਸੇ ਕੰਮ ਨਾ ਆਈਆਂ, ਉਹ ਪ੍ਰਭੂ ਦੀ ਠੱਟੀ ਦੇ ਅਗੇ ਨਿਰਬਲ ਹਨ। ਤਯਾਗ ਕਰਕੇ ਬੀ ਉਹ ਗ੍ਰਿਹਸਤੀ ਦਾ ਗ੍ਰਿਹਸਤੀ ਰਿਹਾ। ਦੂਜੇ ਇਹ ਕਿ ਜੇ ਇਹ ਗੁਰੂ ਮਤਿ ਤੇ ਟੁਰ ਕੇ ਰਜ਼ਾ ਵਿਚ ਆ ਜਾਂਦਾ ਤਾਂ ਜੋ ਭੁੱਲਾਂ ਕੀਤੀਆਂ ਉਹਨਾਂ ਤੋਂ ਬਚ ਜਾਂਦਾ।

ਅੰਕ ੪ ਵਿਚ ਹੁਣ ਉਹ ਪੁਰਖ ਲੈਂਦੇ ਹਨ ਜਿਸ ਤੇ ਸਹਿਜ ਸੁਭਾ ਮਿਹਰ ਹੋ ਗਈ, ਭਾਵ ਜਿਸ ਨੇ ਮਨ ਹਠ ਕਿ ਸਿਆਣਪ ਮਨ ਦੀ ਨਹੀਂ ਸੀ ਧਾਰੀ, ਉਹ ਸਹਿਜ ਸੁਭਾ ਵਿਚ ਰਿਹਾ, ਉਸ ਉਤੇ ਸਾਈਆਂ ਜੀਉ ਕਿਰਪਾਲੂ ਹੋ ਗਏ, ਪੂਰਾ ਗੁਰੂ ਮਿਲ ਪਿਆ, ਉਸ ਦੀ ਕਾਲ ਫਾਸ ਤੇ ਜਨਮ ਮਰਣ ਕੱਟੇ ਗਏ। ਐਸਾ ਪੁਰਖ ਚਾਹੋ ਗ੍ਰਿਹਸਤੀ ਹੋਵੇ ਚਾਹੋ ਤਯਾਗੀ, ਉਹ ਦਰਗਾਹੇ ਪਰਵਾਣ ਹੈ, ਕਰਤਾ ਪੁਰਖ ਦਾ ਮਨਜ਼ੂਰੇ ਨਜ਼ਰ ਹੈ।

ਇਸ ਅੰਤਲੇ ਅੰਕ ਤੋ ਪਤਾ ਲਗਾ ਕਿ ਪਹਿਲੀਆਂ ਤੁਕਾਂ ਵਿਚ ਦਰਿਦ੍ਰ ਤੇ ਆਲਸ ਦਾ ਉਪਦੇਸ਼ ਨਹੀਂ ਦਿੱਤਾ, ਪਰ ਗੁਰਮਤਿ ਲੈਣ ਦਾ ਤੇ ਸਹਿਜ ਵਿਚ ਰਹਿਕੇ ਪ੍ਰਭੂ ਪਰਾਯਣ ਹੋਏ ਰਹਿਣ ਦਾ ਉਪਦੇਸ਼ ਹੈ ਤੇ ਹਰ ਰੰਗੇ ਹਰ ਹਾਲ ਉਸ ਦੀ ਸਰਬੱਗਤਾ ਤੇ ਸਰਬ ਸ਼ਕਤੀਮਾਨਤਾ ਉਤੇ ਨਿਹਚਾ ਰਖਣੇ ਦੀ ਪ੍ਰੇਰਨਾ ਹੈ ਤੇ 'ਆਪਸ ਕਉ ਕਰਿ ਕਛੁ ਨ ਜਨਾਵੈ*' ਦੀ ਹਉ ਤਯਾਗਣੀ ਸਿਖਾਈ ਹੈ। ਕਿਉਂਕਿ ਅਗਲੇ ਸ਼ਬਦ ਵਿਚ ਗੁਰਮਤਿ ਤੋਂ ਮਿਲੀ ਕਰਨੀ ਦੇ ਉੱਦਮ ਦਾ ਉਪਦੇਸ਼ ਹੈ, ਜੋ ਸਾਈਂ ਪਰਾਯਣ ਸਚੀਂ ਮੁਚੀਂ ਹੋ ਕੇ ਉਸ ਦੇ ਆਸਰੇ ਪਰਨੇ ਕਰੀ ਚੱਲਣਾ ਹੈ। ਸੋ ਅਗਲਾ ਸ਼ਬਦ ਦੱਸਦਾ ਹੈ ਇਸ ਵਿਚ ਆਲਸ ਕਿ ਦਰਿਦ੍ਰ ਦਾ ਉਪਦੇਸ਼ ਨਹੀਂ।

**ਨਿਰੁਕ੍ਤ**—ਮਤਾ—[ਸੰਸ:, ਮਤਿ:] ਸਲਾਹ। ਇਰਾਦਾ। ਸੰਕਲਪ।

ਮਤਾਤ— [ਮਤਾਂਤ-ਮਤਿ ਦਾ ਅੰਤ। ਸਲਾਹ ਮਸ਼ਵਰੇ ਦਾ ਸਿੱਟਾ] ਫੈਸਲਾ। ਇਸ ਪਦ ਦਾ ਅਰਥ ਮਤਾ ਦਾ ਸਿੱਟਾ ਯਾ ਸਿੱਧਾਂਤ ਬੀ ਕਿਤੇ ਲਗਦਾ ਹੈ। [ਦੇਖੋ ਪੰਨਾ, ੧੬੧੯ ]।

ਯਥਾ: ਸਗਲ ਮਤਾਂਤ ਕੇਵਲ ਹਰਿਨਾਮ।। [ਗਉੜੀ ਮਹਲਾ ੫, ਸੁਖਮਨੀ ੨੪-੭]

---

* ਗਉੜੀ ਮਹਲਾ ੫, ਸੁਖਮਨੀ ੧੮-੨।।

ਸਿਆਨਪ—ਚਤੁਰਾਈ। ਸੋਚਾਂ ਵਿਚਾਰਾਂ ਦੀ ਤੀਖਣਤਾ।

ਅਨਰੂਪਿਓ—[ਸੰਸ:. ਅਨੁਰੂਪ=ਫਬਾਉ ਯਾ ਢੁਕਾਉ। ਯੋਗਤਾ] 'ਅਨਰੂਪਿਓ' ਕ੍ਰਿਯਾ ਪਦ ਹੈ। ਯੋਗ ਬਣਾਇਆ ਹੈ, ਢੁਕਾਇਆ ਹੈ। ਠੱਟਿਆ ਹੈ।

ਦੇਸੁ ਕਮਾਵਨ—ਦੇਸ਼ ਨੂੰ ਕਮਾਉਣ। ਇਸ ਦਾ ਭਾਵ ਵਪਾਰੀ ਬੀ ਹੋ ਸਕਦਾ ਹੈ ਪਰ ਅਗਲੀ ਤੁਕ ਵਿਚ ਪਦ 'ਲਸਕਰ ਨੇਬ ਖਵਾਸ' ਪਏ ਹਨ ਜੋ ਸੈਨਤ ਰਾਜੇ, ਸਰਦਾਰ ਵੱਲ ਸੱਟਦੇ ਹਨ। ਮੁਰਾਦ ਵਿਚ ਸਾਰੇ ਸੰਸਾਰਕ ਲੋਕ ਆ ਗਏ ਜੋ ਧਨ ਕਮਾਉਣ ਦੇ ਆਹਰਾਂ ਵਿਚ ਹੀ ਮਰ ਜਾਂਦੇ ਹਨ।

ਲਸਕਰ—[ਫਾ:. ਲਸ਼ਕਰ] ਫੌਜਾਂ।

ਨੇਬ—[ਫਾ:, ਨਾਇਬ] ਸਹਾਯਤਾ ਦੇਣ ਵਾਲਾ। ਜਿਵੇਂ ਰਾਜੇ ਦਾ ਵਜ਼ੀਰ। ਸ਼ਹਿਰਾਂ ਇਲਾਕਿਆਂ ਦੇ ਰਾਜ-ਕਰਮਚਾਰੀਆਂ ਨੂੰ ਬੀ 'ਨਾਇਬ' ਕਿਹਾ ਕਰਦੇ ਸਨ।

ਖਵਾਸ—[ਅ:, ਖਾਸੁ ਦਾ ਬਹੁ ਬਚਨ] ਖਾਸ (ਨੌਕਰ), ਅਕਸਰ ਉਹਨਾਂ ਨੂੰ ਆਖਦੇ ਸਨ ਜੋ ਪਾਤਸ਼ਾਹ ਦੇ ਨੇੜੇ ਰਹਿਣ ਵਾਲੇ ਨੌਕਰ ਤੇ ਸਹਾਯਕ ਹੁੰਦੇ ਸਨ। (ਅ) ਬਾਣੀ ਵਿਚ ਕਈ ਥਾਂ ਨੇਬ ਖ਼ਾਸ ਦਾ ਅਰਥ ਚੋਬਦਾਰ ਤੇ ਚੌਰਦਾਰ ਯਾ ਅਰਜ਼ਾਂ ਗੁਜ਼ਾਰਨ ਵਾਲੇ ਬੀ ਅਰਥ ਸੰਪ੍ਰਦਾ ਵਿਚ ਲਾਉਂਦੇ ਹਨ*।

ਅਨੰਨਿ— [ਸੰਸ:, ਅਨਨ੍ਯ] ਹੋਰ ਨਹੀਂ ਜਿਸ ਦਾ। ਜੋ ਇਕ ਨੂੰ ਮੰਨਦਾ ਯਾ ਇਕਾਂਕੀ ਪਖ ਪ੍ਰੀਤ ਯਾ ਹਠ ਵਾਲਾ ਹੋਵੇ। ਏਥੇ ਅਨੰਨ ਭਗੌਤੀ ਸਾਧੂ ਤੋਂ ਭਾਵ ਜਾਪਦਾ ਹੈ, ਜੋ ਕਹਾਉਂਦਾ ਤਾਂ ਅਨੰਨ ਹੈ ਪਰ ਮਨ ਦੇ ਹਠ ਵਾਲਾ ਅਮੋੜ, ਇਕ ਪਖੀ ਤੇ ਆਪਣਾ ਆਪ ਜਣਾਉਂਦਾ ਹੈ, ਭਾਵ ਵਡਾ ਬਣ ਬਣ ਬਹਿੰਦਾ ਹੈ।

ਅਨਿੰਦ ਨਿੰਦੁ— ਇਸ ਦੇ ਅਰਥ ਟੀਕਾ ਤੇ ਭਾਵ ਵਿਚ ਦੇ ਆਏ ਹਾਂ। ਪਰ ਕਈ ਦਾਨੇ ਐਉਂ ਬੀ ਅਰਥ ਭਾਵ ਲੈਂਦੇ ਹਨ:—ਅਨਿੰਦੁ=ਨ ਨਿੰਦਣੇ ਯੋਗ ਪੁਰਖਾਂ ਭਾਵ ਸੰਤਾਂ ਨੇ, ਜੋ 'ਨਿੰਦੁ'=ਨਿੰਦਣੇ ਯੋਗ ਜਾਣ ਕੇ (ਭਾਵ ਵਿਸ਼ੇ ਵਿਕਾਰ ਆਦਿ) ਤਿਆਗ ਦਿਤੇ ਹਨ। ਇਹ ਅਨੰਨਜ ਮੁੜ ਮੁੜ ਕੇ ਉਨ੍ਹਾਂ ਨੂੰ ਖਾਂਦਾ ਭਾਵ ਗ੍ਰਹਿਣ ਕਰਦਾ ਹੈ, ਪਰੰਤੂ 'ਅਨਿੰਦੁ' ਦੇ 'ਦ' ਨੂੰ ਔਂਕੁੜ ਹੈ ਜਿਸ ਕਰਕੇ ਅਨਿੰਦੁ ਦਾ ਅਰਥ ਬਹੁ ਬਚਨ ਵਿਚ ਨਹੀਂ ਲਗ ਸਕਦਾ।

ਪਰਵਾਣੁ ਗਿਰਸਤ ਉਦਾਸ—(ਪੂਰੇ ਗੁਰੂ ਨੂੰ ਮਿਲੇ ਦਾ) ਉਦਾਸ ਬੀ ਪਰਵਾਣ ਹੈ ਤੇ ਗ੍ਰਿਹਸਤ ਬੀ। ਅਥਵਾ ਪੂਰੇ ਗੁਰੂ ਵਾਲਾ ਚਾਹੇ ਗ੍ਰਿਹਸਤੀ ਹੈ ਚਾਹੇ ਉਦਾਸੀ, ਉਹ ਹਰ ਹਾਲ ਪਰਵਾਣ ਹੈ। (ਅ) ਐਉਂ ਬੀ ਕਰਦੇ ਹਨ:-ਗੁਰੂ ਭੇਟੇ ਦਾ ਗ੍ਰਿਹਸਤ ਬੀ ਉਦਾਸ ਤੁੱਲ ਹੈ ਤੇ ਪਰਵਾਣ ਹੈ।

## [ਗੂਜਰੀ ਮਹਲਾ ੫, ਚਉਪਦਾ, ੬-੨੨]

**ਪ੍ਰਾਕ੍ਕਥਨ—** 'ਪਰਵਾਣੁ ਗਿਰਸਤ ਉਦਾਸ' ਵਾਕ ਕਹਿਕੇ ਹੁਣ ਇਸ ਸ਼ਬਦ ਵਿਚ 'ਪਰਵਾਣੁ ਗਿਰਸਤ ਉਦਾਸ' ਪੁਰਖ ਦੀ ਰਹਿਣੀ ਬਹਿਣੀ ਤੇ ਪ੍ਰਾਪਤੀ ਦੀ ਤਸਵੀਰ ਖਿੱਚਕੇ ਦੱਸਦੇ ਤੇ ਉਹ ਕੁਝ ਕਰਨੇ ਦਾ ਉਪਦੇਸ਼ ਦੇਂਦੇ ਹਨ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ।।** | |
| ਨਾਮੁ ਨਿਧਾਨੁ ਜਿਨਿ ਜਨਿ ਜਪਿਓ | (ਵਾਹਿਗੁਰੂ ਦਾ) ਨਾਮ (ਇਕ) ਖ਼ਜ਼ਾਨਾ ਹੈ, ਜਿਸ ਜਿਸ ਜਨ |

* ਅੰਤ੍ਰੀਵ ਐਉਂ ਬੀ ਕਰਦੇ ਹਨ—'ਗਜਾਨ' ਹੈ ਦਰਵਾਜ਼ਾ, 'ਨੇਬ' ਹਨ ਚਤੁਸ਼ਟੈ ਸਾਧਨ, 'ਖਵਾਸ' ਹਨ ਕੰਨ ਆਦਿ ਇੰਦ੍ਰੇ।

ਤਿਨ ਕੇ ਬੰਧਨ ਕਾਟੇ ।। ਕਾਮ ਕ੍ਰੋਧ ਮਾਇਆ ਬਿਖੁ ਮਮਤਾ ਇਹ ਬਿਆਧਿ ਤੇ ਹਾਟੇ ।। ੧ ।।

ਨੇ (ਇਹ ਨਾਮ) ਜਪਿਆ ਹੈ ਉਨ੍ਹਾਂ ਦੇ (ਜਨਮ ਮਰਨ ਦੇ) ਬੰਧਨ (ਵਾਹਿਗੁਰੂ ਨੇ) ਕੱਟ ਦਿਤੇ, (ਕਿਉਂਕਿ) ਓਹ ਕਾਮ ਕ੍ਰੋਧ ਮਾਇਆ ਦੀ ਜ਼ਹਿਰ ਰੂਪ ਮਮਤਾ ਦੀਆਂ ਵਿਆਧੀਆਂ ਤੋਂ (ਨਾਮ ਦੇ ਪ੍ਰਤਾਪ ਕਰਕੇ) ਹਟ ਗਏ (ਸਨ) ।। ੧ ।।

ਹਰਿ ਜਸੁ ਸਾਧਸੰਗਿ ਮਿਲਿ ਗਾਇਓ ।। ਗੁਰ ਪਰਸਾਦਿ ਭਇਓ ਮਨੁ ਨਿਰਮਲੁ ਸਰਬ ਸੁਖਾ ਸੁਖ ਪਾਇਅਉ ।। ੧ ।। ਰਹਾਉ ।।

(ਫੇਰ ਉਨ੍ਹਾਂ ਨੇ) ਸਾਧ ਸੰਗਤਿ ਦੇ ਨਾਲ ਮਿਲ ਕੇ ਹਰੀ ਦਾ ਜਸ ਗਾਇਆ (ਸੀ) । (ਸੋ) ਗੁਰੂ ਦੀ ਕ੍ਰਿਪਾ ਨਾਲ (ਉਨ੍ਹਾਂ ਦਾ) ਮਨ ਨਿਰਮਲ ਹੋ ਗਿਆ (ਤੇ ਉਨ੍ਹਾਂ ਨੇ) ਸਰਬ ਸੁਖਾਂ ਦਾ ਸੁਖ (=ਆਤਮ ਰਸ) ਪਾ ਲਿਆ ।। ੧ ।। ਰਹਾਉ ।।

ਜੋ ਕਿਛੁ ਕੀਓ ਸੋਈ ਭਲ ਮਾਨੈ ਐਸੀ ਭਗਤਿ ਕਮਾਨੀ ।। ਮਿਤ੍ਰ ਸਤ੍ਰੁ ਸਭ ਏਕ ਸਮਾਨੇ ਜੋਗ ਜੁਗਤਿ ਨੀਸਾਨੀ ।। ੨ ।।

(ਗੁਰ ਪ੍ਰਸਾਦ, ਸਾਧ ਸੰਗ, ਹਰੀ ਕੀਰਤਨ, ਨਾਮ, ਵਿਕਾਰਾਂ ਤੋਂ ਪਵਿਤ੍ਰਤਾ ਦੁਆਰਾ ਉਨ੍ਹਾਂ ਨੇ) ਐਸੀ ਭਗਤੀ ਕਮਾਈ ਕਿ ਜੋ ਕੁਛ (ਪ੍ਰਭੂ ਨੇ) ਕੀਤਾ ਉਸੇ ਨੂੰ ਭਲਾ ਕਰਕੇ ਮੰਨਿਆ, (ਭਾਵ ਰਜ਼ਾ ਤੇ ਖੜੋ ਗਏ । ਹੋਰ ਉਨ੍ਹਾਂ ਨੇ ਜੋ ਭਗਤ ਨਾਲ ਵਰਤਣ ਵਰਤੀ ਇਹ ਸੀ ਕਿ) ਮਿਤ੍ਰ ਤੇ ਵੈਰੀ ਸਭੇ ਇਕ ਸਮਾਨ (ਜਾਣੇ, ਇਹ) ਨਿਸ਼ਾਨੀ (ਹੈ ਉਨ੍ਹਾਂ ਦੀ) ਜੋਗ ਜੁਗਤੀ (ਵਿਚ ਪੂਰਣਤਾ) ਦੀ, (ਅਰਥਾਤ ਓਹ ਭਗਤ 'ਯੋਗ ਯੁਕਤ ਯੋਗੀ' ਹੋ ਗਏ ਸਮਝੋ ਉੱਪਰ ਦੱਸੇ ਸਹਜ ਮਾਰਗ ਤੇ ਚੱਲਕੇ ।

ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ ।। ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ ।। ੩ ।।

[ਭਗਤ ਨੂੰ ਸਫਲ ਯੋਗੀ ਦੱਸ ਕੇ ਹੁਣ ਉਸ ਨੂੰ ਸਫਲ ਗਿਆਨੀ ਦੱਸਦੇ ਹਨ:—] (ਉਨ੍ਹਾਂ ਭਗਤਾਂ ਨੂੰ ਹੁਣ) ਸੰਪੂਰਣ (ਵਾਹਿਗੁਰੂ) ਸਭ ਥਾਵਾਂ ਵਿਚ ਪਰਿਪੂਰਣ ਦਿੱਸਦਾ ਹੈ (ਉਸ ਤੋਂ ਛੁੱਟ ਉਨ੍ਹਾਂ ਨੇ) ਆਨ (ਹੋਰ ਕੁਛ ਤੇ ਹੋਰ ਕੋਈ) ਕਿਤੇ ਨਹੀਂ ਜਾਣਿਆ (ਭਾਵ ਉਨ੍ਹਾਂ ਦੀ ਦ੍ਰਿਸ਼ਟੀ ਬ੍ਰਹਮ ਦ੍ਰਿਸ਼ਟੀ ਹੋ ਗਈ ਹੈ । ਬ੍ਰਹਮ ਦ੍ਰਿਸ਼ਟੀ ਵਾਲੇ ਹੁੰਦੇ ਹੋਏ ਓਹ) ਘਟ ਘਟ ਵਿਚ, ਹਾਂ ਸਰਬ (=ਸਭਨਾਂ ਦਿਲਾਂ ਤੇ ਥਾਵਾਂ ਵਿਚ ਅੰਤਰੇ (=ਵਿੱਥ ਵੇਰਵੇ) ਤੋਂ ਬਿਨਾਂ ਉਸ ਨੂੰ (ਇਕ ਰਸ ਵਯਾਪਕ ਵੇਖਦੇ ਹੋਏ ਓਹ ਉਸ ਨੂੰ) ਪ੍ਰੇਮ ਵਿਚ ਰੱਤਾ ਹੋਇਆ ਤੇ ਪ੍ਰੇਮ ਵਿਚ ਕ੍ਰੀੜਾ (=ਖੇਲ) ਕਰ ਰਿਹਾ (ਵੇਖਦੇ ਹਨ*) ।। ੩ ।।

ਭਏ ਕ੍ਰਿਪਾਲ ਦਇਆਲ ਗੁਪਾਲਾ ਤਾ ਨਿਰਭੈ ਕੈ ਘਰਿ ਆਇਆ ।। ਕਲਿ ਕਲੇਸ ਮਿਟੇ ਖਿਨ ਭੀਤਰਿ ਨਾਨਕ ਸਹਜਿ ਸਮਾਇਆ ।। ੪ ।। ੫ ।। ੬ ।।

(ਪਰ ਐਸਾ ਪੁਰਖ ਆਪੇ ਨਹੀਂ ਕਿੰਤੂ ਜਦ ਉਸ ਉਤੇ) ਦਿਆਲੂ ਗੁਪਾਲ (=ਵਾਹਿਗੁਰੂ ਜੀ) ਕ੍ਰਿਪਾਲੂ ਹੋ ਗਏ ਸਨ ਤਾਂ (ਉਹ) ਨਿਰਭੈ ਦੇ ਘਰ ਵਿਚ ਆਇਆ ਸੀ (ਭਾਵ ਨਿਰਭੈ ਪਦ ਨੂੰ ਪਹੁੰਚਾ, ਯਾ ਨਿਰਭੈ ਪ੍ਰਭੂ ਦੇ ਸਰੂਪ ਵਿਚ ਪਹੁੰਚਾ । ਨਿਰਭੈ ਦੇ ਘਰ ਵਿਚ ਆਇਆਂ ਉਸ ਦੀਆਂ) ਕਲਪਣਾ ਤੇ ਕਲੇਸ਼ (ਸਾਰੇ) ਇਕ ਛਿਨ ਵਿਚ ਮਿਟ ਗਏ (ਤੇ ਆਪ) ਸਹਜ ਵਿਚ ਸਮਾ ਗਿਆ, ਹੇ ਨਾਨਕ ।। ੪ ।। ੫ ।। ੬ ।।

* ਪ੍ਰੇਮੀਆਂ ਦੇ ਪਯਾਰ ਨੂੰ ਮਾਣਦਾ ਤੇ ਉਹਨਾਂ ਨੂੰ ਪਯਾਰ ਕਰਦਾ ਉਹ ਪ੍ਰਿਯ ਸਰੂਪ ਪ੍ਰਸੰਨ ਹੋ ਰਿਹਾ ਅਨੁਭਵ ਕਰਦੇ ਹਨ ।

**ਵਯਾਖਯਾ—** ਵਾਹਿਗੁਰੂ ਦੀ ਦਰਗਾਹੋਂ ਪਰਵਾਣ ਹੋਏ ਪੁਰਖ ਨੂੰ ਇਸ ਸ਼ਬਦ ਵਿਚ ਭਗਤ ਕਿਹਾ ਹੈ ਤੇ ਉਸ ਦੀ ਕਰਨੀ, ਰਹਿਤ, ਪਹੁੰਚ ਤੇ ਪ੍ਰਾਪਤੀ ਦੱਸੀ ਹੈ। ਫ਼ਿਰ ਉਸ ਦੀ ਪ੍ਰਾਪਤੀ ਨੂੰ, ਜੋ ਭਗਤੀ ਮਾਰਗ ਦੁਆਰਾ ਹੋਈ ਹੈ, ਜਿਸ ਦਾ ਕਿ ਵੇਰਵਾ ਸ਼ਬਦ ਵਿਚ ਦੱਸਿਆ ਹੈ, ਨੀਵਾਂ ਨਹੀਂ ਦੱਸਿਆ। ਅਸਲੀ ਅਰਥਾਂ ਵਿਚ ਉਸ ਨੂੰ 'ਯੋਗ ਯੁਕਤ ਯੋਗੀ' ਤੇ 'ਬ੍ਰਹਮ ਦ੍ਰਿਸ਼ਟੀ ਵਾਲਾ ਗਯਾਨ' ਦੱਸਿਆ ਹੈ। ਦੋਹਾਂ ਵਰਗੀ ਮੇਹਨਤ 'ਸਰੀਰ' ਯਾ 'ਵਿਦਯਾ' ਨਾਲ ਕਰਨ ਤੋਂ ਬਿਨਾਂ ਸਹਿਜ ਮਾਰਗ ਤੇ ਟੁਰਨ ਨਾਲ ਉਸ ਨੂੰ ਪੂਰਨ ਦ੍ਰਿਸ਼ਟੀ ਵਾਲਾ ਤੇ ਬ੍ਰਹਮ ਵਿਚ ਲੀਨਤਾ ਵਾਲਾ ਪ੍ਰੇਮ ਰੂਪ ਪ੍ਰਭੂ ਨਾਲ ਪ੍ਰੇਮ ਕਰਦਾ ਤੇ ਉਸ ਨੂੰ ਪ੍ਰੇਮ ਰੂਪ ਲਿਖਦਾ ਉਸ ਦੇ ਸਰੂਪ ਵਿਚ ਸਮਾ ਗਿਆ ਵਰਣਨ ਕੀਤਾ ਹੈ।

**ਨਿਰੁਕ੍ਤ—**ਬਿਆਧਿ— [ਦੇਖੋ ਪੰਨਾ ੧੭੯੧] ਦੁਖ, ਰੋਗ ਆਦਿਕ।

ਜੋਗ ਜੁਗਤਿ—ਜੋਗ ਦੀ ਜੁਗਤੀ। ਯੋਗ ਦੀਆਂ ਬਿਧੀਆਂ ਅਨੁਸਾਰ ਪ੍ਰਾਪਤੀ।

ਕਲਿ—ਕਲਪਣਾ। (ਅ) ਕਲਿਯੁਗ (ਵਿਚ ਵਾਪਰ ਰਹੇ ਕਲੇਸ਼)।

ਸਹਜਿ—ਸਹਜ (ਸਰੂਪ) ਵਿਚ, ਵਾਹਿਗੁਰੂ ਦੇ ਸਰੂਪ ਵਿਚ। (ਅ) ਗਯਾਨ ਸਰੂਪ (ਵਾਹਿਗੁਰੂ) ਵਿਚ।

## [ਗੂਜਰੀ ਮਹਲਾ ੫, ਚਉਪਦਾ, ੭–੨੩]

**ਪ੍ਰਾਕ੍ਕਥਨ—**ਦੁੱਖ ਤੇ ਦੁੱਖਾਂ ਦੀਆਂ ਪੀੜਾਂ ਪ੍ਰਭੂ ਬਿਨਾਂ ਕੋਈ ਕੱਟਣ ਵਾਲਾ ਨਹੀਂ, ਯਾ ਹਰੀ ਦਾ ਦਾਸ ਹੈ। ਜਿਸ ਦੇ ਕੱਟੇ ਗਏ ਹਨ, ਕਿਉਂਕਿ ਉਹ ਪਾਰਬ੍ਰਹਮ ਨੂੰ ਅਰਾਧ ਕੇ ਸੰਸਾਰ ਸਾਗਰ ਨੂੰ ਤਰ ਗਿਆ ਤੇ ਦੁਖ ਪੀੜਾ ਦੂਰ ਕਰਨੇ ਨੂੰ ਸਮਰਥ ਹੋ ਗਿਆ ਹੈ।

| ਮੂਲ | ਅਰਥ |
|---|---|
| ਗੂਜਰੀ ਮਹਲਾ ੫ ॥ | |
| ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥ ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ ॥ ੧ ॥ | (ਆਪਣੇ ਦੁੱਖ ਦੂਰ ਕਰਨੇ ਲਈ) ਜਿਸ ਮਨੁਖ ਪਾਸ ਬੇਨਤੀ ਕਰਦਾ ਹਾਂ ਉਹ (ਅਗੋਂ) ਆਪਣੇ ਦੁੱਖ ਵਿਚ ਭਰਿਆ ਹੋਇਆ (ਨਿਕਲਦਾ ਹੈ। ਹਾਂ) ਜਿਸ ਨੇ (ਆਪਣੇ) ਦਿਲ ਵਿਚ ਪਾਰਬ੍ਰਹਮ ਨੂੰ ਸਿਮਰਿਆ ਹੈ ਉਸ ਨੇ ਭਵ ਸਾਗਰ ਨੂੰ ਤਰਿਆ ਹੈ। (ਧੁਨੀ ਇਹ ਹੈ ਕਿ ਉਹ ਦੁਖ ਕੱਟ ਸਕਦਾ ਹੈ, ਦੇਖੋ ਇਸੇ ਸ਼ਬਦ ਦਾ ਅੰਕ ੨) ॥ ੧ ॥ |
| ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ ॥ ਪ੍ਰਭੁ ਤਜਿ ਅਵਰ ਸੇਵਕੁ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ ॥ ੧ ॥ ਰਹਾਉ ॥ | ਹਰੀ ਗੁਰੂ ਦੇ ਬਿਨਾਂ ਕੋਈ ਦੁਖ ਤੇ ਪੀੜਾ ਨੂੰ ਕੱਟ ਨਹੀਂ ਸਕਦਾ। (ਸੋ) ਜੇ ਪ੍ਰਭੂ ਨੂੰ ਛਡ ਕੇ ਕਿਸੇ ਹੋਰ ਦੇ ਸੇਵਕ ਬਣ ਜਾਈਏ ਉਸ ਨਾਲ (ਆਪਣਾ) ਸਤਿਕਾਰ, ਵਡਿਆਈ ਤੇ ਸ਼ੋਭਾ ਘਟਦੀ ਹੈ ॥ ੧ ॥ ਰਹਾਉ ॥ |
| ਮਾਇਆ ਕੇ ਸਨਬੰਧ ਸੈਨ ਸਾਕ ਕਿਤਹੀ ਕਾਮਿ ਨ ਆਇਆ ॥ ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥ ੨ ॥ | (ਜੇ ਕਹੋ ਕਿ ਸਾਕ ਸਨਬੰਧੀ ਤਾਂ ਦੁਖ ਕੱਟ ਸਕਦੇ ਹੋਣਗੇ, ਤਾਂ ਦੱਸਦੇ ਹਨ ਕਿ) ਸੈਨ ਤੇ ਸਾਕ ਮਾਇਆ ਦੇ ਸਨਬੰਧੀ (ਹੈਨ, ਉਹ) ਕਿਸੇ ਹੀ ਕੰਮ ਨਹੀਂ ਆਉਂਦੇ। (ਪਰੰਤੂ) ਹਰੀ ਦਾ ਦਾਸ ਨੀਚ ਕੁਲ ਵਾਲਾ (ਚਾਹੇ ਹੋਵੇ ਉਹ ਅਸਲ ਵਿਚ) ਉੱਚਾ (ਹੁੰਦਾ ਹੈ), ਉਸ ਨਾਲ (ਮਿਲਕੇ) ਮਨਵਾਂਛਤ ਫਲ ਪਾ ਲਈਦਾ ਹੈ ॥ ੨ ॥ |

ਲਾਖ ਕੋਟਿ ਬਿਖਿਆ ਕੇ ਬਿੰਜਨ ਤਾ ਮਹਿ ਤ੍ਰਿਸਨ ਨ ਬੂਝੀ ।। ਸਿਮਰਤ ਨਾਮੁ ਕੋਟਿ ਉਜੀਆਰਾ ਬਸਤੁ ਅਗੋਚਰ ਸੂਝੀ ।। ੩ ।।

(ਜੇ ਭੋਗਾਂ ਨਾਲ ਤ੍ਰਿਪਤੀ ਸਮਝੋ ਤਾਂ) ਲੱਖਾਂ ਕ੍ਰੋੜਾਂ (ਜੋ) ਮਾਇਆ ਦੇ ਬਿੰਜਨ (=ਭੋਗ ਹਨ) ਉਨ੍ਹਾਂ ਵਿਚ (ਲਗਿਆਂ) ਤ੍ਰਿਸ਼ਨਾ ਨਹੀਂ ਬੁਝਦੀ। (ਪਰ) ਨਾਮ ਦੇ ਸਿਮਰਦਿਆਂ ਕ੍ਰੋੜਾਂ ਚਾਨਣ (ਹੋ ਜਾਂਦੇ ਹਨ ਅਤੇ ਅਗੋਚਰ ਵਸਤੂ=) ਮਨ ਬਾਣੀ ਤੋਂ ਪਰੇ (ਜੋ) ਪਰਮਾਤਮ ਦੇਵ ਹੈ ਸੁੱਝ ਆਉਂਦਾ (ਭਾਵ ਦਿੱਸ ਪੈਂਦਾ) ਹੈ ।। ੩ ।।

ਫਿਰਤ ਫਿਰਤ ਤੁਮ੍ਹਰੈ ਦੁਆਰਿ ਆਇਆ ਭੈ ਭੰਜਨ ਹਰਿ ਰਾਇਆ ।। ਸਾਧ ਕੇ ਚਰਨ ਧੂਰਿ ਜਨ ਬਾਛੈ ਸੁਖੁ ਨਾਨਕ ਇਹੁ ਪਾਇਆ ।। ੪ ।। ੬ ।। ੭ ।।

ਹੇ ਭੈ ਦੇ ਦੂਰ ਕਰਨੇ ਵਾਲੇ ਹਰੀਰਾਇ ! (ਜਨਮ ਜਨਮਾਤ੍ਰਾਂ ਵਿਚ) ਫਿਰਦਾ ਫਿਰਦਾ (ਇਹ ਦਾਸ) ਤੁਹਾਡੇ ਬੂਹੇ ਤੇ ਆ ਗਿਆ ਹੈ. (ਅਤੇ) ਸਾਧੂ ਦੇ ਚਰਨਾਂ ਦੀ ਧੂੜ ਮੰਗਦਾ ਹੈ. ਨਾਨਕ ਦਾਸ ਨੂੰ ਇਹੋ ਸੁਖ ਪਾਇਆ ਜੇ ! (ਭਾਵ ਇਸ ਸੁਖ ਦੀ ਖੈਰ ਪਾਉਣੀ) ।। ੪ ।। ੬ ।। ੭ ।।

**ਵਜਾਖਜਾ—** ਅੰਕ ੧- ਹਰ ਇਨਸਾਨ ਨੂੰ ਆਪ ਦੁਖੀ ਲਖ ਕੇ ਉਸ ਨੂੰ ਦੂਏ ਦਾ ਦੁਖ ਕੱਟਣੋਂ ਅਸਮਰਥ ਸਹੀ ਕਰ ਕੇ ਉਸ ਇਨਸਾਨ ਦੀ ਲੋੜ ਪ੍ਰਤੀਤ ਕੀਤੀ ਹੈ ਜੋ ਪਾਰਬ੍ਰਹਮ ਦੀ ਅਰਾਧਨਾ ਕਰ ਕੇ ਪਾਰਗਿਰਾਮੀ ਹੋ ਗਿਆ ਹੈ, ਕਿਉਂਕਿ ਆਪ ਸੁਖੀ ਹੈ ਤੇ ਸੁਖ ਦੇ ਸਕਦਾ ਹੈ। ਇਹ ਗਲ ਅੰਕ ੨ ਦੀ ਦੂਜੀ ਸਤਰ ਵਿਚ ਸਪਸ਼ਟ ਕਰ ਦਿਤੀ ਹੈ ਕਿ ਹਰੀ ਦਾ ਦਾਸ ਸਭ ਮਨ ਵਾਂਛਤ ਫਲਾਂ ਦਾ ਦਾਤਾ ਹੈ।

ਰਹਾਉ-ਹਰੀ ਗੁਰੂ ਤੋਂ ਬਿਨਾ ਦੁਖ ਕੋਈ ਨਹੀਂ ਕੱਟ ਸਕਦਾ। ਇਸ ਲਈ ਹੋਰਸ ਦੀ ਸ਼ਰਨ ਨਾ ਲਓ ਅਪਣੀ ਇੱਜ਼ਤ ਤੇ ਵਡਿਆਈ ਗੁਆਓਗੇ, ਕਿਸੇ ਨੇ ਦੁਖ ਕੱਟਣਾ ਨਹੀਂ* । ਗੁਰ ਹਰਿ ਦਾ ਭਾਵ ਹਰੀ ਰੂਪ ਗੁਰੂ ਜਾਪਦਾ ਹੈ ਕਿਉਂਕ ਅਗਲੀ ਤੁਕ ਵਿਚ 'ਪ੍ਰਭ' ਆਖਕੇ ਮਾਨੋ 'ਗੁਰ ਹਰਿ' ਦੇ ਅਰਥ ਬੀ ਕਰ ਦਿਤੇ ਹਨ। ਫੇਰ ਅੰਕ ੪ ਵਿਚ ਬੀ 'ਹਰਿ ਰਾਇਆ ਦੇ' ਦੁਆਰੇ ਹੀ ਆਏ ਹਨ। ਪਰ ਅੰਕ ੪ ਵਿਚ ਹੀ ਹਰੀ ਰਾਇ ਤੋਂ ਸਾਧੂ ਦੇ ਚਰਨਾਂ ਦੀ ਧੂੜ ਮੰਗੀ ਹੈ, ਜਿਸ ਤੋਂ ਅੰਕ ੨ ਵਿਚ ਦੱਸਿਆ ਹਰੀ ਦੇ ਦਾਸ ਦਾ ਸਤਿਸੰਗ ਸਹੀ ਕਰ ਦਿਤਾ।

ਅੰਕ ੨ ਵਿਚ ਮਾਇਆ ਦੇ ਸਾਕਾਂ ਦੀ ਦੁਖ ਕੱਟਣ ਵਿਚ ਬ੍ਰਿਥਾ ਟੇਕ ਦਾ ਤਯਾਗ ਸਿਖਾਇਆ ਤੇ ਹਰੀ ਦੇ ਦਾਸ ਦੇ ਸੰਗ ਦੀ ਪ੍ਰੇਰਨਾ ਕੀਤੀ ਤੇ ਉਸ ਸੰਗ ਨੂੰ ਸਫਲ ਦੱਸਿਆ।

ਅੰਕ ੩ ਵਿਚ- ਮਾਨੁਖ=ਸਾਕ ਸੈਨ ਯਾ ਹਰੀ ਦਾਸ ਦਾ ਜ਼ਿਕਰ ਨਹੀਂ, ਇਸ ਵਿਚ ਉਹ ਸ਼ੈ ਲਈ ਹੈ ਜੋ ਹਰੀ ਦਾ ਦਾਸ ਦੇਂਦਾ ਹੈ ਤੇ ਜੋ ਦੁਖਾਂ ਨੂੰ ਕੱਟਣੇ ਨੂੰ ਸਮਰਥ ਹੈ, ਉਹ ਹੈ ਨਾਮ ਦਾ ਸਿਮਰਣ. ਜਿਸ ਨਾਲ ਹਿਰਦੇ ਵਿਚ ਗਿਆਨ ਦਾ ਚਾਨਣਾ ਆ ਜਾਂਦਾ ਹੈ ਅਤੇ ਆਤਮ ਪਰਮਾਤਮਾ ਰੂਪ ਅਗੋਚਰ ਵਸਤੂ ਲਖ ਲਈ ਜਾਂਦੀ ਹੈ, ਮਾਨੋ ਦਿੱਸ ਪੈਂਦੀ ਹੈ।

ਅਗੋਚਰ ਕਹੀਦਾ ਉਸਨੂੰ ਹੈ ਜੋ ਮਨ ਦੀ ਸਮਝ, ਇੰਦ੍ਰਿਆਂ ਦੀ ਪਹੁੰਚ ਤੇ ਬਾਣੀ ਦੇ ਵਰਣਨ ਕਰ ਸਕਣ ਤੋਂ ਉੱਚੀ ਹੋਵੇ। ਇਸ ਅੰਕ ਵਿਚ ਇਸ ਅਗੋਚਰ ਵਸਤੂ ਦੀ ਸੋਝੀ ਮਾਇਆ ਦੇ ਕ੍ਰੋੜਾਂ ਭੋਗਾਂ ਤੋਂ ਕੀਮਤੀ ਵਰਣਨ ਕੀਤੀ। ਕਿਉਂਕਿ ਭੋਗਾਂ ਵਿਚ ਭੋਗਾਂ ਦੀ ਹੋਰ ਤ੍ਰਿਸ਼ਨਾ ਮਿਟਦੀ ਨਹੀਂ ਪਰ ਵਸਤੂ ਅਗੋਚਰ ਦੀ ਸੋਝੀ ਨਾਲ ਤ੍ਰਿਸ਼ਨਾ ਮਿਟਕੇ ਤ੍ਰਿਪਤੀ ਹੋ ਜਾਂਦੀ ਹੈ।

ਅੰਕ ੪ ਵਿਚ ਗੁਰੂ ਜੀ ਅਪਣੇ ਆਪ ਨੂੰ ਜਗਯਾਸੂਆਂ ਦੀ ਸਫ਼ ਵਿਚ ਖੜੇ ਕਰਕੇ ਉਹਨਾਂ ਲਈ ਅਰਦਾਸ ਕਰਦੇ ਹਨ ਤੇ ਸਾਧੂ ਦਾ ਸੰਗ ਤੇ ਉਸ ਵਿਚ ਸ਼ਰਧਾ ਮੰਗਦੇ ਹਨ। 'ਸੁਖ ਨਾਨਕ ਇਹੁ ਪਾਇਆ' ਵਾਕ ਅਭਿਲਾਖ ਤੇ ਮੰਗ ਦਾ ਹੋ ਕਿ ਇਹ ਸੁਖ ਮੈਨੂੰ ਪਾਇਆ ਜੇ। ਇਉਂ ਤੁਕ ਦੀ ਬ੍ਰਿਤੀ ਸਪਸ਼ਟ ਦਿੱਸ ਪੈਂਦੀ ਹੈ ਕਿ ਸਾਰੀ ਵਿਚ ਮੰਗ ਹੈ, ਪਰ ਦਾਨੇ ਐਉਂ ਬੀ ਭਾਵ ਲੈਂਦੇ ਹਨ ਕਿ ਜੋ ਮੈਂ ਮੰਗ

*ਜੈਸਾ ਕਿ ਸੰਮਣ ਨੇ ਕਿਹਾ ਹੈ :-

ਸੰਮਨ ਪਰ ਘਰ ਜਾਇਕੈ ਦੁਖੁ ਨ ਦੀਜੀਐ ਰੋਇ ।। ਭਰਮ ਗਵਾਈਐ ਆਪਣਾ ਵੰਡ ਨ ਦੇਂਦਾ ਕੋਇ ।।

ਮੰਗੀ ਹੈ ਉਹ ਤੁਸਾਂ ਦੇ ਦਿਤੀ ਹੈ ਤੇ ਮੈਂ ਇਹ ਸੁਖ, ਜੋ ਸਾਧੂ ਧੂੜ ਦਾ ਹੈ, ਪਾ ਲਿਆ ਹੈ।

**ਵਿਸ਼ੇਸ਼—** ਇਸ ਸ਼ਬਦ ਦੀ ਵਧੇਰੇ ਸੋਝੀ ਹੇਠ ਲਿਖੀ ਗੁਰਬਾਣੀ ਤੋਂ ਪੈ ਜਾਏਗੀ:—

ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ।। ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ ।। ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ ਜਿਸੁ ਸੇਵਿਐ ਸਭ ਭੁਖ ਲਹਾਸਾ ।। ੧ ।। ਮੇਰੇ ਮਨ ਹਰਿ ਊਪਰਿ ਕੀਜੈ ਭਰਵਾਸਾ ।। ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ਹਰਿ ਅਪਨੀ ਪੈਜ ਰਖੈ ਜਨ ਦਾਸਾ ।। ੧ ।। ਰਹਾਉ ।। ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ।। ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ।। ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ ਅਵਰਾ ਪਹਿ ਕਹਿ ਮਨ ਲਾਜ ਮਰਾਸਾ ।। ੨ ।। ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ।। ਜਿਤੁ ਦਿਨਿ ਓਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ।। ਮਨ ਮੇਰੇ ਅਪਨਾ ਹਰਿ ਸੇਵਿ ਦਿਨੁ ਰਾਤੀ ਜੋ ਤੁਧੁ ਉਪਕਰੈ ਦੂਖਿ ਸੁਖਾਸਾ ।। ੩ ।। ਤਿਸਕਾ ਭਰਵਾਸਾ ਕਿਉ ਕੀਜੈ ਮਨ ਮੇਰੇ ਜੋ ਅੰਤੀ ਅਉਸਰਿ ਰਖਿ ਨ ਸਕਾਸਾ ।। ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ।। ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ ਇਹੁ ਛੂਟਣ ਕਾ ਸਾਚਾ ਭਰਵਾਸਾ ।। ੪ ।। ੨ ।। [ਗੋਂਡ ਮਹਲਾ ੪–੨]

ਪੰਜਵੀ ਪਾਤਸ਼ਾਹੀ ਜੀ ਆਪ ਲਿਖਦੇ ਹਨ—

ਮਾਂਗਉ ਰਾਮ ਤੇ ਸਭਿ ਥੋਕ ।। ਮਾਨੁਖ ਕਉ ਜਾਚਤ ਸ੍ਰਮੁ ਪਾਈਐ
ਪ੍ਰਭ ਕੈ ਸਿਮਰਨਿ ਮੋਖ ।। [ਧਨਾਸਰੀ ਮਹਲਾ ੫–੫੦]

ਨਾ ਕਰਿ ਆਸ ਮੀਤ ਸੁਤ ਭਾਈ ।। ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ ।।
ਬਿਨੁ ਹਰਿ ਨਾਵੈ ਕੋ ਬੇਲੀ ਨਾਹੀ ਹਰਿ ਜਪੀਐ ਸਾਰੰਗਪਾਣੀ ਹੇ ।। [ਮਾਰੂ ਮਹਲਾ ੪, ਸੋਲਹਾ ੨–੭]

ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ।।
੮੫੯ [ਗੋਂਡ ਮਹਲਾ ੪–੭]

**ਨਿਰੁਕਤ—** ਭਉ ਸਾਗਰੁ—[ਸੰਸ:, ਭਵ ਸਾਗਰ:] ਸੰਸਾਰ ਰੂਪੀ ਸਮੁੰਦਰ। (ਅ) ਭੈ ਦਾ ਸਮੁੰਦਰ, ਸੰਸਾਰ।

ਬ੍ਰਿਥਾ— [ਸੰਸ:, ਵ੍ਯਥਾ=ਪੀੜ] ਪੀੜਾ। ਦਰਦ। ਮਹਤੁ—ਵਡਿਆਈ।

ਸੈਨ—ਕੁੜਮ ਆਦਿ ਸਾਕ। ਸਾਕ— ਆਪਣੇ ਨਾਤੇਦਾਰ।

ਬਿੰਜਨ—[ਸੰਸ:, ਵ੍ਯੰਜਨ:] ਮਸਾਲਾ, ਚਟਨੀ, ਆਚਾਰ। ਭੋਜਨ। ਮੁਰਾਦ ਭੋਗਾਂ ਤੋਂ ਹੈ। ਹਰ ਪ੍ਰਕਾਰ ਦੇ ਭੋਗ। ਉਜੀਆਰਾ—ਚਾਨਣ।

ਅਗੋਚਰ—ਵ੍ਯਾਖ੍ਯਾ ਵਿਚ ਅਰਥ ਆ ਚੁਕਾ ਹੈ।

ਪਾਇਆ—'ਪਾਇਆ ਜੇ' ਦਾ ਸੰਖੇਪ ਹੈ।

[ਗੂਜਰੀ ਮਹਲਾ ੫, ਚਉਪਦਾ, ੮-੨੪]

# ਗੂਜਰੀ ਮਹਲਾ ੫ ਪੰਚਪਦਾ ਘਰੁ ੨

ੴ ਸਤਿਗੁਰ ਪ੍ਰਸਾਦਿ ।।

| ਮੂਲ | ਅਰਥ |
|---|---|
| ਪ੍ਰਥਮੇ ਗਰਭ ਮਾਤਾ ਕੈ ਵਾਸਾ ਊਹਾ ਛੋਡਿ ਧਰਨਿ ਮਹਿ ਆਇਆ ।। ਚਿਤ੍ਰ ਸਾਲ ਸੁੰਦਰ ਬਾਗ ਮੰਦਰ ਸੰਗਿ ਨ ਕਛਹੂ ਜਾਇਆ ।। ੧ ।। | ਪਹਿਲਾਂ (ਜੀਵ ਦਾ) ਵਾਸਾ ਮਾਤਾ ਦੀ ਕੁੱਖ ਵਿਚ ਹੋਇਆ, ਉਸ ਥਾਂ ਨੂੰ ਛਡ ਕੇ ਧਰਤੀ ਤੇ ਆਇਆ । (ਏਥੇ ਆਕੇ) ਚਿਤ੍ਰਸ਼ਾਲਾ (ਵਰਗੇ) ਸੁੰਦਰ ਮੰਦਰ ਤੇ ਸੁਹਣੇ ਬਾਗਾਂ (ਵਿਚ ਵਾਸਾ ਮਿਲ ਗਿਆ, ਪਰ ਮਰਨ ਵੇਲੇ) ਨਾਲ ਕੁਛ ਬੀ ਨਹੀਂ ਜਾਂਦਾ ।। ੧ ।। |
| ਅਵਰ ਸਭ ਮਿਥਿਆ ਲੋਭ ਲਬੀ ।। ਗੁਰਿ ਪੂਰੈ ਦੀਓ ਹਰਿ ਨਾਮਾ ਜੀਅ ਕਉ ਏਹਾ ਵਸਤੁ ਫਬੀ ।। ੧ ।। ਰਹਾਉ ।। | (ਜੀਵ ਹਰੀ ਨਾਮ ਤੋਂ ਬਿਨਾਂ) ਹੋਰ ਸਾਰੇ ਝੂਠੇ ਲੋਭਾਂ ਦਾ ਲੋਭੀ ਹੋਇਆ ਰਹਿੰਦਾ ਹੈ, (ਪਰ ਸਾਨੂੰ) ਪੂਰੇ ਗੁਰੂ ਨੇ ਹਰਿ ਨਾਮ ਦੇ ਦਿਤਾ, ਏਹੋ ਵਸਤੂ (ਸਾਡੇ) ਦਿਲ ਨੂੰ ਢੁੱਕ ਪਈ ।। ੧ ।। ਰਹਾਉ ।। |
| ਇਸਟ ਮੀਤ ਬੰਧਪ ਸੁਤ ਭਾਈ ਸੰਗਿ ਬਨਿਤਾ ਰਚਿ ਹਸਿਆ ।। ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨੇ ਪੇਖਤ ਹੀ ਕਾਲਿ ਗ੍ਰਸਿਆ ।। ੨ ।। | (ਪਰ ਦੇਖੋ ਨਾਮ ਤੋਂ ਵਿਰਵਾ ਜੀਵ) ਪਿਆਰੇ ਮਿਤ੍ਰਾਂ, ਸਾਕਾਂ, ਪੁਤ੍ਰਾਂ, ਭਰਾਵਾਂ ਦੇ ਸੰਗ ਵਿਚ ਅਤੇ ਇਸਤ੍ਰੀ ਨਾਲ ਰਚ ਕੇ ਹਸਦਾ ਖੇਡਦਾ ਰਿਹਾ (ਪਰ ਜਦ ਅੰਤ ਦਾ ਸਮਾਂ ਆ ਬਣਿਆ ਤਾਂ ਉਨ੍ਹਾਂ (ਸਾਰਿਆਂ) ਦੇ ਦੇਖਦੇ (ਦੇਖਦੇ) ਕਾਲ ਨੇ ਗ੍ਰਸ ਲੀਤਾ ।। ੨ ।। |
| ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ ।। ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ ।। ੩ ।। | ਅਨਰਥ ਕਰ ਕੇ (ਜੋ) ਮਾਇਆ ਵਿਹਾਝੀ (ਭਾਵ ਕੱਠੀ ਕੀਤੀ) ਸੀ: ਕੀਹ ਸੋਨਾ, ਕੀ ਚਾਂਦੀ, ਕੀਹ ਨਕਦੀ (=ਰੁਪਯੇ ਤੇ ਮੋਹਰਾਂ; ਉਹ ਇਸ ਨੇ ਮਾਨੋ ਮਜੂਰੀ ਕੀਤੀ, ਸੋ ਜੋ ਕੁਛ ਇਸ ਨੇ ਖਰਚ ਕਰ ਲੀਤਾ) ਉਹ (ਤਾਂ ਇਸ) ਮਜੂਰ ਨੂੰ (ਭਾੜਾ=) ਮਜੂਰੀ ਮਿਲ ਗਈ, ਹੋਰ ਸਾਰਾ (ਧਨ ਕੱਠਾ ਕੀਤਾ) ਪਰਾਇਆ ਹੋ ਗਿਆ ।। ੩ ।। |
| ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ।। ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ।। ੪ ।। | ਵਧੀਆ ਘੋੜੇ, ਸ੍ਰੇਸ਼ਟ ਹਾਥੀ ਤੇ ਰਥ (ਜੋ) ਕੱਠੇ ਕੀਤੇ ਤੇ ਧਯਾਨ ਦੇ ਦੇਕੇ (ਭਾਵ ਦਿਲ ਦੀ ਪਕੜ ਨਾਲ ਮੇਰੇ=) ਆਪਣੇ ਕੀਤੇ ਹੋਏ ਸਨ; ਜਦੋਂ ਲੰਮੀ ਧਾਈ (ਪ੍ਰਲੋਕ ਗਮਨ ਦੀ) ਹੋਈ ਇਕ ਪੈਰ ਨਾਲ ਨਹੀਂ ਟੁਰਦੇ (ਭਾਵ ਏਥੇ ਹੀ ਛੱਡਣੇ ਪੈਂਦੇ ਹਨ ) ।। ੪ ।। |
| ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ ।। ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ ।। ੫ ।। ੧ ।। ੮ ।। | (ਪਰ ਸੱਚ ਇਹ ਹੈ ਤੇ ਸ਼ੁਕਰ ਹੈ ਕਿ) ਨਾਮ (ਸੱਚਾ) ਧਨ ਹੈ, ਨਾਮ (ਸਾਰੇ) ਸੁੱਖਾਂ ਦਾ ਰਾਜਾ ਹੈ (ਭਾਵ ਸਿਰ ਸੁਖਾਂ ਦੇ ਸੁੱਖ ਹੈ) ਨਾਮ ਹੀ (ਜੀਉਂਦੇ ਜੀ) ਪਰਿਵਾਰ ਹੈ, (ਨਾਮ ਹੀ ਲੰਮੀ ਧਾਈ ਵੇਲੇ) ਸਹਾਯਕ ਹੈ। (ਇਹ) ਨਾਮ (ਰੂਪੀ) ਦੌਲਤ ਗੁਰੂ ਨੇ ਨਾਨਕ ਨੂੰ ਦਿੱਤੀ ਹੈ, ਓਹ (ਦੌਲਤ) ਨਸ਼ਟ ਨਹੀਂ ਹੁੰਦੀ, ਨਾ (ਇਉਂ ਹੁੰਦਾ ਹੈ ਕਦੇ ਓਹ) ਆ ਗਈ ਤੇ (ਕਦੇ) ਚਲੀ ਗਈ ।। ੫ ।। ੧ ।। ੮ ।। |

**ਵਯਾਖਯਾ—** ਅੰਕ ੧ ਤੇ ਰਹਾਉ ਵਿਚ ਸੰਸਾਰਕ ਪਦਾਰਥਾਂ ਦਾ ਮਿਥਯਾਪਨ ਦਿਖਾਇਆ ਹੈ ਤੇ ਹਰਿਨਾਮ ਨੂੰ ਸ਼ਿਰੋਮਣ ਦੱਸਿਆ ਹੈ। ਇਹ ਗੱਲ ਆਪ ਨੇ ਗੁਰ ਉਪਦੇਸ਼ ਤੇ ਆਪਣੇ ਤਜਰਬੇ ਨਾਲ ਸਹੀ ਪਾਈ, ਇਸ ਕਰਕੇ ਦਿਲ ਨੇ ਇਹ ਉਗਾਹੀ ਦਿਤੀ ਕਿ ਇਹ ਠੀਕ ਹੈ, ਠੀਕ ਹੈ। ਇਹ ਹੈ ਫਬ ਖੜੋਣਾ।

ਅੰਕ ੨ ਵਿਚ ਪਦਾਰਥਾਂ ਤੋਂ ਛੁਟ ਮਿਤ੍ਰਾਂ, ਪਿਆਰਿਆਂ, ਸਾਕਾਂ, ਸਨਬੰਧਾਂ ਨੂੰ ਮੌਤ ਵੇਲੇ ਨਾਲ ਨਾ ਜਾਂਦਾ ਦੱਸ ਕੇ ਉਨ੍ਹਾਂ ਦੇ ਮੋਹ ਪਿਆਰ ਦਾ ਸਦੈਵੀ ਨਾ ਹੋਣਾ ਤੇ ਨਾਲ ਨਾ ਨਿਭਣਾ ਦਿਖਾਇਆ।

ਅੰਕ ੩ ਜਿਸ ਮਾਇਆ ਨੂੰ ਆਪਣੀ ਕਰ ਕਰ ਜੋੜਿਆ, ਅਤੇ ਘੋੜੇ ਹਾਥੀ ਆਦਿ ਸਾਮਾਨ, ਜੋ ਗਹੁ ਕਰ ਅਪਣੇ ਅਪਣੇ ਕਰ ਕੱਠੇ ਕੀਤੇ ਤੇ ਰੱਖੇ ਸਭ ਛਡਣੇ ਪਏ, ਦਿਖਾ ਕੇ ਇਹ ਸੁਹਣੀ ਗੱਲ ਸੁਝਾਈ ਕਿ ਹੇ ਧਨ ਧਾਮ ਹੈਵਰ ਗੇਵਰ ਨੂੰ ਆਪਣੀ ਸਮਝਣ ਵਾਲੇ ! ਤੂੰ ਮਾਲਕ ਨਹੀਂ, ਤੂੰ ਤਾਂ ਮਜ਼ਦੂਰ ਹੈਂ, ਕਿਉਂਕਿ ਜੋ ਕੁਛ ਤੂੰ ਖਰਚਦਾ ਵਰਤਦਾ ਹੈ ਇਹੋ ਤੂੰ ਭੋਗਿਆ, ਬਾਕੀ ਜੋ ਜੋੜਿਆ ਉਹ ਤੇ ਮਰਨੇ ਤੇ ਹੋਰਨਾਂ ਨੇ ਸਾਂਭਿਆ, ਸੋ ਮਾਲਕ ਹੋਏ ਤੂੰ, ਮਜੂਰੀ ਕਰਕੇ ਮਜੂਰੀ ਮਾਤ੍ਰ ਲੈ ਕੇ ਮਰ ਗਿਆ।

ਅੰਕ ੫ ਵਿਚ ਸਭਨੀਂ ਥੋਕੀਂ ਨਾਮ ਨੂੰ ਦੱਸਿਆ ਨਾਮ ਨੂੰ ਸਰਵ ਸੰਪਤੀ ਦੱਸਕੇ ਅਪਣੇ ਗੁਰੂ ਦੀ ਮੇਹਰ ਨੂੰ ਯਾਦ ਕੀਤਾ ਕਿ ਇਹ ਸੰਪਤ ਨਾ ਉਸ ਝੂਠੇ ਧਨ ਵਾਙੂ ਨਸ਼ਟ ਹੋ ਸਕਦੀ ਹੈ ਨਾ ਉਸ ਧਨ ਵਾਙੂ ਕਦੀ ਆਉਂਦੀ ਕਦੇ ਟੁਰ ਜਾਂਦੀ ਹੈ। ਇਹ ਸਦਾ ਹੀ ਨਾਲ ਰਹਿੰਦੀ ਹੈ ਤੇ ਲੰਮੀ ਧਾਈ ਵੇਲੇ ਬੀ ਨਾਲ ਜਾਂਦੀ ਹੈ।

**ਨਿਰੁਕ੍ਤ—** ਗਰਭ—ਕੁੱਖ। ਪੇਟ।     ਧਰਨਿ—ਧਰਤੀ।

ਚਿਤ੍ਰ ਸਾਲ— ਉਹ ਮਕਾਨ ਜਿਸ ਵਿਚ ਮੂਰਤਾਂ ਲਗੀਆਂ ਹੋਣ। ਚਿਤ੍ਰਕਾਰ ਦੇ ਦਿਖਾਵੇ ਦੇ ਕਮਰੇ ਨੂੰ, ਜਿੱਥੇ ਉਹ ਮੂਰਤਾਂ ਲਟਕਾ ਸਜਾਂਦਾ ਹੈ, ਬੀ ਕਹਿੰਦੇ ਹਨ। ਮੂਰਤਾਂ ਵਾਲੇ ਮਕਾਨ ਨੂੰ ਬੀ। ਏਥੇ 'ਚਿਤ੍ਰ ਸਾਲ ਸੁੰਦਰ ਮੰਦਰ' ਤੇ ਸੁੰਦਰ ਬਾਗ ਅੰਨਵਯ ਕਰੀਦਾ ਹੈ। 'ਸੁੰਦਰ' ਪਦ ਦੇਹੁਲੀ ਦੀਪਕ ਲਈਦਾ ਹੈ।     ਲਬੀ—ਲੋਭੀ। ਲੋਭ ਕਰਨ ਵਾਲਾ। ਲੋਭ ਦਾ ਲੋਭੀ।

ਫਬੀ—ਢੁੱਕੀ। ਮੁਆਫਕ ਆਈ। ਭਾਈ     ਇਸਟ—[ਦੇਖੋ 'ਇਠੜਾ' ਪੰਨਾ ੬੬੩] ਪਿਆਰੇ (ਵਿਸ਼ੇਸ਼ਣ ਹੈ ਮੀਤ ਦਾ)।     ਬਨਿਤਾ— ਇਸਤ੍ਰੀ।

ਅਨਰਥ—ਪਾਪ। ਮਾੜੇ ਕਰਮ। ਜ਼ੋਰ ਜ਼ੁਲਮ ਦੇ ਕੰਮ।

ਬਿਹਾਝੀ—ਖਰੀਦੀ। ਭਾਵ ਕੱਠੀ ਕੀਤੀ।     ਰੂਪਾ—ਚਾਂਦੀ।

ਦਾਮਾ—ਦੰਮ, ਨਕਦੀ, ਚਾਹੇ ਰੁਪੈ ਚਾਹੇ ਮੁਹਰਾਂ।

ਭਾੜੀ—ਭਾੜਾ ਲੈਕੇ ਕੰਮ ਕਰਨ ਵਾਲਾ=ਮਜੂਰ।

ਬਿਰਾਨਾ—ਓਪਰਾ। ਪਰਾਇਆ।     ਹੈਵਰ—ਸ੍ਰੇਸ਼ਟ ਘੋੜੇ।

ਗੈਵਰ—ਸ੍ਰੇਸ਼ਟ ਹਾਥੀ।     ਸੰਬਾਹੇ—ਕੱਠੇ ਕੀਤੇ।

ਲਾਂਮੀ ਧਾਈ—ਮੁਹਾਵਰਾ ਹੈ ਮਰਨੇ ਅਰਥ ਵਿਚ।

ਸੁਖ ਰਾਜਾ—ਸੁਖਾਂ ਦਾ ਰਾਜਾ। ਵਡਾ ਸੁਖ।

ਸੰਪਤਿ— ਦੌਲਤ। (ਅ) ਰਾਜੇ ਵਾਙੂ ਸੁਖਾਂ ਦਾ ਦਾਤਾ।

[ਗੂਜਰੀ ਮਹਲਾ ੫, ਚਉਪਦਾ ੯-੨੫]

# ਗੂਜਰੀ ਮਹਲਾ ੫ ਤਿਪਦੇ ਘਰੁ ੨

ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਰਥਨ**—ਪਿਛਲੇ ਦੇ ਅੰਤ ਵਿਚ ਨਾਮ ਨੂੰ ਧਨ ਕਹਿ ਕੇ ਅੰਤ ਦਾ ਸਹਾਈ ਦੱਸਿਆ ਸੀ ਹੁਣ ਨਾਮ ਧਨ ਪਾ ਲੈਣ ਵਾਲੇ ਦੀ ਅਵਸਥਾ ਤੇ ਪ੍ਰਾਪਤੀ ਇਸ ਸ਼ਬਦ ਵਿਚ ਦੱਸਦੇ ਹਨ।

| ਮੂਲ | ਅਰਥ |
| --- | --- |
| ਦੁੱਖ ਬਿਨਸੇ ਸੁਖ ਕੀਆ ਨਿਵਾਸਾ ਤ੍ਰਿਸਨਾ ਜਲਨਿ ਬੁਝਾਈ ॥ ਨਾਮੁ ਨਿਧਾਨੁ ਸਤਿਗੁਰੂ ਦ੍ਰਿੜਾਇਆ ਬਿਨਸਿ ਨ ਆਵੈ ਜਾਈ ॥ ੧॥ | ਦੁਖ ਦੂਰ ਹੋ ਗਏ, ਸੁਖਾਂ ਨੇ ਵਾਸਾ ਕਰ ਲਿਆ ਹੈ, ਤ੍ਰਿਸ਼ਨਾ ਦੀ ਜਲਨ ਬੁਝਾ ਦਿਤੀ ਹੈ। ਸਤਿਗੁਰੂ ਨੇ ਨਾਮ ਦਾ ਖ਼ਜ਼ਾਨਾ (ਐਸਾ) ਦ੍ਰਿੜ ਕਰ ਦਿਤਾ ਹੈ (ਕਿ ਉਹ ਹੁਣ) ਨਾ ਤਾਂ ਬਿਨਸਦਾ ਹੈ, ਨਾ ਆਉਂਦਾ ਜਾਂਦਾ ਹੈ, (ਭਾਵ ਉਹ ਧਨ ਕਦੇ ਆਇਆ ਕਦੇ ਟੁਰ ਗਿਆ ਇਉਂ ਨਹੀਂ, ਉਹ ਦ੍ਰਿੜ-ਪੱਕਾ ਹੋ ਗਿਆ ਹੈ) ॥ ੧ ॥ |
| ਹਰਿ ਜਪਿ ਮਾਇਆ ਬੰਧਨ ਤੂਟੇ ॥ ਭਏ ਕ੍ਰਿਪਾਲ ਦਇਆਲ ਪ੍ਰਭ ਮੇਰੇ ਸਾਧਸੰਗਤਿ ਮਿਲਿ ਛੂਟੇ ॥ ੧ ॥ ਰਹਾਉ ॥ | (ਗਲ ਕੀਹ) ਹਰੀ (ਦਾ ਨਾਮ) ਜਪਕੇ ਮਾਇਆ ਦੇ (ਸਾਰੇ) ਬੰਧਨ ਟੁੱਟ ਗਏ ਹਨ, ਮੇਰੇ ਦਿਆਲੂ ਪ੍ਰਭੂ (ਮੇਰੇ ਤੇ) ਕ੍ਰਿਪਾਲੂ ਹੋ ਗਏ ਤਾਂ ਸਾਧ ਸੰਗਤਿ ਨੂੰ ਮਿਲ ਕੇ (ਬੰਧਨਾਂ) ਤੋਂ ਛੁਟ ਗਏ ॥ ੧ ॥ ਰਹਾਉ ॥ |
| ਆਠ ਪਹਰ ਹਰਿ ਕੇ ਗੁਨ ਗਾਵੈ ਭਗਤਿ ਪ੍ਰੇਮ ਰਸਿ ਮਾਤਾ ॥ ਹਰਖ ਸੋਗ ਦੁਹੁ ਮਾਹਿ ਨਿਰਾਲਾ ਕਰਣੈਹਾਰੁ ਪਛਾਤਾ ॥ ੨ ॥ | (ਹੁਣ ਉਹ ਛੁਟਕਾਰਾ ਪਾਇਆ ਪੁਰਖ) ਅੱਠੋ ਪਹਿਰ ਹਰੀ ਦੇ ਗੁਣ ਗਾਉਂਦਾ ਹੈ, ਭਗਤੀ ਦੇ ਪ੍ਰੇਮ ਰਸ ਵਿਚ* ਮਗਨ ਹੋਇਆ ਰਹਿੰਦਾ ਹੈ, ਹਰਖ ਤੇ ਸ਼ੋਕ ਦੋਹਾਂ ਵਿਚ ਵੱਖਰਾ ਵੱਖਰਾ ਰਹਿੰਦਾ ਹੈ, (ਏਹ ਨਿਸ਼ਾਨੀਆਂ ਹਨ ਕਿ ਉਸ ਨੇ) ਕਰਨੇਹਾਰ (ਕਰਤਾਰ) ਨੂੰ ਪਛਾਣ ਲਿਆ ਹੈ ॥ ੨ ॥ |
| ਜਿਸ ਕਾ ਸਾ ਤਿਨਹੀ ਰਖਿ ਲੀਆ ਸਗਲ ਜੁਗਤਿ ਬਨਿ ਆਈ ॥ ਕਹੁ ਨਾਨਕ ਪ੍ਰਭ ਪੁਰਖ ਦਇਆਲਾ ਕੀਮਤਿ ਕਹਣੁ ਨ ਜਾਈ ॥ ੩ ॥ ੧ ॥ ੯ ॥ | ਜਿਸ (ਪ੍ਰਭੂ) ਦਾ (ਉਹ ਦਾਸ) ਸੀ ਉਸ ਨੇ ਹੀ (ਸਾਰੇ ਦੁਖਾਂ ਵਿਘਨਾਂ ਤੋਂ) ਬਚਾ ਲਿਆ, (ਉਸ ਦੀ ਕੀਤੀ) ਸਾਰੀ ਜੁਗਤੀ ਰਾਸ ਪੈ ਗਈ ਹੈ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ) ਪ੍ਰਭੂ ਪੁਰਖ (ਐਡਾ) ਦਇਆਲ ਹੈ (ਕਿ ਉਸ ਦੀ) ਕੀਮਤ ਕਹੀ ਨਹੀਂ ਜਾ ਸਕਦੀ (ਭਾਵ ਉਸਦਾ ਮੁੱਲ ਨਹੀਂ ਪਾਇਆ ਜਾ ਸਕਦਾ, ਉਹ ਬੇਅੰਤ ਤੇ ਮਹਿਮਾਂ ਉਸਦੀ ਅਨੰਤ ਹੈ) ॥ ੩ ॥ ੧ ॥ ੯ ॥ |

**ਵ੍ਯਾਖ੍ਯਾ**—ਰਹਾਉ ਤਕ ਸਰਸਰੀ ਨਜ਼ਰ ਨਾਲ ਐਉਂ ਜਾਪਦਾ ਹੈ ਕਿ ਸ੍ਰੀ ਗੁਰੂ ਜੀ ਅਪਣੀ ਬਾਬਤ ਸ਼ਬਦ ਉਚਾਰ ਰਹੇ ਹਨ, ਪਰ ਅੰਕ ੨ ਵਿਚ 'ਗਾਵੈ' ਪਦ ਸਫੁਟ ਕਰ ਦੇਂਦਾ ਹੈ ਕਿ ਅੰਨ੍ਯ ਪੁਰਖ ਬਾਬਤ ਕਹਿ ਰਹੇ ਹਨ। ਸੋ ਆਪ ਜੀ ਮਾਇਆ ਦੇ ਬੰਧਨਾਂ ਤੋਂ ਛੁਟੇ, ਨਾਮ ਵਿਚ ਦ੍ਰਿੜ ਹੋਏ ਗੁਰਮੁਖ ਦੇ ਸਿਰੇ ਚੜ੍ਹਨ ਦਾ ਹਾਲ ਇਸ ਸ਼ਬਦ ਵਿਚ ਦੇ ਰਹੇ ਹਨ। ਇਹੋ ਕੁਛ ਤੇ ਇਸ ਤੋਂ ਕੁਛ ਵਿਸ਼ੇਸ਼

* ਅਥਵਾ, ਪ੍ਰੇਮਾ ਭਗਤੀ ਦੇ ਰਸ ਵਿਚ।

ਲੱਛਣ ਪਿਛੇ ਆਏ ਸ਼ਬਦ ੬ (ਚਉਪਦਾ ੬-੨੨) ਵਿਚ ਵਰਣਨ ਕਰ ਆਏ ਹਨ। ਓਥੇ ਆਰੰਭ ਵਿਚ ਹੀ ਪਦ 'ਜਿਨਿ ਜਨਿ ਜਪਿਓ' ਹੈ: ਦੁਇ ਸ਼ਬਦ ਇਕ ਦੂਸਰੇ ਦੀ ਵਯਾਖਯਾ ਹਨ।

**ਨਿਰੁਕ੍ਤ**—ਦ੍ਰਿੜਾਇਆ—ਪੱਕਾ ਕਰਾ ਦਿਤਾ ਐਸਾ ਕਿ ਹੁਣ ਵਿਸਰਦਾ ਨਹੀਂ।

ਭਗਤਿ ਪ੍ਰੇਮ ਰਸਿ—ਭਗਤੀ ਭਾਵ ਵਿਚ ਜੋ ਪ੍ਰੇਮ ਦਾ ਰਸ ਆਉਂਦਾ ਹੈ।

(ਅ) ਪ੍ਰੇਮਾ ਭਗਤੀ ਦਾ ਰਸ।

ਜੁਗਤਿ—ਜੁਗਤਾਂ। ਉਹ ਬਿਧੀਆਂ ਜੋ ਪ੍ਰਭੂ ਮਿਲਨੇ ਲਈ ਕੀਤੀਆਂ।

[ਗੂਜਰੀ ਮਹਲਾ ੫, ਚਉਪਦਾ, ੧੦-੨੬]

## ਗੂਜਰੀ ਮਹਲਾ ੫ ਦੁਪਦੇ ਘਰੁ

੧ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਕਥਨ**— ਨਾਮ ਧਨ ਵਾਲਿਆਂ ਦੀ ਪ੍ਰਾਪਤੀ ਆਦਿ ਦੱਸਕੇ ਇਸ ਸ਼ਬਦ ਵਿਚ ਨਾਮ ਲੈਕੇ ਐਸੇ ਮਹਾਂ ਪੁਰਖਾਂ ਦੀ ਮਿਸਾਲ ਉਹਨਾਂ ਦਾ ਨਾਮ ਲੈਕੇ ਦੇਂਦੇ ਹਨ।

| ਮੂਲ | ਅਰਥ |
| --- | --- |
| ਪਤਿਤ ਪਵਿਤ੍ਰ ਲੀਏ ਕਰਿ ਅਪਨੇ ਸਗਲ ਕਰਤ ਨਮਸਕਾਰੋ ।। ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ ।। ੧ ।। | (ਪਿਛਲੇ ਸ਼ਬਦ ਵਿਚ ਕਹੇ ਅਨੁਸਾਰ, ਦਇਆਲੂ ਪ੍ਰਭੂ ਨੇ, ਜੋ ਨਾਮ ਧਨ ਵਾਲੇ) ਪਤਿਤ (ਬੀ ਸਨ ਤਾਂ) ਪਵਿਤ੍ਰ ਕਰ ਲਏ ਤੇ ਅਪਣਾ ਲਏ. (ਹੁਣ ਉਨ੍ਹਾਂ ਨੂੰ) ਸਾਰੇ ਮੱਥੇ ਟੇਕਦੇ ਹਨ, (ਉਨ੍ਹਾਂ) ਦੀ ਜਾਤ ਕਿ ਵਰਨ ਕੋਈ ਨਹੀਂ ਪੁੱਛਦੇ, (ਹਾਂ ਉਨ੍ਹਾਂ ਦੀ) ਚਰਨ ਧੂੜ (ਸਾਰੇ) ਮੰਗਦੇ ਹਨ ।। ੧ ।। |
| ਠਾਕੁਰ ਐਸੋ ਨਾਮੁ ਤੁਮਾਰੋ ।। ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ।। ੧ ।। ਰਹਾਉ ।। | ਹੇ ਠਾਕੁਰ ! ਤੁਹਾਡਾ ਨਾਮ ਐਸਾ (ਸੁਹਣਾ) ਹੈ (ਕਿ ਤੂੰ ਜੋ) ਸਾਰੀ ਸ੍ਰਿਸ਼ਟੀ ਦਾ ਮਾਲਕ ਕਹਾਉਂਦਾ ਹੈਂ (ਆਪਣੇ ਨਾਮ ਸਿਮਰਨ ਵਾਲੇ) ਦਾਸ ਦਾ ਪੱਖ ਤੂੰ (ਵੱਖਰੇ ਹੀ ਢੰਗ ਅਰਥਾਤ) ਅਚਰਜ ਤਰ੍ਹਾਂ ਕਰਦਾ ਹੈਂ ।। ੧ ।। ਰਹਾਉ ।। |
| ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ।। ਨਾਮ-ਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚਮਿਆਰੋ ।। ੨ ।।੧।।੧੦।। | (ਦੇਖੋ ਲੋਕੋ) ਸਾਧ ਸੰਗਤਿ ਦੁਆਰਾ (ਅਗਲੇ ਕਥਿਆਂ ਨੇ ਨਾਮ ਸਿਮਰਨ ਦੀ) ਬੁੱਧੀ ਪ੍ਰਾਪਤ ਕੀਤੀ ਤੇ ਹਰੀ ਕੀਰਤਨ ਦੇ ਆਸਰੇ ਹੋ ਗਏ; (ਜੈਸਾ ਕਿ) ਨਾਮਦੇਉ, ਤ੍ਰਿਲੋਚਨ, ਦਾਸ ਕਬੀਰ (ਅਤੇ ਰਵਿਦਾਸ ਜੋ) ਚਮਿਆਰ ਸੀ (ਸਾਰੇ) ਮੁਕਤ ਹੋ ਗਏ, (ਕਹਿੰਦੇ ਹਨ ਗੁਰੂ) ਨਾਨਕ ਜੀ ।। ੨ ।। ੧ ।। ੧੦ ।। |

**ਵਯਾਖਯਾ**— ਇਸ ਸ਼ਬਦ ਵਿਚ ਪਰਮੇਸ਼ੁਰ ਦੀ 'ਅੰਗ ਪਾਲਨਾ' ਤੇ ਨਾਮ ਦਾ ਪ੍ਰਤਾਪ, ਜੋ ਜਗਤ ਵਿਚ ਬੀ ਉਚਿਆਂ ਕਰ ਦੇਂਦਾ ਹੈ, ਉਹ ਦਿਖਲਾਇਆ ਹੈ। ਫੁਰਮਾਉਂਦੇ ਹਨ ਕਿ ਵਾਹਿਗੁਰੂ ਸਾਰੀ ਰਚਨਾ ਦਾ ਮਾਲਕ ਹੈ, ਸਭ ਨੂੰ ਪਾਲਦਾ ਪੋਸਦਾ ਹੈ, ਪਰ ਅਪਣੇ ਦਾਸ ਨਾਲ ਉਸ ਦਾ ਪਿਆਰ ਨਿਰਾਲੀ ਕਿਸਮ ਦਾ ਹੈ। ਦਾਸ ਕੌਣ ਹਨ ? ਜੋ ਨਾਮ ਸਿਮਰਦੇ ਹਨ। ਨਾਮ ਸਿਮਰਨ ਵਾਲਿਆਂ ਨੂੰ ਪਹਿਲੋਂ ਪਵਿਤ੍ਰ ਕਰ ਲੈਂਦਾ ਹੈ, ਫੇਰ ਉਚਿਆਂ ਕਰ ਦੇਂਦਾ ਹੈ, ਐਸ਼ਾ ਕਿ ਨੀਵੀਂ ਜਾਤ ਵਾਲੇ ਜਨਾਂ ਨੂੰ

ਉੱਚੀਆਂ ਵਾਲੇ ਮੱਥੇ ਟੇਕਦੇ ਹਨ। ਮਿਸਾਲ ਲਈ ਫੇਰ ਚੋਟੀ ਦੇ ਭਗਤ ਲਏ ਹਨ ਤੇ ਉਹਨਾਂ ਦੇ ਨਾਮ ਦਿੱਤੇ ਹਨ। ਅਖੀਰ ਵਿਚ 'ਚਮਿਆਰੋ' ਕਹਿ ਕੇ ਰਵਿਦਾਸ ਦੇ ਨਾਮ ਦਾ ਇਸ਼ਾਰਾ ਕਰ ਦਿਤਾ ਤੇ ਸਭ ਤੋਂ ਨੀਵੀਂ ਜਾਤ ਦਿਖਾ ਦਿਤੀ। ਜੈਸਾ ਕਿ ਰਵਿਦਾਸ ਜੀ ਨੇ ਆਪ ਆਪਣੀ ਬਾਬਤ ਦੱਸਿਆ ਹੈ:—

ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁੰਹੀ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥ [ਮਾਰੂ ਰਵਿਦਾਸ ਜੀ]

ਪੁਨਾ:-ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥

[ਮਲਾਰ ਰਵਿਦਾਸ ਜੀ ]

ਪੁਨਾ:- ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ ॥ [ਸੋਰਠਿ ਰਵਿਦਾਸ ਜੀ-੭]

**ਨਿਰੁਕ੍ਤ**—ਪਤਿਤ—ਗਿਰੇ ਹੋਏ। ਆਚਰਨ ਵਿਚ ਡਿੱਗੇ ਹੋਏ। ਪਾਪੀ (ਅ) ਕੁਲੋਂ ਜਾਤੋਂ ਹੀਣੇ।

ਬਰਨੁ—[ਸੰਸ:. ਵਰਣ:] ਵੰਡ ਜਾਤਾਂ ਦੀ ਜੋ ਚਾਰ ਹਨ: ਖਤ੍ਰੀ. ਬ੍ਰਾਹਮਣ. ਵੈਸ਼. ਸ਼ੂਦ੍ਰ। ਉਸ ਤੋਂ ਅਗੇ ਜਾਤਾਂ ਤੇ ਗੋਤਾਂ। ਰਵਾਰੋ—ਰਵਾਲ=ਧੂੜ

ਧਣੀ—ਮਾਲਕ। ਅੰਗੁ—ਪੱਖ। ਵਿਸ਼ੇਸ਼ ਪਿਆਰ।

ਨਿਰਾਰੋ— ਨਿਰਾਲਾ। ਵੱਖਰਾ। ਖਾਸ। ਅਚਰਜ।

ਚਮਿਆਰੋ—ਚਮਿਆਰ। ਸੰਤ ਰਵਿਦਾਸ ਜੀ ਵਲ ਹੈ।

**[ਗੂਜਰੀ ਮਹਲਾ ੫, ਚਉਪਦਾ ੧੧-੨੭]**

**ਪ੍ਰਾਕ੍ਕਥਨ**—ਵਾਹਿਗੁਰੂ ਜੀ ਦਾ ਵਰਣਨ ਮਨ ਬੁੱਧੀ ਦੀ ਪਹੁੰਚ ਤੋਂ ਪਰੇ ਤੇ ਅਗਾਧ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ॥**<br>ਹੈ ਨਾਹੀ ਕੋਊ ਬੂਝਨਹਾਰੋ ਜਾਨੈ ਕਵਨੁ ਭਤਾ ॥ ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ ਗਤਾ ॥ ੧ ॥ | ਪ੍ਰਭੂ ਦੀ ਕਥਾ (ਅਗਮ) ਮਨ ਬਾਣੀ ਦੀ ਪਕੜ ਤੋਂ ਪਰੇ (ਤੇ ਅਗਾਧਿ) ਵਰਣਨ ਕੀਤੇ ਜਾ ਸਕਣ ਤੋਂ ਬੀ ਪਰੇ ਹੈ। ਸੁਣੀਂਦੀ ਹੈ ਹੋਰ ਤਰ੍ਹਾਂ ਤੇ ਬੁੱਝੀ (ਯਾ ਸਮਝੀ) ਦੀ ਹੈ ਹੋਰ ਤਰ੍ਹਾਂ (ਤੇ ਸੁਣ ਸਮਝ ਕੇ ਬੀ) ਕਹਿਣ ਕਥਨ ਤੋਂ ਪਰੇ ਰਹਿੰਦੀ ਹੈ; (ਕਿਉਂਕਿ ਐਸਾ) ਕੋਈ ਹੈ ਹੀ ਨਹੀਂ ਜੋ (ਉਸ ਨੂੰ ਪੂਰੀ ਤਰ੍ਹਾਂ) ਸਮਝ ਲਵੇ ਤੇ ਜਾਣ ਲਵੇ (ਕਿ ਉਹ) ਕਿਸ ਪ੍ਰਕਾਰ ਦਾ ਹੈ। |
| ਪ੍ਰਭ ਕੀ ਅਗਮ ਅਗਾਧਿ ਕਥਾ ॥ ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥ ੧ ॥ ਰਹਾਉ ॥ | [ਪ੍ਰਸ਼ਨ-ਸ਼ਿਵ, ਬ੍ਰਹਮਾ ਅਤੇ (ਹੋਰ) ਸਾਰੇ ਮੁਨੀ ਲੋਕ (ਉਸਦੀ) ਗਤੀ ਨੂੰ ਪਕੜ ਨਹੀਂ ਸਕਦੇ (ਭਾਵ, ਆਪ ਰਚੇ ਹੋਏ ਤੇ ਮਿਤ ਵਾਲੇ ਹੋਣ ਕਰਕੇ ਉਸ ਦੀ ਗਤੀ ਨੂੰ ਜੋ ਆਪ ਅਮਿਤ ਹੈ ਆਪਣੇ ਮਨ ਬੁੱਧੀ ਵਿਚ ਸਮਾ ਨਹੀਂ ਸਕਦੇ, ਅੰਤ ਨਹੀ ਪਾ ਸਕਦੇ) ॥ ੧ ॥ |
| ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥ | (ਦੇਖੋ) ਆਪ ਹੀ ਉਹ ਭਗਤ ਹੈ, ਆਪ ਹੀ (ਭਗਤਾਂ ਦਾ ਪੂਜਯ) ਮਾਲਕ ਹੈ, ਆਪ ਹੀ (ਦੋਹਾਂ ਵਿਚ) ਪ੍ਰੇਮ ਨਾਲ ਰਚ ਰਿਹਾ ਹੈ* |

*ਓਤਿ ਪੋਤਿ ਜਨ ਹਰਿ ਰਸਿ ਰਾਤੇ ॥ [ਸੁਖਮਨੀ ੨-੭]

| | |
|---|---|
| ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ।। ੨ ।। ੨ ।। ੧੧ ।। | [ਹੈ ਅਨੰਤ ਪਰ ਤਜਰਬੇ ਵਿਚ ਆ ਜਾਂਦਾ ਹੈ, ਕਿਵੇਂ ? ਉੱਤਰ:] ਨਾਨਕ ਦਾ ਪ੍ਰਭੂ (ਸਾਰੇ) ਪਰੀ ਪੂਰਣ ਹੋ ਰਿਹਾ ਹੈ ਤੇ ਜਿਥੇ ਕਿਤੇ ਅਸਾਂ ਉਸੇ ਨੂੰ ਦੇਖਿਆ (=ਅਨੁਭਵ ਕੀਤਾ) ਹੈ ।। ੨ ।। ੨ ।। ੧੧ ।। |

**ਵਯਾਖਯਾ—** ਵਾਹਿਗੁਰੂ ਅਗੰਮ ਹੈ ਤੇ ਅਗਾਧ ਹੈ, ਕਿਉਂਕਿ ਬੇਅੰਤ ਤੇ ਅਨੰਤ ਹੈ । ਹੋਰ ਕੋਈ ਅਨੰਤ ਹੈ ਨਹੀਂ ਜੋ ਅਨੰਤ ਨੂੰ ਸਮਝ ਸਕੇ । ਬ੍ਰਹਮਾਦਿ ਵਡਕੇ ਆਪ ਅੰਤ ਵਿਚ ਹਨ । ਅਨੰਤ ਅੰਤ ਵਾਲੇ ਦੀ ਸਮਝ ਸੋਚ ਵਿਚ ਆ ਨਹੀਂ ਸਕਦਾ । ਜੇ ਕੋਈ ਵਰਨਣ ਕਰਦਾ ਹੈ ਤਾਂ ਉਸ ਨੇ ਆਪਣੀ ਹੱਦਬੰਦੀ ਵਾਲੀ ਬੁੱਧੀ ਨਾਲ ਸਮਝਿਆ ਹੈ । ਬੁੱਧੀਆਂ ਵਿਚ ਭਿੰਨਤਾ ਹੋਣ ਕਰਕੇ ਕੁਛ ਨਾ ਕੁਛ ਫਰਕ ਪੈ ਜਾਂਦੇ ਹਨ, ਅੰਤ ਨਹੀਂ ਲੈ ਸਕੀਦਾ । ਪਰ ਵਾਹਿਗੁਰੂ ਤਜਰਬੇ ਵਿਚ ਆ ਜਾਂਦਾ ਹੈ । ਉਹ ਪੂਰਣ ਹੈ ਸਾਰੇ, ਉਸ ਨੂੰ ਸਮਝੋ, ਮੱਛੀ ਦੇ ਜਲ ਵਿਚ ਵਿਚਰਨ ਵਾਂਙੂ ਉਸ ਦੀ ਹਜ਼ੂਰੀ ਵਿਚ ਆਪ ਨੂੰ ਸਮਝੋ*, ਨਾਮ ਤੇ ਹਰੀ ਕੀਰਤਨ ਦੁਆਰਾ ਇਸਦਾ ਅਭਯਾਸ ਕਰੋ, ਤਦੇ ਤੁਸੀਂ ਉਸਦੀ ਹਜ਼ੂਰੀ ਨੂੰ ਅਨੁਭਵ ਕਰ ਲਓਗੇ । ਇਹ ਤੁਹਾਡਾ ਅੰਤ ਲੈਣਾ ਨਹੀਂ ਪਰ ਦੇਖਣਾ ਹੋਵੇਗਾ ਅਨੁਭਵੀ ਅਖਾਂ ਨਾਲ—

ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ।। [ਵਡਹੰਸ ਮਹਲਾ ੫, ਛੰਤ-੨]

**ਨਿਰੁਕ੍ਤ—** ਭਤਾ—ਭਾਂਤਿ । ਪ੍ਰਕਾਰ ਬਿਰੰਚਿ—ਬ੍ਰਹਮਾ ।

ਮੋਨਿ ਜਨ—ਮੁਨੀ ਲੋਕ । ਗਤਾ—ਗਤੀ ਨੂੰ ਗਹਿ ਨਹੀਂ ਸਕਦੇ, ਪਕੜ ਨਹੀਂ ਸਕਦੇ । ਭਾਵ ਜਾਣ ਨਹੀਂ ਸਕਦੇ । ਅਗਮ—ਮਨ ਬਾਣੀ ਦੀ ਪਹੁੰਚ ਤੋਂ ਪਰੇ ।

ਅਗਾਧਿ— ਜੋ ਗਾਹੀ ਨਾ ਜਾ ਸਕੇ । ਇੰਨੀ ਡੂੰਘੀ ਕਿ ਥਾਹ ਨਾ ਲੱਭੇ ।

## [ਗੂਜਰੀ ਮਹਲਾ ੫, ਚਉਪਦਾ ੧੨-੨੮]

**ਪ੍ਰਾਕ੍ਕਥਨ—** ਦੁਖ ਸੁਖ ਵੇਲੇ ਹਰੀ ਨੂੰ ਸਿਮਰੋ ਉਹ ਭਗਤ ਵਛਲ ਹੈ ਤੇ ਅਪਣੇ ਦਾਸਾਂ ਨੂੰ ਬਚਿਆਂ ਵਾਂਙੂ ਲਡਿਆਉਂਦਾ ਹੈ ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ।।** ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ ।। ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ ।। ੧ ।। | (ਆਪਣੇ ਮਨ ਨਾਲ ਸੋਚੀ) ਸਲਾਹ, ਕਿਸੇ ਹੋਰਸ ਨਾਲ ਕੀਤਾ ਮਸ਼ਵਰਾ, (ਇਨ੍ਹਾਂ ਦੋਹਾਂ ਦੇ ਮੇਲ ਤੋਂ ਬਣੀ) ਸਿਆਣਪ, (ਹਰੀ ਦੇ) ਦਾਸ ਨੂੰ ਕੁਛ ਨਹੀਂ ਆਉਂਦਾ । ਜਿਥੇ ਜਿਥੇ (ਕੋਈ ਔਖ ਦਾ) ਸਮਾਂ ਆ ਬਣਿਆ ਹੈ ਓਥੇ ਓਥੇ ਹਰੀ ਨੂੰ (ਹੀ) ਧਿਆਇਆ ਹੈ ।। ੧ ।। |
| ਪ੍ਰਭ ਕੋ ਭਗਤਿ ਵਛਲੁ ਬਿਰਦਾਇਓ ।। ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ ।। ੧ ।। ਰਹਾਉ ।। | ਪ੍ਰਭੂ ਦਾ ਬਿਰਦ ਭਗਤ ਵੱਛਲ (=ਭਗਤਾਂ ਨੂੰ ਪਯਾਰ ਕਰਨਾ) ਹੈ, ਉਹ (ਜਨਾਂ ਦੀ) ਪ੍ਰਤਿਪਾਲਾ ਬੱਚਿਆਂ ਵਾਂਙੂ ਕਰਦਾ ਹੈ (ਹਾਂ) ਜਨਾਂ ਨੂੰ ਲਾਡ ਲਡਾਉਂਦਾ ਹੈ ।। ੧ ।। ਰਹਾਉ ।। |

* ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ ।। [ਬਿਲਾਵਲ ਮਹਲਾ ੫, ਛੰਤ-੩]

ਜਪ ਤਪ ਸੰਜਮ ਕਰਮ ਧਰਮ ਹਰਿ ਕੀਰਤਨੁ ਜਨਿ ਗਾਇਓ । ਸਰਨਿ ਪਰਿਓ ਨਾਨਕ ਠਾਕੁਰ ਕੀ ਅਭੈ ਦਾਨੁ ਸੁਖੁ ਪਾਇਓ ।। ੨ ।। ੩ ।। ੧੨ ।।

(ਜਨ ਦੇ) ਜਪ ਤਪ ਸੰਜਮ ਕਰਮ ਧਰਮ (ਇਹੋ ਹਨ ਕਿ) ਜਨ ਨੇ (ਸਦਾ) ਹਰੀ ਦਾ ਕੀਰਤਨ ਗਾਂਵਿਆਂ ਹੈ । ਹੇ ਨਾਨਕ ! (ਜੋ ਜਨ) ਠਾਕਰ ਦੀ ਸ਼ਰਨੀਂ ਪੈ ਗਿਆ (ਉਸ ਨੇ) ਅਭੈਤਾ ਦਾ ਦਾਨ (ਤੇ ਆਤਮ) ਸੁਖ ਪਾ ਲਿਆ ਹੈ ।। ੨ ।। ੩ ।। ੧੨ ।।

**ਵਯਾਖਯਾ**—ਸੁਗਮੰ ।

**ਨਿਰੁਕ੍ਤ**—ਮਤਾ-ਸਲਾਹ । ਅਪਣੇ ਮਨ ਨਾਲ ਕੀਤੀ ਸਲਾਹ । ਕਈ ਦਾਨੇ ਦੂਜੇ ਨਾਲ ਕੀਤੀ ਨੂੰ ਮਤਾ ਤੇ 'ਮਸੂਰਤ' ਬਹੁਤਿਆਂ ਨਾਲ ਕੀਤੀ ਸਲਾਹ ਮੰਨਦੇ ਹਨ ।

ਮਸੂਰਤਿ—[ਅ:. ਮਸ਼ਵਰਤ] ਮਸ਼ਵਰਾ । ਦੂਜੇ ਨਾਲ ਕੀਤੀ ਸਲਾਹ, ਚਾਹੋ ਇਕ ਚਾਹੋ ਬਹੁਤਿਆਂ ਨਾਲ । ਸਿਆਨਪ—ਚਤੁਰਾਈ । ਅਉਸਰੁ—ਮੌਕਿਆ ।

ਬਿਰਦਾਇਓ—ਬਿਰਦ ਹੈ, ਉਹ ਸ਼ੁਭ ਸੁਭਾਵ ਜੋ ਪ੍ਰਭੂ ਵਿਚ ਸੁਤੇ ਹੀ ਹੈ, ਪਰ ਜਿਸ ਦੀ ਪਾਬੰਦੀ ਮਜਬੂਰੀ ਨਹੀਂ । ਸੰਜਮ—ਇੰਦ੍ਰਿਆਂ ਦੀ ਰੋਕ ਥਾਮ ।

ਜਨਿ—ਦਾਸ ਨੇ । ਅਭੈਦਾਨੁ—ਨਿਰਭੈਤਾ ਦਾ ਦਾਨ ।

## [ਗੂਜਰੀ ਮਹਲਾ ੫, ਚਉਪਦਾ ੧੩-੨੯]

**ਮੂਲ**

**ਗੂਜਰੀ ਮਹਲਾ ੫ ।।**

ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ।। ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ।। ੧ ।।

ਮੋਹਨੁ ਪ੍ਰਾਨ ਮਾਨ ਰਾਗੀਲਾ ।। ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ ।। ੧ ।। ਰਹਾਉ ।।

ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ ।। ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ।। ੨ ।। ੪ ।। ੧੩ ।।

**ਅਰਥ**

ਦਿਨੇ ਰਾਤ (ਉਸ) ਪਿਆਰੇ ਹਰੀ ਦੀ ਅਰਾਧਨਾ ਕਰੋ, ਪਲ ਭਰ ਬੀ (ਇਸ ਕੰਮ ਵਿਚ) ਢਿੱਲ ਨਾ ਲਾਉਣੀ । [ਅਣਡਿੱਠੇ ਨਾਲ ਤਾਂ ਪ੍ਰੀਤ ਨਹੀਂ ਲੱਗਦੀ ? ਉੱਤਰ:] (ਮਨ ਦਾ) ਹਠ ਵਾਲਾ ਮਾਨ ਛੋੜ ਕੇ ਸੰਤਾਂ ਦੀ ਸੇਵਾ ਦੁਆਰਾ (ਪ੍ਰਭੂ ਨਾਲ) ਸ਼ਰਧਾ ਲਾ ਲਈਏ ।। ੧ ।।

ਫੇਰ ਦੇਖ (ਉਹ ਪਿਆਰਾ) ਮਨਮੋਹਨ ਜੋ ਪ੍ਰਾਣਾਂ ਦਾ ਮਾਨ ਤੇ ਪਜਾਰ ਰੂਪ ਹੈ ਦਿਲ ਦੇ ਨਾਲ (=ਅੰਦਰੇ) ਵੱਸ ਰਿਹਾ ਹੈ, ਉਸ ਦੀ ਲੀਲਾ (=ਖੇਲ) ਦੇਖ ਕੇ ਮਨ ਮੋਹਿਤ ਹੋ ਰਿਹਾ ਹੈ ।। ੧ ।। ਰਹਾਉ ।।

ਜਿਸ ਨੂੰ ਸਿਮਰਦਿਆਂ ਮਨ ਅਨੰਦ ਹੁੰਦਾ ਹੈ ਤੇ ਮਨ ਉਤੋਂ (ਹਉਮੈਂ ਤੇ ਵਿਕਾਰਾਂ ਦੀ) ਮੈਲ ਦੂਰ ਹੁੰਦੀ ਹੈ (ਉਹ ਮੋਹਨ ਨੂੰ) ਮਿਲਣੇ ਦੀ ਮਹਿਮਾ ਮੈਂ ਵਰਣਨ ਨਹੀਂ ਕਰ ਸਕਦਾ (ਕਿਉਂਕਿ ਉਹ ) ਬਾਣੀ ਤੋਂ ਪਰੇ ਹੈ ।। ੨ ।। ੪ ।। ੧੩ ।।

**ਵਯਾਖਯਾ**—ਸੁਗਮੰ ।

**ਨਿਰੁਕ੍ਤ**—ਪਿਆਰੋ—ਪਿਆਰੇ ਨੂੰ। ਜੇ ਪਾਠ ਹੋਵੇ 'ਪਿਆਰੇ' ਤਦ 'ਹੇ ਪਿਆਰੇ' ਅਰਥ ਹੋਊ।

ਹਾਠੀਲਾ—ਹਠ ਵਾਲਾ। ਪ੍ਰਾਨ ਮਾਨ—ਜਿੰਦ ਦੇ ਮਾਣ। ਭਾਵ ਮੇਰੀ ਜਿੰਦ ਉਨ੍ਹਾਂ ਤੇ ਮਾਣ ਕਰਦੀ ਹੈ। ਫ਼ਖ਼ਰੇ ਜ਼ਿੰਦਗੀ। Pride of my life ਸ੍ਰੀ ਗੁਰੂ ਜੀ ਨੇ ਆਪ ਕਿਸੇ ਹੋਰ ਥਾਂ ਇਸੇ ਭਾਵ ਨੂੰ 'ਮਾਨ ਕੋ ਅਸਥਾਨ' ਕਹਿਕੇ ਅਰਥ ਦੱਸੇ ਹਨ, ਯਥਾ:—

ਮੇਰੇ ਮਾਨ ਕੋ ਅਸਥਾਨੁ।। [ਮਾਰੂ ਮਹਲਾ ੫, ਅਸਟ :-੨ ]

ਰਾਗੀਲਾ—ਰਾਗ=ਪ੍ਰੇਮ ਰੂਪ। ਰਾਗੀ=ਪ੍ਰੇਮੀ। ਰਾਗੀਲਾ=ਜਿਸ ਨਾਲ ਰਾਗ (=ਪ੍ਰੇਮ) ਕੀਤਾ ਜਾਏ। ਪ੍ਰੇਮ ਦਾ ਨਿਸ਼ਾਨਾ। Object of love। (ਰੰਗੀਲਾ=) ਚੋਜੀ ਹੈ ਤੇ ਮਾਨ ਦੇਣ ਵਾਲਾ ਹੈ।

ਜੰਗੀਲਾ— [ਫ਼ਾ:, ਜ਼ੰਗਾਰ, ਜ਼ੰਗ=ਲੋਹੇ ਆਦਿ ਦੀ ਮੈਲ] ਮੈਲ। ਮਨ ਤੇ ਜੋ ਹਉਮੈ ਹੰਕਾਰ ਤੇ ਵਿਕਾਰਾਂ ਤੋਂ ਲਗੀ ਮੈਲ ਹੈ ਉਹ ਜੰਗਾਰ ਹੈ। ਪਰੀਲਾ— 'ਇਲਾ' ਨਾਮ ਬਾਣੀ ਦਾ ਹੈ, ਜੋ ਇਲਾ ਤੋਂ ਪਰੇ ਅਰਥਾਤ ਬਾਣੀ ਤੋਂ ਪਰੇ ਹੈ। (ਅ) 'ਪਰੀਲਾ' ਦਾ ਅਰਥ ਦਾਨੇ ਲੋਕ 'ਪਰੇ ਤੋਂ ਪਰੇ' ਬੀ ਕਰਦੇ ਆਏ ਹਨ। ਜੋ ਪਰੇ ਤੋਂ ਪਰੇ ਹੈ।

## [ਗੂਜਰੀ ਮਹਲਾ ੫, ਚਉਪਦਾ, ੧੪-੩੦]

**ਪ੍ਰਾਕ੍ਕਥਨ**—ਮਾਯਾ ਦੀ ਸਬਲਤਾ ਤੇ ਸਾਧੂ ਦੀ ਉਸ ਉਤੇ ਪ੍ਰਾਗੱਲਭਤਾ ਵਰਣਨ ਕੀਤੀ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫।।** | |
| ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨੇ ਬਸਿ ਅਪਨਹੀ।। ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ।। ੧।। | ਮੁਨੀ, ਜੋਗੀ ਤੇ ਜੋ ਸ਼ਾਸਤਾਂ ਦੇ ਗਜਾਤੇ ਕਹਾਉਂਦੇ ਹਨ (ਮਾਯਾ ਨੇ) ਸਾਰੇ ਆਪਣੇ ਵੱਸ ਕਰ ਲਏ ਹਨ। ਤਿੰਨ (ਮੁੱਖ) ਦੇਵਤੇ ਤੇ ਤੇਤੀ ਕ੍ਰੋੜ (ਹੋਰ ਦੇਵਤੇ ਜੋ ਹਨ) ਉਨ੍ਹਾਂ ਦੀ ਹੋਸ਼ ਗੁੰਮ ਹੋ ਗਈ।। ੧।। |
| ਬਲਵੰਤਿ ਬਿਆਪਿ ਰਹੀ ਸਭ ਮਹੀ।। ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ।। ੧।। ਰਹਾਉ।। | (ਇਹ ਬੜੇ) ਬਲ ਵਾਲੀ ਹੈ ਸਭਨਾਂ ਨੂੰ ਬਿਆਪ (ਚੰਬੜ) ਰਹੀ (ਯਾ ਲਗ ਰਹੀ) ਹੈ। (ਇਸ ਦਾ) ਭੇਤ (ਹੋਰ) ਕੋਈ ਨਹੀਂ ਜਾਣਦਾ; (ਹਾਂ) ਗੁਰੂ ਦੀ ਕਿਰਪਾ ਨਾਲ (ਕਿਰਪਾ ਨੂੰ ਪ੍ਰਾਪਤ) ਨੇ (ਇਹ ਮਾਯਾ) ਪਛਾਣ ਲਈ ਹੈ।। ੧।। ਰਹਾਉ।। |
| ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ।। ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ।। ੨।। ੫।। ੧੪।। | (ਇਸ ਨੇ ਦੇਵਤੇ) ਜਿੱਤ ਕੇ (ਰਿਖੀ ਮੁਨੀ) ਜਿੱਤਕੇ ਸਾਰੇ (ਧਰਤੀ ਦੇ) ਥਾਉਂ ਜਿੱਤ ਲਏ (ਤੇ) ਸਾਰੇ ਭਵਨਾ* (=ਲੋਕਾਂ) ਨੂੰ ਚੰਬੜੀ ਹੋਈ ਹੈ। (ਭਾਵ ਸਾਰੇ ਲੋਕਾਂ ਦੇ ਜੀਵਾਂ ਨੂੰ ਲੱਗੀ ਹੋਈ ਹੈ)। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਜੇ ਇਹ ਕਦੀ ਭੱਜੀ ਹੈ ਤਾਂ) ਸਾਧੂ ਤੋਂ ਭੱਜੀ ਹੈ (ਭਾਵ ਹਾਰੀ ਹੈ ਤੇ) ਦਾਸੀ ਹੋਕੇ (ਉਨ੍ਹਾਂ ਦੇ) ਚਰਨ ਫੜਦੀ ਹੈ।। ੨।। ੫।। ੧੪।। |

**ਵ੍ਯਾਖ੍ਯਾ**—ਮਾਯਾ ਦੀ ਸਰਬ ਪਰ ਹਾਵੀ ਹੋਣ ਦੀ ਸਬਲਤਾ ਵਰਣਨ ਕੀਤੀ ਹੈ। ਅੰਕ

* ਭਵਨ = ਘਰ, ਲੋਕ ਜੋ ੧੪ ਕਹੀਦੇ ਹਨ।

੧ ਤੇ ਰਹਾਉ-ਇੰਦ੍ਰਿਆਂ ਨੂੰ ਵੱਸ ਕਰਨ ਵਾਲੇ, ਯੋਗ ਕਰਨ ਵਾਲੇ ਤੇ ਸ਼ਾਸਤ੍ਰ ਵੇਤਾ ਆਦਿ ਵਡਕੇ ਗਿਣਕੇ ਮਾਨੁਖ ਸਾਰੇ ਲੈ ਲਏ। ਫੇਰ ਦੇਵਤੇ ਸਾਰੇ ਲੈ ਲਏ, (ਅੰਕ ੨ ਵਿਚ) ਸਾਰੇ ੧੪ ਲੋਕ ਹੀ ਇਸ ਬਲ ਵਾਲੀ ਮਾਇਆ ਦੀ ਸਰਕਾਰ ਹੇਠ ਟੁਰ ਰਹੇ ਦਰਸਾਏ ਤੇ ਗੁਰੂ ਦੀ ਕਿਰਪਾ ਇਲਾਜ ਦੱਸਿਆ, ਜਿਸ ਨਾਲ ਇਸਦੀ ਬਲਵੰਤਤਾ ਤੋਂ ਬਚ ਸਕੀਦਾ ਹੈ। ਇਹ ਸਭ ਦੇ ਉੱਤੇ ਵਗਦੀ ਸਾਧੂ ਦੇ ਅੱਗੇ ਹਾਰਦੀ ਹੈ ਤੇ ਉਸ ਦੇ ਚਰਨ ਪਕੜ ਲੈਂਦੀ ਹੈ ਕਿ 'ਤ੍ਰਾਹਿਮਾਂ, ਮੈਨੂੰ ਬਖਸ਼ੋ ਸੇਵਾ ਕਰਾਂਗੀ, ਉਪਰ ਨਹੀਂ ਵਗਾਂਗੀ, ਕੋਈ ਧੋਖਾ ਨਾ ਦਿਆਂਗੀ।'

**ਨਿਰੁਕ੍ਤ**—ਇਸ ਸਾਰੇ ਸ਼ਬਦ ਵਿਚ 'ਮਾਇਆ' ਪਦ ਨਹੀਂ ਆਇਆ, ਪਰ ਜੋ ਲੱਛਣ ਕਹੇ ਹਨ ਓਹ ਕੋਈ ਸੰਸਾ ਨਹੀਂ ਰਹਿਣ ਦੇਂਦੇ ਕਿ ਮਾਯਾ ਦਾ ਹੀ ਵਰਣਨ ਹੋ ਰਿਹਾ ਹੈ।

ਮੁਨਿ ਜੋਗੀ—ਪਿਛੇ ਪਦ ਆ ਚੁਕੇ ਹਨ, ਦੇਖੋ ਪੰਨਾ ੧੯੯੧, ੬੩੭।

ਸਾਸਤ੍ਰਗਿ—[ਸੰਸ:,=ਸ਼ਾਸਤ੍ਰਗ੍ਯ:] ਸ਼ਾਸਤ੍ਰਾਂ ਨੂੰ ਜਾਣਨ ਵਾਲੇ (ਪੰਡਿਤ ਆਦਿ)।

ਕੋੜਿ—ਕ੍ਰੋੜ। ਹੈਰਤਿ—[ਅ:, ਹੈਰਤ] ਹੈਰਾਨੀ। ਹੈਰਤ ਨਾ ਰਹਿਣੀ, ਹੋਸ਼ ਮਾਰੀ ਜਾਣ ਨੂੰ ਕਹਿੰਦੇ ਹਨ, ਜਿਵੇਂ ਪੰਜਾਬੀ ਦਾ ਮੁਹਾਵਰਾ ਹੈ ਫਲਾਣੇ ਦੀ ਹੈਰਤ ਮਾਰੀ ਗਈ। (ਅ) ਸੰਪ੍ਰਦਾ ਵਿਚ ਅਕਲ ਅਰਥ ਟੁਰਿਆ ਆਉਂਦਾ ਹੈ। (ੲ) 'ਹੈਰਤਿ ਕਛੁ ਨ ਰਹੀ' ਦਾ ਭਾਵ ਕਢ ਲੈਂਦੇ ਹਨ ਹੈਰਾਨੀ ਦੀ ਹੱਦ ਨਾ ਰਹੀ। ਬਲਵੰਤਿ—ਬਲ ਵਾਲੀ, ਤਕੜੀ।

ਬਿਆਪਿ—ਲਗ ਰਹੀ। ਚੰਬੜ ਰਹੀ ਹੈ। ਮਰਮਾ—[ਸੰਸ:, ਮਰਮਨ੍] ਭੇਤ।

ਲਹੀ—ਦੇਖੀ। ਪਛਾਣੀ। ਜਾਣੀ। ਭਵਨ—ਘਰ, ਲੋਕ। ਲੋਕ ੧੪ ਗਿਣਦੇ ਹਨ।

ਚਰਨ ਗਹੀ—ਚਰਨ ਫੜਨ ਵਾਲੀ ਹੋ ਗਈ। ਭਾਵ ਚਰਨ ਫੜ ਲੈਂਦੀ ਹੈ।

**[ਗੂਜਰੀ ਮਹਲਾ ੫, ਚਉਪਦਾ ੧੫-੩੧]**

**ਪ੍ਰਾਕ੍ਕਥਨ**— ਮਾਇਆ ਤੋਂ ਰੱਖ ਲੈਣ ਵਾਸਤੇ ਠਾਕਰ ਅੱਗੇ ਬਿਨੈ ਕੀਤੀ, ਸੋ ਹਰੀ ਤੇ ਉਧਾਰਨ ਵਾਲੇ ਗੁਰੂ ਦੀ ਮਹਿਮਾ ਦੱਸਦੇ ਹਨ:—

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ॥** | |
| ਦੁਇ ਕਰ ਜੋੜਿ ਕਰੀ ਬੇਨੰਤੀ ਠਾਕੁਰੁ ਅਪਨਾ ਧਿਆਇਆ ॥ ਹਾਥ ਦੇਇ ਰਾਖੇ ਪਰਮੇਸਰਿ ਸਗਲਾ ਦੁਰਤੁ ਮਿਟਾਇਆ ॥ ੧ ॥ | ਦੋਵੇਂ ਹਥ ਜੋੜ ਕੇ ਆਪਣੇ ਠਾਕੁਰ ਅਗੇ ਬੇਨਤੀ ਕੀਤੀ (ਤੇ ਉਸ ਨੂੰ) ਅਰਾਧਿਆ (ਕਿ ਇਸ ਬਿਆਪਿ ਰਹੀ ਸਭ ਮਹੀ ਤੋਂ ਰਖਿਆ ਕਰੋ)। ਪਰਮੇਸਰੁ ਨੇ (ਆਪਣਾ) ਹੱਥ ਦੇ ਕੇ ਰਖ ਲਏ ਤੇ (ਇਸ ਪਾਪਣ ਦਾ) ਸਾਰਾ ਪਾਪ (ਹੀ) ਮਿਟਾ ਦਿੱਤਾ ॥ ੧ ॥ |
| ਠਾਕੁਰ ਹੋਏ ਆਪਿ ਦਇਆਲ ॥ ਭਈ ਕਲਿਆਣ ਆਨੰਦ ਰੂਪ ਹੁਈ ਹੈ ਉਬਰੇ ਬਾਲ ਗੁਪਾਲ ॥ ੧ ॥ ਰਹਾਉ ॥ | (ਹਾਂ) ਠਾਕੁਰ ਜੀ ਆਪ ਦਇਆਲੂ ਹੋ ਗਏ (ਜਿਸ ਕਰਕੇ ਸਭ) ਸੁਖ ਵਰਤ ਗਈ, ਆਨੰਦ ਰੂਪਤਾ ਹੋ ਗਈ ਹੈ, ਤੇ ਬਚਿਆਂ ਵਾਂਙ (ਪਜਾਰ ਨਾਲ ਸਾਰੇ) ਉਧਰ ਗਏ ਹਨ ॥ ੧ ॥ ਰਹਾਉ ॥ |

| | |
|---|---|
| ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ।। ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ ।। ੨ ।। ੬ ।। ੧੫ ।। | ਸ੍ਰੇਸ਼ਟ ਨਾਰੀਆਂ (ਭਾਵ ਸੰਤਾਂ) ਨੇ ਮਿਲਕੇ ਠਾਕੁਰ ਨੂੰ ਜੈਕਾਰ ਕੀਤੀ ਤੇ (ਉਸ ਦਾ) ਮੰਗਲ- (ਮਯ ਗੀਤ) ਗਾਂਵਿਆਂ । ਕਹਿੰਦੇ ਹਨ ਗੁਰੂ ਨਾਨਕ (ਦੇਵ ਜੀ) ਉਸ ਗੁਰੂ ਤੋਂ ਬਲਿਹਾਰੀ ਹਾਂ ਜਿਸ ਨੇ ਸਭ ਦਾ ਉੱਧਾਰ ਕੀਤਾ ਹੈ (ਮਾਯਾ ਤੋਂ ਬਚਾ ਕੇ ਮੁਕਤੀ ਦਿੱਤੀ ਹੈ ) ।। ੨ ।। ੬ ।। ੧੫ ।। |

**ਵਯਾਖਯਾ**—ਸੁਗਮ ।

**ਨਿਰੁਕ੍ਤ**—ਦੁਰਤੁ— (ਦੇਖੋ ਪੰਨਾ ੨੪੦੭) ਪਾਪ ।

ਕਲਿਆਣ—ਸੁਖ । ਭਈ ਕਲਿਆਣ=ਸਭ ਸੁਖ ਵਰਤ ਗਏ ।

ਰੂਪ—ਰੂਪਤਾ । 'ਹੁਈ ਹੈ' ਇਸ ਪਦ ਦੀ ਕ੍ਰਿਯਾ ਬੀ ਇਸਤ੍ਰੀ ਲਿੰਗ ਹੈ, ਸੋ 'ਰੂਪ' ਤੋਂ 'ਰੂਪਤਾ' ਮੁਰਾਦ ਹੈ । ਉਧਾਰੁ-ਬਚਾਉ, ਮੁਕਤੀ ।

**[ਗੂਜਰੀ ਮਹਲਾ ੫, ਚਉਪਦਾ ੧੬-੩੨]**

**ਪ੍ਰਾਕ੍ਕਥਨ**—ਵਾਹਿਗੁਰੂ ਮਿਲਾਪ ਤੇ ਸ਼ੁਕਰੀਆ ਕੀਤਾ ਹੈ ਤੇ ਦੁਨੀਆਂ ਦੇ ਆਸਰਿਆਂ ਤੋਂ ਚੁੱਕਕੇ ਵਾਹਿਗੁਰੂ ਦੇ ਆਸਰੇ ਰਹਿਣ ਦਾ ਉਪਦੇਸ਼ ਦਿਤਾ ਹੈ ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ।।** | |
| ਮਾਤ ਪਿਤਾ ਭਾਈ ਸੁਤ ਬੰਧਪ ਤਿਨਕਾ ਬਲੁ ਹੈ ਥੋਰਾ ।। ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ ।। ੧ ।। | ਮਾਤਾ, ਪਿਤਾ, ਭਰਾ, ਪੁਤ੍ਰ (ਗਲ ਕੀ ਸਾਰੇ) ਉਨ੍ਹਾਂ ਸਾਕਾਂ ਦਾ ਬਲ ਥੋੜਾ ਹੈ (ਭਾਵ, ਕਮਜ਼ੋਰ ਹੈ, ਲੋਕ ਵਿਚ ਹੀ ਰਹਿ ਜਾਂਦਾ ਪਰਲੋਕ ਵਿਚ ਨਾਲ ਨਹੀਂ ਜਾਂਦਾ । ਹੋਰ) ਮਾਇਆ ਦੇ ਅਨੇਕਾਂ ਰੰਗ ਵੇਖੇ ਹਨ, ਨਾਲ (ਉਨ੍ਹਾਂ ਵਿਚੋਂ) ਕੁਛ ਰੰਚਕ ਬੀ ਨਹੀਂ ਜਾਂਦਾ ।। ੧ ।। |
| ਠਾਕੁਰ ਤੁਝ ਬਿਨੁ ਆਹਿ ਨ ਮੋਰਾ ।। ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮ੍ਰਾ ਧੋਰਾ ।। ੧ ।। ਰਹਾਉ ।। | ਹੇ ਠਾਕੁਰ ! ਤੇਰੇ ਬਿਨਾਂ ਮੇਰਾ (ਕੋਈ) ਨਹੀਂ ਹੈ । ਮੈਂ ਅਨਾਥ ਹਾਂ (ਮੇਰੇ ਵਿਚ) ਕੋਈ ਗੁਣ ਨਹੀਂ, (ਮੈਂ) ਨਿਰਗੁਣ ਹਾਂ; (ਇਸ ਕਰਕੇ) ਮੈਂ ਤੇਰਾ ਆਸਰਾ ਮੰਗਿਆ ਹੈ ।। ੧ ।। ਰਹਾਉ ।। |
| ਬਲਿ ਬਲਿ ਬਲਿ ਬਲਿ ਚਰਣ ਤੁਮ੍ਾਰੇ ਈਹਾ ਊਹਾ ਤੁਮ੍ਾਰਾ ਜੋਰਾ ।। ਸਾਧਸੰਗਿ ਨਾਨਕ ਦਰਸੁ ਪਾਇਓ ਬਿਨਸਿਓ ਸਗਲ ਨਿਹੋਰਾ ।। ੨ ।। ੭ ।। ੧੬ ।। | ਮੈਂ ਤੁਹਾਡੇ ਚਰਨਾਂ ਤੋਂ ਸਦਕੇ ਹਾਂ, ਵਾਰਨੇ ਹਾਂ, ਬਲਿਹਾਰਨੇ ਹਾਂ, ਕੁਰਬਾਨ ਹਾਂ, ਲੋਕ ਪ੍ਰਲੋਕ ਵਿਚ (ਮੈਨੂੰ) ਤੁਹਾਡਾ ਹੀ ਜ਼ੋਰ (ਬਚਾਉਂਦਾ) ਹੈ । ਸਾਧੂ ਦੇ ਸੰਗ ਕਰਕੇ ਹੇ ਨਾਨਕ ! (ਪ੍ਰਭੂ ਦਾ) ਦਰਸ਼ਨ ਪਾਇਆ ਹੈ ਤੇ ਸਾਰਾ ਮਿੰਨਤ ਤਰਲਾ ਹਿਸਾਨ ਮੁੱਕ ਗਿਆ ਹੈ ।। ੨ ।। ੭ ।। ੧੬ ।। |

**ਵਯਾਖਯਾ**—ਸੁਗਮ ਹੈ ।

**ਨਿਰੁਕ੍ਤ**— ਪੇਖੇ-ਵੇਖੇ ।   ਭੋਰਾ—ਰਤੀ ਬੀ, ਜ਼ਰਾ ਬੀ ।

ਆਹਿਓ—ਚਾਹਿਆ । ਧੋਰਾ—ਧੁਰ । ਆਸਰਾ ।

ਜੋਰਾ—ਜੋਰ, ਤਾਣ । ਭਾਵ ਸਭ ਥਾਂ ਤੇਰਾ ਜੋਰ ਮੇਰਾ ਰਾਖਾ ਹੈ । ਮੇਰਾ ਹਉਂ ਦਾ ਜ਼ੋਰ ਨਹੀਂ ਹੈ ਕੰਮ ਆਉਂਦਾ । ਨਿਹੋਰਾ—[ਦੇਖੋ ਪੰਨਾ ੧੨੭੩] ਤਰਲਾ । ਮਿੰਨਤ, ਅਹਿਸਾਨ ।

**[ਗੂਜਰੀ ਮਹਲਾ ੫, ਚਉਪਦਾ ੧੭-੩੩]**

**ਪ੍ਰਾਕ੍ਕਥਨ**—ਪਿਛਲੇ ਸ਼ਬਦ ਵਿਚ ਜਿਸ ਸਾਧੂ ਦੇ ਸੰਗ ਕਰਕੇ ਦਰਸ਼ਨ ਮਿਲਦਾ ਦੱਸਿਆ ਹੈ ਹੁਣ ਉਸ ਦਾ ਬਚਾਉਣ ਦਾ ਪ੍ਰਕਾਰ ਦੱਸਦੇ ਹਨ:—

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ।।** | |
| ਆਲ ਜਾਲ ਭ੍ਰਮ ਤਜਾਵੈ ਪ੍ਰਭ ਸੇਤੀ ਰੰਗੁ ਲਾਈ ।। ਮਨ ਕਉ ਇਹ ਉਪਦੇਸੁ ਦ੍ਰਿੜਾਵੈ ਸਹਜਿ ਸਹਜਿ ਗੁਣ ਗਾਈ ।। ੧ ।। | (ਸਾਧੂ ਉਹ ਹੈ ਜੋ) ਘਰ ਦੇ ਜੰਜਾਲਾਂ ਵਿਚ ਮੋਹ ਤੇ ਭਰਮ ਨੂੰ ਛੁਡਵਾ ਦੇਂਦਾ ਹੈ ਤੇ ਪ੍ਰਭੂ ਨਾਲ ਪ੍ਰੀਤ ਲੁਆ ਦੇਂਦਾ ਹੈ ਅਤੇ ਮਨ ਨੂੰ ਇਹ ਉਪਦੇਸ਼ ਪੱਕਾ ਕਰਾ ਦੇਂਦਾ ਹੈ (ਕਿ ਹਰੀ ਦੇ) ਗੁਣ ਸਹਜ ਨਾਲ ਸਹਜ ਨਾਲ ਗਾਵੇ ।। ੧ ।। |
| ਸਾਜਨ ਐਸੋ ਸੰਤੁ ਸਹਾਈ ।। ਜਿਸੁ ਭੇਟੇ ਤੂਟਹਿ ਮਾਇਆ ਬੰਧ ਬਿਸਰਿ ਨ ਕਬਹੂੰ ਜਾਈ ।।੧ ।। ਰਹਾਉ ।। | ਹੇ ਸੱਜਣ ! ਸੰਤ ਐਸੇ ਸਹਾਇਕ (ਮਦਦਗਾਰ) ਹਨ ਕਿ ਜਿਸ ਨੂੰ ਮਿਲਦਿਆਂ ਮਾਇਆ ਦੇ ਬੰਧਨ ਤੁੱਟ ਜਾਂਦੇ ਹਨ (ਤੇ ਵਾਹਿਗੁਰੂ ਫੇਰ) ਕਦੇ ਵਿੱਸਰ ਨਹੀਂ ਜਾਂਦਾ ।। ੧ ।। ਰਹਾਉ ।। |
| ਕਰਤ ਕਰਤ ਅਨਿਕ ਬਹੁ ਭਾਤੀ ਨੀਕੀ ਇਹ ਠਹਰਾਈ ।। ਮਿਲਿ ਸਾਧੂ ਹਰਿ ਜਸੁ ਗਾਵੈ ਨਾਨਕ ਭਵਜਲੁ ਪਾਰਿ ਪਰਾਈ ।। ੨ ।। ੮ ।। ੧੭ | ਕਈ ਤਰ੍ਹਾਂ ਦੇ (ਸਾਧਨ) ਕਈ ਭਾਂਤਾਂ ਨਾਲ ਕਰ ਕਰਕੇ (ਅੰਤ ਨੂੰ) ਇਹ ਚੰਗੀ ਗੱਲ ਪੱਕੀ ਕੀਤੀ ਕਿ ਹੇ ਨਾਨਕ ! (ਜੋ ਕੋਈ) ਸਾਧੂ ਨੂੰ ਮਿਲ ਕੇ ਹਰੀ ਜਸ ਗਾਵੇਗਾ ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਏਗਾ ।। ੨ ।। ੮ ।। ੧੭ ।। |

**ਵ੍ਯਾਖ੍ਯਾ**—ਅੰਤਲੀ ਤੁਕ ਵਿਚ ਫੁਰਮਾਇਆ ਹੈ ਕਿ ਕਈ ਪ੍ਰਕਾਰ ਦੇ ਤਜਰਬੇ ਕਰ ਕੇ ਅੰਤਲਾਂ ਸਿੱਧਾਂਤ ਇਹ ਪੱਕਾ ਕੀਤਾ ਕਿ ਸਾਧੂ ਨੂੰ ਮਿਲ ਕੇ ਹਰੀ ਦੀ ਭਗਤੀ ਕਰਨ ਭਵਜਲ ਤੋਂ ਪਾਰ ਕਰਦੀ ਹੈ । ਇਸ ਕਰਕੇ ਸ਼ਬਦ ਦੇ ਆਦਿ ਵਿਚ ਤੇ ਰਹਾਉ ਵਿਚ 'ਸਾਜਨ ਐਸੋ ਸੰਤੁ ਸਹਾਈ' ਕਹਿ ਕੇ ਖਚਿਤ ਹੋਣਾ ਛੁਡਾ ਦੇਵੇ । (੨) ਪਰਮੇਸ਼ੁਰ ਨਾਲ ਪ੍ਰੇਮ ਪੁਆ ਦੇਵੇ । ਘਰ ਨਹੀਂ ਪਰ ਘਰਾਂ ਦੇ ਮੋਹ ਵਿਚ ਸਗੋਂ ਟੱਬਰ ਦੇ ਮੋਹ ਦੀ ਥਾਂ ਵਾਹਿਗੁਰੂ ਦੀ ਪ੍ਰੀਤ ਵਿਚ ਖੜਾ ਕਰ ਦੇਵੇ । (੩) ਫੇਰ ਹਠ ਤਪ ਨਾ ਸਿਖਾਵੇ ਹਰੀ ਦਾ ਨਾਮ ਜਪਣਾ ਸਹਿਜ ਵਿਚ ਸਿਖਾਵੇ । ਜਗਤ ਦੇ ਕੰਮ ਬੀ ਕਰੇ ਤੇ ਭਜਨ ਬੀ ਕਰੇ । ਐਸਾ ਕਿ ਉਹ ਸਹਿਜੇ ਜਪਦਿਆਂ ਲਗਾਤਾਰੀ ਸਿਮਰਨ ਬਨ ਜਾਏ ਕਦੇ ਵਿਸਰੇ ਨਾ । 'ਸਹਜਿ ਗੁਣ ਗਾਈ' ਤੇ 'ਬਿਸਰਿ ਨ ਕਬਹੂੰ ਜਾਈ' ਕਹਿਕੇ ਨਾਮ ਤੇ ਹਰੀ ਗੁਣ ਗਾਯਨ ਦਾ ਉਪਦੇਸ਼ ਦ੍ਰਿੜ ਕਰਾਇਆ ਹੈ ।

**ਨਿਰੁਕ੍ਤ**—ਆਲ ਜਾਲ— [ਦੇਖੋ ਪੰਨਾ ੧੭੬੩] ਘਰ ਦੇ ਜੰਜਾਲ । (ਅ) ਆਲ=ਘਰ, ਜਾਲ=ਮਾਇਆ, ਭ੍ਰਮ, ਫੰਧਾ । ਨੀਕੀ—ਚੰਗੀ । ਚੰਗੀ ਗਲ । ਨੇਕ ਬਾਤ ।

ਠਹਰਾਈ—ਪੱਕੀ ਕੀਤੀ । ਸਿਧਾਂਤ ਦ੍ਰਿੜ ਕੀਤਾ । ਭਵਜਲੁ—ਸੰਸਾਰ ਸਮੁੰਦਰ ।

## [ਗੂਜਰੀ ਮਹਲਾ ੫, ਚਉਪਦਾ ੧੮-੩੪]

**ਪ੍ਰਾਕਥਨ**—ਸਰਬ ਸ਼ਕਤੀਮਾਨ ਦੀ ਅਰਾਧਨਾ ਕਰੋ, ਸੰਸਾਰਕ ਆਸ ਅੰਦੇਸਿਆਂ ਵਿਚ ਦੁਖੀ ਨਾ ਰਹੋ। ਗੁਰੂ ਮੂਹਰੇ ਬਚਾ ਲੈਣ ਲਈ ਅਰਦਾਸ ਕੀਤੀ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ।।**<br>ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ ।। ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ ।। ੧ ।। | (ਹਰੀ) ਪਲ ਵਿਚ (ਹੀ) ਬਣਾ ਕੇ ਢਾਹ ਦੇਣ ਵਾਲਾ ਹੈ, ਉਸ ਦੀ ਕੀਮਤ ਕੀਤੀ ਨਹੀਂ ਜਾ ਸਕਦੀ (ਭਾਵ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਦੇਖੋ (ਉਹ) ਛਿਨ ਵਿਚ ਰਾਜੇ ਨੂੰ ਕੰਗਾਲ ਕਰ ਦੇਂਦਾ ਹੈ ਤੇ ਨੀਚ ਵਿਚ (ਪ੍ਰਤਾਪ ਦੀ) ਜੋਤ ਧਰ ਦੇਂਦਾ ਹੈ, (ਭਾਵ ਨੀਵੇਂ ਨੂੰ ਪ੍ਰਤਾਪ ਵਾਲਾ ਬਣਾ ਦੇਂਦਾ ਹੈ) ।। ੧ ।। |
| ਧਿਆਈਐ ਅਪਨੋ ਸਦਾ ਹਰੀ ।। ਸੋਚ ਅੰਦੇਸਾ ਤਾ ਕਾ ਕਹਾ ਕਰੀਐ ਜਾ ਮਹਿ ਏਕ ਘਰੀ ।। ੧ ।। ਰਹਾਉ ।। | (ਐਸੇ) ਆਪਣੇ ਹਰੀ ਨੂੰ ਸਦਾ ਆਰਾਧੀਏ। ਉਸ (ਸੰਸਾਰ) ਦੀ ਬਾਬਤ ਕੀ ਵੀਚਾਰ ਤੇ ਫਿਕਰ ਕਰੀਏ ਜਿਸ ਵਿਚ ਕਿ (ਮਾਨੋ) ਇਕ ਘੜੀ ਭਰ ਹੀ ਰਹਿਣਾ ਹੈ (ਭਾਵ ਜਿਸ ਵਿਚ ਦਾ ਨਿਵਾਸ ਥੋੜ੍ਹੇ ਕਾਲ ਲਈ ਹੈ) ।। ੧ ।। ਰਹਾਉ ।। |
| ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ ਮਨ ਸਰਨਿ ਤੁਮਾਰੈ ਪਰੀ ।। ਅਚੇਤ ਇਆਨੇ ਬਾਰਿਕ ਨਾਨਕ ਹਮ ਤੁਮ ਰਾਖਹੁ ਧਾਰਿ ਕਰੀ ।। ੨ ।। ੯ ।। ੧੮ ।। | ਹੇ ਮੇਰੇ ਪੂਰੇ ਸਤਿਗੁਰੂ ! (ਮੈਨੂੰ) ਤੁਹਾਡਾ ਆਸਰਾ ਹੈ, ਮੇਰੀ ਬੁੱਧੀ ਤੁਹਾਡੀ ਸ਼ਰਣ ਵਿਚ (ਆ) ਪਈ ਹੈ। ਹੇ ਨਾਨਕ ! ਅਸੀਂ ਇਆਣੇ ਤੇ ਬੇਸਮਝ ਬੱਚੇ ਹਾਂ, ਤੁਸੀਂ (ਆਪਣਾ) ਹੱਥ ਦੇ ਕੇ (ਸਾਨੂੰ) ਬਚਾ ਲਓ ।। ੨ ।। ੯ ।। ੧੮ ।। |

**ਵ੍ਯਾਖ੍ਯਾ**—ਅੰਕ ੧ ਵਿਚ ਪ੍ਰਭੂ ਦੀ ਸਰਬ ਸ਼ਕਤੀਮਾਨਤਾ ਤੇ ਸ੍ਵਾਧੀਨਤਾ ਦੱਸੀ ਹੈ।

ਰਹਾਉ ਵਿਚ ਉਸ ਹਰੀ ਦੀ ਅਰਾਧਨਾ ਸਿਖਾਈ ਤੇ ਦੁਨੀਆਂ ਵਿਚ ਆਪਣੇ ਜੀਵਨ ਸੰਬੰਧੀ ਆਸ ਅੰਦੇਸਿਆਂ ਤੋਂ ਵਰਜਿਆ, ਕਿਉਂਕਿ ਇਸ ਵਿਚ ਦਾ ਜੀਵਨ ਥੋੜ੍ਹੇ ਕਾਲ ਦਾ ਹੈ।

ਅੰਕ ੨ ਵਿਚ ਸਤਿਗੁਰੂ ਅਗੇ ਅਰਦਾਸ ਹੈ ਕਿ ਮੈਨੂੰ ਹੁਣ ਤੇਰੀ ਹੀ ਟੇਕ ਹੈ, ਕਿਉਂਕਿ ਮੈਂ ਆਪਣੀ ਮਨਮਤਿ ਦਾ ਆਸਰਾ ਛੋੜ ਦਿੱਤਾ ਹੈ ਤੇ ਆਪਣੀ ਮਨੀਖ਼ਾ ਨੂੰ ਤੇਰੀ ਸ਼ਰਨ ਵਿਚ ਪਾ ਦਿਤਾ ਹੈ। ਮਨ ਏਥੇ ਇਸਤ੍ਰੀ ਲਿੰਗ ਹੈ, ਅਰਥ ਮਨੀਖ਼ਾ ਹੈ, ਕਿਉਂਕਿ ਮਨ ਦਾ 'ਨ' ਮੁਕਤਾ ਹੈ ਤੇ 'ਪਰੀ' ਇਸਤ੍ਰੀ ਲਿੰਗ ਕ੍ਰਿਯਾ ਹੈ। ਮਨੀਖ਼ਾ ਨਾਮ ਹੈ ਬੁੱਧੀ, ਸਮਝ, ਅਕਲ ਦਾ। ਆਪਣੀ ਰਾਇ ਨੂੰ ਸਮਰਪਨ ਕਰ ਦੇਣਾ ਇਹ ਭਗਤੀ ਦਾ ਸਭ ਤੋਂ ਅਖੀਰਲਾ ਲੱਛਣ ਹੈ, ਰਾਇ ਦਾ ਸਮਰਪਨ ਤੇ ਬੁੱਧੀ ਦਾ ਸ਼ਰਣ ਪੈਣਾ ਇਕੋ ਗੱਲ ਹੈ। ਭਾਵ ਹੈ ਕਿ ਮਨ ਦੀ ਥਾਂ ਤੇਰੀ ਰੁਸ਼ਨਾਈ ਤੇ ਅਗੁਵਾਈ ਵਿਚ ਟੁਰਨਾ ਹੈ। ਅਖੀਰਲੀ ਤੁਕ ਵਿਚ ਆਪ ਨੂੰ ਬੱਚੇ ਦੱਸ ਕੇ ਉਸ ਦੀ ਰਖਵਾਲੀ ਮੰਗੀ ਹੈ, ਕਿਉਂਕਿ ਬੱਚੇ ਅਚੇਤ ਅਵਸਥਾ ਵਿਚ ਮਾਪਿਆਂ ਦੇ ਰਾਖੇ ਰਖੀਂਦੇ ਤੇ ਬਚੇ ਰਹਿੰਦੇ ਹਨ।

**ਨਿਰੁਕ੍ਤ**—ਉਥਾਪਨਹਾਰਾ—ਢਾਹੁਣ ਵਾਲਾ। ਗਿਰਾ ਦੇਣ ਵਾਲਾ। (ਅ) ਥਾਪ ਉਥਾਪਨ ਦਾ ਭਾਵ ਉਤਪਤ ਪਰਲੋ ਕਰਨੇਹਾਰਾ ਬੀ ਲਾ ਲੈਂਦੇ ਹਨ।

ਰੰਕੁ—ਕੰਗਾਲ। ਜੋਤਿ ਧਰੀ—ਭਾਵ ਹੈ ਪ੍ਰਤਾਪ ਦੀ ਜੋਤ ਰਖ ਦੇਣੀ।

ਮਨ—ਮਨੀਖ਼ਾ। ਬੁੱਧੀ। ਵੀਚਾਰ ਵ੍ਯਾਖ੍ਯਾ ਵਿਚ ਆ ਚੁਕੀ ਹੈ।

ਅਚੇਤ—ਬੇਸਮਝ। ਕਰੀ—ਕਰ=ਹੱਥ। ਧਾਰਿ ਕਰੀ—ਹੱਥ ਦੇਕੇ।

## [ਗੂਜਰੀ ਮਹਲਾ ੫, ਚਉਪਦਾ ੧੯-੩੫]

**ਪ੍ਰਾਕਥਨ**—ਠਾਕੁਰ ਅੱਗੇ ਨਾਮ ਸਿਮਰਣ ਤੇ ਸਿਫਤ ਸਲਾਹ ਦੁਆਰਾ ਅਰਦਾਸ ਹੈ ਕਿ ਸਦਾ ਮੇਰੇ ਮਨ ਵਿਚ ਆ ਵਸੋ।

| ਮੂਲ | ਅਰਥ |
| --- | --- |
| **ਗੂਜਰੀ ਮਹਲਾ ੫ ।।** | |
| ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ।। ਚਰਣ ਕਮਲ ਰਿਦ ਮਾਹਿ ਸਮਾਏ ਤਹ ਭਰਮੁ ਅੰਧੇਰਾ ਨਾਹੀ ।। ੧ ।। | (ਹੇ ਠਾਕੁਰ!) ਤੂੰ ਸਾਰੇ ਜੀਆਂ (ਨੂੰ ਸਭ ਕੁਛ ਦੇਣਹਾਰ) ਦਾਤਾ ਹੈਂ, ਮੇਰੇ ਮਨ ਵਿਚ ਆ ਵਸੋ; (ਮੈਨੂੰ ਇਹ ਦਾਤ ਦਿਓ, ਕਿਉਂਕਿ ਜਿਸ) ਹਿਰਦੇ ਵਿਚ (ਆਪ ਦੇ) ਚਰਣ ਕਮਲ ਸਮਾ ਗਏ ਓਥੇ ਭਰਮ (ਰੂਪੀ) ਹਨੇਰਾ ਨਹੀਂ ਰਹਿੰਦਾ ।। ੧ ।। |
| ਠਾਕੁਰ ਜਾ ਸਿਮਰਾ ਤੂੰ ਤਾਹੀ ।। ਕ਼ਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ।। ੧ ।। ਰਹਾਉ ।। | (ਮੈਨੂੰ ਪਤਾ ਹੈ) ਹੇ ਠਾਕੁਰ ! (ਕਿ) ਜਿਥੇ (ਤੈਨੂੰ ਮੈਂ) ਸਿਮਰਾਂ ਤੂੰ ਓਥੇ ਹੀ (ਮੌਜੂਦ ਹੁੰਦਾ) ਹੈਂ। ਹੇ ਸਾਰਿਆਂ ਦੇ ਪਾਲਣ ਵਾਲੇ ! ਕਿਰਪਾ ਕਰੋ (ਮੈਂ ਤੈਂ) ਪ੍ਰਭੂ ਨੂੰ ਸਦਾ ਸਲਾਹੁੰਦਾ ਰਹਾਂ ।। ੧ ।। ਰਹਾਉ ।। |
| ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮਹੀ ਕਉ ਪ੍ਰਭ ਆਹੀ ।। ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ।। ੨ ।। ੧੦ ।। ੧੯ ।। | ਅਤੇ ਮੈਂ ਹਰ ਸੁਆਸ ਵਿਚ ਤੇਰਾ ਨਾਮ ਸੰਭਾਲਾਂ (ਭਾਵ ਸਿਮਰਾਂ ਤੇ) ਹੇ ਪ੍ਰਭੂ ਤੈਨੂੰ ਹੀ ਲੋਚਦਾ ਰਹਾਂ। (ਸੁਣੋ ਲੋਕੋ !) ਨਾਨਕ ਨੂੰ ਕਰਤਾਰ ਦੀ ਟੇਕ ਪ੍ਰਾਪਤ ਹੋ ਗਈ ਹੈ (ਤੇ ਹੁਣ) ਹੋਰ ਪਰਾਈ ਆਸ ਲਾਹ ਛੱਡੀ ਹੈ ।। ੨ ।। ੧੦ ।। ੧੯ ।। |

**ਵਯਾਖਯਾ**—ਅੰਕ ੧ ਵਿਚ ਪ੍ਰਭੂ ਨੂੰ ਅੰਦਰ ਵਸਾ ਜਾਣ ਲਈ ਅਰਦਾਸ ਹੈ।

ਰਹਾਉ ਵਿਚ ਵਾਹਿਗੁਰੂ ਨੂੰ ਹਰ ਥਾਂ ਹਾਜ਼ਰਾ ਹਜ਼ੂਰ ਸਮਝਦਿਆਂ ਬੀ ਉਸ ਦੀ ਸਿਫਤ ਸਲਾਹ ਤੇ ਨਾਮ ਦੁਇ ਦਾਤਾਂ ਮੰਗ ਲਈਆਂ ਹਨ। ਦੋਹਾਂ ਯਤਨਾਂ ਨਾਲ ਉਸ ਨੂੰ ਮਿਲਣੇ ਦੀ ਲੋਚਾ ਮੰਗੀ ਹੈ: ਭਾਵ ਹੈ ਦੁਇ ਕੰਮ ਸਾਧਨਾ ਮਾਤ੍ਰ ਨਾ ਹੋ ਜਾਣ, ਦੋਇ ਤੁਹਾਡੇ ਪ੍ਰੇਮ ਵਿਚ ਜੀਉਂਦੇ ਹੁਲਾਰੇ ਹੋਣ। ਅਖ਼ੀਰਲੀ ਸਤਰ ਵਿਚ ਅਪਣਾ ਤਜਰਬਾ ਦੱਸਿਆ ਕਿ ਵਾਹਿਗੁਰੂ ਦੀ ਐਉਂ ਟੇਕ ਲੈਂਦਿਆਂ ਹੋਰ ਆਸਾਂ ਮੇਰੀਆਂ ਦੂਰ ਹੋ ਗਈਆਂ। ਜੈਸੇ ਕਿ ਫੁਰਮਾਇਆ ਹੈ: ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ*, ਇਹ ਦੁੱਖ ਦੂਰ ਹੋ ਗਿਆ।

**ਨਿਰੁਕ੍ਤ**—ਰਿਦ ਮਾਹਿ— ਹਿਰਦੇ ਵਿਚ ।

ਸਰਬ ਪ੍ਰਤਿਪਾਲਕ—ਸਭ ਦੀ ਪਾਲਣਾ ਕਰਨੇ ਵਾਲੇ। ਵਿਸ਼ੰਭਰ।

ਸਮਾਰਉ—ਸੰਭਾਲਾਂ। ਭਾਵ ਸਿਮਰਾਂ, ਯਾਦ ਕਰਦਾ ਰਹਾਂ।

ਆਹੀ—ਆਹੀਂ=ਚਾਹਾਂ। ਲੋਚਾਂ। ਭਾਵ ਹੈ ਪ੍ਰੇਮ ਵਿਚ ਰਹਾਂ।

ਬਿਡਾਣੀ—ਬਿਗਾਨੀ, ਓਪਰੀ, ਹਰੀ ਤੋਂ ਛੁਟ ਕਿਸੇ ਹੋਰਸ ਦੀ।

---

* ਸੂਹੀ ਮਹਲਾ ੪, ਛੰਤ ੬-੨

[ਗੂਜਰੀ ਮਹਲਾ ੫, ਚਉਪਦਾ ੨੦-੩੬]

**ਪ੍ਰਾਕ੍ਰਥਨ**—ਅਰਦਾਸ ਹੈ ਠਾਕੁਰ ਅਗੇ: ਸਤਿਸੰਗ, ਨਾਮ ਤੇ ਹਰੀ ਜਸ ਦੀ ਮੰਗ ਕੀਤੀ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ॥** | |
| ਕਰਿ ਕਿਰਪਾ ਅਪਨਾ ਦਰਸੁ ਦੀਜੈ ਜਸੁ ਗਾਵਉ ਨਿਸਿ ਅਰੁ ਭੋਰ ॥ ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ ॥ ੧ ॥ | (ਹੇ ਠਾਕੁਰ !) ਕਿਰਪਾ ਕਰਕੇ ਆਪਣਾ ਦਰਸ਼ਨ ਦਿਓ, (ਆਪ ਦਾ) ਜਸ ਮੈਂ ਦਿਨੇ ਅਤੇ ਰਾਤ ਨੂੰ ਪਿਆ ਗਾਵਾਂ, (ਅਤੇ) ਕੇਸਾਂ ਨਾਲ (ਆਪ ਦੇ) ਦਾਸਾਂ ਦੇ ਪੈਰ ਝਾੜਾਂ, ਇਹੋ ਮੇਰੇ ਮਨੋਰਥ ਹਨ ॥ ੧ ॥ |
| ਠਾਕੁਰ ਤੁਝ ਬਿਨੁ ਬੀਆ ਨ ਹੋਰ ॥ ਚਿਤਿ ਚਿਤਵਉ ਹਰਿ ਰਸਨ ਅਰਾਧਉ ਨਿਰਖਉ ਤੁਮਰੀ ਓਰ ॥ ੧ ॥ ਰਹਾਉ ॥ | ਹੇ ਠਾਕੁਰ ! ਤੁਹਾਡੇ ਬਿਨਾਂ ਮੇਰਾ ਦੂਜਾ (ਆਸਰਾ) ਹੋਰ (ਕੋਈ) ਨਹੀਂ ਹੈ। (ਮੈਂ) ਮਨ ਵਿਚ ਹੇ ਹਰੀ ! (ਤੁਸਾਨੂੰ) ਯਾਦ ਕਰਦਾ ਹਾਂ, ਰਸਨਾਂ ਨਾਲ ਸਿਮਰਦਾ ਹਾਂ (ਤੇ ਨੈਣਾਂ ਨਾਲ ) ਤੁਸਾਂ ਵਲ ਹੀ ਵੇਖਦਾ ਰਹਿੰਦਾ ਹਾਂ ॥ ੧ ॥ ਰਹਾਉ ॥ |
| ਦਇਆਲ ਪੁਰਖ ਸਰਬ ਕੇ ਠਾਕੁਰ ਬਿਨਉ ਕਰਉ ਕਰ ਜੋਰਿ ॥ ਨਾਮੁ ਜਪੈ ਨਾਨਕੁ ਦਾਸੁ ਤੁਮਰੋ ਉਧਰਸਿ ਆਖੀ ਫੋਰ ॥ ੨ ॥ ੧੧ ॥ ੨੦ ॥ | ਹੇ ਸਰਬ ਦੇ ਠਾਕੁਰ ! ਹੇ ਦਇਆਲ ਪੁਰਖ (=ਸਾਰੇ ਵਿਆਪਕ। ਮੈਂ) ਹਥ ਜੋੜਕੇ ਬੇਨਤੀ ਕਰਦਾ ਹਾਂ ਕਿ ਤੁਹਾਡਾ ਦਾਸ ਨਾਨਕ (ਤੁਸਾਂ ਜੀ ਦਾ) ਨਾਮ ਜਪਦਾ ਰਹੇ ਜੋ ਅਖੀ ਫਰਕਣੇ (ਜਿੰਨੇ ਚਿਰ ) ਵਿਚ ਉਧਰ ਜਾਵੇ ॥ ੨ ॥ ੧੧ ॥ ੨੦ ॥ |

**ਵਿਆਖਿਆ**—ਰਹਾਉ ਵਿਚ ਅਰਦਾਸ ਕੀਤੀ ਹੈ ਕਿ ਹੇ ਵਾਹਿਗੁਰੂ ਤੇਰੇ ਬਿਨਾ ਮੇਰਾ ਹੋਰ ਕੋਈ ਆਸਰਾ ਨਹੀਂ, ਇਸੇ ਕਰਕੇ ਮੈਂ ਚਿਤ ਵਿਚ ਤੁਹਾਨੂੰ ਚਿਤਵਦਾ, ਰਸਨਾ ਤੋਂ ਉਚਾਰਦਾ ਤੇ ਨੈਣ ਤੁਹਾਡੀ ਦਰਸ਼ਨ ਤਾਂਘ ਵਿਚ ਲਾਈ ਰਖਦਾ ਹਾਂ। ਭਾਵ ਇਹ ਹੈ ਕਿ ਰਸਨਾ ਨਾਲ ਜੋ ਜਪਦਾ ਹਾਂ ਚਿਤ ਤੁਸਾਂ ਵਿਚ ਦਿੱਤਾ ਹੁੰਦਾ ਹੈ ਤੇ ਤੁਹਾਨੂੰ ਅੰਦਰ ਬਾਹਰ ਵਿਆਪਕ ਜਾਣਦਾ ਹੋਇਆ ਤੱਕ ਲਾਈ ਰਖਦਾ ਹਾਂ।

ਅੰਕ ੧ ਵਿਚ ਯਾਚਨਾ ਜਾਰੀ ਹੈ:—ਕਿਰਪਾ ਕਰਕੇ ਅਪਣਾ ਦਰਸ਼ਨ ਦਿਓ ਜੋ ਆਪ ਦੇ ਯਸ਼ ਗਾ ਗਾ ਕੇ ਨਿਹਾਲ ਪਿਆ ਹੋਵਾਂ। ਇਹ ਯਸ਼ ਗਾਇਨ ਦੀ ਦਾਤ ਪ੍ਰਭੂ ਦੇ ਦਾਸ ਤੋਂ ਮਿਲਦੀ ਹੈ, ਇਸ ਕਰਕੇ ਉਸ ਦਾਸ ਦੀ ਸੇਵਾ ਤੇ ਸਤਿਸੰਗ ਮੰਗਦੇ ਹਨ*।

ਅੰਕ ੨ ਅਖੀਰਲੀ ਸਤਰ ਵਿਚ ਨਾਮ ਦੀ ਮੰਗ ਕੀਤੀ ਹੈ। ਸੋ ਸਤਿਸੰਗ, ਹਰੀ ਜਸ ਤੇ ਹਰਿ ਸਿਮਰਨ ਦੀ ਯਾਚਨਾ ਹੈ ਸ਼ਬਦ ਵਿਚ। ਤ੍ਰੈਹਾਂ ਦਾ ਫਲ ਦੱਸਿਆ ਹੈ ਜੀਵ ਦੀ ਕਲਯਾਣ ਹੋ ਜਾਣੀ।

**ਨਿਰੁਕ੍ਤ**—ਨਿਸਿ—ਰਾਤ ਨੂੰ। ਭੋਰ—ਸਵੇਰੇ, ਦਿਨੇ।
ਕੇਸਿ ਸੰਗਿ—ਕੇਸਾਂ ਨਾਲ। ਪਗ—ਪੈਰ। ਬੀਆ—ਦੂਜਾ।
ਰਸਨ—ਰਸਨਾ (ਨਾਲ)। ਨਿਰਖਉ—ਦੇਖਦਾ ਹਾਂ।
ਓਰ—ਵੱਲ। ਉਧਰਸਿ—ਉਧਰ ਜਾਵੇ। ਉਧਰ ਜਾਵੇਗਾ।

* ਗੁਰੂ ਅਰਜਨ ਦੇਵ ਜੀ ਕੇਸਾਧਾਰੀ ਸਨ, ਇਸ ਵਾਕ ਦੇ ਕਹਿਣ ਤੋਂ ਪ੍ਰਤੀਤ ਦੇ ਜਾਂਦਾ ਹੈ। ਜੇ ਉਹ ਕੇਸਾਧਾਰੀ ਸਨ ਤਾਂ ਪਹਿਲੇ ਪਿਛਲੇ ਸਤਿਗੁਰੂ ਬੀ ਕੇਸਾਧਾਰੀ ਸਨ। ਜਿਸਦੇ ਸਿਰ ਤੇ ਕੇਸ ਸੁਖ ਹੋਣ, ਉਹ ਨਹੀਂ ਕਹਿ ਸਕਦਾ ਕਿ 'ਕੇਸਾਂ ਨਾਲ ਪੈਰ ਝਾੜਾਂ'।

ਆਖੀ ਫੇਰ— ਅੱਖ ਫਰਕਣੇ (ਜਿੰਨੇ ਚਿਰ) ਵਿਚ। (ਅ) 'ਤੇਰੀ ਅੱਖ ਦੀ ਮੇਰੇ ਵਲ ਤੱਕਣੀ ਮਾਤ੍ਰ ਨਾਲ' ਬੀ ਭਾਵ ਲਿਆ ਜਾਂਦਾ ਹੈ।

## [ਗੂਜਰੀ ਮਹਲਾ ੫, ਚਉਪਦਾ, ੨੧-੩੭]

| ਮੂਲ | ਅਰਥ |
| --- | --- |
| **ਗੂਜਰੀ ਮਹਲਾ ੫ ॥** | |
| ਬ੍ਰਹਮ ਲੋਕ ਅਰੁ ਰੁਦ੍ਰ ਲੋਕ ਆਈ ਇੰਦ੍ਰ ਲੋਕ ਤੇ ਧਾਇ॥ ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥ ੧ ॥ | ਮਾਇਆ ਬ੍ਰਹਮਾਂ ਦੇ ਲੋਕ, ਸ਼ਿਵ ਦੇ ਲੋਕ (ਅਤੇ) ਇੰਦਰ ਦੇ ਲੋਕ ਤੋਂ ਭੱਜਕੇ ਆਈ ਹੈ (ਕਿ ਮਾਤ ਲੋਕ ਨੂੰ ਬੀ ਸਰ ਕਰ ਲਵਾਂ। ਪਰ ਏਥੇ ਆ ਕੇ) ਸਾਧ ਸੰਗਤ ਵਲ (ਕੈਰੀ ਅੱਖ ਨਾਲ) ਤੱਕ ਬੀ ਨਹੀਂ ਸਕਦੀ, (ਸਗੋਂ) ਮਲ ਮਲ ਕੇ ਪੈਰ ਪਈ ਧੋਂਦੀ ਹੈ ॥ ੧ ॥ |
| ਅਬ ਮੋਹਿ ਆਇ ਪਰਿਓ ਸਰਨਾਇ॥ ਗੁਹਜ ਪਾਵਕੋ ਬਹੁਤੁ ਪ੍ਰਜਾਰੈ ਮੋ ਕਉ ਸਤਿਗੁਰਿ ਦੀਓ ਹੈ ਬਤਾਇ ॥ ੧ ॥ ਰਹਾਉ ॥ | ਹੁਣ ਮੈਂ (ਬੀ ਸਤਿਗੁਰੂ ਦੀ) ਸ਼ਰਨੀਂ ਆ ਪਿਆ ਹਾਂ ਤੇ ਸਤਿਗੁਰ ਨੇ ਮੈਨੂੰ ਦੱਸ ਦਿੱਤਾ ਹੈ (ਕਿ ਇਹ ਮਾਇਆ) ਗੁੱਝੀ ਅੱਗ ਹੈ, (ਇਹ) ਬਹੁਤਿਆਂ ਨੂੰ ਬੁਰੀ ਤਰ੍ਹਾਂ ਸਾੜਦੀ ਹੈ ॥ ੧ ॥ ਰਹਾਉ ॥ |
| ਸਿਧ ਸਾਧਿਕ ਅਰੁ ਜਖ੍ਯ ਕਿੰਨਰ ਨਰ ਰਹੀ ਕੰਠਿ ਉਰਝਾਇ ॥ ਜਨ ਨਾਨਕ ਅੰਗੁ ਕੀਆ ਪ੍ਰਭਿ ਕਰਤੈ ਜਾ ਕੈ ਕੋਟਿ ਐਸੀ ਦਾਸਾਇ ॥ ੨ ॥੧੨॥ ੨੧ ॥ | ਸਿਧ ਸਾਧਨਾਂ ਕਰਨ ਵਾਲੇ ਤੇ ਜੱਖ, ਕਿੰਨਰ, ਮਾਨੁੱਖ ਸਭ ਦੇ ਗਲ ਚੰਬੜੀ ਹੋਈ ਹੈ, (ਪਰ) ਦਾਸ ਨਾਨਕ ਦਾ ਪੱਖ, ਕਰਤਾ ਪੁਰਖ ਨੇ ਕੀਤਾ ਹੈ ਜਿਸ ਦੇ (ਦਰ ਤੇ) ਐਸੀਆਂ ਟਹਿਲਣਾ ਕ੍ਰੋੜਾਂ ਹਨ ॥ ੨ ॥ ੧੩ ॥ ੨੧ ॥ |

**ਵਯਾਖਯਾ**—ਅੰਕ ੧ ਤਿੰਨਾਂ ਵਡੇ ਦੇਵਤਿਆਂ ਦੀਆਂ ਪੁਰੀਆਂ ਨੂੰ ਮਾਇਆ ਵਯਾਪ ਰਹੀ ਹੈ। ਭਾਵੇਂ ਇਸ ਮਾਤ ਲੋਕ ਨੂੰ ਬੀ ਲਗ ਰਹੀ ਹੈ, ਪਰ ਸਾਧ ਸੰਗ ਵਿਚ ਨਹੀਂ ਅਪਣਾ ਅਸਰ ਪਾ ਸਕਦੀ ਸਗੋਂ ਸੇਵਾ ਕਰਦੀ ਹੈ, ਪਰ ਸੰਤ ਇਸ ਦੇ ਛਲਾਂ ਵਿਚ ਨਹੀਂ ਆਉਂਦੇ। ਰਹਾਉ-ਸਤਿਗੁਰੂ ਨੇ ਮੈਨੂੰ ਦੱਸ ਦਿੱਤਾ ਹੈ ਕਿ ਇਹ ਗੁੱਝੀ ਅੱਗ ਹੈ। ਉਪਰੋਂ ਮਿੱਠੀ ਲਗਦੀ ਹੈ* ਪਰ ਅਸਰ ਇਸ ਦਾ ਸਾੜਨ ਵਾਲਾ ਹੈ ਅਰਥਾਤ ਮਾਇਆ ਦਾ ਅਸਰ ਜੀਵ ਦਾ ਜਨਮ ਬਿਰਥਾ ਗੁਆ ਦੇਂਦਾ ਹੈ। ਮਾਇਆ ਅੱਗ ਹੈ ਇਹ ਗੱਲ ਤੀਸਰੇ ਸਤਿਗੁਰਾਂ ਨੇ ਬੀ ਫੁਰਮਾਈ ਹੈ:—

ਮਾਇਆ ਅਗਨਿ ਜਲੈ ਸੰਸਾਰੇ ॥ [ਮਾਰੂ ਮਹਲਾ ੩, ਸੋਲਹਾ]

ਬਾਬੇ ਫਰੀਦ ਨੇ ਦੁਨੀਆ ਨੂੰ ਗੁੱਝੀ ਅੱਗ ਕਿਹਾ ਹੈ, 'ਦੁਨੀਆ ਦੀ ਭਾਹ' ਮਾਇਆ ਹੈ। ਯਥਾ— ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥[ਸਲੋਕ ਫਰੀਦ-੩੧੩੭੮

ਅੰਕ ੨ ਵਿਚ ਧਰਤੀ ਦੇ ਮਾਨੁਖ ਤੇ ਵਡਕੇ ਮਾਇਆ ਅਗਨਿ ਵਿਚ ਜਲ ਰਹੇ ਦੱਸ ਕੇ ਫੇਰ ਅਪਣਾ ਬਚਾਉ ਦੱਸਿਆ ਜੋ ਪ੍ਰਭੂ ਕਰਤੇ ਤੇ ਪੱਖ ਕਰਨ ਯਾ ਪਯਾਰ ਕਰਨ ਦਾ ਫਲ ਸੀ। ਮਾਇਆ ਉਸਦੀ ਦਾਸੀ ਹੈ, ਇਸ ਕਰਕੇ ਜਿਨ੍ਹਾਂ ਨੂੰ ਉਹ ਅਪਣੇ ਪਿਆਰ ਵਿਚ ਲੈ ਲੈਂਦਾ ਹੈ, ਮਾਇਆ ਉਨ੍ਹਾਂ ਨੂੰ ਨਹੀਂ ਸਾੜ ਸਕਦੀ; ਉਨ੍ਹਾਂ ਦੀ ਬੀ ਦਾਸੀ ਹੋ ਕੇ ਵਰਤਦੀ ਹੈ। ਪ੍ਰਸ਼ਨ ਹੁੰਦਾ ਹੈ ਕਿ ਮਾਨੁਖ ਨੂੰ ਤਾਂ

---

* **ਜੈਸਾ ਕਿ ਫੁਰਮਾਇਆ ਹੈ—ਮੀਠੀ ਕਰਿ ਕਰਿ ਬਿਖਿਆ ਖਾਇ ॥ [ਗਉੜੀ ਮਹਲਾ ੫-੭੮]**
**ਅਰਥਾਤ-ਮਾਇਆ ਨੂੰ ਮਿਠੀ ਕਰ ਕਰ ਕੇ (ਜਾਣ ਕੇ) ਖਾਂਦਾ ਹੈ।**

ਮਾਇਆ ਗ੍ਰਸਦੀ ਹੈ ਇਹ ਬ੍ਰਹਮ ਲੋਕਾਂ, ਸ਼ਿਵਲੋਕਾਂ ਵਿਚ ਕਿਵੇਂ ਵਰਤਦੀ ਹੈ ? ਉਹ ਤਾਂ ਉੱਚੇ ਦੇਵਤਿਆਂ ਦੇ ਲੋਕ ਹਨ ? ਇਸ ਦਾ ਉੱਤਰ ਹੈ ਕਿ ਓਹ ਲੋਕ ਬੀ ਤ੍ਰੈ ਗੁਣਾਂ ਵਾਲੇ ਹਨ ਜਿਥੇ ਤ੍ਰੈ ਗੁਣ ਉਥੇ ਮਾਇਆ। ਯਥਾ—

ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ ।। [ਆਸਾ ਮ: ੫-੫੧]
ਪੁਨਾ:—ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ।। [ਮਲਾਰ ਮ: ੩-੯
ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ।। ਗੁਰਿ ਕਹਿਆ ਇਹ ਝੂਠੀ ਧੋਹੀ ।।
ਮੁਖਿ ਮੀਠੀ ਖਾਈ ਕਉਰਾਇ ।। ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ।। ੨ ।।
[ਪ੍ਰਭਾਤੀ ਮ: ੫ ਅਸਟ:-੩]

**ਨਿਰੁਕ੍ਤ**—ਬ੍ਰਹਮ—ਬ੍ਰਹਮਾ ।

ਰੁਦ੍ਰ— [ਸੰਸ:, ਰੁਦ੍ਰ:] ਇਕ ਦੇਵਤਾ ਹੈ । ਮੁਰਾਦ ਸ਼ਿਵਜੀ ਤੋਂ ਹੁੰਦੀ ਹੈ ।

ਇੰਦ੍ਰ—ਦੇਵਤਾ ਹੈ ਵਡਿਆਂ ਵਿਚੋਂ । ਮੀਂਹ ਦਾ ਦੇਵਤਾ, ਐਸ਼੍ਵਰਜ ਦਾ ਦੇਵਤਾ । ਦੇਵਤਿਆਂ ਦਾ ਰਾਜਾ । ਧਾਇ—ਨੱਸ ਕੇ । ਕਟਾਖਯ ਇਹ ਹੈ ਕਿ ਤ੍ਰੈ ਲੋਕ ਤਾਂ ਪਹਿਲੇ ਸਨ ਜਦ ਮਾਤ ਲੋਕ ਬਣਿਆ ਤਾਂ ਇਸ ਨੂੰ ਬੀ ਵੱਸ ਕਰਨ ਦੌੜੀ । ਪਰ ਏਥੇ ਸਤਿਸੰਗ ਵਿਚ ਨਿਸ਼ਕਾਮ ਪ੍ਰੇਮ ਪ੍ਰਭੂ ਦਾ ਸੀ, ਸੋ ਉਸ 'ਪ੍ਰਭੂ ਪ੍ਰਭਾਵ' ਕਰਕੇ ਵਿਗਾੜ ਨਾ ਕਰ ਸਕੀ, ਪੈਰ ਧੋਣ ਲਗ ਪਈ ।

ਜੋਹਿ—ਤੱਕ । ਪਰ ਭਾਵ ਹੈ ਕਿਸੇ ਮਾੜੇ ਸੰਕਲਪ ਨਾਲ ਤੱਕਣਾ ।

ਪ੍ਰਜਾਰੈ—ਪ੍ਰ+ ਜਾਰੈ=ਬੁਰੀ ਤਰ੍ਹਾਂ ਸਾੜਦੀ ਹੈ ।

ਸਿਧ—ਸਿਧੀਆਂ ਨੂੰ ਪ੍ਰਾਪਤ । (ਦੇਖੋ ਪੰਨਾ ੧੫੯੨) ।

ਸਾਧਿਕ—ਸਾਧਨਾ ਵਾਲੇ (ਦੇਖੋ ਪੰਨਾ ੧੭੧੨) ।

ਜਖ੍ਹ ਕਿੰਨਰ— (ਦੇਖੋ ਪੰਨਾ ੧੭੦੭) । ਨਰ—ਮਾਨੁਖ ।

ਅੰਗੁ ਕੀਆ— ਪੱਖ ਕੀਤਾ । ਖਾਸ ਪਿਆਰ ਕੀਤਾ ।

### [ਗੂਜਰੀ ਮਹਲਾ ੫, ਚਉਪਦਾ, ੨੨-੩੮]

**ਮੂਲ**

**ਗੂਜਰੀ ਮਹਲਾ ੫ ।।**

ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ ।। ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ ਸੁਖ ਅਨੰਦ ਸੇਤੀ ਘਰਿ ਜਾਈਐ ।। ੧ ।। ਜਾ ਤੇ ਘਾਲ ਨ ਬਿਰਥੀ ਜਾਈਐ।। ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਈਐ ।। ੧ ।। ਰਹਾਉ ।।

**ਅਰਥ**

(ਪ੍ਰਸ਼ਨ:—ਐਸੀ ਘਾਲ ਕਿਹੜੀ ਹੋਵੇ ਜਿਸ ਕਰਕੇ) ਅਪਜਸ ਮਿਟ ਜਾਵੇ, ਜਗਤ ਵਿਚ ਜਸ ਹੋਵੇ (ਤੇ) ਦਰਗਾਹ ਵਿਚ (ਸ਼ੁਭ ਥਾਂ ਤੇ) ਬੈਠਣਾ ਪ੍ਰਾਪਤ ਹੋਵੇ ? ਪਲ ਵਿਚ ਜਮ ਦਾ ਭੈ ਦੂਰ ਹੋ ਜਾਵੇ ਅਤੇ (ਆਤਮ-) ਸੁਖ (ਤੇ) (ਆਤਮ) ਆਨੰਦ (ਦੇ ਲੱਦੇ ਆਪਣੇ) ਘਰ (ਪ੍ਰਭੂ ਚਰਨਾਂ ਵਿਚ) ਚਲੇ ਜਾਈਏ ?।। ੧ ।। (ਉੱਤਰ:—) ਅੱਠ ਪਹਿਰ ਅਪਣੇ ਪ੍ਰਭੂ ਦਾ ਸਿਮਰਨ ਕਰੋ, ਮਨ ਨਾਲ ਬੀ ਤੇ ਤਨ ਨਾਲ ਬੀ ਸਦਾ (ਓਸੇ ਨੂੰ) ਧਿਆਈਏ, ਜਿਸ ਨਾਲ ਘਾਲ ਬਿਰਥੀ ਨਹੀਂ ਜਾਂਦੀ* ।। ੧ ।। ਰਹਾਉ ।।

---

* ਭਾਵ ਸਿਮਰਨ ਦੀ ਘਾਲ ਨਿਰਵਿਘਨ ਹੈ ਤੇ ਸਿਰੇ ਚੜ੍ਹਦੀ ਹੈ, ਯਥਾ:-
'ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ।। [ਸੁਖਮਨੀ ੧-੨]

ਮੋਹਿ ਸਰਨਿ ਦੀਨ ਦੁਖ ਭੰਜਨ ਤੂੰ ਦੇਹਿ ਸੋਈ ਪ੍ਰਭ ਪਾਈਐ ।। ਚਰਣ ਕਮਲ ਨਾਨਕ ਰੰਗਿ ਰਾਤੇ ਹਰਿ ਦਾਸਹ ਪੈਜ ਰਖਾਈਐ ।। ੨ ।। ੧੩ ।। ੨੨ ।।

[ਅਰਦਾਸ:] ਹੇ ਪ੍ਰਭੂ ! ਹੇ ਦੀਨਾਂ ਦੇ ਦੁਖ ਦੂਰ ਕਰਨ ਵਾਲੇ । ਮੈਂ (ਤੇਰੀ) ਸ਼ਰਨ (ਆ ਗਿਆ ) ਹਾਂ (ਜੋ ਦਾਤ) ਤੂੰ ਦੇਵੇਂ ਸੋਈ ਪ੍ਰਾਪਤ ਹੋਵੇਗੀ । (ਇਸ ਅਪਣੇ ਚਰਨਾਂ ਕਮਲਾਂ ਦੇ ਪ੍ਰੇਮ ਵਿਚ ਰਤੇ (ਅਪਣੇ) ਦਾਸ ਨਾਨਕ ਦੀ ਹੇ ਹਰੀ ! ਪੈਜ ਰੱਖ ਲਓ । (ਭਾਵ ਹੈ ਕਿ ਜੋ ਦਾਤ ਆਪ ਨੇ ਸਫਲ ਘਾਲ ਵਾਲੀ ਦੱਸੀ ਹੈ ਓਹ ਯਾ ਉਸ ਤੋਂ ਵੱਧ ਜੋ ਚਾਹੋ ਦਿਓ. ਜਿਵੇਂ ਜਾਣੋ ਪੈਜ ਰਖ ਲਓ )।। ੨ ।। ੧੩ ।। ੨੨ ।।

**ਵ੍ਯਾਖ੍ਯਾ**—ਸੁਗਮ ਹੈ ।

**ਨਿਰੁਕ੍ਤ**—ਅਪਜਸੁ-ਬਦਨਾਮੀ । ਕੀਰਤਿ—ਕੀਰਤੀ. ਜਸ । ਨੇਕ ਨਾਮੀ ।
ਬੈਸਣੁ—ਬੈਠਣ. ਬੈਠਣਾ । ਭਾਵ ਸ਼ੁਭ ਟਿਕਾਣਾ ਰਹਿਣ ਦਾ । ਤ੍ਰਾਸ—ਡਰ ।
ਘਰਿ—ਸਰੂਪ ਵਿਚ. ਵਾਹਿਗੁਰੂ ਦੇ ਸਰੂਪ ਵਿਚ. ਚਰਨਾਂ ਕਮਲਾਂ ਵਿਚ ।
ਪੈਜ ਰਖਾਈਐ—ਇੱਜ਼ਤ ਬਚਾਓ । ਭਾਵ ਦਰਗਾਹ ਵਿਚ ਸਨਮਾਨ ਨਾਲ ਜਾਈਏ ।

**[ਗੂਜਰੀ ਮਹਲਾ ੫, ਚਉਪਦਾ, ੨੩-੩੯]**

**ਪ੍ਰਾਕ੍ਕਥਨ**—ਪ੍ਰਭੂ ਨੂੰ ਕਰਤਾ. ਪ੍ਰਾਣ ਆਧਾਰ, ਵਿਸ਼ੰਭਰ ਆਦਿ ਪਦਾਂ ਨਾਲ ਯਾਦ ਕਰਕੇ ਮੁਕਤੀ ਦੀ ਯਾਚਨਾ ਕੀਤੀ ਹੈ ।

**ਮੂਲ**

**ਗੂਜਰੀ ਮਹਲਾ ੫ ।।**

ਬਿਸ੍ਵੰਭਰ ਜੀਅਨ ਕੋ ਦਾਤਾ ਭਗਤਿ ਭਰੇ ਭੰਡਾਰ ।। ਜਾਕੀ ਸੇਵਾ ਨਿਫਲ ਨ ਹੋਵਤ ਖਿਨ ਮਹਿ ਕਰੈ ਉਧਾਰ ।। ੧ ।।

ਮਨ ਮੇਰੇ ਚਰਨ ਕਮਲ ਸੰਗਿ ਰਾਚੁ ।। ਸਗਲ ਜੀਅ ਜਾ ਕਉ ਆਰਾਧਹਿ ਤਾਹੂ ਕਉ ਤੂੰ ਜਾਚੁ ।। ੧ ।। ਰਹਾਉ ।।

ਨਾਨਕ ਸਰਣਿ ਤੁਮ੍ਾਰੀ ਕਰਤੇ ਤੂੰ ਪ੍ਰਭ ਪ੍ਰਾਨ ਅਧਾਰ ।। ਹੋਇ ਸਹਾਈ ਜਿਸੁ ਤੂੰ ਰਾਖਹਿ ਤਿਸੁ ਕਹਾ ਕਰੈ ਸੰਸਾਰੁ ।। ੨ ।। ੧੪ ।। ੨੩ ।।

**ਅਰਥ**

(ਪ੍ਰਭੂ ਸਾਰੇ) ਜੀਆਂ ਦਾ ਦਾਤਾ ਹੈ (ਜਿਸ ਨੂੰ ਦਾਨੇ ਬਿਸ਼੍ਵੰਭਰ=) ਸਾਰੀ ਵਿਸ਼੍ਵ ਦਾ ਪਾਲਣ ਵਾਲਾ (ਆਖਦੇ ਹਨ. ਉਸਦੇ) ਭੰਡਾਰੇ ਭਗਤੀ ਨਾਲ (ਬੀ) ਭਰੇ ਹੋਏ ਹਨ । ਜਿਸ ਦੀ ਸੇਵਾ (ਕਦੇ ਅਫਲ=) ਬਿਰਥਾ ਨਹੀਂ ਜਾਂਦੀ. (ਉਹ) ਖਿਨ ਵਿਚ (ਜੀਵ ਦਾ) ਉੱਧਾਰ ਕਰ ਦੇਂਦਾ ਹੈ (ਭਾਵ ਮੁਕਤੀ ਦਾਨ ਦੇ ਦੇਂਦਾ ਹੈ)

ਹੇ ਮੇਰੇ ਮਨ (ਉਸ ਪ੍ਰਭੂ ਦੇ) ਚਰਨਾਂ ਕਮਲਾਂ ਵਿਚ ਪ੍ਰੇਮ ਕਰ (ਅਤੇ) ਸਾਰੇ ਜੀਵ ਜਿਸ ਦੀ ਅਰਾਧਨਾ (=ਧਿਆਉਣਾ) ਕਰਦੇ ਹਨ ਉਸੇ ਨੂੰ ਤੂੰ (ਬੀ) ਮੰਗ (ਭਾਵ ਉਸੇ ਅੱਗੇ ਤੂੰ ਆਪਣੀ ਝੋਲੀ ਅੱਡ) ।। ੧ ।। ਰਹਾਉ ।।

[ਅਰਦਾਸ] ਹੇ ਪ੍ਰਭੂ ਕਰਤੇ ! ਨਾਨਕ ਤੇਰੀ ਸ਼ਰਣ ਹੈ, ਤੂੰ (ਮੇਰੇ) ਪ੍ਰਾਣਾਂ ਦਾ ਆਧਾਰ (ਆਸਰਾ) ਹੈਂ । ਜਿਸ ਦਾ ਸਹਾਈ ਹੋ ਕੇ ਤੂੰ (ਉਸ ਨੂੰ) ਰਖ ਲੈਂਦਾ ਹੈਂ ਉਸਦਾ ਸੰਸਾਰ ਕੀਹ (ਵਿਗਾੜ) ਕਰ ਸਕਦਾ ਹੈ ? ।। ੨ ।। ੧੪ ।। ੨੩ ।।

**ਵਿਆਖਿਆ—** ਸੁਗਮੰ।

**ਨਿਰੁਕਤ—** ਬਿਸ੍ੰਭਰ— [ਸੰਸ:, ਵਿਸ਼੍ਵੰਭਰ:] ਵਿਸ਼ਵ ਨੂੰ ਭਰਨੇ ਅਰਥਾਤ ਪਾਲਣੇ ਵਾਲਾ। ਜਗਤ ਦਾ ਪਾਲਕ/ਪਰਵਰਦਗਾਰ।

ਨਿਫਲ—ਅਫਲ। ਬਿਰਥਾ। ਉਧਾਰ-ਮੁਕਤੀ।

ਰਾਚੁ—ਰਚ। ਲੱਗ। ਪ੍ਰੇਮ ਕਰ। ਜਾਚੁ—[ਸੰਸ:. ਯਾਚ=ਮੰਗਣਾ] ਮੰਗ।

ਪ੍ਰਾਨ ਅਧਾਰ-ਪ੍ਰਾਣਾਂ ਦਾ ਆਸਰਾ। ਜੀਵਨ ਦਾ ਆਸਰਾ।

ਸੰਸਾਰੁ—ਦੁਨੀਆ. ਭਾਵ ਹੈ ਦੁਨੀਆਂ ਦੇ ਲੋਕ।

**[ਗੂਜਰੀ ਮਹਲਾ ੫, ਚਉਪਦਾ ੨੪-੪੦]**

**ਪ੍ਰਾਕਕਥਨ—** ਸ੍ਰੀ ਹਰਿਗੋਬਿੰਦ ਜੀ ਦਾ ਤਾਪ ਉਤਰਨ ਤੇ ਗੁਰੂ ਪਰਮੇਸੁਰ ਦਾ ਧੰਨਵਾਦ ਹੈ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫॥** ਜਨ ਕੀ ਪੈਜ ਸਵਾਰੀ ਆਪ॥ ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ ਉਤਰਿ ਗਇਓ ਸਭੁ ਤਾਪ॥੧॥ ਰਹਾਉ॥ | (ਇਸ) ਦਾਸ ਦੀ ਪੈਜ (ਪ੍ਰਭੂ ਨੇ) ਆਪ ਸੁਆਰੀ ਹੈ। ਗੁਰੂ ਨੇ ਹਰਿ ਹਰਿ ਨਾਮ (ਰੂਪੀ) ਦਵਾਈ ਦਿਤੀ. (ਜਿਸ ਨਾਲ) ਸਾਰਾ ਤਾਪ ਉਤਰ ਗਿਆ॥੧॥ ਰਹਾਉ॥ |
| ਹਰਿਗੋਬਿੰਦੁ ਰਖਿਓ ਪਰਮੇਸਰਿ ਅਪਨੀ ਕਿਰਪਾ ਧਾਰਿ॥ ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ॥੧॥ | ਪਰਮੇਸ਼ੁਰ ਨੇ ਆਪਣੀ ਕਿਰਪਾ ਕਰਕੇ ਹਰਿ ਗੋਬਿੰਦ ਨੂੰ ਰਖ ਲਿਆ ਹੈ, ਸਦਾ ਹਰੀ ਦੇ ਗੁਣ ਗਾਉਣੇ ਨਾਲ ਬੀਮਾਰੀ ਮਿਟ ਗਈ ਹੈ, ਸਾਰੇ ਸੁਖ ਹੋ ਗਏ ਹਨ॥੧॥ |
| ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ॥ ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥੨॥੧੫॥੨੪॥ | ਇਹ ਪੂਰੇ ਗੁਰੂ (ਜੀ ਦੀ) ਵਡਿਆਈ ਹੈ ਕਿ ਮੇਰੇ ਕਰਤਾਰ ਨੇ ਅੰਗੀਕਾਰ ਕੀਤਾ ਹੈ। (ਹਾਂ) ਗੁਰੂ ਨਾਨਕ (ਦੇਵ ਜੀ) ਨੇ ਅਟਲ ਨੀਂਹ ਧਰੀ ਹੈ ਜੋ ਸਦਾ ਸਦਾ ਸ੍ਵਾਏ (ਹੋ ਕੇ) ਚੜ੍ਹਦੀ ਹੈ (ਭਾਵ ਪ੍ਰਫੁੱਲਤ ਹੁੰਦੀ ਹੈ)॥੨॥੧੫॥੨੪॥ |

**ਵਿਆਖਿਆ—** ਸਾਹਿਬਜ਼ਾਦੇ ਸ੍ਰੀ ਹਰਿਗੋਬਿੰਦ ਜੀ ਦਾ ਬਾਲਪਨੇ ਵਿਚ ਤਪ ਉਤਰਿਆ ਹੈ: ਬਹੁਤੀ ਗਲੇ ਉਹੋ ਸੀਤਲਾ ਵਾਲਾ ਤਾਪ ਉਤਰਿਆ ਤੇ ਬੀਮਾਰੀ ਹਟੀ ਹੈ। ਉਸ ਦਾ ਸ਼ੁਕਰੀਆ ਹੈ। ਗੁਰੂ ਤੇ ਪਰਮੇਸ਼ੁਰ ਦੀ ਮੇਹਰ ਹੋਈ ਹੈ। ਤਪ ਉਤਰਨਾ ਕਰਤਾਰ ਦੀ ਮੇਹਰ ਹੈ. ਯਾਚਨਾ ਜੋ ਹਰੀ ਜਸ ਵਿਚ ਹੁੰਦੀ ਰਹੀ ਤੇ 'ਨਾਮ' ਦੀ ਅਰਾਧਨਾ ਹੁੰਦੀ ਰਹੀ. ਓਹ ਪੂਰੇ ਗੁਰੂ ਦੀ ਮੇਹਰ ਹੈ. ਜੋ ਨਾਮ ਕਿ ਔਖਧੀ ਰੂਪ ਹੋ ਕੇ ਲਗਿਆ। 'ਹਰਿ ਗੁਣ ਗਾਯਨ' ਤੇ ਨਾਮ ਦਾ ਸਿਮਰਨ ਜੋ ਹੋਇਆ ਉਸ ਨੂੰ (ਅੰਗੀਕਾਰ=) ਕਬੂਲ ਕਰ ਲਿਆ ਹੈ ਕਰਤਾਰ ਨੇ।

(ਅ) ਇਉਂ ਬੀ ਭਾਵ ਲਈਦਾ ਹੈ ਕਿ ਕਰਤਾਰ ਨੇ ਸਾਡਾ ਅੰਗ ਕੀਤਾ. ਪੱਖ ਕੀਤਾ. ਮਦਦ

ਦਿਤੀ। ਅਬਿਚਲ ਨੀਵ ਤੋਂ ਮੁਰਾਦ 'ਗੁਰਸਿਖੀ' ਦੀ ਨੀਂਹ ਅਟਲ ਕਰਕੇ ਧਰੀ ਹੈ। ਜੋ ਸਦਾ ਵਧਦੀ ਹੈ ਤੇ ਵਧਦੀ ਰਹੇਗੀ।

(ਅ) ਕਈ ਇਉਂ ਬੀ ਦੱਸਦੇ ਹਨ ਕਿ ਗੁਰੂ ਗੱਦੀ ਦੀ ਨੀਂਹ ਅਟੱਲ ਰਖੀ ਹੈ, ਤੇ ਮੁਰਾਦ ਸੋਢੀਆਂ ਦੀ ਲੈਂਦੇ ਹਨ, ਪਰ ਢੁੱਕਦੀ ਵਧੀਕ 'ਗੁਰੂ-ਸਿਖੀ ਦੀ ਪੱਧਤੀ ਦੀ ਨੀਂਹ ਹੈ।

**ਨਿਰੁਕ੍ਤ**—ਪੈਜ—ਇੱਜ਼ਤ।

ਅਵਖਧੁ—[ਸੰਸ:, ਔਖਧਿ:] ਦਵਾਈ। ਦਾਰੂ।

ਬਿਆਧਿ— [ਸੰਸ:, ਵ੍ਯਾਧਿ:] ਬੀਮਾਰੀ। ਰੋਗ।

ਅੰਗੀਕਾਰੁ—ਸ੍ਵੀਕਾਰਤਾ। ਕਬੂਲੀਅਤ। (ਅ) ਮਦਦ, ਸਹਾਯਤਾ, ਪੱਖ।

ਅਬਿਚਲ—ਨਾ ਚੱਲਣ ਵਾਲੀ। ਅਟੱਲ।

## [ਗੂਜਰੀ ਮਹਲਾ ੫, ਚਉਪਦਾ ੨੫-੪੧]

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ॥** | |
| ਕਬਹੂ ਹਰਿ ਸਿਉ ਚੀਤੁ ਨ ਲਾਇਓ ॥ ਧੰਧਾ ਕਰਤ ਬਿਹਾਨੀ ਅਉਧਹਿ ਗੁਣ ਨਿਧਿ ਨਾਮੁ ਨ ਗਾਇਓ ॥ ੧ ॥ ਰਹਾਉ ॥ | ਹਰੀ ਨਾਲ ਕਦੇ ਚਿੱਤ ਨਹੀਂ ਲਾਇਆ, ਉਮਰਾ ਧੰਦਾ ਕਰਦਿਆਂ ਬੀਤ ਗਈ, ਗੁਣਾਂ ਦੀ ਨਿਧੀ (=ਖ਼ਜ਼ਾਨਾ ਜੋ ਹਰੀ ਦਾ) ਨਾਮ ਹੈ (ਉਹ ਕਦੇ) ਨਾ ਸਿਮਰਿਆ ॥ ੧ ॥ ਰਹਾਉ ॥ |
| ਕਉਡੀ ਕਉਡੀ ਜੋਰਤ ਕਪਟੇ ਅਨਿਕ ਜੁਗਤਿ ਕਰਿ ਧਾਇਓ ॥ ਬਿਸਰਤ ਪ੍ਰਭ ਕੇਤੇ ਦੁਖ ਗਨੀਅਹਿ ਮਹਾ ਮੋਹਨੀ ਖਾਇਓ ॥ ੧ ॥ | ਅਨੇਕਾਂ ਜੁਗਤਾਂ ਕਰ ਕਰ ਕੇ ਕਉਡੀ ਕਉਡੀ ਕਪਟਾਂ ਨਾਲ ਕੱਠੀ ਕਰਦਾ ਦੌੜਦਾ ਫਿਰਿਆ। ਪ੍ਰਭੂ ਦੇ ਭੁੱਲਿਆਂ ਕਿੰਨੇ ਕੁ ਦੁੱਖ (ਲੱਗੇ) ਗਿਣੇ ਨਹੀਂ ਜਾਂਦੇ, ਮਹਾਂ ਮੋਹਨੀ ਨੇ ਖਾ ਲਿਆ ਹੈ ॥ ੧ ॥ |
| ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ ॥ ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ ॥ ੨ ॥ ੧੬ ॥ ੨੫ ॥ | ਹੇ ਮੇਰੇ ਮਾਲਕ ! ਮੇਹਰ ਕਰੋ, ਮੇਰੇ ਕੀਤੇ (ਕਰਮਾਂ ਨੂੰ) ਨਾ ਗਿਣੋ। ਹੇ ਗੋਬਿੰਦ ! ਹੇ ਦਇਆਲੂ ! ਹੇ ਕ੍ਰਿਪਾਲੂ ! ਹੇ ਸੁਖ ਦੇ ਸਾਗਰ ਹਰੀ ! ਨਾਨਕ (ਆਪ ਦੀ) ਸ਼ਰਣ ਆਇਆ ਹੈ ॥ ੨ ॥ ੧੬ ॥ ੨੫ ॥ |

**ਵ੍ਯਾਖ੍ਯਾ**—ਜਗਤ ਦੇ ਜੀਵਾਂ ਲਈ ਜੋ ਮਾਇਆ ਕੱਠੀ ਕਰਨ ਵਿਚ ਹਰੀ ਨੂੰ ਵਿਸਾਰ ਕੇ ਘੋਰ ਗ਼ਾਫ਼ਲੀ ਦਾ ਜੀਵਨ ਬਸਰ ਕਰ ਰਹੇ ਹਨ, ਆਪ ਉਹਨਾਂ ਵਿਚ ਖੜੋ ਕੇ ਅਰਦਾਸ ਕਰ ਰਹੇ ਹਨ ਤੇ ਉਪਦੇਸ਼ ਦੇ ਰਹੇ ਹਨ ਕਿ ਹੇ ਐਸੇ ਗਿਰੇ ਹੋਏ ਲੋਕੋ ! ਤੁਸਾਂ ਲਈ ਬੀ ਥਾਂ ਹੈ ਤੇ ਉਹ ਹੈ ਵਾਹਿਗੁਰੂ ਜੀ ਦੀ ਸ਼ਰਣ।

**ਨਿਰੁਕ੍ਤ**—ਬਿਹਾਨੀ—ਬੀਤ ਗਈ।

ਅਉਧਹਿ—[ਸੰਸ:, ਅਵਧਿ:=ਮਿਆਦ, ਹੱਦ। ਮੁਕਰਰਾ ਵਕਤ] ਉਮਰਾ।

ਗੁਣ ਨਿਧਿ— ਗੁਣਾਂ ਦਾ ਖ਼ਜ਼ਾਨਾ। ਸਰਬ ਗੁਣਾਂ ਦਾ ਭੰਡਾਰ।
ਕਪਟੇ—ਕਪਟ ਨਾਲ, ਛਲ ਨਾਲ।
ਮਹਾ ਮੋਹਨੀ—ਮਨ ਨੂੰ ਬਹੁਤ ਮੋਹ ਯਾ ਠੱਗ ਲੈਣ ਵਾਲੀ, ਭਾਵ ਹੈ ਮਾਇਆ।
ਅਨੁਗ੍ਰਹੁ—[ਸੰਸ:, ਅਨੁਗ੍ਰਹ:] ਮੇਹਰ। ਕਿਰਪਾ।
ਗਨਹੁ ਨ—ਨਾ ਗਿਣੋ। ਸਰਣਾਇਓ— ਸਰਣੀ ਆਇਆ ਹੈ।

## [ਗੂਜਰੀ ਮਹਲਾ ੫, ਚਉਪਦਾ ੨੬-੪੨]

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ॥**<br>ਰਸਨਾ ਰਾਮ ਰਾਮ ਰਵੰਤ ॥ ਛੋਡਿ ਆਨ ਬਿਉਹਾਰ ਮਿਥਿਆ ਭਜੁ ਸਦਾ ਭਗਵੰਤ ॥ ੧ ॥ ਰਹਾਉ ॥ | (ਭਗਤ ਜਨ) ਰਸਨਾਂ ਨਾਲ ਰਾਮ ਰਾਮ ਜਪਦੇ ਹਨ, ਹੋਰ ਸਾਰੇ ਝੂਠੇ ਵਿਹਾਰ ਛੱਡ ਕੇ ਸਦਾ ਭਗਵੰਤ (ਵਾਹਿਗੁਰੂ ਦਾ) ਭਜਨ ਕਰਦੇ ਹਨ ॥ ੧ ॥ ਰਹਾਉ ॥ |
| ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ ॥ ਕਰਿ ਕ੍ਰਿਪਾ ਗੋਬਿੰਦ ਦੀਆ ਗੁਰ ਗਿਆਨੁ ਬੁਧਿ ਬਿਬੇਕ ॥ ੧ ॥ | ਭਗਤਾਂ ਦਾ ਇਕ ਨਾਮ ਹੀ ਏਥੇ ਆਸਰਾ ਹੈ (ਉਨ੍ਹਾਂ ਦੀ) ਅਗੇ ਦੀ ਟੇਕ ਭੀ (ਓਹੋ ਹੈ)। ਗੁਰੂ ਦਾ ਗਯਾਨ ਤੇ ਵਿਤ੍ਰੇਕ ਬੁੱਧੀ ਉਨ੍ਹਾਂ ਨੂੰ ਕ੍ਰਿਪਾ ਕਰਕੇ ਗੋਬਿੰਦ (ਵਾਹਿਗੁਰੂ) ਨੇ ਦਿੱਤੇ ਹਨ ॥ ੧ ॥ |
| ਕਰਣ ਕਾਰਣ ਸੰਮ੍ਰਥ ਸ੍ਰੀਧਰ ਸਰਣਿ ਤਾ ਕੀ ਗਹੀ ॥ ਮੁਕਤਿ ਜੁਗਤਿ ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ ॥ ੨ ॥ ੧੭ ॥ ੨੬ ॥ | ਸਾਰੇ ਕਾਰਣਾਂ ਦਾ ਕਰਨ ਵਾਲਾ ਬਲ ਵਾਲਾ ਵਾਹਿਗੁਰੂ ਹੈ, ਉਸ ਦੀ ਸ਼ਰਨ (ਉਨ੍ਹਾਂ ਨੇ) ਫੜ ਲਈ ਹੈ। ਮੁਕਤੀ ਦੀ ਜੁਗਤੀ ਸਾਧੂ ਦੀ ਚਰਨ ਧੂੜ ਹੈ। ਹੇ ਨਾਨਕ ! (ਉਨ੍ਹਾਂ ਨੇ ਇਹ) ਖ਼ਜ਼ਾਨਾ ਵਾਹਿਗੁਰੂ ਤੋਂ ਪ੍ਰਾਪਤ ਕੀਤਾ ਹੈ ॥ ੨ ॥ ੧੭ ॥ ੨੬ ॥ |

**ਵਯਾਖਯਾ**—ਇਸ ਸ਼ਬਦ ਵਿਚ ਭਗਤਾਂ ਦੀ ਕ੍ਰਿਤ ਕਾਰ ਨਾਮ ਦੱਸੀ ਹੈ, ਇਹੋ ਉਹਨਾਂ ਦਾ ਲੋਕ ਪ੍ਰਲੋਕ ਵਿਚ ਆਸਰਾ ਹੈ। ਗਯਾਨ ਤੇ ਬਿਬੇਕ ਬੁੱਧੀ ਜੋ ਕਹੀ ਜਾਂਦੀ ਹੈ ਉਹ ਇਨ੍ਹਾਂ ਨੂੰ ਵਾਹਿਗੁਰੂ ਆਪ ਦੇਂਦਾ ਹੈ, ਜਿਸ ਦਾ ਏਹ ਭਜਨ ਕਰਦੇ ਹਨ, ਪਰ ਓਹ ਦੇਂਦਾ ਗੁਰੂ ਦੇ ਵਸੀਲੇ ਹੈ। ਪਦ 'ਗੁਰ' ਕਹਿ ਕੇ ਇਹ ਗੱਲ ਜਣਾਈ ਹੈ। ਇਹੋ ਗਲ ਅੰਕ ੨ ਦੇ ਅੰਤ ਵਿਚ ਕਹੀ ਹੈ ਕਿ ਮੁਕਤੀ ਦੀ ਜੁਗਤੀ ਸਾਧੂ ਦੀ ਰਵਾਲ ਅਰਥਾਤ ਸਾਧੂ ਦੀ ਸੇਵਾ ਤੇ ਉਸ ਦੀ ਸੰਗਤ ਤੋਂ ਪ੍ਰਾਪਤ ਹੁੰਦੀ ਹੈ। 'ਕਰਣ ਕਾਰਣ ਸਮ੍ਰਥ' ਆਖ ਕੇ ਇਹ ਗਲ ਜਣਾਈ ਹੈ ਕਿ ਗਯਾਨ, ਵਿਤ੍ਰੇਕ ਬੁੱਧੀ ਤੇ ਮੁਕਤੀ ਦੀ ਜੁਗਤੀ ਦੇ ਦਾਤਾ ਗੁਰੂ ਦੇ ਮਿਲਣ ਦਾ ਕਾਰਨ ਪ੍ਰਭੂ ਆਪ ਬਣਾਉਂਦਾ ਹੈ।

**ਨਿਰੁਕ੍ਤ**—ਰਵੰਤ—ਰਵਦੇ ਹਨ, ਸਿਮਰਦੇ ਹਨ। ਆਨ—ਹੋਰ।
ਭਜੁ—ਸੇਵ, ਭਜਨ ਕਰ। ਈਤ—ਏਥੇ।
ਬੁਧਿ ਬਿਬੇਕ—ਵਿਵੇਕ ਬੁੱਧੀ, ਵਿਤ੍ਰੇਕ ਬੁੱਧੀ, ਨਿਖੇੜ ਕੇ ਸਮਝਣ ਵਾਲੀ ਅਕਲ।
ਸ੍ਰੀਧਰ— [ਦੇਖੋ ਪੰਨਾ ੧੫੮੨] ਮਾਇਆ ਪਤਿ, ਵਾਹਿਗੁਰੂ।
ਨਿਧਿ—ਖ਼ਜ਼ਾਨਾ।

[ਗੂਜਰੀ ਮਹਲਾ ੫, ਚਉਪਦਾ ੨੭-੪੩]

# ਗੂਜਰੀ ਮਹਲਾ ੫ ਘਰੁ ੪ ਚਉਪਦੇ

ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਕਥਨ**—ਸਿਆਣਪਾਂ ਛੱਡ ਕੇ ਸਤਿਸੰਗ ਕਰ, ਹਰੀ ਦੇ ਗੁਣ ਗਾਉ ਤੇ ਨਾਮ ਜਪ. ਹੋਰ ਸਾਧਨ ਕਰਨੇ ਬਿਰਥਾ ਹਨ ।

| ਮੂਲ | ਅਰਥ |
|---|---|
| ਛਾਡਿ ਸਗਲ ਸਿਆਣਪਾ ਸਾਧ ਸਰਣੀ ਆਉ ।। ਪਾਰਬ੍ਰਹਮ ਪਰਮੇਸਰੋ ਪ੍ਰਭੂ ਕੇ ਗੁਣ ਗਾਉ ।। ੧ ।। | ਸਾਰੀਆਂ ਸਿਆਣਪਾਂ ਛੱਡ ਦੇਹ ਤੇ ਸਾਧੂ ਦੀ ਸ਼ਰਨ ਵਿਚ ਆ ਜਾ (ਅਤੇ ਉਸ ਦੀ ਸੰਗਤਿ ਵਿਚ ਬੈਠ ਕੇ) ਪਾਰਬ੍ਰਹਮ ਪਰਮੇਸ਼ੁਰ ਪ੍ਰਭੂ ਦੇ ਗੁਣ ਗਾਉ ।। ੧ ।। |
| ਰੇ ਚਿਤ ਚਰਣ ਕਮਲ ਅਰਾਧਿ ।। ਸਰਬ ਸੂਖ ਕਲਿਆਣ ਪਾਵਹਿ ਮਿਟੈ ਸ਼ਗਲ ਉਪਾਧਿ ।। ੧ ।। ਰਹਾਉ ।। | ਹੇ ਮੇਰੇ ਚਿਤ ! (ਅਰਥਾਤ ਹੇ ਸ੍ਰੋਤੇ ! ਪ੍ਰਭੂ ਦੇ) ਚਰਨਾਂ ਕਮਲਾਂ ਦੀ ਅਰਾਧਨਾ ਕਰ, (ਤਦ ਤੂੰ) ਸਾਰੇ ਸੁਖ ਤੇ ਮੁਕਤੀ ਪਾ ਲਵੇਂਗਾ ਤੇ ਸਭ ਉਪਾਧੀਆਂ ਮਿਟ ਜਾਣਗੀਆਂ ।। ੧ ।। ਰਹਾਉ ।। |
| ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ ।। ਈਤ ਊਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ।। ੨ ।। | ਮਾਂ, ਪਿਉ, ਪੁਤਰ, ਮਿਤ੍ਰ, ਭਰਾ ਉਸ (ਪ੍ਰਭੂ) ਬਿਨਾਂ (ਤੇਰਾ) ਕੋਈ (ਸਹਾਈ) ਨਹੀਂ ਹੈ । ਲੋਕ ਪ੍ਰਲੋਕ (ਸਭ ਥਾਂ ਤੇਰੇ) ਜੀਅ ਦੇ ਨਾਲ (ਓਹੀ) ਸੰਗੀ (ਸਾਥੀ) ਹੈ, (ਕਿਉਂਕਿ) ਓਹ ਸਭ ਥਾਵਾਂ ਵਿਚ ਵਿਆਪਕ ਹੈ ।। ੨ ।। |
| ਕੋਟਿ ਜਤਨ ਉਪਾਵ ਮਿਥਿਆ ਕਛੁ ਨ ਆਵੈ ਕਾਮਿ ।। ਸਰਣਿ ਸਾਧੂ ਨਿਰਮਲਾ ਗਤਿ ਹੋਇ ਪ੍ਰਭ ਕੈ ਨਾਮਿ ।। ੩ ।। | (ਹੋਰ ਤੇਰੇ ਕੀਤੇ) ਕ੍ਰੋੜਾਂ ਜਤਨ ਤੇ ਉਪਾਉ ਝੂਠੇ ਹਨ (ਉਨ੍ਹਾਂ ਵਿਚੋਂ ਤੇਰੇ) ਕੁਛ ਬੀ ਕੰਮ ਨਹੀਂ ਆਵੇਗਾ । ਸਾਧੂ ਦੀ ਸ਼ਰਨ ਵਿਚ (ਆ ਕੇ) ਪਵਿਤ੍ਰ (ਹੋਈਦਾ ਹੈ ਅਤੇ) ਪ੍ਰਭੂ ਦੇ ਨਾਮ ਦੁਆਰਾ ਮੁਕਤੀ ਹੁੰਦੀ ਹੈ ।। ੩ ।। |
| ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ ।। ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ।। ੪ ।। ੧ ।। ੨੭ ।। | ਪ੍ਰਭੂ ਉੱਚਾਂ ਹੈ, (ਮਨ ਬਾਣੀ ਦੀ) ਗੰਮਤਾ ਤੋਂ ਪਰੇ ਹੈ, (ਪਰ) ਦਇਆਲੂ ਹੈ (ਅਤੇ ਜੋ) ਸੰਤਾਂ ਨੂੰ ਸ਼ਰਨ ਦੇਣ ਦੇ ਜੋਗ ਹੈ । ਹੇ ਨਾਨਕ ! (ਉਹ ਪ੍ਰਭੂ) ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਧੁਰੋਂ (ਵਾਹਿਗੁਰੂ ਦੇ ਦਰੋਂ) ਸੰਜੋਗ (ਅਰਥਾਤ ਮਿਲਾਪ) ਲਿਖਿਆ ਹੁੰਦਾ ਹੈ ।। ੪ ।। ੧ ।। ੨੭ ।। |

**ਵਯਾਖਯਾ**—ਗੁਰੂ ਸਾਹਿਬਾਨ ਅਕਸਰ ਉਪਦੇਸ਼ ਉੱਤਮ ਪੁਰਖ ਦੁਆਰਾ ਕਰਦੇ ਹਨ । ਇਹ ਰੀਤੀ ਸਾਡੇ ਸਾਹਿਤਯ ਵਿਚ ਵਧੇਰੇ ਚੰਗੀ ਸਮਝੀ ਜਾਂਦੀ ਹੈ । ਜਦੋਂ ਆਪ ਕਹਿੰਦੇ ਹਨ, 'ਗਨਹੁ ਨ ਮੋਹਿ ਕਮਾਇਓ*' ਉਹ ਸਿੱਖਾਂ ਵਿਚ ਖੜੋ ਕੇ ਉਨ੍ਹਾਂ ਲਈ ਅਰਦਾਸ ਕਰ ਰਹੇ ਹੁੰਦੇ ਹਨ । ਜਦੋਂ ਆਪਣੇ ਮਨ ਨੂੰ ਸਮੋਧ ਕਰ ਰਹੇ ਹੁੰਦੇ ਹਨ ਤਦੋਂ ਸਾਨੂੰ ਯਾ ਸ਼੍ਰੋਤਿਆਂ ਨੂੰ ਉਪਦੇਸ਼ ਦੇ ਰਹੇ ਹੁੰਦੇ ਹਨ । ਇਸ ਗੱਲ ਦਾ ਇਕ ਸਬੂਤ ਇਸ ਸ਼ਬਦ ਵਿਚ ਮਿਲਦਾ ਹੈਂ ਕਿ ਜਦ ਕਹਿ ਰਹੇ ਹਨ, 'ਰੇ ਚਿਤ ਚਰਣ ਕਮਲ

* ਗੂਜਰੀ ਮਹਲਾ ੫, ਚਉਪਦਾ, ੨੫-੪੧ ।

ਅਰਾਧਿ' ਓਹ ਸ੍ਰੋਤਾ ਨੂੰ ਕਹਿ ਰਹੇ ਹਨ, ਨਾ ਕਿ ਅਪਣੇ ਆਪ ਨੂੰ; ਕਿਉਂਕਿ ਜਦ ਰਹਾਉ ਤੋਂ ਮਗਰੋ ਫੁਰਮਾਉਂਦੇ ਹਨ ਕਿ 'ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾਂ ਨਹੀਂ ਕੋਇ' ਤਾਂ ਕੀਹ ਸੰਭਵ ਹੈ ਕਿ ਅਪਣੇ ਪਿਤਾ ਗੁਰੂ ਰਾਮਦਾਸ ਨੂੰ ਕਹਿ ਦੇਣ ਕਿ ਮੇਰਾ ਪਿਤਾ ਬੀ ਮੇਰਾ ਅੰਤ ਦਾ ਬੇਲੀ ਨਹੀਂ ਹੈ ? ਉਸੇ ਪਿਤਾ ਜੀ ਨੂੰ ਤਾਂ ਤੀਸਰੇ ਅੰਕ ਵਿਚ 'ਸਰਣਿ ਸਾਧੂ ਨਿਰਮਲਾ' ਕਹਿ ਰਹੇ ਤੇ ਉਹਨਾਂ ਦੇ ਸ਼ਰਣਪਾਲ ਹੋਣ ਦਾ ਉਪਦੇਸ਼ ਦੇ ਰਹੇ ਹਨ* । ਬਿਲਾ ਸ਼ੁਬ੍ਹਾ ਸਾਬਤ ਹੋ ਗਿਆ ਕਿ ਸ੍ਰੀ ਗੁਰੂ ਜੀ ਅਪਣੇ ਮਨ ਨੂੰ ਨਹੀਂ ਕਹਿ ਰਹੇ ਕਿ ਤੇਰੇ ਮਾਤਾ ਪਿਤਾ ਬੀ ਤੇਰੇ ਸਹਾਈ ਨਹੀਂ ਹਨ; ਓਹ ਸ਼੍ਰੋਤਿਆਂ ਨੂੰ ਉਪਦੇਸ਼ ਕਰ ਰਹੇ ਹਨ ਕਿ ਤੁਹਾਡੇ ਦੁਨੀਆ ਵਿਚ ਗ਼ਾਫ਼ਲਾਂ ਦੇ ਮਾਤਾ ਪਿਤਾ ਅੰਤ ਨੂੰ ਤੁਹਾਡੇ ਸਹਾਈ ਨਹੀਂ ਹੋਣਗੇ ਤੇ ਮੱਧਮ ਪੁਰਖ (=ਮੁਖ਼ਾਤਿਬ**) ਦੀ ਥਾਂ ਉੱਤਮ ਪੁਰਖ (ਮੁਤਕੱਲਮ+) ਵਰਤ ਰਹੇ ਹਨ, ਜੋ ਇਕ ਉਤਮ ਤਰੀਕਾ ਉਪਦੇਸ ਕਰਨੇ ਦਾ ਹੈ। ਇਹ ਗਲ ਸਮਝ ਲੈਣੀ ਚਾਹੀਏ ਕਿ ਐਸੇ ਮੌਕਿਆ ਪਰ ਅਕਸਰ ਆਪ ਸਾਨੂੰ ਉਪਦੇਸ਼ ਦੇ ਰਹੇ ਹੁੰਦੇ ਹਨ। ਪਰ ਐਸੇ ਮੌਕੇ ਬੀ ਹਨ ਕਿ ਜਿਥੇ ਆਪ ਉੱਤਮ ਪੁਰਖ ਵਿਚ ਬੋਲ ਰਹੇ ਹੁੰਦੇ ਹਨ ਤੇ ਤਾਤਪਰਜ ਬੀ 'ਅਪਨੇ ਆਪੇ' ਤੋਂ ਹੀ ਹੁੰਦਾ ਹੈ। ਯਥਾ :—

> ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ ।। ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ ।। ੧ ।। ਏਕੈ ਏਕੈ ਏਕ ਤੂ ਹੀ ।। ਏਕੈ ਏਕੈ ਤੂ ਰਾਇਆ ।। ਤਉ ਕਿਰਪਾ ਤੇ ਸੁਖ ਪਾਇਆ ।। ੧ ।। ਰਹਾਉ ।। ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ।। ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੁੰਚਹ ਸਦਾ ਨਿਹਾਲਾ ।। ੨ ।। ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ ।। ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ ।। ੩ ।। ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ ।। ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ।। ੪ ।। ੬ ।।
>
> [ਰਾਮਕਲੀ ਮਹਲਾ—੫-੬]

ਸੋ ਵਿਤ੍ਰਕ ਬੁੱਧੀ ਨਾਲ ਨਿਖੇੜ ਕੇ ਹਰ ਮੌਕੇ ਨੂੰ ਸਮਝ ਲੈਣਾ ਉਚਿਤ ਹੈ ਤੇ ਪੂਰਵ ਅਪਰ ਮੇਲ ਕੇ ਸੁਖ ਸਿੱਧਾਂਤ ਤੇ ਅੱਪੜਨਾ ਚਾਹੀਦਾ ਹੈ।

ਇਸ ਸਾਰੇ ਸ਼ਬਦ ਵਿਚ (੧) ਸਾਧੂ ਦੀ ਸ਼ਰਣ ਲੈਣ, (੨) ਪ੍ਰਭੂ ਦੇ ਗੁਣ ਗਾਉਣ, (੩) ਟੇਕ ਕੇਵਲ ਪ੍ਰਭੂ ਦੀ ਧਾਰਨ ਤੇ (੪) ਪ੍ਰਭੂ ਦੇ ਨਾਮ ਸਿਮਰਣ ਦਾ ਉਪਦੇਸ਼ ਹੈ।

**ਨਿਰੁਕ੍ਤ**—ਕਲਿਆਣ—[ਦੇਖੋ ਪੰਨਾ ੧੭੫੬] ਮੁਕਤੀ।

ਉਪਾਧਿ—[ਦੇਖੋ ਪੰਨਾ ੧੭੯੨] ਬਲਾਮਤ, ਵਿਪਤਾ। ਭਾਵ ਜਨਮ ਮਰਨ ਦਾ ਝਗੜਾ।

ਈਤ ਊਤ—ਏਥੇ ਓਥੇ, ਭਾਵ ਲੋਕ ਪ੍ਰਲੋਕ ਵਿਚ।

ਨਿਰਮਲਾ—ਮੈਲ ਤੋਂ ਰਹਿਤ ਅਰਥਾਤ ਪਵਿਤ੍ਰ (ਹੋਈਦਾ ਹੈ)

ਗਤਿ—ਮੁਕਤਿ। ਅਗਮ—ਜਿੱਥੇ ਮਨ ਬੁੱਧੀ ਦੀ ਪਹੁੰਚ ਨਹੀਂ।

ਸੰਜੋਗੁ—ਮਿਲਾਪ। (ਅ) ਲੇਖ। ਭਾਗ।

---

* ਅਪਣੇ 'ਗੋਬਿਦ ਰੂਪ' ਪਿਤਾ ਜੀ ਨੂੰ ਤਾਂ ਆਪ ਕਹਿ ਰਹੇ ਹਨ: ਪਿਤਾ ਹਮਾਰੇ ਪ੍ਰਗਟੇ ਮਾਝ ।। ਪਿਤਾ ਪੂਤ ਰਲਿ ਕੀਨੀ ਸਾਂਝ ।। ਕਹੁ ਨਾਨਕ ਜਉ ਪਿਤਾ ਪਤੀਨੇ ।। ਪਿਤਾ ਪੂਤ ਏਕੈ ਰੰਗਿ ਲੀਨੇ ।। [ਭੈਰਉ ਮ: ੫-੨੨

ਫੇਰ ਫੁਰਮਾਇਆ ਹੈ : ਹਰਿ ਹਰਿ ਗੁਰੁ ਗੁਰੁ ਕਰਤਾ ਰੇ ।।

ਹਰਿ ਜੀਉ ਨਾਮੁ ਪਰਿਓ ਰਾਮਦਾਸੁ ।। [ਸੋਰਠਿ ਮਹਲਾ ੫-੧੩]

**ਸੈਕੰਡ ਪਰਸਨ (II Person) +ਫਸਟ ਪਰਸਨ (1 Person)

## [ਗੂਜਰੀ ਮਹਲਾ ੫, ਚਉਪਦਾ ੨੮-੪੪]

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ।।**<br>ਆਪਨਾ ਗੁਰੁ ਸੇਵਿ ਸਦ ਹੀ ਰਮਹੁ ਗੁਣ ਗੋਬਿੰਦ ।। ਸਾਸਿ ਸਾਸਿ ਅਰਾਧਿ ਹਰਿ ਹਰਿ ਲਹਿ ਜਾਇ ਮਨ ਕੀ ਚਿੰਦ ।। ੧ ।। | ਆਪਣੇ ਗੁਰੂ ਨੂੰ ਸੇਵਦੇ ਹੋਏ (=ਗੁਰੂ ਦੀ ਸੇਵਾ ਕਰਦੇ ਹੋਏ) ਸਦਾ ਪਰਮੇਸ਼ੁਰ ਦੇ ਗੁਣ ਉਚਾਰਨ ਕਰੋ (ਅਤੇ) ਸੁਆਸ ਸੁਆਸ ਵਿਚ ਹਰਿ ਹਰਿ ਦੀ ਅਰਾਧਨਾ ਕਰੋ (ਤਾਂ ਜੋ) ਮਨ ਦੀ ਚਿੰਤਾ ਦੂਰ ਹੋ ਜਾਏ ।। ੧ ।। |
| ਮੇਰੇ ਮਨਿ ਜਾਪਿ ਪ੍ਰਭ ਕਾ ਨਾਉ ।। ਸੂਖ ਸਹਜ ਅਨੰਦ ਪਾਵਹਿ ਮਿਲੀ ਨਿਰਮਲ ਥਾਉ ।। ੧ ।। ਰਹਾਉ ।। | ਹੇ ਮੇਰੇ ਮਨ ! ਪ੍ਰਭ ਦਾ ਨਾਮ ਜਪ (ਤਾਂ ਜੋ ਤੂੰ) ਸਹਜ ਦੇ ਸੁਖ (ਤੇ ਆਤਮ) ਆਨੰਦ ਪਾਵੇਂ (ਅਤੇ ਤੈਨੂੰ) ਪਵਿਤ੍ਰ ਅਸਥਾਨ ਮਿਲੇ ।। ੧ ।। ਰਹਾਉ ।। |
| ਸਾਧਸੰਗਿ ਉਧਾਰਿ ਇਹੁ ਮਨੁ ਆਠ ਪਹਰ ਆਰਾਧਿ ।। ਕਾਮੁ ਕ੍ਰੋਧੁ ਅਹੰਕਾਰੁ ਬਿਨਸੈ ਮਿਟੈ ਸਗਲ ਉਪਾਧਿ ।। ੨ ।। | ਇਸ ਮਨ ਨੂੰ ਉਧਾਰ ਲੈ. (ਵਿਧਿ ਇਹ ਹੈ ਕਿ) ਸਾਧੂ ਦੇ ਸੰਗ ਵਿਚ ਅੱਠੇ ਪਹਿਰ (ਪ੍ਰਭੂ ਨੂੰ) ਅਰਾਧ. (ਤਾਂ ਜੋ ਅੱਠੇ ਪਹਿਰ ਅਰਾਧਣ ਦੇ ਪ੍ਰਤਿਬੰਧਕ) ਕਾਮ ਕ੍ਰੋਧ ਅਹੰਕਾਰ ਬਿਨਸ ਜਾਣ (ਤੇ ਹੋਰ) ਸਾਰੀ ਉਪਾਧੀ ਮਿਟ ਜਾਵੇ ।। ੨ ।। |
| ਅਟਲ ਅਛੇਦ ਅਭੇਦ ਸੁਆਮੀ ਸਰਣਿ ਤਾ ਕੀ ਆਉ ।। ਚਰਣ ਕਮਲ ਅਰਾਧਿ ਹਿਰਦੈ ਏਕ ਸਿਉ ਲਿਵ ਲਾਉ ।। ੩ ।। | ਜੋ ਕਦੇ ਨਾ ਨਾਸ਼ ਹੋਣ ਵਾਲਾ ਹੈ. ਜੋ ਕਦੇ ਛੇਦਿਆ ਨਹੀਂ ਜਾਂਦਾ. ਜੋ ਕਦੇ ਭੇਦਿਆ ਨਹੀਂ ਜਾਂਦਾ. (ਐਸਾ ਜੋ) ਮਾਲਕ ਹੈ ਉਸ ਦੀ ਸ਼ਰਨ ਆ ਜਾ । (ਆਪਣੇ) ਹਿਰਦੇ ਵਿਚ (ਉਸ ਦੇ) ਚਰਨਾਂ ਕਮਲਾਂ ਦੀ ਅਰਾਧਨਾ ਕਰ. (ਉਸ) ਇਕੋ ਨਾਲ ਲਿਵ ਲਾ ।। ੩ ।। |
| ਪਾਰਬ੍ਰਹਮਿ ਪ੍ਰਭਿ ਦਇਆ ਧਾਰੀ ਬਖਸਿ ਲੀਨੑ ਆਪਿ ।। ਸਰਬ ਸੁਖ ਹਰਿ ਨਾਮੁ ਦੀਆ ਨਾਨਕ ਸੋ ਪ੍ਰਭੁ ਜਾਪਿ ।। ੪ ।। ੨ ।। ੨੮ ।। | (ਜਦੋਂ ਜਿਨ੍ਹਾਂ ਤੇ) ਪਾਰਬ੍ਰਹਮ ਪ੍ਰਭੂ ਨੇ ਦਇਆ ਕੀਤੀ (ਤਦੋਂ) ਆਪੇ ਹੀ ਬਖਸ਼ ਲੀਤੇ । ਹਰਿ ਨਾਮ ਦਿੱਤਾ. ਸਰਬ ਸੁਖ (ਦਿੱਤੇ). ਹੇ ਨਾਨਕ ! ਉਸ ਪ੍ਰਭੂ ਨੂੰ (ਤੂੰ ਭੀ) (ਹੇ ਨਾਨਕ) ! ਜਪ ।। ੪ ।। ੨ ।। ੨੮ ।। |

**ਵਯਾਖਯਾ**—ਸੁਗਮ ।

**ਨਿਰੁਕ੍ਤ**—ਰਮਹੁ—ਵਿਚਾਰੋ, ਸਿਮਰੋ । [ਦੇਖੋ ਰਵਨ ਪੰਨਾ ੧੭੬੪] ।

ਅਰਾਧਿ— ਅਰਾਧਨਾ ਕਰੋ, ਭਾਵ ਮਨ ਲਾ ਕੇ ਸਿਮਰਨ ਕਰੋ ।

ਚਿੰਦ—ਚਿੰਤਾ । ਉਧਾਰਿ— ਉਧਾਰ ਲੈ, ਬਚਾ ਲੈ, ਤਾਰ ਲੈ ।

ਉਪਾਧਿ—ਦੇਖੋ ਪਿਛਲੇ ਸ਼ਬਦ ਦੀ ਨਿਰੁਕ ।

ਅਟਲ—ਜੋ ਕਦੇ ਨਾ ਟਲੇ, ਜਿਸ ਦਾ ਨਾਸ਼ ਕਦੇ ਨਾ ਹੋਵੇ ।

ਅਛੇਦ—ਜਿਸ ਨੂੰ ਕੋਈ ਛੇਦਨ ਨਾ ਕਰ ਸਕੇ, ਭੰਨ ਨਾ ਸਕੇ, ਤ੍ਰੋੜ ਨਾ ਸਕੇ, ਕੱਟ ਨਾ ਸਕੇ ।

ਅਭੇਦ—ਜਿਸ ਨੂੰ ਕੋਈ ਵਿੰਨ੍ਹ ਨਾ ਸਕੇ । (ਅ) ਜਿਸ ਦਾ ਭੇਦ ਕੋਈ ਨਾ ਪਾ ਸਕੇ ।

## [ਗੂਜਰੀ ਮਹਲਾ ੫, ਚਉਪਦਾ ੨੯–੪੫]

### ਮੂਲ

**ਗੂਜਰੀ ਮਹਲਾ ੫ ।।**

ਗੁਰ ਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ ਤੂਟਿ ।। ਦੁਖ ਅਨੇਰਾ ਭੈ ਬਿਨਾਸੇ ਪਾਪ ਗਏ ਨਿਖੂਟਿ ।। ੧ ।। ਹਰਿ ਹਰਿ ਨਾਮੁ ਕੀ ਮਨਿ ਪ੍ਰੀਤਿ ।। ਮਿਲਿ ਸਾਧ ਬਚਨ ਗੋਬਿੰਦ ਧਿਆਏ ਮਹਾ ਨਿਰਮਲ ਰੀਤਿ ।। ੧ ।। ਰਹਾਉ ।।

ਜਾਪ ਤਾਪ ਅਨੇਕ ਕਰਣੀ ਸਫਲ ਸਿਮਰਤ ਨਾਮ ।। ਕਰਿ ਅਨੁਗ੍ਰਹੁ ਆਪਿ ਰਾਖੇ ਭਏ ਪੂਰਨ ਕਾਮ ।। ੨ ।।

ਸਾਸਿ ਸਾਸਿ ਨ ਬਿਸਰੁ ਕਬਹੂੰ ਬ੍ਰਹਮ ਪ੍ਰਭ ਸਮਰਥ ।। ਗੁਣ ਅਨਿਕ ਰਸਨਾ ਕਿਆ ਬਖਾਨੈ ਅਗਨਤ ਸਦਾ ਅਕਥ ।। ੩ ।।

ਦੀਨ ਦਰਦ ਨਿਵਾਰਿ ਤਾਰਣ ਦਇਆਲ ਕਿਰਪਾ ਕਰਣ ।। ਅਟਲ ਪਦਵੀ ਨਾਮ ਸਿਮਰਣ ਦ੍ਰਿੜੁ ਨਾਨਕ ਹਰਿ ਹਰਿ ਸਰਣ ।। ੪ ।। ੩ ।। ੨੯ ।।

### ਅਰਥ

ਗੁਰੂ ਦੀ ਕ੍ਰਿਪਾ ਕਰਕੇ ਪ੍ਰਭੂ ਦੀ ਅਰਾਧਨਾ ਕੀਤੀ, (ਜਿਸ ਕਰਕੇ) ਭਰਮ ਨਵਿਰਤ ਹੋ ਗਿਆ। (ਜਨਮ ਮਰਨ ਦਾ) ਦੁਖ (ਅਤੇ ਅਗਿਆਨ ਦਾ) ਹਨੇਰਾ (ਜਮ ਦਾ) ਭੈ (ਸਭ) ਨਾਸ਼ ਹੋ ਗਏ, (ਕਿਉਂਕਿ ਨਾਮ ਸਿਮਰਨ ਨਾਲ ) ਪਾਪ (ਸਾਰੇ) ਮੁੱਕ ਗਏ ।। ੧ ।। ਹਰਿ ਹਰਿ ਨਾਮ ਦੀ ਮਨ ਵਿਚ ਪ੍ਰੀਤ (ਧਾਰੀ) ਤੇ ਸਾਧੂ ਨੂੰ ਮਿਲ ਕੇ (ਉਸ ਦੇ) ਬਚਨਾਂ (ਅਨੁਸਾਰ) ਗੋਬਿੰਦ ਨੂੰ ਧਿਆਇਆ, ਇਹ ਰੀਤੀ ਮਹਾਂ ਪਵਿਤ੍ਰ ਹੈ (ਅਰਥਾਤ ਮੁਕਤੀ ਪ੍ਰਾਪਤ ਕਰਨ ਦੀ ਉੱਤਮ ਜੁਗਤੀ ਹੈ) ।। ੧ ।। ਰਹਾਉ ।।

ਨਾਮ ਸਿਮਰਦਿਆਂ ਜੋ ਸਫਲ (ਸਾਧਨ) ਹੈ ਜਪ ਤਪ (ਆਦਿ) ਅਨੇਕ ਕਰਣੀਆਂ (ਆਪੇ ਹੋ ਗਈਆਂ)। (ਪ੍ਰਭੂ ਨੇ) ਕ੍ਰਿਪਾ ਕਰਕੇ ਆਪੇ ਬਚਾ ਲਿਆ (ਜੋ ਸਾਰੇ) ਕੰਮ ਸਿਰੇ ਚੜ੍ਹ ਗਏ ।। ੨ ।।

ਹੇ ਬ੍ਰਹਮ ! ਹੇ ਸਮਰੱਥ ਪ੍ਰਭੂ ! ਸੁਆਸ ਸੁਆਸ (ਯਾਦ ਰਹੋ) ਤੇ ਕਦੇ ਨਾ ਵਿਸਰੋ। (ਆਪ ਦੇ) ਗੁਣ ਅਨੇਕ ਹਨ, ਰਸਨਾਂ (ਉਨ੍ਹਾਂ ਦਾ) ਕੀ ਵਰਣਨ ਕਰੇ, (ਕਿਉਂਕਿ ਓਹ) ਸਦਾ ਗਿਣਤੀ ਤੋਂ ਰਹਿਤ ਹਨ ਤੇ ਕਥੇ ਨਹੀਂ ਜਾਂਦੇ ।। ੩ ।।

ਹੇ ਨਿਮਾਣਿਆਂ ਦੇ (ਦੁਖ) ਦਰਦ ਦੂਰ ਕਰ ਕੇ ਤਾਰ ਲੈਣ ਵਾਲੇ ਦਇਆਲੂ ਤੇ ਕ੍ਰਿਪਾ ਕਰਨ ਵਾਲੇ ! ਨਾਮ ਸਿਮਰਨ ਦੀ ਅਟੱਲ ਪਦਵੀ ਦ੍ਰਿੜ੍ਹ ਕਰਾ ਦੇ। (ਗੁਰੂ) ਨਾਨਕ (ਦੇਵ ਜੀ) (ਬਿਨੈ ਕਰਦੇ ਹਨ) ਹੇ ਹਰੀ ਹਰਿ (ਮੈਂ ਤੇਰੀ) ਸ਼ਰਨ (ਆਇਆ ਹਾਂ) ।। ੪ ।। ੩ ।। ੨੯ ।।

**ਵਯਾਖਯਾ**—ਅੰਕ ੩ ਵਿਚ ਵਾਹਿਗੁਰੂ ਜੀ ਦੇ ਸਨਮੁਖ ਅਰਦਾਸ ਦੇ ਗੁਣ ਕਥਨ ਕਰ ਰਹੇ ਹਨ. ਪ੍ਰਤੀਤ ਦੇਂਦਾ ਹੈ ਕਿ ਅੰਕ ੪ ਵਿਚ ਓਹੀ ਗੁਣ ਕਥਨ ਤੇ ਅਰਦਾਸ ਜਾਰੀ ਹੈ; ਪਰ ਕਈ ਦਾਨੇ ਐਉਂ ਭੀ ਕਰਦੇ ਹਨ :— (ਪ੍ਰਭੂ) ਦੀਨਾਂ ਦੇ ਦਰਦ ਨਿਵਾਰਣ ਵਾਲਾ ਹੈ, ਉਹਨਾਂ ਨੂੰ ਤਾਰਨ ਵਾਲਾ ਹੈ. ਦਿਆਲੂ ਹੈ. ਕ੍ਰਿਪਾਲੂ ਹੈ. (ਉਸ) ਹਰੀ ਹਰਿ ਦੀ ਸ਼ਰਣ ਤੇ ਨਾਮ ਸਿਮਰਨ ਅਟੱਲ ਪਦਵੀ ਹੈ. ਇਸ ਨੂੰ ਦ੍ਰਿੜ ਕਰ (ਫੁਰਮਾਉਂਦੇ ਹਨ ਗੁਰੂ) ਨਾਨਕ (ਸਾਹਿਬ)।

**ਨਿਰੁਕ੍ਤ**—ਸੰਕਾ—ਭਰਮ। ਗਏ ਨਿਖੂਟਿ—ਮੁੱਕ ਗਏ।

ਅਨੁਗ੍ਰਹੁ—ਦਇਆ, ਮੇਹਰ। **ਅਗਨਤ**—ਜਿਨ੍ਹਾਂ ਦੀ ਗਿਣਤੀ ਨਾ ਹੋ ਸਕੇ।

ਦੀਨ ਦਰਦ ਨਿਵਾਰਿ—ਨਿਮਾਣਿਆਂ (ਗਰੀਬਾਂ) ਦੇ ਪੀੜਾਂ ਦੇ ਦੁਖ ਦੂਰ ਕਰਨ ਵਾਲੇ।

ਦ੍ਰਿੜੁ—ਦ੍ਰਿੜ ਕਰਾ ਦੇਹ। ਪੱਕੀ ਕਰਾ ਦੇਹੁ। (ਅ) ਦ੍ਰਿੜ ਕਰ।

## [ਗੂਜਰੀ ਮਹਲਾ ੫, ਚਉਪਦਾ ੩੦-੪੬]

**ਪ੍ਰਾਕਥਨ**—ਅਹੰਬੁਧਿ ਵਾਲੇ ਮਾਇਆ ਮਦ ਮਤੇ ਦਾ ਮਾੜਾ ਹਾਲ ਤੇ ਛੁੱਟਣ ਤੇ ਉਪਾਉ ਦੱਸੇ ਹਨ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੫ ।।** | |
| ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ।। ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣ ਜੋਗੁ ।। ੧ ।। | ਅਹੰਕਾਰ ਭਰੀ ਬੁੱਧੀ (ਤੇ) ਬਹੁਤ ਗੂੜੀ ਮਾਇਆ ਇਹ ਬੜਾ ਭਾਰੀ ਰੋਗ ਹੈ। (ਇਸ ਦਾ) ਦਾਰੂ ਹਰਿਨਾਮ ਹੈ ਜੋ ਗੁਰੂ ਨੇ ਦਿਤਾ ਹੈ ਜੋ ਸਰਬ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ ।। ੧ ।। |
| ਮਨਿ ਤਨਿ ਬਾਛੀਐ ਜਨ ਧੂਰਿ ।। ਕੋਟਿ ਜਨਮ ਕੇ ਲਹਹਿ ਪਾਤਿਕ ਗੋਬਿੰਦ ਲੋਚਾ ਪੂਰਿ ।। ੧ ।। ਰਹਾਉ ।। | ਮਨ ਨਾਲ ਤੇ ਤਨ ਨਾਲ (ਹਰੀ ਦੇ) ਦਾਸ ਦੀ ਧੂੜੀ ਮੰਗੀਏ; (ਤਾਂ ਜੋ) ਕ੍ਰੋੜਾਂ ਜਨਮਾਂ ਦੇ ਪਾਪ ਉੱਤਰ ਜਾਣ; ਹੇ ਗੋਬਿੰਦ ! (ਮੇਰੀ ਇਹ) ਇੱਛਾ ਪੂਰੀ ਕਰ ।।੧।। ਰਹਾਉ ।। |
| ਆਦਿ ਅੰਤੇ ਮਧਿ ਆਸਾ ਕੂਕਰੀ ਬਿਕਰਾਲ ।। ਗੁਰ ਗਿਆਨ ਕੀਰਤਨ ਗੋਬਿੰਦ ਰਮਣੰ ਕਾਟੀਐ ਜਮਜਾਲੁ ।। ੨ ।। | ਆਸਾ (ਰੂਪੀ) ਡਰਾਉਣੀ ਕੁੱਤੀ ਬਾਲ ਬੁਢੇਪਾ ਤੇ ਜੁਆਨੀ (ਤਿੰਨੋਂ ਅਵਸਥਾਂ) ਵਿਚ (ਨਾਲ ਲਗੀ ਰਹਿੰਦੀ ਹੈ)। ਗੁਰੂ ਦਾ ਦਿਤਾ ਗਿਆਨ ਤੇ ਗੋਬਿੰਦ ਦਾ ਕੀਰਤਨ ਉਚਾਰਨ ਕਰਨਾ (ਇਨ੍ਹਾਂ ਨਾਲ) ਜਮ ਦਾ ਜਾਲ ਕੱਟਿਆ ਜਾਂਦਾ ਹੈ* ।। ੨ ।। |
| ਕਾਮ ਕ੍ਰੋਧ ਲੋਭ ਮੋਹ ਮੂਠੇ ਸਦਾ ਆਵਾ ਗਵਣ ।। ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ ਜੋਨੀ ਭਵਣ ।। ੩ ।। | ਕਾਮ ਕ੍ਰੋਧ ਲੋਭ ਮੋਹ ਵਿਚ ਠੱਗੇ ਹੋਏ ਲੋਕ (ਜਿਨ੍ਹਾਂ ਦਾ) ਜਨਮ ਮਰਣ ਸਦਾ (ਬਣਿਆ ਰਹਿੰਦਾ ਹੈ), ਪ੍ਰਭੂ ਦੀ ਪ੍ਰੇਮਾ ਭਗਤੀ ਤੇ ਗੁਪਾਲ ਦੇ ਸਿਮਰਣੇ ਕਰਕੇ (ਉਨ੍ਹਾਂ ਦਾ) ਜੂਨਾਂ ਵਿਚ ਭਟਕਣਾ ਮਿਟ ਜਾਂਦਾ ਹੈ ।। ੩ ।। |
| ਮਿਤ੍ਰ ਪੁਤ੍ਰ ਕਲਤ੍ਰ ਸੁਰ ਰਿਦ ਤੀਨਿ ਤਾਪ ਜਲੰਤ ।। ਜਪਿ ਰਾਮ ਰਾਮਾ ਦੁਖ ਨਿਵਾਰੇ ਮਿਲੈ ਹਰਿ ਜਨ ਸੰਤ ।। ੪ ।। | ਮਿੱਤ੍ਰ, ਪੁੱਤ੍ਰ, ਵਹੁਟੀ (ਸਾਡੇ ਲਈ) ਰਿਦੇ ਵਿਚ ਸ਼ੁਭ ਭਾਵਨਾ (ਰੱਖਣੇ ਵਾਲੇ ਹੁੰਦੇ ਹੋਏ ਭੀ ਆਪ) ਤਿੰਨਾਂ ਤਾਪਾਂ ਵਿਚ ਸੜ ਰਹੇ ਹਨ। (ਪਰ ਇਨ੍ਹਾਂ ਵਿਚੋਂ ਜੋ ਕੋਈ) ਹਰੀ ਦੇ ਸੰਤ ਜਨਾਂ ਨਾਲ ਮਿਲੇ ਹਨ ਉਨ੍ਹਾਂ ਨੇ ਰਾਮ ਰਾਮ ਜਪ ਕੇ ਆਪਣੇ ਦੁਖ ਦੂਰ ਕਰ ਲਏ ਹਨ ।। ੪ ।। |
| ਸਰਬ ਬਿਧਿ ਭ੍ਰਮਤੇ ਪੁਕਾਰਹਿ ਕਤਹਿ ਨਾਹੀ ਛੋਟਿ ।। ਹਰਿ ਚਰਣ ਸਰਣ ਅਪਾਰ ਪ੍ਰਭ ਕੇ ਦ੍ਰਿੜੁ ਗਹੀ ਨਾਨਕ ਓਟ ।।੫।। ੪ ।। ੩੦ ।। | ਦੁਨੀਆ ਦੇ ਲੋਕ ਸਭ ਤਰ੍ਹਾਂ ਭਟਕਦੇ ਤੇ ਪੁਕਾਰਦੇ ਫਿਰਦੇ ਹਨ ਪਰ ਕਿਤੇ ਵੀ ਉਨ੍ਹਾਂ ਦਾ ਛੁਟਕਾਰਾ ਨਹੀਂ (ਹੁੰਦਾ। ਪਰ ਅਸਾਂ) ਅਪਾਰ ਹਰੀ ਪ੍ਰਭੂ ਦੇ ਚਰਨਾਂ ਦੀ ਸ਼ਰਨ ਦਾ ਆਸਰਾ ਪੱਕਾ ਕਰਕੇ ਫੜ ਲਿਆ ਹੈ (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ।। ੫ ।। ੪ ।। ੩੦ ।। |

**ਵਿਆਖਿਆ**—ਅੰਕ ੧ ਦੀ ਵਿਆਖਿਆ ਗੁਰੂ ਸਾਹਿਬ ਨੇ ਬਾਵਨ ਅੱਖਰੀ ਵਿਚ ਕੀਤੀ ਹੋਈ

---

* ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ।।
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ।। [ਗਉੜੀ ਮਹਲਾ ੫, ਬਾਵਨ ਅਖਰੀ-੩੧]

ਹੈ. ਦੇਖੋ ਪਉੜੀ ੧੧ :—

ਲਲਾ ਲਪਟਿ ਬਿਖੈ ਰਸ ਰਾਤੇ ।। ਅਹੰਬੁਧਿ ਮਾਇਆ ਮਦ ਮਾਤੇ ।।
ਇਆ ਮਾਇਆ ਮਹਿ ਜਨਮਹਿ ਮਰਨਾ ।। ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ ।।

ਇਸ ਸ਼ਬਦ ਦੇ ਹਰ ਅੰਕ ਵਿਚ ਇਕ ਸਤਰ ਵਿਚ 'ਅਹੰਬੁਧਿ ਮਾਇਆ ਮਦ ਮਾਤੇ' ਵਾਲੀ ਅਵਸਥਾ ਦੱਸੀ ਹੈ ਤੇ ਦੂਸਰੀ ਸਤਰ ਵਿਚ ਉਸ ਤੋਂ ਛੁੱਟਣੇ ਦਾ ਉਪਾਉ ਦੱਸਿਆ ਹੈ। ਪਰ ਰਹਾਉ ਵਿਚ ਬਚਣੇ ਦੇ ਉਪਾਵ ਦੱਸਦਿਆਂ ਅਰਦਾਸ ਕੀਤੀ ਤੇ ਦੱਸੇ ਉਪਾਵ ਦਾ ਫਲ ਸਦ ਗਤੀ ਦੱਸੀ ਹੈ।

**ਨਿਰੁਕ੍ਤ**—ਅਹੰਬੁਧਿ—ਅਹੰਭਾਵ ਵਾਲੀ ਮਤਿ। ਹਉਮੈ ਜੋ ਜੀਵ ਦੇ ਅੰਦਰ ਹੈ।
ਮਾਇਆ—ਜੋ ਸਾਰੇ ਵਜਾਪ ਰਹੀ ਹੈ ਤੇ ਮਨ ਨੂੰ ਬੀ ਲਿਪਟ ਰਹੀ ਹੈ।
ਸਘਨ—ਬਹੁਤ ਘਨੀ। ਬਹੁਤ ਗੂੜ੍ਹੀ। ਕਰੜੀ। ਦੀਰਘ—ਵੱਡਾ।
ਅਉਖਧੁ—ਦਵਾਈ, ਦਾਰੂ। ਬਾਛੀਐ—ਇੱਛਾ ਕਰੀਏ, ਮੰਗੀਏ।
ਪਾਤਿਕ—[ਸੰਸ:, ਪਾਤਕ=ਪਾਪ, ਗੁਨਾਹ] ਗਿਰਾਉ, ਪਾਪ, ਅਪਰਾਧ। ਕੂਕਰੀ—ਕੁੱਤੀ।
ਬਿਕਰਾਲ—ਭਿਆਨਕ। ਆਸਾ ਨੂੰ ਕੂਕਰੀ ਇਸ ਕਰਕੇ ਕਿਹਾ ਹੈ ਕਿ ਇਹੋ ਲਬ ਲੋਭ ਵਿਚ ਭਜਾਈ ਫਿਰਦੀ ਹੈ ਜੋ ਸ਼ਾਂਤਿ ਨਹੀਂ ਹੁੰਦੀ। ਆਸਾ ਨੂੰ ਦੁਖ ਰੂਪ ਬੀ ਕਿਹਾ ਹੈ, ਯਥਾ :—

ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ।।

[ਸੂਹੀ ਮਹਲਾ. ੫. ਛੰਤ-੧੮]

ਜੋਨੀ ਭਵਣ—ਜੂਨਾਂ ਵਿਚ ਭਟਕਣਾ। ਕਲਤ੍ਰ—ਇਸਤ੍ਰੀ।
ਸੁਰ ਰਿਦ—ਜਿਨ੍ਹਾਂ ਦਾ ਦਿਲ ਦੇਵਤੇ ਵਰਗਾ ਹੈ। ਭਾਵ ਜੋ ਦਿਲੋਂ ਪਜਾਰ ਕਰਦੇ ਹਨ, ਦਿੰਲੀ ਸ਼ੁਭ ਭਾਵਨਾ ਰਖਦੇ ਹਨ। ਇਹ ਪਦ ਪਹਿਲੇ ਤਿੰਨਾਂ ਪਦਾਂ ਦਾ ਵਿਸ਼ੇਸ਼ਣ ਹੈ ਕਿ ਜੋ ਤ੍ਰੈਏ ਅੰਦਰੋ ਪਜਾਰ ਕਰਦੇ ਹੋਣ ਤਦ ਬੀ ਓਹ ਆਪ ਨਾਮ ਬਿਨਾਂ ਹੋਣ ਕਰਕੇ ਤਿੰਨਾਂ ਤਾਪਾਂ ਤੋਂ ਸੁਤੰਤਰ ਨਹੀਂ ਹਨ ਸੋ ਉਹਨਾਂ ਦਾ ਪਜਾਰ ਭਾਵੇਂ ਕਿੰਨਾ ਹੀ ਨਿਸ਼ਕਪਟ ਹੋਵੇ ਤ੍ਰੈ ਤਾਪ ਨਿਵਾਰਣਹਾਰ ਨਹੀਂ ਹੈ।

**[ਗੂਜਰੀ ਮਹਲਾ ੫, ਚਉਪਦਾ ੩੧-੪੭]**

# ਗੂਜਰੀ ਮਹਲਾ ੫ ਘਰੁ ੪ ਦੁਪਦੇ

**ੴ ਸਤਿਗੁਰ ਪ੍ਰਸਾਦਿ ।।**

| ਮੂਲ | ਅਰਥ |
|---|---|
| ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਨ ਜੋਗੁ ।। ਗੁਣ ਰਮਣ ਸ੍ਰਵਣ ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ ।। ੧ ।। | ਮਾਇਆ ਦੇ ਸੁਆਮੀ (ਵਾਹਿਗੁਰੂ) ਦੀ ਅਰਾਧਨਾ ਕਰੋ, ਜਿਸ ਦੇ ਦਰਸ਼ਨਾਂ ਤੋਂ (ਸਾਰੇ) ਫਲ ਪ੍ਰਾਪਤ ਹੁੰਦੇ ਹਨ (ਤੇ ਜੋ ਸਾਰੇ) ਕਾਰਣਾਂ ਦੇ ਕਰਨੇ ਨੂੰ ਸਮਰੱਥ ਹੈ। (ਉਸ ਦੇ) ਗੁਣਾਂ ਦਾ ਉਚਾਰ ਕਰਨਾ (ਉਸ) ਅਪਾਰ ਦੀ ਮਹਿਮਾ ਦਾ ਸੁਣਨਾ (ਕਰ), ਫਿਰ (ਉਸ ਨਾਲ) ਵਿਛੋੜਾ ਨਹੀਂ ਹੋਏਗਾ ।। ੧ ।। |
| ਮਨ ਚਰਣਾਬਿੰਦ ਉਪਾਸ ।। ਕਲਿ ਕਲੇਸ ਮਿਟੰਤ ਸਿਮਰਣਿ ਕਾਟਿ ਜਮਦੂਤ ਫਾਸ ।। ੧ ।। | ਹੇ ਮਨ ! (ਵਾਹਿਗੁਰੂ ਦੇ) ਚਰਨਾਂ ਕੰਵਲਾਂ ਦੀ ਉਪਾਸਨਾ ਕਰ, (ਕਿਉਂਕਿ) ਸਿਮਰਣ (ਉਪਾਸਨਾਂ) ਨਾਲ ਕਲਪਨਾਂ ਤੇ ਕਲੇਸ਼ ਮਿਟ ਜਾਂਦੇ ਹਨ (ਅਤੇ) ਜਮਦੂਤਾਂ ਦੀ ਫਾਹੀ ਕੱਟੀ ਜਾਂਦੀ ਹੈ, (ਭਾਵ ਜਨਮ ਮਰਨ ਮਿਟ ਜਾਂਦਾ ਹੈ) ।। ੧ ।। ਰਹਾਉ ।। |

| | |
|---|---|
| ਰਹਾਉ ।। ਸਤ੍ਰ ਦਹਨ ਹਰਿਨਾਮ ਕਹਨ ਅਵਰ ਕਛੁ ਨ ਉਪਾਉ।। ਕਰਿ ਅਨੁਗ੍ਰਹੁ ਪ੍ਰਭੁ ਮੇਰੇ ਨਾਨਕ ਨਾਮ ਸੁਆਉ ।।੨।।੫।।੩੧।। | (ਕਾਮ ਆਦਿਕ) ਸ਼ੱਤ੍ਰੂਆਂ ਦਾ ਸਾੜਨਾ ਹਰੀਨਾਮ ਦਾ ਉਚਾਰਨ ਹੈ, ਹੋਰ ਕੋਈ ਉਪਾਉ ਨਹੀਂ। ਹੇ ਮੇਰੇ ਪ੍ਰਭੂ ! ਕਿਰਪਾ ਕਰ, ਮੈਨੂੰ ਨਾਮ ਦਾ ਸੁਆਦ (ਬਖਸ਼, ਬੇਨਤੀ ਕਰਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ।। ੨ ।। ੫ ।। ੩੧ ।। |

**ਵਯਾਖਯਾ**—ਕਾਮ ਆਦੀ ਵੈਰੀਆਂ ਤੋਂ ਰਖਯਾ ਕਰਨ ਵਾਲਾ ਕਲਹ ਕਲੇਸ਼ਾਂ ਨੂੰ ਮਿਟਾਉਣ ਵਾਲਾ ਪ੍ਰਭੂ ਦਾ ਨਾਮ ਦੱਸਿਆ ਹੈ। ਇਹੋ ਹੀ ਜਨਮ ਮਰਣ ਨਿਵਾਰਣ ਦਾ ਸਾਧਨ ਕਥਨ ਕੀਤਾ ਹੈ। ਇਸੇ ਨਾਲ ਵਾਹਿਗੁਰੂ ਜੀ ਦਾ ਮਿਲਾਪ ਹੁੰਦਾ ਵਰਣਨ ਕੀਤਾ ਹੈ। ਅੰਤਲੀ ਤੁਕ ਵਿਚ ਵਾਹਿਗੁਰੂ ਜੀ ਤੋਂ ਨਾਮ ਰਸ ਮੰਗਿਆ ਹੈ।

**ਨਿਰੁਕ੍ਤ**—ਸ੍ਰੀ ਧਰ—ਲਖਸ਼ਮੀ ਦਾ ਸੁਆਮੀ, ਮਾਇਆ ਪਤੀ, ਭਾਵ ਵਾਹਿਗੁਰੂ।

ਰਮਣ—ਉਚਾਰਣ, ਗਾਉਣ ਨਾਲ। ਬਿਓਗੁ—ਵਿਛੋੜਾ।

ਉਪਾਸ—ਉਪਾਸਨਾ ਕਰ। ਭਗਤੀ ਕਰ।

ਕਲਿ ਕਲੇਸ—[ ਦੇਖੋ ਪੰਨਾ ੧੬੫੯। ਕਲਹ ਤੇ ਕਲੇਸ਼। (ਅ) ਝਗੜੇ ਤੇ ਦੁੱਖ।

ਸਤ੍ਰ ਦਹਨ—ਵੈਰੀ ਦਾ ਸੜ ਜਾਣਾ, ਭਾਵ ਨਾਸ਼ ਹੋ ਜਾਣਾ। ਸਤ੍ਰੂ ਤੋਂ ਮੁਰਾਦ ਕਾਮ ਆਦਿਕ ਸਾਰੇ ਵੈਰੀਆਂ ਦੀ ਹੈ। ਨਾਮ ਸੁਆਉ—ਨਾਮ ਦਾ ਸ੍ਵਾਦ, ਨਾਮ ਰਸ।

## [ਗੂਜਰੀ ਮਹਲਾ ੫, ਚਉਪਦਾ ੩੨-੪੮]

| ਮੂਲ | ਅਰਥ |
|---|---|
| ਗੂਜਰੀ ਮਹਲਾ ੫ ।।<br>ਤੂੰ ਸਮਰਥੁ ਸਰਨਿ ਕੋ ਦਾਤਾ ਦੁਖ ਭੰਜਨੁ ਸੁਖ ਰਾਇ।। ਜਾਹਿ ਕਲੇਸ ਮਿਟੇ ਭੈ ਭਰਮਾ ਨਿਰਮਲ ਗੁਣ ਪ੍ਰਭ ਗਾਇ ।। ੧ ।। | (ਹੇ ਪ੍ਰਭੂ !) ਤੂੰ (ਹਰ ਪ੍ਰਕਾਰ) ਸਮਰਥ ਹੈਂ, (ਸ਼ਰਨਾਗਤਾਂ ਨੂੰ) ਸ਼ਰਣ ਦੇਣ ਵਾਲਾ (ਉਨ੍ਹਾਂ ਦੇ) ਦੁੱਖ ਨਾਸ਼ ਕਰਨ ਵਾਲਾ ਤੇ ਸੁੱਖਾਂ ਦਾ ਰਾਜਾ ਹੈਂ। ਹੇ ਪ੍ਰਭੂ ! (ਤੇਰੇ) ਪਵਿਤ੍ਰ ਗੁਣ ਗਾਇਣ ਨਾਲ (ਸਾਰੇ) ਕਲੇਸ਼ ਚਲੇ ਜਾਂਦੇ ਹਨ, ਭੈ ਤੇ ਭਰਮ ਮਿਟ ਜਾਂਦੇ ਹਨ ।। ੧ ।। |
| ਗੋਵਿੰਦ ਤੁਝ ਬਿਨੁ ਅਵਰੁ ਨ ਠਾਉ ।। ਕਰਿ ਕਿਰਪਾ ਪਾਰਬ੍ਰਹਮ ਸੁਆਮੀ ਜਪੀ ਤੁਮਾਰਾ ਨਾਉ ।। ਰਹਾਉ ।। | ਹੇ ਗੋਬਿੰਦ ! ਤੇਰੇ ਬਿਨਾਂ (ਸ਼ਰਣਾਗਤਾਂ ਦਾ) ਕੋਈ ਹੋਰ ਠਿਕਾਣਾ ਨਹੀਂ ਹੈ। ਹੇ ਪਾਰਬ੍ਰਹਮ ਸੁਆਮੀ ਕਿਰਪਾ ਕਰ (ਜੋ ਮੈਂ) ਤੁਹਾਡਾ ਨਾਮ ਜਪਾਂ ।। ਰਹਾਉ ।। |
| ਸਤਿਗੁਰ ਸੇਵਿ ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ।। ਕਵਲ ਪ੍ਰਗਾਸ ਭਏ ਸਾਧ ਸੰਗੇ ਦੁਰਮਤਿ ਬੁਧਿ ਤਿਆਗੀ ।। ੨ ।। | ਸੇਤਿਗੁਰ ਦੀ ਸੇਵਾ ਦੁਆਰਾ (ਜੋ) ਹਰੀ ਦੀ ਚਰਨੀਂ ਲਗੇ ਹਨ ਵਡੇ ਭਾਗਾਂ ਨਾਲ (ਉਨ੍ਹਾਂ ਦੀ) ਲਿਵ ਲਗ ਗਈ ਹੈ। (ਹਾਂ) ਸਾਧ ਸੰਗਤਿ ਦੁਆਰਾ (ਉਹਨਾਂ ਦੀ ) ਖੋਟੀ ਮਤਿ ਵਾਲੀ ਬੁੱਧੀ ਛੁੱਟ ਗਈ ਹੈ (ਤੇ ਹਿਰਦੇ) ਕੰਵਲ ਖਿੜ ਪਏ ਹਨ ।। ੨ ।। |

ਆਠ ਪਹਰਿ ਹਰਿ ਕੇ ਗੁਣ ਗਾਵੈ ਸਿਮਰੈ ਦੀਨ ਦੈਆਲਾ ।। ਆਪਿ ਤਰੈ ਸੰਗਤਿ ਸਭ ਉਧਰੈ ਬਿਨਸੇ ਸਗਲ ਜੰਜਾਲਾ ।। ੩ ।।

(ਓਹ) ਅੱਠ ਪਹਰ ਹਰਿ ਦੇ ਗੁਣ ਗਾਉਂਦੇ ਹਨ (ਤੇ ਉਸ) ਦੀਨਾਂ ਦੇ ਦਿਆਲੂ ਨੂੰ ਸਿਮਰਦੇ ਹਨ । (ਓਹ) ਆਪ ਤਰ ਜਾਂਦੇ ਹਨ (ਉਨ੍ਹਾਂ ਦੇ ਨਾਲ ਲਗੀ) ਸੰਗਤ ਸਾਰੀ ਉਧਰ ਜਾਂਦੀ ਹੈ ਤੇ ਸਾਰੇ ਜੰਜਾਲ ਨਾਸ਼ ਹੋ ਜਾਂਦੇ ਹਨ ।। ੩ ।।

ਚਰਣ ਅਧਾਰੁ ਤੇਰਾ ਪ੍ਰਭ ਸੁਆਮੀ ਓਤਿ ਪੋਤਿ ਪ੍ਰਭੁ ਸਾਥਿ ।। ਸਰਨਿ ਪਰਿਓ ਨਾਨਕ ਪ੍ਰਭ ਤੁਮਰੀ ਦੇ ਰਾਖਿਓ ਹਰਿ ਸਾਥ ।। ੪ ।। ੩੨ ।।

ਹੇ ਸੁਆਮੀ ਪ੍ਰਭੂ ! ਤੇਰੇ ਹੀ ਚਰਨਾਂ ਦਾ (ਉਨ੍ਹਾਂ ਨੂੰ) ਆਸਰਾ ਹੈ (ਹਾਂ) ਤਾਣੇ ਪੇਟੇ (ਵਾਂਙੂ) ਪ੍ਰਭੂ ! (ਤੂੰ ਹੀ ਉਨ੍ਹਾਂ ਦਾ) ਸ਼ਾਥੀ ਹੈਂ । (ਆਖਦੇ ਹਨ ਗੁਰੂ) ਨਾਨਕ (ਦੇਵ ਜੀ) ਹੇ ਪ੍ਰਭੂ ! (ਜੋ ਤੁਹਾਡੀ) ਸ਼ਰਣੀਂ ਪਿਆ ਹੈ (ਉਸ ਨੂੰ) ਹੇ ਹਰੀ (ਤੁਸਾਂ) ਹੱਥ ਦੇਕੇ ਰਖ ਲਿਆ ਹੈ ।। ੪ ।। ੩੨ ।।

**ਵਯਾਖਯਾ**—ਰਹਾਉ ਤਕ ਵਾਹਿਗੁਰੂ ਜੀ ਦੇ ਗੁਣ ਕਥਨ ਹਨ ਤੇ ਨਾਮ ਜਪ ਲਈ ਅਰਦਾਸ ਹੈ. ਰਹਾਉ ਤੋਂ ਮਗਰੋਂ ਉਹਨਾਂ ਪੁਰਖਾਂ ਦਾ ਜ਼ਿਕਰ ਹੈ, ਜਿਨ੍ਹਾਂ ਨੇ ਪ੍ਰਭੂ ਦੀ ਅਰਾਧਨਾ ਕੀਤੀ ਤੇ ਪਰਮ ਪਦ ਨੂੰ ਪਹੁੰਚੇ । ਇਸ ਕਥਨ ਵਿਚ ਵੀ ਵਾਹਿਗੁਰੂ ਜੀ ਦੇ ਹੀ ਗੁਣ ਗਾਇਨ ਕੀਤੇ ਹਨ. ਇਹ ਕਥਨ ਮਾਨੋ ਇਸ ਪ੍ਰਕਾਰ ਦਾ ਹੈ ਕਿ ਜੋ ਗੁਣ ਅਸੀਂ ਤੇਰੇ ਗਾਇਨ ਕਰਦੇ ਹਾਂ ਓਹ ਪਰਤਖ ਜੀਵਾਂ ਦੇ ਉੱਧਾਰ ਵਿਚ ਤੁਹਾਡੇ ਵਰਤਾਏ ਵਰਤ ਰਹੇ ਦਿੱਸ ਰਹੇ ਹਨ ।

**ਨਿਰੁਕ੍ਤ**—ਸੁਖ ਰਾਇ—ਸੁੱਖਾਂ ਦਾ ਰਾਜਾ । ਵਡਾ ਸੁੱਖ । (ਅ) ਰਾਜੇ ਵਾਙੂ ਸੁੱਖਾਂ ਦਾ ਦਾਤਾ ।

ਕੰਵਲ ਪ੍ਰਗਾਸ—ਹਿਰਦੇ ਰੂਪ ਕੰਵਲ ਦਾ ਖਿੜ ਜਾਣਾ ।
ਦੁਰਮਤਿ ਬੁਧਿ—ਖੋਟੀ ਮਤਿ ਵਾਲੀ ਬੁਧੀ, ਭਾਵ ਹੈ ਖੋਟੀ ਬੁਧੀ ਜੋ ਪੱਕ ਗਈ ਹੈ ।
ਓਤਿ ਪੋਤਿ—ਤਾਣੇ ਪੇਟੇ ।

**[ਗੂਜਰੀ ਮਹਲਾ ੧, ਅਸਟਪਦੀ—੧]**

## ਗੂਜਰੀ ਅਸਟਪਦੀਆ ਮਹਲਾ ੧ ਘਰੁ ੧

**ੴ ਸਤਿਗੁਰ ਪ੍ਰਸਾਦਿ ।।**

**ਮੂਲ** — **ਅਰਥ**

ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ।। ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ ।। ੧ ।।

(ਸਰੀਰ ਰੂਪੀ) ਇਕ ਸ਼ਹਿਰ ਹੈ (ਉਸ ਵਿਚ ਵਿਕਾਰਾਂ ਰੂਪੀ) ਪੰਜ ਚੋਰ ਵੱਸਦੇ ਹਨ, ਰੋਕਦਿਆਂ ਰੋਕਦਿਆਂ (ਓਹ) ਚੋਰੀ ਕਰਨ ਨੂੰ ਉਠ ਦੌੜਦੇ ਹਨ, (ਇਨ੍ਹਾ) ਹਾਨੀ ਪੁਚਾਊ ਚੋਰਾਂ ਤੋਂ ਜੋ (ਆਪਣੇ) ਮਾਲ ਨੂੰ (ਸੰਮ੍ਹਾਲ) ਰੱਖੇ, ਹੇ ਨਾਨਕ ! ਓਹ ਪੂਰਨ ਮੁਕਤੀ ਪਾਉਂਦਾ ਹੈ ।। ੧ ।।

ਚੇਤਹੁ ਬਾਸੁਦੇਉ ਬਨਵਾਲੀ ।। ਰਾਮੁ ਰਿਦੈ ਜਪ ਮਾਲੀ ।। ੧ ।। ਰਹਾਉ ।।

[ਪ੍ਰਸ਼ਨ:] (ਕੋਈ ਤਰੀਕਾ ਇਨ੍ਹਾਂ ਤੋਂ ਬਚਣੇ ਦਾ ? ਉੱਤਰ:) ਸਭਨਾਂ ਵਿਚ ਵੱਸ ਰਹੇ ਵਾਹਿਗੁਰੂ ਨੂੰ ਯਾਦ ਕਰੋ, (ਹਾਂ) ਹਿਰਦੇ ਵਿਚ ਰਾਮ ਨੂੰ (ਵਸਾ ਲੈਣਾ ਇਹੋ ਹੀ) ਜਪਣੇ ਵਾਲੀ ਮਾਲਾ ਹੈ ।। ੧ ।। ਰਹਾਉ

ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦਿ ਜਿਤੁ ਲਾਗੇ ।। ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ।। ੨ ।।

(ਹੇ ਸਿਖਵੰਤੇ ! ਤੂੰ ਜੋ ਸਲੋਕ ਪੜ੍ਹਿਆ ਹੈ, ਜਿਸ ਦੀ ਪਹਿਲੀ ਤੁਕ ਹੈ 'ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ' ਅਰਥਾਤ ਸੰਸਾਰ ਇਕ ਬ੍ਰਿਛ ਹੈ) ਜਿਸ ਦੀਆਂ ਜੜਾਂ ਉਪਰ ਨੂੰ ਹਨ ਤੇ ਸ਼ਾਖਾਂ ਹੇਠ ਨੂੰ (ਅਤੇ) ਚਾਰ ਵੇਦ ਜਿਸ ਨੂੰ (ਮਾਨੋ ਸ਼ਾਖਾਂ) ਲਗੀਆਂ ਹਨ । (ਉਹ ਸੰਸਾਰ ਰੂਪੀ ਬ੍ਰਿਛ ਤੇਰੇ ਅੰਦਰ ਬੀ ਹੈ, ਉਸ ਨੂੰ ਕੱਟਣਾ ਹੈ* । ਕੱਟਣ ਦੀ ਤਰਤੀਬ ਇਹ ਹੈ ਕਿ ਜੋ) ਪਾਰਬ੍ਰਹਮ ਦੀ (ਅੰਦਰ) ਲਿਵ ਜਾਗ ਜਾਏ (ਤਾਂ ਉਹ ਸੰਸਾਰ ਰੂਪੀ ਬ੍ਰਿਛ) ਸਹਜ ਭਾਵ ਨਾਲ (ਚਲਾ) ਜਾਂਦਾ ਹੈ (ਅਰਥਾਤ ਦੂਰ ਹੋ ਜਾਂਦਾ ਹੈ; ਕਹਿੰਦੇ ਹਨ ਸ੍ਰੀ ਗੁਰੂ) ਨਾਨਕ ਜੀ ।। ੨ ।।

ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ।। ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ।। ੩ ।।

(ਇਹ ਸੰਸਾਰ ਰੂਪੀ ਬ੍ਰਿੱਛ ਜਦ ਦੂਰ ਹੋ ਜਾਂਦਾ ਹੈ ਤਾਂ ਜਾਗੀ ਲਿਵ ਵਾਲਾ ਕੀਹ ਦੇਖਦਾ ਹੈ ਕਿ ) ਮੇਰੇ (ਸਰੀਰ ਰੂਪ) ਘਰ ਦੇ (ਹਿਰਦੇ ਰੂਪੀ ) ਵਿਹੜੇ ਵਿਚ (ਇਕ ਹੋਰ ਬ੍ਰਿਛ ਉੱਗ ਪਿਆ ਹੈ ਉਹ) ਪਾਰਜਾਤ (ਕਲਪ ਬ੍ਰਿਛ ਵਾਂਙੂ ਅਰਸ਼ੀ ਬ੍ਰਿਛ ਹੈ । ਉਸ ਨੂੰ) ਡਾਲਾਂ (ਬੀ ਹਨ), ਪੱਤੇ (ਬੀ ਹਨ, ਅਤੇ ) ਫੁਲ ਬੀ (ਤੇ ਫਲ ਹੈ ਉਸ ਨੂੰ ਲਗਾ) ਤੱਤ (ਸਾਰ ਰੂਪ । ਪ੍ਰਸ਼ਨ: ਤੱਤ ਸਰੂਪ ਕੀ ਹੈ ? ਉੱਤਰ: ਸੰਭੂ=) ਅਪਣੇ ਆਪ ਤੋਂ ਜੋ ਆਪੇ ਹੈ (ਉਸ) ਮਾਯਾ ਰਹਿਤ ਦੀ ਜੋਤ ਸਾਰੇ । (ਪਰੀ ਪੂਰਣ ਹੈ, ਉਹ ਦਿੱਸ ਪੈਂਦੀ ਹੈ, ਸੋ ਤੂੰ ਇਸ ਰਾਹੇ ਲੰਘ ਤੇ ਹੋਰ) ਬਹੁਤੇ ਜੰਜਾਲ ਛੋੜ ਦੇਹ ।। ੩ ।।

ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ।। ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ।।੪।।

ਹੇ ਸਿਖਵੰਤੇ ! ਸੁਣ: ਨਾਨਕ ਬੇਨਤੀ ਕਰਦਾ ਹੈ, ਮਾਇਆ ਦੀਆਂ ਫਸੌਤੀਆਂ (ਸਭ) ਛੋੜ ਦੇਹ, (ਤੂੰ ਆਪ ਹੀ) ਮਨ ਵਿਚ ਵੀਚਾਰ ਕੇ (ਬੀ ਦੇਖ ਲੈ ਕਿ ਜਦ) ਇਕ (ਪ੍ਰਭੂ ਦੀ) ਲਿਵ ਲਗ ਗਈ (ਉਸ ਨੂੰ) ਫੇਰ ਮੁੜ ਕੇ ਨਾ ਜਨਮ ਨਾ (ਕਾਲ) ਮੌਤ (ਹੋਵੇਗੀ) ।। ੪ ।।

ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦ ਜਿ ਜਾਣੈ ਰੋਗੀ ।। ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ ।। ੫ ।।

(ਹੇ ਸਿਖਵੰਤੇ ! ਤੂੰ ਜੋ ਰੋਗੀ ਸੰਸਾਰ ਦਾ ਵੈਦ ਅਰਥਾਤ ਗੁਰੂ ਬਣ ਰਿਹਾ ਹੈਂ, ਵੀਚਾਰ ਕੇ ਦੇਖ ਕਿ) ਵੈਦ ਉਹ ਹੈ ਜੋ ਰੋਗੀ (ਦਾ ਸਭ ਕੁਛ) ਪਛਾਣਦਾ ਹੋਵੇ, (ਤਿਵੇਂ ਹੀ) ਓਹ "ਗੁਰੂ" ਕਿਹਾ ਹੈ (ਜੋ ਵੈਦ ਵਾਂਙੂ ਸਿਖ ਦਾ ਰੋਗ ਸਮਝ ਲਵੇ, ਤੇ) ਉਹ ਸਿਖ (ਕਹੀਦਾ ਹੈ ਜੋ ਰੋਗੀ ਵਾਂਙੂ ਗੁਰੂ ਵੈਦ ਦੀ ਆਗਿਆ ਵਿਚ ਟੁਰੇ) । ਉਸ (ਗੁਰੂ) ਨੂੰ (ਕਿਸੇ) ਕਾਰਣ ਕਰਕੇ (ਸੰਸਾਰ ਪ੍ਰਾਪਤੀ ਲਈ ਕਿਸੇ ਨਾਲ ਕੋਈ) ਕੰਮ ਨਹੀਂ (ਪਰ ਜੇ ਕਦੇ ਉਹ ਧੰਦੇ ਵਿਚ ਫੱਸਿਆ ਹੋਇਆ) ਗ੍ਰਿਹਸਤ਼ੀ (ਦਿੱਸ ਪਵੇ ਤਦ ਉਸੇ ਦੇ) ਕੰਮ ਨੂੰ ਧੰਦਾ ਨਾ (ਸਮਝੋ, ਉਹ ਤਾਂ) ਜੋਗੀ ਹੈ (ਭਾਵ ਜਗਤ ਤੋਂ ਅਲੇਪ ਤੇ ਸਾਈਂ ਨਾਲ ਜੋਗੀ-ਜੁੜਿਆ ਹੈ ਤੇ ਧੰਦਾ ਉਸਦਾ ਹੈ ਜਗਤ ਨਿਸਤਾਰਣ, ਜੋ ਉਪਕਾਰ ਹੈ) ।। ੫ ।।

* ਗੀਤਾ ਵਿਚ ਪਹਿਲੇ ਸ਼ਲੋਕ ਵਿਚ 'ਉਰਧ੍ਵ ਮੂਲ' ਹੈ, ਤੀਸਰੇ ਵਿਚ ਕਿਹਾ ਹੈ ਇਸ ਬ੍ਰਿਛ ਨੂੰ ਪੱਕੇ ਵੈਰਾਗ ਦੇ ਸ਼ਸਤ੍ਰ ਨਾਲ ਕੱਟਣਾ ਚਾਹੀਏ ।

ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ ॥ ਮਨਿ ਤਤੁ ਅਵਿਗਤੁ ਧਿਆਇਆ ਗੁਰ ਪਰਸਾਦੀ ਪਾਇਆ ॥ ੬ ॥

ਉਸਨੇ ਕਾਮ, ਕ੍ਰੋਧ, ਹੰਕਾਰ, ਲੋਭ, ਮੋਹ (ਗੱਲ ਕੀ ਸਾਰੀ) ਮਾਇਆ ਛਡ ਦਿੱਤੀ ਹੈ। ਮਨ ਵਿਚ (ਉਸ ਨੇ) ਅਵਿਨਾਸ਼ੀ ਤਤ ਅਵਿਗਤੁ (=ਅਕਾਲ ਪੁਰਖ) ਨੂੰ ਧਿਆਇਆ ਹੈ (ਜੋ ਕਿ ਉਸ ਨੇ) ਗੁਰੂ ਦੀ ਕਿਰਪਾ ਨਾਲ ਪ੍ਰਾਪਤਾ ਕਰ ਲਿਆ ਹੈ ॥ ੬ ॥

ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਤ ਬਰਨ ਸਭਿ ਦੂਤਾ ॥ ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥ ੭ ॥

(ਕਿਉਂਕਿ ਪ੍ਰੇਮ ਮਾਰਗ ਦੇ ਭਗਤਾਂ ਨੇ ਪ੍ਰਾਪਤੀ ਪਾ ਪਾ ਕੇ) ਕਿਹਾ ਹੈ ਕਿ "ਗਯਾਨ ਧਯਾਨ ਸਭ ਦਾਤ ਹੈ (ਤੇ ਜਿਸ ਨੂੰ ਮਿਲ ਜਾਏ ਉਸ ਦੇ) ਸਾਰੇ (ਜਮ=) ਦੂਤਾਂ ਦੇ (ਕਾਲੇ ਰੰਗ) ਬੱਗੇ ਪੈ ਜਾਂਦੇ ਹਨ" (ਭਾਵ ਦੂਤ ਸ਼ਰਮਿੰਦੇ ਹੋ ਜਾਂਦੇ ਹਨ ਤੇ ਭੈ ਖਾ ਜਾਂਦੇ ਹਨ)। ਉਸ ਨੂੰ (ਪ੍ਰੇਮਾ ਭਗਤੀ ਕਰਕੇ) ਬ੍ਰਹਮ ਰੂਪ ਕਮਲ ਦੇ ਮਾਖਿਓ ਦਾ ਰਸ ਮਾਣਨਾ (ਪ੍ਰਾਪਤ ਹੁੰਦਾ ਹੈ: ਬ੍ਰਹਮ ਗਿਆਨ ਕਰਕੇ ਉਹ) ਜਾਗਦਾ ਹੁੰਦਾ ਹੈ (ਭਾਵ ਗਯਾਨ ਵਿਚ ਹੁੰਦਾ ਹੈ ਅਤੇ ਮੋਹ ਮਾਇਆ ਕਰਕੇ ਉਹ) ਸੁੱਤਾ ਨਹੀਂ ਹੁੰਦਾ ॥ ੭ ॥

ਮਹਾ ਗੰਭੀਰ ਪਤ੍ਰ ਪਾਤਾਲਾ ਨਾਨਕ ਸਰਜ ਜੁਆਇਆ ॥ ਉਪਦੇਸ ਗੁਰੂ ਮਮ ਪੁਨਹਿ ਨ ਗਰਭੰ ਬਿਖੁ ਤਜਿ ਅੰਮ੍ਰਿਤੁ ਪੀਆਇਆ ॥ ੮ ॥ ੧ ॥

(ਉਹ ਬ੍ਰਹਮ=ਕਮਲ) ਬੜਾ ਡੂੰਘਾ (ਭਾਵ ਵਿਸ਼ਾਲ) ਹੈ, (ਉਸ ਦੇ) ਪੱਤੇ ਪਾਤਾਲ ਤਕ ਗਏ ਹਨ, (ਪਰ) ਨਾਨਕ (ਆਖਦਾ ਹੈ ਕਿ ਉਹ ਇਤਨਾ ਵਿਸ਼ਾਲ ਹੁੰਦਾ ਹੋਇਆ ਬੀ) ਸਾਰਿਆਂ ਦੇ ਵਿਚ ਜੁੜਿਆ ਹੋਇਆ ਹੈ (ਭਾਵ ਘਟ ਘਟ ਵਿਚ ਵਿਦਮਾਨ ਹੈ)। ਮੇਰੇ ਗੁਰੂ ਦੇ ਉਪਦੇਸ਼ (ਦਾ ਇਹ ਫਲ ਹੈ ਕਿ ਉਸ ਨੇ) ਵਿਹੁ ਛੁਡਾ ਕੇ ਅੰਮ੍ਰਿਤ ਪਿਲਾ ਦਿਤਾ ਹੈ (ਇਸ ਕਰਕੇ) ਮੇਰਾ ਫੇਰ ਜਨਮ ਨਹੀਂ ਹੋਣਾ। (ਭਾਵ ਜੋ ਇਹ ਅੰਮ੍ਰਿਤ ਪੀਏਗਾ ਅਮਰ ਹੋ ਜਾਏਗਾ) ॥ ੮ ॥ ੧ ॥

**ਵਯਾਖਯਾ**—ਅੰਕ ੧ ਤੇ ਰਹਾਉ— ਇਸ ਅਸਟਪਦੀ ਦੇ ਭਾਵ ਖੁੱਲ੍ਹਣ ਦੀ ਕੁੰਜੀ ਇਸ ਦੇ ਅੰਕ ੪ ਵਿਚ ਸਹੀ ਹੁੰਦੀ ਹੈ, ਜਿਥੇ ਪਦ ਹਨ:—'ਸੁਣਿ ਸਿਖਵੰਤੇ' ! ਜਿਸ ਤੋਂ ਪਤਾ ਲੱਗਾ ਕਿ ਜਿਸ ਕਿਸੇ ਨਾਲ ਵੀਚਾਰ ਹੋ ਰਹੀ ਹੈ, ਉਸ ਨੂੰ 'ਸਿਖਵੰਤੇ !' ਕਹਿ ਰਹੇ ਹਨ ਤੇ 'ਚੇਤਹੁ' ਦਾ ਹੁਕਮ ਦੇ ਰਹੇ ਹਨ। 'ਸਿਖਵੰਤੇ' ਪਦ ਨਵਾਂ ਰਚਿਆ ਜਾਪਦਾ ਹੈ, ਇਸ ਦਾ ਅਰਥ ਜੇ ਢੂੰਡੀਏ ਤਾਂ ਬਣੇਗਾ 'ਸਿਖਯਾ ਵਾਲਾ' ਜਿਸ ਪਾਸ ਕੋਈ ਸਿਖਯਾ ਹੈ। ਜਿਸ ਤਰ੍ਹਾਂ ਮਤਿ ਵੰਤਾ=ਮਤਿ ਵਾਲੇ ਨੂੰ, ਬੁਧਿਵੰਤਾ= ਬੁੱਧੀ ਵਾਲੇ ਨੂੰ, ਧਨਵੰਤਾ=ਧਨ ਵਾਲੇ ਨੂੰ, ਤੇ ਪਤਿਵੰਤਾ=ਪਤਿ ਵਾਲੇ ਨੂੰ ਆਖਦੇ ਹਨ; ਇਸੀ ਤਰ੍ਹਾਂ ਸਿਖਵੰਤਾ ਦਾ ਅਰਥ ਹੋਇਆ ਸਿਖਯਾ ਵਾਲਾ ਜੋ ਕਿਸੇ ਪ੍ਰਕਾਰ ਦੀ ਸਿਖਯਾ ਦਾ ਮਾਲਕ ਹੈ, ਜਿਵੇਂ ਧਨਵੰਤਾ, ਧਨ ਦਾ ਮਾਲਕ ਹੈ, ਤੇ ਮਤਿਵੰਤਾ, ਮਤਿ ਦਾ ਮਾਲਕ ਹੈ। ਸਿਖਯਾ ਦਾ ਮਾਲਕ ਤਾਂ ਕਰਕੇ ਕਿਹਾ ਕਿ ਉਹ ਸਿਖਯਾ ਦੇਂਦਾ ਹੈ, ਉਸ ਦੇ ਦੇਣ ਤੋਂ ਪਤਾ ਲੱਗਾ ਕਿ ਇਸ ਪਾਸ ਸਿਖਯਾ ਹੈ ਜੋ ਦੇਂਦਾ ਹੈ; ਸੋ ਗੁਰੂ ਜੀ ਉਸ ਪੁਰਖ ਨਾਲ ਗੱਲਾਂ ਕਰਕੇ ਉਸ ਦੀਆਂ ਸਿਖਾਈਆਂ ਜਾ ਰਹੀਆਂ ਗੱਲਾਂ ਦੀ ਜਿੱਥੇ ਜਿੱਥੇ ਲੋੜ ਹੈ ਦਰੁਸਤੀ ਕਰ ਰਹੇ ਤੇ ਪ੍ਰੇਮਾ ਭਗਤੀ ਦਾ ਸਹਿਜ ਮਾਰਗ ਸਿਖਾ ਰਹੇ ਹਨ।

ਇਸ ਸਿਖਵੰਤੇ ਨੇ ਕਿਹਾ ਜਾਪਦਾ ਹੈ ਕਿ ਕੇਵਲ ਇਹ ਗੱਲ ਜਾਣ ਲੈਣੀ ਮੋਖ ਦੀ ਦਾਤੀ ਹੈ ਕਿ ਇਹ ਜਗਤ ਉਚੇ ਬ੍ਰਹਮ ਤੇ ਨੀਵੀਂ ਮਾਇਆ ਦੇ ਮੇਲ ਤੋਂ ਬਣਿਆ ਹੈ, ਬ੍ਰਹਮ ਉੱਚਾ ਹੈ ਤੇ ਮਾਯਾ ਨੀਵੀਂ ਹੈ। ਇਸ ਵਿਚ ਉਸ ਦੀ ਕੁਛ ਸੈਨਤ ਇਉਂ ਦੀ ਸੀ ਕਿ ਆਚਰਨ (ਇਖ਼ਲਾਕ) ਦੀ, ਕਿ ਯੋਗ

ਦੀ, ਕਿ ਭਜਨ ਦੀ ਕੋਈ ਲੋੜ ਨਹੀਂ; 'ਜਾਣ ਲੈਣਾ' ਮਾਤ੍ਰ ਹੀ ਬੱਸ ਹੈ। ਇਸ ਉਸ ਦੀ ਕਥਨੀ ਤੇ ਸਤਿਗੁਰੂ ਜੀ ਨੇ ਕੁਛ ਕਿਹਾ ਹੋਣਾ ਹੈ ਤੇ ਉਸ ਨੇ ਅਪਣੀ ਪ੍ਰੌੜ੍ਹਤਾ ਲਈ ਗੀਤਾ ਦਾ ਸ਼ਲੋਕ ਸੁਣਾ ਦਿਤਾ ਕਿ ਦੇਖੋ ਕੇਵਲ ਜਾਣ ਲੈਣਾ ਮਾਤ੍ਰ 'ਵੇਦ ਵੇਤਾ' ਹੋ ਜਾਣਾ ਹੈ। 'ਵੇਦ ਵੇਤਾ' ਤੋਂ ਮੁਰਾਦ ਗਯਾਨੀ ਦੀ ਲਈ ਹੋਣੀ ਹੈ। ਤਦ ਜਾਪਦਾ ਹੈ ਸਤਿਗੁਰੂ ਜੀ ਨੇ ਉਸ ਨੂੰ ਕਿਹਾ ਹੋਣਾ ਹੈ ਕਿ ਕੇਵਲ ਜਾਣ ਲੈਣਾ ਮਾਤ੍ਰ ਕਾਫੀ ਨਹੀਂ, ਅਮਲੀ ਜੀਵਨ ਲੋੜੀਏ। ਕਿਉਂਕਿ ਉਸ ਲਈ ਇਕ ਬ੍ਰਹਮ ਤੇ ਇਕ ਮਾਯਾ ਦੇ ਨਾਲ ਅਪਣੇ ਸਰੀਰ ਦਾ ਬੀ ਖਿਆਲ ਕਰ, ਇਹ ਬੀ ਜਗਤ ਦਾ ਹਿੱਸਾ ਹੈ ਤੇ ਜ਼ਰੂਰੀ ਹਿੱਸਾ ਹੈ, ਜਿਸ ਵਿਚ 'ਬ੍ਰਹਮ ਮਾਇਆ' ਵਾਲਾ ਬਾਹਰਲਾ ਜਗਤ ਵੱਸ ਰਿਹਾ ਹੈ। ਇਸ ਲਈ ਪਹਿਲੀ ਸ਼ੈ ਸਰੀਰ ਨੂੰ ਲੈ, ਜਿਸ ਵਿਚ ਮਨ ਸ਼ਾਮਲ ਹੈ।

ਇਸ ਸਰੀਰ ਨੂੰ ਨਗਰੀ ਦੇ ਦ੍ਰਿਸ਼ਟਾਂਤ ਵਿਚ ਲਵੋ ਤਾਂ ਇਸ ਵਿਚ ਚੋਰ ਵੱਸਦੇ ਹਨ ਜੋ ਰੋਕਦੇ ਰੋਕਦੇ ਚੋਰੀ ਕਰਨ ਨਠ ਜਾਂਦੇ ਹਨ। ਏਹ ਚੋਰ ਸ਼ੁਭ ਆਚਰਣ, ਸ਼ੁਭ ਕਰਮ, ਗਯਾਨ ਸਭ ਕੁਛ ਚੁਰਾ ਲੈਂਦੇ ਹਨ[1]। ਅਰਥਾਤ ਵਿਕਾਰ ਜੀਵ ਨੂੰ ਮਾਯਾ ਦੇ ਬੰਧਨ ਤੋਂ ਛੁੱਟਣ ਨਹੀਂ ਦੇਂਦੇ, ਕਿਉਂਕਿ ਮਾਯਕ ਰਚਨਾ ਵਿਚ ਜੀਵ ਦਾ ਸੁਤੇ ਮੋਹ ਹੈ, ਇਸ ਨੂੰ ਤੇਰੇ ਉਚਰੇ ਸ਼ਲੋਕ ਤੋਂ ਤੀਸਰੇ ਅਗਲੇ ਸਲੋਕ ਵਿਚ 'ਅਸੰਗਤੀ' ਨਾਲ ਕੱਟਣਾ ਲਿਖਿਆ ਹੈ, ਭਾਵ ਹੈ ਵੈਰਾਗ ਨਾਲ ਕੱਟੋ। ਅਸੰਗਤੀ (=ਵੈਰਾਗ) ਜੀਵ ਦੇ ਸੁਭਾਵ ਵਿਰੁੱਧ ਹੈ, ਜੀਵ ਦੇ ਸੁਭਾਵ ਭੂਤ ਤਾਂ 'ਰਾਗ' ਹੈ। ਸੋ ਜੇ ਪਾਰਬ੍ਰਹਮ ਨਾਲ ਰਾਗ ਹੋ ਜਾਵੇ, ਤਦ ਉਸ ਬ੍ਰਿਛ ਨਾਲ ਆਪੇ ਵੈਰਾਗ ਹੋ ਜਾਊ; ਇਹ 'ਸਹਿਜ ਬੈਰਾਗ' ਹੋਇਆ। ਇਹ ਜੀਵ ਨੂੰ ਕਠਨ ਵੈਰਾਗ ਨਾਲੋਂ ਸੌਖਾ ਲਗੇਗਾ। ਪਾਰਬ੍ਰਹਮ ਨਾਲ ਰਾਗ ਦਾ ਤ੍ਰੀਕਾ ਹੈ ਲਿਵ। ਲਿਵ ਲਗਦੀ ਹੈ ਨਾਮ ਸਿਮਰਣ ਨਾਲ, ਨਾਮ ਦੀ ਘਾਲ ਸਿਰੇ ਚੜ੍ਹਦੀ ਹੈ ਉਚ ਆਚਰਣ ਨਾਲ, ਉਚ ਆਚਰਣ ਲਈ ਅਪਣੀ ਨਗਰੀ (ਸਰੀਰ) ਵਿਚ ਵਸਦੇ ਚੋਰਾਂ ਤੇ ਪਹਿਰਾ ਰਾਖੀ ਚਾਹੀਏ। ਇਸ ਕਰਕੇ ਬ੍ਰਿੱਛ ਦੇ ਦ੍ਰਿਸ਼ਟਾਂਤ ਤੋਂ ਪਹਿਲੋਂ 'ਨਗਰੀ ਦੇ ਚੋਰ' ਦਾ ਦ੍ਰਿਸ਼ਟਾਂਤ ਦੱਸ ਕੇ ਉਸ ਸਿਖਵੰਤੇ ਦਾ ਧਯਾਨ 'ਆਚਰਣ' ਵਲ ਦੁਆਇਆ ਹੈ। ਇਹ ਜਾਚ ਗੁਰੂ ਜੀ ਸ਼ਬਦ ਦੇ ਸ਼ੁਰੂ ਵਿਚ ਦੱਸ ਚੁਕੇ ਹਨ। ਹੁਣ ਸਾਰੇ ਦਾ ਸਿੱਟਾ ਇਸ ਵਾਕ ਵਿਚ ਕਿਹਾ—

ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ।।

ਅਰਥਾਤ ਸਹਿਜ ਭਾ ਨਾਲ ਸਹਿਜ ਮਾਰਗ ਦੇ ਸੁਖੱਲੇ ਤਰੀਕੇ ਨਾਲ ਉਹ ਬ੍ਰਿੱਛ ਅੰਦਰੋਂ ਚਲਾ ਜਾਂਦਾ ਹੈ, ਜਿਸ ਦਾ ਅੰਦਰੋਂ ਕੱਟਣਾ ਗੀਤਾ ਵਿਚ ਲਿਖਿਆ ਹੈ, ਯਥਾ:—

ਅਸਗ ਸ਼ਸਤ੍ਰੇਣਾ ਦ੍ਰਿੜ੍ਹੇਨ ਛਿਤਵਾ ।।

ਅਰਥਾਤ—ਵੈਰਾਗ ਦੇ ਦ੍ਰਿੜ੍ਹ ਸ਼ਸਤ੍ਰ ਨਾਲ ਕੱਟਣਾ ਹੈ। ਭਾਵ ਇਹ ਕਿ ਜੋ ਤ੍ਰੀਕਾ ਦ੍ਰਿੜ੍ਹ ਵੈਰਾਗ ਨਾਲ ਕੱਟਣ ਦਾ ਹੈ ਉਸ ਦੀ ਥਾਵੇਂ ਸੁਖੈਨ ਤ੍ਰੀਕਾ ਸਹਿਜ ਦਾ ਹੈ, ਜਿਸ ਦੁਆਰਾ ਸੰਸਾਰ ਰੂਪੀ ਬ੍ਰਿੱਛ ਅੰਦਰੋਂ ਕੱਟ ਹੋ ਜਾਂਦਾ ਹੈ।

ਅੰਕ ੩ ਗੁਰੂ ਜੀ ਹੁਣ ਅੰਦਰੋਂ ਕੱਟੇ ਜਾਣ ਲਾਯਕ ਸੰਸਾਰ ਰੂਪੀ ਬ੍ਰਿਛ ਦਾ ਕੱਟਣਾ ਆਪਣੇ ਸਹਜ ਦੇ ਤਰੀਕੇ ਦਾ ਦੱਸ ਕੇ ਇਕ ਵਿਧੀ ਪੱਖ ਦੇ ਬ੍ਰਿਛ ਦਾ ਅੰਦਰ ਉਗਮਣਾ ਦੱਸਦੇ ਹਨ। ਏਥੇ ਇਕ ਹੋਰ ਤੀਸਰਾ ਦ੍ਰਿਸ਼ਟਾਂਤ ਵਰਤਦੇ ਹਨ ਜੋ ਫੇਰ ਇਕ ਬ੍ਰਿਛ ਦਾ ਹੈ, ਫੁਰਮਾਉਂਦੇ ਹਨ ਕਿ ਜੋ ਪਾਰਬ੍ਰਹਮ ਦੀ ਲਿਵ ਅਸਾਂ ਦੱਸੀ ਹੈ ਕੇਵਲ ਅਵਾਂਛਤ ਬ੍ਰਿਛ ਨੂੰ ਕੱਟਣ ਤੇ ਹੀ ਬੱਸ ਨਾ ਕਰੇਗੀ, ਉਹ ਇਕ ਹੋਰ ਇੱਛਿਆ ਤੇ ਵਾਂਛਿਆ ਬ੍ਰਿਛ ਪੈਦਾ ਕਰੇਗੀ, ਉਹ ਹੋਇਗਾ ਇਕ ਅਲੌਕਿਕ ਬ੍ਰਿਛ, ਜਿਵੇਂ ਇਕ ਸੁਰਗੀ ਬ੍ਰਿਛ 'ਪਾਰਜਾਤ' ਕਹੀਦਾ ਹੈ। ਹਾਂ, ਪਾਰਜਾਤ[2] ਵਰਗਾ ਸਰਬ ਤ੍ਰਿਪਤੀ ਦਾ ਦਾਤਾ, ਉਸ ਨੂੰ ਡਾਲੀਆਂ ਪੱਤੇ ਤੇ ਫੁਲ ਬੀ ਹੋਣਗੇ; ਪਿੱਪਲ ਵਾਂਙੂ ਨਿਰਾ ਗੁਹਲਾਂ ਵਾਲਾ ਨਹੀਂ ਹੋਵੇਗਾ ਜੋ ਦਿੱਸਦੀਆਂ ਲਾਲ ਲਾਲ

---

1. ਇਸੁ ਤਨ ਮਨ ਮਧੇ ਮਦਨ ਚੋਰ ।। ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ।। [ਬਸੰਤੁ ਕਬੀਰ ਜੀ-੫
2. ਪਾਰਿਜਾਤ ਦੇ ਫੁਲਾਂ ਦੀ ਖ਼ੁਸ਼ਬੋ ਤੋਂ ਜੋ ਮੰਗੋ ਦੇ ਦੇਂਦੀ ਹੈ, ਉਸ ਨੂੰ ਫਲ ਰਤਨਾਂ ਦੇ ਲਗਦੇ ਹਨ। ਇਸ ਨੂੰ ਸੁਰਗ ਵਿਚ ਪ੍ਰਫੁੱਲਤ ਦੱਸਦੇ ਹਨ। ਇੰਦਰ ਦੇ ਬਾਗ਼ ਦਾ ਖ਼ਾਸ ਬੂਟਾ ਵੀ ਮੰਨਦੇ ਹਨ।

ਹਨ ਤੇ ਖਾਣ ਦੇ ਕੰਮ ਦੀਆਂ ਨਹੀਂ। ਸੁਰਗੀ ਪਾਰਜਾਤ ਨੂੰ ਰਤਨ ਲਗਦੇ ਹਨ, ਪਰ ਇਸ ਪਾਰਜਾਤ ਬ੍ਰਿਛ ਨੂੰ ਫਲ ਲਗੇਗਾ 'ਤਤੁ', ਭਾਵ ਉਹ ਹੋਇਗਾ ਸਾਰ ਵਸਤੂ ਦੀ ਪ੍ਰਾਪਤੀ। ਤੇਰਾ ਮਨ ਅਸਾਰ ਦੇ ਅਨਿਤਯ ਹੋਣ ਦੇ ਦੁੱਖਾਂ ਤੋਂ ਛੁਟਦੇ ਸਾਰ (ਬ੍ਰਹਮ) ਨੂੰ ਪ੍ਰਾਪਤ ਹੋ ਜਾਏਗਾ। ਭਾਵ ਪਾਰਬ੍ਰਹਮ ਦੀ ਜੋ ਲਿਵ ਜਾਗੀ ਸੀ ਤਤ ਸਰੂਪ ਵਿਚ ਲੈ ਜਾਏਗੀ ਤਦ 'ਸ਼ੰਭੂ' ਅਰਥਾਤ ਜੋ ਆਪਣੇ ਆਪ ਤੋਂ ਆਪੇ ਹੈ (ਕਾਯਮ ਬਿਲਜ਼ਾਤ ਹੈ) ਤੇ ਜੋ ਨਿਰੰਜਨ=ਮਾਯਾ ਰਹਿਤ ਹੈ, ਉਹਦੀ ਜੋਤ ਸਾਰੇ (ਅੰਦਰ ਬਾਹਰ ਵਿਆਪਕ ਦਿੱਸੇਗੀ)। ਹੇ ਸਿਖਵੰਤੇ ! ਇਹ ਸਿਖਯਾ ਲੈ ਤੇ ਹੋਰ ਬਹੁਤੇ ਜੰਜਾਲ (ਨਿਰੀ ਦਲੀਲਬਾਜ਼ੀ ਦੇ ਵਾਦ ਵਿਵਾਦ) ਛੋੜ ਦੇਹ, ਕਿਉਂਕਿ ਇਹ ਜਮ ਦੀ ਫਾਹੀ ਵਿਚ ਫਸਾਈ ਰੱਖਣ ਵਾਲੇ ਹਨ। ਇਸ ਕਰਕੇ (ਜੰਜਾਲ=) ਜਮਜਾਲ ਹਨ।

ਅੰਕ ੪-ਫੇਰ ਦੁਹਰਾ ਕੇ ਕਹਿੰਦੇ ਹਨ ਕਿ ਮਾਇਆ ਦੇ (ਤਾਣੇ ਹੋਏ) ਜਾਲ ਛੱਡ ਦੇਹ। ਇਥੇ ਜਿਸ ਨੂੰ ਸਮਝਾ ਰਹੇ ਹਨ 'ਸਿਖਵੰਤੇ' ਕਹਿ ਕੇ ਸੰਬੋਧਨ ਕਰਦੇ ਹਨ ਤੇ ਆਖਦੇ ਡਾਢੇ ਜ਼ੋਰ ਨਾਲ ਹਨ, ਪਰ 'ਨਾਨਕ ਬਿਨਵੈ' ਬੀ ਕਹਿੰਦੇ ਹਨ। ਇਹ ਹੈ ਗੁਰੂ ਨਾਨਕ ਦੇਵ ਜੀ ਦੇ ਨੰਮ੍ਰਤਾ ਦੇ ਕਮਾਲ। ਮਾਯਾ ਜਾਲ ਛੱਡਣਾ ਕਹਿ ਕੇ ਸੈਨਤ ਕਰਦੇ ਹਨ ਕਿ ਹਿਰਦੇ ਨੂੰ ਲੋਭ ਲਾਲਚ ਤੋਂ ਤੇ ਲੋਭ ਲਾਲਚ ਪੂਰੇ ਕਰਨ ਲਈ, ਧਰਮ ਦੇ ਆਗੂ ਬਣਨ ਲਈ ਜੰਜਾਲ ਸਹੇੜਨੇ ਛੋੜ ਕੇ ਸ਼ੁਧ ਹਿਰਦੇ ਨਾਲ ਵੀਚਾਰ ਕਰੋ ਤਾਂ ਸਮਝ ਆ ਜਾਏਗੀ ਕਿ ਸਾਈਂ ਨਾਲ 'ਏਕ ਲਿਵ' ਲਗਣ ਨਾਲ ਜਨਮ ਮਰਨ ਜ਼ਰੂਰ ਮਿਟ ਜਾਂਦਾ ਹੈ। ਅੰਕ ੨ ਵਿਚ ਦੱਸੀ 'ਲਿਵ ਜਾਗੀ' ਦੱਸੀ ਸੀ, ਉਹੋ ਖ਼ਿਆਲ ਦੁਹਰਾਇਆ ਹੈ।

ਅੰਕ ੫-ਇਥੇ ਜਾਪਦਾ ਹੈ ਕਿ ਉਸਨੂੰ ਇਹ ਗੱਲ ਸੁਝਾਉਣ ਲੱਗੇ ਹਨ ਕਿ ਤੂੰ ਜੋ ਸਿਖਵੰਤਾ ਯਾ ਗੁਰੂ ਕਹਾਉਂਦਾ ਹੈ ਇਹ ਗ਼ਲਤ ਹੈ, ਇਸ ਲਈ ਇਕ ਨਵਾਂ ਦ੍ਰਿਸ਼ਟਾਂਤ ਵਰਤਦੇ ਹਨ ਵੈਦ ਦਾ। ਵੈਦ ਦਾ ਦ੍ਰਿਸ਼ਟਾਂਤ ਦੇ ਕੇ ਸੈਨਤ ਨਾਲ ਸੁਮਤੀ ਦੇਂਦੇ ਹਨ। ਵੈਦ ਉਹ ਹੈ ਜੋ ਰੋਗੀ ਨੂੰ, ਭਾਵ ਉਸਦੇ ਰੋਗ, ਉਸਦੇ ਸੁਭਾਵ ਤੇ ਉਸਦੇ ਦਾਰੂ ਨੂੰ ਸਮਝਦਾ ਹੋਵੇ। ਇਸੀ ਤਰ੍ਹਾਂ ਗੁਰੂ ਉਹ ਹੈ ਜੋ ਸਿੱਖ ਨੂੰ (ਅਤੇ ਉਸਦੇ ਗੁਣ ਅਵਗੁਣ ਤੇ ਅਧਿਕਾਰ ਨੂੰ) ਸਮਝਦਾ ਹੋਵੇ। ਫੇਰ ਉਸ ਗੁਰੂ ਨੂੰ ਲੋਭ ਲਾਲਚ, ਗੱਲ ਕੀ ਕੋਈ ਗ਼ਰਜ਼ ਨਹੀਂ ਹੋਣੀ ਚਾਹੀਦੀ ਕਿ ਉਹ ਫਲਾਣੀ ਖ਼ੁਦਗ਼ਰਜ਼ੀ ਦੇ ਕਾਰਣ ਸਿਖਯਾ ਦਾਤਾ ਦਾ ਕੰਮ ਕਰ ਰਿਹਾ ਹੈ, ਪਰ ਜੇ ਕਦੇ ਜ਼ਾਹਿਰਾ ਤੌਰ ਤੇ ਉਹ ਪੂਰਾ ਗੁਰੂ ਧੰਦੇ ਵਿਚ ਬੀ ਦਿਸ ਪਵੇ, ਭਾਵ ਕੰਮ ਕਾਜ ਕਰਦਾ ਗ੍ਰਿਹਸਤੀ ਜੀਵਨ ਵਾਲਾ ਬੀ ਦਿੱਸ ਪਵੇ ਤਾਂ ਭੁਲੇਖਾ ਨਹੀਂ ਖਾਣਾ। ਉਹ ਧੰਦੇ ਵਿਚ ਨਹੀ ਹੁੰਦਾ, ਉਹ ਤਾਂ ਗ੍ਰਿਹਸਤ ਵਿਚ ਜੋਗੀ ਹੁੰਦਾ ਹੈ। ਭਾਵ ਜੁੜਿਆ ਸਾਈਂ ਨਾਲ ਹੁੰਦਾ ਹੈ ਤੇ ਬੈਠਾ ਗ੍ਰਿਹਸਤ ਵਿਚ ਹੁੰਦਾ ਹੈ।

ਅੰਕ ੬—ਹੁਣ ਕਾਰਣ ਦੱਸਦੇ ਹਨ ਤੇ ਉਸ ਦੀ ਪਛਾਣ ਸੂਚਤ ਕਰਦੇ ਹਨ ਕਿ ਐਸੇ ਸਿਖਵੰਤ ਨੇ ਕਾਮ, ਕ੍ਰੋਧ, ਅਹੰਕਾਰ, ਲੋਭ, ਮੋਹ, ਗੱਲ ਕੀ ਸਾਰੀ ਮਾਇਆ ਅੰਦਰੋਂ ਛਡ ਦਿਤੀ ਹੁੰਦੀ ਹੈ। ਇਹ ਮਨ ਤਨ ਕੀ ਸੂੱਛਤਾ ਦਿਖਾ ਕੇ, ਫੇਰ ਨਾਮ ਵਾਲੀ ਲਿਵ ਅਵਸਥਾ ਦੱਸਦੇ ਹਨ ਕਿ ਐਸੇ ਪੁਰਖ ਨੇ ਮਨ ਵਿਚ 'ਤਤ ਰੂਪ' ਐਵਜਕ ਸਰੂਪ (ਰੂਪ ਰੇਖ ਰੰਗ ਤੋਂ ਨਿਆਰੇ ਸਾਰ ਰੂਪ ਪ੍ਰਭੂ) ਨੂੰ ਧਿਆਇਆ ਹੁੰਦਾ ਹੈ। ਇਹ ਕਹਿ ਕੇ ਦੱਸਦੇ ਹਨ ਕਿ ਇਸ ਪ੍ਰਾਪਤੀ ਨੂੰ ਓਹ ਗੁਰੂ ਦੀ ਮੇਹਰ ਨਾਲ ਪਾਇਆ ਜਾਣਦੇ ਹਨ, ਹਉਂ ਦਾ ਭਾਵ ਕੋਈ ਨਹੀਂ ਰੱਖਦੇ।

ਅੰਕ ੭— ਇਹ ਗੱਲ ਓਹ ਐਵੇਂ ਕਹਿਣ ਮਾਤ੍ਰ ਨਹੀਂ ਕਹਿੰਦੇ, ਇਹ ਤਾਂ ਭਗਤੀ ਦਾ ਅਸੂਲ ਹੈ, ਕਿ ਓਹ ਸਦਾ ਗਯਾਨ ਧਯਾਨ ਦੀ ਪ੍ਰਾਪਤੀ ਨੂੰ 'ਦਾਤ' ਆਖਦੇ ਹਨ, ਕਿਉਂਕਿ ਹਉਂ ਤਾਂ ਨਵਿਰਤ ਹੋ ਚੁਕੀ ਹੈ ਜੋ ਆਖੇ ਕਿ ਮੇਰਾ ਗਯਾਨ ਧਯਾਨ ਹੈ, ਬਾਕੀ ਹੁਣ ਪ੍ਰਭੂ ਹੀ ਪ੍ਰਭੂ ਹੈ ਤੇ ਉਸ ਦੀ ਅਨੁਗ੍ਰਹ ਹੈ। ਇਹ 'ਹਉਂ ਅਭਾਵਤਾ' ਇਤਨੀ ਜ਼ਬਰਦਸਤ ਵਸਤੂ ਹੈ ਕਿ ਜਮ ਇਸ ਨੂੰ ਦੇਖ ਕੇ ਕੰਬ ਉਠਦੇ

ਹਨ ਤੇ ਭੈ ਨਾਲ ਬੱਗੇ ਹੋ ਜਾਂਦੇ ਹਨ। ਭਾਵ ਭੈ ਨਾਲ ਮੂੰਹ ਫੱਕ ਹੋ ਜਾਂਦੇ ਹਨ ਤੇ ਡਰਦੇ ਨੇੜੇ ਨਹੀਂ ਢੁੱਕ ਸਕਦੇ। ਮੁਰਾਦ ਇਹ ਕਿ ਕਾਲ ਚਕ੍ਰ ਐਸੇ ਮਹਾਂ ਪੁਰਖਾਂ ਦੇ ਸਿਰ ਨਹੀਂ ਰਹਿੰਦਾ। ਹੁਣ ਓਹ ਜੀਉਂਦੇ ਕਿਸ ਆਸਰੇ ਹਨ ? ਉੱਤਰ:—ਉਹਨਾਂ ਦੇ ਹਿਰਦੇ ਕਮਲ ਵਿਚ ਜੋ ਬ੍ਰਹਮ ਨਿਵਾਸ ਰਖਦਾ ਹੈ ਉਸ ਦੇ ਰਸ ਨੂੰ ਆਸ੍ਵਾਦਨ ਕਰਦੇ ਹੈਨ, ਇਹ 'ਬ੍ਰਹਮ ਰਸ' ਸ਼ੁੱਧ ਵਸਤੂ ਹੈ, ਗ੍ਯਾਨ ਸੰਯੁਕ੍ਤ ਹੈ। ਐਸਾ ਗ੍ਯਾਨ ਜਿਸ ਨੂੰ ਫੇਰ ਅਗ੍ਯਾਨਤਾ ਨਹੀਂ ਵਾਪਰ ਸਕਦੀ, 'ਜਾਗਤ ਨਾਹੀ ਸੂਤਾ' ਦਾ ਇਹ ਭਾਵ ਹੈ।

ਅੰਕ ੮- ਅੰਕ ੪ ਤਕ ਸਿਖਵੰਤੇ ਨੂੰ ਸਿੱਧਾ ਸਨਮੁਖ ਉਪਦੇਸ਼ ਦਿਤਾ ਸੀ। ਅੰਕ ੫. ੬. ੭ ਵਿਚ ਦ੍ਰਿਸ਼ਟਾਂਤ ਪ੍ਰਮਾਣ ਦੇ ਕੇ ਅਨ੍ਯ ਪੁਰਖ ਦੁਆਰਾ ਉਸ ਨੂੰ ਉਪਦੇਸ਼ ਦਿਤਾ ਤੇ ਸਿਖਵੰਤੇ ਦਾ ਆਦਰਸ਼ਕ ਜੀਵਨ ਵਰਣਨ ਕੀਤਾ ਸੀ; ਹੁਣ ਅੰਕ ੮ ਵਿਚ ਉਸੇ ਸਿਖਵੰਤੇ ਨੂੰ ਅਪਣੇ ਦੁਆਰਾ ਉਪਦੇਸ਼ ਦੇ ਰਹੇ ਹਨ। ਪਹਿਲੋਂ ਅੰਕ ੭ ਵਿਚ ਜੋ ਬ੍ਰਹਮ ਦਾ ਕਮਲ ਦੇ ਰੂਪ ਵਿਚ ਜ਼ਿਕਰ ਕੀਤਾ ਸੀ, ਉਸ ਨੂੰ ਸੰਪੂਰਨ ਕਰਦੇ ਹਨ, ਕਿ ਉਹ ਸ਼ੁੱਧ ਬ੍ਰਹਮ ਮਹਾਨ ਵਿਸ਼ਾਲ ਹੈ। ਜੇ ਕਹੋ ਕਿ ਓਹ ਉਪਰ ਹੀ ਹੈ ਤੇ ਹੇਠਾਂ ਮਾਯਾ ਕਿ ਪ੍ਰਾਕ੍ਰਿਤ ਜਗਤ ਵਿਚ ਉਹ ਨਹੀਂ ਤਾਂ ਠੀਕ ਨਹੀਂ, ਉਹ ਤਾਂ ਡੂੰਘੇ ਤੋਂ ਡੂੰਘੇ ਥਾਈਂ-ਪਤਾਲਾਂ-ਤਕ ਬੀ ਹੈ। ਅਰਥਾਤ ਉਹ ਸ਼ੁਧ ਪਰਮਾਤਮ ਦੇਵ ਸਾਰੇ ਵ੍ਯਾਪਕ ਹੈ।

ਹੁਣ ਅਪਣੇ ਦੁਆਰਾ ਉਚਾਰਦੇ ਹਨ:—

ਇਸ ਬ੍ਰਹਮ ਕਮਲ ਦਾ ਅੰਮ੍ਰਿਤ ਗੁਰੂ ਨੇ ਮੈਨੂੰ ਪਿਲਾਇਆ ਹੈ, ਜਿਸ ਕਰਕੇ ਕੋਈ ਬਿਖ ਮੇਰੇ ਨੇੜੇ ਨਹੀਂ ਫਟਕ ਸਕਦੀ। ਭਾਵ ਸ਼ੁੱਧ ਹੀ ਸ਼ੁੱਧ ਪਰਮਾਤਮ ਦੇਵ ਪ੍ਰਾਪਤ ਹੈ, ਮਾਯਾ ਛਾਯਾ ਨੇੜੇ ਨਹੀਂ ਢੁੱਕ ਸਕਦੀ। ਹੁਣ ਮੈਨੂੰ ਮੁੜ ਕੇ ਜਨਮ ਨਹੀਂ ਹੋ ਸਕਦਾ, ਇਹ ਮੇਰੇ ਗੁਰੂ ਦੇ ਉਪਦੇਸ਼ ਦਾ ਫਲ ਹੈ। ਗੋਯਾ ਉਸ ਨੂੰ ਸਮਝਾ ਰਹੇ ਹਨ ਕਿ ਜੇ ਤੂੰ ਸਿਖਵੰਤਾ ਬਣਨਾ ਹੈ ਤਾਂ ਐਸਾ ਬਣ ਕਿ ਤੂੰ ਅੰਦਰਲੇ ਬ੍ਰਹਮ ਕਮਲ ਦੇ ਮਧੂ ਰਸ ਨੂੰ ਮਾਣਦਾ ਗ੍ਯਾਨ ਸਰੂਪ ਰਹੇਂ ਤੇ ਤੇਰੇ ਤੋਂ ਜਗਤ ਉਸ ਬ੍ਰਹਮ ਕਮਲ ਦਾ ਰਸ ਪੀ ਕੇ ਜਨਮ ਮਰਨ ਰਹਿਤ ਹੋ ਜਾਵੇ।

ਸ਼ੁਰੂ ਤੋਂ ਅੰਕ ੨ ਦੇ ਅੰਤ ਤਕ ਇਕ ਬ੍ਰਿਛ ਹੈ ਜੋ ਗੀਤਾ ਦੇ ਸਲੋਕ ਵਿਚ ਹੈ, ਉਹ ਸੰਸਾਰ ਰੂਪੀ ਹੈ ਤੇ ਜੀਵ ਦੇ ਅੰਦਰ ਹੈ, ਉਹ ਕੱਟਣਾ ਹੈ।

ਅੰਕ ੩ ਤੋਂ ੪ ਦੇ ਅੰਤ ਤਕ—ਦੂਜਾ ਬ੍ਰਿਛ ਹੈ, ਜੋ ਉਸ ਦੀ ਥਾਵੇਂ ਅੰਦਰ ਪਾਰਜਾਤ ਵਰਗਾ ਉੱਗਦਾ ਹੈ ਉਹ ਕੱਟਣਾ ਨਹੀਂ, ਪਾਲਣਾ ਹੈ। ਉਹ ਹੈ ਤੱਤ ਸਰੂਪ ਸਯੰਤਵ ਪਰਮਾਤਮਾ ਦੀ ਲੱਖਤਾ ਜੋ ਨਿਰੰਜਨ (=ਮਾਯਾ ਤੋਂ ਸ਼ੂਨ) ਹੈ ਤੇ ਸੁਤੰਤ੍ਰ ਹੈ।

ਅੰਕ ੭ ਵਿਚ ਫੇਰ ਇਕ (ਬਨਸਪਤੀ ਵਿਚੋਂ) ਕਮਲ ਦਾ ਦ੍ਰਿਸ਼ਟਾਂਤ ਲਿਆ ਹੈ, ਇਹ ਇਸ ਲਈ ਵਰਤਿਆ ਹੈ ਕਿ ਉਹ ਬ੍ਰਹਮ ਰੂਪੀ ਕਮਲ ਜਿਸ ਦੇ ਅੰਦਰ ਪ੍ਰਗਟ ਹੁੰਦਾ ਹੈ ਅਰਥਾਤ ਲੱਖਤਾ ਵਿਚ ਆ ਜਾਂਦਾ ਹੈ, ਉਹ ਰਸ ਰੂਪ ਹੈ, ਜਿਸ ਦੇ ਅੰਦਰ ਲੱਖਤਾ ਹੋ ਜਾਵੇ ਉਸ ਨੂੰ ਰਸ ਮਗਨ ਰਖਦਾ ਹੈ। ਪਰ ਕਮਲ ਵਿਚ ਸੁਗੰਧਿ ਬੀ ਹੁੰਦੀ ਹੈ, ਸੋ ਧ੍ਵਨੀ ਹੈ ਕਿ ਉਹ ਆਪਣੀ ਬ੍ਰਹਮ ਸੁਗੰਧੀ ਨਾਲ ਜਗਤ ਨੂੰ ਸੁਗੰਧਿਤ ਕਰਦਾ ਰਹੇ। 'ਸਰਬ ਜੁਆਇਆ' ਵਿਚ ਬੀ ਇਹੋ ਧ੍ਵਨੀ ਹੈ। ਅੰਮ੍ਰਿਤ ਪੀ ਆਇਆ ਕਹਿ ਕੇ ਬੀ ਜਣਾਇਆ ਕਿ ਓਹ ਕਮਲ ਦੀ ਲੱਖਤਾ ਵਾਲਾ ਬ੍ਰਹਮ ਰੂਪੀ ਕਮਲ ਦਾ ਅੰਮ੍ਰਿਤ ਬੀ ਹੋਰਨਾਂ ਨੂੰ ਪਿਲਾਉਂਦਾ ਹੈ।

**ਵਿਸ਼ੇਸ਼**—ਸਿਖਵੰਤੇ ਨੇ ਜੋ ਗੀਤਾ ਦਾ ਪ੍ਰਮਾਣ ਪੇਸ਼ ਕੀਤਾ ਹੈ ਕਿ ਸੰਸਾਰ ਇਕ ਬ੍ਰਿਛ ਦੀ ਨ੍ਯਾਈਂ ਹੈ, ਪਰ ਜੜ੍ਹਾਂ ਉਪਰ ਤੇ ਸ਼ਾਖਾਂ ਹੇਠ ਨੂੰ ਹਨ, ਤੇ ਉਹ ਅੰਦਰ ਬੀ ਵੱਸ ਰਿਹਾ ਹੈ, ਉਸ ਨੂੰ ਅੰਦਰੋਂ ਦੂਰ ਕਰਨਾ ਹੈ; ਗੁਰੂ ਜੀ ਇਸ ਗੱਲ ਨਾਲ ਆਪਣਾ ਅਜੋੜ ਨਹੀਂ ਦੱਸ ਰਹੇ। ਉਸ ਦੇ ਅੰਦਰੋਂ ਕੱਢਣ ਦੇ ਤਰੀਕੇ ਤੇ ਉਸ ਨੂੰ ਕੁਦਰਤੀ ਤਰੀਕਾ ਦੱਸ ਰਹੇ ਹਨ ਕਿ ਖ਼ੁਸ਼ਕ ਵੈਰਾਗ ਨਾਲ ਕੱਢਣ ਦਾ ਜਤਨ ਨਾ ਕਰੋ, ਉਹ ਇਨਸਾਨ ਦੇ ਸੁਭਾਵ ਵਿਰੁੱਧ ਹੈ, ਉਹ ਤਿਆਗ ਅਕਸਰ ਖਿਆਲ ਵਿਚ ਰਹਿ

ਜਾਂਦਾ ਹੈ, ਅਮਲ ਵਿਚ ਨਹੀਂ ਆਉਂਦਾ; ਜੇ ਆਉਂਦਾ ਹੈ ਤਾਂ ਮਾਨੁਖ ਸਮਾਜ ਭਲੇ ਪੁਰਖਾਂ ਤੋਂ ਵਾਂਜਿਆ ਜਾਂਦਾ ਤੇ ਨਿਰਬਲ ਹੋ ਕੇ ਗ਼ੁਲਾਮੀ ਤਕ ਪਹੁੰਚਦਾ ਹੈ, ਜਿਵੇਂ ਕਿ ਹਿੰਦੁਸਤਾਨ ਪਹੁੰਚ ਚੁਕਾ ਸੀ। ਸਹਿਜ ਭਾਇ ਦਾ ਭਾਵ ਹੈ:— ਸੰਸਾਰ ਨਾਲ ਵੈਰਾਗ ਕਰਨ ਦੀ ਥਾਂ ਵਾਹਿਗੁਰੂ ਨਾਲ ਰਾਗ ਕਰਨਾ, ਪ੍ਰੇਮ ਕਰਨਾ। ਜਦ ਵਾਹਿਗੁਰੂ ਕਰਤਾ ਵਾਹਿਗੁਰੂ ਦ੍ਰਿਸ਼ਟਾ ਨਾਲ ਪਯਾਰ ਪੈ ਜਾਂਦਾ ਹੈ ਤਦ ਕ੍ਰਿਤ ਤੇ ਦ੍ਰਿਸ਼ਟਮਾਨ ਨਾਲ ਸੁਤੇ ਵੈਰਾਗ ਹੋ ਜਾਂਦਾ ਹੈ*, ਇਸਨੂੰ ਗੁਰੂ ਜੀ ਨੇ 'ਸਹਜ ਬੈਰਾਗ' ਕਿਹਾ ਹੈ। ਤਦੇ ਉਸ ਨੂੰ ਸੁਮਤਿ ਦਿਤੀ ਕਿ ਇਹ ਬ੍ਰਿਛ ਜਦ 'ਪਾਰਬ੍ਰਹਮ ਲਿਵ ਜਾਗੇ' ਤਦ ਸਹਜ ਭਾਇ ਜਾਇ ਤੇ, ਅਰਥਾਤ ਪਾਰਬ੍ਰਹਮ ਦੀ ਲਿਵ ਜਦ ਅੰਦਰ ਜਾਗ ਪੈਂਦੀ ਹੈ, ਤਦ ਸਹਜ ਭਾ ਨਾਲ ਜਾਇਤੇ=ਚਲਾ ਜਾਂਦਾ ਹੈ। 'ਜਾਇਤੇ' ਦਾ ਅਰਥ ਹੈ ਚਲਾ ਜਾਂਦਾ ਹੈ।

ਇਹ ਗੱਲ ਗੀਤਾ ਵਿਚ ਸਲੋਕ ਦੇ ਮਗਰੋਂ ਤੀਸਰੇ ਸਲੋਕ ਨੂੰ ਪੜ੍ਹਿਆਂ ਖੁੱਲ੍ਹ ਜਾਂਦੀ ਹੈ। ਜਿਥੇ ਲਿਖਿਆ ਹੈ:—

"ਅਸੰਗ ਸ਼ਸ੍ਤ੍ਰੇਣ ਦ੍ਰਿੜ੍ਹੇਨ ਛਿਤ੍ਵਾ।"

ਅਰਥਾਤ—ਦ੍ਰਿੜ੍ਹ ਵੈਰਾਗ ਰੂਪੀ ਸ਼ਸਤ੍ਰ ਸੇ ਛੇਦਨ ਕਰਕੇ। ਇਸ ਤੋਂ ਸਪਸ਼ਟ ਹੋ ਗਿਆ ਕਿ 'ਉਰਧ ਮੂਲ ਜਿਸੁ ਸਾਖ ਤਲਾਹਾ' ਨੂੰ ਕੱਟਣਾ ਹੈ, ਜਿਸ ਨੂੰ ਗੁਰੂ ਜੀ ਫੁਰਮਾਉਂਦੇ ਹਨ 'ਜਾਇਤੇ ਸਹਜ ਭਾਵ ਦੁਆਰਾ।'

ਇਹ ਖਯਾਲ ਗੀਤਾ ਦੇ ਅਧਯਾਯ ੧੫ ਦੇ ਪਹਿਲੇ ੪ ਸਲੋਕਾਂ ਤੋਂ ਛੁਟ ਕਠੋਪਨਿਖਧ (੬.੩) ਵਿਚ ਬੀ ਹੈ, ਯਥਾ:—

ਉਰਧ੍ਵਮੂਲੋ ਅਵਾਕ੍ ਸ਼ਾਖ ਏਥੋ ਅਸ਼੍ਵਤ੍ਥਾ ਸਨਾਤਨ :

ਅਰਥ-ਜੜ੍ਹਾਂ ਉਪਰ ਨੂੰ ਸ਼ਾਖਾਂ ਹੇਠ ਨੂੰ ਇਹ ਪਿੱਪਲ ਦਾ ਬ੍ਰਿਛ ਸਨਾਤਨ ਹੈ।

ਅਗਲੀ ਸਤਰ ਵਿਚ ਜ਼ਿਕਰ ਬ੍ਰਹਮ ਦਾ ਚੱਲ ਪੈਂਦਾ ਹੈ:—

ਤਦੇਵ ਸ਼ੁਕ੍ਰੰ ਤਦਬ੍ਰਹਮ ਤਦੇਵਾਮ੍ਰਿਤ ਮੁਚਯਤੇ

ਅਰਥਾਤ—ਤਦੇਵ (=ਸੰਸਾਰ ਬ੍ਰਿਛ ਦੀ) ਓਹ (ਜੜ੍ਹ) ਨਿਸਚੇ ਚਮਕੀਲੀ (ਯਾ ਪਵਿਤ੍ਰ ਯਾ ਸ਼ੰਕ ਰਹਿਤ) ਹੈ, ਉਹ ਬ੍ਰਹਮ ਨਿਸ਼ਚ੍ਰੇ ਅਮਰ ਕਹੀਦਾ ਹੈ, ਉਸ ਵਿਚ ਸਾਰੇ ਲੋਕ ਟਿਕੇ ਹਨ, ਉਸ ਤੋਂ ਅੱਗੇ ਹੋਰ ਕੋਈ ਨਹੀਂ ਜਾ ਸਕਦਾ। ਇਹ ਹੈ ਉਹ।

ਇਸ ਵਿਚ ਬ੍ਰਿਛ ਦੇ ਉਖੇੜ ਦੇਣ ਦਾ ਜ਼ਿਕਰ ਨਹੀਂ, ਜੇ ਇਹ ਗੱਲ ਲਈਏ ਕਿ 'ਉਰਧ ਮੂਲ' ਵਾਲੀ ਗੁਰਬਾਣੀ ਵਿਚ ਆਈ ਤੁਕ ਸਿਖਵੰਤੇ ਨੇ ਕਠੋਪਨਿਖਧ ਵਾਲੀ ਪੇਸ਼ ਕੀਤੀ ਹੈ ਤਾਂ ਅਧਯਾਹਾਰ ਕਰਕੇ ਤੇ ਕੁਛ ਖਿੱਚ ਨਾਲ ਐਉਂ ਅਰਥ ਕਰਨੇ ਹੋਣਗੇ:—

ਪ੍ਰਸ਼ਨ:—ਉਰਧ ਮੂਲ ਕੌਣ ਹੈ ?

ਉੱਤਰ:—ਪਾਰਬ੍ਰਹਮ। ਤਾਂ

ਪ੍ਰਸ਼ਨ:— 'ਸਹਜ ਭਾਇ ਜਾਇਤੇ' ਦਾ ਕੀ ਅਰਥ ਹੈ ?

ਉੱਤਰ:—ਉਹ ਪਾਰਬ੍ਰਹਮ ਸੁਭਾਵਕ ਹੀ ਉਤਪਤ ਹੁੰਦਾ ਹੈ, ਉਸ ਦੇ ਹਿਰਦੇ ਵਿਚ ਜਿਸ ਦੇ ਵਿਚ ਲਿਵ ਜਾਗ ਪਏ।

ਹੁਣ ਇਹ ਨਿਰਣਯ ਕਰਨਾ ਹੈ ਕਿ ਗੁਰਬਾਣੀ ਵਿਚ ਆਈ ਤੁਕ 'ਉਰਧ ਮੂਲ ਜਿਸੁ ਸਾਖ ਤਲਾਹਾ' ਵਾਲੀ ਸਿਖਵੰਤੇ ਨੇ ਕਠੋਪਨਿਖਧ ਵਾਲੀ ਪੇਸ਼ ਕੀਤੀ ਹੈ ਕਿ ਗੀਤਾ ਵਾਲੀ ? ਇਸ ਦਾ ਨਿਰਣਯ ਸੁਗਮ ਹੈ ਕਿ ਉਹ ਸਤਰ ਗੀਤਾ ਵਾਲੀ ਹੈ, ਕਿਉਂਕਿ ਗੀਤਾ ਵਾਲੇ ਸਲੋਕ ਵਿਚ ਏਹ ਪਦ ਹੈਨ 'ਛੰਦਾਮੁਸੀ

* ਜਿਵੇਂ ਵਿਆਹੀ ਗਈ ਕਾਕੀ ਨੂੰ ਪਤੀ ਨਾਲ ਰਾਗ ਹੋ ਕੇ ਮਾਪਿਆਂ ਨਾਲ ਸੁਤੇ ਹੀ ਸਹਜ ਬੈਰਾਗ ਹੋ ਜਾਂਦਾ ਹੈ।

ਯਾਸਜਾ ਪਰਤ੍ਰਾਨੀ' ਅਰਥਾਤ ਵੇਦ ਜਿਸ ਦੇ ਪੁਤ੍ਰ ਹਨ। ਗੁਰਬਾਣੀ ਵਾਲੀ ਤੁਕ ਵਿਚ ਬੀ ਹੈ 'ਚਾਰਿ ਬੇਦੁ ਜਿਤੁ ਲਾਗੇ'। ਸੋ ਨਿਰਣਯ ਹੋ ਗਿਆ ਕਿ ਸਿਖਵੰਤੇ ਨੇ ਗੀਤਾ ਵਾਲਾ ਸ਼ਲੋਕ ਹੀ ਪੇਸ਼ ਕੀਤਾ ਹੈ, ਇਸ ਲਈ ਗੀਤਾ ਹੀ ਦੇ ਚੌਥੇ ਸਲੋਕ ਦੀ ਇਹ ਸਤਰ 'ਅਸੰਗ ਸ਼ਸਤ੍ਰੇਣਾ ਦ੍ਰਿੜੇਨ ਛਿਤ੍ਵਾ' ਕਿ ਵੈਰਾਗ ਦੇ ਦ੍ਰਿੜ ਸ਼ਸ਼ਤ੍ਰ ਨਾਲ ਇਸ ਨੂੰ ਕੱਟ ਦੇਣਾ ਚਾਹੀਏ, ਇਸ ਤੇ ਹਾਵੀ ਹੈ। ਸੋ ਗੁਰਬਾਣੀ ਦੀ ਤੁਕ ਵਿਚ ਪਦ ਜਾਇਤੇ ਦਾ ਅਰਥ 'ਚਲਾ ਜਾਂਦਾ ਹੈ' ਅਰਥਾਤ ਦੂਰ ਹੋ ਜਾਂਦਾ ਹੈ ਕਰਨਾ ਦਰੁਸਤ ਹੈ।

**ਨਿਰੁਕ੍ਤ**—ਨਗਰੀ—ਛੋਟਾ ਸ਼ਹਿਰ। ਸ਼ਹਿਰ। ਭਾਵ ਹੈ ਸਰੀਰ, ਪਰ ਸਰੀਰ ਤੋਂ ਮੁਰਾਦ ਹੈ ਮਨ ਆਦਿ ਸਮੇਤ ਸਰੀਰ।

ਚੋਰ—ਚੋਰੀ ਕਰਨ ਵਾਲੇ। ਭਾਵ ਹੈ ਵਿਕਾਰ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

ਬਰਜਤ—ਮਨ੍ਹਾ ਕਰਦਿਆਂ। ਰੋਕਦਿਆਂ।

ਧਾਵੈ—ਦੌੜਦੇ ਹਨ, ਭਾਵ ਭੋਗਾਂ ਵਲ ਜਾਂਦੇ ਹਨ।

ਤ੍ਰਿਹ—[ਸੰਸ:, ਧਾਤੂ ਤ੍ਰਿਹੁ, =ਹਾਨੀ ਪੁਚਾਉਣੀ। ਮਾਰਨਾ] ਹਾਨੀ ਕਰਨ ਵਾਲੇ।

ਦਸ— [ਸੰਸ:, ਦਸਯੁ:=ਚੋਰ] ਚੋਰ, ਡਾਕੂ।

ਤ੍ਰਿਹਦਸ—ਹਾਨੀ ਕਰਨ ਵਾਲੇ ਚੋਰ। ਭਾਵ ਇਨ੍ਹਾਂ ਹਾਨੀ ਕਰਨ ਵਾਲੇ ਚੋਰਾਂ ਤੋਂ। ਸੰਪ੍ਰਦਾਈ ਅਰਥ ਇਹੋ ਹਨ ਤੇ ਇਹੋ ਢੁੱਕਵੇਂ ਹਨ। ਪਰ ਦਾਨੇ ਹੋਰ ਅਰਥ ਬੀ ਕਰਦੇ ਹਨ:—ਤ੍ਰਿਹ=ਤਿੰਨ, ਭਾਵ ਤਿੰਨ ਗੁਣ। ਦਸ=ਦਸ, ੧੦, ਭਾਵ ੯ ਇੰਦ੍ਰੀਆਂ ਤੇ ੧ ਮਨ। ਤ੍ਰਿਹੁਦਸ=੧੩।

ਮੋਖ—[ਸੰਸ:, ਮੋਕ੍ਸ਼:] ਦੋਹਾਂ ਦਾ ਅਰਥ ਹੈ ਮੁਕਤੀ।

ਮੁਕਤਿ—[ਸੰਸ:, ਮੁਕ੍ਤਿ:] ਦੋ ਪਦ ਕਹਿਣ ਤੋਂ ਤਾਕੀਦ ਮੁਰਾਦ ਹੁੰਦੀ ਹੈ, ਸੰਪੂਰਣ ਮੁਕਤੀ ਬੀ ਇਸ ਤਾਕੀਦ ਦਾ ਭਾਵ ਹੈ। ਕੇਵਲ ਮੁਕਤੀ।

ਬਾਸੁਦੇਉ—[ਸੰਸ:, ਵਸੁਦੇਵ:=ਕ੍ਰਿਸ਼ਨ ਜੀ ਦੇ ਪਿਤਾ ਦਾ ਨਾਮ] ਘਟ ਘਟ ਦਾ ਵਾਸੀ। ਪਰਮੇਸ਼ੁਰ।

ਬਨਵਾਲੀ—[ਸੰਸ:, ਵਨਮਾਲੀ= ਬਨ ਹੀ ਜਿਸ ਦੀ ਮਾਲਾ ਹਨ] ਵਾਹਿਗੁਰੂ।

ਜਪਮਾਲੀ—[ਸੰਸ:, ਜਪਮਾਲਾ] ਜਪਣੇ ਵਾਲੀ ਮਾਲਾ।

ਉਰਧ— (ਸੰਸ:, ਊਰ੍ਧ੍ਵ=ਉਪਰ। ਉੱਚਾ] ਉਪਰ। ਭਾਵ ਪਰਮਾਤਮਾ ਤੋਂ ਹੈ।

ਮੂਲ— [ਸੰਸ:,ਮੂਲ] ਜੜ੍ਹ। ਜੜ੍ਹਾਂ।

ਤਲਾਹਾ—[ਤਲ=ਥੱਲਾ, ਪੇਂਦਾ। ਹਿੰ:, ਤਲਾ=ਹੇਠਲੀ ਸਤਹ] ਹੇਠਾਂ। ਹੇਠਾਂ ਨੂੰ। 'ਤਲਾਹਾ' ਤੋਂ ਮੁਰਾਦ ਮਾਯਾ ਦੀ ਲੈਂਦੇ ਹਨ।

**ਚਾਰਿ ਬੇਦ ਜਿਤੁ ਲਾਗੇ**—ਜਿਸ ਨੂੰ ਲਗੇ ਹਨ ਚਾਰ ਵੇਦ (ਰੂਪੀ ਪੱਤੇ)। ਵੇਦ ਪੱਤੇ ਤਾਂ ਗੀਤਾ ਨੇ ਕਹੇ ਹਨ ਕਿ ਸੰਸਾਰ ਰਚਨਾ ਦਾ ਵੀਚਾਰ ਵੇਦਾਂ ਸ਼ਾਸਤ੍ਰਾਂ ਵਿਚ ਹੈ। ਵੇਦ ਤਿੰਨਾਂ ਗੁਣਾਂ ਦਾ ਵਿਸਥਾਰ ਕਰਦੇ ਹਨ।

ਚਾਰੇ ਬੇਦ ਕਥਹਿ ਆਕਾਰੁ ॥
ਤੀਨਿ ਅਵਸਥਾ ਕਹਹਿ ਵਖਿਆਨੁ ॥ [ਗਉੜੀ ਮਹਲਾ ੧-੧੨]

ਇਉਂ ਬੀ ਦੱਸਦੇ ਹਨ ਕਿ ਪੁਰਾਤਨ ਵੇਦ ਮਤਿ ਯੱਗ ਆਦਿ ਦੱਸਦਾ ਹੈ, ਜਿਨ੍ਹਾਂ ਕਰਕੇ ਜਗਤ ਕਾਯਮ ਹੈ। ਯੱਗ ਵੇਦ ਮੰਤ੍ਰਾਂ ਨਾਲ ਹੁੰਦੇ ਹਨ, ਸੋ ਵੇਦ ਮੰਤ੍ਰ ਬ੍ਰਿਛ ਨੂੰ ਕਾਯਮ ਰਖਦੇ ਹਨ।

**ਸਹਜ ਭਾਇ**—ਸਹਜ ਮਾਰਗ ਦੇ ਤਰੀਕੇ ਨਾਲ, ਸੁਖੱਲੇ ਹੀ।

ਜਾਇ ਤੇ—ਚਲਾ ਜਾਂਦਾ ਹੈ, ਦੂਰ ਹੋ ਜਾਂਦਾ ਹੈ, ਭਾਵ ਉਹ ਬ੍ਰਿਛ ਸਹਜ ਭਾਵ ਨਾਲ ਕੱਟ ਹੋ ਜਾਂਦਾ ਹੈ। ਇਸ ਦਾ ਸਵਿਸਥਾਰ ਵੀਚਾਰ ਵਿਸ਼ੇਸ਼ ਵਿਚ ਆ ਚੁਕਾ ਹੈ। (ਅ) 'ਜਾਇਤੇ' ਦਾ ਅਰਥ ਉਤਪੰਨ ਹੁੰਦਾ ਬੀ ਹੈ, ਦੇਖੋ ਵਿਸ਼ੇਸ਼।

ਪਾਰਜਾਤੁ—[ਸੰਸ:. ਪਾਰਿਜਾਤ: ਕਲਪ ਬ੍ਰਿਛ ਵਾਂਙੂ ਇਕ ਸ੍ਵਰਗੀ ਬ੍ਰਿਛ ਜੋ ਇੰਦਰ ਦੇ ਬਾਗ ਵਿਚ ਮੰਨੀਦਾ ਹੈ। ਇਸ ਦੇ ਫੁਲ ਹਰ ਪ੍ਰਕਾਰ ਦੀ ਖ਼ੁਸ਼ਬੋ ਦੇਂਦੇ ਹਨ ਤੇ ਫਲ ਇਸ ਨੂੰ ਰਤਨ ਲਗਦੇ ਮੰਨੇ ਹਨ, ਭਾਵ ਹੈ ਪੂਰਨ ਤ੍ਰਿਪਤੀ ਦੇਣ ਵਾਲਾ। ਉਸ ਦੇ ਫੁੱਲ, ਪੱਤੇ ਤੇ ਡਾਲ। 'ਤਤ' (=ਸਾਰ) ਵਸਤੂ ਹਨ, ਸਾਰ ਵਸਤੂ ਪੂਰੀ ਤ੍ਰਿਪਤੀ ਦੀ ਦਾਤਾ ਹੁੰਦੀ ਹੈ। ਅੰਕ ੨ ਵਿਚ ਜੋ ਬ੍ਰਿਛ ਕਿਹਾ ਸੀ ਉਹ ਗੀਤਾ ਵਿਚ ਪਿੱਪਲ ਦਾ ਬ੍ਰਿਛ ਕਿਹਾ ਹੈ, ਜੋ ਜਗਤ ਰੂਪ ਹੈ। ਗੀਤਾ ਵਿਚ ਵੀ ਤੀਸਰੇ ਸ਼ਲੋਕ ਵਿਚ ਇਸ ਨੂੰ ਅੰਦਰੋਂ (ਛਿਤਾਹ=) ਕੱਟਣਾ ਲਿਖਿਆ ਹੈ। ਉਸ ਦੇ ਟਾਕਰੇ ਤੇ ਗੁਰੂ ਜੀ ਦੱਸਦੇ ਹਨ ਕਿ ਜਦ ਸੰਸਾਰ ਰੂਪੀ ਬ੍ਰਿੱਛ (ਜਾਇਤੇ) ਅੰਦਰੋਂ ਚਲਾ ਜਾਏਗਾ ਤਦ 'ਤਤਸਾਰ' ਰੂਪੀ ਪਾਰਜਾਤ ਉੱਗ ਪਏਗਾ ਜੋ ਡਾਲਾਂ ਪੱਤਿਆਂ ਫੁੱਲਾਂ ਨਾਲ ਪ੍ਰਫੁੱਲਤ ਹੋਵੇਗਾ।

ਪੁਹਪ—[ਸੰਸ:. ਪੁਸ਼ਪ] ਫੁਲ।

ਤਤੁ—ਸਾਰ। ਅਸਲ ਵਸਤੂ। ਭਾਵ ਹੈ ਪਾਰਬ੍ਰਹਮ, ਜੋ ਸਾਰੇ ਬ੍ਰਹਮੰਡ ਵਿਚ ਸਾਰ ਯਾ ਤਤ ਵਸਤੂ ਹੈ। ਸ਼ੰਭੂ—[ਸੰਸ:. ਸ੍ਵਯੰਭੂ:-ਬ੍ਰਹਮ] ਜੋ ਆਪਣੇ ਆਪ ਤੋਂ ਆਪ ਹੈ। ਜਿਸ ਦੇ ਹੋਣ ਦਾ ਕਾਰਣ ਕੋਈ ਨਹੀਂ।

ਜੰਜਾਲਾ—ਫਸੌਤੀਆਂ ਦੇ ਸਾਮਾਨ। ਏਥੇ ਮੁਰਾਦ ਵਿਸ਼ੇਸ਼ ਕਰਕੇ ਵਾਦ ਵਿਵਾਦ, ਕਥਾ ਵਾਰਤਾ ਆਦਿ ਤੋਂ ਹੈ, ਜਿਨ੍ਹਾਂ ਨਾਲ ਚੇਲੇ ਵਧਾ ਕੇ ਆਪ ਵਿੱਚੇ ਫਸਦੇ ਜਾਂਦੇ ਮਾਇਆ ਕੱਠੀ ਕਰਦੇ ਪ੍ਰਤੀਤ ਨਹੀਂ ਕਰਦੇ ਕਿ ਇਹ ਫਸੌਤੀਆਂ ਹਨ।

ਸਿਖਵੰਤੇ—ਇਸ ਦਾ ਵੇਰਵਾ ਵਗਖਜਾ ਦੇ ਮੁੱਢ ਵਿਚ ਆ ਚੁਕਾ ਹੈ। ਸਿਖਯਾ ਵਾਲਾ, ਸਿਖਯਾ ਦਾ ਮਾਲਕ, ਭਾਵ ਜਿਸ ਪਾਸ ਸਿਖਯਾ ਹੈ ਤੇ ਦੇਂਦਾ ਹੈ।

ਜਾਲਾ—ਜਾਲ। ਫਸੌਤੀਆਂ। ਲੋਕਾਂ ਨੂੰ ਫਸਾਉਣ ਦੇ ਸਾਮਾਨ ਜੋ ਮਾਇਆ ਲਈ ਕਰਦੇ ਹਨ।

ਪੁਨਰਪਿ—[ਸੰਸ:.] ਫੇਰ ਮੁੜ ਕੇ।

ਕਥੀਅਲੇ—ਕਿਹਾ ਹੈ, ਭਾਵ ਦਾਨਿਆਂ ਨੇ ਆਖਿਆ ਹੈ।

ਸੇਤ ਬਰਨ—[ਸੰਸ:. ਸ਼੍ਵੇਤ=(ਚਿੱਟਾ)+ ਵਰਣ:=(ਰੰਗ)] ਚਿੱਟਾ ਰੰਗ, (ਮੂੰਹ ਦਾ) ਬੱਗਾ ਰੰਗ, ਜੋ ਭੈ ਵੇਲੇ ਹੋ ਜਾਂਦਾ ਹੈ। ਭਾਵ ਜਮ ਡਰਦੇ ਹਨ, ਜੈਸੇ ਫੁਰਮਾਇਆ ਹੈ:—

ਤਾਸੁ ਤਾਸੁ ਧਰਮ ਰਾਇ ਜਪਤੁ ਹੈ ਪਏ ਸਚੇ ਕੀ ਸਰਨਾ॥ [ਮਾਰੂ ਮਹਲਾ ੩-੧]

ਬ੍ਰਹਮ ਕਮਲ—ਬ੍ਰਹਮ ਰੂਪੀ ਕਮਲ। ਹੁਣ ਫੇਰ ਦ੍ਰਿਸ਼ਟਾਂਤ ਲਈ ਬਨਸਪਤੀ ਵਿਚੋਂ ਕਮਲ ਲਿਆ ਹੈ। ਉਰਧ ਮੂਲ ਵਾਲਾ ਬ੍ਰਿਛ ਜਗਤ ਦਾ ਮੋਹ ਸੀ ਅੰਦਰ, ਜੋ ਦੂਰ ਕਰਨਾ ਸੀ। ਪਾਰਜਾਤ ਜੋ ਪੈਦਾ ਹੋਇਆ ਉਹ ਤਤ ਸਾਰ ਸੀ, ਜਿਸ ਨੇ ਸਰਬ ਵਯਾਪੀ ਪਾਰਬ੍ਰਹਮ ਰੂਪੀ ਸਾਰ ਯਾ ਤਤ ਦੀ ਅੰਦਰੋਂ ਸੋਝੀ ਦੇ ਦਿਤੀ ਸੀ।

ਮਧੁ—ਸ਼ਹਦ। ਭਾਵ ਬ੍ਰਹਮਾਨੰਦ !

ਰਸਾਦੰ-ਰਸ+ਅਦੇ=ਰਸ ਨੂੰ ਖਾ ਰਿਹਾ। ਭਾਵ ਰਸ ਨੂੰ ਮਾਣ ਰਿਹਾ।

ਜਾਗਤ ਨਾਹੀ ਸੂਤਾ—ਤੋਂ ਮੁਰਾਦ ਹੈ ਉਹ ਗਯਾਨ ਜਿਸ ਨੇ ਮੁੜ ਕੇ ਅਗਯਾਨ ਨਹੀਂ ਹੋਣਾ ਸਗੋਂ ਸਿਥਲ ਤਕ ਬੀ ਨਹੀਂ ਹੋਣਾ। ਉਪਦੇਸ ਗੁਰੂ ਮਮ—ਮਮ ਗੁਰੂ ਉਪਦੇਸ਼=ਮੇਰੇ ਗੁਰੂ ਦਾ ਉਪਦੇਸ਼। 'ਮਮ' ਦੇਹੁਲੀ ਦੀਪਕ ਹੈ:—ਮਮ ਗੁਰੂ ਉਪਦੇਸ, ਮਮ ਪੁਨਹਿ ਨ ਗਰਭੰ॥

## [ਗੂਜਰੀ ਮਹਲਾ ੧, ਅਸਟਪਦੀ-੨]

| ਮੂਲ | ਅਰਥ |
| --- | --- |
| ਗੂਜਰੀ ਮਹਲਾ ੧ ॥ ਕਵਨ ਕਵਨ ਜਾਚਹਿ ਪ੍ਰਭ ਦਾਤੇ ਤਾ ਕੇ ਅੰਤ ਨ ਪਰਹਿ ਸੁਮਾਰ ॥ ਜੈਸੀ ਭੂਖ ਹੋਇ ਅਭ ਅੰਤਰਿ ਤੂੰ ਸਮਰਥੁ ਸਚੁ ਦੇਵਣਹਾਰ ॥ ੧ ॥ | ਪ੍ਰਭੂ ਦਾਤੇ ਤੋਂ ਮੰਗਣਹਾਰ ਕੌਣ ਕੌਣ ਹਨ, ਉਨ੍ਹਾਂ ਦੀ ਗਿਣਤੀ, ਕਰੀਏ ਤਾਂ ਅੰਤ ਨਹੀਂ ਆਉਂਦਾ, (ਪਰ) ਤੂੰ (ਇੱਡਾ) ਸਮਰੱਥ ਤੇ ਸਚਮੁਚ ਦਾ ਦਾਤਾ ਹੈਂ ਕਿ ਜੈਸੀ ਭੁੱਖ ਕਿਸੇ ਦੇ ਅੰਦਰ ਹੋਵੇ ( ਉਹ ਪੂਰੀ ਕਰ ਦੇਂਦਾ ਹੈਂ) ॥ ੧ ॥ |
| ਐ ਜੀ ਜਪੁ ਤਪੁ ਸੰਜਮੁ ਸਚੁ ਅਧਾਰ ॥ ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰ ॥ ੧ ॥ ਰਹਾਉ ॥ | (ਪਰ) ਹੇ ਜੀ ! ਜਪ ਤਪ ਸਚ ਸੰਜਮ ਆਸਰੇ ਤਾਂ (ਹਨ, ਪਰ ਸਾਨੂੰ ਤਾਂ) ਹਰੀ ਹਰਿ ਨਾਮ ਦਿਓ ਤਾਂ ਸੁਖ ਪਾਈਏ। ਤੇਰੀ (ਆਪਣੀ) ਭਗਤੀ ਦੇ ਭਰੇ ਭੰਡਾਰਿਆਂ ਵਿਚੋਂ (ਇਹ ਨਾਮ ਦਾਨ ਕਰੋ*) ॥ ੧ ॥ ਰਹਾਉ ॥ |
| ਸੁੰਨ ਸਮਾਧਿ ਰਹਹਿ ਲਿਵ ਲਾਗੇ ਏਕਾ ਏਕੀ ਸਬਦੁ ਬੀਚਾਰ ॥ ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥ ੨ ॥ | [ਹੁਣ ਪਹਿਲਾਂ ਉਨ੍ਹਾਂ ਜਾਚਕਾਂ ਦਾ ਹਾਲ ਕਹਿੰਦੇ ਹਨ ਜੋ ਅਫੁਰ ਸਮਾਧੀ ਲਾਉਂਦੇ ਇਕ ਬ੍ਰਹਮ ਬੀਚਾਰ ਵਿਚ ਲਗੇ ਹੋਰ ਚਿੰਤਨ ਨੂੰ ਲਯ ਕਰ ਦੇਂਦੇ ਹਨ] (ਇਕ ਐਸੇ ਹਨ ਕਿ ਓਹ) ਇਕੋ ਹੀ ਇਕ ਸ਼ਬਦ ਨੂੰ ਵੀਚਾਰ ਕਰਦੇ ਅਫੁਰ ਸਮਾਧੀ ਵਿਚ ਜਾ ਕੇ ਲਿਵ ਲਗੇ (ਹੋਏ) ਰਹਿੰਦੇ ਹਨ। [ਪ੍ਰਸ਼ਨ: ਉਹ ਸੁੰਨ ਸਮਾਧਿ ਕੈਸੀ ਹੈ ? ਉੱਤਰ:] ਉਸ (ਸਮਾਧੀ) ਵਿਚ ਜਲ ਥਲ ਧਰਤੀ ਅਕਾਸ਼ ਨਹੀਂ ਹੁੰਦਾ, (ਪਰ ਇਨ੍ਹਾਂ ਦਾ) ਕਰਤਾਰ (ਭਾਸਦਾ ਹੈ ਜਿਸ ਨੇ ਆਪਣੇ) ਆਪੇ ਤੋਂ ਆਪ ਨੂੰ ਕੀਤਾ (ਰਚਿਆ ਹੈ) ॥ ੨ ॥ |
| ਨਾ ਤਦਿ ਮਾਇਆ ਮਗਨੁ ਨ ਛਾਇਆ ਨਾ ਸੂਰਜ ਚੰਦ ਨ ਜੋਤਿ ਅਪਾਰ ॥ ਸਰਬ ਦ੍ਰਿਸਟਿ ਲੋਚਨ ਅਭ ਅੰਤਰਿ ਏਕਾ ਨਦਰਿ ਸੁ ਤ੍ਰਿਭਵਣ ਸਾਰ ॥ ੩ ॥ | ਓਦੋਂ ਉਸ (ਸੁਨ ਸਮਾਧੀ) ਵਿਚ ਨਾ ਮਾਇਆ (ਨਾ ਮਾਇਆ ਵਿਚ ਦੀ) ਮਸਤੀ, ਨਾ ਛਾਇਆ, ਨਾ ਸੂਰਜ, ਨਾ ਚੰਦ ਹੁੰਦਾ ਹੈ। (ਇਕੋ) ਅਪਾਰ ਜੋਤੀ (ਸਰੂਪ ਹੁੰਦਾ) ਹੈ। (ਤਦੋਂ) ਹਿਰਦੇ ਦੇ ਅੰਦਰ ਹੀ (ਏਕਾ ਨਦਰਿ=) ਇਕੋ (ਨਦਰੀ=) ਦ੍ਰਿਸ਼ਟਾ, ਜੋ ਤਿੰਨਾਂ ਭਵਨਾਂ ਦਾ ਸਾਰ ਹੈ, (ਹੁੰਦਾ ਹੈ, ਹਾਂ) ਅੱਖਾਂ ਤੇ ਦ੍ਰਿਸ਼ਟੀ ਸਭ (ਕੁਛ ਉਹੋ ਹੋਇਆ ਦਿੱਸਦਾ ਹੈ) ॥ ੩ ॥ |
| ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ ॥ ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ॥ ੪ ॥ | [ਸੁੰਨ ਸਮਾਧਿ ਵਾਲਿਆਂ ਦਾ ਦ੍ਰਿਸ਼ਟਾ ਵਿਚ ਟਿਕਾਉ ਤੇ ਏਕਾ ਦੱਸ ਕੇ ਹੁਣ ਜੋ ਉਸ ਦੀ ਕਰਤਾਰਤਾ ਅੰਕ ੨ ਵਿਚ ਕਹੀ ਸੀ ਉਸ ਦੀ ਉਸ ਕਰਤਾਰਤਾ ਨਾਲ ਰਚੇ ਗਏ ਯਾਚਕਾਂ ਨੂੰ ਵਰਣਨ ਕਰਦੇ ਹਨ] ਉਸ (ਪ੍ਰਭੂ) ਨੇ ਬ੍ਰਹਮਾ ਬਿਸ਼ਨੁ ਤੇ ਮਹੇਸ਼ (ਵਡੇ ਤ੍ਰੈ ਦੇਵਤੇ) ਰਚੇ, ਪਉਣ, ਪਾਣੀ, ਅਗਨੀ (ਆਦਿ ਤਤ) ਰਚੇ ਅਤੇ (ਹੋਰ) ਆਕਾਰ (ਭਾਵ ਸਰੀਰ ਰਚੇ। ਏਹ) ਸਾਰੇ (ਤੇਰੇ) ਯਾਚਕ ਹਨ, ਤੂੰ ਹੇ ਪ੍ਰਭੂ ! ਦਾਤਾ ਹੈਂ, (ਪਰ ਤੂੰ) ਆਪਣੇ ਵੀਚਾਰ (ਅਨੁਸਾਰ) ਦਾਤਾਂ ਦੇਂਦਾ ਹੈਂ ॥ ੪ ॥ |

* ਭਗਤੀ ਦੇ ਭੰਡਾਰ ਵਿਚ ਨਾਮ ਦੀ ਦੌਲਤ ਵੱਸਦੀ ਹੈ, ਇਸ ਕਰਕੇ ਉਸ ਭੰਡਾਰ ਵਿਚੋਂ ਨਾਮ ਮੰਗਿਆ ਹੈ, ਭਾਵ ਹੈ ਭਗਤੀ ਭਾਵ ਨਾਲ ਨਾਮ ਸਿਮਰਨ ਦੀ ਦਾਤ ਮਿਲੇ।

ਕੋਟਿ ਤੇਤਸੀ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰੁ ।। ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ।। ੫ ।।

ਹੇ ਮਾਲਕ ਪ੍ਰਭੂ ! ਤੇਤੀ ਕ੍ਰੋੜ (ਹੋਰ ਦੇਵਤੇ ਜੋ ਹਨ ਉਹ ਬੀ ਤੈਥੋਂ ਹੀ) ਮੰਗਦੇ ਹਨ, (ਪਰ) ਦੇ ਦੇ ਕੇ (ਤੇਰੇ) ਭੰਡਾਰਿਆਂ ਨੂੰ ਕੋਈ ਤੋਟਾ ਨਹੀਂ ਆਉਂਦਾ। [ਪ੍ਰਸ਼ਨ— ਇੱਡੀ ਖੁੱਲ੍ਹੀ ਦਾਤ ਦੇ ਵਰਸਦਿਆਂ ਫੇਰ ਲੋਕ ਦਾਤ ਵਿਹੂਣੇ ਦੇਖੀਦੇ ਹਨ, ਇਸ ਦਾ ਕੀਹ ਕਾਰਣ ਹੈ ? ਉੱਤਰ:] ਪਰ ਜਿਨ੍ਹਾਂ ਦੇ (ਹਿਰਦੇ ਰੂਪੀ) ਭਾਂਡੇ (ਮਨਮੁਖਤਾ ਨਾਲ) ਪੁੱਠੇ ( ਹੋ ਰਹੇ ਹਨ ਉਨ੍ਹਾਂ ਵਿਚ) ਕੁਛ ਬੀ ਨਹੀਂ ਪੈ ਸਕਦਾ (ਪਰ ਜਿਨ੍ਹਾਂ ਦੇ ਹਿਰਦੇ ਰੂਪੀ ਭਾਂਡੇ) ਸਿੱਧੇ ਹਨ (ਉਨ੍ਹਾਂ ਵਿਚ) ਅੰਮ੍ਰਿਤ ਪੈਂਦਾ ਹੈ (ਜਿਵੇਂ ਕਿ) ਤ੍ਰੇਲ (ਖਿੜੇ ਗੁਲਾਬ ਰੂਪੀ ਭਾਂਡੇ ਵਿਚ ਪੈਂਦੀ ਹੈ ) ।। ੫ ।।

ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ ।। ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ।। ੬ ।।

ਸਿਧ (ਲੋਕ) ਸਮਾਧੀਆਂ ਵਿਚ ਯਾਚਕ (ਹੋਏ ਹੋਏ) ਰਿਧੀਆਂ ਸਿਧੀਆਂ ਮੰਗਦੇ ਹਨ (ਜਦ ਪਾ ਲੈਂਦੇ ਹਨ ਤਦ ਤੇਰਾ) ਜੈਕਾਰ ਕਰਦੇ ਹਨ। (ਸੋ) ਜਿਹੋ ਜਿਹੀ ਤ੍ਰੇਹ (=ਮੰਗ ਕਿਸੇ ਦੇ) ਮਨ ਦੇ ਅੰਦਰ ਹੁੰਦੀ ਹੈ ਤੂੰ ਉਸੇ ਪ੍ਰਕਾਰ ਦਾ ਜਲ (=ਦਾਤ) ਉਸ ਨੂੰ ਦੇ ਦੇਂਦਾ ਹੈਂ ।। ੬ ।।

ਬਡੇ ਭਾਗ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ।। ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ।। ੭ ।।

(ਪਰ) ਵਡੇ ਭਾਗ (ਉਨ੍ਹਾਂ ਦੇ ਹਨ ਜੋ) ਆਪਣੇ ਗੁਰੂ ਨੂੰ ਸੇਵਦੇ ਹਨ (ਐਸਾ ਕਿ) ਗੁਰੂ ਅਤੇ ਪ੍ਰਭੂ ਵਿਚ ਫਰਕ ਨਹੀਂ (ਸਮਝਦੇ ਤੇ ਆਪਣੇ) ਅੰਦਰ ਸ਼ਬਦ ਵੀਚਾਰ ਨੂੰ ਬੁੱਝ ਲੈਂਦੇ ਹਨ, ਉਨ੍ਹਾਂ ਵਲ ਜਮਕਾਲ ਤੱਕ (ਬੀ) ਨਹੀਂ ਸਕਦਾ, (ਅਥਵਾ ਜੋ ਆਪਣੇ ਹਿਰਦੇ ਵਿਚ ਨਾਮ ਬ੍ਰਹਮ ਦੇ ਵੀਚਾਰ ਨੂੰ ਅਨੁਭਵ ਕਰ ਲੈਂਦੇ ਹਨ ਉਨ੍ਹਾਂ ਨੂੰ ਜਨਮ ਮਰਨ ਨਹੀਂ ਹੁੰਦਾ) ।। ੭ ।।

ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ ।। ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ।। ੮ ।। ੨ ।।

(ਇਸ ਲਈ ਮੈਂ) ਹੁਣ ਯਾ ਫੇਰ (ਕਿਸੇ ਵੇਲੇ ਕਦੇ ਵੀ ਹੇ) ਹਰੀ (ਆਪ) ਪਾਸੋਂ ਕੋਈ ਹੋਰ (ਮੰਗ) ਨਹੀਂ ਮੰਗਦਾ. (ਮੈਨੂੰ ਤਾਂ) ਪਿਆਰ ਵਿਚ (ਭਰਿਆ ਆਪਣਾ) ਨਿਰੰਜਨ ਨਾਮ (=ਪਵਿਤ੍ਰ ਨਾਮ) ਬਖਸ਼ੋ। ਨਾਨਕ (ਇਕ) ਚਾਤ੍ਰਿਕ (ਵਾਂਙੂ ਨਾਮ ਦੀ ਸ੍ਵਾਂਤੀ ਬੂੰਦ ਦਾ ਪਿਆਸਾ ਹੈ ਜੋ ਨਾਮ ਰੂਪੀ) ਅੰਮ੍ਰਿਤ ਜਲ (ਕਿ ਆਪ ਤੋਂ) ਮੰਗਦਾ ਹੈ (ਮੈਨੂੰ) ਕਿਰਪਾ ਕਰਕੇ (ਆਪਣਾ) ਹਰੀਜਸ (ਨਾਮ ਦੇ ਨਾਲ) ਦਿਓ ।। ੮ ।। ੨ ।।

**ਵ੍ਯਾਖ੍ਯਾ**—'ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ' ਵਾਲੇ ਸ਼ਬਦ ਵਿਚ ਜੀਕੂੰ ਬ੍ਰਹਮੰਡੀ ਆਰਤੀ ਪ੍ਰਭੂ ਜੀ ਦੀ ਗੁਰੂ ਸਾਹਿਬ ਨੇ ਕੀਤੀ ਹੈ, 'ਸੋਦਰੁ ਤੇਰਾ ਕੇਹਾ' ਵਿਚ ਬ੍ਰਹਮੰਡੀ ਕੀਰਤਨ ਪ੍ਰਭੂ ਦਾ ਕਰ ਦਿਖਾਇਆ ਹੈ, ਤਿਵੇਂ ਇਸ ਸ਼ਬਦ ਵਿਚ ਵਾਹਿਗੁਰੂ ਦੇ ਦਰ ਦੇ ਯਾਚਕਾਂ ਦੀ 'ਯਾਚਨਾ' ਤੇ ਪ੍ਰਭੂ ਦੀ 'ਦਾਤਾਰਗੀ' ਦਾ ਰੂਪਕ ਬੰਨ੍ਹ ਦਿਖਾਇਆ ਹੈ। ਸ਼ਬਦ ਸਾਰਾ ਇਕ ਯਾਚਕ ਦੀ ਅਰਦਾਸ ਦੇ ਰੂਪ ਵਿਚ ਹੈ।

ਅੰਕ ੧ ਵਿਚ ਆਪ ਪ੍ਰਸ਼ਨ ਕੀਤਾ ਹੈ ਕਿ ਕੌਣ ਕੌਣ ਯਾਚਕ ਹਨ, ਆਪ ਹੀ ਦੱਸਦੇ ਹਨ ਕਿ ਗਿਣੇ ਨਹੀਂ ਜਾ ਸਕਦੇ। ਉਹਨਾਂ ਦੀ ਬੇਸ਼ੁਮਾਰਤਾ ਦੱਸ ਕੇ ਫੇਰ ਪ੍ਰਭੂ ਦੀ ਦਾਤਾਰਗੀ ਦੀ ਅਮਿਤਤਾ ਤੇ ਵੰਡ ਵਿਤ੍ਰਕਤਾ ਦੱਸੀ ਹੈ ਕਿ ਓਹ ਬੇਸ਼ੁਮਾਰਾਂ ਨੂੰ ਦੇਣ ਵਿਚ ਸਮਰਥ ਹੈ ਤੇ ਹਰੇਕ ਦੀ ਮੰਗ ਅਨੁਸਾਰ ਅਰਥਾਤ ਵਿਵੇਕਜ ਤਰੀਕੇ ਨਾਲ ਦਾਤ ਦੇਂਦਾ ਹੈ।

ਰਹਾਉ ਵਿਚ ਅਪਣੀ ਮੰਗ ਦੱਸੀ ਹੈ, ਇਹੋ ਮੰਗ ਫੇਰ ਅੰਕ ੮ ਵਿਚ ਦੁਹਰਾਈ ਹੈ। ਇਨ੍ਹਾਂ ਦੋਹਾਂ ਅੰਕਾਂ ਨੇ ਦਰਸਾ ਦਿਤਾ ਕਿ ਹੋਰਨਾਂ ਯਾਚਕਾਂ ਦਾ ਰੂਪਕ ਬੰਨ੍ਹਦੇ ਹੋਏ, ਉਹਨਾਂ ਨਾਲ ਕੋਈ ਅਜੋੜਤਾ ਨਾ ਦੱਸਦੇ ਹੋਏ, ਅਪਣੀ ਮੰਗ ਬੀ ਅਰਜ਼ ਕਰ ਦਿਤੀ ਹੈ ਕਿ ਹੋਰ ਜੋ ਕੁਝ ਮੰਗਦੇ ਹਨ ਤੂੰ ਸਭ ਨੂੰ ਜੋ ਮੰਗਣ, ਦੇ ਦੇਂਦਾ ਹੈਂ। ਤੇਰੀ ਇਹ ਦਾਤਾਰਗੀ ਦੇਖ ਕੇ ਮੈਂ ਇਹ ਕੁਛ ਮੰਗਦਾ ਹਾਂ।

ਹਰਿ ਹਰਿ ਨਾਮੁ ਦੇਹਿ ਸੁਖੁ ਪਾਈਐ ਤੇਰੀ ਭਗਤਿ ਭਰੇ ਭੰਡਾਰਿ ॥

ਅੰਕ ੨, ੩— ਅੰਕ ਇਕ ਵਿਚ ਯਾਚਕਾਂ ਦੀ ਬੇਸ਼ੁਮਾਰਤਾ ਦੱਸੀ ਸੀ। ਹੁਣ ਵੰਨਗੀ ਮਾਤ੍ਰ ਯਾਚਕਾਂ ਦੇ ਨਮੂਨੇ ਦੱਸਦੇ ਹਨ। ਪਹਿਲੇ ਓਹ ਲਏ ਹਨ ਜੋ ਸੁੰਨ ਸਮਾਧੀ ਲਾਉਂਦੇ ਹਨ, ਅਰਥਾਤ ਅਫੁਰ ਸਮਾਧੀ। ਜਿਸ ਵਿਚ ਚਿੰਤਨ ਦੀ ਕਲਾ ਨੂੰ ਸਭ ਪਾਸਿਓਂ ਰੋਕ ਕੇ ਲਯ ਕਰਦੇ ਹਨ। ਓਹ ਪਹਿਲੋਂ ਇਕੋ ਇਕ ਸ਼ਬਦ ਅਰਥਾਤ ਬ੍ਰਹਮ ਨੂੰ ਵੀਚਾਰਦੇ ਹਨ, ਇਸੇ ਵਿਚ ਲਿਵ ਲਾ ਕੇ ਹੋਰ ਫੁਰਨਿਆਂ ਵਲੋਂ ਅਫੁਰ ਹੋ ਜਾਂਦੇ ਹਨ। ਇਥੇ ਸ਼ਬਦ ਦਾ ਅਰਥ ਦਾਨੇ ਬ੍ਰਹਮ ਲਾਉਂਦੇ ਹਨ। ਜਦ ਓਹ ਅਫੁਰ ਹੋ ਜਾਂਦੇ ਹਨ; ਜੈਸਾ ਕਿ ਯੋਗ ਦਰਸ਼ਨ ਵਿਚ ਲਿਖਿਆ ਹੈ:—ਤਦਾ ਦ੍ਰਿਸ਼ਟੂ ਸ੍ਵਰੂਪੇ ਅਵਸਥਾਨੰ। ਉਥੇ ਦ੍ਰਿਸ਼ਟਾ ਅਪਣੇ ਸਰੂਪ ਵਿਚ ਟਿਕ ਜਾਂਦਾ ਹੈ। 'ਨਦਰਿ' ਇਸ ਤੁਕ ਵਿਚ 'ਨਦਰੀ' ਹੈ ਅਰਥ ਹੈ ਦੇਖਣਹਾਰ= ਦ੍ਰਿਸ਼ਟਾ।

ਅੰਕ ੪- ਹੁਣ ਉਸ ਨਿਰਵਿਕਲਪ ਅਵਸਥਾ ਤੋਂ ਟੁਰ ਕੇ ਰਚੀ ਗਈ ਸ੍ਰਿਸ਼ਟੀ ਵਲ ਨਜ਼ਰ ਮਾਰ ਕੇ ਦੱਸਦੇ ਹਨ ਕਿ ਉਸੇ ਕਰਤਾਰ ਨੇ, ਜਿਸ ਦੀ ਅਫੁਰ ਲਿਵ ਵਿਚ ਉਪਰਲੇ ਉਪਾਸਕ ਦੱਸੇ ਹਨ, ਬ੍ਰਹਮਾ ਬਿਸ਼ਨੁ ਮਹੇਸ਼ ਵਡੇ ਦੇਵਤੇ, ਫੇਰ ਪਉਣ ਪਾਣੀ ਅਗਨੀ ਧਰਤੀ ਅਕਾਸ਼ ਆਦੀ ਤੋਂ ਬਣੀ ਸ੍ਰਿਸ਼ਟੀ ਦੇ ਜੀਵ ਸਭ ਮੰਗਦੇ ਹਨ ਤੇ ਤੂੰ ਦਾਤਾ ਹੈਂ। ਭਾਵ ਸਾਰੀ ਤਤਾਂ ਤੋਂ ਰਚੀ ਸ੍ਰਿਸ਼ਟੀ।

ਅੰਕ ੫ ਵਿਚ ਛੋਟੇ ਦੇਵਤੇ, ਜੋ ਤੇਤੀ ਕ੍ਰੋੜ ਦੱਸੀਦੇ ਹਨ, ਲੀਤੇ ਹਨ, ਸਾਰੇ ਯਾਚਕ ਤੇ ਤੂੰ ਦਾਤਾ ਹੈਂ। ਇਸ ਅੰਕ ਵਿਚ ਇਕ ਪ੍ਰਸ਼ਨ ਦਾ ਉੱਤਰ ਬੀ ਹੈ ਕਿ ਦਾਤ ਤਾਂ ਬੇਸ਼ੁਮਾਰ ਦੱਸੀ ਨੇ, ਪਰ ਦਾਤ ਹੀਣੇ ਅਨੇਕਾਂ ਦਿੱਸਦੇ ਹਨ। ਉਸ ਦਾ ਉੱਤਰ ਹੈ ਕਿ ਜੋ ਯਾਚਕ ਹੋ ਕੇ ਮੰਗਦੇ ਤੇ ਲੈਣ ਲਈ ਝੋਲੀ ਅੱਡੇ ਰਹਿੰਦੇ ਹਨ ਉਨ੍ਹਾਂ ਦੀ ਝੋਲੀ ਵਿਚ ਦਾਤ ਪੈ ਜਾਂਦੀ ਹੈ, ਨਹੀਂ ਤਾਂ ਖ਼ਾਲੀ ਰਹਿ ਜਾਂਦੇ ਹਨ। ਭਾਵ ਸਿੱਧੇ ਤੇ ਸ਼ਰਧਾ ਵਾਲੇ ਯਾਚਕ ਲਾਭ ਲੈਂਦੇ ਹਨ ਜੋ ਮਨਮੁਖਤਾ ਨਾਲ ਗ੍ਰਹਣ ਰੁਖ ਵਿਚ ਨਹੀਂ, ਓਹ ਮੂਧੇ ਭਾਂਡੇ ਵਾਂਙੂ ਵਰਸ ਰਹੀ ਬਰਖਾ ਤੋਂ ਸੱਖਣੇ ਰਹਿ ਜਾਂਦੇ ਹਨ।

ਅੰਕ ੬ ਵਿਚ ਸਿਧ ਲਏ ਹਨ ਜੋ ਲਾਉਂਦੇ ਤਾਂ ਧਿਆਨ ਹਨ, ਸਿੱਧ ਕਰਦੇ ਹਨ ਸਮਾਧੀ, ਪਰ ਮੰਗਦੇ ਹਨ ਸਿਧੀਆਂ ਰਿਧੀਆਂ, ਉਨ੍ਹਾਂ ਨੂੰ ਇਹੋ ਕੁਛ ਮਿਲ ਜਾਂਦਾ ਹੈ।

ਅੰਕ ੭ ਵਿਚ ਸਾਨੂੰ ਜਾਚ ਦੱਸਦੇ ਹਨ ਕਿ ਤੁਸੀਂ ਕੀਹ ਮੰਗੋ ਤੇ ਤਰਕੀਬ ਮੰਗਣ ਦੀ ਕੀ ਹੈ:—

(੧) ਗੁਰਦੇਵ ਨੂੰ ਸੇਵੋ, (੨) ਅੰਦਰ ਸ਼ਬਦ ਵੀਚਾਰ ਵਿਚ ਰਹੋ, ਭਾਵ ਨਾਮ ਸਿਮਰਨ ਤੇ ਨਾਮ ਦੀ ਗਯਾਨ ਲੱਖਤਾ ਵਿਚ ਰਹੋ। ਇਸ ਨਾਲ ਜਨਮ ਮਰਨ ਰਹਿਤ ਹੋ ਜਾਓਗੇ।

ਅੰਕ ੮ ਵਿਚ ਰਹਾਉ ਵਾਲੀ ਮੰਗ ਨੂੰ ਹੋਰ ਸਪਸ਼ਟ ਕਰਕੇ ਦੁਹਰਾਇਆ ਹੈ ਤੇ ਉੱਤਮ ਪੁਰਖ ਵਿਚ ਆਪ ਆਪਣੇ ਲਈ ਉਹੋ ਮੰਗ ਮੰਗੀ ਹੈ, ਪਰ ਸਾਨੂੰ ਜਾਚ ਸਿਖਾਈ ਹੈ ਕਿ ਗੁਰਸਿਖੋ ਵਾਹਿਗੁਰੂ ਤੋਂ ਨਾਮ ਤੇ ਹਰਿ ਜਸ ਮੰਗੋ। ਜੈਸਾ ਕਿ ਗੁਰਬਾਣੀ ਵੀ ਹੋਰਥੇ ਦੱਸਦੀ ਹੈ:—

ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥

[ਰਾਮਕਲੀ ਵਾਰ ਮਹਲਾ ੫-੩]

**ਨਿਰੁਕ੍ਤ**—ਜਾਚਹਿ—[ਸੰਸ:. ਯਾਚਨ=ਮੰਗਣਾ] ਮੰਗਦੇ ਹਨ।

ਸੁਮਾਰ— [ਫ਼ਾ. ਸ਼ੁਮਾਰ] ਗੇਣਤੀ। ਅਭ ਅੰਤਰਿ—ਹਿਰਦੇ ਦੇ ਅੰਦਰ।

ਸੰਜਮੁ—ਇੰਦ੍ਰੇ ਦਮਨ। (੨) ਯੋਗ ਅਨੁਸਾਰ ਧਾਰਨਾ ਧਯਾਨ ਸਮਾਧੀ ਦੀ ਏਕਤਾ।

ਭਗਤਿ ਭੰਡਾਰ—ਤਾਂ ਕਿਹਾ ਹੈ ਕਿ ਨਾਮ ਜੋ ਮੰਗਿਆ ਹੈ ਉਹ ਭਗਤੀ ਦਾ ਮੁੱਖ ਅੰਗ ਹੈ ਇਸ ਕਰਕੇ ਭਗਤੀ ਦੇ ਭੰਡਾਰ ਕਿਹਾ। ਮੁਰਾਦ ਹੈ=ਭਗਤੀ ਭਾਵ ਨਾਲ ਭਰਿਆ ਨਾਮ। ਪਰਮੇਸ਼ੁਰ ਨਾਲ ਭਗਤੀ ਭਾਵ ਧਾਰੇ ਬਿਨਾਂ ਬੋਧੀ ਆਦਿ ਬੀ ਜਾਪ ਕਰਦੇ ਹਨ. ਉਹ ਜਾਪ ਯਾ ਸਿਮਰਨ ਨਹੀਂ ਮੰਗਿਆ।

ਸੁੰਨ ਸਮਾਧਿ—ਉਹ ਸਮਾਧਿ ਜਿਸ ਵਿਚ ਫੁਰਨਾ ਨਾ ਫੁਰੇ। ਅਫੁਰ ਸਮਾਧੀ। ਨਿਰ ਵਿਕਲਪ ਸਮਾਧੀ। ਮਾਇਆ ਮਗਨੁ— ਮਾਯਾ ਵਿਚ ਮਸਤ. ਮਾਯਾ ਦੀ ਮਸਤੀ. ਭਾਵ ਹੈ।

ਛਾਇਆ— ਛਾਂ। ਭਾਵ ਹੈ ਅਵਿਦ੍ਯਾ ਦਾ ਹਨੇਰਾ। ਛਾਇਆ ਦਾ ਇਸ਼ਾਰਾ ਸੂਰਜ ਚੰਦ ਜੋਤ ਦੇ ਉਲਟ ਹਨੇਰੇ ਦਾ ਲਖਾਯਕ ਬੀ ਹੋ ਸਕਦਾ ਹੈ। ਦ੍ਰਿਸਟਿ—ਦ੍ਰਿਸ਼ਟੀ. ਨਜ਼ਰ।

ਨਦਰਿ—ਨਦਰੀ. ਦੇਖਣਹਾਰ. ਦ੍ਰਿਸ਼ਟਾ। ਅਕਾਰ—ਸੂਰਤ. ਸ਼ਕਲ. ਭਾਵ ਹੈ ਦੇਹ ਵਾਲੀ ਸ੍ਰਿਸ਼ਟੀ। ਤੂੰ ਵਡੇ ਦੇਵਤੇ ਗਿਣਕੇ ਨਾਲ ਦੇਹ ਧਾਰੀ ਗਿਣੇ।

ਪ੍ਰਭ ਨਾਇਕ—ਮਾਲਕ ਪ੍ਰਭੂ। ਊਂਧੈ—ਉਲਟੇ। ਪੁੱਠੇ।

ਨਿਹਾਰ—[ਸੰਸ:. ਨੀਹਾਰ:] ਓਸ. ਤ੍ਰੇਲ, ਸ਼ਬਨਮ। ਭਾਰੀ ਤ੍ਰੇਲ ਜੋ ਡੁਲ੍ਹ ਡੁਲ੍ਹ ਪਵੇ।

(ਅ) ਨਿਹਾਰ ਦਾ ਅਰਥ 'ਦਿੱਸਦਾ ਹੈ' ਬੀ ਦਾਨੇ ਲਾਉਂਦੇ ਹਨ।

**[ਗੂਜਰੀ ਮਹਲਾ ੧, ਅਸਟਪਦੀ-੩]**

| ਮੂਲ | ਅਰਥ |
|---|---|
| **ਗੂਜਰੀ ਮਹਲਾ ੫॥** ਐ ਜੀ ਜਨਮਿ ਮਰੈ ਆਵੈ ਫੁਨਿ ਜਾਵੈ ਬਿਨੁ ਗੁਰ ਗਤਿ ਨਹੀ ਕਾਈ॥ ਗੁਰਮੁਖਿ ਪ੍ਰਾਣੀ ਨਾਮੇ ਰਾਤੇ ਨਾਮੇ ਗਤਿ ਪਤਿ ਪਾਈ॥੧॥ | ਹੇ ਜੀਓ! (ਮਨ ਨੂੰ ਪੁੱਠੇ ਭਾਂਡੇ ਵਾਂਙੂ ਮੂਧਾ ਰੱਖਣ ਵਾਲਾ) ਜੰਮ ਕੇ ਮਰਦਾ ਹੈ. ਫੇਰ ਆਉਂਦਾ (ਫੇਰ) ਜਾਂਦਾ ਹੈ. ਪਰ ਗੁਰੂ ਤੋਂ ਬਿਨਾਂ ਗਤਿ ਕੋਈ ਨਹੀਂ ਪ੍ਰਾਪਤ ਹੁੰਦੀ। (ਪਰ) ਗੁਰੂ ਨੂੰ ਪ੍ਰਾਪਤ ਹੋਏ ਮਾਨੁੱਖ ਨਾਮ ਵਿਚ ਰੱਤੇ ਰਹਿੰਦੇ ਹਨ (ਓਹ) ਨਾਮ ਦੁਆਰਾ ਹੀ ਗਤਿ ਤੇ ਪਤਿ ਪਾ ਲੈਂਦੇ ਹਨ. (ਭਾਵ ਏਥੇ ਪਤਿ ਤੇ ਅਗੇ ਮੁਕਤੀ ਪਾ ਲੈਂਦੇ ਹਨ)॥੧॥ |
| ਭਾਈ ਰੇ ਰਾਮ ਨਾਮਿ ਚਿਤੁ ਲਾਈ॥ ਗੁਰ ਪਰਸਾਦੀ ਹਰਿ ਪ੍ਰਭ ਜਾਚੇ ਐਸੀ ਨਾਮ ਬਡਾਈ॥੧॥ ਰਹਾਉ॥ | ਹੇ ਭਾਈ! (ਜੇ ਤੂੰ) ਰਾਮ ਨਾਮ ਵਿਚ ਚਿਤ ਨੂੰ ਲਾਈ (ਰਖੇਂ ਤੇ) ਗੁਰੂ ਦੀ ਕ੍ਰਿਪਾ ਦੁਆਰਾ ਹਰੀ ਪ੍ਰਭੂ ਨੂੰ ਮੰਗਦਾ ਰਹੇ (ਭਾਵ ਪ੍ਰੇਮ ਕਰਦਾ ਰਹੇ, ਤਦ) ਨਾਮ ਦੀ ਐਸੀ ਵਡਿਆਈ (ਪ੍ਰਾਪਤ ਹੁੰਦੀ ਹੈ ਜੈਸੀ ਕਿ ਗਤਿ ਪਤਿ ਦੇਣਹਾਰੀ ਅਸਾਂ ਨੇ ਦੱਸੀ ਹੈ)॥੧॥ ਰਹਾਉ॥ |
| ਐ ਜੀ ਬਹੁਤੇ ਭੇਖ ਕਰਹਿ ਭਿਖਿਆ ਕਉ ਕੇਤੇ ਉਦਰੁ ਭਰਨ ਕੈ | [ਹੁਣ ਭੇਖੀ ਧਰਮਾਵਲੰਬੀਆਂ ਨੂੰ ਲੈਂਦੇ ਹਨ:] ਹੇ ਜੀਓ! ਕਈ (ਹਨ ਜੋ) ਬਹੁਤੇ ਭੇਖ ਧਾਰਦੇ ਹਨ ਤੇ ਪੇਟ ਭਰਨ ਖਾਤਰ ਭਿਖ੍ਯਾ (ਮੰਗਣ) ਲਈ (ਪਏ ਫਿਰਦੇ ਹਨ; ਪਰ ਪ੍ਰਾਣੀ=) |

ਤਾਈ ।। ਬਿਨੁ ਹਰਿ ਭਗਤਿ ਨਾਹੀ ਸੁਖ ਪ੍ਰਾਨੀ ਬਿਨੁ ਗੁਰ ਗਰਬੁ ਨ ਜਾਈ ।। ੨ ।।

ਮਾਨੁਖ ਨੂੰ ਹਰੀ ਦੀ ਭਗਤੀ ਬਿਨਾਂ ਸੁੱਖ ਨਹੀਂ (ਹੁੰਦਾ ਤੇ) ਗੁਰੂ ਬਿਨਾਂ ਹੰਕਾਰ ਦੂਰ ਨਹੀਂ ਹੁੰਦਾ (ਜੋ ਹੰਕਾਰ ਕਿ ਭਗਤੀ ਦਾ ਬਾਧਕ ਹੈ) ।। ੨ ।।

ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ ।। ਸ਼ਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ ।। ੩ ।।

ਹੇ ਜੀ ! ਜਨਮ ਜਨਮ ਵਿਚ ਵੈਰ ਕਰਨ ਵਾਲੇ ਕਾਲ ਜੀ ਸਦਾ (ਜੀਵਾਂ ਦੇ) ਸਿਰ ਉਪਰ ਖੜ੍ਹੇ ਰਹਿੰਦੇ ਹਨ । (ਇਨ੍ਹਾਂ ਤੋਂ) ਉਹੀ ਬਚਦੇ ਹਨ (ਜੋ) ਸੱਚੇ ਸ਼ਬਦ (=ਨਾਮ) ਵਿਚ ਰਚੇ ਹੋਏ (ਹੁੰਦੇ ਹਨ) ਇਹ ਸੋਝੀ ਸਤਿਗੁਰੂ ਸੁਝਾਉਂਦਾ ਹੈ ।। ੩ ।।

ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ ।। ਅਵਿਗਤ ਨਾਥ ਨਿਰੰਜਨਿ ਰਾਤੇ ਨਿਰਭਉ ਸਿਉ ਲਿਵ ਲਾਈ ।। ੪ ।।

(ਹਾਂ) ਗੁਰੂ ਦੀ ਸ਼ਰਣ ਵਿਚ (ਕਾਲ 'ਨਾਮੀ ਪੁਰਖ' ਵਲ) ਤੱਕ ਨਹੀਂ ਸਕਦਾ (ਅਤੇ ਕਾਲ ਦਾ) ਦੂਤ (ਬੀ ਉਸ ਨੂੰ) ਦੁੱਖ ਨਹੀਂ ਦੇ ਸਕਦਾ, (ਕਿਉਂਕਿ ਉਹ ਨਾਮੀ ਪੁਰਖ) ਅਵਿਗਤਿ ਸ੍ਵਾਮੀ ਨਿਰੰਜਨ ਵਿਚ ਰਤੇ ਹੋਏ (ਹੁੰਦੇ ਹਨ ਤੇ ਉਸੇ) ਨਿਰਭਉ ਵਿਚ ਲਿਵ ਲਾਈ ਰਖਦੇ ਹਨ ।। ੪ ।।

ਐ ਜੀਉ ਨਾਮੁ ਦਿੜਹੁ ਨਾਮੇ ਲਿਵ ਲਾਵਹੁ ਸਤਿਗੁਰ ਟੇਕ ਟਿਕਾਈ ।। ਜੋ ਤਿਸੁ ਭਾਵੈ ਸੋਈ ਕਰਸੀ ਕਿਰਤੁ ਨ ਮੇਟਿਆ ਜਾਈ ।। ੫ ।।

ਹੇ ਜੀਉ ! ਨਾਮ ਨੂੰ (ਅੰਦਰ) ਦ੍ਰਿੜ੍ਹ ਕਰੋ, ਨਾਮ ਹੀ ਨਾਲ ਲਿਵ ਲਾਓ, ਸਤਿਗੁਰੂ ਨੇ (ਇਹੋ) ਆਸਰਾ ਦਿੱਤਾ ਹੈ। (ਕਿਉਂਕਿ ਉਹ ਸ੍ਵੈਛੰਦ ਵਰਤਦਾ ਹੈ), ਜੋ ਉਸ ਨੂੰ ਭਾਵੇ ਉਹੋ ਕੁਛ ਵਰਤਦਾ ਹੈ (=ਹੋ ਜਾਂਦਾ ਹੈ ਤੇ ਉਸ ਦੀ) ਕੀਤੀ ਨੂੰ (ਕਿਸੇ ਤੋਂ) ਮੇਟਿਆ ਨਹੀਂ ਜਾ ਸਕਦਾ* ।। ੫ ।।

ਐ ਜੀ ਭਾਗਿ ਪਰੇ ਗੁਰ ਸਰਣਿ ਤੁਮ੍ਹਾਰੀ ਮੈ ਅਵਰ ਨ ਦੂਜੀ ਭਾਈ ।। ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ ।। ੬ ।।

ਹੇ ਗੁਰੂ ਜੀਓ ! (ਮੈਂ) ਨੱਠ ਕੇ ਤੁਹਾਡੀ ਸ਼ਰਣ ਵਿਚ ਆ ਪਿਆ ਹਾਂ, ਮੈਨੂੰ ਹੋਰ ਦੂਜੀ ਕੋਈ (ਸ਼ਰਣ) ਨਹੀਂ ਪਸੰਦ ਆਈ । ਹੁਣ ਤੇ ਅਗੋਂ ਨੂੰ ਇਕੋ ਇਕ (ਆਪ ਨੂੰ ਪਿਆ) ਪੁਕਾਰਦਾ ਹਾਂ (ਤੁਸੀਂ) ਆਦਿ ਜੁਗਾਦਿ ਦੇ (ਭਗਤਾਂ ਦੇ) ਸਹਾਈ (ਰਹੇ ਹੋ) ।। ੬ ।।

ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ ।। ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ ।। ੭ ।।

ਹੇ (ਪ੍ਰਭੂ) ਜੀਓ ! ਆਪਣੇ ਨਾਮ ਦੀ ਪੈਜ ਰਖੋ, ਤੇਰੇ ਨਾਲ ਹੀ (ਭਗਤਾਂ ਦੀ) ਸਦਾ ਬਣ ਆਈ ਹੈ । ਹੇ ਗੁਰੋ ! ਕਿਰਪਾ ਕਰਕੇ (ਆਪਣਾ) ਦਰਸ਼ਨ ਦਿਖਾਵੋ (ਮੇਰੇ ਅੰਦਰੋਂ ਆਪ ਦੇ) ਨਾਮ ਨੇ ਹਉਮੈ ਸਾੜ ਦਿੱਤੀ ਹੈ ।। ੭ ।।

ਐ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ ।। ਨਾਨਕ ਨਾਮੁ ਪਦਾਰਥੁ ਦੀਜੈ ਹਿਰਦੈ ਕੰਠਿ ਬਣਾਈ ।। ੮ ।। ੩ ।।

[ਨਾਮ ਬਿਨਾਂ ਕੁਛ ਹੋਰ ਮੰਗ ਲਓ । ਇਸ ਦੇ ਉੱਤਰ ਵਿਚ ਫੁਰਮਾਉਂਦੇ ਹਨ] ਹੇ ਜੀਓ ! (ਮੈਂ ਹੋਰ) ਕੀਹ ਮੰਗਾਂ, ਕੁਛ (ਏਥੇ ਸਦਾ) ਰਹਿੰਦਾ ਨਹੀਂ ਦਿੱਸਦਾ, ਇਸ ਜਗਤ ਵਿਚ ਜੋ ਆਇਆ ਹੈ ਸੋ ਟੁਰਿਆ ਜਾ ਰਿਹਾ (ਦਿੱਸਦਾ ਹੈ) । ਨਾਨਕ (ਦੀ ਬੇਨਤੀ ਹੈ ਕਿ ਮੈਨੂੰ) ਨਾਮ ਪਦਾਰਥ ਦਿਓ ਜੋ ਕੰਠ ਤੇ ਹਿਰਦੇ ਵਿਚ ਸੰਵਾਰ ਕੇ (ਧਾਰਨ ਕਰੀ ਰੱਖਾਂ, ਭਾਵ ਰਸਨਾ, ਕੰਠ ਤੇ ਮਨ ਵਿਚ ਨਾਮ ਦ੍ਰਿੜ ਹੋਇਆ ਰਖਾਂ) ।। ੮ ।। ੩ ।।

* ਦਾਨੇ ਐਉਂ ਬੀ ਭਾਵ ਕੱਢਦੇ ਹਨ ਕਿ ਚਾਹੇ ਜੀਵ ਦੀ ਕੀਤੀ ਕਿਰਤ ਕਿਸੇ ਤੋਂ ਮੇਟੀ ਨਹੀਂ ਜਾ ਸਕਦੀ ਪਰ ਉਹ ਪ੍ਰਭੂ ਸ੍ਵੈਛੰਦ ਵਰਤਦਾ ਹੈ, ਜੋ ਉਸ ਨੂੰ ਭਾਵੇ ਉਹੋ ਕੁਛ ਹੁੰਦਾ ਹੈ, ਇਹ ਭਾਵ ਵਧੇਰੇ ਢੁਕਦਾ ਹੈ ਕਿਉਂਕਿ ਕਰਮ ਉਤੇ ਉਸਦੇ ਸ੍ਵੈਛੰਦ ਹੋਣ ਦੀ ਪ੍ਰੌੜਤਾ ਦੱਸਦਾ ਹੈ ਜੋ ਭਗਤੀ ਦਾ ਇਕ ਅਸੂਲ ਹੈ ।

**ਵਯਾਖਯਾ**—ਸੁਗਮੰ।

**ਨਿਰੁਕ੍ਤ**—ਫੁਨਿ-ਫੇਰ। ਗਤਿ-ਮੁਕਤੀ। ਉਦਰੁ-ਪੇਟ।

ਵੈਰਾਈ—ਵੈਰੀ। ਜੋਹਿ—ਦੇਖਣਾ। ਦੇਖ।

ਦੂਤੁ-ਵੈਰੀ। ਜਮਦੂਤ ਅਥਵਾ ਕਾਮਾਦਿ ਦੂਤ।

ਅਵਿਗਤ—ਜੋ ਰੂਪ ਰੇਖ ਰੰਗ ਤੋਂ ਨਿਆਰਾ ਹੈ।

ਨਿਰੰਜਨਿ—ਜੋ ਮਾਇਆ ਤੋਂ ਅਤੀਤ ਹੈ। (ਅ) ਪਰਮ ਪਵਿਤ੍ਰ।

ਕਿਰਤੁ—ਕੀਤਾ। ਕੀਤਾ ਹੋਇਆ। ਭਾਈ—ਚੰਗੀ ਲਗੀ, ਪਸੰਦ ਆਈ।

ਸਖਾਈ—[ਸੰਸ:, ਸਖਾ=ਮਿਤ੍ਰ, ਦੋਸਤ] ਮਿਤ੍ਰਤਾ ਕਰਨ ਵਾਲਾ। ਸਹਾਈ।

ਹਿਰਦੈ—ਦਿਲ ਵਿਚ। ਕੰਠਿ—ਗਲੇ ਵਿਚ। ਭਾਵ ਹੈ ਰਸਨਾ ਦਾ ਜਾਪ ਜੋ ਪਹਿਲਾ ਕੰਠ ਵਿਚ ਚਲਾ ਜਾਂਦਾ ਹੈ। ਕੰਠ ਕਰਨਾ ਮੁਹਾਵਰਾ ਹੈ ਯਾਦ ਕਰਨਾ।

## [ਗੂਜਰੀ ਮਹਲਾ ੧, ਅਸਟਪਦੀ—੪]

**ਪ੍ਰਾਕ੍ਕਥਨ**—ਨਾਮ ਰਤੇ ਹਰੀ ਦੇ ਲੋਕ ਹਨ। ਉਹਨਾਂ ਨਾਲ ਦ੍ਵੈਖ ਚੰਗੀ ਨਹੀਂ। ਦ੍ਵੈਖੀ ਨਿੰਦਕ ਬੀ ਸ਼ਰਨ ਪੈਣ ਤਾਂ ਬਖਸ਼ੇ ਜਾਂਦੇ ਹਨ। ਵਾਹਿਗੁਰੂ ਤੇ ਗੁਰੂ ਕ੍ਰਿਪਾਲੂ ਹਨ।

| ਮੂਲ | ਅਰਥ |
|---|---|
| **ਗੂਜਰੀ ਮਹਲਾ ੧ ।।**<br>ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ।। ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ ।। ੧ ।। | ਹੇ ਜੀਓ ! ਨਾ ਤਾਂ ਅਸੀਂ ਉੱਚੇ ਹਾਂ, ਨਾ ਨੀਵੇਂ ਹਾਂ ਤੇ ਨਾ ਵਿਚਲੇ ਮੇਲ ਦੇ, (ਅਸੀਂ ਤਾਂ) ਹਰੀ ਦੀ ਸ਼ਰਣ ਵਿਚ ਆਏ ਹੋਏ ਹਰੀ ਦੇ ਲੋਗ (=ਹਰੀ ਜਨ) ਹਾਂ। (ਅਸੀਂ) ਕੇਵਲ (ਨਿਰੇ) ਵੈਰਾਗੀ (ਮਾਤ੍ਰ) ਹਾਂ, (ਵੈਰਾਗੀ ਬੀ) ਨਾਮ ਵਿਚ ਰੱਤੇ ਹੋਣ ਕਰਕੇ ਹਾਂ, (ਇਸ ਵੈਰਾਗ ਕਰਕੇ) ਸੋਗ ਤੇ ਵਿਛੋੜੇ (ਅਤ ਹੰਕਾਰ ਆਦਿ) ਰੋਗ ਛੱਡੇ ਹੋਏ ਹਨ ।। ੧ ।। |
| ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ ।। ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ ।। ੧ ।। ਰਹਾਉ ।। | ਹੇ ਭਾਈ ! (ਇਹ ਉਪਰ ਕਹੀ) ਠਾਕੁਰ ਦੀ ਭਗਤੀ ਗੁਰੂ ਦੀ ਕ੍ਰਿਪਾ ਨਾਲ (ਪ੍ਰਾਪਤ ਹੋਈ ਹੈ, ਕਿਉਂਕਿ) ਸਤਿਗੁਰੂ ਦੇ ਉਪਦੇਸ਼ ਨਾਲ ਹਿਰਦੇ ਵਿਚ ਪਵਿਤ੍ਰ ਹਰੀ (ਆ ਵਸਦਾ ਹੈ, ਸੋ ਨਿਰਮਲ ਹਰੀ ਦੇ ਵਸੇਬੇ ਵਾਲੇ ਦਿਲ ਨੂੰ) ਨਾ ਜਮ ਕੀ ਕਨੌਡ ਰਹਿੰਦੀ ਹੈ, ਨਾ (ਉਸ ਦੇ ਜ਼ਿੰਮੇ) ਜਮ ਦੀ (ਕੋਈ) ਬਾਕੀ ਰਹਿ ਜਾਂਦੀ ਹੈ ।। ੧ ।। ਰਹਾਉ ।। |
| ਹਰਿ ਗੁਣ ਰਸਨ ਰਵਹਿ ਪ੍ਰਭ ਸੰਗੇ ਜੋ ਤਿਸੁ ਭਾਵੈ ਸਹਜਿ ਹਰੀ ।। ਬਿਨੁ ਹਰਿ ਨਾਮ ਬ੍ਰਿਥਾ ਜਗਿ ਜੀਵਨੁ ਹਰਿ ਬਿਨੁ ਨਿਹਫਲ ਮੇਕ ਘਰੀ ।। ੨ ।। | ਰਸਨਾ ਨਾਲ ਹਰੀ ਦੇ ਗੁਣ ਗਾਉਂਦੇ ਹਾਂ (ਤੇ) ਹਰੀ ਦੇ ਨਾਲ ਰਹਿੰਦੇ ਹਾਂ (ਤੇ ਜੋ ਆ ਵਾਪਰੇ ਸਮਝਦੇ ਹਾਂ ਕਿ ਇਹ) ਹਰੀ ਵਲੋਂ ਸੁਭਾਵਕ (ਹੁੰਦਾ ਹੈ, ਭਾਵ ਉਸ ਨੂੰ ਹਰੀ ਦਾ ਭਾਣਾ ਮੰਨਦੇ ਹਾਂ। ਫੇਰ ਇਸ ਗੱਲ ਤੇ ਟਿਕੇ ਹੋਏ ਹਾਂ) ਕਿ ਜਗਤ ਵਿਚ ਜੀਉਣਾ ਹਰੀ ਨਾਮ ਤੋਂ ਬਿਨਾਂ ਬਿਰਥਾ ਹੈ, ਹਰੀ ਤੋਂ ਬਿਨਾਂ ਇਕ ਘੜੀ (ਲੰਘਣੀ ਬੀ, ਉਹ ਘੜੀ ਹੀ) ਨਿਸ਼ਫਲ ਗੁਆਉਣੀ ਹੈ ।। ੨ ।। |

ਅੰ ਜੀ ਖੋਟੇ ਠਉਰ ਨਾਹੀ ਘਰਿ ਬਾਹਰਿ ਨਿੰਦਕ ਗਤਿ ਨਹੀ ਕਾਈ ।। ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ ।। ੩ ।।

ਹੇ ਜੀਓ ! ਖੋਟੇ ਨੂੰ ਘਰ ਬਾਹਰ (=ਲੋਕ ਪ੍ਰਲੋਕ ਕਿਤੇ) ਢੋਈ ਨਹੀਂ (ਤੇ ਖੋਟੇ) ਨਿੰਦਕ ਦੀ ਗਤਿ ਕੋਈ ਨਹੀ ਹੁੰਦੀ* . (ਓਹ ਹਰੀ ਭਗਤਾਂ ਨਾਲ) ਰੋਸ ਕਰਦੇ ਹਨ. (ਭਾਵ ਗੁੱਸੇ ਗਿਲੇ ਨਿੰਦਾ ਕਰ ਕਰ ਕੇ ਕੱਢਦੇ ਹਨ, ਪਰ) ਪ੍ਰਭੂ (ਭਗਤਾ ਉਤੇ ਕੀਤੀ ਆਪਣੀ) ਬਖਸ਼ਿਸ਼ ਨੂੰ ਮੇਟਦਾ ਨਹੀਂ, (ਸਗੋਂ ਭਗਤਾਂ ਨੂੰ ਮਿਲੀ ਦਾਤ) ਸਦਾ ਸਦਾ ਸਵਾਈ (ਹੋ ਕੇ) ਵਧਦੀ ਜਾਂਦੀ ਹੈ ।। ੩ ।।

ਅੰ ਜੀ ਗੁਰ ਕੀ ਦਾਤਿ ਨ ਮੇਟੈ ਕੋਈ ਮੇਰੈ ਠਾਕੁਰਿ ਆਪਿ ਦਿਵਾਈ।। ਨਿੰਦਕ ਨਰ ਕਾਲੇ ਮੁਖ ਨਿੰਦਾ ਜਿਨ੍ ਗੁਰ ਕੀ ਦਾਤਿ ਨ ਭਾਈ ।। ੪ ।।

(ਹਾਂ) ਜੀਓ ਜੀ ! ਗੁਰੂ ਕੀ ਦਾਤ ਕੋਈ ਨਹੀਂ ਮੇਟ ਸਕਦਾ, (ਕਿਉਂਕਿ ਉਹ) ਮੇਰੇ ਠਾਕੁਰ ਨੇ ਆਪ ਦਿਵਾਈ ਹੋਈ (ਹੁੰਦੀ) ਹੈ। ਨਿੰਦਕ ਲੋਕ, ਜਿਨ੍ਹਾਂ ਨੂੰ ਗੁਰੂ ਦੀ ਦਿਤੀ ਦਾਤ ਭਾਉਂਦੀ ਨਹੀਂ (ਐਵੇਂ) ਨਿੰਦਾ (ਕਰ ਕਰ ਕੇ ਆਪਣੇ) ਮੂੰਹ ਕਾਲੇ (ਕਰ ਲੈਂਦੇ ਹਨ ) ।। ੪ ।।

ਅੰ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ ਬਿਲਮ ਨ ਅਧੂਆ ਰਾਈ ।। ਆਨਦ ਮੂਲੁ ਨਾਥੁ ਸਿਰਿ ਨਾਥਾ ਸਤਿਗੁਰੁ ਮੇਲਿ ਮਿਲਾਈ ।। ੫ ।।

[ਨਿੰਦਕ ਦਾ ਬਖਸ਼ੇ ਜਾਣਾ] (ਪਰ) ਹੇ ਜੀਓ ! (ਨਿੰਦਕ ਕੀ, ਜੋ ਕੋਈ ਬੀ) ਸ਼ਰਣੀਂ ਆ ਪੈਂਦਾ ਹੈ, ਪ੍ਰਭੂ (ਉਸ ਨੂੰ) ਬਖਸ਼ ਕੇ ਮਿਲਾ ਲੈਂਦਾ ਹੈ; (ਤੇ ਮੇਲਣ ਲੱਗਿਆਂ) ਅੱਧੀ ਰਾਈ ਦੇ ਦਾਣੇ ਜਿੰਨੀ ਢਿੱਲ ਬੀ ਨਹੀਂ ਲਾਉਂਦਾ; (ਕਿੰਤੂ ਉਸ ਦੇ) ਮੇਲ ਵਿਚ ਜੋ ਆਨੰਦ ਦਾ ਮੂਲ ਤੇ ਨਾਥਾਂ ਦਾ ਨਾਥ ਹੈ ਸਤਿਗੁਰੂ (ਹੀ) ਮਿਲਾਉਂਦਾ ਹੈ ।। ੫ ।।

ਅੰਜੀ ਸਦਾ ਦਇਆਲੁ ਦਇਆ ਕਰਿ ਰਵਿਆ ਗੁਰਮਤਿ ਭ੍ਰਮਨਿ ਚੁਕਾਈ ।। ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ ।। ੬ ।।

ਹਾਂ ਜੀ, ਸਦਾ ਦਿਆਲੂ (ਪ੍ਰਭੂ) ਦਇਆ ਕਰਕੇ (ਹਿਰਦੇ ਵਿਚ) ਵਸ ਜਾਂਦਾ ਹੈ, (ਕਿਉਂਕਿ) ਗੁਰੂ ਦੀ ਮਤਿ (ਹਿਰਦੇ ਦਾ ਹੋਰਨੀਂ ਪਾਸੀਂ) ਭਟਕਣਾ ਚੁਕਾ ਦੇਂਦੀ ਹੈ। (ਜਿਵੇਂ ਕਿ ਨੀਵੀਂ) ਧਾਤ ਪਾਰਸ ਨੂੰ ਮਿਲ ਕੇ ਸੋਨਾ ਹੋ ਜਾਂਦੀ ਹੈ, ਸਤਿ ਸੰਗਤ ਦੀ ਵਡਿਆਈ (ਉਸ ਕਿਸਮ ਦੀ ਹੈ) ।। ੬ ।।

ਹਰਿ ਜਲੁ ਨਿਰਮਲੁ ਮਨੁ ਇਸਨਾਨੀ ਮਜਨੁ ਸਤਿਗੁਰੁ ਭਾਈ ।। ਪੁਨਰਪਿ ਜਨਮ ਨਾਹੀ ਜਨ ਸੰਗਤਿ ਜੋਤੀ ਜੋਤਿ ਮਿਲਾਈ ।। ੭ ।।

[ਹੋਰ ਦ੍ਰਿਸ਼ਟਾਂਤ ਦੇਂਦੇ ਹਨ] ਹੇ ਭਾਈ ! ਹਰੀ (ਮਾਨੋ) ਨਿਰਮਲ ਜਲ ਹੈ, (ਸਿਖ ਦਾ) ਮਨ ਇਸ਼ਨਾਨ ਕਰਨੇ ਵਾਲਾ ਹੈ ਤੇ ਸਤਿਗੁਰੂ ਇਸ਼ਨਾਨ (ਕਰਾਉਣੇ ਵਾਲਾ ਹੈ) । (ਗੱਲ ਕੀਹ ਹਰੀ ਦੇ) ਜਨ ਦੀ ਸੰਗਤਿ (ਕਰਨੇ ਵਾਲੇ ਨੂੰ) ਫੇਰ ਮੁੜ ਕੇ ਜਨਮ ਨਹੀਂ ਹੁੰਦਾ, (ਉਸ ਦੀ) ਜੋਤ (=ਆਤਮਾ ਨੂੰ ਹੇ) ਜੋਤੀ (ਪਰਮਾਤਮਾ ! ਤੂੰ ਆਪਣੇ ਵਿਚ) ਮਿਲਾ ਲੈਂਦਾ ਹੈ ।। ੭ ।।

ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ ।। ਨਾਨਕ ਨਾਮੁ ਨਿਰੰਜਨੁ ਦੀਜੈ ਜੁਗਿ ਜੁਗਿ ਸਬਦਿ ਸਲਾਹੀ ।। ੮ ।। ੪ ।।

[ਅਰਦਾਸ:] ਹੇ ਗੰਮਤਾ ਤੋਂ ਪਰੇ ਮਹਾਨ ਸੁਆਮੀ ! ਤੂੰ (ਇਕ) ਬ੍ਰਿਛ ਦੀ (ਨਿਆਈਂ) ਹੈਂ, ਅਸੀਂ ਪੰਛੀ (ਦੀ ਨਿਆਈਂ) ਤੇਰੇ ਵਿਚ (ਤੇਰੇ ਆਸ਼੍ਰਿਤ) ਹਾਂ। ਨਾਨਕ ਨੂੰ (ਆਪਣਾ) ਪਵਿਤ੍ਰ ਨਾਮ ਦਿਓ (ਜੋ ਤਰੋਵਰ ਵਿਚ ਬੈਠੇ ਪੰਛੀਆਂ ਵਾਂਙੂ) ਜੁਗੋ ਜੁਗ ਤੇਰੀ ਸ਼ਬਦ ਦੁਆਰਾ ਸਲਾਹੁਤ ਕਰਦੇ ਰਹੀਏ (ਭਾਵ ਤੇਰੇ ਗੁਣ ਗਾਉਂਦੇ ਰਹੀਏ) ।। ੮ ।। ੪ ।।

*: ਮੁਕਤੀ ਨਹੀਂ ਹੁੰਦੀ। ਕੋਈ ਸੁਭ ਗਤੀ ਉਸ ਨੂੰ ਪ੍ਰਾਪਤ ਨਹੀਂ ਹੁੰਦੀ।

**ਵਯਾਖਯਾ**—ਕਿਸੇ ਦ੍ਵੈਖੀ ਦੇ ਨਿੰਦਾ ਕਰਨ ਤੇ ਸਹਿਨਸ਼ੀਲਤਾ ਤੇ ਖਿਮਾ ਦੇ ਰੂਪ ਗੁਰੂ ਜੀ ਨੇ ਸ਼ਬਦ ਉਚਾਰਿਆ ਸਹੀ ਹੁੰਦਾ ਹੈ। ਊਚ ਨੀਚ ਮੱਧਮ ਤ੍ਰੈਆ ਦਸਾ ਦੇ ਅਭਿਮਾਨ ਤੋਂ ਆਪ ਨੂੰ ਵ੍ਰਿਰਵਾ ਦੱਸ ਕੇ ਕੇਵਲ ਵੈਰਾਗੀ ਮਾਤ੍ਰ ਦੱਸ ਰਹੇ ਹਨ, ਪਰ ਵੈਰਾਗੀ ਨਾਮ ਰੱਤੇ ਲਿਖਦੇ ਹਨ. ਨਾਮ ਪ੍ਰਭੂ ਦਾ ਹੈ. ਇਸ ਕਰਕੇ ਉਸ ਦੇ ਜਨ ਹਨ। ਜਦ ਊਚ ਨੀਚਪਨ ਸਾਡੇ ਮਨ ਵਿਚ ਹੈ ਹੀ ਨਹੀਂ ਤਾ ਸਾਡੀ ਨਿੰਦਾ ਨਾਲ ਸਾਡਾ ਕੁਛ ਵਿਗੜਦਾ ਹੀ ਨਹੀਂ, ਕਿਸੇ ਸਲਾਹੁਤ ਕਰਨ ਵਾਲੇ ਦਾ ਨਿੰਦਕ ਬਣ ਕੇ ਸਾਥੋਂ ਵਿਯੋਗ ਹੋ ਜਾਏ, ਯਾ ਲੋਕਾਂ ਵਿਚ ਨਿੰਦਾ ਹੋ ਜਾਣ ਦਾ ਸਾਨੂੰ ਸੋਗ ਹੋਵੇ, ਸਾਨੂੰ ਕੋਈ ਗੱਲ ਪੋਂਹਦੀ ਨਹੀਂ. ਕਿਉਂਕਿ ਹੰਕਾਰ ਦਾ ਰੋਗ ਨਾਮ ਤੇ ਸਹਿਜ ਬੈਰਾਗ ਨਾਲ ਦੂਰ ਹੋ ਚੁਕਾ ਹੈ।

ਰਹਾਉ—ਅਸੀਂ ਭਗਤੀ ਵਿਚ ਜੀਉਂਦੇ ਹਾਂ, ਅੰਦਰ ਹਰੀ ਵੱਸਦਾ ਹੈ. ਜੋ ਹਿਰਦੇ ਦੀ ਮੈਲ ਰਹਿਣ ਹੀ ਨਹੀਂ ਦੇਂਦਾ। ਮਨ ਨਿਰਮਲ ਹੋ ਗਿਆ, ਪਵਿਤ੍ਰ ਹੋ ਗਿਆ, ਮੈਂ ਮੇਰੀ ਮਿਟ ਗਈ, ਹੁਣ ਕੋਈ ਕਰਮ ਯਾ ਕਰਮਾਂ ਦਾ ਸੰਸਕਾਰ ਰਹਿ ਹੀ ਨਹੀਂ ਸਕਦਾ, ਸੋ ਧਰਮਰਾਜ ਕੀਹ ਕਰੇਗਾ ? ਜਿਥੇ ਧਰਮਰਾਜ ਦੀ ਕਾਣ ਨਹੀਂ ਰਹੀ ਉਥੇ ਨਿੰਦਕ ਦੀ ਕੀਹ ਪਰਵਾਹ।

ਅੰਕ ੨ ਵਿਚ ਹਰੀ ਸਿਮਰਨ ਦੀ ਲਗਾਤਾਰਤਾ ਤੋਂ ਪ੍ਰਾਪਤ ਉੱਤਮ ਜੀਵਨ ਦਾ ਰੂਪ ਦੱਸਿਆ ਹੈ।

ਅੰਕ ੩. ੪-ਇਥੇ ਆ ਕੇ ਪ੍ਰਗਟ ਹੋ ਜਾਂਦਾ ਹੈ ਕਿ ਕੋਈ ਦ੍ਵੈਖੀ ਪਾਮਰ ਨਿੰਦਾ ਕਰ ਕਰ ਕੇ ਗੁੱਸੇ ਗਿਲੇ ਕੱਢ ਰਿਹਾ ਹੈ। ਪਰ ਇਲਾਹੀ ਭੇਤ ਦੱਸਦੇ ਹਨ ਕਿ ਕੋਈ ਰੋਸ ਨਾਲ, ਗੁੱਸੇ ਨਾਲ, ਪ੍ਰਭੂ ਦੀ ਦਾਤ ਗੁਰੂ ਦੀ ਦਾਤ ਨਹੀਂ ਮੇਟ ਸਕਦਾ, ਸੋ ਨਿੰਦਕ ਅਪਣਾ ਮੂੰਹ ਕਾਲਾ ਕਰਦਾ ਹੈ. ਨਿੰਦਾ ਕਰ ਕਰ ਕੇ। ਬ੍ਰਿਥਾ ਮੁਕਾਲਕ ਲੈਂਦਾ ਹੈ ਲੋਕ ਦੀ ਤੇ ਪਰਲੋਕ ਦੀ।

ਅੰਕ ੫ ਵਿਚ ਨਿੰਦਕ ਦੇ ਬਖ਼ਸ਼ੇ ਜਾਣ ਦੀ ਬੀ ਤਰਕੀਬ ਦੱਸੀ ਹੈ। ਸਤਿਗੁਰੂ ਦੀ ਸ਼ਰਣ ਤੇ ਪ੍ਰਭੂ ਦੀ ਭਗਤੀ।

ਅੰਕ ੬. ੭ ਵਿਚ ਸਤਿਸੰਗ ਦੀ ਵਡਿਆਈ ਕੀਤੀ ਹੈ।

ਅੰਕ ੮ ਵਿਚ ਅਰਦਾਸ ਹੈ. ਨਾਮ ਮੰਗਿਆ ਹੈ, ਹਰੀ ਜਸ ਮੰਗਿਆ ਹੈ ਤੇ ਦ੍ਰਿਸ਼ਟਾਂਤ ਵਰਤਿਆ ਹੈ ਬ੍ਰਿਛ ਤੇ ਬੈਠੇ ਪੰਛੀਆਂ ਦਾ, ਜੋ ਤਰੋਵਰ ਆਸ੍ਰੇ ਬੈਠੇ ਮਾਨੋ ਤਰੋਵਰ ਦੇ ਗੁਣ ਗਾ ਰਹੇ ਹਨ।

**ਨਿਰੁਕ੍ਤ**—ਹਰਿ-ਹਰੀ। 'ਹਰਿ ਸਰਣਾਗਤਿ ਹਰਿ ਕੇ ਲੋਗ' ਵਿਚੋਂ ਇਕ 'ਹਰਿ' ਦੇ ਅਰਥ 'ਹਰੀ' ਤੇ ਦੂਏ 'ਹਰਿ' ਦੇ ਅਰਥ 'ਹਰ ਪ੍ਰਕਾਰ' ਕਰਕੇ ਐਉਂ ਬੀ ਅਰਥ ਲਾਉਣੇ ਦਾ ਯਤਨ ਹੋਇਆ ਹੈ ਕਿ 'ਹਰੀ ਦੇ ਲੋਕ ਅਰਥਾਤ ਸੰਤ ਜੋ ਹਨ. ਅਸੀਂ ਹਰ ਪ੍ਰਕਾਰ ਕਰਕੇ ਉਹਨਾਂ ਦੀ ਸ਼ਰਨ ਆਏ ਹਾਂ। ਫੇਰ ਅਗਲੀ ਸਤਰ ਉਹਨਾਂ ਸੰਤਾਂ ਦੀ ਮਹਿਮਾ ਵਿਚ ਲਾਈਦੀ ਹੈ।

ਮਧਿਮ—ਵਿਚਲੇ ਮੇਲ ਦੇ।   ਸਰਣਾਗਤਿ—ਸ਼ਰਣ ਵਿਚ ਆਏ ਹੋਏ।

ਬਿਜੋਗ—ਵਿਯੋਗ। ਵਿਛੋੜਾ।   ਬਿਸਰਜਿਤ—ਛੱਡੇ ਹੋਏ। ਛੱਡੇ ਹੋਏ ਹਨ. ਭਾਵ ਛੱਡ ਦਿੱਤੇ ਹਨ।   ਰਸਨ-ਰਸਨਾ।

ਨਿਹਫਲ—ਮੇਕ=[ਨਿਹਫਲੰ+ਏਕ]। ਭਾਵ ਹੈ ਇਕ ਘੜੀ ਬੀ ਨਿਹਫਲ ਹੈ।

ਬਿਲਮ—ਦੇਰ   ਅਧੂਆ ਰਾਈ-ਅਧੀ ਰਾਈ। ਰਾਈ ਦੇ ਬੀਜ ਦੇ ਅੱਧ ਸਮਾਨ। ਭਾਵ ਹੈ ਬਹੁਤ ਥੋੜ੍ਹਾ ਚਿਰ।   ਰਵਿਆ-ਵਯਾਪਕ ਹੋ ਰਿਹਾ ਹੈ. ਵੱਸ ਰਿਹਾ ਹੈ। (ਅ) ਜਪਿਆ। ਭਾਵ ਜਿਨ੍ਹਾਂ ਨੇ ਜਪਿਆ ਹੈ।

ਭ੍ਰਮਨਿ—ਭਟਕਨਾ। ਭਾਵ ਹੈ ਮਨ ਦੀ ਭਟਕ।   ਕੰਚਨੁ-ਸੋਨਾ।

ਧਾਤੁ—ਤੋਂ ਮੁਰਾਦ ਨੀਵੀਂ ਧਾਤ ਦੀ ਹੈ, ਜੈਸੇ ਲੋਹਾ। ਪੁਨਰਪਿ-ਮੁੜ ਕੇ।

ਤਰੋਵਰੁ—[ਸੰਸ:, ਤਰੁ: (=ਦਰਖਤ)+ ਵਰ=ਉੱਤਮ] ਸ੍ਰੇਸ਼ਟ ਬ੍ਰਿਛ।

[ਗੂਜਰੀ ਮਹਲਾ ੧, ਅਸਟਪਦੀ-੫]

# ਗੂਜਰੀ ਮਹਲਾ ੧ ਘਰੁ ੪

ੴ ਸਤਿਗੁਰ ਪ੍ਰਸਾਦਿ।।

| ਮੂਲ | ਅਰਥ |
|---|---|
| ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ।। ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ।। ੧।। | (ਜਿਨ੍ਹਾਂ ਨੂੰ ਪ੍ਰਭੂ ਦਰਸ਼ਨ ਦੀ) ਡਾਢੀ ਪਿਆਸ ਲੱਗ ਰਹੀ ਹੈ (ਤੇ ਜੋ) ਪ੍ਰੇਮਾ ਭਗਤੀ ਨਾਲ ਸਚ (ਸਤਯ ਸਰੂਪ) ਨੂੰ ਅਰਾਧ ਰਹੇ ਹਨ (ਤੇ ਜੋ) ਵਿਰਲਾਪ ਵਿਲਕਣੀਆਂ (ਬੇਨਤੀਆਂ ਕਰਦੇ ਹਨ ਉਨ੍ਹਾਂ ਨੂੰ ਚਿਤ ਦੇ ਹਿਤ ਕਰਕੇ ਸੁੱਖ (ਪ੍ਰਾਪਤ) ਹੁੰਦੇ ਹਨ।। ੧।। |
| ਜਪਿ ਮਨ ਨਾਮੁ ਹਰਿ ਸਰਣੀ।। ਸੰਸਾਰ ਸਾਗਰ ਤਾਰਿ ਤਾਰਣ ਰਮ ਨਾਮ ਕਰਿ ਕਰਣੀ।। ੧।। ਰਹਾਉ।। | (ਤਾਂਤੇ) ਹੇ ਮਨ ! (ਤੂੰ ਬੀ) ਹਰੀ ਦੀ ਸ਼ਰਣ ਪੈਕੇ (ਉਸ ਦਾ) ਨਾਮ ਜਪ। (ਨਾਮ) ਸੰਸਾਰ ਸਾਗਰ ਤੋਂ ਤਾਰਨੇ ਵਾਲਾ ਜਹਾਜ਼ ਹੈ, (ਸੋ) ਨਾਮ ਉਚਾਰਣ ਦੀ ਕਰਨੀ ਕਰ।। ੧।। ਰਹਾਉ।। |
| ਏ ਮਨ ਮਿਰਤ ਸੁਭ ਚਿੰਤੰ ਗੁਰ ਸਬਦਿ ਹਰਿ ਰਮਣੰ।। ਮਤਿ ਤਤੁ ਗਿਆਨੰ ਕਲਿਆਣ ਨਿਧਾਨੰ ਹਰਿ ਨਾਮ ਮਨਿ ਰਮਣੰ।। ੨।। | ਹੇ (ਮੇਰੇ) ਮਨ ! ਤੂੰ ਸ਼ੁਭ ਚਿੰਤਨ ਵਲੋਂ ਮਰ ਰਿਹਾ ਹੈਂ, (ਉਠ), ਗੁਰੂ ਦੇ ਉਪਦੇਸ਼ ਦੁਆਰਾ ਹਰੀ ਦਾ (ਰਮਣੰ) ਸਿਮਰਣ (ਕਰ)। (ਕਿਉਂਕਿ) ਮਨ ਵਿਚ ਹਰੀ ਦਾ ਨਾਮ (ਰਮਣੰ-) ਸਿਮਰਨਾ ਮਤਿ ਨੂੰ ਤਤ ਗਯਾਨ ਵਾਲੀ (ਬਣਾ ਦੇਂਦਾ ਹੈ ਅਤੇ ਸਾਰੇ ) ਸੁੱਖਾਂ ਦਾ ਖ਼ਜ਼ਾਨਾ (ਦੇ ਦੇਂਦਾ ਹੈ)।। ੨।। |
| ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ।। ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰਵਾਕਿ ਸਬਦ ਰਤੰ।। ੩।। | (ਇਨਸਾਨ ਦਾ) ਚਿਤ ਚਲਾਇਮਾਨ (ਵਸਤੂ) ਹੈ, ਤੇ ਵਿਤ (ਦੌਲਤ) ਆਵਣੀ ਜਾਵਣੀ (ਸ਼ੈ) ਹੈ, (ਇਕ ਕੀਹ ਸਾਰਾ) ਜਗਤ (ਹੀ ਚਲਾਇਮਾਨ ਚਿਤ ਦੇ) ਹਿਤ (ਵਿਚ ਅਤੇ ਇਸ ਆਉਣੇ ਜਾਣੇ ਵਾਲੀ ਦੌਲਤ ਦੇ) ਮੋਹ ਵਿਚ ਮਗਨ ਹੈ। (ਜੋ) ਸ਼ਬਦ ਵਿਚ ਰਚੇ ਹੋਏ ਹਨ (ਉਨ੍ਹਾਂ ਨੂੰ) ਗੁਰੂ ਦੇ ਉਪਦੇਸ਼ ਦੁਆਰਾ ਇਹ ਮਤ ਦ੍ਰਿੜ ਹੋ ਜਾਂਦੀ ਹੈ (ਕਿ ਕੇਵਲ) ਨਾਮ ਭਗਤੀ (ਹੀ ਇਕ) ਥਿਰ (ਵਸਤੂ) ਹੈ।। ੩।। |
| ਭਰਮਾਤਿ ਭਰਮੁ ਨ ਚੂਕਈ ਜਗੁ ਜਨਮਿ ਬਿਆਧਿ ਖਪੰ।। ਅਸਥਾਨੁ ਹਰਿ ਨਿਹਕੇਵਲੰ ਸਤਿ ਮਤੀ ਨਾਮ ਤਪੰ।। ੪।। | (ਤੀਰਥਾਂ ਆਦਿ ਤੇ) ਫਿਰਦਿਆਂ (ਰਿਦੇ ਦਾ) ਭਰਮ ਦੂਰ ਨਹੀਂ ਹੁੰਦਾ (ਇਸ ਕਰਕੇ ਜੀਵ ਮਰਨ) ਜੰਮਣ ਵਿਚ (ਤੇ ਹੋਰ) ਬਿਆਧੀਆਂ ਵਿਚ ਖਪਦਾ ਰਹਿੰਦਾ ਹੈ। (ਪਰ ਇਨ੍ਹਾਂ ਬਯਾਧੀਆਂ ਤੇ ਆਵਾਗਵਨਾਂ ਤੋਂ) ਪਰਮ ਸ਼ੁਧ ਟਿਕਾਣਾ ਹਰੀ ਹੈ (ਸੋ) ਸ਼ੁਧ ਮਤੀ ਵਾਲੇ (ਉਸਦੇ) ਨਾਮ ਦਾ ਤਪ ਕਰਦੇ ਹਨ।। ੪।। |

ਇਹੁ ਜਗੁ ਮੋਹ ਹੇਤ ਬਿਆਪਿਤੰ ਦੁਖੁ ਅਧਿਕ ਜਨਮ ਮਰਣੰ ।। ਭਜੁ ਸਰਣਿ ਸਤਿਗੁਰ ਊਬਰਹਿ ਹਰਿ ਨਾਮੁ ਰਿਦ ਰਮਣੰ ।। ੫ ।।

(ਹਾਂ) ਇਸ ਜਗਤ ਨੂੰ ਮੋਹ ਦੇ (ਹੇਤ-( ਕਾਰਣ ਜਨਮ ਮਰਨ ਦਾ ਵੱਡਾ ਦੁਖ ਚੰਬੜ ਰਿਹਾ ਹੈ। (ਹੇ ਮਨ ! ਤੂੰ) ਸਤਿਗੁਰ ਦੀ ਸ਼ਰਣ ਵਿਚ ਭਜ (ਕੇ ਜਾ ਪਉ ਤੇ) ਹਰੀ ਨਾਮ ਰਿਦੇ ਵਿਚ ਜਪਣਾ ਕਰ (ਜੋ ਤੂੰ) ਤਰ ਜਾਏਂ ।। ੫ ।।

ਗੁਰਮਤਿ ਨਿਹਚਲ ਮਨਿ ਮਨੁ ਮਨੰ ਸਹਜ ਬੀਚਾਰੰ ।। ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ ।। ੬ ।।

(ਕਿਉਂਕਿ) ਗੁਰੂ ਦੀ ਮਤਿ (ਜਿਸ) ਮਨ ਵਿਚ ਪੱਕੀ ਹੋ ਜਾਂਦੀ ਹੈ (ਉਹ) ਮਨ ਗਯਾਨ ਵੀਚਾਰ ਨੂੰ ਮੰਨ ਜਾਂਦਾ ਹੈ। ਉਹੀ ਮਨ ਨਿਰਮਲ (ਕਹੀਦਾ ਹੈ) ਜਿਸ ਅੰਦਰ ਸੱਚ ਹੈ (ਤੇ) ਸਾਰ ਗਯਾਨ ਦਾ ਰਤਨ (ਚਮਕ ਰਿਹਾ ਹੁੰਦਾ) ਹੈ ।। ੬ ।।

ਭੈ ਭਾਇ ਭਗਤਿ ਤਰੁ ਭਵਜਲੁ ਮਨਾ ਚਿਤੁ ਲਾਇ ਹਰਿ ਚਰਣੀ ।। ਹਰਿ ਨਾਮੁ ਹਿਰਦੈ ਪਵਿਤ੍ਰੁ ਪਾਵਨੁ ਇਹੁ ਸਰੀਰੁ ਤਉ ਸਰਣੀ ।। ੭ ।।

ਹੇ ਮਨ ! ਹਰੀ ਦੇ ਚਰਨਾਂ ਵਿਚ ਚਿਤ ਲਾ ਕੇ ਭੈ ਤੇ ਪ੍ਰੇਮ ਵਾਲੀ ਭਗਤੀ (ਕਰ ਕੇ ਸੱਚ ਤੇ ਗਯਾਨ ਰਤਨ ਧਾਰਨ ਕਰ ਕੇ) ਸੰਸਾਰ ਸਾਗਰ ਨੂੰ ਤਰ ਜਾਹ। (ਸੋ ਮੂਲਕ ਗੱਲ ਇਹ ਹੈ ਕਿ ) ਪਵਿਤ੍ਰ ਤੇ ਪਾਵਨ ਹਰੀ ਨਾਮ ਨੂੰ ਹਿਰਦੇ ਵਿਚ (ਧਾਰਨ ਕਰੀ ਰੱਖ ਤੇ ਅਰਦਾਸ ਕਰਦਾ ਰਹੁ ਕਿ ਹੇ ਪ੍ਰਭੂ !) ਇਹ ਸਰੀਰ ਤੇਰੀ ਸ਼ਰਣ ਵਿਚ ਹੈ ।। ੭ ।।

ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਾਸਿ ਮਨੰ ।। ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ।। ੮ ।। ੧ ।। ੫ ।।

(ਹਾਂ) ਹਰਿਨਾਮ ਨੂੰ ਮਨ ਦੀ ਰਾਸ ਪੂੰਜੀ (ਬਣਾ, ਤੇ) ਲਬ ਲੋਭ ਦੀ ਲਹਿਰ ਨੂੰ ਦੂਰ ਕਰਦਿਆਂ ਕਹਿੰਦਾ ਰਹੁ: 'ਹੇ ਨਿਰੰਜਨ (ਪ੍ਰਭੂ ! ਮੇਰੇ) ਮਨ ਨੂੰ ਤੂੰਹੇਂ ਮਾਰ. (ਮੈਂ ਤੇਰੀ) ਸ਼ਰਨ ਹਾਂ' ।। ੮ ।। ੧ ।। ੫ ।।

**ਵ੍ਯਾਖ੍ਯਾ**—ਦਾਨੇ ਦੱਸਦੇ ਹਨ ਕਿ ਇਹ ਅਸਟਪਦੀ ਕਾਸ਼ੀ ਦੇ ਕਿਸੇ ਪੰਡਿਤ ਪ੍ਰਤੀ ਉਪਦੇਸ਼ ਹੋਈ ਸੀ। ਇਸ ਦੀ ਬੋਲੀ ਗਾਥਾ ਹੈ। ਗਾਥਾ ਬਾਬਤ ਅਪਣੇ ਕੋਸ਼ ਵਿਚ ਇਉਂ ਲਿਖਿਆ ਸੀ:—

**ਗਾਥਾ**— ਪ੍ਰਾਕ੍ਰਿਤ ਯਾ ਹੋਰ ਭਾਸ਼ਾ, ਜੋ ਸੰਸਕ੍ਰਿਤ ਤੋਂ ਭਿੰਨ ਹੋਵੇ। ਇਕ ਪੁਰਾਤਨ ਭਾਸ਼ਾ ਜਿਸ ਵਿਚ ਸੰਸਕ੍ਰਿਤ ਦੇ ਨਾਲ ਪਾਲੀ ਬੋਲੀ ਦੇ ਪਦ ਮਿਲ ਕੇ ਵਰਤੇ ਜਾਂਦੇ ਸਨ, ਇਸ ਵਿਚ ਲੋਕਾਂ ਦੇ ਯੱਗ ਦਾਨ ਆਦਿਕਾਂ ਦੇ ਹਾਲ ਲਿਖੇ ਮਿਲਦੇ ਹਨ। ਉਹ ਭਾਸ਼ਾ ਜਿਸ ਵਿਚ ਸੰਸਕ੍ਰਿਤ ਤੋਂ ਭਿੰਨ ਦੇਸੀ ਭਾਸ਼ਾ ਦੇ ਪਦ ਸੰਸਕ੍ਰਿਤ ਨਾਲ ਮਿਲਵੇਂ ਵਰਤੇ ਜਾਣ। ਪਹਿਲੋਂ ਬ੍ਰੋਧੀ ਲੋਕ ਅਕਸਰ ਵਰਤਦੇ ਰਹੇ ਹਨ, ਫੇਰ ਵਧੇਰੇ ਖੁੱਲ੍ਹ ਨਾਲ ਦੇਸ਼ ਦੇ ਅਡ ਅਡ ਹਿੱਸਿਆਂ ਵਿਚ ਇਸ ਵਿਚ ਗੀਤ ਉਚਾਰੇ ਜਾਂਦੇ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਛੇਕੜਲੇ ਭਾਗਾਂ ਵਿਚ ਮਹਾਰਾਜ ਜੀ ਨੇ ਐਸੀ ਬਾਣੀ ਰਚ ਕੇ ਲਿਖੀ ਹੈ ਕਿ ਜੋ ਅਨਜਾਣਾਂ ਨੂੰ ਸੰਸਕ੍ਰਿਤ ਭਾਸਦੀ ਹੈ, ਪਰ ਮਹਾਰਾਜ ਜੀ ਨੇ ਉਸ ਬਾਣੀ ਦੇ ਸਿਰੇ ਤੇ 'ਗਾਥਾ' ਲਿਖ ਕੇ ਸੂਚਤ ਕਰ ਦਿਤਾ ਹੈ ਕਿ ਇਹ ਸੰਸਕ੍ਰਿਤ ਨਹੀਂ ਹੈ। ਇਸ ਵਿਚ ਸੰਸਕ੍ਰਿਤ ਤੇ ਦੇਸੀ ਬੋਲੀਆਂ ਦੇ ਪਦ ਵਰਤੇ ਗਏ ਹਨ, ਇਹ ਗਾਥਾ ਹੈ।

ਸ਼ਬਦ ਦੀ ਰਚਨਾ ਤੇ ਭਾਵ ਬੀ ਇਹੋ ਗੱਲ ਰਾਹਨੁਮਾਈ ਕਰਦੇ ਹਨ ਕਿ ਇਹ ਉਪਦੇਸ਼ ਕਿਸੇ ਵਿਦਵਾਨ ਪ੍ਰਤਿ ਹੀ ਹੋਇਆ ਹੈ,ਪਰ ਸ੍ਰੀ ਗੁਰੂ ਜੀ ਨੇ ਜਦ ਇਸਨੂੰ ਸਰਵਕਾਲੀ ਉਪਦੇਸ਼ ਹੋਣ ਲਈ ਗਾਥਾ ਵਿਚ ਉਚਾਰਣ ਕੀਤਾ ਹੈ ਤਾਂ ਸੰਬੋਧਨ ਆਪਣੇ ਮਨ ਨੂੰ ਕੀਤਾ ਹੈ।

ਅੰਕ ੧ ਤੇ ਰਹਾਉ—ਜਾਪਦਾ ਹੈ ਪੰਡਿਤ ਨੇ ਅਪਣੀ ਕੀਤੀ ਕੁਛ ਅਧੂਰੀ ਘਾਲ ਦੀ ਨਾਕਾਮਯਾਬੀ ਅਰਜ਼ ਕੀਤੀ ਹੈ, ਤਾਂ ਆਪ ਨੇ ਫੁਰਮਾਇਆ ਹੈ ਕਿ ਪਹਿਲਾ ਹਰਿ ਦਰਸ਼ਨ ਦੀ ਪਿਆਸ ਹੋਵੇ, ਉਹ

ਤੀਬ੍ਰ ਹੋ ਜਾਏ, ਪ੍ਰੇਮਾ ਭਗਤੀ ਨਾਲ ਹੋਰ ਵਧੇ, ਫੇਰ ਬਿਹਬਲ ਹੋ ਹੋ ਕੇ ਬੇਨਤੀਆਂ ਹੋਣ ਲਗ ਪੈਣ, ਹਰੀ ਨਾਮ ਸਿਮਰਨ ਟੁਰ ਪਵੇ, ਐਉਂ ਹਰੀ ਦੀ ਸ਼ਰਣ ਵਿਚ ਪਿਆ ਹਜ਼ੂਰੀ ਪ੍ਰਤੀਤ ਕਰੇ. ਇਹ ਕਰਣੀ ਸਭ ਤੋਂ ਉੱਤਮ ਹੈ, ਇਸ ਨਾਲ ਸੁਖ ਹੁੰਦਾ ਹੈ ਤੇ ਸੰਸਾਰ ਸਾਗਰ ਤਰਿਆ ਜਾਂਦਾ ਹੈ।

ਅੰਕ ੨—ਹੁਣ ਜਾਪਦਾ ਹੈ ਪੰਡਿਤ ਗਯਾਨ ਦੀ ਗੱਲ ਛੇੜਦਾ ਹੈ ਤਾਂ ਸਮਝਾਉਂਦੇ ਹਨ ਕਿ ਗੁਰੂ ਉਪਦੇਸ਼ ਦੁਆਰਾ ਜੋ ਹਰੀ ਨਾਮ ਦਾ ਮਿਸਰਣ ਹੈ ਇਹੀ ਤਤ ਗਯਾਨ ਦੀ ਪ੍ਰਾਪਤੀ ਹੈ. ਇਹੀ ਸਰਬ ਸੁਖ (ਕਲਯਾਣ=) ਹੈ. ਇਸੇ ਦੇ ਪ੍ਰਤਾਪ ਨਾਲ ਜਮ ਤੋਂ ਛੁਟਕਾਰਾ ਹੈ. ਐਸਾ ਕਿ ਜਮ ਦਾ ਨੇੜੇ ਆਉਣਾ ਤਾਂ ਕਿਤੇ ਰਿਹਾ ਜਮ ਮਿਤ੍ਰ ਬਣ ਜਾਂਦਾ ਹੈ* । ਤ੍ਰੈਏ ਵਾਂਛਤ ਵਸਤਾਂ ਨਾਮ ਦੇ ਸਿਮਰਨ ਨਾਲ ਪ੍ਰਾਪਤ ਹੁੰਦੀਆਂ ਹਨ, ਸਰਵ ਕਲਯਾਣ (ਸਾਰੇ ਸੁੱਖ), ਤਤ ਗਯਾਨ ਤੇ (ਜਮ ਤੋਂ ਆਦਰ, ਭਾਵ) ਕਾਲ ਚਕ੍ਰ ਤੋਂ ਬਿਜਯਤਾ ਯਾ ਮੁਕਤੀ ।

ਹੁਣ ਅੰਕ ੩-੪-੫ ਵਿਚ ਜਾਪਦਾ ਹੈ ਕਿ ਜਗਯਾਸੂ ਪੁੱਛਦਾ ਹੈ ਕਿ ਪ੍ਰੇਮਾ ਭਗਤੀ ਜਗਤ ਕਿਉਂ ਧਾਰਨ ਨਹੀਂ ਕਰਦਾ ? ਤਾਂ ਸਾਹਿਬ ਦੱਸਦੇ ਹਨ ਕਿ ਜੀਵਾਂ ਦਾ ਮਨ ਚਲਾਇਮਾਨ ਰਹਿਣੇ ਵਾਲੀ ਵਸਤੂ ਹੈ. ਇਹ ਦੌਲਤ ਕਿ ਮਾਇਆ ਦੇ ਮਗਰ ਭੱਜਾ ਫਿਰਦਾ ਹੈ, ਅਗੋਂ ਮਾਇਆ ਟਿਕ ਕੇ ਕਿਸੇ ਪਾਸ ਨਹੀਂ ਰਹਿੰਦੀ. ਇਹ ਆਵਣੀ ਜਾਵਣੀ ਸ਼ੈ ਹੈ। ਸੋ ਇਹ ਜਗਤ ਮੋਹ ਵਿਚ ਫਸਿਆ ਪਿਆ ਹੈ ਤੇ ਮੋਹ ਕਰਕੇ ਜੰਮਦਾ ਮਰਦਾ ਰਹਿੰਦਾ ਹੈ। ਭਾਵ ਕਾਲ ਚੱਕਰ ਵਿਚ ਫਸਿਆ ਰਹਿੰਦਾ ਹੈ। ਫੇਰ ਜੋ ਕੋਈ ਪਰਮਾਰਥ ਧਾਰਦਾ ਹੈ ਤਾਂ ਤੀਰਥਾਂ ਤੇ ਹੋਰ ਬਨਾਵਟਾਂ ਦੇ ਮਗਰ ਭਰਮਦਾ ਫਿਰਦਾ ਹੈ, ਜਿਸ ਕਰਕੇ ਮਨ ਦਾ ਭਰਮ ਦੂਰ ਨਹੀਂ ਹੁੰਦਾ, ਅਰਥਾਤ ਮਨ ਨਿਸ਼ਚੇ ਦੇ ਘਰ ਜਾ ਕੇ ਅਡੋਲ ਨਹੀਂ ਹੁੰਦਾ ਤੇ ਜਨਮ ਮਰਨ ਦਾ ਰੋਗ ਦੂਰ ਨਹੀਂ ਹੁੰਦਾ। ਆਖਰ ਇਹੋ ਮਤਿ ਦ੍ਰਿੜ ਹੋ ਜਾਂਦੀ ਹੈ ਕਿ ਨਾਮ ਅਰਾਧਨਾ ਵਾਲੀ ਭਗਤੀ ਹੀ ਥਿਰ ਟਿਕਾਣਾ ਹੈ।

ਅੰਕ ੬- ਪਿਛਲੇ ਤ੍ਰੈਆਂ ਅੰਕਾਂ ਵਿਚ ਭਰਮ, ਮੋਹ, ਤੇ ਚਿਤ ਦੀ ਚਲਾਇਮਾਨਤਾ, ਕਾਰਣ ਦੱਸੇ ਸਨ ਤੇ ਇਸ ਤੋਂ ਛੁੱਟਣ ਦੇ ਉਪਾਉ ਦੱਸ ਕੇ, ਪ੍ਰੇਮ ਭਗਤੀ ਦਾ ਰੂਪ ਬੰਨ੍ਹ ਕੇ ਕਰਨੇ ਦੀ ਜਾਚ ਸਿਖਾਈ ਸੀ ਹੁਣ 'ਗਿਆਨ' ਨੂੰ ਰਤਨ ਕਹਿ ਕੇ ਉਸ ਦੀ ਪ੍ਰਾਪਤੀ ਦੱਸਦੇ ਹਨ ਕਿ ਮਨ ਦਾ ਨਿਰਮਲ ਹੋਣਾ ਤੇ ਟਿਕਾਉ ਵਾਲੇ ਹੋਣਾ ਏਹ ਦੋ ਗੁਣ ਪ੍ਰੇਮਾ ਭਗਤੀ ਨਾਲ ਪ੍ਰਾਪਤ ਹੁੰਦੇ ਹਨ. ਜੋ ਗੁਰੂ ਦੀ ਮਤਿ ਨਾਲ ਪ੍ਰਾਪਤ ਹੁੰਦੀ ਹੈ। ਇਉਂ ਮਨ ਵਿਚ ਸਹਿਜ ਵੀਚਾਰ ਪ੍ਰਾਪਤ ਹੁੰਦੀ ਹੈ ਤੇ ਸੱਚ ਤੇ ਟਿਕਾਉ ਹੋ ਜਾਂਦਾ ਹੈ, ਫਿਰ ਗਿਆਨ ਉਪਜਦਾ ਹੈ, ਉਹ ਗਯਾਨ ਸਾਰ ਰੂਪ-ਅਸਲੀ-ਗਯਾਨ ਹੈ। ਹੋਰ 'ਗਲੀ ਗਿਆਨ ਨ ਹੋਈ।'

ਅੰਕ ੭- ਗਯਾਨ ਪਾ ਕੇ ਮਤਾਂ ਗਯਾਨ ਦਾ ਅਭਿਮਾਨ ਹੋ ਜਾਏ ਕਿ ਮੈਂ ਗਯਾਨੀ ਕਿ ਬ੍ਰਹਮ ਗਯਾਨੀ ਹਾਂ, ਫੇਰ ਦੁਹਰਾਉਂਦੇ ਹਨ ਕਿ ਚਿਤ ਹਰੀ ਦੇ ਚਰਨਾਂ ਵਿਚ ਲਾਈ ਰਖ, ਨਾਮ ਨਾਲ ਹਿਰਦਾ ਪਵਿਤ੍ਰ ਕਰੀ ਰਖ; ਇਉਂ ਪ੍ਰੇਮਾ ਭਗਤੀ ਆਸ਼੍ਰਿਤ ਨਿਰ ਅਭਿਮਾਨ ਪਵਿਤ੍ਰ ਚਿਤ ਵਿਚ ਗਯਾਨ ਦਾ ਚਾਨਣ ਲੈ ਪਰ ਫੇਰ ਈਸ਼੍ਵਰ ਪਰਾਯਣਤਾ ਨਹੀਂ ਛੱਡਣੀ, ਆਖ ਕਿ ਹੇ ਪ੍ਰਭੂ ਮੈਂ ਤੇਰੀ ਸ਼ਰਣ ਹਾਂ, ਜੈਸਾ ਕਿ ਪੰਚਮ ਗੁਰੂ ਜੀ ਨੇ ਫੁਰਮਾਇਆ ਹੈ:—

ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ॥ [ਸੁਖਮਨੀ ੮-੫.]

ਪੁਨਾ:— ਜਉ ਜਾਨੈ ਹਉ ਭਗਤੁ ਗਿਆਨੀ ॥ ਆਗੈ ਠਾਕੁਰਿ ਤਿਲੁ ਨਹੀ ਮਾਨੀ ॥

[ਗਉੜੀ ਮਹਲਾ ੫, ਬਾਵਨ ਅਖਰੀ-੨੪.]

---

* **ਜੈਸਾ ਕਿ ਵਾਕ ਹੈ :- ਭਗਵੰਤ ਭਗਤ ਕਉ ਭਉ ਕਿਛੁ ਨਾਹੀ ਆਦਰੁ ਦੇਵਤ ਜਾਮ ॥ [ਜੈਤਸਰੀ ਮ: ੫-੧੩] ਭਗਵੰਤ ਭਗਤ ਨੂੰ ਜਮ ਆਦਰ ਦੇਂਦਾ ਹੈ।**

ਅੰਕ ੮ ਬੀ ਅਰਦਾਸ ਹੈ ਕਿ ਲਬ ਲੋਭ ਆਦਿ ਵਿਕਾਰ ਦੂਰ ਕਰ ਲਿਆ. ਹਰੀ ਨਾਮ ਨੂੰ ਰਾਸ ਬਣਾ ਲਿਆ ਫੇਰ ਬੀ ਈਸ਼੍ਵਰ ਪਰਨੇ ਰਹੁ ਤੇ ਆਖਦਾ ਰਹੁ: ਹੇ ਨਿਰੰਜਨ! ਮੇਰੇ ਮਨ ਨੂੰ ਤੂੰਹੋਂ ਮਾਰੀ ਰਖ. ਮੈਂ ਤੇਰੀ ਸ਼ਰਨ ਹਾਂ। ਜੈਸੇ ਵਾਕ ਹੈ:—

ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ॥ [ਸੁਖਮਨੀ ੮-੫.]

ਭਾਈ ਨੰਦ ਲਾਲ ਜੀ ਦਾ ਵਾਕ ਹੈ:—

ਜ਼ੀਸਤਨ ਦਰ ਬੰਦਗੀ ਅੱਲਾ ਬਵਦ।
ਗਰਚਿਹ ਸਰ ਤਾ ਪਾ ਹਮਹ ਮੌਲਾ ਬਵਦ। [ਜ਼ਿੰਦਗੀ ਨਾਮਹ-੪੭੬]

ਇਹ ਤਾਕੀਦ ਇਸ ਲਈ ਹੈ ਕਿ ਮਨ ਦਾ ਵਿਸਾਹ ਨਹੀਂ ਕਰਨਾ ਜੇ ਇਹ ਖੋਟਾਂ ਵਲ ਤੁਰ ਪਵੇ ਲਬ ਲੋਭ ਤੇ ਹੋਰ ਅਪਵਿਤ੍ਰਤਾ ਵਲ ਰੁਖ਼ ਕਰੇ ਤਦ ਗਜਾਨ ਸਿਥਲ ਹੋ ਜਾਂਦਾ ਹੈ। ਗਜਾਨ ਪਾਕੇ ਸਦਾ ਸਾਵਧਾਨਤਾ ਦੀ ਲੋੜ ਹੈ। ਸਾਵਧਾਨਤਾ ਨਾਮ ਤੇ ਈਸ਼੍ਵਰ ਪਰਾਯਣਤਾ ਨਾਲ ਰਹਿੰਦੀ ਹੈ। ਤਦ ਗਜਾਨੀ ਸਫਲ ਗਜਾਨੀ ਹੁੰਦਾ ਹੈ।

(ਅ) ਦਾਨੇ ਐਉਂ ਬੀ ਅਰਥ ਲਾ ਲੈਂਦੇ ਹਨ:—

(ਹੇ ਜੀਵ) ਮਨ ਨੂੰ ਮਾਰ ਫਿਰ ਤੂੰ ਹੀ (ਨਿਰ+ਅੰਜਨ=) ਮਾਇਆ ਰਹਿਤ ਹੈਂ।

**ਨਿਰੁਕ੍ਤ**—ਰਮ—[ਦੇਖੋ 'ਰਵਨ' ਪੰਨਾ ੧੭੯੪] ਰਮਣ ਕਰਨ। ਸਿਮਰ।

ਮਿਰਤ—[ਸੰਸ:. ਮ੍ਰਿਤ੍ਯੁ:] ਮੌਤ। ਜੈਸਾ ਕਿ ਫੁਰਮਾਇਆ ਹੈ:—

ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥ [ਬਿਲਾਵਲ ਮ: ੫-੩੬]

ਏਥੇ ਮੌਤ ਹੱਸਦੀ ਦੱਸੀ ਹੈ. ਉਪਰਲੀ ਤੁਕ ਸ਼ੁਭਚਿੰਤਕ ਦੱਸੀ ਹੈ। ਜੈਸਾ ਕਿ ਫੁਰਮਾਨ ਹੈ:—

ਆਦਰੁ ਦੇਵਤ ਜਾਮ ॥ [ਜੈਤਸਰੀ ਮ: ੫-੧੩]

ਰਮਣੇ—[ਦੇਖੋ 'ਰਮ' ਉਪ੍ਰੋਕਤ] ਉਚਾਰਣਾ. ਸਿਮਰਣਾ। ਸਿਮਰਣ ਕਰਨਾ।

ਕਲਿਆਣ—ਸੁਖ। ਪੂਰਨ ਸੁਖੀ। ਮੁਕਤੀ

ਚਲ ਚਿਤ—ਚਿਤ ਹਿਲਦੇ ਰਹਿਣ ਵਾਲੀ ਵਸਤੂ ਹੈ।

(ਅ) 'ਚਲ ਚਿਤ' ਦਾ ਅਰਥ 'ਚੰਚਲ' ਬੀ ਲਾਉਂਦੇ ਹਨ।

ਭ੍ਰਮਾ ਭ੍ਰਮੰ— ਆਉਣੀ ਜਾਣੀ ਹੈ (ਦੌਲਤ)। ਭ੍ਰਮਣ ਹੀ ਭ੍ਰਮਣ ਕਰਨ ਵਾਲੀ।

ਭਰਮਾਤਿ—ਭ੍ਰਮਣੇ ਤੇ। ਫਿਰਨੇ ਤੇ। ਭਾਵ ਤੀਰਥ ਆਦਿ ਦੇ ਫਿਰਨੇ ਕਰਕੇ।

ਬਿਆਧਿ—ਰੋਗ. ਦੁਖ. ਦੁਖਦਾਇਕ ਕਸ਼ਟਣੀਆਂ।

ਨਿਹਕੇਵਲੰ—ਨਿਸ਼ਚੇ ਕਰਕੇ ਅਲੱਗ। ਪਰਮ ਸ਼ੁੱਧ।

ਬਿਆਪਿਤੰ—ਚੰਬੜਿਆ ਹੈ। ਊਬਰਹਿ—ਤਰ ਜਾਏਂ। ਬਚ ਜਾਏਂ।

ਮਨੁ—ਮਨ. ਦਿਲ। ਮਨਿ—ਮਨ ਵਿਚ।

ਮਨੇ—ਮੰਨ ਲੈਣ ਨਾਲ। ਸਹਜ ਬੀਚਾਰੰ—ਸਹਜ ਦਾ ਵੀਚਾਰ। ਗਜਾਨ ਵੀਚਾਰ।

ਭਵਜਲੁ—ਸੰਸਾਰ ਸਾਗਰ।

ਪਵਿਤ੍ਰ ਪਾਵਨੁ—ਦੋ ਵੇਰ ਕਹਿਣ ਤੋਂ ਭਾਵ ਪਰਮ ਪਵਿਤ੍ਰ ਹੈ।

ਨਿਵਾਰਣੰ—ਦੂਰ ਕਰ ਲੈਣਾ। ਦੂਰ ਕਰ।

[ਗੂਜਰੀ ਮਹਲਾ ੩, ਅਸਟਪਦੀ–੯]

# ਗੂਜਰੀ ਮਹਲਾ ੩ ਘਰੁ ੧

ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਕਥਨ**— ਤੀਸਰੇ ਸਤਿਗੁਰੂ ਜੀ ਮਾਯਾ ਅਰਥ, ਖੇਲ ਮਾਤ੍ਰ ਪੈ ਰਹੀਆਂ ਰਾਸਾਂ ਦੇ ਨੱਚਣੇ ਟੱਪਣੇ ਨਾਚਾਂ ਨੂੰ ਭਗਤੀ ਕਹਿਣ ਤੋਂ ਵਰਜਦੇ, ਉਨ੍ਹਾਂ ਪਦਾਂ ਵਿਚ ਭਗਤੀ ਦਾ ਉਪਦੇਸ਼ ਦੇਂਦੇ ਹਨ, ਤੇ ਸਦਗਤੀ ਦੇ ਰਸਤੇ ਪਾਉਂਦੇ ਹਨ ।

| ਮੂਲ | ਅਰਥ |
|---|---|
| ਨਿਰਤਿ ਕਰੀ ਇਹੁ ਮਨੁ ਨਚਾਈ ।। ਗੁਰਪਰਸਾਦੀ ਆਪੁ ਗਵਾਈ ।। ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ ।। ੧ ।। ਨਾਚੁ ਰੇ ਮਨ ਗੁਰ ਕੈ ਆਗੈ ।। ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ।। ਰਹਾਉ ।। | (ਅਰਥ ਰਹਾਉ ਤੋਂ ਟੁਰੇਗਾ) ਹੇ ਮੇਰੇ ਮਨ ! (ਇਨ੍ਹਾਂ ਨੱਚਦੇ ਰਾਸਧਾਰੀਆਂ ਵੱਲ ਨਾ ਵੇਖ। ਤੂੰ ਆਪਣੇ) ਗੁਰੂ ਦੇ ਅੱਗੇ ਨੱਚ। (ਜੇ) ਗੁਰੂ ਦੇ ਭਾਣੇ ਵਿਚ ਨੱਚੇਂਗਾ ਤਾਂ ਸੁੱਖ ਪਾਏਂਗਾ (ਅਤੇ) ਅੰਤ (ਸਮੇਂ) ਜਮ ਦਾ ਡਰ (ਤੈਥੋਂ) ਦੂਰ ਨੱਠ ਜਾਏਗਾ ।। ਰਹਾਉ ।।<br>ਮੈਂ ਤਾਂ ਨਾਚ ਕਰਾਂਗਾ (ਇਹ ਕਿ) ਇਸ ਮਨ ਨੂੰ (ਗੁਰੂ ਅੱਗੇ) ਨਚਾਵਾਂਗਾ, (ਅਤੇ) ਗੁਰੂ ਦੀ ਕ੍ਰਿਪਾ ਨਾਲ ਆਪਾ (ਭਾਵ) ਨੂੰ ਗੁਆ ਲਵਾਂਗਾ, (ਹਾਂ, ਸੱਚ ਜਾਣੋ ਜੋ ਕੋਈ ਆਪਾ ਭਾਵ ਗੁਆ ਕੇ) ਚਿਤ ਨੂੰ ਕਾਇਮ ਰਖੇਗਾ ਉਹ ਮੁਕਤ ਹੋਵੇਗਾ ਤੇ ਜੋ ਚਾਹੇਗਾ ਸੋ ਫਲ ਪਾ ਲਏਗਾ ।। ੧ ।। |
| ਆਪਿ ਨਚਾਏ ਸੋ ਭਗਤੁ ਕਹੀਐ ਆਪਣਾ ਪਿਆਰੁ ਆਪਿ ਲਾਏ ।। ਆਪੇ ਗਾਵੈ ਆਪਿ ਸੁਣਾਵੈ ਇਸੁ ਮਨ ਅੰਧੇ ਕਉ ਮਾਰਗਿ ਪਾਏ ।। ੨ ।। | (ਹਾਂ, ਪਰ ਪ੍ਰਭੂ) ਆਪ (ਜਿਸ ਨੂੰ ਇਸ ਪ੍ਰਕਾਰ ਦਾ ਨਾਚ) ਨਚਾਏ (ਓਹ ਮਨ ਦਾ ਇਹ ਨਾਚ ਨੱਚਦਾ ਹੈ ਤੇ )ਉਹੀ (ਸੱਚਾ) ਭਗਤ ਕਹੀਦਾ ਹੈ, (ਭਗਤਾਂ ਨੂੰ) ਆਪਣਾ ਪਿਆਰ (ਪ੍ਰਭੂ) ਆਪ ਲਾਉਂਦਾ ਹੈ। (ਫਿਰ ਇਹ ਜੀਵ) ਆਪ ਹੀ ਗਾਉਂਦਾ ਹੈ, ਆਪ ਹੀ ਸੁਣਾਉਂਦਾ ਹੈ (ਤੇ ਆਪਣੇ) ਇਸ ਅੰਨ੍ਹੇ ਮਨ ਨੂੰ (ਗਾ ਸੁਣਾ ਕੇ ਸਿੱਧੇ) ਰਸਤੇ ਪਾਉਂਦਾ ਹੈ ।। ੨ ।। |
| ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ।। | (ਇਸ ਪ੍ਰਕਾਰ ਦਾ ਨਾਚ) ਹਰ ਦਿਨ ਨੱਚਦਾ (ਜੀਵ) ਮਾਇਆ ਨੂੰ ਦੂਰ ਕਰ ਲੈਂਦਾ ਹੈ (ਤੇ ਪ੍ਰਭੂ ਵਿਚ, ਜੋ ਕਲਯਾਣ ਸਰੂਪ ਹੈ, ਵਾਸਾ ਪਾ ਲੈਂਦਾ ਹੈ, ਫਿਰ ਉਸ) ਕਲਯਾਣ ਸਰੂਪ ਵਿਚ (ਵੱਸ ਪਿਆਂ ਅਵਿਦਯਾ ਰੂਪੀ) ਨੀਂਦ ਨਹੀਂ ਵਾਪਰਦੀ । |
| ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ।। ੩ ।। | (ਪਰ ਦੇਖੋ ਇਹ) ਜਗਤ ਮਾਇਆ ਦੇ ਘਰ ਵਿਚ ਸੁੱਤਾ ਪਿਆ (ਜੋ) ਨੱਚਦਾ ਟੱਪਦਾ ਹੈ (ਤੇ) ਹੋਰ ਦੇ ਹੋਰ (ਗੀਤ ਪਿਆ) ਗਾਉਂਦਾ ਹੈ (ਉਹ ਮਨਮੁਖ ਹੈ), ਮਨਮੁਖ ਪਾਸੋਂ ਭਗਤੀ ਨਹੀਂ ਹੋ ਸਕਦੀ ।। ੩ ।। |

ਮਨ ਦਾ ਨਾਚ ਤੇ ਸਹਿਜ ਨਾਚ ।

ਮਨਮੁੱਖਾਂ ਦਾ ਨਾਚ ।

ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ ਮੁਨਿ ਜਨ ਗਿਆਨ ਬੀਚਾਰੀ ।। ਸਿਧ ਸਾਧਿਕ ਲਿਵ ਲਾਗੀ ਨਾਚੇ ਜਿਨ ਗੁਰਮੁਖਿ ਬੁਧਿ ਵੀਚਾਰੀ ।। ੪ ।।

[ਹੁਣ ਸਾਧਾਰਣ ਨੱਚਣ ਨੂੰ ਲੈਂਦੇ ਹਨ] ਵਿਰਤ ਪੱਖ ਵਿਚ (ਭਾਵ ਲੱਗੀ ਲਗਨ ਦੇ ਵਰਤ ਰਹੇ ਨੁਕਤਾ ਨਿਗਾਹ ਤੋਂ) ਭਲੇ ਪੁਰਖ, ਕਰਮ ਕਾਂਡੀ, ਮੁਨਿ ਜਨ (ਭਾਵ ਤਿਆਗੀ ਲੋਕ) ਗਿਆਨ ਵੀਚਾਰ ਵਾਲੇ, ਸਿਧ ਸਾਧਿਕ (ਆਪੋ ਆਪਣੀ) ਲੱਗੀ ਲਿਵ ਵਿਚ ਨੱਚ ਰਹੇ ਹਨ, (ਅਤੇ) ਜਿਨ੍ਹਾਂ ਨੇ (ਆਪਣੇ ਆਪਣੇ) ਸਿਖਯਾ ਦਾਤੇ ਦੁਆਰਾ ਬੁੱਧੀ ਦਾ (ਕੋਈ) ਵੀਚਾਰ ਕੀਤਾ ਹੈ (ਓਹ ਬੀ) ਨੱਚ ਰਹੇ ਹਨ ।। ੪ ।।

ਸਾਧਾਰਣ ਨਾਚ

ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ ਜਿਨ ਲਾਗੀ ਹਰਿ ਲਿਵ ਤੁਮਾਰੀ ।। ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ ।। ੫ ।।

ਖੰਡ ਬ੍ਰਹਮੰਡ (ਗੱਲ ਕੀ ਜੋ ਕੋਈ ਤ੍ਰੈ ਗੁਣਾਂ ਵਿਚ ਹੈਨ) ਤ੍ਰੈ ਗੁਣਾਂ (ਸਮੇਤ ਸਭ ਕੋਈ) ਨੱਚ ਰਹੇ ਹੈਨ (ਓਹ ਬੀ) ਜਿਨ੍ਹਾਂ ਨੂੰ (ਕਿ) ਹਰੀ ਜੀਓ ! ਤੁਹਾਡੀ ਲਿਵ ਲੱਗ ਰਹੀ ਹੈ; (ਗਲ ਕੀ) ਜੀਵ ਜੰਤੂ ਸਭ ਨੱਚ ਰਹੇ ਹਨ (ਜਿਨ੍ਹਾਂ ਚਾਰ ਖਾਣੀਆਂ ਵਿਚੋਂ ਏਹ ਜੀਵ ਜੰਤ ਹਨ ਓਹ) ਚਾਰੇ ਖਾਣੀਆਂ (ਬੀ) ਨੱਚ ਰਹੀਆ ਹਨ ।। ੫ ।।

ਜੋ ਤੁਧੁ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵ ਲਾਏ ।। ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ ।। ੬ ।।

[ਹੁਣ ਸਫਲ ਨੱਚਣ ਨੂੰ ਲੈਂਦੇ ਹਨ:] ਜੋ ਤੈਨੂੰ ਪਿਆਰੇ ਲੱਗਦੇ ਹਨ, ਉਹੋ (ਅਸਲ ਨੱਚਣਾ) ਨੱਚ ਰਹੇ ਹਨ ਜੋ ਗੁਰੂ ਦੁਆਰਾ ਸ਼ਬਦ ਵਿਚ ਲਿਵ ਲਾਏ ਹੋਏ ਹਨ (ਅਤੇ ਤੂੰ) ਜਿਨ੍ਹਾਂ ਨੂੰ (ਅਪਣਾ) ਹੁਕਮ ਮਨਾ ਰਿਹਾ ਹੈਂ (ਹਾਂ) ਉਹੋ ਭਗਤ ਹਨ ਉਹੋ ਤਤ ਸਰੂਪ ਦੇ ਗਿਆਨੀ ਹਨ ।। ੬ ।।

ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ।। ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ ।। ੭ ।।

[ਪ੍ਰਸ਼ਨ: ਐਸੀ ਤਤਗਯਾਨ ਮਯ ਭਗਤੀ ਕੀ ਹੈ ਤੇ ਉਹ ਕਿਵੇਂ ਪ੍ਰਾਪਤ ਹੋਵੇ ? ਉੱਤਰ:] ਸੱਚੇ (ਵਾਹਿਗੁਰੂ) ਨਾਲ (ਜੋ) ਲਿਵ ਲੱਗ ਜਾਣੀ ਹੈ ਇਹੋ (ਅਸਲ) ਭਗਤੀ ਹੈ (ਜੋ ਸੇਵਾ ਕਰਨੇ ਨਾਲ ਪ੍ਰਾਪਤ ਹੁੰਦੀ ਹੈ) ਸੇਵਾ ਤੋਂ ਬਿਨਾਂ ਭਗਤੀ ਹੋ ਨਹੀਂ ਸਕਦੀ। (ਸੇਵਾ ਐਸੀ ਕਰੇ ਕਿ ਮਾਨੋਂ) ਜੀਉਂਦਾ ਮਰ ਗਿਆ ਹੈ ਤਾਂ ਸ਼ਬਦ ਦਾ ਵੀਚਾਰ ਕਰਨਾ ਕਰੇ (ਵੀਚਾਰ ਸੰਯੁਕ੍ਤ ਹੋ ਜਾਏ) ਤਾਂ ਕਿਸੇ ਨੂੰ ਸੱਚ ਪ੍ਰਾਪਤ ਹੁੰਦਾ ਹੈ ।। ੭ ।।

ਸਫਲ ਨਾਚ ਤੇ ਨਚਣ ਵਾਲੇ ਅਸਲ ਭਗਤੀ ਹਨ ਤੇ ਸਭੀ ਭਗਤ ਪਹੁੰਚੇ ਸ਼ਾ ਕਮਾਉਂਦੇ ਹਨ

ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤੁ ਬੀਚਾਰੀ ।। ਗੁਰ ਪਰਸਾਦੀ ਸੋਈ ਜਨੁ ਪਾਏ ਜਿਨ ਕਉ ਕ੍ਰਿਪਾ ਤੁਮਾਰੀ ।। ੮ ।।

[ਹੁਣ ਮਾਇਆ ਪ੍ਰਾਪਤੀ ਦੇ ਲਈ ਨੱਚੇ ਜਾ ਰਹੇ ਨਾਚ ਨੂੰ ਲੈਂਦੇ ਹਨ:] ਮਾਇਆ (ਪ੍ਰਾਪਤੀ) ਦੇ ਲਈ ਬਹੁਤ ਲੋਕ ਪਏ ਨੱਚਦੇ ਹਨ, ਸਾਰ ਵਸਤੂ ਦੀ ਵੀਚਾਰ ਵਾਲਾ (ਤਾਂ) ਕੋਈ ਵਿਰਲਾ ਹੁੰਦਾ ਹੈ, (ਅਸਲ ਗੱਲ,ਹੇ ਪ੍ਰਭੂ ! (ਇਹ ਹੈ ਕਿ) ਜਿਸ ਨੂੰ ਆਪ ਦੀ ਕ੍ਰਿਪਾ ਪ੍ਰਾਪਤ ਹੈ ਉਹੋ ਪੁਰਖ ਹੀ ਗੁਰੂ ਦੀ ਕ੍ਰਿਪਾ ਨਾਲ (ਸੱਚ ਨੂੰ) ਪਾਉਂਦਾ ਹੈ (ਜੋ ਸੱਚ ਸਰੂਪ ਕਿ ਆਪ ਹੀ ਹੋ ।। ੮ ।।

ਮਾਇਆ ਅਰਥ ਨੱਚਣਾ

ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ ।। ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ ।। ੯ ।।

[ਤਤ ਵੀਚਾਰ ਦਾ ਸਮਾਂ ਕੀਕੂੰ ਲੰਘਦਾ ਹੈ?] (ਫਿਰ ਇਹ ਹਾਲਤ ਹੋ ਜਾਂਦੀ ਹੈ ਕਿ) ਇਕ ਦਮ (ਜੇ) ਸੱਚਾ (ਵਾਹਿਗੁਰੂ) ਵਿਸਰ ਜਾਏ ਤਾਂ ਉਹ ਸਮਾ (ਹੀ) ਬਿਰਥਾ ਗਿਆ (ਸਹੀ ਹੁੰਦਾ ਹੈ, ਇਸ ਲਈ) ਸਦਾ ਹੀ (ਸਗੋਂ) ਹਰ ਸ੍ਵਾਸ ਲੈਂਦਿਆਂ ਯਾਦ ਕਰਦੇ ਰਹੀਏ (ਫਿਰ ਉਹ ਵਾਹਿਗੁਰੂ) ਆਪੇ ਹੁਕਮ ਕਰਦਾ ਹੈ (ਜੀਵ ਦੀ ਬਖ਼ਸ਼ਿਸ਼ ਦਾ, ਤੇ) ਬਖਸ਼ ਲੈਂਦਾ ਹੈ ।। ੯ ।।

ਸੇਈ ਨਾਚਹਿ ਜੋ ਤੁਧੁ ਭਾਵਹਿ ਜਿ ਗੁਰਮੁਖਿ ਸਬਦੁ ਵੀਚਾਰੀ ।। ਕਹੁ ਨਾਨਕ ਸੇ ਸਹਜ ਸੁਖੁ ਪਾਵਹਿ ਜਿਨ ਕਉ ਨਦਰਿ ਤੁਮਾਰੀ ।। ੧੦ ।। ੧ ।। ੬ ।।

(ਸਾਰ ਗੱਲ ਇਹ ਹੈ ਕਿ) ਜੋ ਤੈਨੂੰ (ਹੇ ਪ੍ਰਭੂ ! ਭਾਉਂਦੇ ਹਨ, (ਹਾਂ, ਜੋ) ਗੁਰੂ ਦੁਆਰਾ ਸ਼ਬਦ ਦਾ ਵੀਚਾਰ ਕਰਦੇ ਹਨ, ਉਹੀ (ਅਸਲ ਵਿਚ) ਨੱਚ ਰਹੇ ਹਨ, (ਹਾਂ) ਜਿਨ੍ਹਾਂ ਪਰ ਆਪ ਦੀ ਕ੍ਰਿਪਾ ਦ੍ਰਿਸ਼ਟੀ ਹੈ ਉਹੀ ਸਹਜ ਸੁਖ ਪਾ ਰਹੇ ਹਨ, ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ) ।। ੧੦ ।। ੧ ।। ੬ ।।

**ਵ੍ਯਾਖ੍ਯਾ—** ਅੰਕ ੬-੭ ਵਿਚ ਜੋ ਪਦ 'ਭਗਤਿ' ਤੇ 'ਭਗਤ' ਆਏ ਹਨ ਓਹ ਮਾਨੋਂ ਕੁੰਜੀ ਹਨ ਜੋ ਇਸ ਗੱਲ ਨੂੰ ਖੋਹਲਦੇ ਹਨ ਕਿ ਕਿਸੇ ਰਾਸ ਪ੍ਰੇਮੀ ਦੇ, ਕਿਸੇ ਪਾਈ ਰਾਸ ਦੀ ਨਾਟ੍ਯ ਸੁੰਦਰਤਾ ਨੂੰ ਭਗਤੀ ਵਰਣਨ ਕਰਨ ਤੇ ਜੋ ਕੁਛ ਉਚਾਰ ਹੋਇਆ ਸੀ ਉਹ ਭਾਵ ਸਰਬ ਕਾਲੀ ਸਿਖ੍ਯਾ ਦਾਤਾ ਹੋਣ ਲਈ ਇਸ ਅਸਟਪਦੀ ਵਿਚ ਉਚਾਰ ਹੋਏ ਹਨ, ਰਾਸਧਾਰੀਆਂ ਦੇ ਰਾਸ ਵਿਚ ਨੱਚਣ ਵਾਲੇ ਨੂੰ 'ਭਗਤ' ਤੇ ਰਾਸ ਪਾਉਣ ਨੂੰ 'ਭਗਤਿ ਪਾਉਣੀ' ਆਦਿ ਪਦਾਂ ਨਾਲ ਵਰਣਨ ਕਰਦੇ ਹਨ ਤੇ ਲੋਕ ਉਸ ਨੂੰ ਈਸ਼੍ਵਰ ਭਗਤੀ ਸਮਝ ਲੈਂਦੇ ਹਨ। ਉਸ ਭੁੱਲ ਨੂੰ ਸਤਿਗੁਰੂ ਜੀ ਨੇ ਦਰੁਸਤ ਕੀਤਾ ਹੈ। ਅਤੇ ਉਹਨਾਂ ਦੇ ਮੁੱਖ ਕਰਮ ਨਾਚ ਨੂੰ ਲਿਆ ਹੈ। ਨਾਚ ਪਦ ਦਾ ਮੂਲ ਹੈ ਸੰਸਕ੍ਰਿਤ ਪਦ 'ਨ੍ਰਿਤ੍ਯ' ਇਸ ਦਾ ਧਾਤੂ ਹੈ 'ਨ੍ਰਿਤੁ' ਜਿਸ ਦੇ ਅਰਥ ਹਨ ਨੱਚਣਾ, ਬਤਾਵਾ ਕਰਨਾ, ਨਾਟ੍ਯ ਕਰਨਾ (To act) ਆਦਿ। ਇਸ ਸ਼ਬਦ ਵਿਚ ਏਹ ਸਾਰੇ ਭਾਵ ਸਤਿਗੁਰੂ ਜੀ ਨੇ ਲਏ ਹਨ। ਸੰਸਕ੍ਰਿਤਪਦ 'ਨ੍ਰਿਤ੍ਯ' ਦਾ ਪ੍ਰਾਕ੍ਰਿਤ ਰੂਪ ਬਣਦਾ ਹੈ, 'ਣਚ' ਜਿਸ ਦਾ ਪੰਜਾਬੀ ਰੂਪ 'ਨੱਚਣਾ' ਤੇ ਹਿੰਦੀ ਰੂਪ 'ਨਾਚਣਾ ਬਣਦਾ ਹੈ। ਨੱਚਣ ਦਾ ਇਕ ਅਰਥ ਹੈ ਸੰਗੀਤ ਦੇ ਤਾਲ ਅਨੁਸਾਰ ਪੈਰਾਂ ਨੂੰ ਚੁੱਕਣਾ, ਰੱਖਣਾ ਤੇ ਦਿਲੀ ਭਾਵਾਂ ਨੂੰ ਪ੍ਰਗਟ ਕਰਨ ਲਈ ਕਈ ਪ੍ਰਕਾਰ ਦੇ ਝੁਕਾਵਾਂ, ਹੱਥਾਂ ਪੈਰਾਂ ਬਾਹਾਂ ਦੇ ਵਲ ਫੇਰਾਂ ਨਾਲ (ਬਿਨਾਂ ਬੋਲੇ) ਪ੍ਰਗਟ ਕਰਨਾ, ਜਿਸ ਨੂੰ 'ਬਤਾਵਾ' ਆਖਦੇ ਹਨ। ਕੀ ਸੱਭ੍ਯ ਕੀਹ ਜਾਂਗਲੀ ਤੇ ਕੀਹ ਗ੍ਰਾਮੀਨ ਲੋਕ ਸਭਨਾਂ ਵਿਚ ਕਿਸੇ ਨ ਕਿਸੇ ਪ੍ਰਕਾਰ ਦੇ ਨਾਚ ਦਾ ਰਿਵਾਜ ਹੈ। ਪਰ ਏਥੇ 'ਨਿਰਤ ਕਰੀ' ਪਦ ਤੋਂ ਉਸ ਨਾਚ ਵਲ ਇਸ਼ਾਰਾ ਹੈ ਜੋ ਰਾਸਧਾਰੀਆਂ ਵਿਚ ਨ੍ਰਿਤਕਾਰੀ ਹੁੰਦੀ ਹੈ।

ਪੰਜਾਬੀ ਵਿਚ ਨੱਚਣਾ ਪਦ ਦਾ ਇਕ ਹੋਰ ਅਰਥ ਮੁਹਾਵਰੇ ਵਿਚ ਹੈ। ਉਹ ਹੈ ਕਿਸੇ ਦੇ ਕਹੇ ਤੇ ਯਾ ਇਸ਼ਾਰੇ ਤੇ ਅਪਣੀ ਮਤਿ ਬੁਧਿ ਤ੍ਯਾਗ ਕੇ ਅਮਲ ਕਰਨਾ, ਜਿਵੇਂ ਬਾਂਦਰ ਨੱਚਦਾ ਹੈ ਕਲੰਦਰ ਦੇ ਇਸ਼ਾਰੇ ਤੇ ਯਾ ਨਾਚ ਕਰਨ ਵਾਲੀ ਨੱਚਦੀ ਹੈ ਪੈਸੇ ਦੇਣ ਵਾਲੇ ਦੇ ਹੁਕਮ ਯਾ ਇਸ਼ਾਰੇ ਤੇ। ਯਾ ਕਾਠ ਦੀ ਪੁਤਲੀ ਆਪ ਨਹੀਂ ਨੱਚਦੀ ਪਰ ਜਿਸ ਦੇ ਹੱਥ ਹੁੰਦੀ ਹੈ ਉਹ ਨਚਾਉਂਦਾ ਹੈ। ਯਾ ਰਾਤ ਸਮੇਂ ਇਕ ਤਮਾਸਾ ਕਰਨ ਵਾਲਾ ਚਾਦਰ ਵਿਛਾ ਕੇ ਗੱਤਿਆਂ ਦੀਆਂ ਤਸਵੀਰਾਂ ਖਿਲਾਰ ਦੇਂਦਾ ਹੈ, ਇਨ੍ਹਾਂ ਵਿਚੋਂ ਉੱਠ ਕੇ ਕੋਈ, ਜਿਸ ਨੂੰ ਉਹ ਚਾਹੇ, ਨੱਚਣ ਯਾ ਬਤਾਵਾ ਕਰਨ ਲੱਗ ਜਾਂਦੀ ਹੈ। ਇਸ ਨਾਲ ਬ੍ਰੀਕ ਰੇਸ਼ਮੀ ਤਾਰ ਲੱਗੀ ਹੁੰਦੀ ਹੈ ਜੋ ਤਮਾਸ਼ਾ ਕਰਨ ਵਾਲੇ ਦੀ ਕਿਸੇ ਸ਼ੈ ਨਾਲ ਲੱਗੀ ਹੁੰਦੀ ਹੈ, ਤੇ ਉਹ ਉਸ

ਦੇ ਇਕ ਹੱਥ ਵਿਚ ਫੜੀ ਹੁੰਦੀ ਹੈ ਜਿਸ ਤੋਂ ਅਪਣੇ ਅੰਗੂਠੇ ਤੇ ਉਂਗਲਾਂ ਨਾਲ ਉਹ ਤਾਰਾਂ ਖਿੱਚਦਾ ਤੇ ਪੁਤਲੀਆਂ ਨੱਚਦੀਆਂ ਹਨ ਇਸ ਤੋਂ ਮੁਹਾਵਰਾ ਹੋ ਗਿਆ ਕਿ ਫਲਾਣਾ ਫਲਾਣੇ ਦੀਆਂ ਉਂਗਲੀਆਂ ਤੇ ਨੱਚਦਾ ਹੈ, ਇਨ੍ਹਾਂ ਸਾਰੇ ਕਰਤੱਵਾਂ ਤੋਂ ਨੱਚਣਾ ਦੇ ਦੋ ਅਰਥ ਹੋ ਗਏ ਹਨ: ਇਕ ਚੰਗਾ ਇਕ ਮਾੜਾ। ਮਾੜਾ ਅਰਥ ਹੈ ਆਪ ਬੁੱਧੂ ਬਣ ਕੇ ਦੂਸਰੇ ਤੇ ਤਾਬੇ ਹੋ ਕੇ ਕੰਮ ਕਰਨਾ, ਚੰਗਾ ਅਰਥ ਹੈ ਕਿਸੇ ਉਸਤਾਦ ਯਾ ਭਲੇ ਪੁਰਖ ਦੇ ਆਗਿਆਕਾਰੀ ਹੋ ਜਾਣਾ ਕਿ ਆਪ ਨੂੰ ਕੋਈ ਸ਼ੁਭ ਗੁਣ ਪ੍ਰਾਪਤ ਹੋਵੇ। ਇਸ ਪ੍ਰਕਾਰ ਦੇ ਅਰਥ ਗੁਰੂ ਜੀ ਨੇ ਪਹਿਲੇ ਅੰਕ ਤੇ ਅੰਕ ੩ ਦੇ ਵਿਚਕਾਰ ਤਕ ਲਏ ਹਨ ਤੇ ਇਸ ਪ੍ਰਯੋਜਨ ਲਈ ਕਿ ਨੱਚਣਾ ਦੇ ਅਰਥ ਉਹਨਾਂ ਦੇ ਆਸ਼ਯ ਵਿਰੁੱਧ ਨਾ ਨਿਕਲ ਸਕਣ, ਪਹਿਲੋਂ ਹੀ ਕਹਿ ਦਿਤਾ ਕਿ ਹੇ ਭਾਈ ਤੂੰ 'ਨਿਰਤ ਕਰੀਂ' ਪਰ 'ਮਨ ਨੂੰ ਨਚਾਈਂ'; ਭਾਵ ਸਰੀਰ ਨੂੰ ਨਾ ਨਚਾਈਂ। ਸੋ ਸਰੀਰਕ ਨਾਚ ਵਰਜਿਤ ਕਰ ਦਿਤਾ, ਕਿ ਸਾਡਾ ਆਸ਼ਾ ਨਿਰਤਕਾਰੀ ਵਿਚ ਸਰੀਰ ਦੀ ਨ੍ਰਿਤਕਾਰੀ ਕਰਨ ਤੋਂ ਨਹੀਂ, ਫੇਰ ਨਿਰਤਕਾਰੀ ਦਾ ਮੁਹਾਵਰੇ ਦਾ ਮਾੜਾ ਅਰਥ ਨਾ ਨਿਕਲੇ ਕਿ ਬੁੱਧੂ ਬਣ ਕੇ, ਯਾ ਮਾਇਆ ਖ਼ਾਤਰ ਦੂਸਰੇ ਦੇ ਅੱਗੇ ਗ਼ੁਲਾਮ ਹੋਕੇ ਨਾ ਵਰਤੋ, ਪਰ ਆਪਾ ਭਾਵ ਗੁਆਉਣ ਲਈ ਤੇ ਚਿਤ ਨੂੰ ਥਿਰ ਕਰਨ ਲਈ ਮਨ ਨੂੰ ਗੁਰੂ ਅੱਗੇ ਨਚਾਓ, ਭਾਵ ਉਸ ਦੀ ਹਿਦਾਯਤ ਵਿਚ ਮਨਮੁਖਤਾ ਤਜਾਗ ਕੇ ਟੁਰੋ ਤਾਂ ਜੋ ਹਉਂ ਮਿਟੇ ਤੇ ਮੁਕਤੀ ਪਦ ਪ੍ਰਾਪਤ ਹੋਵੇ। ਹੋਰ ਕੋਈ ਸੰਸਾ ਨਾ ਰਹੇ ਇਸ ਲਈ ਸਾਫ ਲਫ਼ਜ਼ਾਂ ਵਿਚ ਦੁਹਰਾਇਆ 'ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥' ਨੱਚਣ ਦਾ 'ਪ੍ਰਯੋਜਨ' ਸਾਫ਼ ਵਰਣਨ ਕੀਤਾ ਤੇ ਗੁਰੂ ਅਗੇ ਨਿਰ-ਹਉਂ ਹੋ ਕੇ ਉਸ ਦੀ ਹਿਦਾਯਤ ਵਿਚ ਟੁਰਨ ਨੂੰ ਨੱਚਣਾ ਕਿਹਾ ਹੈ ਤੇ ਨੱਚਣ ਦਾ ਕਾਰਣ ਦੱਸਿਆ ਹੈ ਕਿ ਇਹ ਮਨ ਅੰਨ੍ਹਾ ਹੈ, ਇਸ ਕਰਕੇ ਗੁਰੂ ਜੋ ਸੁਜਾਖਾ ਹੈ, ਉਸ ਦੀ ਆਗਿਆ ਵਿਚ ਕਮਾਈ ਕਰਨੀ ਹੈ; ਕਿਉਂਕਿ ਗੁਰੂ 'ਇਸੁ ਮਨ ਅੰਧੇ ਕਉ ਮਾਰਗਿ ਪਾਏ'। ਅੰਨ੍ਹਾ ਜੇ ਸੁਜਾਖੇ ਦੇ ਮਗਰ ਮਗਰ ਉਸ ਦੀ ਬਾਂਹ ਫੜੀ ਨਾ ਟੁਰੇ ਤਾਂ ਟੋਏ ਟਿੱਬੇ ਵਿਚ ਡਿਗ ਪੈਂਦਾ ਹੈ। ਇਸ ਨੱਚਣ ਅਰਥਾਤ ਅਮਲ ਨਾਲ ਜੋ ਗੁਰੂ ਨੇ ਸਿਖਾਇਆ ਦਿਨ ਰਾਤ ਮਾਇਆ ਨੂੰ ਜਿੱਤਣਾ ਹੈ ਤੇ ਕਲਯਾਣ ਸਰੂਪ ਵਿਚ ਟਿਕ ਜਾਣਾ ਹੈ। ਜਦ ਫ਼ੁਰਮਾਯਾ: 'ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥' ਐਉਂ ਜੋ ਆਪਾ ਭਾਵ-ਹਉਂ ਹੰਕਾਰ-ਜਿੱਤ ਲਵੇ ਉਸ ਨੂੰ ਭਗਤ ਆਖੋ; ਮਾਯਾ ਲਈ ਨੱਚਣ ਵਾਲੇ ਰਾਸਧਾਰੀਆਂ ਨੂੰ ਭਗਤ ਨਾ ਕਹੋ।

ਅੰਕ ੩ ਦੇ ਅੱਧ ਤੋਂ-ਹੁਣ 'ਨਾਚਹਿ' ਦਾ ਮੁਹਾਵਰੇ ਦਾ ਅਰਥ ਕੇਵਲ ਅਮਲ ਕਰਨਾ ਲੈਂਦੇ ਹਨ ਕਿ ਜਗਤ ਵਿਚ ਲੋਕ ਜੋ ਕੁਛ ਕਰ ਰਹੇ ਹਨ ਉਹ ਬੀ ਇਕ ਪ੍ਰਕਾਰ ਦਾ ਨੱਚਣਾ ਹੈ ਜੋ ਗਯਾਨਮਯ ਹੋਸ਼ ਵਿਚ ਨਹੀਂ ਪਰ ਮਾਯਾ ਪ੍ਰਾਪਤੀ ਦੇ ਨਸ਼ੇ ਵਿਚ ਹੋ ਰਿਹਾ ਹੈ, ਇਸ ਪ੍ਰਕਾਰ ਦਾ ਨੱਚਣਾ ਯਾ ਕੰਮ ਕਰਨੇ ਜੀਵ ਨੂੰ ਭਗਤ ਨਹੀਂ ਬਣਾਉਂਦੇ। ਕਨਾਯਾ ਇਹ ਬੀ ਹੈ ਕਿ ਮਨੋ ਅਗਯਾਨੀ ਰਾਸ ਧਾਰੀਏ ਮਾਯਾ ਕੱਠੀ ਕਰਨ ਲਈ ਜੋ ਨੱਚਦੇ ਟੱਪਦੇ ਹਨ, ਉਹ ਉਨ੍ਹਾਂ ਨੂੰ 'ਭਗਤ' ਪਦ ਦਾ ਅਧਿਕਾਰੀ ਨਹੀਂ ਬਣਾਉਂਦਾ। ਜਦ ਫ਼ੁਰਮਾਯਾ-

"ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ॥"

ਜਦ ਕਿਹਾ 'ਅਵਰੋ ਗਾਵੈ' ਤਾਂ ਦੱਸ ਦਿਤਾ ਕਿ ਓਹ ਜੋ ਗਾ ਰਿਹਾ ਹੈ, ਅਸਲ ਵਿਚ 'ਮਾਯਾ ਮਾਯਾ' ਹੀ ਕੂਕ ਰਿਹਾ ਹੈ, ਉਹ ਈਸ਼੍ਰ ਭਗਤ ਨਹੀਂ, ਮਾਯਾ ਦਾ ਪ੍ਰੇਮੀ ਹੈ।

ਅੰਕ ੪-ਹੁਣ ਵਿਰਤਿ ਪੱਖੀਆਂ ਨੂੰ ਲੈਂਦੇ ਹਨ। ਵਿਰਤਿ ਪਦ ਸੰਸਕ੍ਰਿਤ ਦਾ 'ਵ੍ਰਿਤਿ:' ਪਦ ਹੈ ਜਿਸ ਦੇ ਮੁੱਖ ਅਰਥ ਹਨ 'ਉਪਜੀਵਕਾ', ਦੂਸਰੇ ਅਰਥ ਹਨ ਨਾਟਕ ਵਿਦਿਆ ਦੇ ਚਾਰ ਪ੍ਰਕਾਰ :- ੧. ਕੈਸ਼ਕੀ, ੨. ਭਾਰਤੀ, ੩. ਸਤਵਤੀ ਤੇ ੪. ਅਰਭਾਤੀ। ਤੀਸਰੇ ਅਰਥ ਹਨ- ਸ਼ਬਦ ਦੀ ਅਰਥ ਸ਼ਕਤੀ ਜੋ ਤ੍ਰੈ ਪ੍ਰਕਾਰ ਦੀ ਹੈ, ਅਭਿਧਾ, ਲਕਸ਼ਣਾ, ਤੇ ਵਯੰਜਨਾ*। ਚੌਥੇ ਅਰਥ ਹਨ-ਟੀਕਾ, ਭਾਵ

---

* ੧. **ਅਭਿਧਾ** = Connotative Sense   ੨. **ਲਕਸ਼ਣਾ** = Suggestive Sense
੩. **ਵਯੰਜਨਾਂ** = Figurative Sense

ਅਰਥ, ਵਯਾਖਯਾ, ਆਦਿ। ਕਿਸੇ ਰਚਨਾ ਦੇ ਅਰਥ ਭਾਵ। ਇਸ ਪ੍ਰਕਾਰ ਇਸ ਪਦ ਦੇ ਚੌਂਦਾਂ ਪੰਦ੍ਹਾਂ ਅਰਥ ਹਨ, ਇਸ ਦਾ ਧਾਤੂ ਹੈ 'ਵ੍ਰਿਤੁ'। 'ਵ੍ਰਿਤੁ' ਦੇ ਅਪਣੇ ਅਰਥ ਹਨ: ਹੋਣਾ। ਇਸ ਅਰਥ ਤੋਂ ਸਤਿ ਗੁਰੂ ਜੀ ਨੇ 'ਵਿਰਤਿ ਪਖ' ਪਦ ਲਿਆ ਅਰਥਾਤ 'ਕਿ ਜੋ ਸੁਤੇ ਸਿਧ ਹੋ ਰਿਹਾ ਹੈ ਯਾ ਕੀਤਾ ਜਾ ਰਿਹਾ ਹੈਂ, ਉਹ ਇਸ਼ਾਰਾ ਸਤਿਗੁਰੂ ਜੀ ਦਾ ਇਸ ਪਾਸੇ ਜਾਪਦਾ ਹੈ ਕਿ ਪਰਵਿਰਤ ਤੇ ਨਿਰਵਿਰਤ ਦੋਹਾਂ ਪੱਖਾਂ ਤ੍ਰੋਂ ਅਲੱਗ। 'ਵਿਰਤ' ਨੂੰ ਨਿਰ ਪਦ ਲਾ ਕੇ ਜਦ 'ਪਰਵਿਰਤ' ਪਦ ਬਣਾਈਏ ਤਾਂ ਭਾਵ ਗ੍ਰਹਣ ਮਾਰਗ ਯਾ ਗ੍ਰਿਹਸਤ ਆਦਿ ਦਾ ਪੱਖ ਮੁਰਾਦ ਹੁੰਦੀ ਹੈ। ਦੋਹਾਂ ਤੋਂ ਅਲੱਗ ਸਤਿਗੁਰ ਜੀ ਨੇ 'ਵਿਰਤਿ ਪੰਖ' ਪਦ ਲਿਆ ਅਰਥਾਤ 'ਕਿ ਜੋ ਸੁਤੇ ਸਿਧ ਹੋ ਰਿਹਾ ਹੈ ਯਾ ਕੀਤਾ ਜਾ ਰਿਹਾ ਹੈਂ', ਉਹ ਇਸਾਰਾ ਸਤਿਗੁਰੂ ਜੀ ਦਾ ਇਕ ਪਾਸੇ ਜਾਪਦਾ ਹੈ ਕਿ ਪਰਵਿਰਤ ਤੇ ਨਿਰਵਿਰਤ ਦੋਹਾਂ ਪੱਖਾਂ ਤੋਂ ਅਲੱਗ। 'ਵਿਰਤ' ਨੂੰ ਨਿਰ ਪਦ ਲਾ ਕੇ ਜਦ 'ਨਿਰਵਿਰਤ' ਪਦ ਬਣਾਈਏ ਤਾਂ ਭਾਵ ਗ੍ਰਹਣ ਮਾਰਗ ਯਾ ਗ੍ਰਿਹਸਤ ਆਦਿ ਦਾ ਪੱਖ ਮੁਰਾਦ ਹੁੰਦੀ ਹੈ। ਦੋਹਾਂ ਤੋਂ ਅਲੱਗ ਸਤਿਗੁਰ ਜੀ ਨੇ 'ਵਿਰਤਿ ਪਖ' ਪਦ ਲਿਆ ਹੈ ਯਾ ਬਣਾਇਆ ਹੈ. ਮੁਰਾਦ ਇਹ ਹੈ ਕਿ ਜੋ ਕੁਛ ਜਗਤ ਵਿਚ ਹੋ ਰਿਹਾ ਹੈ ਸਭ ਇਕ ਪ੍ਰਕਾਰ ਦਾ ਨਾਚ ਹੈ ਯਾ ਨਾਟ੍ਯ (Acting) ਹੋ ਰਿਹਾ ਹੈ। ਇਸ ਵਿਚ ਸ੍ਰੇਸ਼ਟ ਨਰ ਲਏ. ਕਰਮ ਕਾਂਡੀ ਲਏ. ਮੁਨਿ ਜਨ ਲਏ. ਗੱਲ ਕੀਹ ਇਸ ਪਦ ਵਿਚ ਰਿਸ਼ੀ. ਮੁਨੀ. ਬ੍ਰਹਮਾਦਿਕ. ਹੋਰ ਧਾਰਮਿਕ ਵਡਕੇ ਲੈ ਲਏ. ਫੇਰ ਗਯਾਨ ਵਿਚਾਰ ਵਾਲੇ ਲਏ. ਸਿਧ ਸਾਧਿਕ ਅਰਥਾਤ ਯੋਗ ਤੇ ਜੈਨ ਦੇ ਵਡਕੇ ਤੇ ਹਰ ਪ੍ਰਕਾਰ ਦੇ ਸਾਧਨਾ ਕਰਨ ਵਾਲੇ ਲਏ. ਤੇ ਉਹ ਬੀ ਸਾਰੇ ਲਏ ਜੋ ਆਪੋ ਆਪਣੇ ਸਿਖ੍ਯਾ ਦਾਤਿਆਂ ਅਨੁਸਾਰ ਟੁਰ ਰਹੇ ਹਨ। ਜੀਆ ਜੰਤ ਚਾਰੇ ਖਾਣੀਆਂ ਦੇ, ਖੰਡਾਂ ਬ੍ਰਹਮੰਡਾਂ ਦੇ ਤ੍ਰਿਗੁਣਾਤਮਕ ਰਚਨਾ ਦੇ ਸਾਰੇ ਲੈ ਲਏ ਤੇ ਸਭ ਅਪਣੇ ਕੰਮ ਕਰਦੇ ਮਾਨੋਂ ਨੱਚਦੇ ਦੱਸੇ, ਭਾਵ ਇਹ ਹੈ ਕਿ ਸੁਤੇ ਸਿਧ ਦੀ ਲਗਨ ਵਿਚ ਜੋ ਕੁਛ ਇਹ ਕਰ ਰਹੇ ਹਨ ਉਹ ਮਾਨੋ ਨਾਚ ਹੈ ਯਾ ਇਉਂ ਕਹੋ ਕਿ ਜਗਤ ਰਚਨਾ ਇਕ ਖੇਲ ਯਾ ਨਾਟ ਹੈ ਤੇ ਏਹ ਸਾਰੇ ਖੇਲ ਯਾ ਨਾਟ ਕਰ ਰਹੇ ਹਨ। ਯਥਾ :—

ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ।। [ਆਸਾ ਮਹਲਾ ੧ ਪਟੀ-੨੬]

ਨਾਟ ਯਾ ਖੇਲ ਕਿਉਂ ਕਿਹਾ ? ਕਿ ਆਤਮ ਜਯੋਤੀ ਤਾਂ ਨਿਰਲੇਪ ਹੈ. ਪਰ ਇਸੇ ਦੀ ਸਤ੍ਯਾ ਪਾ ਕੇ ਦੇਵੀ ਦੇਉਤੇ, ਰਿਸ਼ੀ ਮੁਨੀ. ਗ੍ਰਿਹਸਤੀ, ਤ੍ਯਾਗੀ, ਗ੍ਰਹਨੀ ਸਾਰੇ ਜੋ ਕੁਛ ਕਰ ਰਹੇ ਹਨ ਉਹ ਮਾਨੋਂ ਇਕ ਖੇਲ ਹੈ। ਨਿਰਲੇਪ ਆਤਮ ਨਿਰਲੇਪ ਹੈ ਪਰ ਫੇਰ ਸਭ ਕੁਛ ਹੁੰਦਾ ਦਿੱਸਦਾ ਹੈ ਤੇ ਵਿਚ ਅਟੰਕ ਰਹਿਣ ਵਾਲੀ ਉਸੇ ਦੀ ਸਤ੍ਯਾ ਦੇ ਆਸਰੇ ਹੋ ਰਿਹਾ ਹੈ ਸੋ ਖੇਲ ਹੈ। ਜਿਵੇਂ ਨਾਟਕ ਪਾਤਰ ਰਾਜਾ ਫ਼ਕੀਰ ਚੋਰ ਨ੍ਯਾਯਕਾਰੀ ਅਨੇਕ ਰੂਪ ਧਾਰਦਾ ਨਾਟ (Act) ਕਰਦਾ ਹੈ. ਪਰ ਉਹ ਆਪ ਉਸ ਵੇਲੇ ਦੇ ਹੋ ਰਹੇ ਨਾਟ ਤੋਂ ਨਿਰਲੇਪ ਆਪੇ ਆਪ ਹੁੰਦਾ ਹੈ, ਉਸ ਦਾ ਅਸਲਾ ਜਿਉਂ ਦਾ ਤਿਉਂ ਰਹਿੰਦਾ ਹੈ, ਉਹ ਸਾਰੇ ਸ੍ਵਾਂਗ ਨਾਲ ਸਚਮੁਚ ਦਾ ਚੋਰ ਕਿ ਜੱਜ, ਰਾਜਾ ਕਿ ਭਿਖਾਰੀ ਨਹੀਂ ਬਣ ਜਾਂਦਾ।

ਸੋ ਅੰਕ ੫ ਦੇ ਅਖ਼ੀਰ ਤਕ ਇਹ ਸੁਤੇ ਹੀ ਵਰਤ ਰਹੀ ਵਾਰਤਾ ਦੇ ਨਜ਼ਾਰੇ ਨੂੰ ਕੁਦਰਤੀ ਲਗਨਾਂ ਨਾਲ 'ਵ੍ਰਿਤਿ' (=ਹੋ ਰਿਹਾ ਦਰਸ਼ਨ) ਵਰਣਨ ਕੀਤਾ। ਇਸ ਵਿਚ ਕਿਸੇ ਨੂੰ ਮਾੜਾ ਚੰਗਾ ਸਫਲ ਅਸਫਲ ਨਹੀਂ ਕਿਹਾ, ਕੇਵਲ ਦਰਸ਼ਨ ਕਰਾਇਆ ਹੈ 'ਵ੍ਰਿਤ' ਯਾ 'ਹੋ ਰਹੇ' ਦਾ, ਜਿਸ ਨੂੰ 'ਵਿਰਤਿ ਪਖਿ' ਆਖਿਆ :—

ਅੰਕ ੬-(੧) ਚੰਗਾ ਨਾਚ—ਗੁਰੂ ਅੱਗੇ ਮਨ ਦੇ ਨੱਚਣ ਦਾ।

(੨) ਮਾੜਾ ਨਾਚ—'ਸਕਤੀ ਘਰਿ ਸੂਤਾ' ਮਨਮੁਖ ਦਾ ਨਾਚ।

ਤੀਸਰੇ ਨਿਰਵਿਰਤ ਪਰਵਿਰਤ ਦੋਹਾਂ ਤੋਂ ਅਲਗ ਜੋ ਹੋ ਰਿਹਾ, ਸੋ ਹੋ ਰਿਹਾ ਦਿਖਾ ਕੇ ਹੁਣ ਸਫਲ ਨਾਚ ਦਾ ਮੁੜ ਵਰਣਨ ਕਰਦੇ ਤੇ ਇਸ ਦੇ ਧਾਰਨ ਦਾ ਉਪਦੇਸ਼ ਕਰਦੇ ਹਨ। ਇਸ ਪੱਖ ਵਿਚ ਨੱਚਣ ਵਾਲੇ ਅਰਥਾਤ ਜੀਵਨ ਬਸਰ ਕਰਨ ਵਾਲੇ ਸ਼ਬਦ ਦੇ ਧਾਰਨੀ ਹੁੰਦੇ ਹਨ, ਲਿਵ ਵਾਲੇ ਹੁੰਦੇ ਹਨ, ਹੁਕਮ ਮੰਨਣ ਵਾਲੇ ਹੁੰਦੇ ਹਨ, ਇਨ੍ਹਾਂ ਨੂੰ ਹੀ ਭਗਤ ਕਹੀਦਾ ਹੈ, ਇਨ੍ਹਾਂ ਨੂੰ ਹੀ ਗਯਾਨੀ ਕਹੀਦਾ ਹੈ। ਸੋ ਉਪਦੇਸ਼ ਦਿਤਾ ਕਿ ਨਾਮ ਪ੍ਰਾਪਤ ਕਰੋ ਤੇ ਲਿਵ ਲਾਓ।

ਹੁਣ ਪ੍ਰਸ਼ਨ ਹੁੰਦਾ ਹੈ ਕਿ ਐਸਾ ਜੀਵਨ ਕਿਵੇਂ ਪ੍ਰਾਪਤ ਹੁੰਦਾ ਹੈ ਤਾਂ—

ਅੰਕ ੭ ਵਿਚ ਫੁਰਮਾਉਂਦੇ ਹਨ ਕਿ ਇਸ ਦਾ ਮੂਲ ਸੇਵਾ ਹੈ—੧. ਗੁਰੂ ਸੇਵਾ, ੨. ਪ੍ਰਭੂ ਸੇਵਾ, ਜੋ ਨਾਮ ਹੈ। ਇਹ ਸੇਵਾ ਨਿਰਹੰਕਾਰ ਹੋਕੇ ਹੁੰਦੀ ਹੈ, ਹਉਂ ਵਲੋਂ ਮਾਨੋਂ ਜੀਉਂਦਿਆਂ ਮਰ ਜਾਣਾ ਹੁੰਦਾ ਹੈ। ਇਹ ਵੀਚਾਰ ਸ਼ਬਦ ਦੁਆਰਾ ਪ੍ਰਾਪਤ ਹੁੰਦੀ ਹੈ, ਭਾਵ ਇਹ ਹੈ ਕਿ ਹਉਂ ਛੱਡ ਕੇ 'ਦਹੰ ਮਨ ਵਾਲਾ ਢੈਂਦੀਆਂ ਕਲਾ ਵਾਲਾ' ਜੀਵ ਨਹੀਂ ਬਣ ਜਾਈਦਾ, 'ਸ਼ਬਦ ਦਾ ਵੀਚਾਰਵਾਨ' ਹੋ ਜਾਈਦਾ ਹੈ। ਅਰਥਾਤ ਫੇਰ ਜੀਵਨ ਵਿਚ ਸ਼ਬਦ ਦਾ ਲਗਾਤਾਰੀ ਅਭ੍ਯਾਸ ਹੁੰਦਾ ਹੈ ਜੋ ਇਕ ਸਮਤਾ ਵਿਚ ਰਖਦਾ ਹੈ :—

ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ।।

[ਗੂਜਰੀ ਮਹਲਾ ੧. ਅਸਟ:-੪]

ਬਣ ਜਾਈਦਾ ਹੈ। ਉਸ ਨੂੰ ਪ੍ਰਾਪਤ ਕੀ ਹੁੰਦਾ ਹੈ ? 'ਤਾਂ ਸਚ ਪਾਵੇ ਕੋਈ' ਫੁਰਮਾ ਕੇ ਦੱਸਿਆ ਕਿ ਓਹ ਸਤ੍ਯ ਸਰੂਪ ਪਰਮਾਤਮ ਦੇਵ ਅਕਾਲ ਪੁਰਖ ਨੂੰ ਪਾ ਲੈਂਦੇ ਹਨ। ਐਸੇ ਪੁਰਖ ਅਸਲੀਅਤ ਤੇ ਕਾਇਮ ਹੋ ਜਾਂਦੇ ਹਨ, ਢਹਿੰਦੀਆਂ ਕਲਾਂ ਵਿਚ ਨਹੀਂ ਹੁੰਦੇ। ਓਹ ਆਤਮ ਦ੍ਰਿਸ਼ਟ: ਆਤਮਾ ਦੀ ਅਸਲ ਉਚਾਈ ਤੇ ਹੁੰਦੇ ਹਨ।

ਅੰਕ ੮ ਵਿਚ ਉਸੇ ਖ਼ਿਆਲ ਦੀ ਪ੍ਰੌੜ੍ਹਤਾ ਹੈ ਇਉਂ ਕਿ ਓਹ ਮਾਇਆ ਲਈ ਨਹੀਂ ਨੱਚਦੇ ਟਪਦੇ ਰਾਸਧਾਰੀਆਂ ਵਾਂਙੂ, ਮਾਯਾ ਲਈ ਤਾਂ ਸਾਰਾ ਸੰਸਾਰ ਨਾਟ ਕਰ ਰਿਹਾ ਹੈ, ਪਰ ਓਹ ਤੱਤ ਵੀਚਾਰ ਵਾਲੇ ਹੁੰਦੇ ਹਨ, ਪਰ ਐਸੇ ਜਨ ਵਿਰਲੇ ਹੁੰਦੇ ਹਨ। ਹੁਣ ਇਸ ਅੰਕ ਤੇ ਅੰਤ ਵਿਚ ਅਰਦਾਸ ਵਿਚ ਆ ਜਾਂਦੇ ਹਨ ਕਿ ਹੇ ਅਕਾਲ ਪੁਰਖ ਇਹ ਅਵਸਥਾ ਆਪ ਦੀ ਕ੍ਰਿਪਾ ਤੇ ਗੁਰੂ ਦੇ ਪ੍ਰਸਾਦ ਨਾਲ ਪ੍ਰਾਪਤ ਹੁੰਦੀ ਹੈ, ਜਿਸ ਵਿਚ ਪ੍ਰਾਪਤ ਹੋਏ ਪੁਰਖ ਅਪਣੀ ਪ੍ਰਾਪਤੀ ਨੂੰ ਅਪਣੀ ਮਿਹਨਤ ਨਾਲ ਮਿਲੀ ਨਹੀਂ ਸਮਝਦੇ, ਉਹ ਮੇਹਰ ਹੀ ਮੇਹਰ ਕੂਕਦੇ ਹਨ।

ਅੰਕ ੯ ਵਿਚ ਇਨ੍ਹਾਂ ਮਿਹਰ ਪਾਤ੍ਰ ਪੁਰਖਾਂ ਦੀ ਅਵਸਥਾ ਦੱਸਦੇ ਹਨ ਕਿ ਓਹ ਸਦਾ ਪ੍ਰਭੂ ਦੀ ਯਾਦ ਵਿਚ ਵੱਸਦੇ ਹਨ, ਇਕ ਦਮ ਬੀ ਨਹੀਂ ਭੁੱਲਦੇ। ਇਹ ਕਹਿ ਕੇ ਜਣਾਇਆ ਕਿ ਸਚ ਪ੍ਰਾਪਤ ਕਰ ਕੇ ਤਤ ਵਿਵੇਕੀ ਹੋ ਕੇ ਸੱਚੇ ਨੂੰ ਵਿਸਾਰ ਨਹੀਂ ਦੇਂਦੇ ਤੇ ਬ੍ਰਿਤੀਆਂ ਨੂੰ ਸੰਸਾਰਾਕਾਰ ਨਹੀਂ ਹੋਣ ਦੇਂਦੇ, ਓਹ ਸੁਾਸ ਸੁਾਸ ਆਤਮ ਲੱਖਤਾ ਦੀ ਸੰਭਾਲ ਵਿਚ ਹੁੰਦੇ ਹਨ, ਮੁੜ ਗ਼ਾਫ਼ਲੀ ਵਿਚ ਨਹੀਂ ਪੈਂਦੇ।

ਅੰਕ ੯ ਦਾ ਅਖ਼ੀਰ ਤੇ ਅੰਕ ੧੦ ਇਥੇ ਫੇਰ 'ਆਪੇ ਬਖਸੇ ਕਰੇ ਰਜਾਇ' 'ਜੋ ਤੁਧੁ ਭਾਵਹਿ' ਅਤੇ 'ਜਿਨ ਕਉ ਨਦਰਿ ਤੁਮਾਰੀ' ਆਖ ਕੇ ਤਤ ਵਿਵੇਕੀਆਂ ਦੀ ਈਸੂਰ ਪਰਾਇਣਤਾ ਪੂਰਨ ਹਉ ਨਵਿਰਤੀ, ਸਦਾ ਸ਼ਬਦ ਦੁਆਰਾ ਬ੍ਰਿਤੀਆਂ ਵਿਚ ਅਕਾਲ ਪੁਰਖ ਦੀ ਅਰੂੜ੍ਹਤਾ ਦਿਖਾ ਕੇ ਫਲ ਦੱਸਿਆ ਕਿ ਓਹ ਪੁਰਖ ਸਦੀਵ ਸਹਜ ਸੁਖ ਵਿਚ ਰਹਿੰਦੇ ਹਨ। ਜਿਵੇਂ ਠੰਢੀਆਂ ਤੱਤੀਆਂ ਥਾਵਾਂ ਕੱਢਦੀ: ਮਿੱਟੀ ਪੱਥਰਾਂ ਵਿਚੋਂ ਲੰਘਦੀ, ਨਦੀ ਸਾਗਰ ਵਿਚ ਜਾ ਕੇ ਸਾਗਰ ਦੇ ਸੁਤੇ ਸੁਖ ਵਿਚ ਪਹੁੰਚ ਜਾਂਦੀ ਹੈ, ਤਿਵੇਂ ਆਤਮਾ ਨਿਰਮਲ ਸੁਛ ਹੋਈ ਅਕਾਲ ਪੁਰਖ ਨੂੰ ਪ੍ਰਾਪਤ ਹੋ ਕੇ ਸਦਾਨੰਦ ਪਰਮਾਨੰਦ ਵਿਚ ਟਿਕ ਜਾਂਦੀ ਹੈ। ਪਰ ਇਹ ਨਦੀ ਸਾਗਰ ਦਾ ਸੰਗਮ ਦ੍ਰਿਸ਼ਟਾਂਤ ਮਾਤ੍ਰ ਹੈ, ਆਤਮ ਪਰਮਾਤਮ ਸੰਗਮ ਮਨ ਬੁੱਧੀ ਤੋਂ ਪਰੇ ਦੀ ਅਕਹਿ ਅਗੰਮ ਦਸ਼ਾ ਹੈ, ਜਿਸ ਨੂੰ 'ਯਥਾਰਥ' ਅਵਸਥਾ ਬੀ ਨਹੀਂ ਆਖ ਸਕਦੇ।

**ਨਿਰੁਕ੍ਤ**—ਨਿਰਤਿ—ਨੱਚਣਾ—ਦੋਹਾਂ ਪਦਾ ਦਾ ਵੇਰਵਾ ਵ੍ਯਾਖ੍ਯਾ ਵਿਚ ਆ ਚੁਕਾ ਹੈ।

ਇਛੀ—ਚਾਹੇ। ਉਹ ਚਾਹੇਗਾ। ਸਕਤਿ—[ਸੰਸ:, ਸ਼ਕਿ:] ਸ਼ਕਤੀ। ਭਾਵ ਹੈ ਮਾਯਾ।

ਨਿਵਾਰੈ—ਦੂਰ ਕਰੇ। ਸਿਵ ਘਰਿ—[ਸੰਸ:, ਸ਼ਿਵ +ਗ੍ਰਿਹ) ਕਲਯਾਣ ਸਰੂਪ ਘਰ। ਅਕਾਲ ਪੁਰਖ ਜੋ ਕਲਯਾਣ ਸਰੂਪ ਹੈ। ਮਾਯਾ ਅਤੀਤ ਵਾਹਿਗੁਰੂ।

ਸੁਰਿ ਨਰ—ਦੇਵਤਾ ਵਰਗੇ ਮਨੁੱਖ, ਸ੍ਰੇਸ਼ਟ ਪੁਰਖ, ਉੱਤਮ ਪੁਰਖ।

ਵਿਰਤਿ ਪਖਿ—[ਸੰਸ:=ਵ੍ਰਿਤਿ+ ਪਕਸ਼:] ਅਰਥ, ਭਾਵ ਤੇ ਵਿਤਪਤੀ ਉਪਰ ਵ੍ਯਾਖ੍ਯਾ ਵਿਚ ਆ ਚੁਕੇ ਹਨ। ਕਰਮੀ—ਕਰਮ ਕਰਨ ਵਾਲੇ। ਕਰਮ ਕਾਂਡੀ।

**ਮੁਨਿ ਜਨ**—ਵਯਾਖਯਾ ਵਿਚ ਆ ਚੁਕਾ ਹੈ। **ਖਾਣੀ ਚਾਰੀ**—ਚਾਰੇ ਖਾਣੀਆਂ: ਜੇਰਜ, ਅੰਡਜ, ਸ੍ਵੇਤਜ, ਉਤਭੁਜ। **ਅਰਥਿ**—ਵਾਸਤੇ, ਲਈ।

**ਤਤੁ ਬੀਚਾਰੀ**—ਸਾਰ ਵਸਤੂ ਦੀ ਵਿਚਾਰ ਵਾਲਾ। ਜੋ ਸਾਰ ਅਸਾਰ ਨੂੰ ਵਿਤ੍ਰੇਕ ਕਰਕੇ ਸਾਰ ਤੇ ਟਿਕ ਜਾਂਦਾ ਹੈ। **ਸਾਹਿ ਸਾਹਿ**—ਸ੍ਵਾਸ ਸ੍ਵਾਸ। ਹਰ ਸ੍ਵਾਸ ਵਿਚ।

**ਸਹਜ ਸੁਖੁ**—ਵਯਾਖਯਾ ਵਿਚ ਆ ਚੁਕਾ ਹੈ ਪਿਛੇ ਤੀਸਰੇ ਸਤਿਗੁਰਾਂ ਦਾ 'ਸਹਜ' ਉਤੇ ਸ਼ਬਦ ਆ ਚੁਕਾ ਹੈ ਦੇਖੋ ਚਉਪਦਾ ਤੀਜਾ ਇਸੇ ਪੋਥੀ ਦਾ ਪੰਨਾ ੩੦੮੨-੮੩।

### [ਗੂਜਰੀ ਮਹਲਾ ੪, ਅਸਟਪਦੀ-੭]

## ਗੂਜਰੀ ਮਹਲਾ ੪ ਘਰੁ ੨ ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ**—ਭਗਤ, ਭਗਤੀ, ਹਰਿ ਕੀਰਤੀ, ਨਾਮ ਆਦਿ ਹਰੀ ਪ੍ਰਾਪਤੀ ਦੇ ਅੰਗ ਦੱਸਕੇ ਗੁਰਮੁਖ ਬਣਨ ਤੇ ਮਨਮੁਖਤਾ ਤੋਂ ਬਚਣ ਦੀ ਜਾਚ ਦੱਸੀ ਹੈ।

| ਮੂਲ | ਅਰਥ |
|---|---|
| ਹਰਿ ਬਿਨੁ ਜੀਅਰਾ ਰਹਿ ਨ ਸਕੈ ਜਿਉ ਬਾਲਕੁ ਖੀਰ ਅਧਾਰੀ ॥ ਅਗਮ ਅਗੋਚਰ ਪ੍ਰਭੁ ਗੁਰਮੁਖਿ ਪਾਈਐ ਅਪੁਨੇ ਸਤਿਗੁਰ ਕੈ ਬਲਿਹਾਰੀ ॥ ੧ ॥ | ਹਰੀ ਤੋਂ ਬਿਨਾਂ (ਮੇਰਾ) ਮਨ ਰਹਿ ਨਹੀਂ ਸਕਦਾ ਜਿਵੇਂ ਦੁੱਧ ਦੇ ਆਸਰੇ ਰਹਿਣ ਵਾਲਾ ਬੱਚਾ (ਦੁਧ ਬਿਨਾਂ ਨਹੀਂ ਰਹਿ ਸਕਦਾ)। (ਉਹ ਹਰੀ ਤਾਂ ਪਰੇ ਤੋਂ ਪਰੇ ਹੈ ਤੁਸੀਂ ਕਿਵੇਂ ਪਾ ਲਿਆ ਹੈ ਕਿ ਹੁਣ ਵਿੱਛੁੜ ਨਹੀਂ ਸਕਦੇ?) । ਅਗਮ ਤੇ ਅਗੋਚਰ[1] (ਤਾਂ ਹੈ), (ਪਰ) ਗੁਰੂ ਦੁਆਰਾ ਪਾ ਲਈਦਾ ਹੈ (ਇਸ ਕਰਕੇ ਮੈਂ) ਅਪਣੇ ਸਤਿਗੁਰੂ ਤੋਂ (ਹੀ) ਸਦਕੇ ਹਾਂ ॥ ੧ ॥ |
| ਮਨ ਰੇ ਹਰਿ ਕੀਰਤਿ ਤਰੁ ਤਾਰੀ ॥ | ਹੇ ਮਨ ! (ਇਸ ਭਉਜਲ ਰੂਪੀ ਸੰਸਾਰ ਨੂੰ) ਹਰੀ ਦੀ ਕੀਰਤੀ ਦੀ ਬੇੜੀ (ਤੇ ਚੜ੍ਹ ਕੇ)ਤਰ ਜਾਹ[2] । (ਹੁਣ ਹਰਿ ਕੀਰਤਿ ਦੇ ਨਾਮ ਵਲ ਜੋ ਧਿਆਨ ਗਿਆ ਸੀ ਤੇ ਹਰੀ ਦੀ ਹਜ਼ੂਰੀ, ਜੋ ਸਦੈਵੀ ਪ੍ਰਾਪਤ ਹੀ ਸੀ, ਤੋਂ ਝਟ ਅਰਦਾਸ ਵਿਚ ਚਲੇ ਗਏ ਤੇ ਵਾਹਿਗੁਰੂ ਅਗੇ ਬਿਨੈ ਹੋਈ] |
| ਗੁਰਮੁਖਿ ਨਾਮੁ ਅੰਮ੍ਰਿਤ ਜਲੁ ਪਾਈਐ ਜਿਨ ਕਉ ਕ੍ਰਿਪਾ ਤੁਮਾਰੀ ॥ ਰਹਾਉ ॥ | ਜਿਨ੍ਹਾਂ ਉਤੇ (ਹੇ ਪ੍ਰਭੂ) ਆਪ ਦੀ ਕ੍ਰਿਪਾ ਹੁੰਦੀ ਹੈ, ਨਾਮ ਰੂਪੀ ਅੰਮ੍ਰਿਤ ਜਲ (ਉਨ੍ਹਾਂ ਨੂੰ) ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ (ਭਾਵ ਇਹ ਕਿ ਸਤਿਗੁਰੂ, ਹਰਿ ਕੀ ਕੀਰਤੀ, ਹਰੀ ਦਾ ਨਾਮ, ਤੇ ਹਰੀ ਦੀ ਕ੍ਰਿਪਾ ਇਨ੍ਹਾਂ ਕਰਕੇ ਪ੍ਰਭੂ ਦੇ 'ਖੀਰ ਅਧਾਰੀ ਬਾਲਕੁ' ਬਣ ਜਾਈਦਾ ਹੈ) ॥ ੧ ॥ ਰਹਾਉ ॥ |

1. ਅਗਮ = ਜੋ ਮਨ ਬਾਣੀ ਦੀ ਪਹੁੰਚ ਤੋਂ ਪਰੇ ਹੈ। ਅਗੋਚਰ = ਜੋ ਸਾਡੇ ਇੰਦ੍ਰਿਆਂ ਯਾ ਹਵਾਸ ਖ਼ਮਸਾ ਦੀ ਪਹੁੰਚ ਤੋਂ ਪਰੇ ਹੈ।
2. ਤਾਰੀ = ਤਾਰਨ ਵਾਲੀ ਬੇੜੀ। (ਅ) ਤਾਰੀ ਦਾ ਅਰਥ ਬਾਹੁਲੀਆਂ ਨਾਲ ਤਰੀ ਜਾਣ ਵਾਲੀ ਤਰਨ ਦੀ ਕ੍ਰਿਯਾ ਵੀ ਲਾ ਲੈਂਦੇ ਹਨ।

ਸਨਕ ਸਨੰਦਨ ਨਾਰਦ ਮੁਨਿ ਸੇਵਹਿ ਅਨਦਿਨੁ ਜਪਤ ਰਹਹਿ ਬਨਵਾਰੀ ॥ ਸਰਣਾਗਤਿ ਪ੍ਰਹਲਾਦ ਜਨ ਆਏ ਤਿਨ ਕੀ ਪੈਜ ਸਵਾਰੀ ॥ ੨ ॥

[ਸਨਮੁਖ ਪ੍ਰਾਰਥਨਾ ਤੇ ਉਸਤੁਤੀ ਪ੍ਰਭੂ ਅਗੇ ਚਲ ਰਹੀ ਹੈ] ਹੇ ਬਨਵਾਰੀ ! (ਭਾਵ ਵਾਹਿਗੁਰੂ !) ਸਨਕ, ਸਨੰਦਨ (ਤੇ) ਮੁਨੀ ਨਾਰਦ (ਤੈਨੂੰ) ਸੇਵਦੇ ਹਨ [ਕੀਕੂੰ ? ਉੱਤਰ:] ਹਰ ਦਿਨ (ਭਾਵ ਦਿਨੇ ਰਾਤੀਂ ਏਹ ਤੈਨੂੰ) ਜਪਦੇ ਰਹਿੰਦੇ ਹਨ। (ਇਸੇ ਤਰ੍ਹਾਂ) ਪ੍ਰਹਲਾਦ (ਵਰਗੇ) ਦਾਸ (ਤੇਰੀ) ਸ਼ਰਣ ਵਿਚ ਆਏ[1] (ਤੇ ਤੂੰ) ਉਨ੍ਹਾਂ ਦੀ ਪੈਜ ਰੱਖ ਲਈ ॥ ੨ ॥

ਅਲਖ ਨਿਰੰਜਨੁ ਏਕੋ ਵਰਤੈ ਏਕਾ ਜੋਤਿ ਮੁਰਾਰੀ ॥ ਸਭਿ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ॥ ੩ ॥

ਤੂੰ ਲੱਖਤਾ ਤੋਂ ਪਰੇ ਹੈਂ, ਹੇ ਮੁਰਾਰੀ ! (ਪਰ ਸਾਰੇ ਤੂੰਹੋਂ) ਇਕੋ ਵਰਤ ਰਿਹਾ ਹੈਂ, ਹੇ ਮੁਰਾਰੀ ! (ਭਾਵ ਵਾਹਿਗੁਰੂ ਜੀ !) ਤੇਰੀ ਇਕੋ ਜੋਤਿ (ਸਾਰੇ ਪਰੀ ਪੂਰਣ ਹੋ ਰਹੀ ਹੈ। ਅਲਖ ਨਿਰੰਜਨ ਹੁੰਦੇ ਹੋਏ ਤੂੰ ਦਾਤਾ ਹੈਂ, ਹਾਂ) ਤੂੰ ਹੀ ਇਕੋ ਦਾਤਾ ਹੈਂ, ਸਾਰੇ (ਸਨਕ ਨਾਰਦ ਆਦਿ ਤੇਰੇ) ਯਾਚਕ ਹਨ ਜੋ ਹੱਥ ਟੱਡ ਕੇ (ਦਾਤਾਂ) ਮੰਗ ਰਹੇ ਹਨ ॥ ੩ ॥

ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ ॥ ਸਫਲ ਜਨਮੁ ਭਇਆ ਤਿਨ ਕੇਰਾ ਆਪਿ ਤਰੇ ਕੁਲ ਤਾਰੀ ॥ ੪ ॥

(ਇਨ੍ਹਾਂ ਆਪ ਦੇ ਸਦੈਵੀ ਯਾਚਕ) ਭਗਤਾਂ ਦੀ (ਉਚਾਰੀ ਹੋਈ) ਬਾਣੀ ਉੱਤਮ ਹੈ ਜੋ ਨਿਤ (ਤੇਰੀ ਹੋਰ ਕਿਸੇ ਤੋਂ) ਨਾ ਕਥੀ ਜਾ ਸਕਣ ਵਾਲੀ (ਬਾਣੀ ਰੂਪ) ਕਥਾ ਗਾਉਂਦੇ ਰਹਿੰਦੇ ਹਨ (ਜੋ ਸਦਾ) ਨਿਆਰੀ (=ਅਚਰਜ ਬਣੀ ਰਹਿੰਦੀ ਹੈ), ਉਨ੍ਹਾਂ ਦਾ ਜਨਮ ਸਫਲ ਹੋਇਆ ਹੈ (ਓਹ) ਆਪ ਤਰ ਗਏ ਤੇ ਕੁਲ ਤਾਰ ਲਈ ॥ ੪ ॥

ਮਨਮੁਖਿ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ ॥ ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ ॥ ੫ ॥

[ਜਨਮ ਸਫਲ ਕਰਨ ਵਾਲਿਆਂ ਦੇ ਟਾਕਰੇ ਤੇ ਹੁਣ ਅਸਫਲ ਜਨਮ ਵਾਲਿਆਂ ਦੀ ਮਾੜੀ ਦਸ਼ਾ ਦੱਸਦੇ ਹਨ] ਇਕ ਮਨਮੁਖ ਹਨ ਓਹ ਪਰਵਾਰ ਸਣੇ (ਭਵ ਸਾਗਰ ਵਿਚ) ਡੁਬ ਜਾਂਦੇ ਹਨ ਉਨ੍ਹਾਂ ਦੇ ਅੰਦਰ ਮੋਹ ਦਾ ਹਨੇਰਾ (ਹੁੰਦਾ ਹੈ ਤੇ) ਬੁੱਧੀ (ਉਨ੍ਹਾਂ ਦੀ) ਖੋਟੀ (ਹੁੰਦੀ ਹੈ ਜੋ ਉਨ੍ਹਾਂ ਨੂੰ) ਚੰਬੜ ਰਹੀ ਹੁੰਦੀ ਹੈ, (ਜਿਸ ਕਰਕੇ ਓਹ ਸਾਰੀ ਉਮਰ) ਦੁਚਿਤਾਈ?[2] ਵਿਚ (ਰਹਿੰਦੇ) ਹਨ, (ਉਨ੍ਹਾਂ ਨੂੰ) ਸੰਤ ਜਨਾਂ ਦੀ ਕਥਾ ਨਹੀਂ ਭਾਉਂਦੀ (ਜਿਸ ਕਰਕੇ ਤਾਰਨਹਾਰ ਸਤਿਸੰਗ ਤੋਂ ਦੂਰ ਰਹਿੰਦੇ ਹਨ ॥ ੫ ॥

ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ ॥ ਸੰਤ ਜਨਾ ਕੀ ਨਿੰਦਾ ਵਿਆਪੇ ਨਾ ਉਰਵਾਰਿ ਨ ਪਾਰੀ ॥ ੬ ॥

(ਓਹ ਏਥੇ ਹੀ ਬੱਸ ਨਹੀਂ ਕਰਦੇ, ਸਗੋਂ ਸੰਤ ਜਨਾਂ ਦੀ ਨਿੰਦਾ ਕਰਦੇ ਹਨ। ਆਤਮ ਅਸੂਲ ਇਹ ਹੈ ਕਿ) ਨਿੰਦਕ ਜੋ ਨਿੰਦਾ ਕਰਦਾ ਹੈ (ਉਹ ਜਿਸਦੀ ਨਿੰਦਾ ਕਰਦਾ ਹੈ ਉਸਦੀ) ਮੈਲ ਧੋਂਦਾ ਹੈ (ਸੋ) ਓਹ ਮਾਯਾ ਧਾਰੀ 'ਮੈਲ ਖਾਣ ਵਾਲੇ' ਹੁੰਦੇ ਹਨ। [ਹੁਣ ਉਨ੍ਹਾਂ ਦਾ ਅੰਤ ਦੱਸਦੇ ਹਨ] (ਓਹ ਜੋ) ਸੰਤ ਜਨਾਂ ਦੀ ਨਿੰਦਾ ਵਿਚ ਵਿਆਪੇ ਹਨ (ਉਨ੍ਹਾਂ ਦਾ ਅੰਤ ਇਹ ਹੁੰਦਾ ਹੈ ਕਿ ਉਹ) ਨਾ ਉਰਾਰ ਜੋਗੇ ਨਾ ਪਾਰ ਜੋਗੇ (ਰਹਿੰਦੇ ਹਨ। ਅਰਥਾਤ ਓਹ ਵਿਚਕਾਰੇ ਭਵ ਸਾਗਰ ਵਿਚ ਡੁਬਦੇ

1. ਸ਼ਰਣ ਵਿਚ ਆਉਣ ਵਾਲੇ ਬਣ ਕੇ ਆਏ ਭਾਵ ਸ਼ਰਣ ਆਏ
2. (ਅ) ਦੁਐਤ ਭਾਵਨਾ ਵਿਚ ਰਹਿੰਦੇ ਹਨ।

ਹਨ, ਭਾਵ ਲੋਕ ਪ੍ਰਲੋਕ ਦੋਹਾਂ ਥਾਵਾਂ ਜੋਗੇ ਨਹੀਂ ਰਹਿੰਦੇ ।। ੬ ।।

ਏਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ ।। ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ ।। ੭ ।।

ਇਹ (ਜੋ) ਸੰਸਾਰ ਹੈ (ਇਹ) ਸਾਰਾ ਹਰੀ ਕਰਤੇ ਨੇ ਇਕ ਖੇਲ ਰਚਾਇਆ ਹੈ (ਫਿਰ ਉਸੇ) ਹਰੀ[1] ਕਰਤੇ ਨੇ (ਇਸ ਵਿਚ) ਸਾਰੀ ਕਲਾ (ਸ਼ਕਤੀ ਅਪਣੀ) ਧਾਰੀ ਹੋਈ ਹੈ (ਭਾਵ ਉਹ ਅਪਣੀ ਸ਼ਕਤੀ ਯਾ ਸਤਯਾ ਨਾਲ ਇਸ ਨੂੰ ਧਾਰੀ=ਕਾਯਮ ਰਖ ਰਿਹਾ ਹੈ)। ਸਾਰੇ ਜੁਗਾਂ ਦੇ ਅੰਦਰ ਹਰੀ (ਮਾਲਾ ਦੇ ਮਣਕਿਆਂ ਵਿਚ) ਸੂਤ ਨੂੰ ਖਿੱਚ ਲਵੇ (ਤਾਂ) ਇਕੋ ਇਕ ਆਪ ਹੀ ਅਪਣੇ ਅਰੂਪ ਵਿਚ ਰਹਿ ਜਾਂਦਾ ਹੈ (ਪਰਪੰਚ ਨਹੀਂ ਰਹਿੰਦਾ। ਭਾਵ ਸੂਤ ਵਾਂਙੂ ਉਸੇ ਦੀ ਚੇਤਨਾ ਸੱਤਾ ਸਾਰੇ ਪਰਪੰਚ ਨੂੰ ਮਣਕਿਆਂ ਵਾਂਙੂ ਸੰਭਾਲੇ ਹੋਏ ਹੈ ਜੋ ਮੂਲ ਤੇ ਸੱਤਯ ਵਸਤੂ ਹੈ ) ।। ੭ ।।

ਰਸਨਿ ਰਸਨਿ ਰਸਿ ਗਾਵਹਿ ਹਰਿ ਗੁਣ ਰਸਨਾ ਹਰਿ ਰਸੁ ਧਾਰੀ ।। ਨਾਨਕ ਹਰਿ ਬਿਨੁ ਅਵਰੁ ਨ ਮਾਗਉ ਹਰਿ ਰਸ ਪ੍ਰੀਤਿ ਪਿਆਰੀ ।। ੮ ।। ੧ ।। ੭ ।।

(ਇਹ ਜਾਣ ਕੇ ਭਗਤ ਜਨ) ਰਸਨਾ ਨਾਲ ਰਸ ਵਿਚ ਰਸੀਏ ਹੋ ਹੋ ਕੇ ਹਰੀ ਦੇ ਗੁਣ ਗਾਉਂਦੇ ਹਨ (ਉਨ੍ਹਾਂ ਦੀ) ਰਸਨਾ ਹਰੀ ਰਸ ਨੂੰ ਧਾਰਨ ਕਰਨ ਵਾਲੀ ਹੋਈ ਰਹਿੰਦੀ ਹੈ[2]। (ਆਖਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ ਕਿ ਮੈਂ) ਹਰਿ ਤੋਂ ਬਿਨਾਂ ਹੋਰ ਕੁਛ ਨਹੀਂ ਮੰਗਦਾ (ਮੈਨੂੰ) ਹਰੀ ਰਸ ਦੀ ਪ੍ਰੀਤ ਹੀ ਪਿਆਰੀ ਹੈ ।। ੮ ।। ੧ ।। ੭ ।।

**ਵ੍ਯਾਖ੍ਯਾ**—ਅੰਕ ੧ ਤੇ ਰਹਾਉ—ਉਂਞ ਸਾਰੇ ਸ਼ਬਦ ਵਿਚ ਹਰੀ ਪ੍ਰੇਮ ਦੀ ਅਵਧੀ ਤੇ ਉਸ ਦੀ ਪ੍ਰਾਪਤੀ, ਹਰੀ ਕੀਰਤਿ, ਨਾਮ ਤੇ ਮੇਹਰ ਤੋਂ ਦੱਸੀ ਹੈ। ਰਹਾਉ ਤਕ ਖਾਸ ਇਹ ਗੱਲ ਦੱਸੀ ਹੈ ਦੁੱਧ ਦੇ ਆਸਰੇ ਰਹਿਣ ਵਾਲੇ ਬਾਲਕ ਦੇ 'ਦੁਧ ਪ੍ਰੇਮ' ਦੀ ਮਿਸਾਲ ਦੇ ਕੇ। ਰਹਾਉ ਵਿਚ ਇਕ ਸੰਸੇ ਬ੍ਰਿਤੀ ਹੁੰਦੀ ਹੈ ਕਿ ਸੰਸਾਰ ਸਾਗਰ ਤੋਂ ਪਾਰ ਹੋਣੇ ਦਾ ਖ਼ਿਆਲ ਦੱਸਦਿਆਂ 'ਅੰਮ੍ਰਿਤ ਜਲੁ' ਦਾ ਜ਼ਿਕਰ ਕਿਉਂ ਆ ਗਿਆ ? ਇਹ ਅਸੰਗਤੀ ਹੈ। ਪਰ ਇਹ ਅਸੰਗਤੀ ਨਹੀਂ। ਇਹ ਬੜੇ ਗੂੜ੍ਹ ਕਟਾਖ੍ਯ ਵਾਲੀ ਗੱਲ ਹੈ। ਸੰਸਾਰ ਸਮੁੰਦਰ ਹੈ। ਇਸ ਨੂੰ ਤਰਨਾ ਹੈ, ਹਰਿ ਕੀਰਤਿ ਤੇ ਨਾਮ ਬੇੜੀ ਹੈ। ਹਰਿ ਕੀਰਤਿ ਤਾਂ ਕਹਿ ਦਿਤਾ ਹੁਣ ਦੂਜਾ ਤਾਰਨ ਵਾਲਾ ਨਾਮ ਹੈ, ਉਸ ਦਾ ਜ਼ਿਕਰ ਜ਼ਰੂਰੀ ਹੈ। ਉਹ ਨਾਮ ਰਸ ਮਯ ਵਸਤੂ ਹੈ, ਰਸਦਾਯਕ ਵਸਤੂ ਸਭ ਤੋਂ ਵਧੀਕ ਅੰਮ੍ਰਿਤ ਹੈ। ਇਸ ਲਈ ਨਾਮ ਨੂੰ ਅੰਮ੍ਰਿਤ ਕਹਿਣਾ ਲਾਜ਼ਮ ਹੋ ਗਿਆ। ਫਿਰ ਸੰਸਾਰ ਵਿਚ ਅੰਮ੍ਰਿਤ ਦਾ ਥਾਂ ਕਿੱਥੇ ਦੱਸੀਦਾ ਹੈ ? ਓਹ ਪੱਛਮੀਆਂ ਦੀ ਕਹਾਵਤ ਹੈ ਕਿ ਸਾਗਰ ਵਿਚ ਹੈ। ਉਹਨਾਂ ਨੇ ਆਬੇ ਹਯਾਤ ਦਾ ਚਸ਼ਮਾ 'ਬਹਰੇ ਜ਼ੁਲਮਾਤ[3]' ਵਿਚ ਮੰਨਿਆ ਹੈ। ਇਧਰ ਦ੍ਰਿਸ਼ਟਾਂਤ ਵਿਚ ਇਹ ਸਰੀਰ ਹਨੇਰੇ ਵਿਚ ਹੈ, ਪਰ ਅੰਮ੍ਰਿਤ ਦਾ ਸੋਮਾ ਇਸ ਸਰੀਰ ਦੇ ਅੰਦਰ ਹੈ।

ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ ਭਾਵੈ ਤਿਸਹਿ ਪੀਆਈ ।। [ਕੇਦਾਰਾ ਕਬੀਰ ਜੀ-੩]

---

1. 'ਹਰਿ' ਦੇਹੁਲੀ ਦੀਪਕ ਹੈ 'ਕਰਤੈ ਹਰਿ' 'ਹਰਿ ਰਕਤੈ'।
2. ਰਸਨਿ= ਰਸਨਾ ਨਾਲ। ਰਸਿ = ਰਸ ਵਿਚ। ਰਸਨਿ =ਰਸੀਏ ਹੋ ਕੇ। (ਅ) ਦਾਨੇ ਸਜਣ ਐਉਂ ਬੀ ਅਰਥ ਢੁਕਾਉਂਦੇ ਹਨ-ਰਸਨਾ ਜੋ ਹਰੀ ਦੀ ਧਾਰਨੀ ਹੈ (ਉਹ ਸੰਸਾਰਿਕ ਰਸ =) ਰਸਾਂ ਤੋਂ (ਨਿਰਸਨਿ=) ਰਸ ਰਹਿਣੀ ਹੋ ਕੇ (ਰਸਿ=) ਪ੍ਰੇਮ ਯਾ ਸੁਆਦ ਵਿਚ ਹਰੀ ਗੁਣ ਗਾਉਂਦੀ ਹੈ।
3. ਇਸ ਨੂੰ ਅੰਗ੍ਰੇਜ਼ੀ ਵਿਚ 'ਐਟਲਾਂਟਿਕ ਓਸ਼ਨ' ਕਹਿੰਦੇ ਹਨ।

ਸੋ ਅੰਮ੍ਰਿਤ ਦਾ ਜ਼ਿਕਰ ਤੇ ਨਾਮ ਦਾ ਅੰਮ੍ਰਿਤ ਦਾਤਾ ਤੇ ਅੰਮ੍ਰਿਤ ਰੂਪ ਕਹਿਣਾ ਕਾਵ੍ਯ ਕਲਾ ਦੇ ਨੁਕਤੇ ਤੋਂ ਇਕ ਸੁੰਦਰ ਕਟਾਖ੍ਯ ਹੈ।

ਅੰਕ ੪ ਤਕ ਮਿਸਾਲਾਂ ਦੇ ਕੇ ਹਰੀ ਕੀਰਤੀ ਨਾਲ ਤਰਨ ਦੀ ਪ੍ਰੌੜ੍ਹਤਾ ਕੀਤੀ ਤੇ ਅੰਕ ੫ ਤੋਂ ੬ ਵਿਚ ਹਰੀ ਕੀਰਤਿ, ਨਾਮ, ਗੁਰੂ ਸਤਿਸੰਗ ਤੋਂ ਬੇਮੁਖਾਂ ਨੂੰ ਮਨਮੁਖ ਦੱਸ ਕੇ ਫੇਰ ਅੰਧ ਗ਼ੁਬਾਰ ਮੋਹ ਮਾਇਆ ਵਿਚ ਪਾਥੇ 'ਸੰਤ ਨਿੰਦਾ' ਵਿਚ ਵਿਆਪੇ ਦੱਸ ਕੇ ਉਹਨਾਂ ਦੀ ਦੁਰਗਤੀ ਦਰਸਾਈ ਹੈ।

ਅੰਕ ੭-੮ ਵਿਚ ਵਸਤੂ ਅਕਾਲ ਪੁਰਖ ਦੱਸਿਆ, ਜਗਤ ਉਸ ਤੋਂ ਹੋਇਆ ਤੇ ਉਸੇ ਦੀ ਸੱਤਾ ਨਾਲ ਧਾਰਿਆ ਚਲ ਰਿਹਾ ਹੈ। ਉਸ ਦੀ ਸੱਤਾ ਤੋਂ ਬਿਨਾਂ ਪਰਲੈ ਹੁੰਦਾ ਦੱਸਿਆ ਤੇ ਉਪਦੇਸ਼ ਦਿਤਾ ਕਿ ਰਸ ਵਿਚ ਭਰ ਕੇ ਰਸਨਾ ਨਾਲ ਹਰੀ ਗੁਣ ਗਾਓ, ਹਰੀ ਨਾਮ ਉਚਾਰੋ, ਇਹ ਦਾਨ ਮੰਗੋ ਤੇ ਸਭ ਤੋਂ ਵੱਧ ਪਯਾਰ ਹਰੀ ਨਾਮ ਨਾਲ ਕਰੋ।

**ਨਿਰੁਕ੍ਤ**—ਸੁਗਮ ਹੈ ਤੇ ਕੁਛ ਹੇਠਲੀਆਂ ਟੂਕਾਂ ਵਿਚ ਨਾਲੋਂ ਨਾਲ ਆ ਗਈ ਹੈ।

### [ਗੂਜਰੀ ਮਹਲਾ ੫, ਅਸਟਪਦੀ—੮]

# ਗੂਜਰੀ ਮਹਲਾ ੫ ਘਰੁ ੨

**ੴ ਸਤਿਗੁਰ ਪ੍ਰਸਾਦਿ ॥**

**ਪ੍ਰਾਕ੍ਕਥਨ**—ਵਾਹਿਗੁਰੂ ਜੀ ਦੀ ਸਨਮੁਖ ਉਸਤੁਤੀ ਕਰ ਰਹੇ ਹਨ, ਗੂਜਰੀ ਰਾਗ ਵਿਚ ਉਸ ਦਾ ਜਸ ਗਾਯਨ ਕੀਤਾ ਹੈ। ਦੁਨੀਆਂ ਵਿਚ ਪ੍ਰਤੱਖ ਤੇ ਮੰਨੀਆਂ ਗਈਆਂ ਵਡਿਆਈਆਂ ਨੂੰ ਲੈ ਕੇ ਸਭ ਤੋਂ ਵਡਾ ਤੇ ਉੱਪਰ ਵਰਣਨ ਕੀਤਾ ਹੈ।

| ਮੂਲ | ਅਰਥ |
|---|---|
| ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥ ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥ ੧ ॥ | (ਹੇ ਕਰਤਾਰ !) ਤੂੰ ਰਾਜਿਆਂ ਵਿਚੋਂ (ਸਭ ਤੋਂ ਵੱਡਾ) ਰਾਜਾ ਕਿਹਾ ਜਾਂਦਾ ਹੈਂ[1], ਜ਼ਿਮੀਂਦਾਰਾਂ ਵਿਚ (ਸਭ ਤੋਂ ਵੱਡਾ) ਜ਼ਿਮੀਆਂ ਦਾ ਮਾਲਕ (ਤੂੰ ਹੈਂ)। ਠਾਕੁਰਾਂ ਵਿਚ ਤੇਰੀ ਠਕੁਰਾਈ (ਵੱਡੀ) ਹੈ, (ਸਭ) ਕੌਮਾਂ (ਜ਼ਾਤੀਆਂ) ਦੇ ਸਿਰ ਉਤੇ (ਤੇਰੀ) ਕੌਮ (ਜ਼ਾਤ) ਹੈ। (ਭਾਵ ਸਰਬ ਸ਼ਿਰੋਮਣਿ ਤੂੰ ਹੈਂ)[2] ॥ ੧ ॥ |
| ਪਿਤਾ ਮੇਰੋ ਬਡੋ ਧਨੀ ਅਗਮਾ ॥ ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥ ੧ ॥ ਰਹਾਉ ॥ | ਹੇ ਮੇਰੇ ਪਿਤਾ (ਤੂੰ ਸਭ ਤੋਂ) ਵਡਾ ਮਾਲਕ[3] ਹੈਂ (ਪਰ ਜਿਸ ਤਕ ਕਿਸੇ ਹੋਰ ਮਾਲਕ ਦੀ) ਪਹੁੰਚ ਨਹੀਂ। ਹੇ ਕਰਤਾਰ ! (ਆਪ ਦੀ) ਕਿਹੜੀ ਕਿਹੜੀ ਉਸਤਤ ਕਰੀਏ (ਅਸੀਂ ਤਾਂ) ਦੇਖ ਦੇਖ ਕੇ ਹੈਰਾਨ ਹੋ ਰਹੇ ਹਾਂ ॥ ੧ ॥ ਰਹਾਉ ॥ |
| ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥ ਤੇਜਨ ਮਹਿ ਤੇਜਵੰਸੀ ਕਹੀਅਹਿ | ਸੁਖੀਆਂ ਵਿਚੋਂ ਤੂੰ (ਪੂਰਨ) ਸੁਖੀ ਕਹੀਦਾ ਹੈਂ, ਤੇ ਦਾਤਿਆਂ ਦੇ ਸਿਰ ਉਤੇ (ਪੂਰਣ) ਦਾਤਾ (ਕਹੀਦਾ ਹੈਂ); ਪ੍ਰਤਾਪ ਵਾਲਿਆਂ ਵਿਚ ਤੂੰ (ਪਰਮ) ਤੇਜੱਸਵੀ (ਅਰਥਾਤ ਪ੍ਰਤਾਪ ਵਾਲਾ[4]) ਕਹੀਦਾ ਹੈਂ (ਤੇ) |

1. ਦਸਮੇ ਪਾਤਸ਼ਾਹ ਜੀ ਦਾ ਵਾਕ ਹੈ :- ਤੁਮ ਹੋ ਸਭ ਰਾਜਨ ਕੇ ਰਾਜਾ ॥　　[ਚੌਪਈ ਪਾ : ੧੦]
2. ਅਥਵਾ ਤੇਰੀ ਕੌਮ ਸੰਤ ਜਨ ਹਨ, ਓਹ ਤੇਰੀ ਕੌਮ ਸਭ ਤੋਂ ਸ੍ਰੇਸ਼ਟ ਹੈ।
3. ਮਾਲਕ, ਸ਼ਾਹ।
4. 'ਤੇਜੱਸੀ' ਪਦ ਦਾ ਰੂਪ ਏਥੇ 'ਤੇਜਵੰਸੀ' ਹੈ। ਤੇਜਵੰਸੀ ਦਾ ਅਰਥ ਏਥੇ ਤੇਜ ਵੰਸ਼ ਵਾਲਾ ਕਰਨਾ ਠੀਕ ਨਹੀਂ। ਹਾਂ ਐਉਂ ਢੁੱਕ ਖਲੋਂਦਾ ਹੈ ਕਿ ਸਾਰੇ ਤੇਜ ਵਾਲੇ ਤੇਰੀ ਹੀ ਵੰਸ਼ ਹਨ, ਭਾਵ ਤੈਥੋਂ ਹੋਏ ਹਨ।

| | |
|---|---|
| ਰਸੀਅਨ ਮਹਿ ਰਾਤਾ ॥੨॥ | ਰਸੀਆ ਵਿਚੋਂ (ਰਸ ਵਿਚ ਪੂਰੀ ਤਰ੍ਹਾਂ) ਰਚ ਰਹਿਆ (ਭਾਵ ਤੂੰ ਹੈਂ ਪਰਮ ਰਸੀਆ) ਹੈਂ ॥ ੨ ॥ |
| ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥ ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥ | ਬਹਾਦਰਾਂ ਵਿਚ ਤੂੰ (ਪੁਰਖ) ਬਹਾਦਰ ਕਹੀਦਾ ਹੈਂ (ਤੇ) ਭੋਗੀਆਂ ਵਿਚ (ਪਰਮ) ਭੋਗਨਹਾਰ (ਤੂੰ) ਹੈਂ। ਗ੍ਰਿਹਸਤੀਆਂ ਵਿਚ ਤੂੰ ਵੱਡਾ ਗ੍ਰਿਹਸਤੀ ਹੈਂ, ਜੋਗੀਆਂ ਵਿਚ ਤੂੰ (ਵਡਾ) ਜੋਗੀ ਹੈਂ ॥ ੩ ॥ |
| ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥ ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥ ੪ ॥ | ਰਚਣਹਾਰਾਂ ਵਿਚ ਤੂੰ (ਵਡਾ) ਰਚਣਹਾਰ ਕਹੀਦਾ ਹੈਂ ਤੇ ਸ਼ੁਭ ਕਰਮੀਆਂ[1] ਵਿਚੋਂ (ਵਡਾ) ਸ਼ੁਭ ਆਚਾਰੀ (ਤੂੰ) ਹੈਂ। ਪਾਤਸ਼ਾਹਾਂ ਵਿਚ ਤੂੰ ਸੱਚਾ ਸ਼ਾਹ ਹੈਂ, ਵਪਾਰੀਆਂ ਵਿਚ ਤੂੰ (ਵਡਾ) ਵਪਾਰੀ ਹੈਂ ॥ ੪ ॥ |
| ਦਰਬਾਰਨ ਮਹਿ ਤੇਰੋ ਦਰਬਾਰਾ ਸਰੰਨ ਪਾਲਨ ਟੀਕਾ ॥ ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥ ੫ ॥ | ਦਰਬਾਰਾਂ ਵਿਚੋਂ ਤੇਰਾ ਦਰਬਾਰ (ਵਡਾ) ਹੈ (ਅਤੇ) ਸ਼ਰਨ (ਆਇਆਂ ਦੀ) ਪਾਲਣਾ (ਕਰਨ ਵਾਲਿਆਂ ਦਾ ਤੂੰ ਟਿੱਕਾ) ਸ਼ਿਰੋਮਣੀ ਹੈਂ। (ਤੇਰੀ) ਦੌਲਤ ਕਿੰਨੀ ਕੁ ਹੈ ਗਿਣੀ ਨਹੀਂ ਜਾ ਸਕਦੀ (ਅਤੇ ਤੇਰਾ) ਸਿੱਕਾ[2] ਮੈਂ ਗਿਣ ਹੀ ਨਹੀਂ ਸਕਦਾ ॥ ੫ ॥ |
| ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥ ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥ ੬ ॥ | ਨਾਵਾਂ ਵਿਚੋਂ, ਹੇ ਪ੍ਰਭੂ ! ਤੇਰਾ ਨਾਮ (ਵਡਾ) ਹੈ, ਗਿਆਨੀਆਂ ਵਿਚੋਂ (ਤੂੰ ਵਡਾ) ਗਿਆਨੀ ਹੈਂ। ਸਿਆਣਪਾਂ ਵਿਚੋਂ ਹੇ ਪ੍ਰਭੂ ਤੇਰੀ ਸਿਆਣਪ[3] (ਵਡੀ) ਹੈ ਤੇ ਇਸ਼ਨਾਨੀਆਂ ਵਿਚੋਂ (ਤੂੰ ਵਡਾ) ਇਸ਼ਨਾਨੀ ਹੈਂ ॥ ੬ ॥ |
| ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥ ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥ ੭ ॥ | ਸਿਧੀਆਂ ਵਿਚੋਂ ਹੇ ਪ੍ਰਭੂ ! ਤੇਰੀਆਂ ਸਿਧੀਆਂ (ਵਡੀਆਂ) ਹੈਨ (ਤੇ) ਕਰਾਮਾਤਾਂ ਦੇ ਸਿਰ ਕਰਾਮਤਾਂ (ਤੇਰੇ ਪਾਸ ਹੈਨ)। ਆਗਿਆ ਵਿਚ, ਹੇ ਪ੍ਰਭੂ ਤੇਰੀ ਆਗਿਆ (ਪ੍ਰਬਲ ਹੈ ਅਤੇ) ਹੁਕਮ (ਕਰਨ) ਵਾਲਿਆਂ ਦੇ ਸਿਰ ਉਤੇ (ਤੂੰ) ਹੁਕਮ ਕਰਨੇ ਵਾਲਾ ਹੈਂ ॥ ੭ ॥ |
| ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥ ਸਾਧ ਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥ ੮ ॥ ੧ ॥ ੮ ॥ | ਸਾਡੀ ਤਾਕਤ ਕੀ ਹੈ (ਕਿ) ਸੁਆਮੀ ਜੀਓ ! (ਅਸੀਂ ਆਪਦਾ ਜਸ ਕਹਿ ਸਕੀਏ) ਜਿਵੇਂ ਆਪ ਬੁਲਾਉਂਦੇ ਹੋ, ਤਿਵੇਂ ਬੋਲਦੇ ਹਾਂ, (ਇਹੁ ਜੋ ਆਪਦਾ) ਜਸ ਨਾਨਕ ਨੇ (ਗਾਂਵਿਆ ਹੈ) ਸਾਧ ਸੰਗਤ ਦੁਆਰਾ ਗਾਂਵਿਆ ਹੈ ਜੋ (ਸਾਧ ਸੰਗਤਿ ਕਿ) ਆਪ ਦੀ ਪਿਆਰੀ ਹੈ। (ਭਾਵ ਇਹ ਕਿ ਸਾਡਾ ਜਸ ਗਾਯਨ ਕਰਨਾ ਬੀ ਆਪ ਦੀ ਮੇਹਰ ਹੈ ਕਿਉਂਕਿ ਇਹ ਸਤਿਸੰਗ ਦੁਆਰਾ ਪ੍ਰਾਪਤ ਹੋਇਆ ਹੈ) ॥ ੮ ॥ ੧ ॥ ੮ ॥ |

1. ਆਚਾਰਨ ਤੋਂ ਭਾਵ 'ਕਰਮ ਕਾਂਡ' ਦੇ ਕਰਮ' ਬੀ ਲੈਂਦੇ ਹਨ।
2. ਸਿਕਹ = ਉਹ ਧਾਤ ਦਾ ਟੁਕੜਾ ਜਿਸ ਪਰ ਸਮੇਂ ਦੇ ਪਾਤਸ਼ਾਹ ਦਾ ਨਿਸ਼ਾਨ ਠੱਪਿਆ ਹੁੰਦਾ ਹੈ। ਪੈਸਾ, ਰੁਪੱਯਾ, ਮੋਹਰ ਆਦਿ। ਜਿਸ ਬੋਲੀ ਵਿਚੋਂ 'ਸਿਕਹ' ਪਦ ਅਰਬੀ ਵਿਚ ਆਇਆ ਹੈ ਉਸ ਵਿਚ ਇਸ ਦੇ ਮਸਦਰ ਦੇ ਅਰਥ 'ਰੁਪਯਾ ਗਿਣਨਾ' ਬੀ ਹੈ। ਹਕੂਮਤ ਨੂੰ ਬੀ ਸਿਕਹ ਆਖਦੇ ਹਨ (ਦੇਖੋ ਸ੍ਰੀ ਗੁਰੂ ਗ੍ਰੰਥ ਕੋਸ਼ ਖਾ: ਟ੍ਰੈ: ਸ:]।
3. ਜੁਗਤਨ = ਜੁਗਤਾਂ ਵਿਚੋਂ। ਜੁਗਤ =ਯੁਕਿ। ਯੁਕਿ = ਦਲੀਲ, ਸਿਆਣਪ। (ਅ) ਰੀਤੀ, ਤਰਕੀਬ।

**ਵਜਾਖਜਾ**—ਇਸ ਸ਼ਬਦ ਵਿਚ ਵਾਹਿਗੁਰੂ ਜੀ ਦੀਆਂ ਵਡਿਆਈਆਂ ਗਾਂਵੀਆਂ ਹਨ. ਵਡਿਆਈਆਂ ਓਹ ਲਈਆਂ ਹਨ ਜੋ ਆਮ ਲੋਕਾਂ ਵਿਚ ਦੁਨੀਆਦਾਰੀ ਦੇ ਨੁਕਤੇ ਤੋਂ ਵਡਿਆਈਆਂ ਸਮਝੀਆਂ ਜਾਂਦੀਆਂ ਹਨ। ਤਾਕਿ ਇਨ੍ਹਾਂ ਜਗਤ ਪ੍ਰਸਿੱਧ ਵਡਿਆਈਆਂ ਦੀਆਂ ਵਾਕਫ਼ ਤੇ ਉਹਨਾਂ ਵਿਚ ਲੱਗੀਆਂ ਬ੍ਰਿਤੀਆਂ ਉਹਨਾਂ ਅੰਦਰ ਵਸਦੇ ਭਾਵਾਂ ਤੋਂ ਹੀ ਉਚੀਆਂ ਉਠ ਖਲੋਣ ਤੇ ਵਾਹਿਗੁਰੂ ਜੀ ਦੀ ਸਿਫਤ ਸਲਾਹ ਵਿਚ ਆ ਜਾਣ। ਸੋ ਪਹਿਲਾ ਨੁਕਤਾ ਹੈ, ਸਭ ਵਡਿਆਈਆਂ ਜੋ ਜੀਵਾਂ ਵਿਚ ਮੰਨੀਆਂ ਜਾਂਦੀਆਂ ਹਨ, ਹੱਦਬੰਦੀ ਵਿਚ ਹਨ. ਪਰ ਉਹੋ ਵਡਿਆਈਆਂ ਦੇਣ ਵਾਲੀਆਂ ਸਮਰਥਾਂ ਪ੍ਰਭੂ ਵਿਚ ਅਮਿੱਤ ਹਨ: ਦੂਜਾ ਨੁਕਤਾ ਇਹ ਹੈ ਕਿ ਜੀਵਾਂ ਵਿਚ ਜੋ ਵਡਿਆਈਆਂ ਹਨ੍ ਉਸੇ ਦੀ ਦਾਤ ਹਨ. ਇਸ ਕਰਕ ਉਸ ਦਾਤੇ ਨਾਲੋਂ ਯਾਚਕਾਂ ਵਿਚ ਓਹ ਛੋਟੀਆਂ ਹਨ।

**ਨਿਰੁਕ੍ਤ**—ਭੂਮਨ—[ਸੰਸ:, ਭੂਮਿ:= ਜ਼ਮੀਨ। ਜਗ੍ਹਾ। ਧਰਤੀ ] ਭੂਮਾਨ੍=ਭੂਮੀ ਵਾਲਾ ਜ਼ਿਮੀਦਾਰ।

ਭੂਮਾ—ਭੂਮੀ ਵਾਲਾ।    ਕੋਮ— [ਅ:, ਕੰਮ] ਜਨ ਗ੍ਰੋਹ। ਜਾਤੀ।

ਅਗਮਾ—ਮਨ ਬਾਣੀ ਦੀ ਗੰਮਤਾ ਤੋਂ ਪਰੇ।

ਤੇਜਵੰਸੀ— [ਸੰਸ:, ਤੇਜਸ੍ਵੀ] ਤੇਜ ਵਾਲਾ, ਰੋਅਬ ਵਾਲਾ। ਸ਼ਕਤੀ ਵਾਲਾ।

ਰਾਤਾ—ਰੱਤਾ ਹੋਇਆ, ਰਸ ਵਿਚ ਰਸ ਰੂਪ ਹੋਇਆ, ਪਰਮ ਰਸੀਆ।

ਟੀਕਾ—ਟਿੱਕਾ। ਰਾਜੇ ਦਾ ਵੱਡਾ ਪੁਤ੍ਰ ਜੋ ਗੱਦੀ ਤੇ ਬੈਠਦਾ ਹੈ; ਭਾਵ ਹੈ ਸ਼ਿਰੋਮਣੀ।

ਸੀਕਾ— [ਅ:, ਸਿੱਕਹ] ਦੇਖੋ ਪਿਛਲੇ ਪੰਨੇ ਪਰ ਮੂਲ ਸ਼ਬਦ ਦੇ ਅਰਥ ਵਿਚ ਉਸ ਪਦ ਦੀ ਹੇਠਲੀ ਤੁਕ।    ਸਿਧਾ—ਸਿਧਿ ਦਾ ਬਹੁ ਬਚਨ।

ਕਰਮਨ—ਕਰਮਾਂ ਵਿਚ। ਏਥੇ ਕਰਮ ਪਦ ਫ਼ਾਰਸੀ ਦਾ ਹੈ ਜਿਸ ਦੇ ਅਰਥ ਮੇਹਰ ਹਨ। ਪਰ ਪਦ ਕਰਾਮਤ ਜਿਸ ਦੇ ਅਰਥ ਸਿੱਧੀ ਹਨ, ਇਸੇ ਪਦ ਕਰਮ (=ਬਖ਼ਸ਼ਿਸ਼) ਤੋਂ ਬਣਦਾ ਹੈ। ਇਥੇ ਗੁਰੂ ਜੀ ਨੇ ਕਰਮਨ ਤੇ ਕਰਮ ਪਦ ਕਰਾਮਤ ਯਾ ਕਰਾਮਾਤ ਦੀ ਥਾਂ ਵਰਤਿਆ ਹੈ।

(ਅ) ਕਰਮੀਆਂ ਵਿਚ ਨਿਤ ਕਰਮੀ ਤੂੰ ਹੈਂ। ਪਰ ਅੰਕ ੪ ਵਿਚ 'ਆਚਾਰੀ' ਗਿਣ ਆਏ ਹਨ।

'ਰਾਜਨ ਮਹਿ ਰਾਜਾ' 'ਸੁਖੀਅਨ ਮਹਿ ਸੁਖੀ' ਆਦਿ ਪੜ੍ਹ ਕੇ ਇਹ ਨਹੀਂ ਸਮਝਣਾ ਕਿ ਰਾਜਿਆਂ ਵਿਚ ਤੂੰ ਇਕ ਰਾਜਾ ਹੈਂ, ਸੁਖੀਆਂ ਵਿਚ ਤੂੰ ਇਕ ਸੁਖੀ ਹੈਂ, ਭਈ ਤੂੰ ਉਹਨਾਂ ਵਰਗਾ ਹੀ ਇਕ ਹੈਂ; ਸ਼ਬਦ ਸਾਰੇ ਦੀ ਬ੍ਰਿਤੀ ਇਹ ਹੈ ਕਿ ਸਭ ਵਿਚ ਤੂੰ ਸ਼ਿਰੋਮਣੀ ਹੈ, ਜੈਸੇ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਹੈ :—'ਤਮੁ ਹੋ ਸਭ ਰਾਜਨ ਕੇ ਰਾਜਾ'। ਇਸ ਸ਼ਬਦ ਦੇ ਵਿਚੋਂ ਹੀ ਇਹ ਭਾਵ ਨਿਤਾਰ ਦੇਣ ਵਾਲੇ ਏਹ ਪਦ ਤੇ ਵਾਕ ਆਏ ਹਨ :—

ਸਿਰਿ—ਯਥਾ—'ਦਾਤਨ ਸਿਰਿ ਦਾਤਾ', ਸਿਰ ਉਤੇ ਯਾ ਸ਼ਿਰੋਮਣੀ।

ਬਡੋ—ਯਥਾ—'ਬਡੋ ਗ੍ਰਿਹਸਤੀ' ਸਪਸ਼ਟ 'ਵਡਾ' ਕਿਹਾ ਹੈ।

ਸਾਚਾ ਸਾਹਾ—ਸਾਹਨ ਮਹਿ ਤੂੰ ਸਾਚਾ ਸਾਹਾ।

ਟੀਕਾ—ਤੂੰ ਟਿਕਾ ਭਾਵ ਸ਼ਿਰੋਮਣੀ ਹੈਂ।

ਇਕ ਹੋਰ ਦਲੀਲ ਇਹ ਹੈ ਕਿ ਜੇ ਕਰਤਾਰ ਨੂੰ ਰਾਜਿਆਂ ਭੂਮੀਆਂ ਵਿਚੋਂ ਇਕ ਉਹਨਾਂ ਵਰਗਾ ਦੱਸਣਾ ਹੈ ਤਾਂ 'ਜਸ' ਕੀ ਹੋਇਆ ਤੇ ਆਪ ਫੁਰਮਾਉਂਦੇ ਹਨ ਕਿ 'ਜਸੁ ਗਾਇਓ'।

[ਗੂਜਰੀ ਮਹਲਾ ੫, ਅਸਟਪਦੀ-੯]

# ਗੂਜਰੀ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਕਥਨ**—ਇਸ ਸ਼ਬਦ ਵਿਚ ਪ੍ਰਭੂ ਜੀ ਦੇ ਸਿਫ਼ਾਤੀ ਗੁਣ, ਸਰਵੋਪਰਾ ਜੀ ਗੁਣ ਤੇ ਉਸ ਦੇ ਬਿਰਦ ਦੇ ਗੁਣ ਗਾ ਕੇ ਆਤਮ ਸੁਖ ਮੰਗੇ ਹਨ ਤੇ ਪਰਮਹੰਸਾਂ ਦਾ ਜੀਵਨ ਵਰਣਨ ਕੀਤਾ ਹੈ ।

| ਮੂਲ | ਅਰਥ | |
|---|---|---|
| ਨਾਥ ਨਰਹਰ ਦੀਨ ਬੰਧਵ ਪਤਿਤ ਪਾਵਨ ਦੇਵ ।। ਭੈ ਤ੍ਰਾਸ ਨਾਸ ਕ੍ਰਿਪਾਲ ਗੁਣ ਨਿਧਿ ਸਫਲ ਸੁਆਮੀ ਸੇਵ ।। ੧ ।। | ਹੇ ਮਾਲਕ ! ਹੇ ਨਰਹਰ* ਹੇ ਗਰੀਬਾਂ ਦੇ ਸੱਕੇ ! ਹੇ ਪਤਿਤਾਂ ਨੂੰ ਪਵਿਤ੍ਰ ਕਰਨ ਵਾਲੇ ਦੇਵ ! ਹੇ ਡਰਾਂ ਤੇ ਤੌਖਲਿਆਂ ਦੇ ਨਾਸ਼ ਕਰਨ ਵਾਲੇ ! ਹੇ ਦਿਆਲੂ ! ਹੇ ਗੁਣਾਂ ਦੇ ਖ਼ਜ਼ਾਨੇ ! ਹੇ ਸੁਆਮੀ (ਜਿਸ) ਦੀ ਸੇਵਾ ਸਦਾ ਸਫਲ ਹੁੰਦੀ ਹੈ ! ।। ੧। | ਸਰਬ ਸ਼ਕਤੀਮਾਨਤਾ ਤੇ ਇਸ ਸ਼ਕਤੀ ਕਰਕੇ ਪਤਿਤ ਪਾਵਨਤਾ ਦਾ ਬਿਰਦ |
| ਹਰਿ ਗੋਪਾਲ ਗੁਰ ਗੋਬਿੰਦ ।। ਚਰਣ ਸਰਣ ਦਇਆਲ ਕੇਸਵ ਤਾਰਿ ਜਗ ਭਵ ਸਿੰਧ ।। ੧ ।। ਰਹਾਉ ।। | ਹੇ ਹਰੀ ! ਹੇ ਗੋਪਾਲ ! ਹੇ (ਆਦਿ) ਗੁਰੂ ! ਹੇ ਗੋਬਿੰਦ ! ਹੇ ਕੇਸ਼ਵ* ! ਹੇ ਦਿਆਲ ! (ਮੈਂ ਤੇਰੇ) ਚਰਣਾਂ ਦੀ ਸ਼ਰਣ ਹਾਂ (ਇਸ) ਸੰਸਾਰ ਤੋਂ ਜੋ ਭੈ ਦਾ ਸਾਗਰ ਹੈ ਤਾਰ ਲੈ ।।੧। ਰਹਾਉ ।। | ਭਵ ਸਾਗਰ ਤੋਂ ਤਰਨੇ ਲਈ ਪ੍ਰਾਰਥਨਾ |
| ਕਾਮ ਕ੍ਰੋਧ ਹਰਨ ਮਦ ਮੋਹ ਦਹਨ ਮੁਰਾਰਿ ਮਨ ਮਕਰੰਦ।। ਜਨਮ ਮਰਣ ਨਿਵਾਰਿ ਧਰਣੀਧਰ ਪਤਿ ਰਾਖੁ ਪਰਮਾਨੰਦ ।। ੨ ।। | ਹੇ ਕਾਮ ਕ੍ਰੋਧ ਨੂੰ ਦੂਰ ਕਰਨ ਵਾਲੇ ! ਹੇ ਮਦ (ਮਸਤੀ) ਦੇ (ਤੇ) ਮੋਹ ਦੇ ਦਗਧ ਕਰਨ ਵਾਲੇ ! (ਹੇ ਹੰਕਾਰ ਰੂਪੀ) ਮੁਰ (ਰਾਖਸ਼) ਦੇ ਵੈਰੀ ! ਹੇ (ਮੇਰੇ) ਮਨ (ਰੂਪੀ ਭੌਰੇ ਲਈ) ਮਕਰੰਦ (ਰਸਰੂਪ ਰਸਦਾਤਾ !) ਹੇ ਧਰਤੀ ਨੂੰ ਧਾਰਨ ਕਰਨ ਵਾਲੇ ! (ਮੇਰਾ) ਜਨਮ ਮਰਨ ਦੂਰ ਕਰ ਦੇਹ, ਹੇ ਪਰਮ ਆਨੰਦ (ਸਰੂਪ! ਮੇਰੀ ਸ਼ਰਣ ਆਏ ਦੀ) ਲਾਜ ਰਖ ਲੈ ।।।। | ਭਵ ਸਾਗਰ ਵਿਚ ਰੋੜ੍ਹਣ ਵਾਲੇ ਅਵਗੁਣਾਂ ਤੋਂ ਰਖਿਆ ਲਈ ਪ੍ਰਾਰਥਨਾ |
| ਜਲਤ ਅਨਿਕ ਤਰੰਗ ਮਾਇਆ ਗੁਰ ਗਿਆਨ ਹਰਿ ਰਿਦ ਮੰਤ ।। ਛੇਦਿ ਅਹੰਬੁਧਿ ਕਰੁਣਾ ਮੈ ਚਿੰਤ ਮੇਟਿ ਪੁਰਖ ਅਨੰਤ ।। ੩ ।। | ਮਾਇਆ ਦੇ ਅਨੇਕ ਲਹਿਰੇ (ਅਗਨੀ ਦੀਆਂ ਲਾਟਾਂ ਵਾਂਙੂ) ਪ੍ਰਚਲਤ ਹਨ, (ਮੇਹਰ ਕਰ ਕਿ) ਗੁਰੂ ਦਾ ਮੰਤ੍ਰ (ਤੇ ਉਸ ਦੁਆਰਾ) ਹਰੀ ਦਾ ਗਿਆਨ ਹਿਰਦੇ ਵਿਚ (ਵੱਸ ਜਾਵੇ)। ਅਹੰਤਾ ਵਾਲੀ ਬੁਧੀ ਕੱਟ ਦੇਹ, ਹੇ ਦਇਆ ਸਰੂਪ ਬੇਅੰਤ ਪੁਰਖ! (ਮੇਰੀ) ਚਿੰਤਾ ਮੇਟ ਦਿਓ ।।੩। | ਹਉਮੈ ਮਾਇਆ ਅਗਿਆਨ ਨਵਿਰਤੀ ਲਈ ਬੇਨਤੀ |
| ਸਿਮਰਿ ਸਮਰਥ ਪਲ ਮਹੂਰਤ ਪ੍ਰਭ ਧਿਆਨੁ ਸਹਜ ਸਮਾਧਿ ।। ਦੀਨ ਦਇਆਲ ਪ੍ਰਸੰਨ ਪੂਰਨ ਜਾਚੀਐ ਰਜ ਸਾਧ ।।! ੪ ।। | ਹੇ ਦੀਨ ਦਿਆਲ ਪੂਰਨ ਪ੍ਰਸੰਨ (ਰੂਪ, ਮੇਹਰ ਕਰ ਕਿ ਆਪ ਤੋਂ) ਸਾਧੂ ਦੀ ਚਰਨ ਧੂੜਿ ਮੰਗੀਏ, (ਤੇ ਸਤਿਸੰਗ ਵਿਚ ਹੋ ਕੇ) ਹੇ ਸਮਰੱਥ ! ਕੋਈ ਪਲ, ਕੋਈ (ਘੜੀ, ਕੋਈ) ਦੋ ਘੜੀ (ਨਾਮ) ਸਿਮਰ ਕੇ (ਇਸ) ਸਹਜ ਸਮਾਧੀ ਦੁਆਰਾ ਤੈਂ ਪ੍ਰਭੂ ਦਾ (ਸਹਿਜ-) ਧਿਆਨ (ਪ੍ਰਾਪਤ ਹੋਵੇ) ।।੪। | ਸਾਧੂ ਸੰਗ ਦੀ ਲੋੜ ਤੇ ਮੰਗ |

* ਦੇਖੋ ਨਿਰੁਕਤ

ਮੋਹ ਮਿਥਨ ਦੁਰੰਤ ਆਸਾ ਬਾਸਨਾ ਬਿਕਾਰ ।। ਰਖੁ ਧਰਮ ਭਰਮ ਬਿਦਾਰਿ ਮਨ ਤੇ ਉਧਰੁ ਹਰਿ ਨਿਰੰਕਾਰ ।। ੫ ।।

ਝੂਠੇ ਮੋਹ, ਖੋਟੇ ਅੰਤ ਵਾਲੀਆਂ ਆਸਾਂ (ਅਤੇ) ਵਿਕਾਰਾਂ ਵਾਲੀਆਂ ਵਾਸ਼ਨਾਂ (ਅਤੇ ਹਰ ਪ੍ਰਕਾਰ ਦਾ) ਭਰਮ (ਮੇਰੇ) ਮਨ ਤੋਂ (ਬਿਦਾਰ=) ਦੂਰ ਕਰ ਦਿਓ, (ਮੇਰਾ ਪ੍ਰੇਮਾ ਭਗਤੀ ਦਾ) ਧਰਮ ਬਚਾ ਲਓ ਹੇ ਹਰੀ ਨਿਰੰਕਾਰ ! (ਜਿਉਂ ਜਾਣੋ ਮੇਰਾ) ਉੱਧਾਰ ਕਰ ਲਓ । ।੫। ।

ਹਉਮੈ ਮਾਯਾ ਆਦਿ ਨੇ ਵਾਸ਼ਨਾ ਤ੍ਰਿਸ਼ਨਾ ਮੋਹ ਵਿਕਾਰ ਪੈਦਾ ਕੀਤੇ ਹਨ. ਉਨ੍ਹਾਂ ਦੇ ਦੂਰ ਕਰਨ ਲਈ ਬੇਨਤੀ

ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ।। ਖਲ ਮੁਗਧ ਮੂੜ ਕਟਾਖੁ ਸ੍ਰੀ ਧਰ ਭਏ ਗੁਣ ਮਤਿ ਧੀਰ ।। ੬ ।।

(ਤੇਰੇ) ਹਰੀ (ਨਾਮ ਦਾ ਨਿਧਿ=) ਖ਼ਜ਼ਾਨਾ (ਪਾ ਕੇ ਓਹ ਲੋਕ) ਜਿਨ੍ਹਾਂ (ਦੇ ਤਨ ਤੇ) ਕਪੜਾ (ਤੱਕ) ਨਹੀਂ ਸੀ ਹੁੰਦਾ ਓਹ ਧਨੀਆਂ ਦੇ ਬੀ ਧਨੀ ਅਤੇ ਖ਼ਜ਼ਾਨਿਆਂ ਵਾਲੇ ਹੋ ਗਏ ਹਨ[1], (ਅਤੇ ਜੋ) ਮਹਾਂ ਮੂਰਖ ਤੇ ਮੂੜ੍ਹ ਸਨ (ਓਹ) ਹੇ (ਸ੍ਰੀ ਧਰ=) ਪ੍ਰਭੂ ! (ਤੇਰੇ) ਨੈਣਾਂ ਦੀ (ਇਕ) ਰਮਜ਼ (ਮਟੱਕ ) ਨਾਲ (ਭਾਵ ਕ੍ਰਿਪਾ ਦ੍ਰਿਸ਼ਟੀ ਨਾਲ) ਗੁਣਾਂ ਵਾਲੇ ਤੇ ਸੁਸਿਖਯਤ (ਬੁੱਧੀ ਦੇ ਧੀਰ ਜੀ) ਹੋ ਗਏ ਹਨ ।। ੬ ।।

ਮਾਮੂਲੀ ਜੀਵ ਉਪਰਲਾ ਜੀਵਨ ਬਸਰ ਕਰਕੇ ਕਾਮਯਾਬ ਹੋ ਗਏ ਹਨ

[ਸਾਈਆਂ ਜੀਓ ਦਾ ਜਸ ਕਰਦੇ ਤੇ ਪ੍ਰਾਰਥਨਾ ਉਚਾਰਦੇ ਹੁਣ ਮਨ ਪ੍ਰਤਿ ਸੰਬੋਧਨ ਕਰਦੇ ਹਨ ਤੇ ਆਪਣੇ ਮਨ ਦੁਆਰਾ ਸਾਨੂੰ ਉਪਦੇਸ਼ ਕਰਦੇ ਹਨ]

ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ ।। ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ ।। ੭ ।।

ਹੇ ਮਨ ! ਜਗਤ ਦੇ ਮਾਲਕ ਨੂੰ (ਜਪਿ=) ਸਿਮਰ ਕੇ ਜੀਵਨ ਮੁਕਤ (ਹੋ ਜਾਈਦਾ ਹੈ, ਤੂੰ ਬੀ) ਹਿਰਦੇ ਵਿਚ ਭਰੋਸਾ ਬੰਨ੍ਹ । (ਪਰਮ ਹੰਸਹ=) ਮਹਾਂ ਪੁਰਖਾਂ ਦੀ ਰੀਤਿ ਇਹ ਹੈ:— (ਕਿ ਮਨ ਵਿਚ) ਸਰਬ ਥਾਂ ਵਿਆਪਕ ਪ੍ਰਭੂ ਦੀ ਲੱਖਤਾ, (ਭਾਵਨਾ ਵਿਚ ਸਰਬ ਜੀਵਾਂ ਉਤੇ) ਜੀਵ ਦਇਆ (ਦਾ ਭਾਵ ਤੇ ਅਮਲ ਵਿਚ ਸਰਬ ਨਾਲ) ਮਇਆ (=ਕ੍ਰਿਪਾਲਤਾ ਦਾ ਵਰਤਾਉ) ।। ੭ ।।

ਪਰਮ ਹੰਸ ਦੀ ਤਾਰੀਫ਼ ਯਾ ਲੱਛਣ

ਦੇਤ ਦਰਸਨੁ ਸ੍ਰਵਨ ਹਰਿ ਜਸੁ ਰਸਨ ਨਾਮ ਉਚਾਰ ।। ਅੰਗ ਸੰਗ ਭਗਵਾਨ ਪਰਸਨ ਪ੍ਰਭ ਨਾਨਕ ਪਤਿਤ ਉਧਾਰ ।। ੮ ।। ੧ ।। ੨ ।। ੫ ।। ੧ ।। ੧ ।। ੨ ।। ੫੭ ।।

(ਸਿੱਧਾਂਤ ਇਹ ਕਿ ਜੋ) ਕੰਨਾਂ ਨਾਲ ਹਰੀ ਜਸ ਸੁਣਦੇ ਹਨ ਤੇ ਰਸਨਾ ਨਾਲ ਨਾਮ ਉਚਾਰਦੇ ਹਨ ਤੇ ਭਗਵਾਨ ਨੂੰ ਅੰਗ ਸੰਗ (ਜਾਣ ਕੇ) ਪਰਸਦੇ ਰਹਿੰਦੇ ਹਨ (ਉਨ੍ਹਾਂ ਨੂੰ ਪ੍ਰਭੂ ਦਰਸ਼ਨ ਦਿੰਦਾ ਤੇ ਉਧਾਰ ਲੈਂਦਾ ਹੈ (ਚਾਹੇ ਓਹ ਪਹਿਲੋਂ ਕਦੇ) ਪਤਿਤ (ਹੀ ਹੋਏ ਹੋਣ, ਫਰਮਾਉਂਦੇ ਹਨ ਗੁਰੂ) ਨਾਨਕ ਦੇਵ ਜੀ । ।੮। ।੧। ।੨। ।੯। ।੫੭[2] ।

ਪਰਮ ਹੰਸ ਹੋ ਕੇ ਬੀ ਨਾਮ ਨਹੀਂ ਛੋੜਦੇ

1. ਆਢਿ [ਸੰਸ: ਆਢਯ— = ਮਾਲਦਾਰ] ਧਨਾਢਿ ਆਢਿ= ਧਨ ਵਾਲਿਆਂ ਦੇ ਬੀ ਧਨਵਾਨ । (ਅ) ਆਢਯ ਦਾ ਅਰਥ ਸੰਪ੍ਰਦਾ ਵਿਚ ਆਸਰਾ ਕਰਦੇ ਹਨ, ਕਿਉਂਕਿ ਧਨੀਆਂ ਤੋਂ ਵੱਡੇ ਧਨੀ ਛੋਟਿਆਂ ਧਨੀਆਂ ਦਾ ਆਸਰਾ ਹੁੰਦੇ ਹਨ । 'ਆਢਯ' ਉਹ ਪਦ ਹੈ ਜੋ ਧਨ ਨੂੰ ਲਗ ਕੇ 'ਧਨਨਾਢਯ' ਤੇ ਗੁਣ ਨੂੰ ਲਗ ਕੇ 'ਗੁਣਾਢਯ' ਬਣਾਉਂਦਾ ਹੈ ।

2. ਇਹ ਅੰਕ ੫੭ ਕੁਲ ਜੋੜ ਹੈ ੪੮ ਚਉਪਦੇ ਤੇ ੯ ਅਸਟਪਦੀਆਂ ਦਾ ।

**ਵਿਆਖਿਆ**—ਪਿਛਲੇ ਸ਼ਬਦ ਵਿਚ ਸਨਮੁਖ ਵਡਿਆਈਆਂ ਗਾਈਆਂ ਸਨ ਜੋ ਕਿ ਸਰਬ ਸਾਧਾਰਣ ਦੇ ਸਮਝੇ ਪੈ ਰਹੀਆਂ ਸਨ। ਓਹ ਵਡਿਆਈਆਂ ਤੋਂ ਵੱਡੀਆਂ ਵਡਿਆਈਆਂ ਸਨ। ਇਸ ਸ਼ਬਦ ਵਿਚ ਵਾਹਿਗੁਰੂ ਜੀ ਦੇ ਗੁਣ ਗਾਯਨ ਕੀਤੇ ਹਨ, ਓਹ ਗੁਣ ਜੋ ਕੇਵਲ ਪ੍ਰਭੂ ਵਿਚ ਹਨ ਤੇ ਉਸ ਵਿਚ ਕਮਾਲ ਦੇ ਹਨ। ਓਹ ਗੁਣ ਜਿਨ੍ਹਾਂ ਦੀ ਇਨਸਾਨ ਨੂੰ ਕਲਯਾਣ ਵਾਸਤੇ ਲੋੜ ਹੈ। ਫਿਰ ਉਸ ਦੇ 'ਸਿਫਤੀ ਨਾਮ' ਤੇ ਗੁਣ ਲਏ ਹਨ, ਫਿਰ ਬਿਰਦ ਪਾਲਣ ਦੀ ਕੀਰਤੀ ਕੀਤੀ ਹੈ। ਕੀਰਤੀ ਦੇ ਨਾਲ ਪ੍ਰਾਰਥਨਾ ਕੀਤੀਆਂ ਹਨ ਤੇ ਜਨਮ ਮਰਨ ਨਿਵਾਰਨ, ਲਾਜ ਰੱਖਣ, ਭਵ ਸਿੰਧ ਤੋਂ ਤਾਰੇ ਜਾਣ, ਆਦਿ ਮੰਗਾਂ ਮੰਗੀਆਂ ਹਨ। ਇਨ੍ਹਾਂ ਦੀ ਪ੍ਰਾਪਤੀ ਲਈ ਸਤਿਸੰਗ, ਨਾਮ ਧਿਆਨ, ਸਹਜ ਸਮਾਧਿ, ਸਾਰੇ ਭਗਤੀ ਮਾਰਗ ਦੇ ਉਪਰਾਲੇ ਮੰਗੇ ਹਨ। ਇਨ੍ਹਾਂ ਦੇ ਸਿਰੇ ਚੜ੍ਹਨ ਵਿਚ ਪ੍ਰਤਿਬੰਧਕ ਬਣਨ ਵਾਲੇ ਵਿਕਾਰ, ਵਾਸ਼ਨਾ, ਤ੍ਰਿਸ਼ਨਾ, ਭਰਮ ਆਦਿ ਦੇ ਦੂਰ ਹੋਣ ਲਈ ਯਾਚਨਾਂ ਕੀਤੀਆਂ ਹਨ ।

ਜਿਨ੍ਹਾਂ ਤੇ ਮੇਹਰ ਹੋ ਜਾਂਦੀ ਹੈ ਉਹਨਾਂ ਨੂੰ ਪਰਮਹੰਸ ਕਿਹਾ ਹੈ। ਉਹਨਾਂ ਦੀ ਜੀਵਨ ਰੀਤੀ, ਜਗਤ ਨਾਲ ਵਰਤੋਂ ਤੇ ਬ੍ਰਿਤੀਆਂ ਵਿਚ ਸਿਮਰਨ ਦੁਆਰਾ ਪ੍ਰਭੂ ਦਾ ਨਿਵਾਸ ਤੇ ਬ੍ਰਹਮ ਲੱਖਤਾ ਵਰਣਨ ਕੀਤੀਆਂ ਹਨ। ਏਥੇ ਇਕ ਵਿਤ੍ਰੇਕ ਕਰ ਕੇ ਸਮਝਣ ਵਾਲੀ ਗੱਲ ਹੈ। ਅੱਜ ਕੱਲ ਪਰਮ ਹੰਸ ਜ਼ਾਹਰਾ ਤਯਾਗੀ ਨੂੰ ਕਹਿ ਲੈਂਦੇ ਹਨ। ਓਹ ਲੋਕ ਆਪਣੇ ਆਪ ਨੂੰ ਕਰਮ, ਉਪਾਸਨਾ ਭਗਤੀ ਤੋਂ ਖ਼ਲਾਸ ਹੋਏ ਦੱਸਦੇ ਹਨ। ਉਂਞ ਖਾਣ ਪੀਣ ਸੌਣ ਅਨੇਕ ਕ੍ਰਿਯਾ ਦੇ ਸੰਕਲਪ ਬ੍ਰਿਤੀਆਂ ਵਿਚ ਉਠਦੇ ਰਹਿਣ ਪਰ ਸਿਮਰਨ ਆਦਿ ਬ੍ਰਹਮ ਦੀ ਬ੍ਰਿਤੀ ਵਿਚ ਅਰੂੜਤਾ ਤੋਂ ਸੱਖਣੇ ਰਹਿੰਦੇ ਹਨ। ਗੁਰੂ ਸਾਹਿਬ ਏਥੇ ਫੁਰਮਾਉਂਦੇ ਹਨ ਕਿ ਪਰਮ ਹੰਸ ਦੇ ਏਹ ਲੱਛਣ ਹਨ:- ਓਹ ਜੀਵਨ ਮੁਕਤ ਹੁੰਦੇ ਹਨ, ਉਹਨਾਂ ਦੇ ਮਨ ਵਿਚ ਜਗਦੀਸ਼ ਵੱਸਦਾ ਹੈ, ਓਹ ਨਿਹਚੇ ਦੇ ਘਰ ਵਸਦੇ ਹਨ, ਜੀਵ ਦਇਆ ਤੇ ਅਮਲੀ ਕ੍ਰਿਪਾਲਤਾ ਦੀ ਵਰਤੋਂ ਵਰਤਦੇ ਹਨ, ਕੰਨਾਂ ਵਿਚ ਹਰੀ ਜਸ ਸੁਣਦੇ ਹਨ, ਰਸਨਾ ਨਾਲ ਨਾਮ ਉਚਾਰਦੇ ਹਨ, ਭਗਵਾਨ ਨੂੰ ਅੰਗ ਸੰਗ ਸਪਰਸ਼ ਕਰਦੇ ਹਨ ਤੇ ਅਲੱਗ ਥਲੱਗ ਨਹੀਂ ਹੋ ਜਾਂਦੇ, ਪਤਿਤਾਂ ਦਾ ਉਧਾਰ ਕਰਦੇ ਹਨ। ਜੈਸੇ ਸੁਖਮਨੀ ਵਿਚ ਫੁਰਮਾਇਆ ਹੈ :-

ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ।। [ਗਉੜੀ ਮਹਲਾ ੫, ਸੁਖਮਨੀ ੮-੫]

**ਨਿਰੁਕ੍ਤ**—ਨਾਥ—[ਸੰਸ:, ਨਾਥ:] ਮਾਲਕ ।

**ਨਰਹਰਿ**—[ਸੰਸ:, ਨਰ ਹਰਿ:] ਨਾਲੇ ਸ਼ੇਰ ਨਾਲੇ ਮਨੁੱਖ। ਨਰਸਿੰਘ ਅਵਤਾਰ ਜੋ ਚੌਥਾ ਅਵਤਾਰ ਕਹੀਦਾ ਹੈ, ਪਰ ਏਥੇ ਭਾਵ ਬਲਵਾਨ ਯਾ ਮਹਾਬਲੀ ਪ੍ਰਭੂ ਤੋਂ ਹੈ।

**ਦੀਨ ਬੰਧਵ**—[ਸੰਸ:, ਦੀਨਬੰਧੁ:] ਗ਼ਰੀਬਾਂ ਯਾ ਅਨਾਥਾਂ ਦਾ ਸਾਕੇਦਾਰ, ਭਾਵ ਸਹਾਈ ।

**ਪਤਿਤ ਪਾਵਨ** [ਦੇਖੋ ਪੰਨਾ ੨੫੨੦] ਪਾਪੀਆਂ ਨੂੰ ਪਵਿਤ੍ਰ ਕਰਨੇ ਵਾਲਾ ।

**ਦੇਵ**—[ਸੰਸ: ਦੇਵ:] ਪ੍ਰਕਾਸ਼ ਸਰੂਪ । **ਭੈ**—[ਸੰਸ: = ਭਯੰ] ਡਰ ।

**ਤ੍ਰਾਸ**—(ਸੰਸ:, ਤ੍ਰਾਸ:] ਤੌਖਲਾ । **ਨਾਸ**—ਨਾਸ਼ ਕਰਨੇ ਵਾਲਾ ।

**ਗੁਣ ਨਿਧਿ**—ਗੁਣਾਂ ਦਾ ਖ਼ਜ਼ਾਨਾ । ਸਰਬ ਗੁਣ ਸੰਪੰਨ ।

**ਕੇਸਵ**—[ਸੰਸ:, ਕੇਸ਼ਵ:] ਸੋਹਣੇ ਕੇਸਾਂ ਵਾਲਾ। ਕ=ਬ੍ਰਹਮਾ+ਅ=ਵਿਸ਼ਨੂੰ+ਈਸ=ਸ਼ਿਵ, ਵ= ਜਿਸ ਦੇ ਵੱਸ ਹੋਣ। ਬ੍ਰਹਮਾ ਵਿਸ਼ਨੂੰ ਸ਼ਿਵ ਜਿਸ ਦੇ ਵੱਸ ਵਿਚ ਹੋਣ, ਪਾਰਬ੍ਰਹਮ ਪਰਮੇਸ਼ੁਰ ।

**ਭਵ ਸਿੰਧ**—ਭਵ ਸਾਗਰ । **ਹਰਨ**—ਖੋਹ ਲੈਣ ਵਾਲਾ ।

**ਦਹਨ**—ਸਾੜ ਦੇਣ ਵਾਲਾ, ਭਾਵ ਦੂਰ ਕਰਨ ਵਾਲਾ ।

**ਮੁਰਾਰਿ**—[ਸੰਸ:, ਮੁਰਾਰਿ:] ਮੁਰ ਨਾਮੇ ਰਾਖਸ਼ ਦਾ ਵੈਰੀ-ਕ੍ਰਿਸ਼ਨ । ਏਥੇ ਭਾਵ ਅਕਾਲ ਪੁਰਖ ਤੋਂ ਹੈ, ਵਯੁਤਪਤੀ ਇਸ ਪ੍ਰਕਾਰ ਹੈ:-ਮੁਰ=ਘੇਰਨਾ। ਜਿਸ ਨੇ ਬ੍ਰਹਮੰਡ ਘੇਰ ਰਖਿਆ ਹੈ, ਅਥਵਾ ਮੁਰ=ਹੰਕਾਰ+ ਅਰਿ:=ਵੈਰੀ । ਹੰਕਾਰ ਨੂੰ ਦੂਰ ਕਰਨ ਵਾਲਾ ।

ਮਕਰੰਦ —[ਸੰਸ:. ਮਕਰੰਦ:] ਉਹ ਰਸ ਜੋ ਫੁੱਲਾਂ ਦੀਆਂ ਮਦੀਨ ਤੁਰੀਆਂ ਵਿਚ ਹੁੰਦਾ ਹੈ. ਜੋ ਪੀਣ ਲਈ ਭੌਰਾ ਜਾਂਦਾ ਹੈ।

ਮਨ ਮਕਰੰਦ—ਮਨ ਰੂਪੀ ਭੌਰਾ ਜੋ ਚਰਨਾਂ ਕੰਵਲਾਂ ਦਾ ਅੰਮ੍ਰਿਤ ਰਸ ਪੀਂਦਾ ਹੈ।

ਧਰਣੀਧਰ—ਧਰਤੀ ਨੂੰ ਧਾਰਨ ਵਾਲਾ. ਅਰਥਾਤ ਸੰਭਾਲੇ ਟੋਰੀ ਚਲਾਉਣ ਵਾਲਾ।

ਅਹੰਬੁਧਿ—ਹੰਕਾਰ ਵਾਲੀ ਬੁੱਧੀ।　　ਪੁਰਖ ਅਨੰਤ—ਬੇਅੰਤ ਪਰਮਾਤਮਾ।

ਮਹੂਰਤ — ਦੋ ਘੜੀ (੪੮ ਮਿੰਟ) ਦਾ ਸਮਾਂ। ਰਜ ਸਾਧ—ਸਾਧੂਆਂ ਦੀ ਚਰਨ ਧੂੜੀ।

ਦੁਰੰਤ—ਦੁਰ+ਅੰਤ। ਜਿਸ ਦਾ ਅੰਤ ਯਾ ਫਲ ਖੋਟਾ ਹੈ।

ਬਾਸਨਾ ਬਿਕਾਰ—ਵਾਸ਼ਨਾ ਅਤੇ ਵਿਕਾਰ। ਵਾਸ਼ਨਾ ਅੰਦਰ ਹੁੰਦੀਆਂ ਹਨ ਜਦ ਉਨ੍ਹਾਂ ਦੀ ਪੂਰਣਤਾ ਲਈ ਮਾੜੇ ਕੰਮ ਕਰੋ ਤਾਂ ਉਹ ਵਿਕਾਰ ਕਹੀਂਦੇ ਹਨ।

ਬਿਦਾਰਿ — ਦੂਰ ਕਰ !　　ਉਧਰੁ—ਉੱਧਾਰ ਲੈ। ਬਚਾ ਲੈ।

ਹਰਿ ਨਿਰੰਕਾਰ—ਆਕਾਰ ਤੋਂ ਰਹਿਤ ਪ੍ਰਭੂ।

ਧਨਾਢਿ—[ਸੰਸ:. ਧਨਾਢਯ:] ਧਨ ਵਾਲਾ।　ਆਢਿ—ਪਿਛੇ ਟੂਕਾਂ ਵਿਚ ਆ ਚੁਕਾ ਹੈ।

ਚੀਰ—ਕਪੜਾ।　ਖਲ ਮੁਗਧ ਮੂੜ-ਮੂਰਖ। ਤ੍ਰੈ ਵੇਰ ਕਹਿਣ ਤੋਂ ਭਾਵ 'ਬੜੇ ਹੀ ਮੂਰਖ' ਲਈਦਾ ਹੈ।

ਕਟਾਖੁ—ਅੱਖਾਂ ਦਾ ਮਟੱਕਾ। ਭਾਵ ਹੈ ਕ੍ਰਿਪਾ ਦ੍ਰਿਸ਼ਟੀ।

ਸ੍ਰੀਧਰ—ਲਛਮੀ ਦੇ ਧਾਰਨ ਵਾਲਾ. ਮਾਇਆ ਪਤੀ. ਪਰਮੇਸ਼ੁਰ।

ਸਰਬਤ੍ਰ ਰਮਣੰ—ਜੋ ਸਾਰੇ ਰਮ ਰਿਹਾ ਭਾਵ ਪਰੀਪੂਰਣ ਹੈ।

ਪਰਮਹੰਸੁ—ਸ੍ਰੇਸ਼ਟ ਸੰਤ. ਸੰਨਯਾਸੀਆਂ ਦੇ ਚਾਰ ਕਿਸਮ-ਕੁਟੀਚਕ. ਬਹੂਦਕ. ਹੰਸ. ਪਰਮਹੰਸ. ਵਿਚੋਂ ਸਭ ਤੋਂ ਸ੍ਰੇਸ਼ਟ। ਹੰਸ ਵਾਂਙੂ ਜੋ ਜਲ ਦੁੱਧ ਨਿਖੇੜ ਲੈਂਦਾ ਹੈ, ਉਹ ਗਯਾਨਵਾਨ ਜੋ ਸਾਰ ਅਸਾਰ ਨਖੇੜ ਲਵੇ ਸੋ ਹੰਸ। ਹੰਸਾਂ ਵਿਚੋਂ ਸ੍ਰੇਸ਼ਟ ਪਰਮ ਹੰਸ. ਭਾਵ ਹੈ ਪੂਰਨ ਵਿਵੇਕੀ ਸੰਤ।

### ਗੂਜਰੀ ਕੀ ਵਾਰ ਮਹਲਾ ੩

## ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ

**ੴ ਸਤਿਗੁਰ ਪ੍ਰਸਾਦਿ॥**

ਗੂਜਰੀ ਰਾਗ ਬਾਬਤ ਵੇਰਵਾ ਅਤੇ ਵੀਚਾਰ. ਰਾਗ ਦੇ ਆਰੰਭ ਵਿਚ ਹੋ ਚੁੱਕਾ ਹੈ। 'ਵਾਰ' ਪਦ ਬਾਬਤ ਵੀਚਾਰ ਸਿਰੀ ਰਾਗੁ ਤੇ ਆਸਾ ਦੀਆਂ ਵਾਰਾਂ ਵਿਚ ਪਿਛੇ ਆ ਚੁਕੀ ਹੈ।

ਮਹਲਾ ੩ — ਇਹ ਵਾਰ ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਕ੍ਰਿਤ ਹੈ। ਪਉੜੀਆਂ ਸਭੋ ਸ੍ਰੀ ਗੁਰੂ ਅਮਰਦਾਸ ਜੀ ਦੀ ਰਚਨਾਂ ਹਨ. ਵਾਰ ਦੀ ਮੂਲ ਰਚਨਾ ਇਹੋ ਹੈ। ਸਲੋਕ ਬ੍ਰੀ ਲਗ ਪਗ ਸਾਰੇ ਤੀਜੇ ਸਤਿਗੁਰੂ ਜੀ ਦੇ ਹੀ ਹਨ। ਇਕ ਸਲੋਕ. ਜੋ ਪਉੜੀ ੪ ਨਾਲ ਹੈ, ਉਹ ਆਪ ਜੀ ਦਾ ਨਹੀਂ*। ਉਸ ਸਮੇਂ ਇਕ ਵਾਰ ਗਾਂਵੀ ਜਾਂਦੀ ਸੀ. ਜਿਸ ਨੂੰ ਸਿਕੰਦਰ ਬਿਰਾਹਿਮ ਦੀ ਵਾਰ ਆਖਦੇ ਸਨ. ਜਿਸ ਸੁਰ ਤਾਲ ਵਿਚ ਉਹ ਗਾਂਵੀ ਜਾਂਦੀ ਸੀ, ਉਸ ਵਿਚ ਗਾਉਣੇ ਦੀ ਆਗਿਆ ਇਸ ਵਾਰ ਦੀ ਹੈ। ਇਸ ਵਾਰ ਬਾਬਤ, ਵਾਰਾਂ ਦੇ ਪਹਿਲੇ ਖੋਜੀ, ਪੂਜਯ ਪਿਤਾ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਨੇ ਆਪਣੇ ਰਚੇ 'ਸ੍ਰੀ ਗੁਰੂ ਗ੍ਰੰਥ ਬਾਣੀ ਬੇਉਰੇ' ਵਿਚ ਐਉਂ ਲਿਖਿਆ ਹੈ:-

---

* ਏਹ ਭਗਤ ਕਬੀਰ ਜੀ ਦੇ ਦੋ ਸਲੋਕ ਹਨ. ਦੇਖੋ ਸਲੋਕ ਭਗਤ ਕਬੀਰ ਅੰਕ ੫੮ ਤੇ ੫੯। ਏਥੇ ਇਕੱਠੇ ਇਕ ਸਲੋਕ ਦੇ ਰੂਪ ਵਿਚ ਦਿਤੇ ਗਏ ਹਨ. ਉਹਨਾਂ ਨਾਲ ਮਾਮੂਲੀ ਪਾਠਾਂਤ੍ਰ ਭੇਦ ਹੈ।

ਸਿਕੰਦਰ ਅਤੇ ਬਿਰਾਹਿਮ ਇਹ ਦੋਵੇਂ ਰਾਜਪੂਤ ਸ਼ਰੀਕੇ ਵਿਚੋਂ ਭਰਾ ਭਾਈ ਲੱਗਦੇ ਸਨ. ਪਰੰਤੂ ਸਿਕੰਦਰ ਕੁਝ ਪਿੰਡਾਂ ਦਾ ਰਾਜ ਕਰਦਾ ਸੀ ਤੇ ਬਿਰਾਹਿਮ ਇਕ ਓਸੇ ਹੀ ਦਾ ਸਰਦਾਰ ਸੀ, ਪਰ ਸੂਰਬੀਰ ਗਿਣਤੀ ਦਾ ਚੋਣਵਾਂ ਸੀ। ਸਿਕੰਦਰ ਨੂੰ ਵੀ ਜਦ ਕਦੀ ਔਕੜ ਆ ਬਣਦੀ ਤਾਂ ਮੈਦਾਨੇ ਜੰਗ ਵਿਚ ਇਹੋ ਬਿਰਾਹਿਮ ਬਹਾਦਰ ਹੀ ਫਤਹ ਕਰਕੇ ਆਉਂਦਾ ਸੀ. ਇਸੇ ਲਈ ਸਿਕੰਦਰ ਉਸ ਦੀ ਮਾਨ ਵਡਿਆਈ ਬਾਹਲੀ ਰਖਦਾ ਹੁੰਦਾ ਸੀ। ਰਾਜਾ ਹੋਣੇ ਕਰਕੇ ਸਿਕੰਦਰ ਹੰਕਾਰੀ ਅਤੇ ਖੋਟੇ ਕਰਮਾਂ ਵਿਚ ਬਹੁਤਾ ਲੱਗਿਆ ਰਹਿੰਦਾ, ਪਰ ਪਰਲੋਕ ਦੇ ਭਉ ਤੋਂ ਨਿਰਭਉ ਹੋਇਆ ਰਹਿੰਦਾ ਹੁੰਦਾ ਸੀ. 'ਇਹ ਜਗ ਮਿੱਠਾ. ਅਗਲਾ ਕਿਨ ਡਿੱਠਾ।' ਇਕ ਦਿਨ ਦੇਵਨੇਤ ਨਾਲ ਕੋਈ ਬ੍ਰਾਹਮਣ ਮੁਕਲਾਵੇ ਆਪਣੀ ਤੀਵੀਂ ਨੂੰ ਲਈ ਆਉਂਦਾ ਸ਼ਿਕਾਰ ਜਾਂਦੇ ਨੂੰ ਰਾਹ ਵਿਚ ਟੱਕਰ ਪਿਆ। ਉਸ ਬ੍ਰਾਹਮਣੀ ਦੀ ਫੁਟਦੀ ਜਵਾਨੀ ਦੀ ਸੂਰਤ ਵੇਖ ਕੇ ਸਿਕੰਦਰ ਆਪਣੀ ਅਕਲ ਧਰਮ ਦੋਵੇਂ ਗੁਆ ਬੈਠਾ। ਬੇਵਸੇ ਹੋਏ ਨੇ ਬ੍ਰਾਹਮਣ ਕੋਲੋਂ ਨਾਉਂ ਥਾਉਂ ਪਤਾ ਨਿਸ਼ਾਨ ਪੁੱਛ ਗਿੱਛ ਲਿਆ। ਹੁਣ ਸ਼ਿਕਾਰ ਲਈ ਕੀਕੁਰ ਜਾਵੇ, ਉਹ ਤਾਂ ਪਾਪ ਦਾ ਸ਼ਿਕਾਰ ਆਪ ਬਣ ਗਿਆ. ਆਪਣੀ ਅਣਹੋਈ ਤੇ ਅਣਬੁਝੀ ਅੱਗ ਵਿਚ ਬਿਨਾਂ ਬਾਲਣ ਬਲਣ ਲੱਗਾ। ਜਦ ਕੋਈ ਗੁੱਝੀ ਤਦਬੀਰ ਦੀ ਪੇਸ਼ ਨਾ ਗਈ ਤਦ ਆਪਣੀ ਹਕੂਮਤ ਦੇ ਜ਼ੋਰ ਦੀ ਜ਼ੋਰਾਵਰੀ ਦਿਖਾਉਣ ਲਈ ਤਿਆਰ ਹੋਇਆ। ਇਸ ਔਕੜ ਤੇ ਲਾਚਾਰੀ ਵੇਲੇ ਅਨਾਥ ਬ੍ਰਾਹਮਣ ਬਿਰਾਹਿਮ ਦੀ ਸ਼ਰਨ ਆਇਆ ਅਤੇ ਪੁਕਾਰ ਕੇ ਕਹਿਣ ਲੱਗਾ—'ਕਲਜੁਗ ਦਾ ਰਾਜ ਹੈ, ਵਾੜ ਖੇਤ ਨੂੰ ਖਾਣਾ ਚਾਹੁੰਦੀ ਹੈ. ਤੇਰੇ ਬਿਨਾਂ ਹੋਰ ਕੋਈ ਸਹਾਇਕ ਨਜ਼ਰ ਨਹੀਂ ਆਉਂਦਾ. ਧਰਮ ਦੇ ਵਾਸਤੇ ਸਾਡੇ ਧਰਮ ਦੀ ਸਹਾਇਤਾ ਕਰ. ਇਸ ਅਧਰਮੀ ਰਾਜ ਵਿਚ ਵੱਸਣ ਦਾ ਕੋਈ ਧਰਮ ਨਹੀਂ. ਤੈਨੂੰ ਇਕ ਧਰਮ ਦਾ ਥੰਮ੍ਹਾ ਜਾਣ ਕੇ ਤੇਰਾ ਆਸਰਾ ਲੈਂਦੇ ਹਾਂ।

ਇਹ ਗੱਲ ਸੁਣੀ ਅਤੇ ਉਨ੍ਹਾਂ ਦੀ ਹਾਲਤ ਡਾਢੀ ਮੁਸ਼ਕਲ ਡਿੱਠੀ. ਰਾਜਾ ਦੀ ਅਜਿਹੀ ਬਦਨੀਯਤ ਉਤੇ ਆਪਣੇ ਅਫਸੋਸ ਦੇ ਹੱਥ ਮਲੇ ਅਤੇ ਜਾ ਕੇ ਧਰਮ ਨੀਤੀ ਦੀ ਬਹੁਤ ਸਾਰੀ ਸਿਖਯਾ ਸੁਣਾਈ. ਪਰ ਇਸ ਸੱਪ ਦੇ ਡੰਗੇ ਹੋਏ ਨੂੰ ਨਿੰਮ ਕੌੜੀ ਨਹੀਂ ਭਾਸਦੀ ਸੀ। ਆਪਣੀ ਧੁਨ ਦੇ ਪੱਕੇ ਨੇ ਕਹਿ ਦਿੱਤਾ ਕਿ ਉਸ ਨੂੰ ਪਤਾਲੋਂ ਵੀ ਕੱਢ ਲਵਾਂਗਾ ਅਤੇ ਅਕਾਸੋਂ ਵੀ ਤਾਰੇ ਵਾਂਗ ਲਾਹ ਲਵਾਂਗਾ ਅਤੇ ਇਸ ਗੱਲ ਨੂੰ ਅਧਰਮ ਅਰ ਅਨੀਤਿ ਵੀ ਕਦੀ ਨਹੀਂ ਸਮਝਾਂਗਾ. ਕਿਉਂਕਿ ਰਈਅਤ ਮੇਰੀ ਖੇਤੀ ਹੈ, ਮੈਂ ਜਿਸ ਤਰ੍ਹਾਂ ਚਾਹਵਾਂ ਆਪਣੀ ਖੇਤੀ ਨਾਲ ਸਲੂਕ ਕਰਾਂ। ਪਰਲੋਕ ਦੇ ਢਕੌਂਸਲੇ ਜੋ ਟੁਕੜ ਗਦਾਈਆਂ ਨੇ ਮਨਘਣਤ ਡਰਾਵੇ ਠੱਪੇ ਹਨ, ਓਹ ਨਹੀਂ ਮੰਨਾਂਗਾ। ਇਹ ਰਾਜਾ ਦਾ ਨਿਡਰ ਉੱਤਰ ਅਤੇ ਅਨਯਾਇ ਦੀ ਅਨ੍ਹੇਰੀ ਵਿਚਾਰ ਕੇ ਬਿਰਾਹਿਮ ਨੇ ਕਹਿ ਦਿਤਾ ਕਿ ਓਹ ਇਸਤ੍ਰੀ ਪੁਰਖ ਦੋਵੇਂ ਮੇਰੀ ਸ਼ਰਨ (ਪਨਾਹ) ਵਿਚ ਹਨ, ਤੂੰ ਕਿਸੇ ਤਰ੍ਹਾਂ ਓਹਨਾਂ ਵੱਲ ਅੱਖ ਭਰ ਕੇ ਬੀ ਦੇਖ ਨਹੀਂ ਸਕਦਾ। ਇਹ ਕਹਿ ਕੇ ਬਿਰਾਹਿਮ ਚਲਾ ਆਇਆ, ਪਰ ਸਿਕੰਦਰ ਦੇ ਸਿਰ ਉਸ ਵੇਲੇ ਅਨਹੋਇਆ ਜਿੰਨ ਸ੍ਵਾਰ ਸੀ, ਪਿਛੇ ਹੀ ਉਸ ਦੇ ਫੌਜ ਭੇਜ ਦਿਤੀ ਤੇ ਇਹ ਹੁਕਮ ਦਿਤਾ ਕਿ ਬਿਰਾਹਿਮ ਨੂੰ ਬ੍ਰਾਹਮਣੀ ਸਮੇਤ ਪਕੜ ਲਿਆਓ। ਜਦ ਬਿਰਾਹਿਮ ਨੇ ਆਪਣੇ ਅਧਰਮੀ ਰਾਜਾ ਦੀ ਇਹ ਕਰਤੂਤ ਦੇਖੀ ਤਾਂ ਰਾਜਪੂਤੀ ਤੇ ਮਰਦਾਨਗੀ ਨੂੰ ਮੈਦਾਨ ਵਿਚ ਮੋਹਰੇ ਕਰ ਕੇ ਦਿਖਾਇਆ ਜਿੰਨੇ ਕੁ ਜੰਗੀ ਆਦਮੀ ਆਏ ਸਨ, ਸਭਨਾਂ ਤੋਂ ਹਥਯਾਰ ਖੋਹ ਲੀਤੇ ਅਤੇ ਕੈਦ ਕਰ ਕੇ ਸਿਕੰਦਰ ਪਰ ਇਕ ਹੱਲੇ ਨਾਲ ਫ਼ਤਹ ਪਾਈ। ਰਾਜਾ ਨੂੰ ਕੈਦਖਾਨੇ ਦੀ ਠੰਢੀ ਹਵਾ ਖਾਣ ਵਾਸਤੇ ਅਤੇ ਪੈਰਾਂ ਦੀ ਸੇਵਾ ਲਈ ਸੋਨੇ ਦੀਆਂ ਜੜਾਊ ਬੇੜੀਆਂ ਪਹਿਨਾ ਦਿੱਤੀਆਂ। ਰਾਜ ਕਾਜ ਦੇ ਕੰਮ ਨੂੰ ਆਪਣੇ ਹੱਥ ਲੀਤਾ ਤੇ ਮਰਯਾਦਾ ਨਾਲ ਨਿਬਾਹੁਣਾ ਆਰੰਭ ਦਿੱਤਾ। ਪਹਿਲੇ ਕਈ ਸਾਲ ਤਕ ਰਾਜਾ ਦੀ ਕੋਈ ਖਬਰ ਨਾ ਲੀਤੀ, ਜਦ ਬਹੁਤ ਦੁਖੀ ਹੋ ਗਿਆ ਤਦ ਇਕ ਉਪਦੇਸ਼ਕ ਉਸ ਨੂੰ ਸਿਖਯਾ ਦੇਣ ਲਈ ਭੇਜਿਆ ਜਿਸ ਨੇ ਉਸ ਦੇ ਧਰਮ ਦੀਆਂ ਮਰਯਾਦਾਂ ਅਤੇ ਰਾਜਨੀਤਿ ਦੇ ਬਚਨ, ਗਯਾਨ ਅਰੁ ਵੈਰਾਗ ਭਗਤੀ ਆਦਿਕ ਦੇ ਪ੍ਰਕਰਣ ਕੁਛ ਮੁੱਦਤ ਤਕ ਰਾਜਾ ਦੇ ਕੰਨਾਂ ਥਾਈਂ ਰਿਦੇ ਵਿਚ ਪਾਏ ਅਤੇ ਅਧਰਮ, ਖੋਟ ਕਰਮਾਂ ਦੇ ਫਲਾਂ ਦੇ ਨਮੂਨੇ ਪਰਤੱਖ ਕਰ ਕੇ ਸੂਚਨ ਕਰਾਏ, ਈਸ੍ਵਰ ਅਰਾਧਨ ਅਤੇ ਕੀਤ ਕਰਮਾਂ ਦੀਆਂ ਭੁੱਲਾਂ ਬਖਸ਼ਾਵਣ ਦੇ ਰਾਹ ਸਿਖਾਏ ਤਾਂ ਰਾਜਾ ਨੂੰ ਕੁਛ ਸੂਝ ਪਈ। ਆਪਣੀ ਬਿਅਕਲੀ ਤੇ ਪਛੁਤਾਵਾ ਕਰਨ ਲੱਗਾ। ਉਸ ਵੇਲੇ ਕਿਸੇ ਦੇ ਰਾਹੀਂ ਬਿਰਾਹਿਮ ਪਾਸ ਖਿਮਾ ਮੰਗਣੇ ਦੀ ਪੱਤ੍ਰਕਾ ਲਿਖ ਭੇਜੀ। ਫਿਰ

ਬਿਰਾਹਿਮ ਨੇ ਉਸ ਨੂੰ ਸਤਿਕਾਰ ਨਾਲ ਉਸ ਦੇ ਰਾਜ ਤਖਤ ਤੇ ਬਿਠਾਇਆ ਅਤੇ ਆਪ ਉਸੇ ਪਹਿਲੀ ਸਰਦਾਰੀ ਦੇ ਦਰਜੇ ਤੇ ਖੜੇ ਹੋ ਕੇ ਅਦਬ ਕੀਤਾ। ਇਸ ਬਿਰਾਹਿਮ ਦੀ ਬਹਾਦਰੀ ਨੇ ਇਕ ਅਧਰਮੀ ਰਾਜਾ ਤੋਂ ਸੁਧਰਮੀ ਕਰ ਦਿਤਾ ਅਤੇ ਆਪ ਕਿਸੇ ਖ਼ਾਸ ਵਡਿਆਈ ਦਾ ਲੋਭ ਨਾ ਕੀਤਾ: ਦੇਖ ਕੇ ਢਾਡੀਆ ਨੇ ਵਾਰ ਬਣਾਈ ਅਤੇ ਗਾਉਂ ਕੇ ਸੁਣਾਈ. ਬਹੁਤ ਸਾਰਾ ਪਦਾਰਥ ਪਾਇਆ। ਓਸੇ ਵਾਰ ਦੇ ਢੰਗ ਪਰ ਇਹ ਗੂਜਰੀ ਦੀ ਵਾਰ ਗਾਉਣ ਲਈ ਗੁਰੂ ਜੀ ਨੇ ਪ੍ਰੇਰਨਾ ਕੀਤੀ ਹੈ। ਅਤੇ ਲਿਖ ਕੇ ਬੀ ਸੂਚਨਾ ਕਰਾਈ ਹੈ। ਨਮੂਨੇ ਦੀ ਪਉੜੀ ਇਹ ਹੈ:—

ਪਾਪੀ ਖਾਨ ਬਿਰਾਹਿਮ ਪਰ ਚੜ੍ਹ ਆਇ ਸਿਕੰਦਰ।
ਭੇੜ ਦੁਹਾਂ ਦਾ ਮੱਚਿਆ ਬਡ ਰਣ ਦੇ ਅੰਦਰ।
ਫੜਿਆ ਖਿਨ ਬਿਰਾਹਿਮ ਨੇ ਕਰ ਵਡ ਅਡੰਬਰ।
ਬੱਧਾ ਸੰਗਲ ਪਾਇਕੇ ਜਣ ਕੀਲੇ ਬੰਦਰ।
ਅਪਣਾ ਹੁਕਮ ਮਨਾਇਕੇ ਛਡਿਆ ਜਗ ਅੰਦਰ।

ਕੋਈ ਇਹ ਪਉੜੀ ਬੀ ਕਹਿੰਦੇ ਹਨ :—

ਸਿਕੰਦਰ ਕਹੇ ਬਿਰਾਹਿਮ ਨੂੰ ਇਕ ਗਲ ਹੈ ਕਾਈ।
ਤੇਰੀ ਸਾਡੀ ਰਣ ਵਿਚ ਅਜ ਪਈ ਲੜਾਈ।
ਤੂੰ ਨਾਂਹੀ ਕਿ ਮੈਂ ਨਹੀਂ ਇਹ ਹੁੰਦੀ ਆਈ।
ਰਜਪੂਤੀ ਜਾਤੀ ਨੱਸਿਆਂ ਰਣ ਲਾਜ ਮਰਾਈ।
ਲੜੀਏ ਆਹਮੋ ਸਾਹਮਣੇ ਜੋ ਕਰੇ ਸੁ ਸਾਈਂ!

[ਗੁਰੂ ਗ੍ਰੰਥ ਬਾਣੀ ਬੇਉਰਾ]

## [ਪਉੜੀ ਪਹਿਲੀ]

# ੧ੴ ਸਤਿਗੁਰ ਪ੍ਰਸਾਦਿ ॥

### ਮੂਲ

ਸਲੋਕੁ ਮ: ੩ ।। ਇਹੁ ਜਗਤੁ ਮਮਤਾ ਮੁਆ ਜੀਵਣ ਕੀ ਬਿਧਿ ਨਾਹਿ ।। ਗੁਰ ਕੈ ਭਾਣੈ ਜੋ ਚਲੈ ਤਾਂ ਜੀਵਣ ਪਦਵੀ ਪਾਹਿ ।। ਓਇ ਸਦਾ ਸਦਾ ਜਨ ਜੀਵਤੇ ਜੋ ਹਰਿ ਚਰਣੀ ਚਿਤੁ ਲਾਹਿ ।। ਨਾਨਕ ਨਦਰੀ ਮਨਿ ਵਸੈ ਗੁਰਮੁਖ ਸਹਜਿ ਸਮਾਹਿ ।। ੧ ।।

### ਅਰਥ

ਇਹ ਸੰਸਾਰ ਮਮਤਾ ਵਿਚ ਮੋਇਆ ਪਿਆ ਹੈ. (ਇਸ ਨੂੰ ਸਦੈਵੀ) ਜੀਉਣ ਦੀ ਤਰਕੀਬ ਨਹੀਂ (ਆਉਂਦੀ)। [ਪ੍ਰਸ਼ਨ: ਓਹ ਬਿਧੀ ਕੀ ਹੈ? ਉੱਤਰ] ਜੋ (ਕੋਈ) ਗੁਰੂ ਦੇ ਭਾਣੇ ਵਿਚ ਤੁਰੇ ਤਾਂ ਉਹ (ਸਦੈਵੀ) ਜੀਵਨ ਦੀ ਪਦਵੀ ਪਾ ਲੈਂਦਾ ਹੈ। [ਗੁਰੂ ਕੀਹ ਸਿਖਾਲਦਾ ਹੈ ? ਉੱਤਰ: ਹਰੀ ਦੇ ਚਰਨਾਂ ਨਾਲ ਚਿਤ ਲਾਉਣਾ. ਸੋ] ਓਹ ਪੁਰਖ ਸਦਾ ਸਦਾ ਜੀਉਂਦੇ ਹਨ ਜੋ ਹਰੀ ਦੇ ਚਰਨਾਂ ਵਿਚ ਚਿਤ ਲਾ ਲੈਂਦੇ ਹਨ। ਹੇ ਨਾਨਕ ! (ਚਰਣੀ ਚਿਤ ਲਾਈ ਰਖਣ ਵਾਲਿਆਂ ਦੇ) ਮਨ ਵਿਚ (ਉਹ ਹਰੀ ਆਪਣੀ) ਕ੍ਰਿਪਾ ਦ੍ਰਿਸ਼ਟੀ ਨਾਲ ਆ ਵਸਦਾ ਹੈ. (ਓਹ ਗੁਰਮੁਖ ਕਹੀਂਦੇ ਹਨ) ਗੁਰਮੁਖ

ਸਹਿਜ ਵਿਚ ਸਮਾਉਂਦੇ ਹਨ (ਸਹਜ ਵਿਚ ਸਮਾਉਣਾ ਸਦੀਵੀ ਜੀਵਨ ਹੈ) || ੧ ||

ਮ: ੩ || ਅੰਦਰਿ ਸਹਸਾ ਦੁਖੁ ਹੈ ਆਪੈ ਸਿਰਿ ਧੰਧੈ ਮਾਰ || ਦੂਜੈ ਭਾਇ ਸੁਤੇ ਕਬਹਿ ਨ ਜਾਗਹਿ ਮਾਇਆ ਮੋਹ ਪਿਆਰ || ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ || ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ || ੨ ||

[ਹੁਣ ਮਮਤਾ ਵਿਚ ਮੋਏ ਪਏ ਮਨਮੁਖਾਂ ਦਾ ਨਕਸ਼ਾ ਖਿੱਚਦੇ ਹਨ:] (ਉਨ੍ਹਾਂ ਦੇ) ਅੰਦਰ ਸੰਸੇ (ਬ੍ਰਿਤੀ ਦਾ ਵਾਸ) ਹੈ, (ਸੰਸਾ) ਦੁੱਖ (ਦਾ ਮੂਲ ਹੈ, ਸੰਸਿਆਂ ਵਿਚ ਆਪੇ ਸਹੇੜੇ) ਧੰਦਿਆਂ ਦੀ ਮਾਰ ਆਪੇ (ਇਨ੍ਹਾਂ ਦੇ) ਸਿਰ (ਤੇ ਪੈਂਦੀ) ਹੈ। (ਏਹ) ਦ੍ਵੈਤ ਭਾਵ ਵਿਚ ਸੁੱਤੇ ਰਹਿੰਦੇ ਹਨ, ਕਦੇ ਨਹੀਂ ਜਾਗਦੇ। [ਦੂਜਾ ਭਾਵ ਕੀ ਹੈ? ਉੱਤਰ:] ਮਾਇਆ ਦੇ (ਨਾਨਾ ਪ੍ਰਕਾਰ ਦੇ) ਮੋਹ ਪਿਆਰ। (ਜਿਨ੍ਹਾਂ ਵਿਚ ਮੱਤੇ ਓਹ) ਨਾਮ ਨਹੀਂ ਸਿਮਰਦੇ (ਤੇ) ਸ਼ਬਦ ਨੂੰ ਨਹੀਂ ਵੀਚਾਰਦੇ, ਇਹ ਹੈ ਮਨਮੁਖ ਦਾ (ਆਚਾਰ=) ਕਰਮ (ਜੋ ਮਨਮੁਖ ਕਰਦੇ ਹਨ)। (ਇਨ੍ਹਾਂ ਲੋਕਾਂ ਨੇ ਜੀਉਂਦੇ ਜੀ) ਹਰੀ ਨਾਮ ਪਰਾਪਤ ਨਹੀਂ ਕੀਤਾ ਹੁੰਦਾ, (ਸੋ) ਜਨਮ ਬਿਰਥਾ ਗੁਆ ਜਾਂਦੇ ਹਨ, (ਅਗੇ ਗਿਆਂ ਨੂੰ) ਜਮ ਮਾਰ ਕੇ ਖੁਆਰ ਕਰਦਾ ਹੈ || ੨ ||

ਪਉੜੀ || ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ || ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ || ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ || ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ || ਜ਼ਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ || ੧ ||

(ਜਦੋਂ ਨਿਰੰਕਾਰ ਨੇ) ਆਪਣਾ ਆਪ ਉਪਾਇਆ ਓਦੋਂ (ਉਸ ਇਕ ਤੋਂ ਛੁੱਟ) ਹੋਰ ਕੋਈ ਨਹੀਂ ਸੀ। ਸਲਾਹ ਮਸ਼ਵਰਾ (ਆਪਣੇ ਆਪ ਨਾਲ) ਆਪ ਹੀ ਕਰਦਾ ਸੀ (ਜੋ ਨਿਰੰਕਾਰ ਦਾ ਕੋਈ ਨਿਰੰਕਾਰੀ ਕਰਤੱਵ ਸੀ, ਪਰ) ਜੋ ਕੁਛ ਉਹ ਕਰਦਾ ਸੀ ਓਹੋ ਹੁੰਦਾ ਸੀ। ਓਦੋਂ ਨਾ ਆਕਾਸ਼ ਸੀ ਨਾ ਪਤਾਲ (ਤੇ ਅਕਾਸ਼ ਪਤਾਲ ਵਿਚ) ਤ੍ਰਿਲੋਕੀ (ਬੀ) ਕੋਈ ਨਹੀਂ ਸੀ। ਓਦੋਂ ਨਿਰੰਕਾਰ (ਆਕਾਰ ਤੋਂ ਰਹਿਤ ਪਰਮਾਤਮਾ ਆਪੇ ਆਪ ਹੀ ਸੀ, (ਕੋਈ) ਉਤਪਤੀ ਨਹੀਂ ਹੋਈ ਹੋਈ ਸੀ। (ਹੁਣ ਬੀ) ਜਿਵੇਂ ਉਸ ਨੂੰ ਭਾਉਂਦਾ ਹੈ ਉਵੇਂ ਹੀ ਕਰਦਾ ਹੈ, ਉਸ ਬਿਨਾਂ (ਉਸ ਵਰਗਾ) ਹੋਰ ਕੋਈ ਨਹੀਂ ਹੈ || ੧ ||

**ਵਯਾਖਯਾ—** ਪਉੜੀ ਵਿਚ ਵਾਹਿਗੁਰੂ ਜੀ ਦੇ ਨਿਰਗੁਣ ਰੂਪ ਦਾ ਵਰਣਨ ਹੈ, ਜਿਸ ਨੂੰ ਨਿਰੰਕਾਰ ਆਖਿਆ ਹੈ, ਜਦੋਂ ਓਹ ਦੂਈ ਦ੍ਵੈਤ ਤੋਂ ਬਿਨਾਂ ਇਕੋ ਇਕ ਸੀ। ਜਦ ਇਹ ਨਾਨਤ੍ਵ ਹੁੰਦੀ ਹੈ ਤਾਂ ਉਹੀ ਆਪ ਸ੍ਵੈਛੰਦ ਅਪਣੀ ਰਜ਼ਾ ਨਾਲ ਕਰਦਾ ਹੈ। ਅਪਣੇ ਨਿਰਗੁਣ ਰੂਪ ਤੋਂ ਉਹ ਅਪਣਾ ਸਰਗੁਣ ਰੂਪ ਆਪ ਹੀ ਕਰਦਾ ਹੈ। ਇਹ ਗਲ ਪਉੜੀ ਵਿਚ ਤੀਸਰੇ ਸਤਿਗੁਰਾਂ ਨੇ ਉਸੇ ਤਰ੍ਹਾਂ ਦੱਸੀ ਹੈ ਜਿਵੇਂ ਕਿ ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਸੀ:—

ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ||
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ||

[ਵਾਰ ਆਸਾ ਮਹਲਾ ੧-੧]

ਮਾਨੋ ਗੁਰੂ ਨਾਨਕ ਸਾਹਿਬ ਵਾਲੀ ਪਉੜੀ ਨੂੰ ਤੀਸਰੇ ਸਾਹਿਬਾਂ ਨੇ ਖੋਹਲ ਦਿਤਾ ਹੈ।

ਹੁਣ ਇਕ ਕੁਦਰਤੀ ਸੁਆਲ ਪੈਦਾ ਹੁੰਦਾ ਹੈ ਕਿ ਉਹ ਨਿਰੰਕਾਰ ਕਿੱਥੇ ਹੈ? ਕਿਵੇਂ ਜਾਣੀਏ? ਜਗਤ ਦਿੱਸਦਾ ਹੈ, ਕੀ ਇਹ ਹੈ ਉਹੋ ਜਿਸ ਨੂੰ ਆਪ ਨੇ ਰਚਿਆ। ਤਦ 'ਜਗਤ ਦਾ ਰਚਿਆ ਜਾਣਾ

* ਭਾਵ-ਫੋੜੇ ਕਾ ਦੁਖੁ ਸਹੈ ਜੀਉ || [ਬਸੰਤੁ ਰਵਿਦਾਸ]

ਉਸ ਤੋਂ ਤੇ ਉਸੇ ਦੇ ਵਜੂਦ ਤੋਂ ਵਾਲਾ ਪਹਿਲੂ ਨਾ ਲੈ ਕੇ, ਜਗਤ ਦੂਯੀ ਸ਼ੈ ਹੈ, ਕੁਦਰਤ ਹੈ, ਕਾਦਰ ਨਹੀਂ ਇਹ ਪਹਿਲੂ ਦਰਸਾਉਣ ਲਈ ਤੀਸਰੇ ਸਾਹਿਬਾਂ ਦੇ ਹੀ ਰਚੇ ਦੋ ਸਲੋਕ ਇਸ ਪਉੜੀ ਉਤੇ ਏਥੇ ਰਖੇ ਗਏ ।

ਪਹਿਲੇ ਵਿਚ ਦੱਸਿਆ ਹੈ ਕਿ ਇਹ ਦਿੱਸਦਾ ਵੱਸਦਾ ਜਗਤ ਦੀਸਣਹਾਰ ਮਾਯਕ ਪਦਾਰਥਾਂ ਤੇ ਜੀਵਾਂ ਵਿਚ 'ਮੈਂ ਮੇਰੀ' ਧਾਰਨ ਕਰਕੇ ਮੋਹ ਵਿਚ ਹੈ । ਜਿਸ ਕਰਕੇ ਇਸ ਦੀ ਵਾਸ਼ਨਾ ਤ੍ਰਿਸ਼ਨਾ ਵਿਚ ਇਹ ਉਮਰਾ ਖ਼ਰਚ ਕਰਦਾ ਹੈ, ਫੇਰ ਮਰ ਕੇ ਉਹੋ ਵਾਸ਼ਨਾ ਤ੍ਰਿਸ਼ਨਾ ਜਨਮ ਵਿਚ ਲੈ ਆਉਂਦੀਆਂ ਹਨ, ਐਉਂ ਜੰਮਣਾ ਮਰਨਾ ਮਾਨੋ ਮਰੇ ਤੁੱਲ ਹੈ: ਅਰਥਾਤ ਇਹ ਜੀਵਨ ਇਸਦਾ ਸਦੈਵੀ ਨਹੀਂ, ਕਾਲ ਚੱਕ੍ਰ ਵਿਚ ਹੈ । ਇਹ ਕਾਲ ਚੱਕ੍ਰ ਉਹਨਾਂ ਦਾ ਟੁੱਟਦਾ ਹੈ ਜੋ ਗੁਰਮੁਖ ਹੋ ਜਾਣ । ਗੁਰਮੁਖ ਹੋਣ ਦਾ ਉਪਰਾਲਾ ਯਾ ਲੱਛਣ ਇਹ ਦੱਸਿਆ:—ਗੁਰੂ, ਗੁਰੂ ਦੀ ਹਿਦਾਯਤ ਵਿਚ ਟੁਰਨਾ, ਉਹ ਹਿਦਾਯਤ ਹੁੰਦੀ ਹੈ ਹਰੀ ਦੇ ਚਰਣਾਂ ਵਿਚ ਚਿਤ ਲਾਉਣਾ । ਜੋ ਚਿਤ ਲਾਉਂਦੇ ਹਨ ਉਹਨਾਂ ਤੇ ਨਦਰ ਹੁੰਦੀ ਹੈ ਸੋ ਓਹ ਸਹਜ ਪੰਦਵੀ ਵਿਚ ਪਹੁੰਚਦੇ ਹਨ: ਭਾਵ ਵਾਹਿਗੁਰੂ ਜੀ ਦੇ ਸਰੂਪ ਵਿਚ ਸਹਿਜੇ ਹੀ ਪ੍ਰਾਪਤ ਹੋ ਕੇ ਜਨਮ ਮਰਨ ਤੋਂ ਛੁੱਟ ਕੇ ਸਦੈਵੀ ਜੀਵਨ ਵਾਲੇ ਹੋ ਜਾਂਦੇ ਹਨ । ਏਹ ਗੁਰਮੁਖ ਹਨ ।

ਦੂਸਰੇ ਸਲੋਕ ਵਿਚ ਕਾਲ ਚੱਕ੍ਰ ਵਿਚ ਫਾਥਿਆਂ ਦਾ ਹਾਲ ਕਿਹਾ । ਉਹਨਾਂ ਨੂੰ ਮਨਮੁਖ ਆਖਿਆ ਤੇ ਲੱਛਣ ਦੱਸੇ । ਪ੍ਰਭੂ ਕਰਤਾਰ ਨਿਰੰਕਾਰ ਨਾਲ ਨਾ ਪਰ ਮਾਇਆ ਨਾਲ ਮੋਹ ਤੇ ਪਿਆਰ ਵਿਚ ਜੀਵਨ ਬਸਰ ਕਰਨਾ । ਨਾਮ ਤੋਂ ਗ਼ਾਫ਼ਲ ਰਹਿਣਾ, ਗੁਰ ਦੇ ਉਪਦੇਸ਼ ਨੂੰ ਨਾ ਵੀਚਾਰਨਾ । ਮਾਇਆ ਵਿਚ ਫਾਥੇ ਜੰਮੇ, ਮਾਯਾ ਫਾਥੇ ਮਰੇ, ਫੇਰ ਮਾਯਾ ਵਿਚ ਜਨਮ ਲੈਂਦੇ ਹਨ, ਐਉਂ ਜਨਮ ਦਰ ਜਨਮ ਨਿਸ਼ਫਲ ਗਏ । ਅੰਤ ਉਹਨਾਂ ਦਾ 'ਜਮ ਪੀੜਾ' ਹੁੰਦਾ ਰਿਹਾ । ਇਸ ਤੋਂ ਛੁੱਟਣ ਦਾ ਉਪਰਾਲਾ ਪਹਿਲੇ ਸਲੋਕ ਵਿਚ ਦੱਸ ਹੀ ਦਿਤਾ ਹੈ ।

**ਨਿਰੁਕਤ**—ਮਮਤਾ—[ਸੰਸ:. ] ਮੈਂ ਪਣਾਂ । ਅਹੰਭਾਵ । ਇਸ ਮੈਂ ਕਰਕੇ ਮੇਰੀ ਦੇ ਭਾਵ ਵਿਚ ਜਾਣਾ । ਜਿਸ ਕਰਕੇ ਮਮਤਾ ਦਾ ਅਰਥ ਮਾਯਕ ਪਿਆਰ ਬੀ ਹੋ ਗਿਆ ਹੈ ।

ਨਦਰੀ—ਕ੍ਰਿਪਾ ਦ੍ਰਿਸ਼ਟੀ ਨਾਲ । (ਅ) ਕਈ ਦਾਨੇ ਏਥੇ ਨਦਰੀ ਦਾ ਅਰਥ ਨਦਰ ਕਰਨੇ ਵਾਲਾ ਅਰਥਾਤ ਪ੍ਰਭੂ ਕਰਦੇ ਹਨ ਕਿ ਗੁਰੂ ਦੁਆਰਾ ਨਦਰੀ ਮਨ ਵਿਚ ਵੱਸ ਜਾਂਦਾ ਹੈ ਤੇ ਸਹਿਜ ਵਿਚ ਸਮਾ ਜਾਈਦਾ ਹੈ । ਸਹਸਾ—ਸੰਸਾ, ਭਰਮ ।

ਮਸੂਰਤ—[ਅ:, ਮਸ਼ਵਰਤ] ਮਸ਼ਵਰਾ, ਸਲਾਹ ।

ਓਪਤਿ—[ਸੰਸ:, ਉਤਪਤਿ:] ਪੈਦਾਯਸ਼ । ਉਪਜ । ਦੂਜੇ ਭਾਇ ਦੇ ਅਰਥ ਇਸੇ ਤੁਕ ਵਿਚ ਆਪ ਕਰ ਦਿਤੇ ਹਨ: - ਮਾਯਾ ਵਿਚ ਮੋਹ ਪਿਆਰ ।

## [ਪਉੜੀ ਦੂਸਰੀ]

| ਮੂਲ | ਅਰਥ |
|---|---|
| ਸਲੋਕੁ ਮ: 3 ।। ਸਾਹਿਬੁ ਮੇਰਾ ਸਦਾ ਹੈ ਦਿਸੈ ਸਬਦੁ ਕਮਾਇ ।। ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ ।। ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ।। ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ | ਮੇਰਾ ਮਾਲਕ (ਵਾਹਿਗੁਰੂ) ਸਦਾ ਹੈ, (ਉਹ) ਦਿੱਸ ਪੈਂਦਾ ਹੈ ਸ਼ਬਦ (ਨਾਮ) ਦੇ ਕਮਾਇਆਂ । ਉਹ ਕਦੇ ਬੀ ਨਾਸ਼ ਨਹੀਂ ਹੁੰਦਾ, ਨਾ ਉਹ ਜੰਮਦਾ ਤੇ ਨਾ ਮਰਦਾ ਹੈ । (ਫਿਰ) ਉਹ (ਦੂਰ ਨਹੀਂ) ਸਭਨਾਂ ਵਿਚ ਸਮਾ ਰਿਹਾ ਹੈ ਉਸ ਨੂੰ ਸਦਾ ਸਦਾ ਸੇਵੀਏ । ਹੋਰ ਕਿਸੇ ਦੂਜੇ ਦੀ ਸੇਵਾ ਕਿਉਂ ਕਰੀਏ ਜੋ ਜੰਮਦਾ ਤੇ ਮਰ ਜਾਂਦਾ ਹੈ । (ਹਾਂ) ਉਨ੍ਹਾਂ ਦਾ ਜੀਉਣਾ ਅਫਲ (ਚਲਾ |

| | |
|---|---|
| ਜਾਇ ।। ਨਿਹਫਲੁ ਤਿਨ ਕਾ ਜੀਵਿਆ ਜਿ ਖਸਮੁ ਨ ਜਾਣਹਿ ਆਪਣਾ ਅਵਰੀ ਕਉ ਚਿਤੁ ਲਾਇ ।। ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ ।। ੧ ।। | ਜਾਂਦਾ) ਹੈ ਜੋ ਆਪਣੇ (ਸਦੈਵੀ) ਮਾਲਕ ਨੂੰ ਨਹੀਂ ਸਿਆਣਦੇ (ਤੇ) ਹੋਰਨਾਂ ਵਿਚ ਜੀ ਲਾਉਂਦੇ ਹਨ। ਹੇ ਨਾਨਕ ! ਇਹ ਪਤਾ ਨਹੀਂ ਕਿ ਕਰਤਾਰ (ਉਨ੍ਹਾਂ ਨੂੰ) ਕਿੰਨੀ ਕੁ ਸਜ਼ਾ ਦੇਂਦਾ ਹੈ। ।੧। |
| ਮ: ੩ ।। ਸਚਾ ਨਾਮੁ ਧਿਆਈਐ ਸਭੋ ਵਰਤੈ ਸਚੁ ।। ਨਾਨਕ ਹੁਕਮੁ ਬੁਝਿ ਪਰਵਾਣੁ ਹੋਇ ਤਾ ਫਲੁ ਪਾਵੈ ਸਚੁ ।। ਕਥਨੀ ਬਦਨੀ ਕਰਤਾ ਫਿਰੈ ਹੁਕਮੈ ਮੂਲਿ ਨ ਬੁਝਈ ਅੰਧਾ ਕਚੁ ਨਿਕਚੁ ।। ੨ ।। | [ਸੇਵਾ ਕੀਕੂੰ ਹੁੰਦੀ ਹੈ ?] ਉਹ ਸਚ (ਸਰੂਪ) ਸਾਰੇ ਵਰਤ ਰਿਹਾ ਹੈ (ਉਸ ਸਚੇ ਦਾ) ਸਚਾ ਨਾਮ ਸਿਮਰੀਏ, ਹੇ ਨਾਨਕ ! (ਨਾਮ ਜਪ ਕੇ ਉਸ ਦਾ) ਹੁਕਮ ਬੁੱਝ ਕੇ (ਉਸ ਦੇ ਦਰ) ਕਬੂਲ ਪਈਦਾ ਹੈ ਤੇ ਫਲ ਵਿਚ (ਉਹ) ਸਚ (ਸਰੂਪ) ਪ੍ਰਾਪਤ ਹੋ ਜਾਂਦਾ ਹੈ. (ਪਰ) ਮੂੰਹ ਦੀਆਂ ਗੱਲਾਂ (ਕੋਈ ਕਿਤਨੀਆਂ) ਕਰਦਾ ਫਿਰੇ ਤੇ ਹੁਕਮ ਨੂੰ ਮੂਲੋਂ ਨਾ ਬੁੱਝੇ (ਤਦ ਉਹ) ਅੰਨ੍ਹਾ (=ਅਗਯਾਨੀ) ਹੈ ਤੇ ਕੱਚਿਆਂ ਤੋਂ ਕੱਚਾ ਹੈ। ।੨। |
| ਪਉੜੀ ।। ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ ।। ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ ।। ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ ।। ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ ।। ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ ।।੨।। | (ਉਸ ਸਦੈਵੀ ਸਤਯ ਸਰੂਪ ਨੇ) ਮਿਲਣ ਤੇ ਵਿਛੁੜਨ ਪੈਦਾ ਕੀਤਾ (ਇਹ) ਰਚਨਾ ਦਾ ਮੂਲ ਪੈਦਾ ਕੀਤਾ। (ਆਪਣੇ) ਹੁਕਮ ਨਾਲ ਸ੍ਰਿਸ਼ਟੀ ਬਣਾਈ, (ਅਤੇ ਉਸ ਜੋਤੀ =) ਜੋਤਿ ਸਰੂਪ ਨੇ (ਆਪਣੀ) ਜੋਤਿ (ਇਸ ਰਚਨਾ ਵਿਚ) ਮਿਲਾਈ। (ਇਸ) ਜੋਤਿ ਕਰਕੇ ਹੀ ਸਭ ਨੂੰ ਚਾਨਣਾ (=ਜੀਵਨ ਤੇ ਗਯਾਨਮਯ ਸੁਰਤ) ਪ੍ਰਾਪਤ (ਹੋਈ ਤੇ ਹੋ ਰਹੀ ਹੈ, ਇਹ) ਉਪਦੇਸ਼ ਸਤਿਗੁਰੂ ਜੀ ਨੇ (ਮੈਨੂੰ) ਸੁਣਾਇਆ ਹੈ। (ਇਸ ਰਚਨਾ ਦੇ) ਸਿਰਿ (=ਪ੍ਰਬੰਧ ਲਈ ਜੋ) ਤ੍ਰੈ ਗੁਣਾਂ (ਕਰਕੇ ਹੋਈ) ਹੈ ਬ੍ਰਹਮਾ ਬਿਸ਼ਨੁ ਮਹੇਸ਼ ਨੂੰ ਕਾਰੇ ਲਾਇਆ ਹੈ। (ਤ੍ਰੈ ਗੁਣਾਂ ਨੂੰ) ਮਾਇਆ ਦਾ ਮੂਲ ਰਚਿਆ, (ਪਰ) ਸੁੱਖ ਦੀ ਪ੍ਰਾਪਤੀ ਤੁਰੀਆ ਪਦ ਵਿਚ ਰਖੀ, (ਜੋ ਤ੍ਰਿਗੁਣਾਤੀਤ ਅਵਸਥਾ ਹੈ)। ।੨। |

**ਵਯਾਖਯਾ**—ਪਹਿਲੀ ਪਉੜੀ ਵਿਚ ਨਿਰਗੁਣ ਤੋਂ ਸਰਗੁਣ ਹੋਣ ਦੀ ਵਿਥਯਾ ਕਥਨ ਕੀਤੀ ਸੀ। ਹੁਣ ਇਸ ਪਉੜੀ ਵਿੱਚ 'ਦੁਯੀ ਕੁਦਰਤਿ ਸਾਜੀਐ' ਵਾਲੇ ਗੁਰ ਨਾਨਕ ਕਥਨ ਦੀ ਸ੍ਰੀ ਗੁਰੂ ਜੀ ਨੇ ਵਯਾਖਯਾ ਕੀਤੀ ਹੈ। ਫੁਰਮਾਇਆ ਹੈ ਕਿ ਪਹਿਲੋਂ ਤ੍ਰੈ ਗੁਣ ਰਚੇ। ਇਨ੍ਹਾਂ ਵਿੱਚ ਮਿਲਣ ਯਾ ਜੁੜਨ ਤੇ ਵਖ ਵਖ ਹੋ, ਫੇਰ ਮਿਲ ਮਿਲ ਕੇ ਵੱਖ ਵੱਖ ਹੋਣ ਦਾ ਸੁਭਾਵ ਪਾਇਆ* । ਇਸ ਤੋਂ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਹੋ ਗਈ। ਪਰ ਕੀਹ ਇਹ ਆਪੇ ਹੋ ਗਈ ? ਇਸ ਵਿਚ ਚੇਤਨਾ ਤੇ ਜੀਵਨ ਕਿਥੋਂ ਆ ਗਿਆ ? ਫੁਰਮਾਉਂਦੇ ਹਨ ਕਿ ਸਤਯਾ ਰਚਨੇ ਵਾਲੀ ਤਾਂ ਉਸ ਦਾ ਹੁਕਮ ਹੈ, ਜਿਸ ਨੇ ਪ੍ਰਕ੍ਰਿਤੀ ਯਾ ਮਾਯਾ ਰਚ ਦਿੱਤੀ, ਪਰ ਵਿਚ ਆਪਣੀ ਜੋਤਿ ਬੀ ਮਿਲਾਈ, ਇਸ ਤੋਂ ਰਚਨਾ ਵਿਚ ਜੀਵ ਸ੍ਰਿਸ਼ਟੀ ਯਾ ਜਾਨਦਾਰ ਤੇ ਚੇਤਨ ਰਚਨਾ ਪੈਦਾ ਹੋਈ। ਜੋ ਤ੍ਰੈ ਦੇਵਤੇ ਬ੍ਰਹਮਾ, ਬਿਸ਼ਨੁ, ਮਹੇਸ਼ ਸ੍ਰਿਸ਼ਟੀ ਦੇ ਕਰਤਾ, ਸੰਭਾਲੂ ਤੇ ਨਾਸ਼ਕ ਕਹੇ ਜਾਂਦੇ ਹਨ ਉਹ ਬੀ ਤ੍ਰੈਗੁਣਾਤਮਿਕ ਰਚਨਾ ਵਿਚੋਂ ਹੀ ਹਨ। ਓਹ ਇਸ ਰਚਨਾ ਦਾ ਕੰਮ ਚਲਾਉਣ ਲਈ ਕਾਮੇ ਹਨ ਜੋ ਰਚਣਹਾਰ ਨੇ ਤ੍ਰੈਹਾਂ ਕੰਮਾਂ ਦੇ ਸਿਰ ਤੇ ਲਾਏ ਹਨ, ਓਹ ਆਪੂੰ

* Attraction ਤੇ Repulsion ।

ਖ਼ਾਲਕ, ਪਾਲਕ, ਘਾਲਕ ਨਹੀਂ, ਓਹ ਸੰਸਾਰੀ, ਭੰਡਾਰੀ, ਲਾਏ ਦੀਬਾਣ ਦੇ ਕਾਮੇ ਹਨ, ਇਨ੍ਹਾਂ ਨੂੰ ਸਾਂਈਂ ਟੋਰਦਾ ਹੈ, ਕੰਮ ਕਰਦੇ ਵੇਖਦਾ ਹੈ, ਪਰ ਏਹਨਾਂ ਨੂੰ ਉਹ ਨਦਰ ਨਹੀਂ ਆਉਂਦਾ।

ਇਸ ਰਚਨਾ ਵਿਚ ਦੁੱਖ ਬੀ ਨਜ਼ਰ ਪੈਂਦਾ ਹੈ। ਹੁਣ ਉਸ ਦਾ ਦਾਰੂ ਦੱਸਦੇ ਹਨ—ਤੁਰੀਆ ਪਦ ਵਿਚ ਪਹੁੰਚਣਾ। ਇਹ ਸਾਰੀ ਵਾਰਤਾ ਕਹਿ ਕੇ ਫੁਰਮਾਉਂਦੇ ਹਨ ਕਿ ਇਹ ਉਪਦੇਸ਼ ਮੇਰੇ ਸਤਿਗੁਰੂ, ਭਾਵ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਹੈ, ਉਨ੍ਹਾਂ ਨੂੰ ਇਹ ਉਪਦੇਸ਼ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮਿਲਿਆ ਸੀ, ਜੈਸਾ ਕਿ ਫੁਰਮਾਇਆ ਹੈ:-

ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ।। [ਜਪੁਜੀ-੨੯]

ਪੁਨਾ—ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ।।
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ।।
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ।।
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ।। [ਜਪੁਜੀ-੩੦]

ਉਹ ਆਪ ਸਭ ਕੁਛ ਕਰਦਾ 'ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ' ਹੈ, ਭਾਵ ਕਰਤਾ ਕਾਦਰ ਹੁੰਦਾ ਹੋਇਆ ਬੀ ਇਕ ਰਸ ਅਲੇਪ ਵਰਤਦਾ ਹੈ, ਕਿਸੇ ਤਬਦੀਲੀ ਨੂੰ ਪ੍ਰਾਪਤ ਨਹੀਂ ਹੁੰਦਾ।

ਇਹ ਜੋ ਫੁਰਮਾਇਆ ਸੀ ਕਿ 'ਤੁਰੀਆ ਸੁਖੁ ਪਾਇਆ' ਇਸ ਦੀ ਵਯਾਖਯਾ ਲਈ ਦੋ ਸਲੋਕ ਪਉੜੀ ਦੇ ਉਤੇ ਧਰੇ ਗਏ ਸਹੀ ਹੁੰਦੇ ਹਨ। ਉਸ ਸਾਹਿਬ ਨੂੰ 'ਸਦੈਵੀ' ਦੱਸਿਆ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜੁਗ ਜੁਗ ਏਕੋ ਵੇਸੁ' ਫੁਰਮਾਇਆ ਸੀ। 'ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ' ਬੀ ਉਸੇ ਦੀ ਵਯਾਖਯਾ ਹੈ। ਉਸ ਦੀ ਸੇਵਾ ਤੁਰੀਆ ਪਦ ਦਾ ਵਸੀਲਾ ਦੱਸੀ। ਉਸ ਵਿਚ ਚਿਤ ਲਾਉਣਾ ਉਸ ਦੀ ਸੇਵਾ ਦੱਸੀ।

ਦੂਜੇ ਸ਼ਲੋਕ ਵਿਚ ਚਿਤ ਲਾਉਣ ਦੀ ਤਰਕੀਬ ਨਾਮ ਸਿਮਰਣ ਫੁਰਮਾਇਆ। ਇਸ ਦਾ ਫਲ ਦੱਸਿਆ ਹੁਕਮ ਦੀ ਬੂਝ ਪ੍ਰਾਪਤ ਹੋਈ, 'ਹੁਕਮੁ ਬੁਝਿ' ਦਾ ਫਲ 'ਦਰ ਕਬਲੂ ਪੈਣਾ' ਪਰਵਾਣ ਹੋਣਾ ਦੱਸਿਆ ਤੇ ਦਰ ਕਬੂਲ ਪੈਣ ਦੀ ਵਯਾਖਯਾ ਕੀਤੀ ਸਤਯ ਸਰੂਪ ਪ੍ਰਭੂ ਦੀ ਪ੍ਰਾਪਤੀ।

ਛੇਕੜਲੀ ਤੁਕ ਵਿਚ ਖ਼ਬਰਦਾਰ ਕੀਤਾ ਕਿ ਅਮਲੀ ਜੀਵਨ ਪੈਦਾ ਕਰੋ, ਕੇਵਲ ਗੱਲਾਂ ਨਾਲ ਜ਼ਬਾਨੀ ਜ਼ਬਾਨੀ ਗਯਾਨ ਧਯਾਨ ਘੋਟਣ ਨਾਲ ਅੰਧਕਾਰ ਬਣਿਆ ਰਹਿੰਦਾ ਹੈ ਤੇ ਸੱਚ ਨਹੀਂ ਕੱਚ ਹੀ ਪ੍ਰਾਪਤ ਹੁੰਦਾ ਹੈ।

**ਨਿਰੁਕ੍ਤ**—ਅਉਹਾਣੀ—[ਅਉ=ਵਿਸ਼ੇਸ਼ ਕਰਕੇ। ਹਾਣੀ=ਹੀਣ ਹੋਣਾ, ਨਾਸ਼ ਹੋਣ ਵਾਲਾ] ਨਾਸ਼ ਹੋਣ ਵਾਲਾ। (ਅ) 'ਹਾਣੀ' ਬ੍ਰੱਬਰ ਦਾ। ਵਿਸ਼ੇਸ਼ਕਰੇ ਬ੍ਰੱਬਰ ਦਾ ਹੋਰ ਕੋਈ ਨਹੀਂ।

ਕਥਨੀ ਬਦਨੀ—ਮੂੰਹ ਦੀਆਂ-ਕਥਨੀਆਂ-ਗੱਲਾਂ ਗੱਪਾਂ ਆਦਿ।

**[ਪਉੜੀ ਤੀਸਰੀ]**

| ਮੂਲ | ਅਰਥ |
|---|---|
| ਸਲੋਕੁ ਮ: ੩ ।। ਸੋ ਜਪੁ ਸੋ ਤਪੁ ਜਿ ਸਤਿਗੁਰ ਭਾਵੈ ।। ਸਤਿਗੁਰ ਕੈ ਭਾਣੈ ਵਡਿਆਈ ਪਾਵੈ ।। ਨਾਨਕ ਆਪੁ ਛੋਡਿ ਗੁਰ ਮਾਹਿ ਸਮਾਵੈ ।। ੧ ।। | ਉਹੀ ਜਪ ਹੈ, ਉਹੀ ਤਪ ਹੈ, ਜੋ ਸਤਿਗੁਰੂ ਨੂੰ ਭਾਵੇ। (ਸਿਖ) ਸਤਿਗੁਰੂ ਦੇ ਭਾਣੇ (ਵਿਚ ਟੁਰ ਕੇ) ਵਡਿਆਈ ਪਾਉਂਦਾ ਹੈ। ਹੇ ਨਾਨਕ ! (ਚਾਹੀਦਾ ਹੈ ਕਿ ਸਿਖ) ਆਪਾ ਭਾਵ (=ਹੰਕਾਰ) ਛੱਡ ਕੇ ਗੁਰੂ ਵਿਚ ਸਮਾ ਜਾਵੇ। (ਪਰ)— |

| | |
|---|---|
| ਮ: ੩ ।। ਗੁਰ ਕੀ ਸਿਖ ਕੋ ਵਿਰਲਾ ਲੇਵੈ ।। ਨਾਨਕ ਜਿਸੁ ਆਪਿ ਵਡਿਆਈ ਦੇਵੈ ।। ੨ ।। | ਗੁਰੂ ਦੀ ਸਿਖਯਾ ਕੋਈ ਵਿਰਲਾ ਲੈਂਦਾ ਹੈ. (ਇਹ ਗੁਰ ਸਿਖਯਾ ਪ੍ਰਾਪਤੀ ਦੀ) ਵਡਿਆਈ ਹੇ ਨਾਨਕ ! (ਉਸ ਨੂੰ ਮਿਲਦੀ ਹੈ) ਜਿਸ ਨੂੰ ਆਪ (ਪ੍ਰਭੂ) ਦੇਂਦਾ ਹੈ ।੨। |
| ਪਉੜੀ ।। ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ ।। ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ ।। ਅਨਦਿਨੁ ਭਗਤੀ ਰਤਿਆ ਹਰਿਪਾਰਿ ਉਤਾਰ ।। ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ ।। ਹਰਿ ਹਰਿ ਨਾਮੁ ਧਿਆਈਐ ਹਰਿ ਹਰਿ ਨਿਸਤਾਰੀ ।। ੩ ।। | ਮਾਇਆ ਦਾ ਮੋਹ (ਹੀ) ਅਗਯਾਨ ਹੈ, (ਇਸ ਦਾ ਤਰਨਾ) ਡਾਢਾ ਤੇ ਭਾਰਾ ਔਖਾ ਹੈ, (ਕਿਉਂਕਿ ਜੀਵ ਨੇ) ਪਾਪ (ਰੂਪੀ) ਪੱਥਰ ਬਹੁਤਾ ਲੱਦਿਆ ਹੋਇਆ ਹੈ (ਹੁਣ) ਤਾਰੀ ਕਿਵੇਂ ਤਰੀ ਜਾਵੇ ? [ਉੱਤਰ:] ਸਦਾ ਭਗਤੀ ਵਿਚ ਰੱਤੇ ਰਿਹਾਂ ਹਰੀ (ਆਪ) ਪਾਰ ਉਤਾਰ ਦੇਂਦਾ ਹੈ । (ਭਗਤੀ ਵਿਚ ਐਉਂ ਰੱਤੇ ਰਹੀਦਾ ਹੈ ਕਿ) ਗੁਰੂ ਦੇ ਸ਼ਬਦ (ਉਪਦੇਸ਼ ਨਾਲ ਅੰਦਰੋਂ) ਹਉਮੈ (ਤੇ ਬਾਹਰੋਂ) ਵਿਕਾਰਾਂ ਨੂੰ ਛਡੀਦਾ ਹੈ (ਤਾਂ) ਮਨ ਨਿਰਮਲ (ਹੁੰਦਾ ਹੈ, ਅਤੇ ਨਾਲ) ਹਰੀ ਹਰਿ ਦਾ ਨਾਮ ਧਿਆਈਦਾ ਹੈ (ਫੇਰ ਉਹੋ) ਹਰੀ ਹਰਿ (ਜਿਸ ਦਾ ਨਾਮ ਧਿਆਈਦਾ ਹੈ) ਪਾਰ ਉਤਾਰਾ ਕਰ ਦੇਂਦਾ ਹੈ ।੩। |

**ਵਯਾਖਯਾ**—ਪਿਛਲੀ ਪਉੜੀ ਵਿਚ ਮਾਯਾ ਦਾ ਮੂਲ ਪ੍ਰਕਾਰ ਦੱਸਿਆ ਸੀ, ਇਹ ਮਾਯਾ ਕੇਵਲ ਮੂਲ ਮਾਤ੍ਰ ਨਹੀਂ । ਇਹ ਅਗਯਾਨ ਹੋ ਕੇ ਜੀਵਾਂ ਤੇ ਛਾ ਰਹੀ ਹੈ । ਇਹ ਇਕ ਬਿਖਮ ਨਦੀ ਵਾਂਗੂ ਹੈ, ਫਿਰ ਇਸ ਦੇ ਹਨੇਰੇ ਵਿਚ ਪਾਪਾਂ ਰੂਪੀ ਪੱਥਰ ਲੱਦੇ ਰਹਿੰਦੇ ਹਨ, ਸੋ ਇਸ ਨਦੀ ਨੂੰ ਤਰ ਕੇ ਤੁਰੀਆ ਪਦ ਵਿਚ ਅੱਪੜਨਾ ਖਰਾ ਕਠਨ ਹੋ ਰਿਹਾ ਹੈ । ਪਿਛਲੀ ਪਉੜੀ ਵਿਚ ਦੱਸ ਆਏ ਸਨ ਕਿ ਤੁਰੀਆ ਪਦ ਵਿਚ ਅਸਲ ਸੁਖ ਹੈ, ਮਾਇਆ ਵਿਚ ਨਹੀਂ । ਹੁਣ ਇਸ ਪਰਵਿਰਤ ਹੋ ਰਹੀ ਤੇ ਜੀਵਾਂ ਨੂੰ ਆਛਾਦਨ ਕਰ ਰਹੀ ਮਾਇਆ ਤੋਂ ਤਰਨ ਦਾ ਵੱਲ ਦੱਸਦੇ ਹਨ:-

੧. ਭਗਤੀ ਵਿਚ ਰਚ ਜਾਣਾ । ੨. ਭਗਤੀ ਵਿਚ ਰਚਣ ਲਈ ਗੁਰੂ ਸ਼ਬਦ ਦੀ ਲੋੜ ਦੱਸੀ । ੩. ਗੁਰੂ ਦਾ ਸਿਰ ਉਪਦੇਸ਼ਾਂ ਦੇ ਉਪਦੇਸ਼ ਨਾਮ ਹੈ, ਉਸ ਦੀ ਤਾਕੀਦ ਕੀਤੀ । ਇਸ ਬਿਧੀ ਨਾਲ ਮਨ ਦਾ ਨਿਰਮਲ ਹੋਣਾ ਤੇ ਹਉਮੈ ਤੇ ਹਉਮੈ ਵਿਚ ਰਚ ਕੇ ਕੀਤੇ ਵਿਕਾਰ ਸਾਰੇ ਦੂਰ ਹੋ ਜਾਣੇ ਦੱਸੇ । ਅਤੇ ਫੁਰਮਾਯਾ ਕਿ ਭਗਤੀ ਦਾ ਮੂਲ ਈਸ਼੍ਵਰ ਪਰਾਯਣਤਾ ਹੈ, ਸੋ ਹਰ ਵੇਲੇ ਉਸਦੇ ਆਸਰੇ ਰਹੋ ਤੇ ਇਹੀ ਸਮਝੋ ਕਿ ਸਭ ਕ੍ਰਿਪਾਲਤਾ ਹਰੀ ਕਰ ਰਿਹਾ ਹੈ ।

ਪਉੜੀ ਵਿਚ ਫੁਰਮਾਯਾ ਸੀ 'ਗੁਰ ਸਬਦੀ ਮਨੁ ਨਿਰਮਲਾ' ਇਸ ਕਰਕੇ ਪਉੜੀ ਦੇ ਮੁਹਰੇ ਦੋ ਸ਼ਲੋਕ ਗੁਰੂ ਸੰਬੰਧੀ ਰਖੇ, ਜਿਸ ਦੇ ਸਬਦ ਦੁਆਰਾ ਹਉਮੈ ਦੂਰ ਹੋਣੀ ਤੇ ਮਨ ਹਉਮੈ ਤੋਂ ਨਿਰਮਲ ਹੋ ਜਾਣਾ ਹੈ । ਪਹਿਲੇ ਸਲੋਕ ਵਿਚ ਦੱਸਿਆ ਕਿ ਜੋ ਗੱਲ ਗੁਰੂ ਨੂੰ ਭਾਵੇ ਤੇ ਓਹ ਕਰਨੇ ਦੀ ਹਿਦਾਯਤ ਕਰੇ ਉਸੇ ਨੂੰ ਜਪ ਤਪ ਸਮਝੇ ਤੇ ਹਉਮੈ ਛੱਡ ਕੇ ਗੁਰੂ ਹਿਦਾਯਤ ਵਿਚ ਐਸਾ ਟੁਰੇ ਕਿ ਗੁਰੂ ਦਾ ਉਪਦੇਸ਼ ਆਪਣਾ ਜੀਵਨ ਬਣੇ, ਐਸਾ ਕਿ ਸਿਖ ਮਾਨੋ ਗੁਰੂ ਵਿਚ ਲੀਨ ਹੋ ਗਿਆ ਹੈ । ਦੂਸਰੇ ਸਲੋਕ ਵਿਚ ਦੱਸਿਆ ਕਿ ਆਪਣੇ ਮਨ ਦੀ ਮਰਜ਼ੀ ਨਾਲ ਸਭ ਕੋਈ ਟੁਰਦਾ ਹੈ, ਗੁਰੂ ਦੀ ਮਤਿ ਲੈ ਕੇ ਕੋਈ ਵਿਰਲਾ ਟੁਰਦਾ ਹੈ । ਫਿਰ ਨਾ ਟੁਰਨ ਵਾਲਿਆਂ ਨੂੰ ਵਾਹਿਗੁਰੂ ਸਪੁਰਦ ਕਰਦੇ ਹਨ ਕਿ ਜਿਸ ਨੂੰ ਓਹ ਚਾਹੇ ਨਾਮ ਦੀ ਵਡਿਆਈ ਦੇਂਦਾ ਹੈ । ਇਸ ਵਿਚ ਧ੍ਵਨੀ ਇਹ ਹੈ ਕਿ ਜੋ ਵਾਹਿਗੁਰੂ ਦੇ ਵੱਸ ਹੈ ਤਾਂ ਉਸ ਮੁਹਰੇ ਅਰਦਾਸ ਕਰੋ ਕਿ ਓਹ ਤੁਸਾਨੂੰ ਨਾਮ ਦਾਨ ਦੇਵੇ ਦਿਵਾਵੇ ।

**ਨਿਰੁਕ੍ਤ**—ਬਿਖਮੁ—ਔਖਾ, ਅਗਲੀ ਸਤਰ ਵਿਚ ਤਰੀਐ ਪਦ ਪਿਆ ਦੱਸਦਾ ਹੈ ਕਿ ਬਿਖਮ ਤੋਂ ਭਾਵ ਬਿਖਮ ਨਦੀ ਹੈ । ਵਿਕਾਰੀ—ਵਿਕਾਰਾਂ ਨੂੰ । ਮਾੜੇ ਕਰਮਾਂ ਨੂੰ । ਨਿਸਤਾਰੀ—ਤਾਰਦਾ ਹੈ ।

## [ਪਉੜੀ ਚਉਥੀ]

**ਪ੍ਰਾਕ੍ਕਥਨ**—ਚਉਥੀ ਪਉੜੀ ਦੇ ਪ੍ਰਮਾਣ ਲਈ ਪਹਿਲੇ ਦੋ ਸ਼ਲੋਕ ਰੱਖੇ ਹਨ. ਪਹਿਲਾ ਸਲੋਕ ਸ੍ਰੀ ਕਬੀਰ ਜੀ ਦੇ ਦੋ ਸਲੋਕਾਂ ਦਾ ਇਕ ਸ਼ਲੋਕ ਸਰੂਪ ਹੈ, ਦੂਜਾ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਦਾ ਅਪਣਾ ਹੈ: ਉਸ ਦੇ ਆਰੰਭ ਵਿਚ ਸਿਰਲੇਖ ਭਾਵੇਂ 'ਮਹਲਾ ੩" ਨਹੀਂ ਪਰ '੩' ਅੰਕ ਇਹੋ ਪ੍ਰਗਟ ਕਰਦਾ ਹੈ। ਇਹ ਸਲੋਕ ਕਬੀਰ ਜੀ ਦੇ ਪਹਿਲੇ ਸ਼ਲੋਕ ਦੀ ਊਣ ਪੂਰੀ ਕਰਦਾ ਹੈ ਤੇ ਸਾਰੀ ਗੱਲ ਨੂੰ ਖੋਹਲ ਦੇਂਦਾ ਹੈ। ਪਹਿਲੇ ਸ਼ਲੋਕ ਵਿਚ ਆਏ ਦੁਇ ਸ਼ਲੋਕ ਕਬੀਰ ਜੀ ਦੇ ਸਲੋਕਾਂ ਵਿਚ ਬੀ ਕੁਝ ਪਾਠਾਂਤ੍ਰ ਭੇਦ ਨਾਲ ਆਏ ਹਨ. ਓਥੇ ਇਨ੍ਹਾਂ ਦਾ ਅੰਕ ੫੮ ਤੇ ੫੯ ਹੈ।

| ਮੂਲ | ਅਰਥ |
|---|---|
| ਸਲੋਕ ।। ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ।। ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ ।। ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ।। ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ।। ੧ ।। | ਹੇ ਕਬੀਰ ! ਮੁਕਤ ਦਾ ਦਰਵਾਜ਼ਾ (ਬਹੁਤ) ਭੀੜਾ ਹੈ (ਇਤਨਾ ਕਿ) ਰਾਈ (ਦੇ ਦਾਣੇ) ਦੇ ਦਸਵੇਂ ਹਿੱਸੇ ਦੇ ਬਰਾਬਰ (ਹੋਸੀ। ਤੇ ਮਾਨੁਖ ਦਾ) ਮਨ ਤਾਂ ਹਾਥੀ (ਸਮਾਨ ਮੋਟਾ) ਹੋ ਰਿਹਾ ਹੈ (ਉਸ ਭੀੜੇ ਦਰਵਾਜ਼ੇ ਥਾਣੀ) ਕੀਕੂੰ ਲੰਘਿਆ ਜਾਵੇ ? [ਉੱਤਰ:] ਜੇ ਐਸਾ ਸਤਿਗੁਰੂ ਮਿਲ ਪਵੇ (ਜੋ ਆਪ ਇਸ ਸੰਕੜੇ ਦਰਵਾਜ਼ੇ ਥਾਣੀ ਲੰਘਿਆ ਹੋਵੇ ਤੇ ਓਹ ਸਾਡੇ ਤੇ) ਤੁੱਠ ਕੇ ਪ੍ਰਸਾਦ (=ਮੇਹਰ) ਕਰੇ (ਤਦ) ਮੁਕਤੀ ਦਾ ਦਰਵਾਜ਼ਾ ਮੋਕਲਾ (=ਖੁੱਲ੍ਹਾ) ਹੋ ਜਾਊ (ਫੇਰ) ਸੌਖਿਆਂ ਹੀ (ਉਸ ਦਰਵਾਜ਼ੇ ਥਾਣੀਂ) ਆ ਜਾ ਸਕੀਦਾ ਹੈ ।।੧।।੩।। |
| ਮ:੩ ।। ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨ੍ਹਾ ਹੋਇ ਸੁ ਜਾਇ ।। ਹਉਮੈ ਮਨੁ ਅਸਥੂਲੁ ਹੈ ਕਿਉ ਕਰਿ ਵਿਚਦੇ ਜਾਇ ।। ਸਤਿਗੁਰ ਮਿਲਿਐ ਹਉਮੈ ਗਈ ਜੋਤਿ ਰਹੀ ਸਭ ਆਇ ।। ਇਹੁ ਜੀਉ ਸਦਾ ਮੁਕਤੁ ਹੈ ਸਹਜੇ ਰਹਿਆ ਸਮਾਇ ।। ੨ ।। | ਹੇ ਨਾਨਕ ! ਮੁਕਤ ਦੁਆਰਾ ਬਹੁਤ ਛੋਟਾ ਹੈ. (ਜੋ ਕੋਈ ਉਸ ਤੋਂ ਬੀ) ਛੋਟਾ ਹੋ ਜਾਵੇ ਉਹ (ਉਸ ਵਿਚ ਦੀ ਲੰਘ) ਜਾਵੇਗਾ। ਮਨ ਹਉਮੈਂ ਕਰਕੇ ਮੋਟਾ ਹੋ ਰਿਹਾ ਹੈ. (ਉਹ ਉਸ ਦੇ) ਵਿਚ ਦੀ ਕੀਕੂੰ ਲੰਘ ਸਕਦਾ ਹੈ ? ਸਤਿਗੁਰੂ ਨੂੰ ਮਿਲਿਆਂ ਹਉਮੈਂ ਦੂਰ ਹੁੰਦੀ ਹੈ (ਫਿਰ ਬਾਕੀ) ਸਾਰੀ ਜੋਤਿ (ਹੀ ਜੋਤਿ) ਆ ਰਹਿੰਦੀ ਹੈ। ਫਿਰ ਇਹ ਜੀਵ ਸਦਾ ਮੁਕਤ ਹੈ (ਜੋ ਜੋਤੀ ਸਰੂਪ ਵਿਚ) ਸਹਜੇ ਹੀ ਸਮਾਇਆ ਰਹਿੰਦਾ ਹੈ ।।੨।। |
| ਪਉੜੀ ।। ਪ੍ਰਭਿ ਸੰਸਾਰੁ ਉਪਾਇ ਕੈ ਵਸਿ ਆਪਣੈ ਕੀਤਾ ।। ਗਣਤੈ ਪ੍ਰਭੂ ਨ ਪਾਈਐ ਦੂਜੈ ਭਰਮੀਤਾ ।। ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ ।। ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ ।। | ਪ੍ਰਭੂ ਨੇ ਸੰਸਾਰ ਪੈਦਾ ਕਰ ਕੇ ਆਪਣੇ ਵੱਸ ਵਿਚ ਰੱਖਿਆ ਹੋਇਆ ਹੈ. ਗਿਣਤੀਆਂ ਗਿਣਨ ਨਾਲ (ਭਾਵ ਮਨ ਦੀਆਂ ਸਹਿਸ ਸਿਆਣਪਾਂ ਨਾਲ) ਪ੍ਰਭੂ ਨਹੀਂ ਪਾਈਦਾ (ਸਗੋਂ ਜੀਵ) ਦੁਐਤ ਭਾਵਨਾ ਵਿਚ ਭਟਕਦਾ ਰਹਿੰਦਾ ਹੈ। ਸਤਿਗੁਰੂ ਨੂੰ ਮਿਲ ਕੇ ਜੀਵਤ ਭਾਵ ਤੋਂ ਮਰ ਜਾਂਦਾ ਹੈ (ਭਾਵ ਹਉਮੈਂ ਮਿਟ ਜਾਂਦੀ ਹੈ ਤੇ ਇਹ ਸੱਚ ਨੂੰ ਬੁਝ ਲੈਂਦਾ ਹੈ, ਅਤੇ ਸਤਯ ਸਰੂਪ ਦੇ ਗਯਾਨ ਨੂੰ ਪ੍ਰਾਪਤ ਹੋ ਜਾਂਦਾ ਹੈ ਸੋ) ਸੱਚ ਨੂੰ ਬੁੱਝ ਕੇ ਸੱਚ ਵਿਚ ਸਮਾ ਜਾਂਦਾ ਹੈ. [ਕੀਕੂੰ ?] ਗੁਰੂ ਦੇ ਸ਼ਬਦ ਦੁਆਰਾ ਹਉਮੈ ਦੂਰ ਹੁੰਦੀ ਹੈ ਤੇ ਹਰੀ ਦੇ ਮੇਲ ਵਿਚ ਮਿਲ ਜਾਈਦਾ |

| | |
|---|---|
| ਸਭ ਕਿਛੁ ਜਾਣੈ ਕਰੇ ਆਪਿ ਆਪੇ ਵਿਗਸੀਤਾ ॥ ੪ ॥ | ਹੈ। (ਉਹ ਪ੍ਰਭੂ) ਸਭੋ ਕੁਛ (ਆਪ) ਜਾਣਦਾ ਹੈ (ਤੇ ਸਭੋ ਕੁਛ) ਆਪ ਕਰਦਾ ਹੈ (ਤੇ) ਆਪੇ (ਆਪਣੇ ਕੀਤੇ ਨੂੰ ਵੇਖ ਵੇਖ) ਖ਼ੁਸ਼ ਹੁੰਦਾ ਹੈ* ॥ ੪ ॥ |

**ਵਯਾਖਯਾ**—ਪਉੜੀ ਵਿਚ ਪਿਛਲੀ ਪਉੜੀ ਦਾ ਹੀ ਵਿਸ਼ਯ ਚਲਦਾ ਹੈ—ਹਉਮੈ ਨੂੰ ਦੂਰ ਕਰਕੇ ਮਿਲ ਪੈਣ ਦਾ। ਹਉਮੈਂ ਮਾਰਨ ਲਈ ਚਤੁਰਾਈਆਂ, ਸਹਸ ਸਿਆਣਪਾਂ, ਫ਼ਲਸਫ਼ਿਆਂ ਦੇ ਜ਼ੁਬਾਨੀ ਜਮਾਂ ਖ਼ਰਚ ਕਾਫ਼ੀ ਨਹੀਂ, ਕਿਉਂਕਿ ਓਹ ਹਿਸਾਬ ਹਉਮੈ ਵਿਚ ਹੀ ਰਖਦੇ ਹਨ, ਹਉਮੈ ਨੂੰ ਕੱਟਦੇ ਨਹੀਂ ਜੀਕੂੰ ਖ਼ਜ਼ਾਨੇ ਦਾ ਹਿਸਾਬੀ ਮੁਨਸ਼ੀ ਹੀ ਰਹਿੰਦਾ ਹੈ, ਮਾਲਕ ਨਹੀਂ ਬਣਦਾ। ਸਤਿਗੁਰੂ ਨੂੰ ਮਿਲ ਕੇ ਉਸ ਦੀ ਹਿਦਾਯਤ ਨਾਲ ਹਉਮੈ ਮਰਦੀ ਹੈ, ਬਾਕੀ ਗਯਾਨ ਸਰੂਪ ਆਪ ਰਹਿ ਜਾਂਦਾ ਹੈ, ਉਸ ਨੂੰ ਪਰਮ ਆਪੇ ਦਾ (ਬੂਝ=) ਗਯਾਨ ਪ੍ਰਾਪਤ ਹੁੰਦਾ ਹੈ। ਉਹ ਫਿਰ ਜਿਸ ਦੇ ਗਯਾਨ ਨੂੰ ਪ੍ਰਾਪਤ ਹੁੰਦਾ ਹੈ ਉਸ ਵਿਚ ਸਮਾ ਜਾਂਦਾ ਹੈ। ਸਤਿਗੁਰੂ ਕੀਹ ਕਰਦਾ ਹੈ ? ਸ਼ਬਦ ਦੇਂਦਾ ਹੈ, ਉਪਦੇਸ਼ ਕਰਦਾ ਹੈ, ਉਪਦੇਸ਼ ਵਿਚ ਮੁੱਖ ਵਸਤੂ ਨਾਮ ਹੁੰਦਾ ਹੈ, ਹਰੀ ਕੀਰਤਨ ਹੁੰਦਾ ਹੈ, ਸੱਤਿ ਅਸੱਤਿ ਦੀ ਵਿਚਾਰ ਹੁੰਦੀ ਹੈ, ਜਿਸ ਨਾਲ ਹਉਂ ਕਟ ਹੋ ਕੇ ਸੱਚੋ ਸੱਚ ਵਿਚ ਪਹੁੰਚ ਪੈਂਦਾ ਹੈ। ਫੇਰ ਦ੍ਰਿਸ਼ਟੀ ਇਹ ਹੋ ਜਾਂਦੀ ਹੈ ਕਿ—

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥ [ਬਿਲਾਵਲ ਮ: ੫-੧੧੭]

ਉਹੀ ਸਰਬਗਯ ਹੈ, ਉਹੀ ਸਰਬ ਕਰਤਾ ਹੈ, ਉਹੀ,

'ਕਰਿ ਆਸਣੁ ਡਿਠੋ ਚਾਉ ॥' [ਵਾਰ ਆਸਾ : ੧-੧] ਵਾਲਾ, ਸਦਾ ਖਿੜਿਆ ਵਾਹਿਗੁਰੂ ਹੈ।

ਇਸ ਪਉੜੀ ਦੇ ਮੁੱਢ ਵਿਚ ਦੋ ਸ਼ਲੋਕ ਇਕ ਅੰਕ ਹੇਠ ਰਖੇ ਹਨ ਸ੍ਰੀ ਕਬੀਰ ਜੀ ਦੇ, ਫੇਰ ਸ੍ਰੀ ਗੁਰੂ ਜੀ ਦਾ ਆਪਣਾ ਸ਼ਲੋਕ ਹੈ। ਪਹਿਲੇ ਵਿਚ ਮੁਕਤੀ ਮਾਰਗ ਅਤਿ ਕਠਨ ਦੱਸਿਆ ਹੈ। ਮਿਸਾਲ ਹਾਥੀ ਦੇ ਉਸ ਨੱਕੇ ਵਿਚੋਂ ਲੰਘਣ ਦੀ ਦਿੱਤੀ ਹੈ, ਜਿਸ ਦਾ ਛੇਕ ਰਾਈ ਦੇ ਦਾਣੇ ਦੇ ਦਸਵੇਂ ਹਿੱਸੇ ਬ੍ਰੋਬਰ ਹੈ। ਫਿਰ ਆਪ ਹੀ ਉੱਤਰ ਦਿੱਤਾ ਹੈ ਕਿ ਜੇ ਉਸ ਨਿੱਕੇ ਨੱਕੇ ਥਾਣੀਂ ਲੰਘ ਸਕਣ ਵਾਲਾ ਗੁਰੂ ਮਿਲ ਪਵੇ, ਤੇ ਮਿਲੇ ਹੀ ਨਾ ਉਹ ਮੇਹਰ ਦੇ ਘਰ ਵਿਚ ਆ ਕੇ ਪ੍ਰਸਾਦ ਕਰ ਦੇਵੇ ਤਾਂ ਮੁਕਤੀ ਦਾ ਦਰਵਾਜ਼ਾ ਖੁੱਲ੍ਹਾ ਹੋ ਜਾਂਦਾ ਹੈ। ਐਸੇ ਗੁਰੂ ਦਾ ਮਤਲਬ ਹੈ ਜਿਸ ਵਿਚ ਇਹ ਲੱਛਣ ਹੋਵੇ ਜੋ ਕਹਿ ਚੁੱਕੇ ਹਾਂ ਕਿ ਬਰੀਕ ਛੇਕ ਵਿਚ ਦੀ ਲੰਘ ਗਿਆ ਹੋਵੇ। ਪੰਜਵੇਂ ਸਤਿਗੁਰਾਂ ਨੇ ਇਹੋ ਲੱਛਣ ਫੁਰਮਾਇਆ ਹੈ :-

ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥

[ਕਾਨੜਾ ਮਹਲਾ ੫-੨੦]

ਇਸ ਵਿਚ ਸੰਸਾ ਉਪਜਦਾ ਹੈ ਕਿ ਮੁਕਤ ਦੁਆਰਾ ਕਿੰਵ ਮੋਕਲਾ ਹੋ ਸਕਦਾ ਹੈ, ਜਿਸ ਵਿਚੋਂ ਹਾਥੀ (=ਹੰਕਾਰ ਸੰਯੁਕਤ ਮਨ) ਲੰਘ ਸਕੇ। ਇਸ ਕਰਕੇ ਸ੍ਰੀ ਗੁਰੂ ਜੀ ਨੇ ਫੁਰਮਾਯਾ ਕਿ ਮੁਕਤ ਦੁਆਰਾ ਤਾਂ ਮੋਕਲਾ ਨਹੀਂ ਹੁੰਦਾ, ਮਨ ਜੋ ਹਾਥੀ ਹੋ ਰਿਹਾ ਹੈ, ਉਹ ਨਾ ਕੇਵਲ ਸੂਈ ਦੇ ਨੱਕੇ ਨਾਲੋਂ ਨਿੱਕਾ ਹੋ ਜਾਂਦਾ ਹੈ, ਉਹ ਜੋਤਿ ਸਰੂਪ ਹੋ ਜਾਂਦਾ ਹੈ: ਜੋਤਿ ਕਹੋ, ਪ੍ਰਕਾਸ਼ ਕਹੋ, ਚਾਨਣ ਕਹੋ, ਉਹ ਤਾਂ ਨਿਕੇ ਤੋਂ ਨਿਕੇ ਛਿਦ੍ਰ (=ਛੇਕ) ਵਿਚੋਂ ਲੰਘ ਜਾਂਦਾ ਹੈ।

ਮਨ ਨੂੰ ਜੋਤ ਸਰੂਪ ਕਰਨੇ ਲਈ ਸਤਿਗੁਰ ਦੇ ਮਿਲਣ ਦਾ ਉਪਰਾਲਾ ਦੱਸਿਆ, ਸਤਿਗੁਰ ਦੇ ਮੇਲ ਨਾਲ ਉਸ ਦੀ ਦੱਸੀ ਹਿਦਾਯਤ ਉਤੇ ਟੁਰਨੇ ਨਾਲ, ਉਸ ਦੇ ਕੀਤੇ ਪ੍ਰਸਾਦਿ ਨਾਲ, ਹਾਥੀ ਬ੍ਣਾ ਦੇਣ ਵਾਲੀ ਹਉਮੈਂ ਕਟ ਜਾਂਦੀ ਹੈ, ਫੇਰਿ ਜੋਤਿ ਬਾਕੀ ਰਹਿ ਜਾਂਦੀ ਹੈ, ਜੋਤਿ ਨੂੰ ਜਯੋਤੀ ਸਰੂਪ ਅਪਣੇ ਵਿਚ ਖਿੱਚ ਲੈਂਦਾ ਹੈ, ਫਿਰ ਸਦਾ ਉਸ ਵਿਚ ਸਮਾਇਆ ਰਹਿੰਦਾ ਹੈ, 'ਸਦਾ ਸਮਾਇਆਂ' 'ਸਦਾ ਮੁਕਤ' ਹੈ।

ਸ੍ਰੀ ਗੁਰੂ ਜੀ ਦੇ ਸ਼ਲੋਕ ਦਾ ਭਾਵ ਇਹ ਹੈ ਕਿ 'ਹਉਮੈ ਸੰਯੁਕਤ ਮਨ' ਲਈ ਮੁਕਤੀ ਦਾ ਦੁਆਰਾ

* ਕਰਿ ਆਸਣੁ ਡਿਠੋ ਚਾਉ ॥ [ਵਾਰ ਆਸਾ ਮਹਲਾ ੧-੧]

ਮੋਕਲਾ ਨਹੀਂ ਹੁੰਦਾ. ਹਉਮੈਂ ਰਹਿਤ ਮਨ ਆਪ ਨਾਨਾ (=ਨਿੱਕਾ) ਹੋ ਜਾਂਦਾ ਹੈ ਤੇ ਮਿਕਦਾਰ ਵਿਚ ਹੀ ਨਿੱਕਾ ਨਹੀਂ ਹੋ ਜਾਂਦਾ ਸਗੋਂ ਜੋਤਿ ਸਰੂਪ ਹੋ ਜਾਂਦਾ ਹੈ. ਜੋਤਿ ਦੇ ਲੰਘਣ ਲਈ ਨਿੱਕੇ ਤੋਂ ਨਿੱਕਾ ਦਰਵਾਜ਼ਾ ਨਿੱਕੇ ਤੋਂ ਨਿੱਕਾ ਛੇਕ ਬੀ ਮੋਕਲਾ ਹੈ. ਤੀਸਰੇ ਸਤਿਗੁਰਾਂ ਦਾ ਹੀ ਹੋਰ ਥਾਵੇਂ ਅਪਣਾ ਵਾਕ ਹੈ:—

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ।। [ਆਸਾ ਮਹਲਾ ੩. ਛੰਤ ੭-੫]

**ਨਿਰ੍ਕੁ**—ਸੰਕੁੜਾ— [ਸੰਸ:. ਸੰਕ੍ਰੁਟ] ਭੀੜਾ. ਤੰਗ ।

ਰਾਈ—ਇਕ ਅਤਿ ਨਿੱਕਾ ਬੀਜ. (Mustard Seed). ਨਿੱਕੀ ਸ਼ੈ ਦਾ ਜ਼ਿਕਰ ਕਰਨ ਵੇਲੇ 'ਰਾਈ' ਦੀ ਉਪਮਾ ਦੇਣੀ ਮੁਹਾਵਰਾ ਬਣ ਚੁਕਾ ਹੈ ।

ਮੈਗਲੁ—[ਸੰਸ:. ਮਦਕਲ:] ਹਾਥੀ ।

ਪਸਾਉ—[ਸੰਸ:. ਪ੍ਰਸਾਦ:. ਪ੍ਰਾਕ੍ਰਿਤ-ਪਸਾਵ. ਪੰਜਾਬੀ-ਪਸਾਉ] ਮੇਹਰ. ਕ੍ਰਿਪਾ ।

ਨੀਕਾ—ਨਿੱਕਾ । ਨਾਨਾ—[ਹਿੰਦੀ. ਨੰਨ੍ਹਾ] ਨੰਨ੍ਹਾ. ਬਹੁਤ ਨਿੱਕਾ ।

ਗਣਤੈ—ਗਿਣਤੀਆਂ ਨਾਲ. ਭਾਵ ਸਹਸ ਸਿਆਣਪਾਂ ਤੇ ਕਰਨੀ ਹੀਣ ਫੋਕੀਆਂ ਫਿਲਾਸਫੀਆਂ ਨਾਲ ।

ਅਸਥੂਲੁ—[ਸੰਸ:. ਸਥੂਲ] ਮੋਟਾ ।

ਭਰਮੀਤਾ—ਭਟਕਦਾ ਹੈ । ਭਰਮ ਵਿਚ ਫਿਰਦਾ ਹੈ ।

ਸਮੀਤਾ—ਸਮਾ ਗਿਆ ਭਾਵ ਸਮਾ ਜਾਣਾ ਹੈ ।

ਵਿਗਸੀਤਾ—[ਸੰਸ:. ਵਿਕਾਸ] ਖਿੜਦਾ ਹੈ । ਖ਼ੁਸ਼ ਹੁੰਦਾ ਹੈ ।

## [ਪਉੜੀ ਪੰਜਵੀਂ]

### ਮੂਲ

ਸਲੋਕੁ ਮ: ੩ ।। ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ।। ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ ।। ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ ।। ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮ-ਲਾਇ ।। ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ ਸੁਖੁ ਵਸਿਆ ਮਨਿ ਆਇ ।। ਹਰਿ ਨਾਮੁ ਧਿਆਵਹਿ ਰੰਗ ਸਿਉ ਹਰਿ ਨਾਮਿ ਰਹੇ ਲਿਵ ਲਾਇ ।। ਨਾਨਕ ਸਤਿਗੁਰ ਸੋ

### ਅਰਥ

ਸਤਿਗੁਰੂ ਨਾਲ ਚਿਤ ਨਾ ਲਾਇਆ, ਨਾ ਹੀ (ਉਸ) ਦਿਲ ਵਿਚ ਨਾਮ ਆ ਕੇ ਵੱਸਿਆ । ਇਹੋ ਜਿਹਾ ਜੀਉਣਾ ਫਿਟਕਾਰ (ਦੇ ਲਾਇਕ) ਹੈ. ਇਸ ਸਮੇਂ ਵਿਚ (ਜਗਤ ਤੇ) ਆ ਕੇ (ਐਸੇ ਪੁਰਖ ਨੇ) ਕੀਹ ਪ੍ਰਾਪਤ ਕੀਤਾ ? (ਜੇ ਕਹੋ ਕਿ ਮਾਇਆ ਕੱਠੀ ਕੀਤੀ ਹੈ ਤਾਂ ਦੇਖੋ) ਮਾਇਆ ਤਾਂ ਖੋਟੀ ਪੂੰਜੀ ਹੈ (ਜਦੋਂ ਮਰ ਜਾਂਦਾ ਹੈ ਤਦੋਂ ਇਸ ਦਾ) ਪਾਜ ਇਸ ਚਸੇ* ਵਿਚ ਉੱਘੜ ਜਾਂਦਾ ਹੈ. (ਇਹ ਮਾਯਾ ਤਦੋਂ) ਹਥਹੁ ਛੁੱਟ ਜਾਂਦੀ ਹੈ. ਤਨ ਕਾਲਾ ਹੋ ਜਾਂਦਾ ਤੇ ਮੂੰਹ ਕੁਮਲਾ ਜਾਂਦਾ ਹੈ. (ਭਾਵ ਨਾ ਮਾਯਾ ਆਪਣੀ ਰਹਿੰਦੀ ਹੈ. ਨਾ ਮਾਯਾ ਦਾ ਮਾਨ ਧਾਰਨੇ ਵਾਲਾ ਸਰੀਰ ਰਹਿੰਦਾ ਹੈ) । (ਪਰ) ਜਿਨ੍ਹਾਂ ਨੇ ਸਤਿਗੁਰ ਨਾਲ ਚਿਤ ਲਾ ਲਿਆ ਹੁੰਦਾ ਹੈ ਉਨ੍ਹਾਂ ਦੇ ਮਨ ਵਿਚ ਸੁੱਖ ਆ ਵਸਿਆ ਹੁੰਦਾ ਹੈ. (ਕਿਉਂਕਿ ਓਹ) ਪ੍ਰੇਮ ਨਾਲ ਹਰੀ ਨਾਮ ਧਿਆਉਂਦੇ ਹਨ. ਤੇ ਹਰੀ ਨਾਮ ਵਿਚ ਹੀ ਲਿਵ ਲਾਈ ਰਖਦੇ ਹਨ । ਹੇ ਨਾਨਕ ! (ਓਹਨਾਂ ਨੂੰ) ਸਤਿਗੁਰੂ ਨੇ ਓਹ ਧਨ ਸੌਂਪਿਆ ਹੁੰਦਾ ਹੈ ਜੋ ਜੀਅ ਵਿਚ ਸਮਾਇਆ ਹੋਇਆ ਹੁੰਦਾ ਹੈ । (ਅਰਥਾਤ

* ਚਸਾ = ੩ ਪਲ. ਭਾਵ ਹੈ ਝਟ ਪਟ ।

ਧਨੁ ਸਉਪਿਆ ਜਿ ਜੀਅ ਮਹਿ ਰਹਿਆ ਸਮਾਇ ।। ਰੰਗੁ ਤਿਸੈ ਕਉ ਅਗਲਾ ਵੰਨੀ ਚੜੈ ਚੜਾਇ ।। ੧ ।।

ਉਹ ਧਨ ਮਾਯਕ ਧਨ ਵਾਂਙੂ ਵੱਖਰਾ ਨਹੀਂ ਹੁੰਦਾ ਜੋ ਮਰਨੇ ਤੇ ਪਿਛੇ ਰਹਿ ਜਾਵੇ. ਉਹ ਧਨ ਤਾਂ ਜੀਉ ਵਿਚ ਸਮਾਇਆ ਹੁੰਦਾ ਹੈ, ਸੋ ਜੀਉ ਜਦ ਦੇਹ ਤੋਂ ਨਿਕਲਦਾ ਹੈ ਤਾਂ ਹਰਿ ਧਨ ਜੀਅ ਦੇ ਨਾਲ ਹੀ ਜਾਂਦਾ ਹੈ) । ਉਸ (ਨਾਮੀ ਪੁਰਖ) ਨੂੰ (ਨਾਮ ਦਾ) ਰੰਗ ਤਾਂ ਪਹਿਲਾਂ ਹੀ ਚੜ੍ਹਿਆ ਹੁੰਦਾ ਹੈ (ਮਰਨੇ ਮਗਰੋਂ ਉਹ ਘਟਦਾ ਨਹੀਂ ਉਸ ਦੀ) ਰੰਗਣ (ਸਗੋਂ) ਸਵਾਈ ਹੋ ਚੜ੍ਹਦੀ ਹੈ ।। ੧ ।।

ਮ: ੩ ।। ਮਾਇਆ ਹੋਈ ਨਾਗਨੀ ਜਗਤ ਰਹੀ ਲਪਟਾਇ ।। ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ।। ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ।। ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ ।। ੨ ।।

(ਇਹ) ਮਾਇਆ (ਤਾਂ) ਨਾਗਨੀ ਹੋ ਕੇ ਜਗਤ ਨੂੰ ਚੰਬੜ ਰਹੀ ਹੈ, ਇਸ ਦੀ ਜੋ ਸੇਵਾ ਕਰੇ (ਇਹ) ਮੁੜ ਕੇ ਉਸੇ ਨੂੰ ਹੀ ਖਾਂਦੀ ਹੈ (ਭਾਵ ਜੋ ਨਿਰੇ ਪੁਰੇ ਮਾਇਆ ਦੇ ਪ੍ਰੇਮੀ ਹੋ ਜਾਂਦੇ ਹੈਨ ਉਹਨਾਂ ਦਾ ਅੱਗਾ ਬਹੁਤ ਵਿਗਾੜ ਦੇਂਦੀ ਹੈ. ਇਹ ਇਸ ਦਾ ਖਾ ਜਾਣਾ ਹੈ) । ਕੋਈ (ਵਿਰਲਾ ਵਿਸ ਝਾੜਨ ਵਾਲਾ) ਗੁਰਮੁਖ (ਰੂਪੀ) ਮਾਂਦ੍ਰੀ ਹੁੰਦਾ ਹੈ ਉਹ (ਇਸ ਨੂੰ) ਮਲ ਕੇ, ਦਲ ਕੇ ਪੈਰਾਂ ਤਲੇ ਸਿੱਟ ਲੈਂਦਾ ਹੈ । ਹੇ ਨਾਨਕ ! (ਇਸ ਤੋਂ) ਓਹੀ ਬਚਦੇ ਹਨ ਜੋ ਸੱਚ ਵਿਚ ਲਿਵ ਲਾਈ ਰਖਦੇ ਹਨ (ਭਾਵ ਸੱਤਯ ਸਰੂਪ ਵਿਚ ਲਿਵ ਲਾਈ ਰਖਦੇ ਹਨ) ।। ੨ ।।

ਪਉੜੀ ।। ਢਾਢੀ ਕਰੇ ਪੁਕਾਰ ਪ੍ਰਭੂ ਸੁਣਾਇਸੀ ।। ਅੰਦਰਿ ਧੀਰਕ ਹੋਇ ਪੂਰਾ ਪਾਇਸੀ ।। ਜੋ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ ।। ਜਾ ਹੋਵੇ ਖਸਮੁ ਦਇਆਲੁ ਤਾ ਮਹਲੁ ਘਰੁ ਪਾਇਸੀ ।। ਸੋ ਪ੍ਰਭੁ ਮੇਰਾ ਅਤਿ ਵਡਾ ਗੁਰਮੁਖਿ ਮੇਲਾਇਸੀ ।। ੫ ।।

(ਹਰੀ ਦੀ ਕੀਰਤੀ ਕਰਨ ਵਾਲਾ) ਢਾਡੀ (ਰੂਪ ਜਗਯਾਸੂ ਜੇ ਹਰੀ ਅਗੇ) ਪੁਕਾਰ ਕਰੇਗਾ (ਤਾਂ) ਪ੍ਰਭੂ ਸੁਣ ਲਏਗਾ. (ਉਸ ਦੇ ਸੁਣ ਲੈਣੇ ਤੇ ਜਗਯਾਸੂ ਦੇ) ਅੰਦਰ ਧੀਰਜ ਹੋ ਜਾਏਗਾ ਤੇ ਪੂਰਾ (ਪ੍ਰਭੂ ਆਪ ਬੀ) ਮਿਲ ਜਾਏਗਾ. (ਅਪਣੀ ਕਰਨੀ ਕਰਤੂਤ ਦੀਆਂ ਪਈਆਂ ਲੀਹਾਂ ਅਨੁਸਾਰ) ਜੋ ਧੁਰੋਂ ਲੇਖ ਲਿਖਿਆ ਹੁੰਦਾ ਹੈ ਉਹੋ ਕਰਮ ਹੀ ਕਮਾਏਗਾ. (ਪਰ) ਜਦ ਮਾਲਕ ਕ੍ਰਿਪਾਲੂ ਹੋ ਜਾਏ ਤਾਂ (ਜਗਯਾਸੂ) (ਘਰੁ=) ਸ੍ਵੈ ਸਰੂਪ (ਤੇ ਮਹਲ=) ਪ੍ਰਭੂ ਸਰੂਪ ਨੂੰ ਪਾ ਲਏਗਾ । ਓਹ ਮੇਰਾ ਪ੍ਰਭੂ ਬਹੁਤ ਵੱਡਾ ਹੈ (ਪਰ ਉਸ ਦਾ ਮੇਲ) ਗੁਰਮੁਖ ਮਿਲਾਵੇਗਾ ।। ੫ ।।

**ਵ੍ਯਾਖ੍ਯਾ**—ਪਉੜੀ ੪ ਵਿਚ ਦੱਸਿਆ ਸੀ ਕਿ ਸਤਿਗੁਰ ਦੇ ਮਿਲਿਆਂ ਸ਼ਬਦ ਪ੍ਰਾਪਤ ਹੁੰਦਾ ਹੈ, ਹਉਮੈ ਕਟੀਂਦੀ ਹੈ ਤੇ ਪ੍ਰਭੂ ਮਿਲਦਾ ਹੈ । ਹੁਣ ਪੰਜਵੀਂ ਵਿਚ ਫੁਰਮਾਉਂਦੇ ਹਨ ਕਿ ਸਾਡੇ ਵਾਂਙੂ ਪ੍ਰਭੂ ਦੇ ਦਰ ਦੇ ਢਾਡੀ ਬਣ ਜਾਓ. 'ਹਰੀ ਕੀਰਤਨ' ਰੂਪੀ ਪੁਕਾਰ ਕਰੋ, ਉਹ ਸੁਣੇਗਾ. ਜਦ ਦਇਆਲ ਹੋਵੇਗਾ ਤਾਂ ਸ੍ਵੈ ਸਰੂਪ ਦੀ ਲੱਖਤਾ ਦੇ ਕੇ ਪਰਮਾਤਮ ਲੱਖਤਾ ਬਖ਼ਸ਼ੇਗਾ । ਅਰਥਾਤ ਆਤਮ ਤਤ ਨਿਰੋਲ ਹੋ ਕੇ ਪਰਮ ਤਤ੍ਵ ਨੂੰ ਪਾ ਲਏਗਾ, ਪਰ ਇਹ ਪ੍ਰਾਪਤੀ ਉਸ ਦੀ ਮਿਹਰ ਨਾਲ ਹੁੰਦੀ ਹੈ, ਗੋਯਾ ਨਾਮ ਨਾਲ ਸਿਫ਼ਤ ਸਲਾਹ ਤੇ ਗੁਰੂ ਦੀ ਮਿਹਰ ਦਰਸਾਈ ਤੇ ਪ੍ਰਭੂ ਦੀ ਰਹਿਮਤ ਨਿਰੂਪਣ ਕੀਤੀ ।

ਇਸ ਪਉੜੀ ਦੇ ਮੁੱਢ ਵਿਚ ਦੋਵੇਂ ਸਲੋਕ ਤੀਸਰੇ ਸਤਿਗੁਰਾਂ ਦੇ ਹੀ ਹੈਨ, ਪਹਿਲੇ ਵਿਚ ਉਸੇ ਭਾਵ ਤੇ ਜ਼ੋਰ ਦਿੱਤਾ ਕਿ ਸਤਿਗੁਰੂ ਨੂੰ ਚਿਤ ਦਿਓ ਤੇ ਨਾਮ ਮਨ ਵਿਚ ਵਸਾਓ ਜੋ ਜੀਵਨ ਸਫਲ ਹੋਵੇ, ਨਹੀਂ ਤਾਂ ਜੀਵਨ ਨਿਸ਼ਫਲ ਜਾਏਗਾ । ਜੇ ਮਾਇਆ ਦਾ ਮਾਣ ਕਰੋ ਤਾਂ ਉਹ ਰਾਸ ਖੋਟੀ ਹੈ । ਕਿਉਂ ਖੋਟੀ ਹੈ? ਕਿ ਮਰਨ ਵੇਲੇ ਨਾਲ ਨਹੀਂ ਜਾਂਦੀ । ਉਸ ਵੇਲੇ ਇਸ ਦੇ ਖਰੇ ਹੋਣ ਦਾ ਜੋ ਪਾਜ (ਮੁਲੰਮਾ)

ਜੀਵਨ ਭਰ ਬਣਿਆ ਰਹਿੰਦਾ ਹੈ, ਝਟ ਲਹਿ ਜਾਂਦਾ ਹੈ, ਕਿਉਂਕਿ ਇਸ ਉਤੇ ਅਪਣਾ ਕਬਜ਼ਾ ਕੋਈ ਨਹੀਂ ਰਹਿੰਦਾ, ਸਗੋਂ ਕਬਜ਼ਿਆਂ ਤੇ ਮਾਲਕੀਆਂ ਦਾ ਮਾਨ ਧਾਰੀ ਸਰੀਰ ਬੀ ਮਰ ਕੇ ਕਾਲਾ ਪੈ ਕੇ ਸੁੱਕ ਭੁਰ ਜਾਂਦਾ ਹੈ। ਇਸ ਦੇ ਟਾਕਰੇ ਤੇ ਜਿਨ੍ਹਾਂ ਨੇ ਹਰੀ ਨਾਮ ਚੇਤਿਆ ਤੇ ਲਿਵ ਲਾਈ ਓਹ ਸੁਖੀ ਟੁਰਦੇ ਹਨ, ਕਿਉਂਕਿ ਉਨ੍ਹਾਂ ਨੂੰ ਨਾਮ ਰੂਪੀ ਧਨ, ਜੋ ਗੁਰੂ ਨੇ ਸਉਂਪਿਆ ਸੀ, ਉਨ੍ਹਾਂ ਦੇ ਨਾਲ ਜਾਂਦਾ ਹੈ। ਸੁਆਲ ਹੁੰਦਾ ਹੈ ਨਾਲ ਕਿਵੇਂ ਜਾਂਦਾ ਹੈ ? ਉੱਤਰ ਦੇਂਦੇ ਹਨ ਕਿ ਉਹ ਧਨ ਜ਼ਿਮੀਂ ਵਿਚ, ਸੰਦੂਕਾਂ ਵਿਚ, ਬੈਂਕਾਂ ਵਿਚ, ਮਾਲ ਮਿਲਖ ਵਿਚ ਨਹੀਂ ਹੁੰਦਾ, ਉਹ ਤਾਂ ਮਨੁਖ ਦੇ ਜੀਉ ਵਿਚ-ਰੂਹ ਵਿਚ ਸਿੰਜਰਿਆ ਹੁੰਦਾ ਹੈ, ਸੋ ਰੂਹ ਜਦ ਦੇਹ ਛਡਦੀ ਹੈ ਤਾਂ ਰੂਹ ਵਿਚ ਸਿੰਜਰਿਆ 'ਨਾਮ ਧਨ' ਰੂਹ ਦੇ ਨਾਲ ਜਾਂਦਾ ਹੈ। ਰੂਹ ਦੇ ਨਾਲ ਰੂਹ ਹੀ ਬਣ ਗਿਆ ਨਾਮ ਨਾਲ ਹੀ ਜਾਂਦਾ ਹੈ, ਨਾਮ ਪ੍ਰਭੂ ਦਾ ਪ੍ਰੇਮ ਬਣ ਕੇ ਰੂਹ ਦਾ ਸੁਭਾਵ ਹੀ ਹੋ ਜਾਂਦਾ ਹੈ। ਮਾਯਾ ਦਾ ਪ੍ਰੇਮ ਜੀਵ ਨੂੰ ਕਾਲ ਚੱਕਰਾਂ ਵਿਚ ਰਖਦਾ ਹੈ, 'ਪ੍ਰਭੂ-ਪ੍ਰੇਮ' ਪ੍ਰਭੂ ਚਰਨਾ ਵਿਚ ਲੈ ਜਾਂਦਾ ਹੈ। ਇਥੇ ਇਕ ਹੋਰ ਕਟਾਖਯ ਸੱਟਦੇ ਹਨ ਜੋ ਨਾਮ ਘਾਲੀਆਂ ਗੁਰਮੁਖਾਂ ਨੂੰ ਪਤਾ ਹੈ। ਉਹ ਇਹ ਹੈ ਨਾਮ ਦੇ ਪ੍ਰੇਮੀਆਂ ਦਾ ਪ੍ਰੇਮ ਰੰਗ ਜੋ ਪਹਿਲੋਂ ਹੀ ਚੋਖਾ ਚੜ੍ਹਿਆ ਹੋਇਆ ਹੁੰਦਾ ਹੈ, ਉਸ ਦੀ ਰੰਗਣ ਮਰਨੇ ਦੇ ਮਗਰੋਂ ਹੋਰ ਚੜ੍ਹ ਜਾਂਦੀ ਹੈ। ਇਸ ਦਾ ਭਾਵ ਇਹ ਨਹੀਂ ਕਿ ਮਰਨਾ ਕੋਈ ਵਾਂਛਤ ਵਸਤੂ ਹੈ, ਨਾ ਹੀ ਇਹ ਡਰਨੇ ਯੋਗ ਵਸਤੂ ਹੈ। ਭਾਵ ਇਹ ਹੈ ਕਿ ਜੀਉਂਦੇ ਜੀ, ਚਾਹੇ ਕਿਤਨਾ ਨਾਮ ਪ੍ਰੇਮੀ ਹੈ ਕੁਛ ਨਾ ਕੁਛ ਅਸਰ ਜਗਤ ਤੇ ਕੰਮਾਂ ਕਾਜਾਂ, ਫ਼ਿਕਰਾਂ ਧੰਦਿਆਂ ਦਾ ਵੇਲੇ ਕੁਵੇਲੇ ਹੁੰਦਾ ਹੈ। ਪ੍ਰੇਮ ਤਾਂ ਨਹੀਂ ਘਟਦਾ, ਲਿਵ ਨਾਸ਼ ਨਹੀਂ ਹੁੰਦੀ, ਪਰ ਜਿਵੇਂ ਕਮਾਨੀ ਤੇ ਕੋਈ ਭਾਰ ਰਖੀਏ ਤਾਂ ਉਸ ਦਾ ਜ਼ਰਾ ਦਬਾਉ ਹੁੰਦਾ ਹੈ, ਤੇ ਉਹ ਕੁਝ ਝੁਕ ਜਾਂਦੀ ਹੈ, ਜਦੋਂ ਭਾਰ ਪਰੇ ਕਰੋ, ਕਮਾਨੀ ਆਪਣੀ ਅਸਲੀ ਉਚਾਈ ਤੇ, ਜੋ ਉਸ ਦੀ ਤੜ ਵਿਚ ਹੁੰਦੀ ਹੈ, ਪ੍ਰਾਪਤ ਹੋ ਜਾਂਦੀ ਹੈ। ਤਿਵੇਂ ਗੁਰਮੁਖ ਵਿਚ ਜੋ ਪ੍ਰੇਮ ਦੀ ਤੜ ਜ਼ਰਾ ਭੋਰਾ ਦਬਾਉ ਵਿਚ ਆ ਜਾਂਦੀ ਹੈ ਤਾਂ ਉਹ ਆਪਣੀ ਤੜ ਵਿਚ ਕਦੇ ਨਹੀਂ ਘਟਦੀ, ਉਹ ਮਰ ਕੇ ਤੇ ਸੰਸਾਰਕ ਬੋਝਾਂ ਦੇ ਦੂਰ ਹੁੰਦਿਆਂ ਹੋਰ ਉੱਚੀ ਹੋ ਕੇ ਆਪਣੀ ਲੁਕੀ ਤੜ ਦੇ ਪ੍ਰਗਟ ਰੂਪ ਵਿਚ ਆ ਜਾਂਦੀ ਹੈ, ਇਸੇ ਨੂੰ ਫੁਰਮਾਇਆ ਹੈ:—

ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ।। [ਵਾਰ ਮਾਝ ਮਹਲਾ ੨-੧੮]

ਇਸੇ ਖ਼ਿਆਲ ਤੇ ਕਬੀਰ ਜੀ ਨੇ ਫੁਰਮਾਇਆ:—

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ।।
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ।। ੨੨ ।। [ਸਲੋਕ ਕਬੀਰ ਜੀ]

ਦੂਸਰੇ ਸ਼ਲੋਕ ਵਿਚ ਮਾਇਆ ਦੀ ਸਬਲਤਾ ਹੋਰ ਦਿਖਲਾਈ। ਉਸ ਵਿਚ ਇਸ ਦੀ ਸਬਲਤਾ ਤੋੜਨ ਦਾ ਇਲਾਜ ਬੀ ਦੱਸਿਆ ਤੇ ਜਗਤ ਦੇ ਇਕ ਸਦਾ ਤੋਂ ਹੁੰਦੇ ਆਏ ਤੇ ਆ ਰਹੇ ਪ੍ਰਸ਼ਨ ਦਾ ਉੱਤਰ ਬੀ ਦਿਤਾ ਹੈ। ਮਾਇਆ ਨੂੰ ਉਸ ਨਾਗਨ ਨਾਲ ਤਸ਼ਬੀਹ ਦਿੱਤੀ ਹੈ ਜੋ ਆਪਣੇ ਸ਼ਿਕਾਰ ਦੇ ਦੁਆਲੇ ਲਪੇਟ ਮਾਰ ਕੇ ਉਸ ਨੂੰ ਨੱਸਣ ਭੱਜਣ ਜੋਗੀ ਨਹੀਂ ਛੱਡਦੀ: ਫੇਰ ਉਸ ਨੂੰ ਸਹਿਜੇ ਸਹਿਜੇ ਨਿਗਲਦੀ ਖਾ ਜਾਂਦੀ ਹੈ, ਇਸ ਨੂੰ ਅੰਗ੍ਰੇਜ਼ੀ ਵਿਚ 'ਪਾਈਥਨ' (Python) ਯਾ 'ਬੋਆ' (Boa) ਤੇ ਪੰਜਾਬੀ ਵਿਚ ਅਸਰਾਲ ਆਖਦੇ ਹਨ*। ਏਹ ਜੇ ਕਿਸੇ ਹਰਨ ਨੂੰ ਪਕੜ ਲਵੇ ਤਾਂ ਲਪੇਟ ਪਾ ਕੇ ਕਾਬੂ ਕਰਦੀ ਹੈ ਤੇ ਇਸ ਦਾ ਕੋਈ ਅੰਗ ਮੂੰਹ ਵਿਚ ਪਾਕੇ ਬਹਿ ਜਾਂਦੀ ਹੈ, ਓਹ ਅੰਗ ਮੂੰਹ ਵਿਚ ਗਲਦੇ ਘੁਲਦੇ ਅੰਦਰ ਲੰਘਦੇ ਜਾਂਦੇ ਹਨ। ਜੋ ਬੀ ਇਸ ਦੇ ਨੇੜੇ ਯਾ ਪਹੁੰਚ ਅੰਦਰ ਆ ਜਾਵੇ ਉਸੇ ਨੂੰ ਇਸ ਤਰ੍ਹਾਂ ਖਾ ਜਾਂਦੀ ਹੈ। 'ਸੇਵਾ ਕਰੇ' ਦਾ ਇਹ ਭਾਵ ਹੈ।

ਇਸ ਮਾਯਾ ਨਾਗਨ ਤੋਂ ਬਚਣੇ ਦਾ ਦਾਰੂ ਦੱਸਦੇ ਹਨ। ਇਹ ਹੈ ਕਿ ਸੱਚ ਨਾਲ ਲਿਵ ਲਾਓ। ਓਹ ਲਿਵ ਪਿਛੇ ਦੱਸਦੇ ਆ ਰਹੇ ਹਨ ਕਿ ਨਾਮ ਦੁਆਰਾ ਲੱਗਦੀ ਹੈ, ਨਾਮ ਦਾਤਾ ਗੁਰੂ ਹੈ।

ਹੁਣ ਸੁਆਲ ਹੁੰਦਾ ਹੈ ਕਿ ਮਾਇਆ ਬਿਨਾਂ ਵਿਹਾਰ ਕੀਕੂੰ ਚੱਲਦੇ ਹਨ, ਰੋਟੀ ਕਿਵੇਂ ਪ੍ਰਾਪਤ ਹੁੰਦੀ

* ਫ਼ਾਰਸੀ ਵਿਚ 'ਅਯਦਹਾ' ਆਖਦੇ ਹਨ।

ਹੈ ? ਤਾਂ ਦੱਸਦੇ ਹਨ ਕਿ ਇਸ ਤੋਂ ਡਰ ਕੇ ਭੱਜ ਜਾਣਾ ਤਾਂ ਅਸੀਂ ਨਹੀਂ ਸਿਖਾਲ ਰਹੇ, ਅਸੀਂ ਤਾਂ ਗੁਰਮੁਖ ਬਣਨਾ ਸਿਖਾਲ ਰਹੇ ਹਾਂ। ਗੁਰਮੁਖ ਹੋ ਜਾਓਗੇ ਤਾਂ ਤੁਸੀਂ ਮਾਇਆ ਨਾਗਨ ਦੇ ਮਾਂਦ੍ਰੀ ਹੋ ਜਾਓਗੇ। 'ਗਾਰੁੜੀ ਮੰਤ੍ਰ' ਆਖਦੇ ਹਨ ਕਿ ਨਾਗਨਾਂ ਨੂੰ ਵੱਸ ਕਰ ਲੈਂਦਾ ਹੈ। ਤਿਵੇਂ ਗੁਰਮੁਖ ਦਾ 'ਨਾਮ ਮੰਤ੍ਰ' ਮਾਯਾ ਨੂੰ ਵੱਸ ਕਰ ਲੈਂਦਾ ਹੈ। ਵੱਸ ਕਰ ਕੇ ਗੁਰਮੁਖ ਉਸ ਤੋਂ ਪਰਉਪਕਾਰ ਤੇ ਭਲੇ ਕਰਮ ਕਰਨ ਦੀ ਸੇਵਾ ਲੈਂਦੇ ਹਨ, ਇਹ ਹੈ 'ਮਲ ਦਲ ਲਾਈ ਪਾਇ' ਦਾ ਭਾਵ। ਐਸੇ ਗੁਰਮੁਖ ਮਾਯਾ ਦੀ ਮਾਯਕ ਅਸੱਤਿਤਾ ਨੂੰ ਪਛਾਣਦੇ ਹਨ। ਸੱਚ ਵਿਚ ਲਿਵ ਧਾਰੀ ਹੁੰਦੇ ਹਨ; ਉਹਨਾਂ ਨੂੰ ਨਾ ਮਾਯਾ ਲਪੇਟ ਮਾਰ ਸਕਦੀ ਹੈ, ਨਾ ਖਾ ਸਕਦੀ ਹੈ, ਨਾ ਵਿਸ ਚਾੜ੍ਹ ਸਕਦੀ ਹੈ।

**ਨਿਰੁਕ੍ਤ**—ਜੁਗ ਮਹਿ—ਇਸ ਸਮੇਂ ਵਿਚ। ਭਾਵ ਹੈ ਕਲਿਜੁਗ ਵਿਚ ਜਦੋਂ ਕਿ ਕੇਵਲ ਨਾਮ ਨਾਲ ਛੁਟਕਾਰਾ ਹੋ ਜਾਂਦਾ ਹੈ, ਹਠ ਤਪ ਆਦਿ ਕਸ਼ਟਾਂ ਦੀ ਲੋੜ ਨਹੀਂ ਤੇ ਜਦੋਂ ਕਿ—

ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ।।

[ਆਸਾ ਮਹਲਾ ੫-੧੪੦]

ਇਸੇ ਕਰਕੇ ਇਸੇ ਸ਼੍ਲੋਕ ਤੋਂ ਪਹਿਲੇ ਫੁਰਮਾਇਆ ਹੈ:—

.....ਕਲਿਜੁਗੁ ਊਤਮੋ ਜੁਗਾ ਮਾਹਿ ।।

ਚਸਾ—[ਦੇਖੋ ਪੰਨਾ ੨੫੧੬] ਪਲ ਦੇ ਤੀਹਵੇਂ ਹਿੱਸੇ ਨੂੰ ਕਹਿੰਦੇ ਹਨ।

ਪਾਜੁ—ਮੁਲੰਮਾ, ਪਰਦਾ। ਨੀਵੀਂ ਧਾਤ ਨੂੰ ਵੱਡੀ ਨਾਲ ਢੱਕ ਦੇਣ ਵਾਲਾ ਬਾਰੀਕ ਪਰਦਾ।

ਵੰਨੀ—[ਵੰਨ=ਰੰਗ] ਰੰਗ। ਨਾਗਨੀ—ਨਾਗ ਦਾ ਇਸਤ੍ਰੀ ਲਿੰਗ। ਆਮ ਸਰਪਨੀ ਤੋਂ ਭਾਵ ਨਹੀਂ ਪਰ ਅਸਰਾਲ ਤੋਂ ਜਿਸ ਨੂੰ ਅਯਦਹਾ ਬੀ ਕਹਿੰਦੇ ਹਨ। ਅੰਗ੍ਰੇਜ਼ੀ ਵਿਚ ਪਾਈਥਨ (Python) ਤੇ ਬੋਆ (Boa) ਬੋਲਦੇ ਹਨ, ਜੋ ਲਪੇਟ ਮਾਰ ਕੇ ਅਪਣਾ ਸ਼ਿਕਾਰ ਕਾਬੂ ਕਰਦੀ ਹੈ ਤੇ ਸਹਜੇ ਸਹਜੇ ਉਸ ਨੂੰ ਨਿਗਲ ਜਾਂਦੀ ਹੈ। ਕਈ ਹਿੰਦੂ ਸੱਪਾਂ ਦੀ ਪੂਜਾ ਕਰਦੇ ਹਨ। 'ਅਯਦਹਾ' ਦੀ ਪੂਜਾ ਕਰਨ ਵਾਲਾ ਜਦ ਹੀ ਨੇੜੇ ਆਯਾ ਕਿ ਉਸ ਨੂੰ ਜੱਫਾ ਮਾਰ ਲੈਂਦੀ ਹੈ।

ਗਾਰੜੂ—[ਸੰਸ:, ਗਰੁਡ:=ਪੰਛੀਆਂ ਦਾ ਰਾਜਾ, ਗਰੜ] ਮੰਤ੍ਰ ਜੋ ਸਪ ਦੀ ਵਿਸ ਦੂਰ ਕਰਦਾ ਹੈ ਜਿਸ ਦਾ ਦੇਵਤਾ ਗਰੁੜ ਮੰਨਿਆ ਗਿਆ ਹੈ। ਗੁਰਬਾਣੀ ਵਿਚ ਗੁਰ ਮੰਤ੍ਰ ਤੋਂ ਭਾਵ ਹੈ ਜੋ ਹਉਮੈਂ ਅੰਗਯਾਨ, ਰੂਪੀ ਮਾਯਾ ਨਾਗਨੀ ਦਾ ਵਿਸ਼ ਦੂਰ ਕਰ ਦੇਂਦਾ ਹੈ।

## [ਪਉੜੀ ਛੇਵੀਂ]

**ਪ੍ਰਾਕ੍ਕਥਨ**—ਪਿਛਲੀ ਪਉੜੀ ਵਿਚ ਪ੍ਰਭੂ ਨੂੰ 'ਅਤਿ ਵਡਾ' ਆਖਿਆ ਸੀ ਹੁਣ ਉਸ ਨੂੰ ਇੱਡਾ ਵੱਡਾ ਦੱਸਦੇ ਹਨ ਕਿ ਉਹ ਅਪਣੇ ਵਰਗਾ ਵੱਡਾ ਇਕੋ ਹੀ ਹੈ।

| ਮੂਲ | ਅਰਥ |
| --- | --- |
| ਸਲੋਕ ਮ: ੩ ।। ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ ।। ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ ।। ਹੁਕਮੁ ਭੀ ਤਿਨ੍ਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ।। ਹੁਕਮੁ ਮੰਨਿ ਸੁਖੁ | ਸਭਨਾਂ ਦਾ ਮਾਲਕ ਇਕੋ (ਉਹੋ ਵੱਡਾ ਦਾਤਾ ਹੈ) ਤੇ ਓਹ ਸਦਾ (ਸਾਡੇ) ਸਾਹਮਣੇ ਰਹਿੰਦਾ ਹੈ, (ਪਰ ਜੇ ਕੋਈ) ਹੁਕਮ ਨਾ ਮੰਨੇ ਤਾਂ, ਘਰ ਵਿਚ ਹੁੰਦਾ ਹੋਇਆ ਬੀ ਦੂਰ ਹੈ। ਹੁਕਮ ਬੀ ਉਹਨਾਂ ਨੂੰ ਮਨਾਉਂਦਾ ਹੈ ਜਿਨ੍ਹਾਂ ਉਤੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, (ਹਾਂ ਜਿਸ ਨੇ) ਪ੍ਰੇਮ-ਸੁਹਾਗਣ ਹੋ ਕੇ (ਉਸ ਦਾ ਹੁਕਮ ਮੰਨਿਆ ਹੈ ਉਸ ਨੇ) ਹੁਕਮ |

| | |
|---|---|
| ਪਾਇਆ ਪ੍ਰੇਮ ਸੁਹਾਗਣਿ ਹੋਇ ॥ ੧ ॥ | ਮੰਨ ਕੇ (ਹੀ) ਸੁੱਖ ਪਾਇਆ ਹੈ[1] ॥ ੧ ॥ |
| ਮ:੩ ॥ ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥ ਨਾਨਕ ਸੁਖਿ ਵਸਨਿ ਸੁਹਾਗਣੀ ਜਿਨ ਪਿਆਰਾ ਪੁਰਖੁ ਹਰਿ ਰਾਉ ॥ ੨ ॥ | (ਪਰ ਦੁਹਾਗਣ ਨੇ) ਪਤੀ ਨਾਲ ਪ੍ਰੇਮ ਨਾ ਕੀਤਾ (ਸੋ) ਸਾਰੀ ਰਾਤ ਸੜਦੀ ਹੀ ਮਰ ਗਈ, (ਪਰ) ਹੇ ਨਾਨਕ ! ਸੁਹਾਗਣਾਂ ਸੁਖੀ ਵਸਦੀਆਂ ਹਨ, (ਕਿਉਂਕਿ ਉਨ੍ਹਾਂ ਨੂੰ) ਹਰੀ ਰਾਜਾ ਰੂਪੀ (ਪਰਮ-) ਪੁਰਖ ਪਿਆਰਾ ਲਗਦਾ ਹੈ[2] ॥ ੨ ॥ |
| ਪਉੜੀ ॥ ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ ॥ ਉਪਾਇ ,ਕਿਤੈ ਨ ਪਾਈਐ ਹਰਿ ਕਰਮ ਬਿਧਾਤਾ ॥ ਗੁਰਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ ॥ ਅੰਦਰਹੁ ਤ੍ਰਿਸਨਾ ਅਗਨਿ ਬੁਝੀ ਹਰਿ ਅੰਮ੍ਰਿਤ ਸਰਿ ਨਾਤਾ। ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ ॥ ੬ ॥ | ਸਾਰਾ ਜਗਤ ਮੈਂ ਫਿਰ ਕੇ ਦੇਖਿਆ ਹੈ, (ਸਭ ਤੋਂ ਵੱਡਾ) ਦਾਤਾ (ਉਹੀ) ਇਕੋ ਹਰੀ ਹੈ । (ਉਹ) ਕਰਮ ਫਲ ਪ੍ਰਦਾਤਾ ਹਰੀ (ਹੋਰ) ਕਿਸੇ ਉਪਾਉ ਨਾਲ ਨਹੀਂ ਲੱਭਦਾ । (ਉਹ) ਹਰੀ ਗੁਰੂ ਦੇ ਸ਼ਬਦ ਦੁਆਰਾ ਮਨ ਵਿਚ ਆ ਵਸਦਾ ਹੈ, (ਹਾਂ, ਗੁਰ ਸ਼ਬਦ ਦੁਆਰਾ ਉਹ) ਹਰੀ ਸਹਿਜੇ ਹੀ ਜਾਣ ਲਿਆ ਜਾਂਦਾ ਹੈ । (ਪਰ ਜਦੋਂ ਮਨ) ਵਿਚੋਂ ਤ੍ਰਿਸ਼ਨਾ (ਰੂਪੀ) ਅੱਗ ਬੁਝ ਜਾਂਦੀ ਹੈ ਤੇ ਹਰੀ ਜੋ ਅੰਮ੍ਰਿਤ ਦਾ ਸਰੋਵਰ ਹੈ (ਉਸ ਵਿਚ) ਇਸ਼ਨਾਨ ਹੁੰਦਾ ਹੈ । (ਫਿਰ ਇਹ ਜੀਵ) ਗੁਰਮੁਖ ਹੋ ਕੇ (ਉਸ) ਵੱਡੇ (ਹਰੀ) ਦੀ ਵੱਡੀ ਵਡਿਆਈ ਨੂੰ ਹੀ (ਬੋਲਦਾ ਤੇ ਹੋਰਨਾਂ ਤੋਂ) ਬੁਲਵਾਉਂਦਾ ਹੈ ॥ ੬ ॥ |

**ਵਯਾਖਯਾ**—ਇਹ ਛੇਵੀਂ ਪਉੜੀ, ਪੰਜਵੀਂ ਪਉੜੀ ਵਿਚ ਆਏ 'ਪ੍ਰਭੁ ਮੇਰਾ ਅਤਿ ਵਡਾ' ਦੀ ਹੀ ਵਯਾਖਯਾ ਹੈ । ਇਕ ਸ਼ੰਕਾ ਬੀ ਦੂਰ ਕੀਤੀ ਹੈ ਕਿ ਉਹ ਵੱਡਾ ਤਾਂ ਹੈ, ਪਰ ਇਕੋ ਬੀ ਹੈ । ਉਹ ਵੱਡਿਆਂ ਵਿਚੋਂ ਇਕ ਵੱਡਾ ਨਹੀਂ, ਪਰ ਉਸ ਵਰਗਾ ਵੱਡਾ ਉਹ ਇਕੋ ਹੀ ਹੈ ਤੇ ਇੱਡੇ ਵਡੇ ਦੀ ਪ੍ਰਾਪਤੀ ਫਿਰ ਮੁਸ਼ਕਲ ਹੋਈ । ਉਸ ਦਾ ਉੱਤਰ ਦੇਂਦੇ ਹਨ ਕਿ ਉਸ ਦੀ ਪ੍ਰਾਪਤੀ ਸੁਖੈਨ ਹੈ, ਜੋ ਗੁਰੂ ਸ਼ਬਦ ਦੁਆਰਾ ਹੋ ਜਾਂਦੀ ਹੈ ।

ਸ਼ਲੋਕ ਪਹਿਲਾ—ਇਸ ਪਉੜੀ ਦੇ ਸ਼ੁਰੂ ਵਿਚ ਦੋ ਸ਼ਲੋਕ ਰਖੇ ਗਏ ਹਨ । ਪਹਿਲੇ ਵਿਚ ਉਹ ਪ੍ਰਕਾਰ ਦੱਸਿਆ, ਜਿਸ ਕਰਕੇ ਉਹ ਸੌਖਾ ਪ੍ਰਾਪਤ ਹੁੰਦਾ ਹੈ, ਇਉਂ ਕਿ ਇਕ ਤਾਂ ਉਹ ਸਭਨਾਂ ਦਾ ਸਹੁ ਹੈ, ਸਭ ਨੂੰ ਹੱਕ ਹੈ ਉਸ ਦੀ ਪ੍ਰਾਪਤੀ ਦਾ । ਦੂਜੇ ਉਹ ਦੂਰ ਨਹੀਂ ਜੋ ਕਠਨਤਾ ਨਾਲ ਪ੍ਰਾਪਤ ਹੋਵੇ,ਉਹ ਸਦਾ ਹਾਜ਼ਰਾ ਹਜ਼ੂਰ ਹੈ:— ਜਿਹਿ ਘਿਰਿ ਦੇਖਾ ਤਿਹ ਘਿਰਿ ਮਉਜੂਦ ॥

[ਵਾਰ ਸਿਰੀ ਰਾਗ ਮਹਲਾ ੧-੪, ਸਫ਼ਾ ੮੪

ਫੇਰ ਮਿਲਦਾ ਕਿਉਂ ਨਹੀਂ ? ਕਿਉਂਕਿ ਸਾਡੇ ਅਗੇ ਨਾਫੁਰਮਾਨੀ ਦਾ ਪਰਦਾ ਹੈ, ਅਸੀਂ ਹੁਕਮੀ ਬੰਦੇ ਨਹੀਂ ਬਣਦੇ । ਹੁਕਮ ਨਾ ਮੰਨਣ ਕਰਕੇ ਸਾਡੇ ਮਨ ਦੀ ਪਿੱਠ ਉਸ ਵਲ ਹੋ ਜਾਂਦੀ ਹੈ, ਸੋ ਅੰਦਰ ਹੁੰਦਾ ਬੀ ਦੂਰ ਭਾਸਦਾ ਹੈ, ਇਸ ਦਾ ਦਾਰੂ ਪ੍ਰੇਮ-ਸੁਹਾਗਣ ਹੋਣਾ ਹੈ । ਪ੍ਰੇਮ ਕਰੋ ਸੁਹਾਗਵੰਤੀ ਇਸਤ੍ਰੀ ਵਾਂਙੂ, ਫੇਰ ਹੁਕਮੀ ਬੰਦੇ ਹੋ ਜਾਓਗੇ ਤੇ ਆਤਮ ਸੁਖ ਪਾਓਗੇ । 'ਪ੍ਰਭੂ ਦੀ ਪ੍ਰੇਮ ਸੁਹਾਗਣ' ਗੁਰ ਸ਼ਬਦ ਨਾਲ ਬਣੀਦਾ ਹੈ, ਦੱਸ ਹੀ ਆਏ ਹਨ, ਪਰ ਇਹ ਸਭ ਪ੍ਰਾਪਤੀ ਉਸ ਦੀ ਕ੍ਰਿਪਾ ਦ੍ਰਿਸ਼ਟੀ ਵਿਚ

1. ਭਾਵ ਹੁਕਮ ਮੰਨਣ ਵਾਲਾ ਸਦਾ ਆਪ ਬੀ ਹਜ਼ੂਰੀ ਵਿਚ ਰਹਿੰਦਾ ਹੈ ਜਿਵੇਂ ਨੌਕਰ ਮਾਲਕ ਦੀ ਹਾਜ਼ਰੀ ਵਿਚ ਰਹਿੰਦਾ ਹੈ, ਨਦਰ ਦੇ ਉਮੇਦਵਾਰ ਬੀ ਨਦਰ ਦੇ ਧਯਾਨ ਲਾਈ ਰਖਦੇ ਹਨ, ਇਹ ਬੀ ਹਜ਼ੂਰੀ ਵਾਸ ਬਣ ਜਾਂਦਾ ਹੈ ।
2. ਰੈਣ ਸਬਾਈ ਦਾ ਭਾਵ ਸਾਰੀ ਰਾਤ ਹੈ, ਜਲ ਮੁਈ ਭਾਵ ਹੈ ਓਹ ਸਾੜੇ, ਨਾ-ਉਮੈਦੀਆਂ, ਸਦਮੇ ਜੋ ਗ਼ਾਫ਼ਲ ਲੋਕਾਂ ਨੂੰ ਮਾਯਾ ਪ੍ਰਾਪਤੀ ਵਿਚ ਯਾ ਉਂਞ ਝੱਲਣੇ ਪੈਂਦੇ ਹਨ ਪਰ ਪ੍ਰਭੂ ਦੇ ਪ੍ਰੇਮੀ ਦੁੱਖਾਂ ਦੇ ਸਾੜਿਆਂ ਤੋਂ ਬਚੇ ਰਹਿੰਦੇ ਹਨ ਕਿਉਂਕਿ ਉਹਨਾਂ ਦੀ ਟੇਕ ਹਰ ਸਮੇਂ ਉਹਨਾਂ ਦੇ ਅੰਦਰ ਪਿਆਰਾ ਪ੍ਰਭੂ ਹੁੰਦਾ ਹੈ ।

ਦੱਸੀ ਹੈ. ਜਿਸ ਦੀ ਪ੍ਰਾਪਤੀ ਲਈ ਆਸਾਵੰਤ ਹੋ ਜਾਣਾ ਚਾਹੀਏ. ਆਸਾਵੰਤ ਹੋਣਾ ਬੀ ਹਜ਼ੂਰ ਦੀ ਸੰਥਜਾ ਹੈ।

ਦੂਜੇ ਸ਼ਲੋਕ ਵਿਚ ਦੁਹਾਗਣ ਸੁਹਾਗਣ ਦੀ, ਦੁਖੀ ਤੇ ਸੁਖੀ ਅਵਸਥਾ, ਕਥੀ ਹੈ। ਦੁਹਾਗਣ ਸਾਰੀ ਉਮਰ ਸੜਦੀ ਭੁਜਦੀ ਰਹਿੰਦੀ ਹੈ ਤੇ ਸੁਹਾਗਣ ਸੁੱਖੀ। ਦੁਹਾਗਣ ਪ੍ਰੇਮ ਨਾ ਹੋਣ ਕਰਕੇ ਦੁਖੀ. ਸੁਹਾਗਣ ਪ੍ਰੇਮ ਹੋਣ ਕਰਕੇ ਸੁਖੀ।

ਪਉੜੀ ਵਿਚ ਉਪਾਉ ਦੱਸਿਆ. ਇਸ ਕਰਕੇ ਸ਼ਲੋਕਾਂ ਦਾ ਭਾਵ ਪਉੜੀ ਨਾਲ ਆ ਢੁਕਾ. ਉਪਾਉ 'ਗੁਰ ਸ਼ਬਦ' ਦੱਸਿਆ।

**ਨਿਰੁਕ੍ਤ—** ਸਹੁ-ਪਤੀ. ਮਾਲਕ।

ਕਰਮ ਬਿਧਾਤਾ—ਕਰਮਾਂ ਦਾ ਫਲ ਦੇਣ ਵਾਲਾ।

ਅੰਮ੍ਰਿਤ ਸਰਿ—ਅੰਮ੍ਰਿਤ ਰੂਪ ਸਰੋਵਰ. ਹਰੀ ਰੂਪ ਅੰਮ੍ਰਿਤ ਦਾ ਸਰ। (ਅ) ਸਤਿਸੰਗ ਰੂਪੀ ਸਰੋਵਰ. ਜਿਸ ਵਿਚ ਨਾਮ ਅੰਮ੍ਰਿਤ ਭਰਿਆ ਹੁੰਦਾ ਹੈ।

## [ਪਉੜੀ ਸੱਤਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਕਾਇਆ ਹੰਸ ਕਿਆ ਪ੍ਰੀਤਿ ਹੈ ਜਿ ਪਇਆ ਹੀ ਛਡਿ ਜਾਇ।। ਏਸ ਨੋ ਕੂੜੁ ਬੋਲਿ ਕਿ ਖਵਾਲੀਐ ਜਿ ਚਲਦਿਆ ਨਾਲਿ ਨ ਜਾਇ।। ਕਾਇਆ ਮਿਟੀ ਅੰਧੁ ਹੈ ਪਉਣੈ ਪੁਛਹੁ ਜਾਇ ।। ਹਉ ਤਾ ਮਾਇਆ ਮੋਹਿਆ ਫਿਰਿ ਫਿਰਿ ਆਵਾ ਜਾਇ ।। ਨਾਨਕ ਹੁਕਮੁ ਨ ਜਾਤੋ ਖਸਮ ਕਾ ਜਿ ਰਹਾ ਸਚਿ ਸਮਾਇ ।। ੧ ।। | ਦੇਹ ਨਾਲ ਆਤਮਾ ਦੀ ਕੀਹ ਪ੍ਰੀਤਿ ਹੈ (ਜੋ ਅੰਤ ਸਮੇਂ ਇਸ ਨੂੰ ਏਥੇ ਇਕੱਲੀ) ਪਈ ਨੂੰ ਹੀ ਛੱਡ ਕੇ (ਆਪ) ਟੁਰ ਜਾਂਦਾ ਹੈ (ਭਾਵ, ਕੋਈ ਪ੍ਰੀਤ ਨਹੀਂ)। ਇਸ (ਦੇਹ) ਨੂੰ ਝੂਠ ਬੋਲ (ਬੋਲ ਕੇ ਕਮਾਈਆਂ ਕਰ ਕਰ ਕੇ) ਕਿਉਂ ਖੁਆਈਏ (ਜੋ ਆਤਮਾ ਦੇ) ਚਲਾਣੇ ਸਮੇਂ ਨਾਲ ਨਹੀਂ ਜਾਂਦੀ। ਕਾਇਆਂ ਤਾਂ ਮਿੱਟੀ ਹੈ (ਭਾਵ ਪ੍ਰਕ੍ਰਿਤੀ ਹੈ ਤੇ ਗਿਆਨ ਹੀਣੀ ਮਾਨੋ) ਅੰਨ੍ਹੀ ਹੈ (ਇਹ ਗਲ) ਪਵਣ ਨੂੰ ਜਾ ਕੇ ਪੁੱਛ ਲਓ*। (ਉਹ ਉੱਤਰ ਦੇਂਦਾ ਹੈ) ਮੈਂ ਤਾਂ ਮਾਇਆ ਦਾ ਮੋਹਿਆ ਹੋਇਆ ਫਿਰ ਫਿਰ (ਦੇਹੀ ਵਿਚ) ਆਉਂਦਾ ਤੇ (ਇਸ ਵਿਚੋਂ ਚਲਾ) ਜਾਂਦਾ ਹਾਂ। ਹੇ ਨਾਨਕ ! (ਇਹ ਆਖਦਾ ਹੈ ਕਿ ਮੈਂ) ਤਾਂ ਸੱਚ ਵਿਚ ਸਮਾਇਆ ਰਹਿੰਦਾ ਹਾਂ ।। ੧ ।। |
| ਮ: ੩।। ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ।। ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ ।। ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ।। ਪੂਰੇ ਗੁਰ | ਇਕੋ ਨਾਮ ਧਨ ਹੈ ਜੋ ਅਚੱਲ (ਵਸਤੂ) ਹੈ, ਹੋਰ (ਸਭ) ਧਨ ਆਉਣ ਜਾਣ ਵਾਲਾ ਹੈ। ਇਸ ਧਨ ਨੂੰ ਚੋਰ ਤਾੜ ਤੱਕ (ਕੇ ਚੋਰੀ ਲਿਜਾ) ਨਹੀਂ ਸਕਦਾ ਨਾ ਉਚੱਕਾ (ਠੱਗ ਕੇ) ਲੈ ਜਾ ਸਕਦਾ ਹੈ। (ਕਾਰਣ ਇਹ ਕਿ) ਇਹ ਹਰੀ ਧਨ (ਸਿਮਰਨ ਵਾਲੇ ਦੇ) ਜੀਅ ਨਾਲ ਮਿਲ ਜਾਂਦਾ ਹੈ (ਸੋ ਉਸ) ਜੀਵ ਦੇ ਨਾਲ ਹੀ ਜਾਂਦਾ ਹੈ। (ਇਹ ਹਰਿ ਧਨ) ਪੂਰੇ ਗੁਰੂ ਤੋਂ ਮਿਲਦਾ ਹੈ, ਮਨਮੁਖ ਦੇ ਪੱਲੇ ਇਹ ਨਹੀਂ ਪੈਂਦਾ। ਹੇ ਨਾਨਕ ! ਓਹ |

* ਭਾਵ ਰੂਹ ਨੂੰ ਮਤਿ ਦਿੱਤੀ ਕਿ ਦੇਹ ਤੇਰੇ ਨਾਲ ਨਹੀਂ ਜਾਂਦੀ, ਇਸ ਨਾਲ ਪ੍ਰੀਤ ਨਾ ਕਰ। ਪਰ ਕਾਇਆਂ ਤਾਂ ਮਿੱਟੀ ਹੈ ਓਹ ਨਾਲ ਕੀਹ ਜਾਵੇ, ਉਸ ਨੂੰ ਕਾਹਦਾ ਉਲਾਂਭਾ ? ਤਾਂ ਕਹਿੰਦੇ ਹਨ ਦੇਹ ਵਿਚ ਜੋ ਜਿੰਦ ਹੈ ਉਸ ਨੂੰ ਪੁੱਛੋ ਕਿ ਭਾਈ ਤੂੰ ਕਿਉਂ ਦੇਹ ਦਾ ਤਿਆਗ ਕੀਤਾ, ਨਾਲ ਨਾ ਲੈ ਗਿਆ, ਤਾਂ ਤੇ ਤੇਰੀ ਪ੍ਰੀਤ ਕੂੜੀ ਹੈ। ਅਗੋਂ ਉਸ ਦਾ ਉੱਤਰ ਸਪਸ਼ਟ ਹੈ।

ਤੇ ਪਾਈਐ ਮਨਮੁਖਿ ਪਲੈ ਨ ਪਾਇ ।। ਧਨੁ ਵਾਪਾਰੀ ਨਾਨਕਾ ਜਿਨਾ ਨਾਮ ਧਨੁ ਖਟਿਆ ਆਇ ।। ੨ ।।

ਵਪਾਰੀ ਧੰਨ ਹੈਨ ਜਿਨ੍ਹਾਂ ਨੇ (ਏਥੇ) ਆ ਕੇ ਨਾਮ ਧਨ ਖੱਟਿਆ ਹੈ ।। ੨ ।।

ਪਉੜੀ ।। ਮੇਰਾ ਸਾਹਿਬੁ ਅਤਿ ਵਡਾ ਸਚੁ ਗਹਿਰ ਗੰਭੀਰਾ ।। ਸਭੁ ਜਗੁ ਤਿਸਕੈ ਵਸਿ ਹੈ ਸਭੁ ਤਿਸ ਕਾ ਚੀਰਾ।। ਗੁਰ ਪਰਸਾਦੀ ਪਾਈਐ ਨਿਹਚਲੁ ਧਨੁ ਧੀਰਾ ।। ਕਿਰਪਾ ਤੇ ਹਰਿ ਮਨਿ ਵਸੈ ਭੇਟੈ ਗੁਰੁ ਸੂਰਾ ।। ਗੁਣਵੰਤੀ ਸਾਲਾਹਿਆ ਸਦਾ ਥਿਰੁ ਨਿਹਚਲੁ ਹਰਿ ਪੂਰਾ ।। ੭ ।।

ਮੇਰਾ ਮਾਲਕ ਬਹੁਤ ਹੀ ਵੱਡਾ ਹੈ (ਉਹ) ਸੱਚ ਸਰੂਪ ਹੈ, ਬੜਾ ਡੂੰਘਾ ਤੇ ਗੰਭੀਰ ਹੈ । ਸਾਰਾ ਜਗਤ ਉਸ ਦੇ ਵੱਸ ਵਿਚ ਹੈ ਸਾਰੇ ਉਸ ਦਾ ਹੁਕਮ ਹੈ, (ਉਸ ਦਾ ਨਾਮ) ਧਨ ਜੋ ਅਚੱਲ ਹੈ ਤੇ ਧੈਰਯ (ਦਾ) ਦਾਤਾ ਹੈ ਗੁਰੂ ਦੀ ਮੇਹਰ ਨਾਲ ਪਾਈਦਾ ਹੈ। (ਹਾਂ ਜੇ) ਸੂਰਮਾ ਗੁਰੂ ਮਿਲ ਪਵੇ ਤਾਂ (ਉਸ ਦੀ) ਕਿਰਪਾ ਨਾਲ ਹਰੀ (ਨਾਮ) ਮਨ ਵਿਚ ਵੱਸ ਜਾਂਦਾ ਹੈ, (ਐਉਂ ਜਿਨ੍ਹਾਂ ਨੇ ਉਸ) ਹਰੀ ਨੂੰ ਜੋ ਸੰਪੂਰਨ ਹੈ, ਸਦਾ ਥਿਰ ਤੇ ਅਟੱਲ ਹੈ ਸਲਾਹਿਆ ਹੈ (ਉਹਨਾਂ ਨੂੰ) ਗੁਣਵੰਤੀ (ਕਹੀਦਾ ਹੈ, ਭਾਵ ਅਸਲ ਗੁਣਾਂ ਦੇ ਧਾਰਨ ਕਰਨ ਵਾਲੀਆਂ ਪ੍ਰਭੂ ਪਿਆਰੀਆਂ ਸੁਹਾਗਣਾਂ ਉਹੀ ਹਨ) ।। ੭ ।।

**ਵ੍ਯਾਖ੍ਯਾ—** ਪਉੜੀ ਵਿਚ ਉਹੋ ਚੱਲ ਰਿਹਾ ਮਜ਼ਮੂਨ ਹੈ ਜਿਸ ਦਾ ਸਿਲਸਿਲਾ ਪਉੜੀ ਛੇ ਤੋਂ ਆ ਰਿਹਾ ਹੈ । ਵਾਹਿਗੁਰੂ ਜੀ ਨੂੰ ਅਤਿ ਵੱਡਾ ਫੇਰ ਕਿਹਾ ਹੈ, ਦ੍ਰਿਸ਼ਟਾਂਤ ਸਮੁੰਦਰ ਦਾ ਲਿਆ ਹੈ ਜੋ ਬਹੁਤ ਡੂੰਘਾ ਹੈ ਤੇ ਬਹੁਤਾ ਡੂੰਘਾ ਹੋਣ ਕਰਕੇ ਗੰਭੀਰ ਹੁੰਦਾ ਹੈ । ਗੰਭੀਰ ਉਸ ਡੂੰਘੇ ਨੂੰ ਕਹਿੰਦੇ ਹਨ ਜਿਸ ਦੀ ਥਾਹ ਨਾ ਮਿਲੇ ਤੇ ਜੋ ਛੇੜਿਆਂ ਛਿੜੇ ਨਾ, ਅਡੋਲ ਹੋਵੇ । ਇਸੇ ਕਰਕੇ ਇਸ ਦਾ ਅਰਥ ਧੈਰਯ ਵਾਲਾ ਬੀ ਹੋ ਜਾਂਦਾ ਹੈ । ਸੋ ਉਹ ਵੱਡਾ ਹੈ, ਅਗੰਮ ਹੈ, ਸਰਬ ਸ਼ਕਤੀਮਾਨ ਹੈ, ਪੂਰਨ, ਨਿਹਚਲ, ਸਦਾ ਥਿਰ ਤੇ ਸਤ੍ਯ ਹੈ, ਉਸ ਦੀ ਪ੍ਰਾਪਤੀ ਗੁਰੂ ਦੁਆਰਾ ਹੈ । ਗੁਰੂ ਦੇ ਦਿਤੇ ਹਰੀ ਨਾਮ ਤੇ ਹਰੀ ਕੀਰਤਨ ਨਾਲ ਉਹ ਅੰਦਰ ਆ ਵਸਦਾ ਹੈ । ਜਿਸ ਦੇ ਮਨ ਵਿਚ ਆ ਵਸੇ ਉਹ 'ਗੁਣਵੰਤੀ' ਅਰਥਾਤ ਗੁਰਮੁਖ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਪਦ ਕਈ ਵੇਰ 'ਪ੍ਰਭੂ ਨੂੰ ਪ੍ਰਾਪਤ ਗੁਰਮੁਖ' ਦੇ ਭਾਵ ਵਿਚ ਵਰਤਿਆ ਹੈ, ਯਥਾ:—

ਗੁਣਵੰਤੀ ਗੁਣ ਸਾਰੇ ਨੀਤ ।। [ਰਾਮਕਲੀ ਮ: ੧, ਓਅੰਕਾਰ-੧੭]

ਇਸੇ ਤਰ੍ਹਾਂ ਪੰਜਵੇਂ ਸਤਿਗੁਰਾਂ ਨੇ ਸੂਹੀ ਵਿਚ ਛੰਤਾਂ ਤੋਂ ਪਹਿਲੇ 'ਗੁਣਵੰਤੀ' ਸਿਰਨਾਵਾ ਹੀ ਅਪਣੇ ਇਕ ਸ਼ਬਦ ਦਾ ਰਖਿਆ ਹੈ* ।

ਦੋਇ ਸ਼ਲੋਕ ਜੋ ਇਸ ਪਉੜੀ ਦੇ ਸਿਰੇ ਤੇ ਰਖੇ ਉਹਨਾਂ ਦਾ ਸੰਬੰਧ ਇਹ ਸਹੀ ਹੁੰਦਾ ਹੈ ਕਿ 'ਗੁਣਵੰਤੀ' ਬਣਨ ਦੇ ਜੋ ਪ੍ਰਤਿਬੰਧਕ ਹਨ ਓਹ ਨਿਰੂਪਣ ਹੋ ਜਾਣ ਤੇ ਉਹਨਾਂ ਨੂੰ ਜਿੱਤਣ ਦਾ ਉਪਰਾਲਾ ਵਰਣਨ ਹੋ ਜਾਏ ।

ਪਹਿਲੇ ਸਲੋਕ ਵਿਚ ਦੇਹ ਦੇ ਸੁੱਖ ਨੂੰ ਲਿਆ ਹੈ ਜੋ ਹੁਕਮ ਪਛਾਣਨ ਦਾ ਵਡਾ ਪ੍ਰਤਿਬੰਧ (=ਰੋਕ ਕਰਨੇ ਵਾਲਾ) ਹੈ । ਇਕ ਸੁੰਦਰ ਕਾਵ੍ਯ ਕਟਾਖ੍ਯ ਵਿਚ ਕਾਇਆਂ ਤੇ ਹੰਸ ਦੀ ਪ੍ਰੀਤਿ ਦੀ ਅਸਾਰਤਾ ਦਿਖਾਈ ਹੈ । ਹੰਸ ਜਦ ਦੇਹ ਛੱਡਦਾ ਹੈ, ਕਾਇਆਂ ਦੇ ਪਿੱਛੇ ਰੁਲਣ ਦੀ ਕੱਖ ਪਰਵਾਹ ਨਹੀਂ ਕਰਦਾ, ਤੇ ਕਾਇਆਂ ਦੀ ਬੀ ਪ੍ਰੀਤੀ ਇਹ ਹੈ ਕਿ ਹੰਸ ਦੇ ਨਾਲ ਨਹੀਂ ਜਾਂਦੀ; ਸੋ ਹੰਸ ਕਿਉਂ ਪਾਪਾਂ ਵਿਚ ਪਰਵਿਰਤ ਹੋਵੇ ਤੇ ਵਲ ਛਲ ਕਰਕੇ ਦੇਹ ਦੀ ਅਯੋਗ ਪਾਲਣਾ ਤੇ ਪਾਪਮਯ ਭੋਗਾਂ ਵਿਚ ਪਰਵਿਰਤੀ ਦਾ ਸਹਾਯਕ ਬਣੇ । ਜੀਉਂਦੇ ਜੀ ਦੇਹ ਤੇ ਦੇਹ ਦੇ ਭੋਗ ਮੁੱਖ ਹੁੰਦੇ ਹਨ ਪਰ ਮਰਨ ਵੇਲੇ ਦੇਹ ਕਿਸੇ ਕੰਮ ਦੀ ਨਹੀਂ

* ਇਸ ਸ਼ਬਦ ਵਿਚ ਗੁਣਵੰਤੀ ਦੇ ਸਾਰੇ ਲੱਛਣ ਵਰਣਨ ਕੀਤੇ ਹਨ, ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (੧੪੩੦) ਦਾ ਪੰਨਾ ੭੬੩ ।

ਰਹਿੰਦੀ, ਸੋ ਇਸ ਦਾ ਆਤਮ ਵਸਤੂ ਨਾ ਹੋਣਾ, ਸਗੋਂ ਅੰਧ ਮਿਟੀ ਭਾਵ ਪ੍ਰਕ੍ਰਿਤੀ ਹੋਣਾ ਸਪਸ਼ਟ ਹੈ। ਪੁਰਖ ਤਾਂ ਚੇਤਨ ਹੈ ਪਰ ਪ੍ਰਕ੍ਰਿਤੀ ਚੇਤਨ ਨਹੀਂ। ਜੇ ਮਾਯਾ ਤੇ ਆਤਮਾ ਲਓ ਤਾਂ ਆਤਮਾ ਚੇਤਨ ਹੈ ਤੇ ਮਾਯਾ ਤਾਂ ਭੁਲੇਵਾ ਹੀ ਹੈ, ਇਸ ਗੱਲ ਤੇ ਤਸੱਲੀਪੂਰਬਕ ਨਿਰਣੇ ਲਈ ਫੁਰਮਾਇਆ ਹੈ, 'ਪਉਣੈ ਪੁਛਹੁ ਜਾਇ ॥'

ਪਵਨ ਦਾ ਸਿੱਧਾ ਅਰਥ ਏਥੇ 'ਗੁਰੂ' ਫਬਦਾ ਹੈ। ਕਿਉਂਕਿ 'ਪਵਨ' ਨੂੰ 'ਗੁਰੂ' ਫੁਰਮਾਇਆ ਹੈ, 'ਪਵਣੁ ਗੁਰੂ ਪਾਣੀ ਪਿਤਾ....', ਪਰ ਅਗਲੀ ਤੁਕ ਵਿਚ 'ਪਵਨੈ' ਦਾ ਉੱਤਰ ਪਿਆ ਹੈ, ਉਹ ਉੱਤਰ ਗੁਰੂ ਵਲੋਂ ਨਹੀਂ ਢੁੱਕਦਾ। ਇਸ ਕਰਕੇ ਇਸ ਦਾ ਅਰਥ ਹੈ ਪਵਨ=ਪ੍ਰਾਣ। ਇਸ਼ਾਰਾ ਹੈ ਪ੍ਰਾਣ ਸੰਯੁਕਤ ਜੀਵ। ਕਾਂਇਆ ਅਰਥਾਤ ਦੇਹ ਤਾਂ ਮਿੱਟੀ ਅੰਧ ਹੈ, ਇਹ ਨੂੰ ਕੀਹ ਪੁੱਛਣਾ ਹੋਇਆ, ਫਿਰ ਅਚੇਤਨ ਦਾ ਨਾਲ ਨਾ ਜਾਣ ਦਾ ਉਲਾਂਭਾ ਕਾਸਨੂੰ ? ਬਾਕੀ ਹੈ ਚੇਤਨਤਾ ਜੋ ਬੁੱਧੀ, ਮਨ, ਪ੍ਰਾਣ, ਚਾਰ ਕੋਸ਼ਾਂ ਸੰਯੁਕਤ ਹੈ ! ਉਸ ਦਾ ਉੱਤਰ ਹੈ ਕਿ ਮੈਂ ਤਾਂ ਮਾਇਆ ਦਾ ਮੋਹਿਆ ਹੋਇਆ ਹੁਕਮ ਦੇ ਰਸਤੇ ਤੋਂ ਘੁੱਸਿਆ ਹੋਇਆ ਮਾਇਆ ਦੀ ਵਾਸ਼ਨਾ ਤ੍ਰਿਸ਼ਨਾ ਦੇ ਵੇਗ ਵਿਚ ਮੁੜ ਮੁੜ ਜੰਮਦਾ ਮਰਦਾ ਹਾਂ। ਜੇ ਅਸਲ ਗੱਲ ਪਛਾਣ ਲੈਂਦਾ ਤਾਂ ਇਸ ਗੇੜ ਤੋਂ ਨਿਕਲ ਕੇ ਸੱਚ ਵਿਚ ਸਮਾ ਜਾਂਦਾ। ਪ੍ਰਾਣਾਂ ਸੰਯੁਕਤ ਜੀਵ ਪਾਸੋਂ ਪੁੱਛਣ ਦਾ ਕਉਣ ਸਮਾ ਹੈ ? ਜਦੋਂ ਇਹ ਪ੍ਰਾਣਾਯਾਮ ਕਰਦਾ ਏਕਾਗ੍ਰ ਹੋਇਆ ਹੈ, ਉਸ ਵੇਲੇ ਦੇਖਦਾ ਹੈ ਕਿ ਦੇਹ ਮਿੱਟੀ ਅੰਧ ਹੈ, ਪ੍ਰਣਾਮੀ ਹੈ, ਨਾਲ ਨਹੀਂ ਜਾਣੀ। ਤੇ ਮੈਂ ਇਸ ਦੇ ਕੁਫੇਰ ਵਿਚ ਕੀਕੂੰ ਆ ਗਿਆ ? ਮਾਇਆ ਦੇ ਮੋਹ ਨੇ ਇਹ ਭੁਲੇਵਾ ਦਿਤਾ। ਯਾ ਜਦ ਦੇਹ ਛੱਡ ਕੇ ਮਾਇਆ ਦੀ ਅਸਾਰਤਾ ਦੇਖਦਾ ਪਛੋਤਾਉਂਦਾ ਹੈ।

ਪਵਨ ਪਦ ਕਿਉਂ ਵਰਤਿਆ ? ਗੱਲ ਕਰਨੀ, ਉਤਰ ਦੇਣਾ ਅਵਾਜ਼ ਦੁਆਰਾ ਹੈ, ਤੇ ਅਵਾਜ਼ ਪਵਨੁ ਦੇ ਅਵੇਵਾਂ ਦੀ ਹਿਲਜੁਲ ਨਾਲ ਸੁਣੀਂਦੀ ਹੈ। ਜੇ ਮਨ ਬੁੱਧੀ ਪ੍ਰਾਣ (ਪਵਨੈ) ਸੰਯੁਕਤ ਨਾ ਹੋਣ ਤਾਂ ਉੱਤਰ ਕਉਣ ਦੇਵੇ ਇਹ ਸੂਖਮ ਇਸ਼ਾਰਾ ਹੈ। ਇਉਂ ਬੀ ਗੁਰਬਾਣੀ ਵਿਚ ਆਇਆ ਹੈ:—

ਪਵਣੈ ਕੈ ਵਸਿ ਦੇਹੁਰੀ.... ॥      [ਸਿਰੀ ਰਾਗੁ ਮਹਲਾ ੧, ਅਸਟ:—੧੫]

ਦੂਸਰੇ ਸ਼ਲੋਕ ਵਿਚ ਝੂਠੇ ਧਨ ਦੇ ਮੁਕਾਬਲੇ ਤੇ ਜੋ ਧਨ ਕਿ ਮਾਇਆ ਮੋਹ ਵਿਚ ਰਖਦਾ ਤੇ ਹੁਕਮ ਦੇ ਰਾਹੇ ਨਹੀਂ ਪੈਣ ਦੇਂਦਾ, ਉਸ ਨਾਮ ਧਨ ਦੀ ਮਹਿਮਾ ਦੱਸੀ ਹੈ ਕਿ ਇਸ ਨੂੰ ਕੋਈ ਚੁਰਾ ਕੇ ਠੱਗ ਕੇ ਖੋਹ ਨਹੀਂ ਸਕਦਾ। ਦਲੀਲ ਇਹ ਦਿੱਤੀ ਹੈ ਕਿ ਹੋਰ ਧਨ ਤਾਂ ਸਰੀਰ ਤੋਂ ਬੀ ਵਿੱਥ ਤੇ ਖ਼ਜ਼ਾਨਿਆਂ ਕਿ ਬੰਕਾਂ ਵਿਚ ਰਖੀਦਾ ਹੈ ਯਾ ਧਨ ਧਰਤੀ ਵਿਚ ਦੱਬੀਦਾ ਹੈ ਤੇ ਉਸ ਦੇ ਖੋਹੇ ਲੁੱਟੇ ਜਾਣ ਦੀ ਸੰਭਾਵਨਾ ਬਣੀ ਰਹਿੰਦੀ ਹੈ, ਪਰ ਨਾਮ ਧਨ ਤਾਂ ਜੀਵ ਵਿਚ ਸਿੰਜਰ ਜਾਂਦਾ ਹੈ। ਇਹ ਕੋਈ ਵੱਖਰੀ ਵਸਤੂ ਨਹੀਂ, ਇਹ ਕੋਈ ਵਿਜਾਤੀ ਸ਼ੈ ਨਹੀਂ, ਇਹ ਤਾਂ ਸਾਡੇ ਜੀਉ ਦਾ ਇਕ ਰੁਖ਼ ਹੈ ਵਾਹਿਗੁਰੂ ਸਨਮੁਖ, ਜੋ ਹਰ ਛਿਨ ਸ੍ਵੀਕਾਰ ਕਰਨ, ਲੈਣ ਯਾ ਗ੍ਰਹਣ ਕਰਨ ਦਾ ਰੁਖ਼ ਹੈ, ਜੀਕੂੰ ਕਿ ਮੂਧੇ ਭਾਂਡੇ ਦਾ ਸਿੱਧਾ ਹੋ ਜਾਣਾ, ਜਿਸ ਦਾ ਮੂੰਹ ਅਸਮਾਨਾਂ ਵਲ ਹਰ ਵੇਲੇ ਗ੍ਰਹਨ ਰੁਖੀਆ ਹੈ, ਜਦ ਹੀ ਬਰਖਾ ਹੋਈ ਭਰ ਗਏ। ਇਉਂ ਨਾਮ ਤਾਂ ਜੀਉ ਵਿਚ ਰਵ ਜਾਂਦਾ ਹੈ ਸੋ ਜੀਉ ਦੇ ਨਾਲ ਜਾਂਦਾ ਹੈ। ਇਹ ਜੋ ਨਾਮੀ ਪੁਰਖ ਦਾ ਮਨ ਨਾਮ ਨਾਲ ਰੱਬ ਜੀ ਅਗੇ ਹਰ ਵੇਲੇ ਖੁੱਲ੍ਹਾ ਰਹਿੰਦਾ ਹੈ ਉਸ ਵਿਚ ਰੱਬ ਜੀ ਦੀ ਮਿਹਰ, ਜੋ ਸਦਾ ਵੱਸ ਰਹੀ ਹੈ, ਪੈਂਦੀ ਹੈ, ਨਾਮ ਅਰਾਧੀ ਪੁਰਖ ਐਉਂ 'ਨਾਮੀ' ਨੂੰ ਪ੍ਰਾਪਤ ਹੋਇਆ ਰਹਿੰਦਾ ਹੈ। ਸੋ ਨਾਮ ਧਨ ਉਸ ਤੋਂ ਕਦੇ ਵਿਛੁੜਿਆ ਹੀ ਨਾ। ਪਿਛੇ ਪਉੜੀ ਪੰਜਵੀਂ ਦੇ ਸ਼ਲੋਕ ਪਹਿਲੇ ਵਿਚ ਆ ਚੁਕਾ ਹੈ:—

'ਨਾਨਕ ਸਤਿਗੁਰ ਸੋ ਧਨੁ ਸਉਪਿਆ ਜਿ ਜੀਅ ਮਹਿ ਰਹਿਆ ਸਮਾਇ ॥ '

**ਨਿਰੁਕ੍ਤ**—ਕਾਇਆ—[ਸੰਸ, ਕਾਯ:] ਸਰੀਰ।

ਹੰਸ—[ਸੰਸ:, ਹੰਸ:] ਜੀਵਾਤਮਾ।

ਪਉਣੈ—ਵਿਵੇਚਨਾ ਵ੍ਯਾਖ੍ਯਾ ਵਿਚ ਆ ਚੁਕੀ ਹੈ।

ਨਿਹਚਲ—ਜੋ ਚਲਾਯਮਾਨ ਨਹੀਂ। ਸਦਾ ਰਹਿਣੇ ਵਾਲਾ।

ਤਸਕਰੁ—[ਸੰ:. ਤਸਕਰ:] ਚੋਰ।

ਜੋਹਿ–ਦੇਖਣਾ। ਖੋਹ ਲੈਣ ਦੀ ਮੰਦੀ ਨਜ਼ਰ ਨਾਲ ਤਾੜਨਾ ਯਾ ਤੱਕਣਾ।

ਗਹਿਰ ਗੰਭੀਰਾ—ਵਯਾਖਯਾ ਵਿਚ ਵਿਵੇਚਨਾ ਆ ਚੁਕੀ ਹੈ।

ਚੀਰਾ—[ਸੰਸ:. ਚੀਰੰ=ਲਿਖਣਾ। ਪੰਜਾਬੀ. ਚੀਰਾ–ਦਫਤਰ, ਹੁਕਮ. ਅਖ਼ਤਜਰ. ਚਿੱਠੀ ਆਦਿ] ਹੁਕਮ. ਵਸੀਕਾਰ।

ਧਨੁ ਧੀਰਾ— ਉਹ ਧਨ ਜੋ ਟਿਕਦਾ ਹੈ. ਚਲਾਯਮਾਨ ਨਹੀਂ ਹੁੰਦਾ।

ਗੁਣਵੰਤੀ—ਗੁਣ ਵਾਲੀ। ਵਯਾਖਯਾ ਵਿਚ ਵਿਵੇਚਨਾ ਆ ਚੁਕੀ ਹੈ।

## [ਪਉੜੀ ਅੱਠਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਧ੍ਰਿਗੁ ਤਿਨੋ ਦਾ ਜੀਵਿਆ ਜੋ ਹਰਿ ਸੁਖੁ ਪਰਹਰਿ ਤਿਆਗਦੇ ਦੁਖੁ ਹਉਮੈ ਪਾਪ ਕਮਾਇ ।। ਮਨਮੁਖ ਅਗਿਆਨੀ ਮਾਇਆ ਮੋਹਿ ਵਿਆਪੇ ਤਿਨ ਬੂਝ ਨ ਕਾਈ ਪਾਇ ।। ਹਲਤਿ ਪਲਤਿ ਓਇ ਸੁਖੁ ਨ ਪਾਵਹਿ ਅੰਤਿ ਗਏ ਪਛੁਤਾਇ ।। ਗੁਰ ਪਰਸਾਦੀ ਕੋ ਨਾਮੁ ਧਿਆਏ ਤਿਸੁ ਹਉਮੈ ਵਿਚਹੁ ਜਾਇ ।। ਨਾਨਕ ਜਿਸੁ ਪੂਰਬਿ ਹੋਵੈ ਲਿਖਿਆ ਸੋ ਗੁਰ ਚਰਣੀ ਆਇ ਪਾਇ ।। ੧ ।। | ਉਨ੍ਹਾਂ ਦਾ ਜੀਵਿਆ ਫਿਟਕਾਰ ਯੋਗ ਹੈ ਜੋ ਸੁੱਖ (ਰੂਪੀ) ਹਰੀ (ਨਾਮ) ਨੂੰ ਦੂਰ (ਦੂਰ) ਰਖਦੇ ਛੱਡ ਹੀ ਦੇਂਦੇ ਹਨ ਤੇ ਹਉਮੈਂ ਦੇ ਪਾਪ (ਰੂਪੀ ਕਰਮ) ਕਮਾਉਂਦੇ ਹਨ (ਜੋ) ਦੁੱਖ (ਦਾਤੇ ਹੁੰਦੇ ਹਨ)। ਓਹ ਮਾਇਆ ਦੇ ਮੋਹਿ ਵਿਆਪੇ ਅਗਯਾਨੀ ਹਨ ਤੇ ਮਨਮੁਖ (ਕਹੀਦੇ ਹਨ) ਉਨ੍ਹਾਂ ਨੂੰ ਕੋਈ (ਅਸਲੀ) ਸਮਝ ਨਹੀਂ (ਪੈ ਰਹੀ ਹੁੰਦੀ)। ਓਹ ਲੋਕ ਪ੍ਰਲੋਕ ਵਿਚ (ਕਿਤੇ) ਸੁੱਖ ਨਹੀਂ ਪਾਉਂਦੇ, ਅੰਤ ਨੂੰ (ਅਗੇ) ਗਏ ਪਛੁਤਾਉਂਦੇ ਹਨ। (ਪਰ ਜੇ) ਕੋਈ ਗੁਰੂ ਦੀ ਕਿਰਪਾ ਦੁਆਰਾ ਨਾਮ ਧਿਆਵੇ (ਤਾਂ) ਉਸ ਦੇ (ਮਨ) ਵਿਚੋਂ ਹਉਮੈਂ (ਦੂਰ ਹੋ) ਜਾਏਗੀ। ਹੇ ਨਾਨਕ ! ਜਿਸ ਨੂੰ ਪਹਿਲੇ ਤੋਂ ਲਿਖਿਆ ਹੋਇਆ ਹੋਵੇ ਓਹ ਗੁਰੂ ਦੇ ਚਰਣੀਂ ਆ ਕੇ (ਪੈਂਦਾ ਤੇ ਨਾਮ ਪਦਾਰਥ) ਪਾ ਲੈਂਦਾ ਹੈ ।। ੧ ।। |
| ਮ: ੩ ।। ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ।। ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ।। ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ।। ਓਇ ਧਰਮਿ ਰਲਾਏ ਨਾ ਰਲਨਿ ਓਨਾ ਅੰਦਰਿ ਕੂੜੁ ਸੁਆਉ ।। ਨਾਨਕ ਕਰਤੈ ਬਣਤ ਬਣਾਈ ਮਨਮੁਖ ਕੂੜੁ ਬੋਲਿ ਬੋਲਿ ਡੁਬੇ ਗੁਰਮੁਖਿ ਤਰੇ ਜਪਿ ਹਰਿ ਨਾਉ ।। ੨ ।। | ਮਨਮੁਖ (ਦਾ ਮਨ ਇਕ) ਪੁੱਠਾ ਕੰਵਲ ਹੈ ਨਾ ਉਸ ਵਿਚ ਭਗਤੀ (ਭਾਵ) ਹੈ ਨਾ ਨਾਮ (ਦਾ ਸਿਮਰਨ). ਉਹ ਤਾਂ ਮਾਇਆ ਵਿਚ ਹੀ ਵਰਤਦਾ (ਅਰਥਾਤ ਸਭ ਕੁਛ ਪਿਆ ਕਰਦਾ ਹੈ). ਉਸ (ਮਾਇਆ ਪ੍ਰਾਪਤੀ) ਦਾ ਸਾਧਨ 'ਝੂਠ' ਹੈ. (ਸੋ) ਉਸ (ਝੂਠ ਵਿਆਪੇ) ਦਾ ਮਨ ਅੰਦਰੋਂ ਨਹੀਂ ਦ੍ਰਵਦਾ, (ਸਗੋਂ ਉਹ) ਮੂੰਹੋਂ ਬੀ ਫਿੱਕੇ ਵਾਕ ਬੋਲ ਲੈਂਦਾ ਹੈ। ਓਹ (ਮਨਮੁਖ ਲੋਕ) ਧਰਮੀ (ਜਨਾਂ) ਵਿਚ ਰਲਾਏ ਰਲਦੇ ਨਹੀਂ, (ਕਿਉਂਕਿ) ਉਨ੍ਹਾਂ ਦੇ ਅੰਦਰ ਝੂਠ ਹੈ ਤੇ ਸੁਆਰਥ (ਖ਼ੁਦਗ਼ਰਜ਼ੀ) ਹੈ। ਹੇ ਨਾਨਕ ! ਕਰਤਾਰ ਨੇ (ਇਹ) ਬਣਤਰ ਬਣਾਈ ਹੈ ਕਿ ਮਨਮੁਖ (ਲੋਕ) ਝੂਠ ਬੋਲ ਬੋਲ ਕੇ ਡੁੱਬ ਜਾਂਦੇ ਹਨ ਤੇ ਗੁਰਮੁਖ ਹਰੀ ਦਾ ਨਾਉਂ ਜਪ ਜਪ ਕੇ ਤਰ ਜਾਂਦੇ ਹਨ ।। ੨ ।। |

ਪਉੜੀ ।। ਬਿਨੁ ਬੂਝੇ ਵਡਾ ਫੇਰੁ ਪਇਆ ਫਿਰਿ ਆਵੈ ਜਾਈ ।। ਸਤਿਗੁਰ ਕੀ ਸੇਵਾ ਨ ਕੀਤੀਆ ਅੰਤਿ ਗਇਆ ਪਛੁਤਾਈ।।ਆਪਣੀ ਕਿਰਪਾ ਕਰੇ ਗੁਰੁ ਪਾਈਐ ਵਿਚਹੁ ਆਪੁ ਗਵਾਈ।।ਤ੍ਰਿਸਨਾ ਭੁਖ ਵਿਚਹੁ ਉਤਰੈ ਸੁਖੁ ਵਸੈ ਮਨਿ ਆਈ ।। ਸਦਾ ਸਦਾ ਸਾਲਾਹੀਐ ਹਿਰਦੈ ਲਿਵ ਲਾਈ ।। ੮ ।।

(ਜੋ ਗੁਣਵੰਤੀ ਨਹੀਂ ਬਣੇ ਉਨ੍ਹਾਂ ਨੂੰ ਦੱਸੀ ਗੱਲ ਦੀ) ਸੋਝੀ ਨਾ ਪੈਣ ਕਰਕੇ ਵੱਡਾ ਫ਼ੇਰ ਪੈ ਗਿਆ ਹੈ-ਮੁੜ (ਮੁੜ ਕੇ) ਆਵਣਾ ਜਾਣਾ ਪੈਂਦਾ ਹੈ। (ਔਗੁਣਵੰਤ) ਸਤਿਗੁਰ ਦੀ ਸੇਵਾ ਨਹੀਂ ਕਰਦਾ, ਅੰਤ (ਏਥੋਂ) ਪਛੋਤਾਵੇ ਕਰਦਾ (ਤੁਰ) ਜਾਂਦਾ ਹੈ। (ਪਰ ਜੇ ਪ੍ਰਭੂ) ਆਪਣੀ ਕਿਰਪਾ ਕਰੇ ਤਾਂ ਗੁਰੂ ਪ੍ਰਾਪਤ ਹੁੰਦਾ ਹੈ (ਤੇ ਮਨ) ਵਿਚੋਂ ਆਪਾ ਭਾਵ ਦੂਰ ਕਰ ਲਈਦਾ ਹੈ। (ਜਦੋਂ ਹਉਮੈ ਦੇ ਜਾਣ ਨਾਲ) ਤ੍ਰਿਸ਼ਨਾ (ਰੂਪ) ਭੁੱਖ (ਮਨ) ਵਿਚੋਂ ਦੂਰ ਹੋ ਜਾਂਦੀ ਹੈ (ਤਦ ਸਿਰ ਸੁੱਖਾਂ ਦੇ ਸੁੱਖ-ਆਤਮ) ਸੁੱਖ ਮਨ ਵਿਚ ਆ ਵਸਦਾ ਹੈ। (ਇਸ ਲਈ ਚਾਹੀਦਾ ਹੈ ਕਿ ਹਰੀ ਨੂੰ) ਸਦਾ ਸਦਾ ਸਲਾਹੀਏ (ਤੇ ਨਾਮ ਦੁਆਰਾ) ਹਿਰਦੇ ਵਿਚ ਲਿਵ ਲਾਈ ਰਖੀਏ ।। ੮ ।।

**ਵਯਾਖਯਾ**— ਸੱਤਵੀਂ ਪਉੜੀ ਵਿਚ ਗੁਣਵੰਤੀ ਦੀ ਕਰਨੀ ਤੇ ਲੱਛਣ ਕਹੇ ਸਨ। ਹੁਣ ਔਗੁਣਵੰਤ ਦੇ ਕੁਲੱਛਣ ਤੇ ਭੁਲੇਵੇ ਦੱਸ ਕੇ ਉਸ ਦਾ ਅੰਤ 'ਪਛੋਤਾਵਾ' ਦੱਸਿਆ। ਅੰਤਲੀਆਂ ਤੁਕਾਂ ਵਿਚ ਫੇਰ ਗੁਣਵੰਤੀ ਦਾ ਲੱਛਣ-'ਸਦਾ ਸਦਾ ਸਾਲਾਹੀਐ' ਦੱਸਦੇ ਹੋਏ ਲਿਵਧਾਰੀ ਹੋਣ ਤੇ ਸੁਖੀ ਵੱਸਣ ਦੇ ਫਲ ਦਰਸਾਏ ਹਨ।

ਸ਼ਲੋਕ ਪਹਿਲੇ ਵਿਚ ਔਗਣਵੰਤ ਦੇ ਭੁੱਲਣ ਦਾ ਕਾਰਣ ਤੇ ਮਾੜੇ ਫਲ ਦੱਸ ਕੇ ਅਖੀਰਲੀਆਂ ਦੋ ਤੁਕਾਂ ਵਿਚ ਫੇਰ ਉਸ ਦੇ ਟਾਕਰੇ ਤੇ ਗੁਣਵੰਤੀ ਦੇ ਗੁਣ ਦਰਸਾਏ ਹਨ।

ਇਸੀ ਤਰ੍ਹਾਂ ਸ਼ਲੋਕ ੨ ਵਿਚ ਔਗੁਣਵੰਤ ਦੇ ਕੁਲੱਛਣ ਤੇ ਮਾੜੇ ਫਲ ਦਰਸਾਏ ਹਨ। ਵੱਡਾ ਔਗੁਣ ਉਹਨਾਂ ਦਾ ਕੂੜ ਹੈ ਤੇ ਕੂੜ ਖ਼ੁਦਗਰਜੀਆਂ ਸਿਰੇ ਚਾੜ੍ਹਨ ਲਈ ਹੈ। ਤੇ ਉਹਨਾਂ ਦਾ ਅੰਤ ਭਵਸਾਗਰ ਤੋਂ ਪਾਰ ਨਾ ਹੋ ਸਕਣਾ ਦਿਖਾਇਆ। ਭਾਵ ਓਹ ਕਾਲ ਚੱਕ੍ਰ ਵਿਚ ਫਸੇ ਰਹਿੰਦੇ ਹਨ। ਅੰਤਲੀ ਅੱਧੀ ਤੁਕ ਵਿਚ ਗੁਣਵੰਤੀ ਨੂੰ ਗੁਰਮੁਖ 'ਆਖ ਕੇ' ਉਨ੍ਹਾਂ ਦਾ ਭਵ ਸਾਗਰ ਨੂੰ ਤਰਨਾ ਦਰਸਾਇਆ, ਕਿਉਂਕਿ ਓਹ ਸੱਚ ਤੇ ਖੜੇ ਹੁੰਦੇ ਹਨ ਤੇ ਸ੍ਵਾਰਥ-ਪਰਤਾ ਯਾ ਖ਼ੁਦਗ਼ਰਜ਼ੀ ਨੂੰ ਜਿੱਤ ਲੈਂਦੇ ਹਨ।

**ਨਿਰੁਕ੍ਤ**—ਪਰਹਰਿ-ਪਰੇ ਸੱਟ ਕੇ। ਦੂਰ ਕਰ ਕੇ।

ਤਿਆਗਦੇ—ਛੱਡ ਦੇਂਦੇ ਹਨ।

ਹਲਤਿ ਪਲਤਿ—ਏਥੇ ਓਥੇ, ਭਾਵ ਲੋਕ ਪ੍ਰਲੋਕ ਵਿਚ।

ਊਧਾ ਕਉਲੁ—ਪੁੱਠਾ ਕਮਲ। ਕੰਵਲ ਦੀ ਡੋਡੀ ਜਦ ਪੁੱਠੀ ਹੁੰਦੀ ਹੈ ਤਦ ਖ਼ੁਸ਼ਬੋਈ ਕਿ ਰੰਗ ਕਿ ਰਸ ਕੁਛ ਨਹੀਂ ਹੁੰਦਾ। ਨਾ ਉਸ ਨੂੰ ਸੂਰਜ ਦਾ ਦਰਸ਼ਨ ਹੁੰਦਾ ਹੈ। ਜਦ ਸਿੱਧੀ ਹੋ ਜਾਂਦੀ ਹੈ ਤਾਂ ਸੂਰਜ ਦੇ ਦਰਸ਼ਨ ਮਿਲਦੇ ਹਨ ਤੇ ਰਸ ਰੰਗ ਖ਼ੁਸ਼ਬੋ ਸਾਰੇ ਪ੍ਰਕਾਸ਼ ਪਾਉਂਦੇ ਹਨ। ਉਸ ਦਾ ਦ੍ਰਿਸ਼ਟਾਂਤ ਮਨ ਨਾਲ ਹੈ। ਮਨ ਜਦ ਸਾਈਂ ਸ਼ਰਧਾ ਵੱਲੋਂ ਬੇਮੁਖ ਹੈ ਤਦੋਂ ਪੁੱਠਾ ਹੈ ਤੇ ਸਾਈਂ ਮੇਹਰ ਤੋਂ ਵਾਂਜਿਆ ਹੈ ਤੇ ਉਸ ਦੇ ਕਰਤੱਵ ਝੂਠ ਤੇ ਸ੍ਵਾਰਥ ਸਿੱਧੀ ਦੇ ਤੇ ਕਈ ਵੇਰ ਪਾਪਮਯ ਹੁੰਦੇ ਹਨ, ਉਸ ਵਿਚ ਪ੍ਰੇਮ ਭਗਤੀ ਕੁਛ ਨਹੀਂ ਹੁੰਦਾ।

ਅਲਾਉ—ਬੋਲਣ। ਬੋਲ। ਵਾਕ।

ਸੁਆਉ—[ਸੰਸ:, ਸ੍ਵਾਰਥ:] ਖ਼ੁਦਗ਼ਰਜ਼ੀ।

[ਪਉੜੀ ਨਉਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਜਿ ਸਤਿਗੁਰੁ ਸੇਵੇ ਆਪਣਾ ਤਿਸ ਨੋ ਪੂਜੇ ਸਭੁ ਕੋਇ ।। ਸਭਨਾ ਉਪਾਵਾ ਸਿਰਿ ਉਪਾਉ ਹੈ ਹਰਿ ਨਾਮੁ ਪਰਾਪਤਿ ਹੋਇ ।। ਅੰਤਰਿ ਸੀਤਲ ਸਾਤਿ ਵਸੈ ਜਪਿ ਹਿਰਦੈ ਸਦਾ ਸੁਖੁ ਹੋਇ ।। ਅੰਮ੍ਰਿਤੁ ਖਾਣਾ ਅੰਮ੍ਰਿਤੁ ਪੈਨਣਾ ਨਾਨਕ ਨਾਮੁ ਵਡਾਈ ਹੋਇ ।। ੧ ।। | ਜੋ ਆਪਣੇ ਸਤਿਗੁਰੂ ਦੀ ਪੂਜਾ ਕਰਦਾ ਹੈ ਉਸ ਨੂੰ ਸਭ ਕੋਈ ਪੂਜਦਾ ਹੈ । ਸਭਨਾਂ ਉਪਾਵਾਂ ਦਾ ਸ਼ਿਰੋਮਣੀ ਉਪਾਵ (ਇਹ) ਹੈ (ਜਿਸ ਨਾਲ ਕਿ ) ਹਰੀ ਨਾਮ ਪ੍ਰਾਪਤ ਹੁੰਦਾ ਹੈ । (ਹਰੀ ਨਾਮ ਪ੍ਰਾਪਤ ਹੋਣ ਨਾਲ ਮਨ ਦੇ) ਅੰਦਰ ਠੰਢ ਤੇ ਸ਼ਾਂਤੀ ਆ ਵਸਦੀ ਹੈ (ਹਾਂ, ਨਾਮ ਦੇ) ਜਪਣ ਨਾਲ ਸਦੈਵੀ ਸੁੱਖ (ਪ੍ਰਾਪਤ) ਹੋ ਜਾਂਦਾ ਹੈ । ਹੇ ਨਾਨਕ ! ਨਾਮ (ਜਪਣ ਵਾਲੇ) ਨੂੰ ਵਡਿਆਈ (ਪ੍ਰਾਪਤ) ਹੁੰਦੀ ਹੈ (ਉਸ ਦਾ ਤਾਂ) ਖਾਣਾ (ਬੀ) ਅੰਮ੍ਰਿਤ (ਰੂਪ) ਪਹਿਨਣਾ (ਬੀ) ਅੰਮ੍ਰਿਤ ਰੂਪ ਹੈ, (ਭਾਵ ਸਫਲ ਤੇ ਰਸਮਯ ਹੁੰਦਾ ਹੈ) ।। ੧ ।। |
| ਮ: ੩ ।। ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ ।। ਹਰਿ ਸੁਖ ਦਾਤਾ ਮਨਿ ਵਸੈ ਹਉਮੈ ਜਾਇ ਗੁਮਾਨੁ ।। ਨਾਨਕ ਨਦਰੀ ਪਾਈਐ ਤਾ ਅਨਦਿਨੁ ਲਾਗੈ ਧਿਆਨੁ ।। ੨ ।। | ਹੇ ਮਨ ! ਗੁਰੂ ਦੀ ਸਿਖ੍ਯਾ ਸੁਣ (ਤਾਂ ਜੋ ਤੂੰ) ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ਪਾ ਲਵੇਂ । ਉਹ (ਸਰਬ) ਸੁੱਖ ਦਾਤਾ ਹਰੀ (ਤੇਰੇ) ਮਨ ਵਿਚ ਆ ਵਸੇ (ਤੇ ਤੇਰਾ) ਹਉਮੈ ਹੰਕਾਰ ਦੂਰ ਹੋ ਜਾਵੇ । ਹੇ ਨਾਨਕ ! (ਇਹ ਦਾਤ) ਨਦਰ ਨਾਲ ਪਾਈਦੀ ਹੈ ਤਦ ਹਰ ਦਿਨ ਧਿਆਨ ਲੱਗ ਜਾਂਦਾ ਹੈ ।। ੨ ।। |
| ਪਉੜੀ ।। ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ । ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ ।। ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ ।। ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ । ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ ।। ੯ ।। | ਗੁਰਮੁਖ ਪਵਿਤ੍ਰ ਹੈ, (ਕਿਉਂਕਿ ਉਹ) ਸਤ, ਸੰਤੋਖ ਤੇ ਸਾਰਾ ਸੱਚ ਦਾ ਰੂਪ ਹੈ । (ਉਸ ਦੇ) ਅੰਦਰੋਂ ਕਪਟ ਤੇ ਵਿਕਾਰ ਦੂਰ ਹੋ ਗਿਆ (ਤੇ ਉਸ ਦਾ) ਮਨ ਸਹਿਜੇ ਹੀ ਜਿੱਤਿਆ ਗਿਆ ਹੁੰਦਾ ਹੈ । ਓਥੇ (ਅਰਥਾਤ ਉਸ ਦੇ ਮਨ ਵਿਚ) ਜੋਤਿ ਦਾ ਪ੍ਰਕਾਸ਼ (ਹੁੰਦਾ ਹੈ) ਆਨੰਦ ਦਾ ਰਸ ਹੁੰਦਾ ਹੈ ਤੇ ਅਗਿਆਨ ਗੁਆਚਿਆ ਹੋਇਆ (ਭਾਵ ਗ੍ਯਾਨ ਪ੍ਰਕਾਸ਼) ਹੁੰਦਾ ਹੈ । (ਇਸ ਅਵਸਥਾ ਨੂੰ ਪਾ ਕੇ ਉਹ ਕੀਹ ਕਰਦਾ ਹੈ?) ਹਰ ਦਿਨ (ਆਪ) ਹਰੀ ਦੇ ਗੁਣ ਗਾਉਂਦਾ ਹੈ (ਤੇ ਹੋਰਨਾਂ ਵਿਚ ਹਰੀ ਦੇ) ਗੁਣ ਪ੍ਰਗਟ ਕਰਦਾ ਹੈ (ਤੇ ਸਿਖਲਾਂਦਾ ਹੈ ਕਿ ਲੋਕੋ !) ਸਭਨਾਂ ਦਾ ਦਾਤਾ ਇਕੋ ਹਰੀ ਹੈ (ਤੇ ਸਭਨਾਂ ਦਾ) ਮਿਤ੍ਰ (ਉਹੋ) ਇਕੋ ਹੈ ।। ੯ ।। |

**ਵ੍ਯਾਖ੍ਯਾ**—ਪਿਛਲੀ ਪਉੜੀ ਵਿਚ ਗੁਰੂ ਪ੍ਰਾਪਤ ਲਿਵ ਲੱਗੇ ਪੁਰਖ ਦਾ ਵਰਣਨ ਕੀਤਾ ਸੀ, ਇਸ ਪਉੜੀ ਵਿਚ ਉਹੋ ਵਿਸ਼ਯ ਜਾਰੀ ਹੈ । ਉਸ ਨੂੰ ਗੁਰਮੁਖ ਦੱਸ ਕੇ ਉਸ ਦੀ ਪੂਰਨ ਪਦਾਂ ਨੂੰ ਪਹੁੰਚੀ ਅਵਸਥਾ ਵਰਣਨ ਕੀਤੀ ਹੈ ਤੇ ਪੂਰਨ ਪਦ ਪਹੁੰਚੇ ਦਾ ਹਰੀ ਗੁਣ ਗਾਉਣਾ ਤੇ ਇਸ ਦਾ ਪ੍ਰਚਾਰ ਕਰਨਾ ਦੱਸਿਆ ਹੈ । ਜੋ ਸ਼ਲੋਕ ਇਸ ਪਉੜੀ ਦੇ ਉਤੇ ਵਿਦਮਾਨ ਹਨ ਓਹ ਇਸ ਦੇ ਭਾਵ ਨਾਲ ਐਉਂ ਢੁੱਕਦੇ ਹਨ ਕਿ ਪਹਿਲੇ ਵਿਚ ਦੱਸਿਆ ਹੈ ਕਿ ਐਸਾ ਸਤਿਗੁਰੂ ਨੂੰ ਸੇਵਨ ਵਾਲਾ ਗੁਰਮੁਖ ਆਪ ਸਤਿਕਾਰਿਆ ਪੂਜਿਆ ਜਾਂਦਾ ਹੈ । ਉਸ ਦਾ ਖਾਣਾ ਪਹਿਨਣਾ ਆਦਿ ਕਰਮ ਬੀ ਅੰਮ੍ਰਿਤ ਰੂਪ ਹੁੰਦੇ ਹਨ, ਓਹ ਇਨ੍ਹਾਂ ਸਰੀਰ ਲਈ ਜ਼ਰੂਰੀ ਵਸਤਾਂ ਨੂੰ ਬੀ ਦਾਤ ਸਮਝ ਕੇ ਹਰੀ ਗੁਣ ਗਾਯਨ ਦੇ ਰਸ ਵਿਚ ਪ੍ਰਭੂ ਨੂੰ ਦੇਖਦਾ

ਹੋਇਆ ਸ਼ੁਕਰ ਤੇ ਅਟੁੱਟ ਲਿਵ ਵਿਚ ਮਾਣਦਾ ਹੈ। ਓਹ ਉਸ ਦੇ ਮਾਯਕ ਭੋਗ ਨਹੀਂ ਬਣਦੇ. ਸਗੋਂ ਨਾਮ ਰਸ ਦੇ ਵਸਾਉਣ ਵਾਲੇ ਅੰਮ੍ਰਿਤ ਰੂਪ ਹੋ ਵਰਤਦੇ ਹਨ, ਕਿਉਂਕਿ ਉਸ ਦੇ ਅੰਦਰ ਠੰਢ ਤੇ ਸ਼ਾਂਤੀ ਹੁੰਦੀ ਹੈ, ਹਉਂ ਤੇ ਵਿਕਾਰ ਨਹੀਂ ਹੁੰਦੇ। ਦੂਸਰੇ ਸ਼ਲੋਕ ਵਿਚ ਸਿਖ ਨੂੰ ਸਿਖ੍ਯਾ ਦਿੱਤੀ ਹੈ ਕਿ ਜੇ ਗੁਰੂ ਦੀ ਸਿਖ੍ਯਾ ਸੁਣੇਂ ਤਾਂ ਤੈਨੂੰ ਬੀ ਪ੍ਰਭੂ ਮਿਲ ਪਵੇ ਤੇ ਤੇਰਾ ਬੀ ਦਿਨੇ ਰਾਤ ਧਿਆਨ-ਸਹਜ ਧਿਆਨ-ਪ੍ਰਭੂ ਵਿਚ ਲੱਗਾ ਰਹੇ. ਤੂੰ ਸਦਾ ਮਨ ਹਾਜ਼ਰ ਰਖੇਂ ਤੇ ਆਸਵੰਦ ਰਹੇਂ ਨਦਰ ਕਰਨ ਵਾਲੇ ਦੇ ਦਰ ਤੇ। ਇਹ ਦਾਤ ਨਦਰ ਨਾਲ ਪਾਈਦੀ ਹੈ।

**ਨਿਰੁਕ੍ਤ**—ਗੁਮਾਨੁ—[ਫ਼ਾ:, ਗੁਮਾਨ=ਸ਼ੱਕ। ਖਿਆਲ। ਅਭਿਮਾਨ ਦਾ ਪੰਜਾਬੀ ਅਪਿਭ੍ਰੰਸ਼] ਹੰਕਾਰ, ਹੈਂਕੜ। ਮਿਤਾ=ਮਿੱਤ੍ਰ।

## [ਪਉੜੀ ਦਸਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ।। ਸਤਿਗੁਰ ਪੁਛਿ ਸਚੁ ਸੰਜਮੁ ਕਮਾਵੈ ਹਉਮੈ ਰੋਗੁ ਤਿਸੁ ਜਾਏ ।। ਹਰਿ ਗੁਣ ਗਾਵੈ ਗੁਣ ਸੰਗ੍ਰਹੈ ਜੋਤੀ ਜੋਤਿ ਮਿਲਾਏ ।। ਇਸੁ ਜੁਗਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਏ ।। ਨਾਨਕ ਤਿਸਨੋ ਮਿਲਿਆ ਸਦਾ ਸੁਖੁ ਪਾਈਐ ਜਿ ਅਨਦਿਨ ਹਰਿਨਾਮੁ ਧਿਆਏ ।। ੧ ।। | (ਜੋ) ਬ੍ਰਹਮ ਨੂੰ ਜਾਣ ਲਵੇ (ਅਤੇ) ਜੋ ਹਰ ਦਿਨ ਹਰੀ, (ਉਸ ਬ੍ਰਹਮ), ਵਿਚ ਲਿਵ ਲਾਈ ਰਖੇ ਤਾਂ ਉਸ ਨੂੰ ਬ੍ਰਹਮਣ ਕਹਿਣਾ ਚਾਹੀਏ। (ਆਪਣੇ ਆਪ ਮਨਮਤਿ ਨਾਲ ਨਹੀਂ. ਪਰ) ਸਤਿਗੁਰ ਨੂੰ ਪੁੱਛੇ (ਤੇ ਉਸ ਦੇ ਕਹੇ ਅਨੁਸਾਰ) ਸੱਚ ਤੇ ਸੰਜਮ ਨੂੰ ਕਮਾਵੇ (ਭਾਵ ਗੁਰੂ ਮਤਿ ਅਨੁਸਾਰ ਰਸਨਾ ਤੇ ਮਨ ਨਾਲ ਸੱਚ ਦੀ ਕਮਾਈ ਕਰੇ ਤੇ ਇੰਦ੍ਰੀਆਂ ਨੂੰ ਮਾੜੇ ਕਰਮਾਂ ਤੋਂ ਰੋਕੇ) ਉਸ ਦਾ ਹਉਮੈ ਰੂਪੀ ਰੋਗ ਦੂਰ ਹੋ ਜਾਏਗਾ। (ਇਸ ਦੇ ਨਾਲ) ਹਰੀ ਦੇ ਗੁਣ ਗਾਵੇ (ਤੇ ਆਤਮ) ਗੁਣ ਇਕੱਠੇ ਕਰੇ (ਤਦ ਹਰੀ ਦੀ) ਜੋਤਿ ਵਿਚ (ਆਪਣੀ) ਜੋਤਿ ਮਿਲਾਵੇ। (ਇਸ ਪ੍ਰਕਾਰ ਦਾ ਬ੍ਰਹਮ ਨੂੰ ਜਾਣਨ ਵਾਲਾ) ਇਸ ਸਮੇਂ ਵਿਚ ਕੋਈ ਵਿਰਲਾ ਬ੍ਰਹਮ ਗਿਆਨੀ ਹੁੰਦਾ ਹੈ ਜੋ ਹਉਮੈਂ ਨੂੰ ਮੇਟ ਕੇ (ਹਰੀ ਵਿਚ) ਸਮਾਇਆ ਰਹੇ, ਹੇ ਨਾਨਕ ! ਉਸ ਨੂੰ ਮਿਲਿਆਂ ਸਦੈਵੀ ਸੁੱਖ ਪਾਈਦਾ ਹੈ ਜੋ (ਬ੍ਰਹਮ ਗ੍ਯਾਨੀ ਹੋ ਕੇ) ਹਰ ਦਿਨ ਨਾਮ ਧਿਆਉਂਦਾ ਹੈ* ।। ੧ ।। |
| ਮ: ੩ ।। ਅੰਤਰਿ ਕਪਟੁ ਮਨਮੁਖ ਅਗਿਆਨੀ ਰਸਨਾ ਝੂਠੁ ਬੋਲਾਇ।। ਕਪਟਿ ਕੀਤੈ ਹਰਿ ਪੁਰਖੁ ਨ ਭੀਜੈ ਨਿਤ ਵੇਖੈ ਸੁਣੈ ਸੁਭਾਇ।। ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ ।। ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ | (ਪਰ ਜੋ) ਮਨਮੁਖ ਹੈ (ਜਿਸ ਦੇ) ਅੰਦਰ ਕਪਟ ਹੈ, (ਉਹ ਅਸਲ ਵਿਚ ਅਗਿਆਨੀ ਹੈ, (ਉਹ ਅੰਦਰੋਂ ਹੀ ਕਪਟੀ ਨਹੀਂ) ਜੀਭ ਨਾਲ ਬੀ ਝੂਠ ਬੋਲਦਾ ਹੈ। ਹਰੀ ਪੁਰਖ (ਸਰਬੱਗ੍ਯ ਹੈ, ਉਹ) ਕਪਟ ਕਰਨੇ ਨਾਲ ਨਹੀਂ ਭਿੱਜਦਾ (=ਪ੍ਰਸੰਨ ਨਹੀਂ ਹੁੰਦਾ) ਉਹ ਤਾਂ (ਸਹਜ) ਸੁਭਾਵ (ਹੀ ਹਰ ਕਿਸੇ ਦੇ ਕੀਤੇ ਨੂੰ) ਵੇਖਦਾ ਸੁਣਦਾ ਹੈ। (ਮਨਮੁਖ) ਦ੍ਵੈਤ ਭਾਵਨਾ ਵਿਚ ਹੁੰਦਾ ਹੈ (ਚਾਹੇ ਉਹ) ਜਗਤ ਨੂੰ ਸਿਖ੍ਯਾ ਦੇ ਰਿਹਾ ਹੋਵੇ (ਕਿਉਂਕਿ ਉਹ ਤਦ ਬੀ ਸੁਆਰਥ ਯਾ) ਖ਼ੁਦਗਰਜ਼ੀ (ਕਰਕੇ) ਮਾਇਆ ਦੇ ਮੋਹ ਵਿਚ ਹੀ ਹੁੰਦਾ ਹੈ। ਇਸ ਤਰ੍ਹਾਂ ਦੇ ਕਰਮ ਕਰਨੇ |

* ਜੈਸੇ ਪੰਚਮ ਸਤਿਗੁਰੂ ਜੀ ਦਾ ਮਹਾਂ ਵਾਕ ਹੈ :-
ਬ੍ਰਹਮ ਗਿਆਨੀ ਕੈ ਨਾਮੁ ਆਧਾਰੁ ।। [ਗਉੜੀ ਮਹਲਾ ੫, ਸੁਖਮਨੀ, ੮-੫]

ਜਾਇ ।। ਸਹਸਾ ਮੂਲਿ ਨ ਚੁਕਈ ਵਿਚਿ ਵਿਸਟਾ ਪਚੈ ਪਚਾਇ ।। ਜਿਸਨੋ ਕ੍ਰਿਪਾ ਕਰੇ ਮੇਰਾ ਸੁਆਮੀ ਤਿਸੁ ਗੁਰ ਕੀ ਸਿਖ ਸੁਣਾਇ ।। ਹਰਿ ਨਾਮੁ ਧਿਆਵੈ ਹਰਿ ਨਾਮੋ ਗਾਵੈ ਹਰਿ ਨਾਮੋ ਅੰਤਿ ਛਡਾਇ ।। ੨ ।।

ਨਾਲ ਸਦਾ ਦੁੱਖ ਪਾਉਂਦਾ ਹੈ, ਜੰਮਦਾ ਹੈ, ਮਰਦਾ ਹੈ (ਐਉਂ ਫਿਰ ਫਿਰ) ਆਉਂਦਾ ਜਾਂਦਾ ਰਹਿੰਦਾ ਹੈ। (ਉਸਦਾ) ਭਰਮ ਦੂਰ ਨਹੀਂ ਹੁੰਦਾ, ਸੋ ਉਹ (ਜੰਮਣ ਮਰਣ ਦੇ) ਗੰਦ ਵਿਚ ਸੜਦਾ ਰਹਿੰਦਾ ਹੈ। (ਪਰ) ਜਿਸ ਉਤੇ ਮੇਰਾ ਮਾਲਕ ਮੇਹਰ ਕਰਦਾ ਹੈ ਉਸ ਨੂੰ ਗੁਰੂ ਦੀ ਸਿੱਖਿਆ ਸੁਣਾਉਂਦਾ ਹੈ। (ਉਹ ਫਿਰ) ਹਰਿ ਨਾਮ ਧਿਆਉਂਦਾ ਹੈ, ਹਰਿ ਨਾਮ ਹੀ ਗਾਉਂਦਾ ਹੈ, ਅੰਤ (ਸਮੇਂ ਇਹ) ਹਰਿ ਨਾਮ ਹੀ (ਉਸ ਨੂੰ ਦੁੱਖਾਂ ਤੋਂ) ਛੁਡਾ ਲੈਂਦਾ ਹੈ ।। ੨ ।।

ਪਉੜੀ ।।

ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ ।। ਸਾਹਿਬੁ ਸੇਵਨਿ ਆਪਣਾ ਪੂਰੈ ਸਬਦਿ ਵੀਚਾਰਿ ।। ਹਰਿ ਕੀ ਸੇਵਾ ਚਾਕਰੀ ਸਚੈ ਸਬਦਿ ਪਿਆਰਿ ।। ਹਰਿ ਕਾ ਮਹਲੁ ਤਿਨੀ ਪਾਇਆ ਜਿਨ ਹਉਮੈ ਵਿਚਹੁ ਮਾਰਿ ।। ਨਾਨਕ ਗੁਰਮੁਖਿ ਮਿਲਿ ਰਹੇ ਜਪਿ ਹਰਿ ਨਾਮਾ ਉਰਧਾਰਿ ।। ੧੦ ।।

ਜਿਨ੍ਹਾਂ ਨੂੰ (ਪਰਮੇਸ਼ੁਰ ਜੀ ਨੇ ਆਪਣਾ) ਹੁਕਮ ਮਨਾਇਆ ਹੈ ਓਹ ਸੰਸਾਰ ਵਿਚ ਪੂਰੇ (ਪੁਰਖ) ਹਨ। (ਓਹ) ਆਪਣੇ ਮਾਲਕ ਦੀ ਸੇਵਾ ਕਰਦੇ ਹਨ ਸਬਦਿ (=ਨਾਮ ਦੁਆਰਾ) ਅਤੇ ਪੂਰੇ ਵੀਚਾਰ ਦੁਆਰਾ। (ਹਾਂ) ਸੱਚੇ ਸ਼ਬਦ ਦੁਆਰਾ (ਜੋ ਹਰੀ ਨਾਲ) ਪਿਆਰ ਵਿਚ (ਰਹਿਣਾ ਹੈ, ਇਹੋ) ਹਰੀ ਦੀ ਸੇਵਾ ਹੈ, (ਇਹੋ) ਚਾਕਰੀ ਹੈ। (ਇਸ ਪ੍ਰਕਾਰ) ਅੰਦਰੋਂ ਹਉਮੈ ਨੂੰ ਜੋ ਮਾਰ ਲੈਂਦੇ ਹਨ,ਹਰੀ ਦਾ ਮਹਲ (ਸਰੂਪ) ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, (ਓਹੀ) ਹੇ ਨਾਨਕ ! ਗੁਰਮੁਖ (ਰਬ ਜੀ ਨਾਲ) ਮਿਲੇ ਰਹਿੰਦੇ ਹਨ, (ਕਿਵੇਂ? ਰਸਨਾ ਨਾਲ ) ਹਰੀ ਦਾ ਨਾਮ ਜਪ ਕੇ (ਅਤੇ ਉਸ ਨੂੰ) ਹਿਰਦੇ ਵਿਚ ਧਾਰਨ ਕਰ ਕੇ ।। ੧੦ ।।

**ਵਜਾਖਜਾ**—ਪਿਛਲੀ ਪਉੜੀ ਵਾਲਾ ਮਜ਼ਮੂਨ ਜਾਰੀ ਹੈ। ਗੁਰਮੁਖ ਦੇ ਲੱਛਣ ਤੇ ਪ੍ਰਾਪਤੀ ਦੱਸ ਰਹੇ ਹਨ। ਉਹਨਾਂ ਗੁਰਮੁਖਾਂ ਨੂੰ ਹੀ ਜਗਤ ਵਿਚ ਪੂਰੇ ਪੁਰਖ ਦੱਸਿਆ ਹੈ। ਉਹਨਾਂ ਦੀ ਕਰਨੀ ਹਰੀ ਨਾਮ ਦਾ ਜਪ, ਅਪਣੇ ਸਾਹਿਬ ਦੀ ਸੇਵਾ, ਸ਼ਬਦ ਦੁਆਰਾ ਵੀਚਾਰ, ਹਉਮੈ ਦੀ ਨਵਿਰਤੀ, ਹਰੀ ਦੇ ਮਹਲਾਂ ਦੀ ਪ੍ਰਾਪਤੀ ਅਰਥਾਤ ਪ੍ਰਭੂ ਨਾਲ ਸਦੈਵੀ ਮਿਲਾਪ।

ਇਸ ਪਉੜੀ ਦੇ ਸਿਰੇ ਦੇ ਪਹਿਲੇ ਸਲੋਕ ਵਿਚ ਗੁਰਮੁਖ ਦੇ ਲੱਛਣ ਹਨ, ਏਥੇ ਉਸ ਨੂੰ ਬ੍ਰਾਹਮਣ ਤੇ ਬ੍ਰਹਮ ਗਜਾਨੀ ਕਿਹਾ ਹੈ। ਫੁਰਮਾਯਾ ਹੈ ਜੋ ਬ੍ਰਹਮ ਨੂੰ ਜਾਣੇ ਸੋ ਬ੍ਰਹਮਣ ਹੈ, ਤੇ ਬ੍ਰਹਮ ਗਜਾਨੀ ਦੇ ਅਰਥ ਹੀ ਹਨ ਬ੍ਰਹਮ ਨੂੰ ਜਾਣਨੇ ਵਾਲਾ। ਜਾਪਦਾ ਹੈ ਇਹ ਸ਼ਲੋਕ ਕਿਸੇ ਬ੍ਰਾਹਮਣ ਪਰਥਾਇ ਕਦੇ ਉਚਾਰ ਹੋਇਆ ਸੀ ਤੇ ਤਦੋਂ ਪ੍ਰਤਿਪਾਦਨ ਕੀਤਾ ਹੋਣਾ ਹੈ ਕਿ ਜਨਮ ਨਾਲ ਕੋਈ ਬ੍ਰਾਹਮਣ ਨਹੀ ਹੋ ਸਕਦਾ, ਬ੍ਰਹਮ ਨੂੰ ਜਾਣਨੇ ਨਾਲ ਬ੍ਰਾਹਮਣ ਬਣੀਦਾ ਹੈ। ਸਿਰਫ ਜਾਣ ਲੈਣਾ, ਜੋ ਨਿਰਾ ਪੜ੍ਹਕੇ ਬੀ ਹੋ ਸਕਦਾ ਹੈ, ਕਾਫ਼ੀ ਨਹੀਂ, ਉਹ ਜਾਨਾ 'ਬ੍ਰਹਮ ਦੀ ਪ੍ਰਾਪਤੀ' ਤੇ ਬ੍ਰਹਮ ਗਜਾਨ ਦੇ ਜੀਵਨ ਵਾਲਾ ਹੋਵੇ। ਉਸ ਦਾ ਫੇਰ ਵੇਰਵਾ ਕੀਤਾ:—ਸਤਿਗੁਰੂ ਦੀ ਸਿਖਜਾ ਲਵੇ, ਸੱਚ ਧਾਰਨ ਕਰੇ, ਇੰਦਰੈ ਵੱਸ ਵਿਚ ਰਖੇ, ਹਰੀ ਦੇ ਗੁਣ ਗਾਵੇ, ਦੈਵੀ ਤੇ ਆਤਮ ਗੁਣ ਸੰਗ੍ਰਹ ਕਰੇ, ਨਾਮ ਦੁਆਰਾ ਲਿਵ ਲਾਵੇ, ਇਉਂ ਹਉਮੈ ਦੂਰ ਕਰੇ ਤੇ ਜੋਤੀ ਸਰੂਪ ਵਿਚ ਉਸ ਦੀ ਜੋਤ ਮਿਲੇ। ਉਸ ਨੂੰ ਮਿਲ ਕੇ ਆਤਮ ਸੁਖ ਪ੍ਰਾਪਤ ਹੋਵੇਗਾ। ਪਰ ਫੇਰ ਫੁਰਮਾਇਆ ਕਿ ਕਲਿਯੁਗ ਵਿਚ ਐਸੇ ਬ੍ਰਹਮ ਗਿਆਨੀ ਵਿਰਲੇ ਹਨ। ਕਥਨੀ ਦੇ ਸੂਰੇ, ਗੱਲੀਂ ਸੁਹਾਗਣ ਬਣਨ ਵਾਲੇ ਅਨੇਕਾਂ ਮਿਲਦੇ ਹਨ ਇਸ ਕਰਕੇ ਵਿਰਲੇ ਕਿਹਾ।

ਦੂਸਰੇ ਸ਼ਲੋਕ ਵਿਚ ਉਪਰਲੇ ਲੱਛਣਾਂ ਤੋਂ ਉਲਟ ਕਥਨੀ ਦੇ ਸੂਰੇ, ਪਰ ਜਗਤ ਨੂੰ ਸਿਖਜਾ ਉਪਦੇਸ਼ ਦੇਣ ਵਾਲੇ ਬ੍ਰਹਮ ਗਜਾਨੀ ਸਦਾਉਂਦੇ ਦੇ ਲੱਛਣ ਤੇ ਅੰਤ ਫਲ 'ਦੁੱਖ' ਮਿਲਣ ਦਾ ਵੇਰਵਾ ਕੀਤਾ ਹੈ ਤੇ ਉਸ ਨੂੰ ਮਨਮੁਖ ਕਿਹਾ ਹੈ :—

੧. ਉਸ ਦੇ ਅੰਦਰ ਕਪਟ-ਛਲ ਹੁੰਦਾ ਹੈ, ਮੂੰਹੋਂ ਝੂਠ ਬੋਲਣੋਂ ਬੀ ਨਹੀਂ ਟਲਦਾ। ਮਾਇਆ ਮੋਹ ਦੀ

ਵਿਖ ਦਾ ਚਾਖੂ ਹੁੰਦਾ ਹੈ, ਸੁਆਰਥੀ ਹੁੰਦਾ ਹੈ। ਅਥਵਾ ਮਾਇਆ ਮੋਹ ਦੇ ਸੁਆਇ (=ਰਸ ਸੁਾਦ) ਵਿਚ ਲੰਪਟ ਹੁੰਦਾ ਹੈ। ਫਲ ਹੁੰਦਾ ਹੈ ਦੁੱਖ। ਜੀਵਨ ਵਿਚ ਦੁੱਖ, ਮਰ ਕੇ ਦੁੱਖ, ਫੇਰ ਫੇਰ ਜੰਮਣ ਮਰਨੇ ਦਾ ਦੁੱਖ, ਬਾਰ ਬਾਰ ਗਰਭ ਵਾਸ ਦਾ ਦੁੱਖ। ਗਰਭਾਸ਼ਯ ਤੇ ਆਂਦ੍ਰਾਂ ਨਾਲੋ ਨਾਲ ਹੁੰਦੀਆਂ ਹਨ, ਇਸ ਕਰਕੇ ਗੰਦ ਕਿਹਾ। ਕੀਹ ਐਸਾ ਮਨਮੁਖ ਸਦਾ ਲਈ ਤ੍ਰਾਹਿਆ ਗਿਆ ? ਨਹੀਂ, ਫੁਰਮਾਉਂਦੇ ਹਨ, ਉਧਾਰ ਉਸ ਦਾ ਬੀ ਹੋ ਸਕਦਾ ਹੈ, ਇਸ ਕਰਕੇ ਉਸ ਦੀ ਦਸ਼ਾ ਤੇ ਤਰਸ ਕਰ ਕੇ ਸ਼ਲੋਕ ਦੇ ਅਖ਼ੀਰ ਦੱਸਦੇ ਹਨ ਕਿ ਸਾਈਂ ਮੇਹਰ ਕਰੇ ਤਾਂ ਗੁਰੂ ਨੂੰ ਪ੍ਰਾਪਤ ਹੋ ਕੇ ਨਾਮ ਜਪ ਕੇ ਉਹ ਬੀ ਛੁਟਕਾਰਾ ਪਾ ਜਾਂਦਾ ਹੈ, ਇਉਂ ਦੁਇ ਸ਼ਲੋਕਾਂ ਦਾ ਆਸ਼ਯ ਪਉੜੀ ਦੇ ਪ੍ਰਯੋਜਨ ਨਾਲ ਆ ਮਿਲਦਾ ਹੈ।

## [ਪਉੜੀ ਯਾਰ੍ਹਵੀਂ]

### ਮੂਲ

ਸਲੋਕੁ ਮ: ੩।। ਗੁਰਮੁਖਿ ਧਿਆਨ ਸਹਜ ਧੁਨਿ ਉਪਜੈ ਸਚਿ ਨਾਮਿ ਚਿਤੁ ਲਾਇਆ।। ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ ਹਰਿ ਕਾ ਨਾਮੁ ਮਨਿ ਭਾਇਆ।। ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ ਗੁਰਮੁਖਿ ਹਰਿ ਸਹਜਿ ਰੰਗੁ ਲਾਇਆ।। ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ ਤਿਮਰ ਅਗਿਆਨੁ ਅਧੇਰੁ ਚੁਕਾਇਆ।। ਜਿਸ ਨੋ ਕਰਮੁ ਹੋਵੈ ਧੁਰਿ ਪੂਰਾ ਤਿਨਿ ਗੁਰਮੁਖਿ ਹਰਿ ਨਾਮੁ ਧਿਆਇਆ।। ੧।।

ਮ: ੩।। ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ।। ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ।। ਫਿਰਿ ਫਿਰਿ ਜੂਨੀ ਪਾਈਐ ਵਿਸਟਾ ਸਦਾ ਖੁਆਰੁ।। ਕੂੜੈ ਲਾਲਚਿ ਲਗਿਆ ਨਾ ਉਰਵਾਰੁ ਨ ਪਾਰੁ।। ਨਾਨਕ ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ।। ੨।।

### ਅਰਥ

(ਜਿਸ) ਗੁਰਮੁਖ ਨੇ ਸੱਚੇ ਨਾਮ ਵਿਚ ਚਿਤ ਲਾਇਆ ਹੈ (ਉਸ ਗੁਰਮੁਖ ਨੂੰ) ਧਿਆਨ ਦੀ ਸਹਜ ਧੁਨਿ ਉਪਜਦੀ ਹੈ। (ਉਸ) ਗੁਰਮੁਖ ਨੂੰ ਹਰੀ ਦਾ ਨਾਮ ਮਨ ਵਿਚ ਭਾ ਗਿਆ ਹੁੰਦਾ ਹੈ, (ਇਸ ਲਈ ਉਹ) ਹਰ ਵੇਲੇ ਪ੍ਰੇਮ ਵਿਚ ਰੱਤਾ ਰਹਿੰਦਾ ਹੈ। ਗੁਰਮੁਖ ਹਰੀ ਨੂੰ ਵੇਖਦਾ ਹੈ, ਗੁਰਮੁਖ ਹਰੀ ਦੀਆਂ ਗੱਲਾਂ ਕਰਦਾ ਹੈ*, ਇਉਂ ਗੁਰਮੁਖ ਹਰੀ ਨਾਲ ਸਹਜ ਪ੍ਰੇਮ ਲਾਈ ਰਖਦਾ ਹੈ। ਹੇ ਨਾਨਕ! ਗੁਰਮੁਖ ਗਿਆਨ ਨੂੰ ਪ੍ਰਾਪਤ ਹੋ ਜਾਂਦਾ ਹੈ (ਅਤੇ ਉਹ) ਅਗਯਾਨ ਦਾ ਹਨੇਰਾ ਤੇ ਤਿਮਰ (=ਮਾਇਆ ਦਾ ਅੰਧਕਾਰ) ਦੂਰ ਕਰ ਲੈਂਦਾ ਹੈ। ਜਿਸ ਨੂੰ ਧੁਰੋਂ ਵਾਹਿਗੁਰੂ ਦਾ ਪੂਰਾ ਫ਼ਜ਼ਲ (ਪ੍ਰਾਪਤ) ਹੋਵੇ, ਉਹ ਗੁਰਮੁਖ ਹਰੀ ਦਾ ਨਾਮ ਧਿਆਉਂਦਾ ਹੈ।। ੧।।

(ਪਰ) ਜਿਨ੍ਹਾਂ ਨੇ ਸਤਿਗੁਰੂ ਨੂੰ ਸੇਵਿਆ ਨਹੀਂ ਤੇ ਸ਼ਬਦ (=ਨਾਮ) ਵਿਚ (ਜਿਨ੍ਹਾਂ ਦਾ) ਪਿਆਰ ਨਹੀਂ ਲੱਗਾ (ਅਤੇ) ਸਹਿਜੇ ਨਾਮ ਨਹੀਂ ਧਿਆਇਆ (ਉਹ) ਸੰਸਾਰ ਵਿਚ ਆਇਆ ਹੀ ਕਿਉਂ ? ਉਹ ਮੁੜ ਮੁੜ ਜੂਨਾਂ ਵਿਚ ਪਾਈਦਾ ਹੈ ਤੇ ਸਦਾ ਗੰਦ ਵਿਚ ਖ਼ੁਆਰ ਹੁੰਦਾ ਹੈ। (ਸ਼ੱਚ ਜਾਣੋ) ਝੂਠੇ ਲਾਲਚ ਵਿਚ ਲੱਗੇ ਰਹਿਣੇ ਕਰਕੇ ਲੋਕ ਪ੍ਰਲੋਕ (ਕਿਤੇ ਢੋਈ) ਨਹੀਂ ਮਿਲਦੀ। ਹੇ ਨਾਨਕ ! ਗੁਰਮੁਖ ਬਚ ਜਾਂਦੇ ਹਨ ਜੋ ਕਰਤਾਰ ਆਪ ਮਿਲਾ ਲੈਂਦਾ ਹੈ।। ੨।।

* ਅਥਵਾ—ਹਰੀ ਉਚਾਰਦਾ ਹੈ।

ਪਉੜੀ।। ਭਗਤ ਸਚੈ ਦਰਿ ਸੋਹਦੇ ਸਚੈ ਸਬਦਿ ਰਹਾਏ ।। ਹਰਿ ਕੀ ਪ੍ਰੀਤਿ ਤਿਨ ਊਪਜੀ ਹਰਿ ਪ੍ਰੇਮ ਕਸਾਏ ।। ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਰਸਨਾ ਹਰਿ ਰਸੁ ਧਿਆਏ ।। ਸਫਲੁ ਜਨਮੁ ਜਿਨੀ ਗੁਰਮੁਖਿ ਜਾਤਾ ਹਰਿ ਜੀਉ ਰਿਦੈ ਵਸਾਏ।। ਬਾਝੁ ਗੁਰੂ ਫਿਰੈ ਬਿਲਲਾਦੀ ਦੂਜੈ ਭਾਇ ਖੁਆਏ ।। ੧੧ ।।

(ਹਰੀ ਦੇ) ਭਗਤ (ਉਸ ਦੇ) ਸੱਚੇ ਦਰ ਉਤੇ ਸ਼ੋਭਦੇ ਹਨ, (ਓਥੇ ਓਹ) ਸੱਚੇ ਸ਼ਬਦ ਕਰਕੇ ਟਿਕਾਏ ਜਾਂਦੇ ਹਨ। ਉਨ੍ਹਾਂ ਨੂੰ ਹਰੀ ਦੀ ਪ੍ਰੀਤ ਪੈਦਾ ਹੋ ਜਾਂਦੀ ਹੈ, (ਹਾਂ, ਓਹ) ਹਰੀ ਦੀ ਪ੍ਰੇਮ-ਖਿੱਚ ਦੇ ਖਿੱਚੇ ਹੋਏ ਹੁੰਦੇ ਹਨ। ਓਹ ਪ੍ਰੇਮ ਵਿਚ ਰੰਗੇ ਹੋਏ ਸਦਾ ਹਰੀ ਦੇ ਪ੍ਰੇਮ ਵਿਚ ਰਹਿੰਦੇ ਹਨ, (ਉਨ੍ਹਾਂ ਦੀ) ਰਸਨਾ ਹਰੀ ਦਾ ਰਸ ਪੀਂਦੀ ਰਹਿੰਦੀ ਹੈ। (ਗੱਲ ਕੀਹ ਜੋ) ਗੁਰਮੁਖਾਂ ਦਾ ਜਨਮ ਸਫਲ ਹੈ, ਜਿਨ੍ਹਾਂ ਨੇ ਹਰ ਜੀਉ ਰਿਦੇ ਵਿਚ ਵਸਾਏ ਹਨ (ਤੇ ਐਉਂ) ਜਾਣ ਲਿਆ ਹੈ। ਗੁਰੂ ਤੋਂ ਬਿਨਾਂ ਸ੍ਰਿਸ਼ਟੀ ਰੋਂਦੀ ਫਿਰਦੀ ਹੈ ਜੋ ਦੂਜੇ ਭਾਵ ਵਿਚ ਖ਼ੁਆਰ ਹੁੰਦੀ ਫਿਰਦੀ ਹੈ।। ੧੧ ।।

**ਵਯਾਖਯਾ**—ਪਉੜੀ ੧੦ ਵਿਚ 'ਹੁਕਮੀ ਬੰਦੇ' ਦਾ ਵਰਣਨ ਸੀ, ਉਸ ਨੂੰ ਬੀ ਗੁਰਮੁਖ ਆਖਿਆ ਸੀ। ਹੁਣ 'ਭਗਤ' ਦਾ ਵੇਰਵਾ ਕੀਤਾ ਹੈ ਤੇ ਉਸ ਨੂੰ ਬੀ ਗੁਰਮੁਖ ਆਖਿਆ ਹੈ। ਗੋਯਾ ਸੱਚਾ ਭਗਤ ਸੱਚਾ ਹੁਕਮੀ ਬੰਦਾ ਗੁਰਮੁਖ ਹੀ ਹੁੰਦਾ ਹੈ।

ਇਸ ਪਉੜੀ ਦੇ ਭਾਵ ਨਾਲ ਇਸ ਦੇ ਪਹਿਲੇ ਰਖੇ ਦੋ ਸ਼ਲੋਕ ਐਉਂ ਢੁੱਕਦੇ ਹਨ ਕਿ ਪਹਿਲੇ ਸ਼ਲੋਕ ਵਿਚ ਤੀਸਰੇ ਸਾਹਿਬਾਂ ਦੇ ਅਪਣੇ ਹੀ ਕਥੇ ਹੋਏ ਗੁਰਮੁਖ ਦੇ ਲੱਛਣ ਤੇ ਉਸ ਨੂੰ ਹੋਈ ਪਰਮ ਪ੍ਰਾਪਤੀ ਦਾ ਵਰਣਨ ਹੈ। ਅਰਥ ਭਾਵ ਸੁਗਮ ਹਨ।

ਦੂਸਰਾ ਸ਼ਲੋਕ ਬੀ ਆਪ ਜੀ ਦਾ ਹੀ ਹੈ ਉਸ ਵਿਚ ਮਨਮੁਖ ਦੇ ਲੱਛਣ ਕਹੇ ਹਨ ਤੇ ਉਸ ਦੀ ਦੁਰਗਤੀ ਦਰਸਾਈ ਹੈ। ਉਸ ਦੇ ਟਾਕਰੇ ਤੇ ਅਖ਼ੀਰਲੀ ਤੁਕ ਵਿਚ ਗੁਰਮੁਖ ਦੀ ਸਦਗਤੀ ਦਰਸਾਈ ਹੈ।

**ਨਿਰਕ੍ਤ**—ਸਹਜ ਧੁਨਿ—ਆਮ ਅਰਥ ਹਨ ਅਨਾਹਤ ਸ਼ਬਦ ਦੀ ਧੁਨੀ। ਪਰ ਗੁਰਬਾਣੀ ਵਿਚ ਇਹ ਦਸਮ ਦੁਆਰ ਵਿਚ ਹੁੰਦੀ ਦੱਸੀ ਹੈ ਤੇ ਇਸ ਦਾ ਸਾਧਨ ਲਿਖਿਆ ਹੈ :—

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ।। [ਗਉੜੀ ਮਹਲਾ ੫, ਸੁਖਮਨੀ ੧-੭]

ਫਿਰ ਜਿਸ ਨੂੰ ਪ੍ਰਾਪਤ ਹੁੰਦੀ ਹੈ ਉਸ ਦੇ ਪੰਜੇ ਵੱਸ ਵਿਚ ਆ ਜਾਂਦੇ ਹਨ, ਇਹ ਲੱਛਣ ਦੱਸਿਆ ਹੈ, ਦੇਖੋ ਅਨੰਦ ਦੀ ਪਉੜੀ ੪।

(ਅ) ਨਾਮ ਸਿਮਰਨ ਵਾਲੇ ਨੂੰ ਇਕ ਸੰਗੀਤਕ ਲਹਿਰਾਉ ਸੁਤੇ ਹੀ ਹੁੰਦਾ ਸਹੀ ਹੁੰਦਾ ਹੈ, ਅਭਯਾਸੀ ਉਸ ਨੂੰ ਬੀ ਸਹਜ ਧੁਨਿ ਆਖਦੇ ਹਨ।

(ੲ) ਗੁਰਮੁਖ ਦੀ (ਧੁਨਿ=) ਬ੍ਰਿਤੀ ਧਿਆਨ ਕਰਕੇ ਸ਼ਾਂਤਿ ਸਰੂਪ ਹੋ ਉਪਜਦੀ ਹੈ।

(ਸ) ਗਯਾਨ ਪੱਖ ਵਾਲੇ ਇਉਂ ਕਰਦੇ ਹਨ :— ਆਤਮ ਧਿਆਨ ਦੀ ਇਕ ਲਹਿਰ ਉੱਠਦੀ ਹੈ ਜੋ ਧੁਨਿ ਵਾਂਙੂ ਲਗਾਤਾਰੀ ਹੁੰਦੀ ਹੈ।

ਵਿਸਟਾ—[ਸੰਸ:, ਵਿਠ=ਜੋ ਵਿਸ਼ੇਸ਼ ਕਰਕੇ ਅਟਕੇ] ਅਕਸਰ ਗੰਦਗੀ ਨੂੰ ਕਹਿੰਦੇ ਹਨ ਪਰ ਕੋਸ਼ਾਂ ਵਿਚ ਇਸ ਦਾ ਅਰਥ ਪੇਟ ਯਾ ਉਦਰ ਬੀ ਲਿਖਿਆ ਹੈ। ਇਸ਼ਾਰਾ ਗਰਭਾਸ਼ਯ ਵਲ ਹੁੰਦਾ ਹੈ ਜੋ ਆਂਦ੍ਰਾਂ ਦੀ ਨਿਕਟਤਾ ਮਲ ਦੀ ਨਿਕਟਤਾ ਦਾ ਭਾਵ ਰਖਦੀ ਹੈ।

ਰਹਾਏ—ਰੱਖੇ, ਕਾਇਮ ਕੀਤੇ। ਥਿਰ ਕੀਤੇ।

ਕਸਾਏ— ਖਿੱਚੇ ਗਏ। ਭਾਵ ਪ੍ਰੇਮ ਦੀ ਖਿੱਚ ਦੇ ਖਿੱਚੇ ਹੋਏ।

ਬਿਲਲਾਦੀ—ਰੋਂਦੀ, ਕੁਰਲਾਂਦੀ।

## [ਪਉੜੀ ਬਾਹਰਵੀਂ]

### ਮੂਲ

ਸਲੋਕੁ ਮ: ੩ ।। ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ ।। ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ ।। ਵਿਚੇ ਗ੍ਰਿਹ ਗੁਰ ਬਚਨਿ ਉਦਾਸੀ ਹਉਮੈ ਮੋਹੁ ਜਲਾਇਆ ।। ਆਪਿ ਤਰਿਆ ਕੁਲ ਜਗਤੁ ਤਰਾਇਆ ਧੰਨੁ ਜਣੇਦੀ ਮਾਇਆ ।। ਐਸਾ ਸਤਿਗੁਰੁ ਸੋਈ ਪਾਏ ਜਿਸੁ ਧੁਰਿ ਮਸਤਕਿ ਹਰਿ ਲਿਖਿ ਪਾਇਆ ।। ਜਨ ਨਾਨਕ ਬਲਿਹਾਰੀ ਗੁਰ ਆਪਣੇ ਵਿਟਹੁ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ।। ੧ ।।

ਮ: ੩ ।। ਤ੍ਰੈ ਗੁਣ ਮਾਇਆ ਵੇਖਿ ਭੁਲੇ ਜਿਉ ਦੇਖਿ ਦੀਪਕਿ ਪਤੰਗ ਪਚਾਇਆ ।। ਪੰਡਿਤ ਭੁਲਿ ਭੁਲਿ ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ ।। ਦੂਜੈ ਭਾਇ ਪੜਹਿ ਨਿਤ ਬਿਖਿਆ ਨਾਵਹੁ ਦਯਿ ਖੁਆਇਆ ।। ਜੋਗੀ ਜੰਗਮ ਸੰਨਿਆਸੀ ਭੁਲੇ ਓਨ ਅਹੰਕਾਰੁ ਬਹੁ ਗਰਬੁ ਵਧਾਇਆ ।। ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨਹਠਿ ਜਨਮੁ ਗਵਾਇਆ ।। ਏਤੜਿਆ ਵਿਚਹੁ ਸੋ ਜਨੁ ਸਮਧਾ ਜਿਨਿ ਗੁਰਮੁਖਿ ਨਾਮੁ ਧਿਆਇਆ ।। ਜਨ ਨਾਨਕ ਕਿਸ ਨੋ ਆਖਿ ਸੁਣਾਈਐ ਜਾ ਕਰਦੇ ਸਭਿ ਕਰਾਇਆ ।।੨ ।।

### ਅਰਥ

ਕਲਿਜੁਗ ਵਿਚ ਹਰਿ ਨਾਮ (ਇਕ) ਖ਼ਜ਼ਾਨਾ ਹੈ (ਜੋ) ਭਗਤਾਂ ਨੇ ਖੱਟਿਆ ਹੈ (ਤੇ ਇਸ ਨਾਲ) ਉੱਤਮ ਪਦਵੀ ਪਾ ਲਈ ਹੈ।(ਇਹ) ਹਰਿਨਾਮ ਸਤਿਗੁਰੂ ਦੀ ਸੇਵਾ ਕਰਨੇ ਕਰਕੇ (ਉਹਨਾਂ ਨੇ ਅਪਣੇ) ਮਨ ਵਿਚ ਵਸਾਇਆ ਹੈ (ਤੇ ਫੇਰ) ਹਰ ਵੇਲੇ (ਇਸ) ਨਾਮ ਨੂੰ ਧਿਆਇਆ ਹੈ । (ਓਹਨਾਂ ਨੇ) ਗ੍ਰਿਹਸਤ ਵਿਚ (ਵਸਦੇ ਹੋਏ) ਗੁਰੂ ਦੇ ਉਪਦੇਸ਼ ਦੁਆਰਾ ਉਦਾਸੀਨ (ਰਹਿਕੇ) ਹਉਮੈ (ਤੇ ਉਸ ਤੋਂ ਉਪਜੇ) ਮੋਹ ਨੂੰ ਸਾੜ ਲਿਆ ਹੈ । (ਐਸਾ ਭਗਤ) ਆਪ ਤਰ ਗਿਆ. (ਉਸ ਨੇ) ਕੁਲ ਤਾਰ ਲਈ (ਉਸ ਨੇ) ਜਗਤ ਤਾਰ ਲੀਤਾ: (ਉਸ ਨੂੰ) ਜੰਮਣ ਵਾਲੀ ਮਾਂ ਧੰਨਤਾ (ਯੋਗ) ਹੈ। ਐਸਾ ਸਤਿਗੁਰ ਉਸੇ ਨੂੰ ਮਿਲਦਾ ਹੈ ਜਿਸ ਦੇ ਮੱਥੇ ਤੇ ਹਰੀ ਨੇ ਧੁਰੋਂ ਲਿਖ ਕੇ (ਲੇਖ) ਪਾਇਆ ਹੋਵੇ। ਦਾਸ ਨਾਨਕ ਅਪਣੇ ਗੁਰੂ ਉਤੋਂ ਸਦਕੇ ਹੈ ਜਿਸ ਨੇ ਭ੍ਰਮ ਵਿਚ ਭੁੱਲੇ ਹੋਏ ਨੂੰ ਰਸਤੇ ਪਾਇਆ ਹੈ ।। ੧ ।।

ਤਿੰਨਾਂ ਗੁਣਾਂ ਵਾਲੀ ਮਾਇਆ ਦੇਖ ਕੇ (ਸਾਰੇ) ਭੁੱਲ ਗਏ, ਜਿਵੇਂ ਦੀਵੇ ਨੂੰ ਦੇਖ ਕੇ ਭੰਬਟ (ਭੁੱਲ ਗਿਆ ਤੇ) ਸੜ ਮੋਇਆ (ਕਥਾ ਕਰਨੇ ਵਾਲੇ) ਪੰਡਿਤ (ਚੱਲ ਰਹੀ ਕਥਾ ਦੇ ਭਾਵ ਦੇ ਉਲਟ) ਭੁੱਲ ਭੁੱਲ ਕੇ (ਅੰਦਰੋਂ) ਮਾਇਆ (ਹੀ) ਨੂੰ ਵੇਖਦੇ ਹਨ ਕਿ ਵੇਖੀਏ ਕਿਸੇ ਨੇ ਕੁਛ ਲਿਆ ਕੇ (ਭੇਟਾ ਚੜ੍ਹਾਇਆ ਹੈ ? (ਇਉਂ) ਦੂਜੇ ਭਾਵ ਵਿਚ (ਹੀ) ਲੱਗੇ ਹੋਏ ਸਦਾ ਮਾਇਆ ਹੀ ਵਾਚਦੇ ਹਨ, ਉਹਨਾਂ ਨੂੰ (ਮਾਨੋ) ਰਬ ਨੇ (ਹੀ) ਨਾਮ ਤੋਂ ਖੁੰਝਾ ਛੱਡਿਆ ਹੈ। ਜੋਗੀ, ਜੰਗਮ, ਸੰਨਿਆਸੀ (ਬੀ) ਭੁੱਲੇ ਹੋਏ (ਫਿਰਦੇ ਹਨ), ਉਹਨਾਂ ਨੇ (ਅਪਣਾ) ਅਹੰਕਾਰ ਤੇ ਅਪਣਾ ਗਰਬ (ਹੀ) ਬਹੁਤਾ ਵਧਾਇਆ ਹੈ। (ਓਹ) ਸਤਿ ਦੀ ਭਿਖਯਾ ਦਾ ਮਿਲਿਆ ਕਪੜਾ ਭੋਜਨ ਨਹੀਂ ਲੈਂਦੇ (ਸਗੋਂ) ਮਨ ਦਾ ਹਠ ਕਰ ਕਰ ਕੇ (ਉਹਨਾਂ ਨੇ) ਜਨਮ ਗੁਆ ਲਿਆ ਹੈ (ਭਾਵ ਖ਼ੁਸ਼ੀ ਨਾਲ ਦਿੱਤਾ ਨਹੀਂ ਲੈਂਦੇ, ਜੋ ਆਪ ਮੰਗਣ ਸੋ ਹਠ ਕਰ ਕਰ ਕੇ ਲੈਂਦੇ ਹਨ)। ਇਨ੍ਹਾਂ ਵਿਚੋਂ ਉਹ ਪੁਰਖ ਸਮਾਧੀ ਵਾਲਾ ਹੈ ਜਿਸ ਨੇ ਗੁਰੂ ਦੁਆਰਾ ਨਾਮ ਧਿਆਇਆ ਹੈ । ਦਾਸ ਨਾਨਕ (ਜੀ ਆਖਦੇ ਹਨ) ਕਿਸ ਨੂੰ ਕਹਿ ਕੇ ਸੁਣਾਈਏ ਜਦ ਸਾਰੇ (ਉਸ ਦਾ) ਕਰਾਇਆ ਕਰਦੇ ਹਨ ।। ੨ ।।

ਪਉੜੀ ।। ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ।। ਏਹ ਜਮ ਕੀ ਸਿਰਕਾਰ ਹੈ ਏਨਾ ਉਪਰਿ ਜਮ ਕਾ ਡੰਡੁ ਕਰਾਰਾ ।। ਮਨਮੁਖ ਜਮ ਮਗਿ ਪਾਈਅਨਿ ਜਿਨ ਦੂਜਾ ਭਾਉ ਪਿਆਰਾ ।। ਜਮਪੁਰਿ ਬਧੇ ਮਾਰੀਅਨਿ ਕੋ ਸੁਣੈ ਨ ਪੂਕਾਰਾ ।। ਜਿਸ ਨੋ ਕ੍ਰਿਪਾ ਕਰੇ ਤਿਸੁ ਗੁਰੁ ਮਿਲੈ ਗੁਰਮੁਖਿ ਨਿਸਤਾਰਾ ।। ੧੨ ।।

ਮਾਇਆ ਦਾ ਮੋਹ, ਕਾਮ, ਕ੍ਰੋਧ, ਅਹੰਕਾਰ (ਸਭ ਕੁਝ) ਪ੍ਰੇਤ ਹੈ (=ਆਸੁਰੀ ਸੰਪਦਾ ਹੈ): ਇਹ ਜਮ ਦੀ ਸਿਰਕਾਰ ਹੈ, ਏਨ੍ਹਾ ਉਤੇ ਜਮ ਦਾ ਦੰਡ ਕਰੜਾ ਹੈ। (ਸੋ ਇਨ੍ਹਾਂ ਵਿਚ ਵਰਤਣ ਵਾਲੇ) ਮਨਮੁਖ ਜਮ ਦੇ ਰਸਤੇ ਟੋਰੇ ਜਾਂਦੇ ਹਨ ਜਿਨ੍ਹਾਂ ਨੂੰ ਦੂਜਾ ਭਾਉ ਪਿਆਰਾ ਹੁੰਦਾ ਹੈ। (ਏਹ) ਜਮ ਪੁਰੀ ਵਿਚ ਬੱਧੇ ਹੋਏ ਮਾਰ ਖਾਂਦੇ ਹਨ ਤੇ (ਇਨ੍ਹਾਂ ਦੀ) ਪੁਕਾਰ ਕੋਈ ਨਹੀਂ ਸੁਣਦਾ। (ਪਰ) ਜਿਸ ਉਤੇ (ਪ੍ਰਭੂ) ਕਿਰਪਾ ਕਰਦਾ ਹੈ, ਉਸ ਨੂੰ ਗੁਰੂ ਮਿਲ ਪੈਂਦਾ ਹੈ, (ਹਾਂ) ਨਿਸਤਾਰਾ ਗੁਰੂ ਦੁਆਰਾ ਹੀ ਹੁੰਦਾ ਹੈ।। ੧੨ ।।

**ਵਯਾਖਯਾ—** ਗਯਾਰਵੀਂ ਪਉੜੀ ਦੇ ਅਖ਼ੀਰ ਫੁਰਮਾਇਆ ਸੀ 'ਬਾਝੁ ਗੁਰੂ ਫਿਰੈ ਬਿਲਲਾਦੀ ਦੂਜੈ ਭਾਇ ਖੁਆਏ ।।' ਉਹੀ ਵਿਸ਼ਯ ਚਲ ਰਿਹਾ ਹੈ ਇਸ ਬਾਰ੍ਹਵੀਂ ਪਉੜੀ ਵਿਚ। 'ਦੂਜੈ ਭਾਇ' ਜਿਸ ਨੂੰ ਖੁਆਏ, ਫੁਰਮਾਯਾ ਸੀ, ਉਸ ਦਾ ਮਾਨੋ ਵੇਰਵਾ ਹੈ ਇਸ ਪਉੜੀ ਵਿਚ। ਮਾਇਆ ਦੂਜੀ ਸ਼ੈ ਹੈ, ਇਹ ਜੀਵ ਨੂੰ ਮੋਹ ਲਾਉਂਦੀ ਹੈ, ਇਸ ਗ਼ਲਤ ਰਸਤੇ ਪੈ ਕੇ ਕਾਮ ਕ੍ਰੋਧ ਲੋਭ ਮੋਹ ਹੰਕਾਰ ਇਸ ਨੂੰ ਆ ਚੰਬੜਦੇ ਹਨ। ਸੋ ਇਨ੍ਹਾਂ ਸਭਨਾਂ ਨੂੰ ਪ੍ਰੇਤ ਕਿਹਾ ਹੈ, ਪ੍ਰੇਤ ਦੇ ਅਰਥ ਭੂਤ ਜਿੰਨ ਆਦਿ ਕੀਤੇ ਜਾਂਦੇ ਹਨ। ਜੋ ਚੰਬੜੇ ਹੋਏ ਮਗਰੋਂ ਲਾਹੁਣੇ ਕਠਨ ਹੋ ਜਾਂਦੇ ਹਨ। ਕਾਮ ਕ੍ਰੋਧ ਆਦਿ ਮੰਦ ਖ਼ਸਲਤਾਂ ਨੂੰ ਆਸੁਰੀ ਸੰਪਦਾ ਬੀ ਆਖਦੇ ਹਨ। ਫੇਰ ਫੁਰਮਾਇਆ ਕਿ ਇਹ ਜਮ ਦੀ ਸਰਕਾਰ ਹਨ। 'ਸਰਕਾਰ' ਫ਼ਾਰਸੀ ਪਦ ਹੈ, ਅਰਥ ਹੈ, ਹਾਕਮ, ਰਾਜਾ, ਪਾਤਸ਼ਾਹ, ਜਿਵੇਂ ਮਹਾਰਾਜਾ ਰਣਜੀਤ ਸਿੰਘ ਨੂੰ 'ਸਰਕਾਰ' ਕਹਿੰਦੇ ਸਨ। ਹਕੂਮਤ ਕਿ ਰਾਜ ਪ੍ਰਬੰਧ ਨੂੰ ਬੀ ਸਰਕਾਰ ਕਹਿੰਦੇ ਹਨ, ਜੀਕੂੰ ਸਰਕਾਰ ਅੰਗ੍ਰੇਜ਼ੀ।

ਮੁਗ਼ਲਾਂ ਵੇਲੇ ਪਰਗਨੇ ਦੇ ਹਾਕਮ ਨੂੰ ਬੀ ਕਹਿ ਲੈਂਦੇ ਸਨ। 'ਸਿਰਕਾਰ' ਦੇ ਅਰਥ ਕਿਤੇ ਤਾਂ ਲੱਗਦੇ ਹਨ, ਸਿਰ ਉਤੇ ਕਾਰ ਯਾ ਫ਼ਰਜ਼: ਪਰ ਕਈ ਵੇਰ ਇਹ 'ਸਰਕਾਰ' ਦੀ ਥਾਂ ਹੀ ਵਰਤਿਆ ਗਿਆ ਹੈ।

ਕਿਸੇ ਦੀ ਸਰਕਾਰ ਵਿਚ ਹੋਣਾ ਉਸ ਦੇ ਜ਼ੇਰੇ ਹਕੂਮਤ ਹੋਣਾ ਹੁੰਦਾ ਹੈ। ਇਸ ਕਰਕੇ ਸੰਪ੍ਰਦਾ ਵਿਚ ਇਥੇ ਸਿਰਕਾਰ ਦਾ ਅਰਥ ਰਈਅਤ ਲਾਉਂਦੇ ਹਨ ਕਿ ਮਾਇਆ, ਮੋਹ, ਕਾਮ, ਕ੍ਰੋਧ, ਅਹੰਕਾਰ ਸਾਰੇ ਜਮ ਦੀ ਰਈਅਤ ਹਨ, ਇਹ ਰੱਬ ਦੀ ਰਈਅਤ ਨਹੀਂ ਹਨ। ਇਸ ਦੇ ਨਾਲ ਮਿਲਦਾ ਜੁਲਦਾ ਕਟਾਖ੍ਯ ਭਾਵ ਐਉਂ ਦਾ ਬੀ ਹੋ ਸਕਦਾ ਹੈ ਕਿ ਜਮ ਦੀ ਹਕੂਮਤ ਹੇਠ ਨੱਪੀ ਰਖਦੇ ਹਨ। ਇਸੇ ਕਰਕੇ ਕਿਹਾ ਕਿ ਇਨ੍ਹਾਂ ਦੇ ਸਿਰ ਤੇ ਜਮ ਦਾ ਦੰਡ ਸਖ਼ਤ ਹੈ। ਪ੍ਰੇਤ ਬੀ ਇਸੇ ਕਰਕੇ ਕਿਹਾ ਕਿ ਭੂਤ ਪ੍ਰੇਤ ਜਮ ਦੇ ਹੀ ਕਾਰਕੁਨ ਹਨ, ਜੋ ਜੀਵਾਂ ਨੂੰ ਪ੍ਰਭੂ ਤੋਂ ਬੇਮੁਖ ਰਖਦੇ ਹਨ। ਅੰਤ ਬੇਮੁਖ ਜਮ ਦੇ ਰਸਤੇ ਪਾਏ ਜਾਂਦੇ ਹਨ। ਤੇ ਜਮ ਦੇ ਦਰ ਪੁਚਾ ਕੇ ਸਜ਼ਾਈਂ ਪਾਉਂਦੇ ਹਨ। ਇਨ੍ਹਾਂ ਦਾ ਨਿਸਤਾਰਾ ਬੀ ਦੱਸਿਆ ਕਿ ਗੁਰੂ ਦੀ ਸ਼ਰਣ ਲੈਣ ਨਾਲ ਹੋ ਜਾਂਦਾ ਹੈ।

ਇਸ ਪਉੜੀ ਦੇ ਸਿਰੇ ਤੇ ਦੋ ਸਲੋਕ ਜੋ ਰੱਖੇ ਹਨ ਇਸ ਲਈ ਕਿ ਪਹਿਲੇ ਵਿਚ ਨਿਸਤਾਰੇ ਦਾ ਪ੍ਰਕਾਰ ਨਿਰੂਪਣ ਹੈ। ਦੂਜਾ ਸਲੋਕ ਇਸ ਲਈ ਰੱਖਿਆ ਕਿ ਉਸ ਵਿਚ ਪਹਿਲੇ ਦੇ ਟਾਕਰੇ ਮਨਮੁਖਾਂ ਦੇ ਡੁੱਬਣ ਦਾ ਪ੍ਰਕਾਰ ਹੈ। ਇਸ ਸ਼ਲੋਕ ਵਿਚ ਖ਼ਾਸ ਕਰ 'ਪੰਡਿਤ ਮਨਮੁਖ' ਲਏ ਹਨ ਜੋ ਪਰਮਾਰਥ ਦਾ ਉਪਦੇਸ਼ ਕਥਾ ਵਾਰਤਾ ਕਰਦੇ ਆਪ ਮਾਇਆ ਦੇ ਲਾਲਚ ਵਿਚ ਫਸੇ ਹੋਏ ਹੁੰਦੇ ਹਨ, ਫੇਰ ਜੋਗੀ

ਜੰਗਮ ਸੰਨਯਾਸੀ-ਫ਼ਕੀਰ-ਲੋਕ ਲਏ ਜੋ 'ਅਸੀਂ ਵੱਡੇ ਹਾਂ, ਤਯਾਗੀ ਹਾਂ' ਆਦਿ ਹੰਕਾਰਾਂ ਵਿਚ ਪਏ ਜਨਮ ਗਵਾਉਂਦੇ ਹਨ। ਏਹ ਸਾਰੇ ਨਾਮ ਤੋਂ ਭੁੱਲੇ ਰਹਿੰਦੇ ਹਨ। ਪਰ ਨਿਰਾਸਤਾ ਇਨ੍ਹਾਂ ਲਈ ਬੀ ਨਹੀਂ ਤੇ ਫੁਰਮਾ ਦਿੱਤਾ ਕਿ ਇਨ੍ਹਾਂ ਵਿਚੋਂ ਬੀ ਜੋ ਗੁਰਮਤਿ ਅਨੁਸਾਰ ਨਾਮ ਧਿਆਉਣਗੇ ਓਹ ਬੀ ਕਦੇ ਪੂਰਨ ਅਵਸਥਾ ਵਾਲੇ ਹੋ ਜਾਣਗੇ।

ਪਹਿਲਾ ਸ਼ਲੋਕ ਜਾਪਦਾ ਹੈ ਹੁਣ ਯਾ ਕਦੇ ਸਤਿਗੁਰੂ ਜੀ ਨੇ ਅਪਣੇ ਦਾਤਾ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ੁਕਰ ਗੁਜ਼ਾਰੀ ਵਿਚ ਉਚਾਰਿਆ ਸੀ। ਸ਼ੁਰੂ ਤਾਂ ਸ਼ਲੋਕ ਐਉਂ ਹੁੰਦਾ ਹੈ ਕਿ ਜਿਵੇਂ ਸੱਚੇ ਭਗਤਾਂ ਦੀ ਮਹਿਮਾ ਕਥਣ ਲੱਗੇ ਹਨ ਪਰ ਲੱਛਣ ਜਿਉਂ ਜਿਉਂ ਕਰਦੇ ਪੰਜਵੀਂ ਸਤਰੇ ਅੱਪੜਦੇ ਹਨ ਤਾਂ 'ਆਪਣੇ ਗੁਰੂ' ਤੋਂ 'ਬਲਿਹਾਰੀ' ਕਹਿ ਕੇ ਸਾਫ਼ ਪ੍ਰਗਟ ਕਰ ਦੇਂਦੇ ਹਨ ਕਿ ਸੁਹਣਿਆਂ ਦਿਲ-ਨੈਣਾਂ ਅੱਗੇ ਸੁਹਣੇ ਸੁਹਣੇ ਗੁਰੂ ਅੰਗਦ ਦੇਵ ਜੀ ਬਿਰਾਜਮਾਨ ਹਨ, ਜਿਨ੍ਹਾਂ ਦੀ ਦਿਲੀ ਸ਼ੁਕਰ ਗੁਜ਼ਾਰੀ ਵਿਚ ਉਹਨਾਂ ਦੇ ਗੁਣਾਨੁਵਾਦ ਹੋ ਰਹੇ ਹਨ।

**ਨਿਰੁਕ੍ਤ**—ਭਗਤੀ—ਭਗਤੀ = ਭਗਤਾਂ ਨੇ।

ਪਤੰਗ—ਭੰਬਟ। ਛਾਦਨੁ—ਕਪੜਾ।

ਸਤ ਭਿਖਿਆ—ਸੱਚ ਦੀ ਭਿਛਿਆ। ਮੰਗ ਖਾਣਾ; ਪਰ ਜੋ ਮਿਲੇ ਉਸ ਉਤੇ ਗੁਜ਼ਾਰਾ ਕਰਨਾ, ਹਠ ਕਰਕੇ, ਵਰ ਸਰਾਪਾਂ ਦੇ ਡਰ ਦੇ ਕੇ, ਧਰਨਾ ਮਾਰ ਕੇ ਜੋ ਮੰਗਣਾ ਪਿੰਨਣਾ ਹੈ ਉਹ ਸਤ ਭਿਖਿਆ ਦੇ ਵਿਰੁੱਧ ਹੈ। ਸਮਧਾ—[ਸੰਸ:, ਸਮਾਧਾਨ] ਸਮਾਧੀ ਵਾਲਾ। ਅੰਤਰਾਤਮੇ ਏਕਾਗ੍ਰ ਵਾਹਯ ਵਿਸ਼ਿਆਂ ਤੋਂ ਰੁਕਿਆ ਧ੍ਯਾਨ ਲੀਨ*।

ਪਰੇਤੁ—[ਸੰਸ:, ਪ੍ਰੇਤ=ਟੁਰ ਗਿਆ ਹੋਇਆ] ਮਰ ਗਏ ਦਾ ਸਰੀਰ। ਅਬਿਗਤਿ ਰੂਹਾਂ। ਭੂਤ ਆਦਿ। ਨਿਸਤਾਰਾ—ਮੁਕਤੀ।

### [ਪਉੜੀ ਤੇਰ੍ਹਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩॥ ਹਉਮੈ ਮਮਤਾ ਮੋਹਣੀ ਮਨਮੁਖਾ ਨੋ ਗਈ ਖਾਇ॥ ਜੋ ਮੋਹਿ ਦੂਜੈ ਚਿਤੁ ਲਾਇਦੇ ਤਿਨਾ ਵਿਆਪਿ ਰਹੀ ਲਪਟਾਇ॥ ਗੁਰ ਕੈ ਸਬਦਿ ਪਰਜਾਲੀਐ ਤਾ ਏਹ ਵਿਚਹੁ ਜਾਇ॥ ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ॥ ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ॥੧॥ | ਹਉਮੈ—ਮਮਤਾ (ਇਕ ਮਾਨੋ) ਠੱਗਣੀ ਹੈ ਜੋ ਮਨਮੁਖਾਂ ਨੂੰ ਖਾ ਗਈ ਹੈ, ਜੋ (ਵਾਹਿਗੁਰੂ ਨੂੰ ਛੱਡ ਕੇ) ਮੋਹਿਤ ਹੋ ਕੇ ਦੂਜੇ ਨਾਲ ਚਿਤ ਲਾਉਂਦੇ ਹਨ ਉਨ੍ਹਾਂ ਨੂੰ ਵਾਪਰ ਰਹੀ ਹੈ, (ਐਸੀ ਕਿ) ਚੰਬੜ ਹੀ ਰਹੀ ਹੈ। ਇਸ ਨੂੰ ਗੁਰੂ ਦੇ ਸ਼ਬਦ ਦੁਆਰਾ ਚੰਗੀ ਤਰ੍ਹਾਂ ਸਾੜ ਦੇਈਦਾ ਹੈ ਤਦ ਇਹ (ਮਨ) ਵਿਚੋਂ ਦੂਰ ਹੋ ਜਾਂਦੀ ਹੈ। (ਹਾਂ ਜਦੋਂ) ਨਾਮ ਮਨ ਵਿਚ ਆ ਵੱਸਦਾ ਹੈ, ਮਨ ਬੀ ਤੇ ਤਨ ਬੀ ਉਜਲਾ ਹੋ ਜਾਂਦਾ ਹੈ। ਹੇ ਨਾਨਕ ! ਮਾਇਆ (ਰੂਪੀ ਵਿਖ ਨੂੰ) 'ਮਾਰਨ ਦਾ ਮਸਾਲਾ' ਹਰੀ ਨਾਮ ਹੈ ਜੋ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ।੧। |

* ਕਿਤੇ ਇਸ ਦੇ ਅਰਥ ਹੋਮ ਦੀ ਲੱਕੜੀ ਲੱਗਦੇ ਹਨ, ਤਦੋਂ ਇਹ ਸੰਸਕ੍ਰਿਤ ਪਦ ਸਮਿਧੁ ਦਾ ਰੂਪ ਹੁੰਦਾ ਹੈ। ਤਨੁ ਮਨੁ ਸਮਧਾ ਜੇ ਕਰੀ॥ [ਸਿਰੀ ਰਾਗੁ ਮਹਲਾ ੧, ਅਸਟ:-੧੪]
ਕਿਤੇ ਇਹ 'ਸਮਰਿਧ' ਦਾ ਰੂਪ ਹੁੰਦਾ ਹੈ, ਅਰਥ ਰਿਧੀ ਵਾਲਾ, ਦੌਲਤ ਵਾਲਾ।

ਮ: ੩ ।। ਇਹ ਮਨੁ ਕੇਤੜਿਆ ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ।। ਹਰਿ ਭਾਣਾ ਤਾ ਭਰਮਾਇਅਨੁ ਕਰਿ ਪਰਪੰਚੁ ਖੇਲੁ ਉਪਾਇ ।। ਜਾ ਹਰਿ ਬਖਸੇ ਤਾ ਗੁਰ ਮਿਲੈ ਅਸਥਿਰੁ ਰਹੈ ਸਮਾਇ ।। ਨਾਨਕ ਮਨ ਹੀ ਤੇ ਮਨੁ ਮਾਨਿਆ ਨਾ ਕਿਛੁ ਮਰੈ ਨ ਜਾਇ ।।੨।।

ਇਹ ਮਨ ਕਿੰਨੇ ਹੀ ਜੁਗ ਭਟਕਦਾ ਫਿਰਿਆ ਹੈ, ਥਿਰ ਨਹੀਂ ਹੁੰਦਾ (ਟਿਕਦਾ ਨਹੀਂ), ਆਉਂਦਾ ਜਾਂਦਾ ਹੀ ਰਹਿੰਦਾ ਹੈ। ਹਰੀ ਨੂੰ ਭਾਇਆ ਤਾਂ (ਉਸ ਨੇ) ਜਗਤ (ਰੂਪੀ ਇਕ) ਖੇਲ ਪੈਦਾ ਕਰ ਕੇ (ਇਸ ਮਨ ਨੂੰ) ਭਟਕਣਾ ਵਿਚ ਪਾ ਦਿੱਤਾ। ਸੋ ਹੁਣ ਜਦੋਂ ਹਰੀ (ਹੀ) ਬਖਸ਼ੇ ਤਾਂ ਗੁਰੂ ਮਿਲੇ, (ਤਾਂ ਇਹ ਮਨ) ਟਿਕੇ ਤੇ (ਵਾਹਿਗੁਰੂ ਜੀ) ਵਿਚ ਸਮਾ ਜਾਏ। ਹੇ ਨਾਨਕ ! (ਜਦ ਇਹ ਅਵਸਥਾ ਹੋ ਜਾਂਦੀ ਹੈ ਤਾਂ) ਮਨ ਆਪਣੇ ਆਪ ਹੀ ਪਤੀਜ ਜਾਂਦਾ ਹੈ (ਫਿਰ ਦਿੱਸਦਾ ਹੈ ਕਿ) ਨਾ ਕੁਛ ਮਰਦਾ ਹੈ ਤੇ ਨਾ ਕੁਛ (ਆਂਵਦਾ) ਜਾਂਦਾ ਹੈ ।। ੨ ।।

ਪਉੜੀ ।। ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ ।। ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ ।। ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ । ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ ।। ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ ।। ੧੩ ।।

ਕਾਇਆ (ਮਾਨੁੱਖਾ ਦੇਹ) ਇਕ ਅਪਾਰ ਕਿਲ੍ਹਾ ਹੈ (ਪਰ ਇਸ ਦੀ) ਪ੍ਰਾਪਤੀ ਭਾਗਾਂ ਨਾਲ ਹੁੰਦੀ ਹੈ। (ਇਸ) ਕਾਇਆ ਅੰਦਰ (ਪ੍ਰਭੂ) ਆਪ ਵੱਸਦਾ ਹੈ ਤੇ (ਇਕ ਤਰ੍ਹਾਂ) ਆਪ ਹੀ ਰਸਾਂ ਦਾ ਭੋਗਣਹਾਰ ਹੈ। (ਪਰ ਫਿਰ ਅੰਦਰ ਵਸਦਾ ਭੋਗਦਾ ਹੋਇਆ) ਅਤੀਤ ਤੇ ਅਲੇਪ ਰਹਿੰਦਾ ਹੈ, (ਹਾਂ) ਹਰੀ ਆਪ ਜੋਗੀ (=ਜੁੜਿਆ ਹੋਇਆ ਬੀ) ਅਨਜੁੜਿਆ ਹੋਇਆ (ਵਸਦਾ) ਹੈ। ਜੋ ਉਸ ਨੂੰ ਚੰਗਾ ਲੱਗਦਾ ਹੈ ਸੋਈ ਕਰਦਾ ਹੈ ਤੇ (ਜੋ ਉਹ) ਹਰੀ ਕਰੇ ਸੋ ਹੋ ਜਾਂਦਾ ਹੈ। (ਸਾਨੂੰ ਚਾਹੀਦਾ ਹੈ ਕਿ ਅਸੀਂ) ਗੁਰੂ ਦੁਆਰਾ ਹਰੀ ਦੇ ਨਾਮ ਨੂੰ ਸਿਮਰੀਏ (ਤਾਂ ਜੋ ਸਾਡਾ ਹਰੀ ਨਾਲ) ਵਿਛੋੜਾ ਦੂਰ ਹੋ ਜਾਵੇ ।। ੧੩ ।।

**ਵਯਾਖਯਾ**—ਬਾਰਵੀਂ ਪਉੜੀ ਤਕ ਵਾਚ ਕੇ ਸਵਾਲ ਪੈਦਾ ਹੋ ਜਾਂਦਾ ਹੈ ਕਿ ਮਾਯਾ ਮੋਹ ਜੀਵ ਨੂੰ ਤਾਂ ਮੋਹ ਲੈਂਦਾ ਹੈ ਜੋ ਜੀਵ ਸਰੀਰ ਵਿਚ ਆਉਂਦਾ ਹੈ, ਤਦ ਇਹ ਸਰੀਰ ਹੀ ਮਾੜੀ ਸ਼ੈ ਹੋਈ। ਇਸ ਦਾ ਉੱਤਰ ਇਸ ੧੩ਵੀਂ ਪਉੜੀ ਵਿਚ ਹੈ ਕਿ ਇਹ ਸਰੀਰ ਇਕ ਸੁਹਣਾ ਵੱਡਾ ਕਿਲ੍ਹਾ ਹੈ ਜੋ ਦੁਰਲਭ ਪ੍ਰਾਪਤ ਹੁੰਦਾ ਹੈ, ਸੰਜੋਗਾਂ ਨਾਲ ਲੱਭਦਾ ਹੈ। ਕਿਉਂ ਅਪਾਰ ਹੈ ? ਕਿ ਇਸ ਵਿਚ ਪ੍ਰਭੂ ਆਪ ਵਸਦਾ ਹੈ। ਕਾਇਆ ਵਿਚ ਜੋ 'ਰਸ ਭੋਗਤਾਪਨ' ਹੈ ਉਹ ਇਕੱਲੀ ਕਾਇਆ ਦਾ ਕਰਤੱਵ ਨਹੀਂ, ਕਾਇਆ ਵਿਚ ਆਪ ਪ੍ਰਭੂ ਵਸਦਾ ਹੈ, ਉਸ ਦੀ ਦਿੱਤੀ ਚੇਤਨਤਾ ਨਾਲ ਕਾਇਆ ਵਿੱਚ 'ਰਸ ਅਸ੍ਵਾਦਨ' ਤੇ 'ਰਸ ਭੋਗਣ' ਦਾ ਗਯਾਨ ਆਉਂਦਾ ਹੈ। ਸੋ ਇਸ ਨੁਕਤੇ ਤੋਂ ਰਸ ਭੋਗਣਹਾਰ ਉਹ ਆਪ ਹੈ। ਪਰ ਇਹ ਸੰਸ਼ਾ ਨਾ ਪੈ ਜਾਵੇ ਕਿ ਜਦ ਰਸ ਭੋਗੀ ਆਪ ਹੈ ਤਾਂ ਕਾਇਆ ਦਾ ਕੀਹ ਦੋਸ਼ ? ਤਾਂ ਫੁਰਮਾਉਂਦੇ ਹਨ ਕਿ ਆਪ ਹਰੀ ਕਾਇਆ ਵਿਚ ਵਸਦਿਆਂ ਬੀ ਅਤੀਤ ਨਿਰਲੇਪ ਤੇ ਰਸਾਂ ਕਸਾਂ ਦੇ ਮਾਣਨ ਤੋਂ ਅਣਜੁੜਿਆ ਯਾ ਅਲੱਗ ਰਹਿੰਦਾ ਹੈ। ਸਿੱਟਾ ਕੀਹ ਨਿਕਲਿਆ ਕਿ ਹਰੀ ਦੀ ਦਿੱਤੀ ਚੇਤਨਤਾ ਨਾਲ ਸਰੀਰ ਵਿਚ ਮਨ ਕਹੋ, ਜੀਵ ਕਹੋ, ਇਕ ਹੋਰ ਚੇਤਨਤਾ ਪੈਦਾ ਹੁੰਦੀ ਹੈ, ਰਸ ਭੋਗਤਾ ਉਹ ਹੈ। ਦਖਣੀ ਓਅੰਕਾਰ ਅੰਕ ੩੩ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਦ੍ਰਿਸ਼ਟਾਂਤ ਬੰਨ੍ਹ ਕੇ ਇਹ ਗੱਲ ਦਿਖਲਾਈ ਹੈ ਕਿ ਸਰੀਰ ਇਕ ਬ੍ਰਿਛ ਦੀ ਨਿਆਈਂ ਹੈ, ਉਸ ਪੁਰ ਦੋ ਪੰਛੀ ਬੈਠੇ ਹਨ। ਮਨ ਉਸ ਪਰ ਬੈਠਾ ਇਕ ਪੰਛੀ ਹੈ। ਪੰਜ ਗਿਆਨ ਇੰਦ੍ਰੇ ਮਨ ਦੇ ਸਹਾਯਕ ਹੋਰ ਪੰਛੀ ਹਨ, ਏਹ ਜੇ ਛੀਏ 'ਇਕ ਨਾਲ' ਅਰਥਾਤ ਦੂਸਰੇ ਪੰਛੀ ਭਾਵ ਪ੍ਰਭੂ ਨਾਲ ਮਿਲ ਕੇ ਤੱਤ ਵਸਤੂ ਨੂੰ ਚੁਗਦੇ ਹਨ ਤਦ ਰਤਾ ਭਰ ਫਾਹੀ ਉਹਨਾਂ ਨੂੰ ਨਹੀਂ ਪੈਂਦੀ। ਪਰ ਜੇ ਉਸ ਇਕ ਤੋਂ ਕਾਹਲੇ ਪੈ ਪੈ ਕੇ ਉਡਦੇ ਹਨ ਤੇ ਘਟੀ ਚੋਗ, ਸਥੂਲ ਚੋਗ (ਭਾਵ

ਹੈ ਮਾਯਕ ਚੋਗ) ਚੁਗਦੇ ਹਨ ਤਾਂ ਉਹਨਾਂ ਨੂੰ ਫਾਹੀ ਪੈਂਦੀ ਹੈ, ਪਰ ਟੁੱਟਦੇ ਹਨ ਤੇ ਅਵਗੁਣਾਂ ਦੀ ਮੁਸੀਬਤ ਯਾ ਕੈਦ ਪੈਂਦੀ ਹੈ, ਪੰਛੀ ਨੂੰ ਫਾਹੀ ਲਾ ਕੇ ਫੜਨ ਵਾਲੇ ਉਹਨਾਂ ਦੇ ਖੰਭ ਕਤਰਦੇ ਹਨ ਜੋ ਉੱਡਣ ਜੋਗੇ ਨਾ ਰਹਿਣ; ਫਿਰ ਉਹਨਾਂ ਨੂੰ ਸੁਤੰਤ੍ਰਤਾ ਨਹੀਂ ਰਹਿੰਦੀ ਤੇ ਦੁੱਖ ਪੈਂਦੇ ਹਨ। ਸੋ ਮਨ ਤੇ ਪੰਜ ਜਦ ਉਸ 'ਆਪ' ਨਾਲ ਮਿਲ ਕੇ 'ਤਤ' ਸਾਰ ਵਸਤੂ ਦੇ ਮਾਣਨਹਾਰ ਰਹਿੰਦੇ ਹਨ ਤਦ ਤਾਂ ਕਾਇਆਂ ਅਪਾਰ ਕੋਟ ਹੈ, ਦੁਰਲਭ ਵਸਤੂ ਹੈ, ਇਸ ਵਿਚ ਵੱਸ ਕੇ ਤਤ ਵਸਤੂ ਪਾਈਦੀ ਹੈ। ਪਰ ਜੇ ਤਤ ਵਸਤੂ ਵਲ ਧਿਆਨ ਛੱਡ ਕੇ ਮਾਯਕ ਭੋਗਾਂ ਵਲ ਜਾਈਦਾ ਹੈ ਤਾਂ ਅਪਣੇ ਕੀਤੇ ਅਵਗੁਣਾਂ ਦੀ ਕੈਦ ਵਿਚ ਪੈ ਜਾਈਦਾ ਹੈ। ਹੁਣ ਜੋ ਪੰਛੀ ਇਉਂ ਫਸ ਰਹੇ ਹਨ, ਉਹਨਾਂ ਦੇ ਛੁੱਟਣ ਦਾ ਉਪਰਾਲਾ ਦੱਸਦੇ ਹਨ :-

ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ ।।

ਇਸ ਪਉੜੀ ਦੇ ਆਦਿ ਵਿਚ ਦੋ ਸ਼ਲੋਕ ਰਖੇ। ਪਹਿਲੇ ਵਿਚ ਕਾਇਆ ਅੰਦਰ ਜੋ ਚੇਤਨ ਹਿੱਸਾ ਨਿਰਲੇਪ ਨਹੀਂ ਰਹਿੰਦਾ ਉਸ ਦੇ ਫਸਣ ਦੀ ਡੌਲ, ਉਸਦਾ ਮਾੜਾ ਫਲ ਤੇ ਮੁੜ ਬਚਣੇ ਦੀ ਤਰਕੀਬ ਦੱਸੀ ਹੈ ਤੇ ਮੁੱਖ ਸਾਧਨ ਹਰੀ ਨਾਮ ਨਿਰੂਪਣ ਕੀਤਾ ਹੈ।

ਦੂਸਰੇ ਸ਼ਲੋਕ ਵਿਚ ਇਸ ਫਸੇ ਮਨ ਦੇ ਕਈ ਜੁਗ ਭ੍ਰਮਣ ਦੀ ਗੱਲ ਦੱਸ ਕੇ ਸਾਰੀ ਰਚਨਾ ਨੂੰ ਖੇਲ ਦੱਸਿਆ ਕਰਤਾ ਪੁਰਖ ਦਾ। ਫੇਰ ਇਸ ਭ੍ਰਮਣ ਤੋਂ ਛੁੱਟਣ ਦੀ ਬਿਧਿ ਦੱਸੀ ਕਿ ਗੁਰੂ ਨੂੰ ਮਿਲੋ (ਉਹ ਨਾਮ ਦੱਸੇਗਾ ਫਿਰ ਮਨ ਆਪ ਹੀ ਪਤੀਜੇਗਾ ਤੇ ਤਤ ਵਸਤੂ ਨੂੰ ਪਛਾਣੇਗਾ ਤੇ ਦੇਖੇਗਾ ਕਿ ਨਾ ਕੁਛ ਮਰਦਾ ਹੈ ਨਾ ਆਉਂਦਾ ਜਾਂਦਾ ਹੈ, ਭਾਵ ਉਸ ਲਈ ਪਰਮਾਤਮਾ ਵਿਚ ਟਿਕਣ ਦਾ ਸਾਮਾਨ ਬਣ ਜਾਂਦਾ ਹੈ ਤੇ ਬਾਕੀ ਦਿੱਸਦੀ ਰਚਨਾ ਖੇਲ ਹੋ ਰਹੀ ਦਿੱਸਦੀ ਹੈ, ਆਪੂੰ ਅਲਿਪਤ ਪ੍ਰਤੀਤ ਕਰਦਾ ਹੈ। ਇਉਂ ਦੁਇ ਸ਼ਲੋਕ ਪਉੜੀ ਦੇ ਭਾਵ ਨਾਲ ਢੁਕਦੇ ਹਨ।

**ਨਿਰੁਕ੍ਤ**—ਮਮਤਾ—[ਸੰਸ:,] ਮੈਂ ਪਨਾ। ਅਹੰਭਾਵ, ਜਿਸ ਤੋਂ ਫੇਰ 'ਮੇਰੀ' ਪੈਦਾ ਹੋ ਕੇ ਮੋਹ ਮਾਯਾ ਦਾ ਜਾਲ ਖਿਲਰਦਾ ਹੈ। ਮੋਹਣੀ—ਮੋਹ ਲੈਣ ਵਾਲੀ। ਠੱਗਣੀ।

ਪਰਜਾਲੀਐ—ਚੰਗੀ ਤਰ੍ਹਾਂ ਸਾੜੀਏ।

ਮਾਰਣੁ—ਮਸਾਲਾ। ਵੈਦ ਲੋਕ ਧਾਤੂਆਂ ਨੂੰ ਅੱਗਾਂ ਦੀਆਂ ਪੁੱਠਾਂ ਦੇ ਦੇ ਕੇ ਮਾਰਦੇ ਹਨ, ਕਈ ਵੇਰ ਨਾਲ ਹੋਰ ਹੋਰ ਔਖਧੀਆਂ ਪਾਉਂਦੇ ਹਨ, ਇਸ ਨੂੰ ਮਾਰਨਾ ਕਹਿੰਦੇ ਹਨ, ਸੋ ਅਰਥ ਬਣਿਆ ਮਸਾਲਾ ਤੇ ਉਪਰਾਲਾ ਜੋ ਧਾਤਾਂ ਨੂੰ ਸ਼ੁੱਧ ਕਰਦਾ ਹੈ। ਅੱਗਾਂ ਦੇਣ ਕਰਕੇ ਮਾਰਨ ਦਾ ਅਰਥ ਭੱਠੀ ਬੀ ਬਣਦਾ ਹੈ।

ਭਰਮਾਇਅਨੁ—ਇਸ ਦਾ ਅਰਥ ਹੈ ਘੁਮਾਇਆ ਯਾ ਭਟਕਾਇਆ। ਇਹ ਮੁਰਾਦ ਨਹੀਂ ਕਿ ਪਾਪਾਂ ਵਿਚ ਪਾ ਦਿੱਤਾ, ਪਰ ਇਹ ਕਿ ਮਨ ਸਰੀਰ ਦੇ ਅੰਦਰ ਸਰੀਰ ਦੀ ਰਖਜਾ ਪਾਲਣਾ ਆਦਿ ਕ੍ਰਿਯਾਵਾਂ ਵਿਚ ਇਕ ਸੰਦ ਬਣਾ ਕੇ ਰੱਖ ਦਿੱਤਾ ਗਿਆ ਜੋ ਸਰੀਰਕ ਲੋੜਾਂ ਦੇ ਪੂਰਨ ਕਰਨ ਦੇ ਕੰਮਾਂ ਦਾ ਪ੍ਰੇਰਕ ਤੇ ਰਹਿਬਰ ਹੋ ਕੇ ਕੰਮ ਕਰੇ।

ਮਨ ਹੀ ਤੇ—ਦਾ ਅਰਥ ਦਾਨੇ 'ਗੁਰ ਮੰਤ੍ਰ ਹੀ ਨਾਲ' ਬੀ ਕਰਦੇ ਹਨ।

ਕੋਟੁ—[ਸੰਸ:, ਕੋਟ:] ਕਿਲ੍ਹਾ। ਕੋਟ ਦਾ ਕੋਸ਼ ਅਰਥ—ਛੰਨ ਤੇ ਬੰਗਲਾ ਬੀ ਹੈ ਤੇ 'ਕੋਟਿ' ਦਾ ਅਰਥ ਕੂੜ ਤੋਂ ਵਖਰਾ—ਉੱਤਮਤਾ ਬੀ ਹੈ। ਅਪਾਰੁ ਕੋਟੁ ਵਿਚ ਸੈਨਤ ਉੱਤਮ ਵਸੇਬੇ ਦਾ ਥਾਉਂ ਹੈ।

ਸੰਜੋਗੀ—ਤੋਂ ਭਾਵ ਭਾਗਾਂ ਨਾਲ ਹੈ। ਉੱਤਮ ਭਾਗਾਂ ਨਾਲ।

ਅਲਿਪਤੁ—ਨਿਰਲੇਪ। ਨਿਰਜੋਗੁ—ਅਣਜੁੜਿਆ। ਅਲੱਗ।

ਵਿਜੋਗੀ—ਵਿਜੋਗਪਨਾ, ਭਾਵ ਵਿਛੋੜਾ। ਵਿਜੋਗੀ ਪਦ ਦੇ ਦੋ ਅਰਥ ਹਨ: ਵਿਛੁੜਿਆ ਹੋਇਆ ਤੇ ਵਿਛੋੜਾਪਨ। ਏਥੇ ਦੂਜਾ ਅਰਥ ਲੱਗਦਾ ਹੈ 'ਵਿਛੋੜਾ'।

## [ਪਉੜੀ ਚੌਧਵੀਂ]

| ਮੂਲ | ਅਰਥ | ਭਾਵ |
|---|---|---|
| ਸਲੋਕੁ ਮ: ੩ ।। ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ ।। | (ਜੋ ਸਿਖ ਨਾਮ ਸਿਮਰ ਰਿਹਾ ਹੈ, ਉਹ ਆਪੇ ਨਹੀਂ ਸਿਮਰ ਰਿਹਾ, ਉਸ ਤੋਂ) ਉਹੋ ਸਤਜ ਸਰੂਪ (= ਅਕਾਲ ਪੁਰਖ) ਆਪ ਗੁਰੂ ਦੇ ਉਪਦੇਸ਼ ਦਵਾਰਾ ਵਾਹ ਵਾਹ (ਅੱਖਰਾਂ ਵਾਲਾ ਨਾਮ) ਅਖਵਾ ਰਿਹਾ ਹੈ । | ਜੋ ਪੁਰਖ ਵਾਹਿਗੁਰੂ ਨਾਮ ਸਿਮਰ ਰਿਹਾ ਹੈ, ਉਸ ਤੋਂ ਵਾਹਿਗੁਰੂ ਆਪ ਸਿਮਰਵਾ ਰਿਹਾ ਹੈ (ਪਰ) ਗੁਰੂ ਦੇ ਉਪਦੇਸ਼ ਦੁਆਰਾ । |
| ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ ।। | [ਪ੍ਰਸ਼ਨ :-ਵਾਹ ਵਾਹ ਕੀ ਵਸਤੂ ਹੈ ?] (ਉਸ ਸਤਜ ਸਰੂਪ ਦੀ) ਸਿਫ਼ਤ ਸਲਾਹ 'ਵਾਹ ਵਾਹ' (ਸ਼ਬਦ ਵਿਚ) ਹੈ, ਪਰ ਕੋਈ ਗੁਰਮੁਖ (ਹੀ ਇਸ ਗੱਲ ਨੂੰ) ਸਮਝਦਾ ਹੈ । | 'ਵਾਹ ਵਾਹ' ਪਦ ਸਾਈਂ ਦੀ ਸਿਫ਼ਤ ਸਲਾਹ ਦਾ ਵਾਚਕ ਹੈ, ਪਰ ਇਸ ਸੂਖਮ ਗੱਲ ਨੂੰ ਕੋਈ ਵਿਰਲਾ ਜੋ ਗੁਰਮੁਖ ਹੋਵੇ ਸੋ ਸਮਝਦਾ ਹੈ, ਕਿਉਂਕਿ ਸਿਫਤ ਸਲਾਹ ਵਿਸਮਾਦ ਵਿਚ ਲੈ ਜਾਂਦੀ ਹੈ, ਵਿਸਮਾਦ ਸਮਾਧੀ ਵਿਚ, ਜੈਸਾ ਕਿ ਵਾਕ ਹੈ :-ਵੇਖਿ ਵਿਡਾਣੁ ਰਹਿਆ ਵਿਸਮਾਦੁ ।। ਨਾਨਕ ਬੁਝਣੁ ਪੂਰੈ ਭਾਗਿ ।। [ਵਾਰ ਆਸਾ ਮ: ੧-੩] ਉਹ ਵਿਰਲਾ ਗੁਰਮੁਖ ਹੁੰਦਾ ਹੈ ਜਿਸ ਨੂੰ ਕਿਹਾ ਕਿ ਪੂਰੇ ਭਾਗਾਂ ਵਾਲਾ ਹੁੰਦਾ ਹੈ ਜੋ ਬੁੱਝਦਾ ਹੈ । |
| ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ ।। | (ਇਹ) 'ਵਾਹ ਵਾਹ' ਬਾਣੀ ਸੱਚ (ਸਰੂਪ) ਹੈ, (ਇਸ ਦੁਆਰਾ) ਸੱਚ (ਸਤਜ ਸਰੂਪ) ਵਿਚ ਮਿਲਾਪ ਹੋ ਜਾਂਦਾ ਹੈ । | ਇਹ 'ਵਾਹ' ਅੱਖਰਾਂ ਵਾਲਾ ਪਦ ਅੱਖਰ ਮਾਤ੍ਰ ਨਹੀਂ, ਇਹ ਸੱਚੀ ਬਾਣੀ 'ਸਤਜ' ਦੀ ਵਾਚਕ ਹੈ ਤੇ ਇਹ ਸਤਜ ਸਰੂਪ ਨੂੰ ਪ੍ਰਾਪਤ ਕਰਾ ਦੇਂਦੀ ਹੈ । |
| ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ ।। ੧ ।। | ਹੇ ਨਾਨਕ ! ਵਾਹੁ ਵਾਹੁ ਕਰਦਿਆਂ ਪ੍ਰਭੂ ਪਾ ਲਈਦਾ ਹੈ, (ਪਰ ਇਹ ਵਾਹ ਵਾਹ ਕਰਨਾ) ਮਿਹਰ ਨਾਲ ਪ੍ਰਾਪਤ ਹੁੰਦਾ ਹੈ ।। ੧ । | ਹਾਂ, ਇਹ 'ਵਾਹ' ਪਦ ਵਾਲਾ ਵਾਹਿਗੁਰੂ ਸ਼ਬਦ ਉਚਾਰਣ ਕਰਦਿਆਂ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ, ਪਰ ਇਹ ਵਾਹਿਗੁਰੂ ਨਾਮ ਕਰਮਾਂ ਨਾਲ ਮੇਹਰ ਦੁਆਰਾ ਲੱਭਦਾ ਹੈ । |
| ਮ: ੩ ।। ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ ।। | (ਇਸ ਗੁਰ) ਸ਼ਬਦ ਦੁਆਰਾ ਰਸਨਾ 'ਵਾਹੁ ਵਾਹੁ' ਕਰਦੀ ਸ਼ੋਭਨੀਕ ਹੋਈ ਹੈ, (ਯਾ ਹੁੰਦੀ ਹੈ) । | ਇਸ 'ਵਾਹ' ਪਦ ਵਾਲੇ ਸ਼ਬਦ ਦੁਆਰਾ ਰਸਨਾ ਬੀ ਸ਼ੋਭਾ ਯੋਗ ਹੋ ਜਾਂਦੀ ਹੈ, ਕਿਉਂਕਿ ਕੂੜ ਦੀ ਥਾਂ ਸਤਜ ਵਸਤੂ ਨੂੰ ਗ੍ਰਹਣ ਕਰਦੀ ਹੈ, ਇਸ ਨਾਲ ਪ੍ਰਭੂ ਆ ਮਿਲਦਾ ਹੈ । |

| | | |
|---|---|---|
| ਪੂਰੈ ਸਬਦਿ ਪ੍ਰਭੁ ਮਿਲਿਆ ਆਈ।। ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ ।। | ਪੂਰੇ ਸ਼ਬਦ ਦੁਆਰਾ ਪ੍ਰਭੂ ਆ ਮਿਲਦਾ ਹੈ।(ਜਿਨ੍ਹਾਂ ਦੇ) ਭਾਗੋਂ ਵੱਡੇ ਹਨ (ਉਨ੍ਹਾਂ ਦੇ) ਮੂੰਹੋਂ (ਪ੍ਰਭੂ ਆਪ) ਵਾਹੁ ਵਾਹੁ ਕਢਾਉਂਦਾ ਹੈ । | 'ਪੂਰਾ ਸਬਦ' ਕਹਿ ਕੇ ਜਣਾ ਦਿੱਤਾ ਕਿ ਅਸੀਂ (ਵਾਹ ਕਹਿ ਕੇ) 'ਵਾਹਿਗੁਰੂ' ਪਦ ਜਣਾ ਰਹੇ ਹਾਂ। ਕਿਉਂਕਿ ਨਾਮ (ਰੂੜੋ=) ਸੁਹਣੀ ਸ਼ੈ ਹੈ, ਰਸਨਾ ਸੁਹਣੀ ਕਰਦਾ ਹੈ, ਜਪਣ ਵਾਲੇ ਆਤਮ ਸੁੰਦਰਤਾ ਵਾਲੇ |
| ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ ਕਉ ਪਰਜਾ ਪੂਜਣ ਆਈ ।। | ਵਾਹੁ ਵਾਹੁ (ਜੋ) ਜਨ ਕਰਦੇ ਹਨ ਉਹੋ ਸੋਹਣੇ ਹਨ, ਉਨ੍ਹਾਂ ਨੂੰ ਪਰਜਾ ਪੂਜਣ ਆਉਂਦੀ ਹੈ । | ਹੋ ਜਾਂਦੇ ਹਨ, ਉਨ੍ਹਾਂ ਨੂੰ ਲੋਕੀਂ ਪੂਜਦੇ ਹਨ। ਸੁੰਦਰਤਾ ਨੂੰ ਸਭ ਕੋਈ ਸਲਾਹੁੰਦਾ ਹੈ । |
| ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ।। ੨ ।। | ਹੇ ਨਾਨਕ ! (ਇਹ) ਵਾਹੁ ਵਾਹੁ (ਦੀ ਕਰਨੀ) ਮੇਹਰ ਨਾਲ ਪ੍ਰਾਪਤ ਹੁੰਦੀ ਹੈ.(ਜਿਨ੍ਹਾਂ ਨੂੰ ਪ੍ਰਾਪਤ ਹੋਵੇ) ਉਨ੍ਹਾਂ ਨੂੰ ਸੱਚੇ ਦਰਬਾਰ ਸ਼ੋਭਾ ਪ੍ਰਾਪਤ ਹੁੰਦੀ ਹੈ ।। ੨ ।। | ਉਨ੍ਹਾਂ ਦੀ ਜਗਤ ਇੱਜ਼ਤ ਕਰਦਾ ਤੇ ਪਰਮ ਮਾਣ ਦੇਂਦਾ ਹੈ, ਪੂਜਾ ਦਾ ਇਹ ਭਾਵ ਹੈ। ਇਹ ਗੱਲ ਆਪ ਜਣਾ ਦਿੱਤੀ ਹੈ ਕਿ ਉਨ੍ਹਾਂ ਨੂੰ ਸ਼ੋਭਾ ਪ੍ਰਾਪਤ ਹੁੰਦੀ ਹੈ, ਇਹ ਦਰਗਾਹ ਵਲ ਇਸ਼ਾਰਾ ਹੈ । |
| ਪਉੜੀ ।। ਬਜਰ ਕਪਾਟ ਕਾਇਆ ਗੜ੍ਹ ਭੀਤਰਿ ਕੂੜੁ ਕੁਸਤੁ ਅਭਿਮਾਨੀ ।। | ਕੂੜ (ਵਾਲੇ) ਕੁਸਤ (ਵਾਲੇ) ਅਭਿਮਾਨ ਵਾਲੇ (ਮਾਨੁਖ ਦੇ) ਕਾਇਆ ਰੂਪੀ ਕਿਲ੍ਹੇ ਵਿਚ ਪੱਥਰ ਵਰਗੇ ਕਰੜੇ ਤਖ਼ਤੇ (ਲੱਗੇ ਹੋਏ) ਹਨ । | ਪਉੜੀ ਵਿਚ ਨਾਮ ਵਿਹੂਣੇ ਬੇਮੁਖਾਂ ਕੂੜਿਆਂ ਦਾ ਵਰਣਨ ਚਲਿਆ। ਪਿਛਲੀ ਪਉੜੀ ਵਿਚ ਕਾਇਆ ਨੂੰ ਕੋਟ ਕਿਹਾ ਸੀ, ਏਥੇ ਗੜ੍ਹ ਕਿਹਾ। ਓਥੇ ਕਿਹਾ ਸੀ ਕਿ ਇਸ ਕਿਲ੍ਹੇ ਵਿਚ ਆਪ ਪ੍ਰਭੂ ਵਸਦਾ ਹੈ ਤੇ ਨਿਰਲੇਪ ਰਹਿੰਦਾ ਹੈ । |

ਹੁਣ ਪ੍ਰਸ਼ਨ ਹੁੰਦਾ ਹੈ ਕਿ ਜੇ ਕਾਇਆਂ ਵਿਚ ਹੀ ਹੈ ਤਾਂ ਦਿੱਸਦਾ ਕਿਉਂ ਨਹੀਂ ? ਇਸ ਪਉੜੀ ਵਿਚ ਇਸ ਪ੍ਰਸ਼ਨ ਦਾ ਉੱਤਰ ਹੈ ਕਿ ਹੈ ਤਾਂ ਕਿਲ੍ਹੇ ਦੇ ਅੰਦਰ, ਪਰ ਮਨਮੁਖ ਕੂੜ ਕੁਸਤ ਤੇ ਅਭਿਮਾਨ ਦੇ ਹਨੇਰੇ ਵਿਚ ਹਨ, ਉਸ ਵਾਹਿਗੁਰੂ ਦੇ ਦਰ ਅਗੇ ਦੋ ਤਖ਼ਤੇ ਜੜੇ ਹਨ:-

ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ।।

[ਰਾਮਕਲੀ ਮਹਲਾ ੧-੩]

ਏਹ ਤਖ਼ਤੇ ਉਨ੍ਹਾਂ ਨੂੰ ਦਿੱਸਦੇ ਨਹੀਂ, ਕਿਉਂ ? ਕਿਉਂਕਿ ਓਹ ਨਿਜ ਸ੍ਵਾਰਥਾਂ ਵਿਚ ਕੂੜ ਕੁਸਤਿ ਵਰਤਦੇ ਹੰਕਾਰ ਕਰਦੇ ਹਨ ।

| | | |
|---|---|---|
| ਭਰਮਿ ਭੂਲੇ ਨਦਰਿ ਨ ਆਵਨੀ ਮਨਮੁਖ ਅੰਧ ਅਗਿਆਨੀ ।। ਉਪਾਇ ਕਿਤੈ ਨਾ ਲਭਨੀ ਕਰਿ ਭੇਖ ਥਕੇ ਭੇਖਵਾਨੀ ।। | (ਇਸ ਲਈ) ਅੰਨ੍ਹੇ ਤੇ ਅਗਜ਼ਾਨੀ ਮਨਮੁਖਾਂ ਨੂੰ ਭਰਮ ਵਿਚੋਂ ਭੁੱਲੇ ਹੋਣ ਕਰਕੇ ਨਜ਼ਰ ਨਹੀਂ ਆਉਂਦੇ; (ਓਹ ਕਿਵਾੜ) ਕਿਸੇ ਉਪਾਉ ਨਾਲ ਬੀ ਨਹੀਂ ਨੇ ਲੱਭਦੇ (ਪਰਮਾਰਥ ਦਾ) ਭੇਖ ਧਾਰਨੇ ਵਾਲੇ (ਬੀ) | ਭਰਮਾਂ ਦੇ ਹਨੇਰੇ ਵਿਚ ਭੁੱਲੇ ਹੋਏ ਰਹਿੰਦੇ ਹਨ। (ਅ) ਕਈ ਦਾਨੇ ਕੂੜ ਕੁਸਤਿ ਨੂੰ ਬੀ ਤਖ਼ਤੇ ਸਮਝ ਲੈਂਦੇ ਹਨ। ਜੇ ਓਹ ਕੋਈ ਧਰਮ ਕਰਮ ਕਰਦੇ ਹਨ ਤਾਂ ਭੇਖ ਧਾਰਦੇ ਭੇਖ ਦੇ ਅਭਿਮਾਨ ਵਿਚ ਅੰਨ੍ਹੇ ਹੋਏ ਰਹਿੰਦੇ ਹਨ। ਇਸ ਤਰ੍ਹਾਂ ਜੋ |

| | | |
|---|---|---|
| | ਭੇਖ ਕਰ ਕਰ ਕੇ ਥੱਕ ਗਏ । | ਜੋ ਉਪਾਉ ਕਰਦੇ ਹਨ ਓਹ ਹਉਂ ਆਸ਼੍ਰਿਤ ਹੋਣ ਕਰਕੇ ਬੱਜਰ ਕਪਾਟ ਦਿੱਸਣ ਨਹੀਂ ਦੇਂਦੇ । |
| ਗੁਰ ਸਬਦੀ ਖੋਲਾਈਅਨਿ ਹਰਿ ਨਾਮੁ ਜਪਾਨੀ ।। | [ਪ੍ਰਸ਼ਨ : ਕਿਸੇ ਤਰ੍ਹਾਂ ਓਹ ਤਖ਼ਤੇ ਖੁਲ੍ਹ ਬੀ ਸਕਦੇ ਹਨ? ਉੱਤਰ:] ਗੁਰੂ ਸ਼ਬਦ ਦੁਆਰਾ ਹਰੀ ਦਾ ਨਾਮ ਜਪਣੇ ਕਰਕੇ (ਓਹ) ਖੋਹਲ ਦਿੱਤੇ ਜਾਂਦੇ ਹਨ । | ਪ੍ਰਸ਼ਨ :-ਉਨ੍ਹਾਂ ਦੇ ਖੁੱਲ੍ਹਣ ਦਾ ਇਕੋ ਉਪਾਉ ਹੈ । ਓਹ ਹਰਿ ਨਾਮ ਜਪਣੇ ਕਰਕੇ ਖੁੱਲ੍ਹਦੇ ਹਨ ਤੇ ਹਰੀ ਨਾਮ ਗੁਰ ਸ਼ਬਦ ਦੁਆਰਾ ਪ੍ਰਾਪਤ ਹੁੰਦਾ ਹੈ । |
| ਹਰਿ ਜੀਉ ਅੰਮ੍ਰਿਤ ਬਿਰੁਖ ਹੈ ਜਿਨ ਪੀਆ ਤੇ ਤ੍ਰਿਪਤਾਨੀ ।। ੧੪ ।। | (ਜਿਨ੍ਹਾਂ ਲਈ ਖੁੱਲ੍ਹ ਪੈਣ ਉਨ੍ਹਾਂ ਲਈ ਫੇਰ) ਹਰਿ ਜੀਉ ਅੰਮ੍ਰਿਤ ਦਾ ਬ੍ਰਿਛ (ਦਿੱਸ ਪੈਂਦਾ) ਹੈ, ਜੋ (ਉਸ ਦਾ ਰਸ) ਪੀਂਦੇ ਹਨ ਤ੍ਰਿਪਤ ਹੋ ਜਾਂਦੇ ਹਨ ।। ੧੪ ।। | ਹਰਿ ਨਾਮ ਨਾਲ ਉਹ ਕਿਲ੍ਹੇ ਅੰਦਰ ਬੈਠਾ ਪ੍ਰਭੂ ਜੋ ਅੰਮ੍ਰਿਤ ਰੂਪ ਹੈ ਦਿੱਸ ਪੈਂਦਾ ਹੈ ਤੇ ਤ੍ਰਿਪਤੀ ਹੋ ਜਾਂਦੀ ਹੈ । |

**ਵਯਾਖਯਾ**—ਇਸ ਪਉੜੀ ਵਿਚ ਪਿਛਲੀ ਪਉੜੀ ਦਾ ਮਜ਼ਮੂਨ ਜਾਰੀ ਹੈ । ਕਿਲ੍ਹੇ ਦਾ ਦ੍ਰਿਸ਼ਟਾਂਤ ਹੀ ਚੱਲਦਾ ਹੈ । ਉਸ ਵਿਚ ਦੱਸਿਆ ਸੀ ਕਿ ਇਸ ਕਾਇਆ ਰੂਪੀ ਕਿਲ੍ਹੇ ਦੇ ਅੰਦਰ ਵਾਹਿਗੁਰੂ ਆਪ ਰਹਿੰਦਾ ਹੈ । ਇਸ ਵਿੱਚ ਦੱਸਿਆ ਕਿ ਉਸ ਅੰਦਰ ਵਸਦੇ ਵਾਹਿਗੁਰੂ ਤੇ ਜੀਵਾਂ ਦੇ ਮਨ ਵਿਚਕਾਰ ਪੱਥਰ ਵਰਗੇ ਕਰੜੇ ਤਖ਼ਤੇ ਲੱਗੇ ਹੋਏ ਹਨ, ਇਸ ਕਰਕੇ ਉਹਨਾਂ ਨੂੰ ਉਹ ਅੰਦਰ ਵਸਦਾ—'ਆਪ' ਦਿੱਸਦਾ ਨਹੀਂ, ਕਿਉਂਕਿ ਓਹ ਕੂੜ ਕੁਸਤਿ ਤੇ ਅਭਿਮਾਨ ਵਾਲੇ ਹਨ । ਉਨ੍ਹਾਂ ਨੂੰ ਭਰਮ ਦਾ ਹਨੇਰਾ ਪਿਆ ਰਹਿੰਦਾ ਹੈ, ਜਿਸ ਕਰਕੇ ਤਖ਼ਤ ਦਿੱਸਦੇ ਨਹੀਂ । ਉਨ੍ਹਾਂ ਨੂੰ ਗਯਾਨ ਦਾ ਚਾਨਣਾ ਪ੍ਰਾਪਤ ਨਹੀਂ ਤੇ ਕੂੜ ਕੁਸਤਿ, ਜੋ ਓਹ ਸ੍ਵਾਰਥ ਸਿਧੀ ਲਈ ਵਰਤਦੇ ਹਨ, ਉਸ ਵਿਚ ਲੱਗੇ ਪਾਪ ਪੁੰਨ ਦੀ ਵੀਚਾਰ ਤੋਂ ਅੰਨ੍ਹੇ ਹੋਏ ਰਹਿੰਦੇ ਹਨ । ਜੇ ਕੋਈ ਉਨ੍ਹਾਂ ਵਿੱਚੋਂ ਕਿਸੇ ਕਾਰਨ ਤਖਤੇ ਲੱਭਣ ਦਾ ਜਤਨ ਕਰਦੇ ਬੀ ਹਨ ਤਾਂ ਉਪਾਉ ਗ਼ਲਤ ਵਰਤਦੇ ਹਨ । ਓਹ ਹਉਮੈਂ ਨਾਲ ਕੀਤੇ ਕਰਮਾਂ, ਧਰਮਾਂ, ਤਪਾਂ, ਹੱਠਾਂ, ਤੀਰਥ ਯਾਤ੍ਰਾ ਗ੍ਰਿਹਸਤ-ਤਯਾਗ, ਬਹੁਤ ਪੜ੍ਹਨ ਆਦਿ ਉਪਾਉ ਵਰਤਦੇ ਹਨ; ਜਿਨ੍ਹਾਂ ਕਰਕੇ ਹਨੇਰਾ ਦੂਰ ਨਹੀਂ ਹੁੰਦਾ, ਸਗੋਂ ਹਉਮੈਂ ਦਾ ਹਨੇਰਾ ਵਧ ਜਾਂਦਾ ਹੈ, ਓਹ ਬਾਹਰੋਂ ਦੇਖਦੇ ਹੋਏ ਅੰਦਰੋਂ ਅੰਨ੍ਹੇ ਹੁੰਦੇ ਹਨ । ਅਖ਼ੀਰ ਵਿਚ ਦੱਸਿਆ ਕਿ ਓਹ ਤਖ਼ਤੇ ਹਰੀ ਨਾਮ ਦੇ ਜਪਣੇ ਨਾਲ ਖੁੱਲ੍ਹਦੇ ਹਨ । ਖੁੱਲ੍ਹਣ ਦਾ ਫਲ ਅੰਮ੍ਰਿਤ ਰੂਪ 'ਆਪਿ ਅੰਦਰ ਵਸਿ ਰਹਿਆ' ਪ੍ਰਾਪਤ ਹੋ ਜਾਂਦਾ ਹੈ ।

ਇਹ ਜੋ ਦਾਰੂ ਦੱਸਿਆ ਇਸ ਦੀ ਪ੍ਰੌੜ੍ਹਤਾ ਤੇ ਵਿਸ਼ੇਸ਼ ਵਯਾਖਯਾ ਲਈ ਜਾਪਦਾ ਹੈ, ਦੋ ਸ਼ਲੋਕ ਇਸ ਦੇ ਸਿਰ ਤੇ ਰਖੇ ਗਏ । ਦੋਹਾਂ ਵਿਚ ਨਾਮ ਦੀ ਮਹਿਮਾ ਹੈ ਪਰ ਨਾਮ ਕਿਹੜਾ ? ਇਸ ਦਾ ਪਤਾ ਦਿੱਤਾ ਕਿ ਉਹ 'ਵਾਹੁ ਵਾਹ ਵਾਲਾ ਨਾਮ' ਹੈ । ਮੁਰਾਦ 'ਵਾਹਿਗੁਰੂ' ਨਾਮ ਤੋਂ ਹੈ । ਦੱਸਿਆ ਕਿ ਵਾਹਿਗੁਰੂ ਨਾਮ ਦੇ ਜਪ ਸਿਮਰਨ ਨਾਲ ਉਹ ਕਾਇਆ ਕੋਟ ਵਿਚ ਬੈਠਾ ਲੱਭ ਪਿਆ ਤੇ ਸਭ ਨੂੰ ਲੱਭ ਪੈਂਦਾ ਹੈ । ਦੋਹਾਂ ਸ਼ਲੋਕਾਂ ਵਿਚ ਦੱਸਿਆ ਹੈ ਕਿ ਵਾਹਿਗੁਰੂ 'ਸੱਚਾ ਸ਼ਬਦ' ਹੈ, 'ਸਿਫ਼ਤ ਸਲਾਹ' ਹੈ ਤੇ ਇਸ ਦਾ ਉਚਾਰਨ 'ਪ੍ਰਭੂ ਮਿਲਾਉਂਦਾ' ਹੈ । ਦੂਸਰੇ ਸ਼ਲੋਕ ਵਿਚ ਹੋਰ ਫਲ ਦੱਸੇ: ਰਸਨਾਂ ਦਾ ਰਸਮਯ ਹੋ ਜਾਣਾ, ਆਤਮ ਸੁੰਦਰਤਾ ਪ੍ਰਾਪਤ ਹੋ ਜਾਣੀ, ਦੁਨੀਆ ਵਿਚ ਸਤਿਕਾਰ ਤੇ ਸੱਚੇ ਦਰ ਸ਼ੋਭਾ ਮਿਲਣੀ ।

**ਨਿਰੁਕ੍ਤ**—ਵਾਹੁ—ਪਦ ਫ਼ਾਰਸੀ ਦਾ ਹੈ, ਅਰਥ ਹੈ: ਖ਼ੂਬ, ਸ਼ਾਬਾਸ਼, ਧੰਨ । ਇਹ ਅਸਚਰਜ ਜਨਾਉਣ ਲਈ ਵਿਸਮਯ ਬੋਧਕ ਪਦ ਹੈ, ਇਹ ਅਪਣੀ ਪੂਰਣਤਾ ਵਿਚ ਤਦੋਂ ਉਚਾਰ ਹੁੰਦਾ ਹੈ ਜਦੋਂ

ਜੀਵ ਆਤਮਾ ਮਨ ਬੁੱਧੀ ਤੋਂ ਉੱਚਾ ਹੋ 'ਅਨੰਤ' ਨਾਲ ਛੁਹ ਜਾਂ ਡੁਬਕੀ ਲੈਂਦਾ ਹੈ ਤੇ ਉਥਾਨ ਸਮੇਂ ਮਨ ਬਾਣੀ ਪਿਛੇ ਰਹਿ ਜਾਣ ਕਰਕੇ ਕੁਛ ਜਾਣਦਾ ਤਾਂ ਨਹੀਂ ਪਰ ਉਸ ਰਸ-ਅਸ੍ਵਾਦਨ ਵਿਚ ਜੋ ਆਤਮਾਂ ਤੋਂ ਮਨ ਨੂੰ ਮਿਲਦਾ ਹੈ 'ਵਾਹੁ ਵਾਹੁ' ਕਹਿ ਉਠਦਾ ਹੈ। ਸਤਿਗੁਰੂ ਜੀ ਨੇ ਇਸ ਪਦ ਤੋਂ ਹੀ ਸਿਮਰਨ ਸ਼ੁਰੂ ਕਰਵਾਇਆ ਕਿ :- ਅਸ੍ਚਰਜ ਰੂਪੰ ਰਹੰਤ ਜਨਮੰ ।। [ਸਲੋਕ ਸਹਸਕ੍ਰਿਤੀ ਮਹਲਾ ੫-੫੭] ਵਿਚ ਅੱਪੜਨੇ ਲਈ ਸਿਮਰਨ ਹੀ 'ਅਸਚਰਜ' ਅਰਥ ਵਾਲੇ ਨਾਮ ਤੋਂ ਸ਼ੁਰੂ ਕਰੋ। ਇਸ ਵਿਚ ਭਾਵਨਾ ਧਾਰ ਕੇ ਇਸੇ ਦਾ ਭਾਵ 'ਵਿਸਮਯ' ਸਮਝ ਕੇ ਟੁਰੋ ਤੇ ਇਸੇ ਨਾਲ 'ਰੰਗ ਰਤੇ ਵਿਸਮਾਦੇ' ਹੋ ਜਾਓ। ਵਿਸਮਾਦ ਮਾਰਗ ਹੈ ਗੁਰੂ ਜੀ ਦਾ। ਆਸਾ ਦੀ ਵਾਰ ਵਿਚ ਹੀ ਮੁੱਢ ਬੰਨ੍ਹ ਦਿੱਤਾ ਤੇ ਵਿਸਮਾਦੀ ਰੰਗ ਲੈਣ ਦੇ ਸਾਮਾਨ ਦੱਸ ਕੇ ਫੁਰਮਾਯਾ : ਵੇਖਿ ਵਿਡਾਣੁ ਰਹਿਆ ਵਿਸਮਾਦੁ ।। ਨਾਨਕ ਬੁਝਣੁ ਪੂਰੈ ਭਾਗਿ ।।

[ਵਾਰ ਆਸਾ ਮਹਲਾ ੧-੩]

ਇਥੇ ਵਾਹੁ ਪਦ ਤੋਂ ਮੁਰਾਦ ਵਾਹਿਗੁਰੂ ਦੀ ਹੈ। 'ਸਵਈਏ ਮਹਲੇ ਚਉਥੇ ਕੇ' ਵਿਚ ਭੱਟਾਂ ਨੇ 'ਵਾਹੁ ਵਾਹੁ ਕਾ ਬਡਾ ਤਮਾਸਾ ।।' ਕਹਿ ਕੇ 'ਆਪੇ ਕੀਆ ਘਟਿ ਘਟਿ ਬਾਸਾ ।।' ਫੁਰਮਾ ਕੇ ਦੱਸਿਆ ਕਿ 'ਵਾਹੁ ਵਾਹੁ' ਪਦ ਅਸਚਰਜ ਰੂਪ ਅਕਾਲ ਪੁਰਖ ਦਾ ਵਾਚਕ ਹੈ, ਫੇਰ ਨਾਲ ਹੀ ਕਿਹਾ :-

ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ ।।

[ਸਵਈਏ ਮਹਲੇ ਚਉਥੇ ਕੇ-੧੨]

ਇਸ ਤੋਂ ਸਪਸ਼ਟ ਹੋ ਗਿਆ ਕਿ 'ਵਾਹੁ ਵਾਹੁ' ਤੋਂ ਮੁਰਾਦ 'ਵਾਹਿਗੁਰੂ' ਹੈ ਤੇ ਵਾਹਿਗੁਰੂ ਉਹ ਹੈ ਜਿਸ ਦੀ ਰਚੀ ਸਾਰੀ ਰਚਨਾ ਹੈ। ਫੇਰ ਦੱਸਦੇ ਹਨ ਕਿ 'ਵਾਹਿਗੁਰੂ' ਪਦ ਆਦਿ ਪੁਰਖ ਦਾ ਵਾਚਕ ਹੈ, ਯਥਾ :— 'ਆਦਿ ਪੁਰਖੁ ਸਦਾ ਤੁਹੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ।।

[ਸਵਈਏ ਮਹਲੇ ਚਉਥੇ ਕੇ-੮]

ਭਾਈ ਸੰਤੋਖ ਸਿੰਘ ਨੇ ਫੁਰਮਾਇਆ :—

ਵਾਹ ਨਾਮ ਅਚਰਜ ਕੋ ਹੋਈ। ਅਚਰਜ ਤੇ ਪਰ ਉਕਤਿ ਨ ਕੋਈ।
'ਗੋ' ਤਮ ਨਾਮ ਅਗਯਾਨ ਅਨਿਤ। 'ਰੋ' ਪਰਕਾਸ਼ ਕਿਯੋ ਜਿਨਿ ਚਿੱਤੁ।

[ਨਾ:ਪ੍ਰ: ਪੂਰਬਾਰਧ ੧-੬੨, ੬੩]

ਭਾਈ ਗੁਰਦਾਸ ਜੀ ਨੇ ਫੁਰਮਾਇਆ :—

ਸਤਿਗੁਰੂ ਪੁਰਖ ਦਇਆਲ ਹੋਇ ਵਾਹਿਗੁਰੂ ਸਚ ਮੰਤ੍ਰ ਸੁਣਾਇਆ। [ਵਾਰ ੧੧-੩
ਵਾਹਿਗੁਰੂ ਗੁਰ ਮੰਤ੍ਰ ਹੈ ਜਪਿ ਹਉਮੈ ਖੋਈ। [ਵਾਰ ੧੩-੨
ਪੁਨਾ :- ਵਾਹਿਗੁਰੂ ਗੁਰ ਸਬਦੁ ਸੁਣਾਇਆ ।। [ਵਾਰ ੨੪-੧
ਸੋ ੧. 'ਵਾਹੁ' ਪਦ ਵਿਸਮਯ ਬੋਧਕ ਹੈ :-
ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ।। [ਗਉੜੀ ਮਹਲਾ ੧, ਅਸਟ :-੧੨]
ਵਾਹੁ ਮੇਰੇ ਸਾਹਿਬਾ ਵਾਹੁ ।। [ਰਾਗੁ ਸੂਹੀ ਮਹਲਾ ੩, ਅਸਟ:-੩]
੨. ਅਕਾਲ ਪੁਰਖ ਦਾ ਨਾਮ-ਸੰਗਯਾ ਹੈ, ਯਥਾ :-
ਵਾਹੁ ਵਾਹੁ ਅਗਮ ਅਥਾਹੁ ਹੈ........ ।। [ਵਾਰ ਗੁਜਰੀ ਮਹਲਾ ੩-੧੮]
੩. ਸਿਫ਼ਤ ਸਲਾਹ ਹੈ-ਵਿਸ਼ੇਸ਼ਣ ਹੈ :-ਵਾਹੁ ਵਾਹੁ ਸਿਫਤਿ ਸਲਾਹ ਹੈ ।।

[ਵਾਰ ਗੁਜਰੀ ਮਹਲਾ ੩-੧੪]

੪. ਜਪਣੇ ਯੋਗ ਨਾਮ ਹੈ-ਵਾਹੁ ਵਾਹੁ ਅੰਮ੍ਰਿਤ ਨਾਮੁ ਹੈ........ ।। [ਵਾਰ ਗੂਜਰੀ ਮ: ੩-੧੮]
ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ ।। [ਵਾਰ ਗੂਜਰੀ ਮਹਲਾ ੩-੧੫]

(ਅ) ਸ੍ਰੀ ਨਰੋਤਮ ਜੀ ਨੇ ਵਾਹਿਗੁਰੂ ਪਦ ਦੀ ਵਯੁਤਪਤੀ ਐਉਂ ਲਈ ਹੈ :- ਵਾਹ=ਬ੍ਰਹਮਾਦਿਕ, ਗੁਰੂ= ਉਪਦੇਸ਼ ਕਰਤਾ, ਭਾਵ ਜੋ ਬ੍ਰਹਮਾਦਿਕਾਂ ਦਾ ਬੀ ਉਪਦੇਸ਼ ਕਰਤਾ ਹੈ।

## [ਪਉੜੀ ਪੰਦਰਵੀਂ]

| ਮੂਲ | ਅਰਥ | ਭਾਵ |
|---|---|---|
| ਸਲੋਕੁ ਮ: ੩ ।। ਵਾਹੁ ਵਾਹੁ ਕਰਤਿਆਰੈਣਿ ਸੁਖਿ ਵਿਹਾਇ ।। ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ ।। | ਵਾਹ ਵਾਹ ਕਰਦਿਆਂ ਰਾਤ ਸੁਖ ਵਿਚ ਬੀਤਦੀ ਹੈ. (ਕਿਉਂਕਿ) ਵਾਹ ਵਾਹ ਕਰਦਿਆਂ, ਹੇ ਮੇਰੀ ਮਾਂ ! ਸਦਾ ਖੁਸ਼ੀ ਹੁੰਦੀ ਹੈ । | ਵਾਹਿਗੁਰੂ ਵਾਹਿਗੁਰੂ ਨਾਮ ਜਪਦਿਆਂ ਰਾਤ ਸੁੱਖ ਵਿਚ ਬੀਤਦੀ ਹੈ। ਵਾਹਿਗੁਰੂ ਜਪਣਾ ਖ਼ੁਸ਼ੀ ਦਾ ਦਾਤਾ ਹੈ. ਇਹ ਉਦਾਸੀ ਤੇ ਥਕਾਨ ਦੇਣ ਵਾਲੀ ਸ਼ੈ ਨਹੀਂ । |
| ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ ।। | ਵਾਹ ਵਾਹ ਕਰਦਿਆਂ ਹਰੀ ਨਾਲ ਲਿਵ ਲੱਗ ਜਾਂਦੀ ਹੈ । (ਜੀਵ) | ਹਰੀ ਅਨੰਦ ਸਰੂਪ ਹੈ. ਉਸ ਨਾਲ ਲਿਵ ਲੱਗ ਜਾਂਦੀ ਹੈ. ਇਸ ਕਰਕੇ ਆਨੰਦ ਸਰੂਪ ਦੀ ਛੋਹ ਖ਼ੁਸ਼ੀ ਦੀ ਦਾਤੀ ਹੁੰਦੀ ਹੈ । |
| ਵਾਹੁ ਵਾਹੁ ਕਰਮੀ ਬੋਲੈ ਬੋਲਾਇ ।। ਵਾਹੁ ਵਾਹੁ ਕਰਤਿਆ ਸੋਭਾ ਪਾਇ ।। | (ਵਾਹਿਗੁਰੂ ਦਾ) ਬੁਲਾਇਆ (ਉਸ ਦੀ) ਮੇਹਰ ਨਾਲ (ਹੀ) ਵਾਹੁ ਵਾਹੁ (ਵਾਹਿਗੁਰੂ) ਬੋਲਦਾ (ਭਾਵ ਜਪਦਾ ਹੈ ਅਤੇ) ਵਾਹ ਵਾਹ ਕਰਦਿਆਂ ਹੀ ਸ਼ੋਭਾ ਪਾਉਂਦਾ ਹੈ । | ਵਾਹਿਗੁਰੂ ਨਾਮ ਦਾ ਸਿਮਰਣ ਇਕ ਸਭ ਤੋਂ ਵੱਡੀ ਦਾਤ ਹੈ ਪ੍ਰਭੂ ਦੀ। ਜਿਵੇਂ ਰਾਜਾ ਦੀ ਦਾਤ ਸਿਰੋਪਾਉ ਆਦਿ ਸ਼ੋਭਾ ਵਧਾਉਂਦੇ ਹਨ, ਤਿਵੇਂ ਨਾਮ ਦੀ ਦਾਤ ਤੇ ਇਸ ਦਾ ਵਰਤਾਉ ਸ਼ੋਭਾ ਦਾ ਦਾਤਾ ਹੈ । |
| ਨਾਨਕ ਵਾਹੁ ਵਾਹੁ ਸਤਿ ਰਜਾਇ ।। ੧ ।। | ਹੇ ਨਾਨਕ ! ਵਾਹੁ ਵਾਹੁ ਕਰਦਿਆਂ (ਜੀਵ ਸੱਚੇ ਦੀ) ਸੱਚੀ ਰਜ਼ਾ (ਨੂੰ ਸਮਝ ਲੈਂਦਾ ਹੈ) ।। ੧ ।। | ਵਾਹਿਗੁਰੂ ਨਾਮ ਜਪਦਿਆਂ ਸੱਚੇ ਵਾਹਿਗੁਰੂ ਦੀ ਛੁਹ ਪ੍ਰਾਪਤ ਹੁੰਦੀ ਹੈ. ਉਸ ਤੋਂ ਉਸ ਦੀ ਰਜ਼ਾ ਮਿੱਠੀ ਲੱਗਣ ਲੱਗ ਜਾਂਦੀ ਹੈ, ਇਹ ਰਜ਼ਾ ਦੀ ਸੋਝੀ ਹੈ । |
| ਮ: ੩ ।। ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ ।। | ਵਾਹ ਵਾਹ ਬਾਣੀ ਸੱਚੀ ਹੈ (ਭਾਵ ਸੱਚੇ ਦੀ ਹੈ ਇਹ) ਗੁਰਮੁਖ ਨੇ ਢੂੰਡ ਕੇ ਲੱਭੀ ਹੈ । | ਇਸ ਦਾ ਭਾਵ ਇਹ ਲਈਦਾ ਹੈ ਕਿ ਗੁਰਮੁਖ ਨੂੰ ਗੁਰੂ ਦੁਆਰਾ ਮਿਲਦਾ ਹੈ. ਪਰ ਗੁਰਮੁਖ=ਅਰਥਾਤ ਗੁਰੂ ਨਾਨਕ ਨੇ ਇਹ ਪਦ 'ਵਾਹਿਗੁਰੂ' ਢੂੰਡਕੇ ਲੱਭਾ ਹੈ* । |
| ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ ।। ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ ਗੁਰਮੁਖਿ ਭਾਲਿ ।। ਸੇ ਵਡਭਾਗੀ | (ਇਸ ਲਈ ਚਾਹੀਦਾ ਹੈ ਕਿ ਸਿਖ) ਵਾਹ ਵਾਹ ਮੂੰਹੋਂ ਵੀ ਆਖੇ ਤੇ ਹਿਰਦੇ ਨਾਲਿ (ਬੀ ਉਚਾਰੇ)। (ਹਾਂ) ਵਾਹ ਵਾਹ ਕਰਦਿਆਂ ਸਹਜ ਨਾਲ ਹੀ ਭਾਲ ਕੇ ਗੁਰਮੁਖਾਂ ਨੇ ਹਰੀ ਪਾ ਲਿਆ ਹੈ । ਹੇ ਨਾਨਕ ! ਓਹ ਭਾਗਾਂ ਵਾਲੇ ਹਨ ਜੋ ਹਿਰਦੇ ਵਿਚ (ਵਾਹੁ ਵਾਹੁ ਕਰ ਕੇ) ਹਰੀ ਹਰਿ ਨੂੰ ਸਮ੍ਹਾਲਦੇ ਹਨ । (ਭਾਵ ਯਾਦ ਕਰਦੇ ਹਨ) ।। ੨ ।। | |

* ਪੁਰਾਤਨ ਜਨਮ ਸਾਖੀ ਦੀ ਜੁਗਾਵਲੀ ਵਿਚ ਏਹ ਅਰਥ ਲਏ ਹਨ ਤੇ ਵੇਰਵਾ ਦਿੱਤਾ ਹੈ 'ਚਹੁੰ ਅੱਖਰਾਂ ਕਾ ਮਥੰਤ ਜੁਗ ਚਾਲੀਹਾਂ ਵਿਚ ਹੋਆ। ।੪੦। ਚਾਲੀ ਜੁਗ ਬੈਠ ਮਿਹਨਤ ਕੀਤੀ।' ਅਗੋਂ ਫੇਰ ਜੁਗਾਂ ਦੀ ਗੇਣਤੀ ਬਰਸਾਂ ਦੀ ਹੈ।

| | |
|---|---|
| ਨਾਨਕਾ ਹਰਿ ਹਰਿ ਰਿਦੈ ਸਮਾਲਿ ।। ੨ ।। | |
| ਪਉੜੀ ।। ਏ ਮਨਾ ਅਤਿ ਲੋਭੀਆ ਨਿਤ ਲੋਭੇ ਰਾਤਾ ।। ਮਾਇਆ ਮਨਸਾ ਮੋਹਣੀ ਦਹ ਦਿਸ ਫਿਰਾਤਾ ।। ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ ।। ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ ।। ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ ਸੇ ਜਨ ਤ੍ਰਿਪਤਾਤਾ ।। ੧੫ ।। | ਹੇ ਡਾਢੇ ਲੋਭੀ ਮਨ ! (ਤੂੰ) ਸਦਾ ਲੋਭ ਵਿਚ ਰੱਤਾ ਰਹਿੰਦਾ ਹੈਂ। ਮੋਹ ਲੈਣ ਵਾਲੀ ਮਾਯਾ ਦੀ ਵਾਸ਼ਨਾਂ ਵਿਚ (ਫਸਿਆ ਤੂੰ) ਦਸੋ ਦਿਸ਼ਾ ਵਿਚ ਫਿਰਦਾ ਰਹਿੰਦਾ ਹੈਂ। (ਭਾਵ ਭਟਕਨਾ ਵਿਚ ਰਹਿੰਦਾ ਹੈਂ)। ਅਗੇ (ਵਡਾ) ਨਾਮਣਾ (ਤੇ ਉੱਚੀ) ਜਾਤ ਨਹੀਂ ਜਾਣਗੇ (ਇਸ ਕਰਕੇ) ਮਨਮੁਖ (ਅੱਗੇ ਜਾ ਕੇ) ਦੁੱਖ ਭੋਗਦਾ ਹੈ। (ਏਥੇ ਜੀਉਂਦੇ ਜੀ ਬੀ ਉਸ ਦੀ) ਰਸਨਾ ਨੇ ਹਰੀ ਰਸ ਚੱਖਿਆ ਨਹੀਂ ਹੁੰਦਾ (ਇਸ ਕਰਕੇ ਫਿੱਕਾ ਹੀ ਬੋਲਦਾ ਹੈ. (ਪਰ) ਜਿਨ੍ਹਾਂ ਗੁਰਮੁਖਾਂ ਨੇ (ਹਰੀ ਨਾਮ ਦਾ) ਅੰਮ੍ਰਿਤ ਚਖ ਲਿਆ ਹੁੰਦਾ ਹੈ, ਓਹ (ਗੁਰਮੁਖ) ਪੁਰਖ (ਏਥੇ ਓਥੇ) ਤ੍ਰਿਪਤ ਹੋਏ ਰਹਿੰਦੇ ਹਨ ।। ੧੫ ।। |

**ਵਯਾਖਯਾ**—ਅੰਕ ੧੪ ਪਉੜੀ ਵਾਲਾ ਵਿਸ਼ਯ ਹੀ ਜਾਰੀ ਹੈ ਪਉੜੀ ੧੫ ਵਿਚ। ਲੋਭ, ਤ੍ਰਿਸ਼ਨਾਂ ਵਾਸ਼ਨਾ, ਨਾਮਣੇ ਤੇ ਜਾਤ ਦਾ ਅਹੰਕਾਰ, ਮਾਇਆ ਪ੍ਰੇਮੀਆਂ ਨੂੰ ਜੀਉਂਦੇ ਭਟਕਣਾ ਵਿਚ ਤੇ ਮਰ ਕੇ ਦੁੱਖ ਖਾਣ (ਭੋਗਣ) ਵਿਚ ਰੱਖਦਾ ਹੈ, ਤੇ ਨਾਮ ਅੰਮ੍ਰਿਤ ਚਖ ਕੇ ਗੁਰਮੁਖ ਹੋ ਕੇ ਦੋਹੀਂ ਜਹਾਨੀਂ ਤ੍ਰਿਪਤੀ ਮਿਲਦੀ ਦੱਸੀ ਹੈ। ਦੋ ਸ਼ਲੋਕ ਜੋ ਪਉੜੀ ਤੇ ਰਖੇ ਗਏ ਹਨ ਦੋਹਾਂ ਵਿਚ ਨਾਮ ਸਿਮਰਣ ਦੇ ਲਾਭ ਦਰਸਾਏ ਤੇ ਨਾਮ ਜੋ ਸਿਮਰਨਾ ਹੈ ਸੋ 'ਵਾਹਿਗੁਰੂ' ਦੱਸਿਆ ਹੈ। ਦੂਸਰੇ ਸ਼ਲੋਕ ਵਿਚ ਰਸਨਾ ਦੇ ਜਪ ਨਾਲ ਹਿਰਦੇ ਦੇ ਸਿਮਰਣ ਦੀ ਤਾਕੀਦ ਕੀਤੀ ਹੈ।

## [ਪਉੜੀ ਸੋਲ੍ਹਵੀਂ]

| ਮੂਲ | ਅਰਥ | ਭਾਵ |
|---|---|---|
| ਸਲੋਕੁ ਮ: ੩ ।। ਵਾਹੁ ਵਾਹੁ ਤਿਸਨੋ ਆਖੀਐ ਜਿ ਸਚਾ ਗਹਿਰ ਗੰਭੀਰੁ ।। | ਵਾਹ ਵਾਹ ਉਸ ਨੂੰ ਕਹੀਦਾ ਹੈ ਜੋ ਸੱਚਾ ਤੇ ਗਹਿਰ ਗੰਭੀਰ ਹੈ। | ਭਾਵ-ਅਕਾਲ ਪੁਰਖ ਜੋ ਸਤਯ ਸਰੂਪ ਹੈ ਤੇ ਸਾਗਰ ਦੀ ਤਰ੍ਹਾਂ ਡੂੰਘਾ ਹੈ ਤੇ ਡੂੰਘੇ ਪਾਣੀਆਂ ਦੀ ਤਰ੍ਹਾਂ ਅਡੋਲ ਹੈ, ਉਸ ਨੂੰ ਵਾਹਿਗੁਰੂ ਕਹੀਦਾ ਹੈ। |
| ਵਾਹੁ ਵਾਹੁ ਤਿਸ ਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ ।। | ਵਾਹ ਵਾਹ ਉਸ ਨੂੰ ਕਹੀਦਾ ਹੈ ਜੋ ਗੁਣਾਂ ਦਾ ਦਾਤਾ ਹੈ ਤੇ ਮਤਿ ਦਾ ਧੀਰਜੀ ਹੈ। | ਵਾਹਿਗੁਰੂ ਗੁਣਾਂ ਦੇ ਦਾਤੇ ਪ੍ਰਭੂ ਦਾ ਨਾਮ ਹੈ ਜੋ ਜੀਵਾਂ ਨੂੰ ਗੁਣ ਦਾਨ ਕਰਦਾ ਹੈ ਤੇ ਦਾਨ ਕਰਨ ਵਿਚ ਧੀਰਜੀ ਮਤਿ ਵਾਲਾ ਹੈ*। ਅਵਗੁਣੀਆਂ ਦੇ ਅਵਗੁਣ ਦੇਖ ਕੇ ਘਾਬਰਦਾ ਨਹੀਂ, ਦਾਤ ਦੇਈ ਜਾਂਦਾ ਹੈ। |

* ਮਤਿ ਧੀਰ ਦਾ ਅਰਥ 'ਦਾਤਾ' ਪਦ ਨਾਲ ਲਾ ਕੇ ਬੀ ਕਰਦੇ ਹਨ। (ਅ) ਧੀਰਜ ਵਾਲੀ ਬੁੱਧੀ ਦਾ ਦਾਤਾ ਹੈ।

| | | |
|---|---|---|
| ਵਾਹੁਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ।। | 'ਵਾਹੁ ਵਾਹੁ' ਉਸ ਨੂੰ ਕਹੀਦਾ ਹੈ ਜੋ ਸਭਨਾਂ ਵਿਚ ਵਿਆਪਕ ਹੋ ਰਿਹਾ ਹੈ । | ਵਿਆਪਕ ਪ੍ਰਭੂ ਦਾ ਹੀ ਨਾਮ ਵਾਹਿਗੁਰੂ ਹੈ । |
| ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ ।। | 'ਵਾਹੁ ਵਾਹੁ' ਉਸ ਨੂੰ ਕਹੀਦਾ ਹੈ ਜੋ ਸਭ ਨੂੰ ਰਿਜ਼ਕ ਦੇਂਦਾ ਹੈ । | ਭਾਵ ਵਾਹਿਗੁਰੂ ਵਿਸ਼ੰਭਰ ਦਾ ਬੀ ਨਾਮ ਹੈ । |
| ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ ।। ੧ ।। | ਹੇ ਨਾਨਕ ! ਇਕੋ (ਪ੍ਰਭੂ) ਨੂੰ 'ਵਾਹੁ ਵਾਹੁ' ਕਰ ਕੇ ਸਲਾਹੀਏ ਜੋ ਸਤਿਗੁਰੂ ਨੇ ਦਿਖਾ ਦਿਤਾ ਹੈ ।।੧।। | ਇਕੋ ਪ੍ਰਭੂ ਜਿਸ ਜੈਸਾ ਦੂਜਾ ਨਹੀਂ ਹੈ, ਵਾਹਿਗੁਰੂ ਉਸ ਦਾ ਨਾਮ ਹੈ ਤੇ ਸਿਫ਼ਤ ਸਲਾਹ ਬੀ ਹੈ। ਇਸੇ ਨਾਮ ਨਾਲ ਸਤਿਗੁਰੂ ਨੇ ਸਾਨੂੰ ਉਸ ਦਾ ਸਾਖਸ਼ਾਤਕਾਰ ਕਰਾ ਦਿੱਤਾ ਹੈ । |
| ਮ: ੩ ।। ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ ।। | ਗੁਰਮੁਖ ਸਦਾ 'ਵਾਹੁ ਵਾਹੁ' ਕਰਦੇ ਹਨ, (ਪਰ) ਮਨਮੁਖ ਵਿਹੁ ਖਾ ਖਾ ਕੇ ਮਰਦੇ (ਰਹਿੰਦੇ) ਹਨ । | ਗੁਰਮੁਖ ਵਾਹਿਗੁਰੂ ਜਪਦੇ ਮਾਨੋਂ ਅੰਮ੍ਰਿਤ ਪੀਂਦੇ ਹਨ, ਪਰ ਮਨਮੁਖ ਨਾਮ ਵਿਸਾਰ ਕੇ ਵਿਕਾਰਾਂ ਵਿਚ ਲੱਗੇ ਮਨਮੁਖੀ ਵਾਕਾਂ ਤੇ ਕਰਤਬਾਂ ਵਿਚ ਜ਼ਹਿਰ ਖਾਂਦੇ ਆਤਮ ਜੀਵਨ ਵਲੋਂ ਯਾ ਸਦੈਵੀ ਜੀਵਨ ਵਲੋਂ ਮਰਦੇ ਰਹਿੰਦੇ ਹਨ । |
| ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ ।। | (ਕਿਉਂਕਿ) ਉਹਨਾਂ ਨੂੰ 'ਵਾਹੁ ਵਾਹੁ' ਨਹੀਂ ਭਾਉਂਦੀ (ਸੋ ਉਨ੍ਹਾਂ ਦੀ ਉਮਰ) ਦੁੱਖਾਂ ਹੀ ਦੁੱਖਾਂ ਵਿਚ ਬੀਤਦੀ ਹੈ । | ਨਾਮ ਸਿਮਰਨਾ (ਵਾਹਿਗੁਰੂ ਜਪਣਾ) ਨਾ ਭਾਉਣ ਕਰਕੇ ਚਿਤ ਤ੍ਰਿਪਤ ਨਹੀਂ ਹੁੰਦਾ ਤੇ ਮਾਯਕ ਸ਼੍ਰਮਾਂ ਵਿਚ ਤੇ ਵਿਆਪੇ ਹਰਖ ਸ਼ੋਕਾਂ ਵਿਚ ਉਨ੍ਹਾਂ ਦੀ ਉਮਰਾ ਦੁਖਮਈ ਬੀਤਦੀ ਹੈ । |
| ਗੁਰਮੁਖਿ ਅੰਮ੍ਰਿਤੁ ਪੀਵਣਾ ਵਾਹੁ ਵਾਹੁ ਕਰਹਿ ਲਿਵਲਾਇ ।। | ਗੁਰਮੁਖ ਅੰਮ੍ਰਿਤ ਪੀਵਣਾ ਕਰਦੇ ਹਨ, ਜੋ ਲਿਵ ਲਾ ਕੇ 'ਵਾਹੁ ਵਾਹੁ' ਕਰਦੇ ਹਨ । | ਵਾਹਿਗੁਰੂ ਨਾਮ ਸਿਮਰਦਿਆਂ ਲਿਵ ਲੱਗਦੀ ਹੈ, ਉਸ ਦਾ ਰਸ ਅੰਮ੍ਰਿਤ ਵਰਗਾ ਹੁੰਦਾ ਹੈ । |
| ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ ।। ੨ ।। | ਹੇ ਨਾਨਕ ! ਜੋ ਜਨ 'ਵਾਹੁ ਵਾਹੁ' ਕਰਦੇ ਹਨ ਓਹ ਪਵਿਤ੍ਰ (ਹੋ ਜਾਂਦੇ) ਹਨ, (ਓਹ) ਤਿੰਨਾਂ ਭਵਣਾਂ ਦੀ ਸੋਝੀ ਪਾ ਲੈਂਦੇ ਹਨ ।। ੨ ।। | ਉਨ੍ਹਾਂ ਦਾ ਅੰਤਹਕਰਣ ਐਸਾ ਮੈਲ ਰਹਿਤ ਹੋ ਜਾਂਦਾ ਹੈ ਕਿ ਤਿੰਨਾਂ ਭਵਨਾਂ (ਲੋਕਾਂ) ਦੀ ਸੋਝੀ ਆਮੁਹਾਰੀ ਪ੍ਰਾਪਤ ਹੋ ਜਾਂਦੀ ਹੈ । |
| ਪਉੜੀ ।। ਹਰਿ ਕੈ ਭਾਣੈ ਗੁਰ ਮਿਲੈ ਸੇਵਾ ਭਗਤਿ ਬਨੀਜੈ ।। | ਹਰੀ ਨੂੰ ਭਾਉਂਦਾ ਹੈ ਤਾਂ ਗੁਰੂ ਮਿਲ ਜਾਂਦਾ ਹੈ (ਤਦ) ਭਗਤੀ (ਅੰਗ ਵਾਲੀ) ਸੇਵਾ ਬਣ ਆਉਂਦੀ ਹੈ । | ਹਰੀ ਦੇ ਹੁਕਮ ਤੇ ਖ਼ੁਸ਼ੀ ਨਾਲ ਗੁਰੂ ਮਿਲਦਾ ਹੈ, ਗੁਰੂ ਮਿਲੇ ਤਾਂ ਸੇਵਾ ਕਰਨੀ ਚਾਹੀਦੀ ਹੈ । ਸੇਵਾ ਭਗਤੀ ਅਰਥਾਤ ਸ਼ਰਧਾ ਪ੍ਰੇਮ ਵਾਲੀ । |
| ਹਰਿ ਕੈ ਭਾਣੈ ਹਰਿ ਮਨਿ ਵਸੈ ਸਹਜੇ ਰਸੁ ਪੀਜੈ ।। | (ਫਿਰ) ਹਰੀ ਦੇ ਭਾਣੇ ਨਾਲ ਹੀ ਹਰਿ (ਆਪ) ਮਨ ਵਿਚ | ਪਹਿਲੇ ਗੁਰੂ ਮਿਲਿਆ, ਫੇਰ ਸੇਵਾ ਕੀਤੀ, ਫੇਰ ਨਾਮ ਦੁਆਰਾ ਹਰੀ |

| | | |
|---|---|---|
| | ਆ ਵਸਦਾ ਹੈ ਤਦ ਸਹਿਜੇ ਹੀ (ਰਾਮ) ਰਸ ਪੀਂਦੇ ਰਹੀਦਾ ਹੈ। | ਮਨ ਵਿਚ ਆ ਵਸਿਆ। ਹਰੀ ਦੇ ਮਨ ਵਿਚ ਵੱਸਣ ਨਾਲ ਰਾਮ ਰਸ ਆਇਆ, ਭਾਵ ਬ੍ਰਿਤੀਆਂ ਰਸ ਰੂਪ ਹੋ ਗਈਆਂ। |
| ਹਰਿ ਕੈ ਭਾਣੈ ਸੁਖੁ ਪਾਈਐ ਹਰਿ ਲਾਹਾ ਨਿਤ ਲੀਜੈ ।। ਹਰਿ ਕੈ ਤਖਤਿ ਬਹਾਲੀਐ ਨਿਜ ਘਰਿ ਸਦਾ ਵਸੀਜੈ ।। | ਹਰਿ ਦੇ ਭਾਣੇ ਨਾਲ ਹੀ (ਆਤਮ-ਸੁੱਖ) ਪਾਈਦਾ ਹੈ ਤੇ ਪਰਮਾਤਮ ਨਫ਼ਾ ਸਦੈਵੀ ਪਾ ਲਈਦਾ ਹੈ। ਫਿਰ ਹਰੀ ਦੇ ਤਖ਼ਤ ਤੇ ਬਹਾਲੇ ਜਾਈਦਾ ਹੈ (ਤੇ ਉਸ) ਨਿਜ ਘਰ ਵਿਚ ਸਦਾ ਵੱਸੀਦਾ ਹੈ. (ਪਰ) | ਬ੍ਰਿਤੀਆਂ ਰਸਮਯ ਹੋਣ ਤੋਂ ਬਾਦ ਆਤਮ ਸੁਖ ਮਿਲਿਆ। ਇਹ ਨਫ਼ਾ ਹੈ ਜੋ ਸਦੈਵੀ ਹੋ ਜਾਂਦਾ ਹੈ। ਕੀਕੂੰ ? ਹਰੀ ਦੇ ਤਖ਼ਤ ਤੇ ਵਾਸਾ ਮਿਲ ਗਿਆ। ਤਖਤ ਦਾ ਮਤਲਬ ਪਰਮਾਤਮਾ ਸਰੂਪ ਹੈ, ਆਤਮ ਸੁੱਖ ਵਾਲਾ ਫੇਰ ਪਰਮਾਤਮ ਸੁੱਖ ਨੂੰ ਪ੍ਰਾਪਤ ਹੁੰਦਾ ਹੈ। ਫੇਰ ਉਹ ਪਰਮਾਤਮ ਸਰੂਪ ਵਿਚ ਦਾ ਨਿਵਾਸ ਨਿਜ ਘਰ ਬਣ ਜਾਂਦਾ ਹੈ, ਭਾਵ ਨਦੀ ਦਾ ਘਰ ਜਿਵੇਂ ਸਾਗਰ ਬਣ ਜਾਂਦਾ ਹੈ। ਇਹ ਸਦੈਵੀ ਜੀਵਨ ਹੈ ਜੋ ਅਮਰ ਹੈ, ਅੰਤ ਵਿਚ |
| ਹਰਿ ਕਾ ਭਾਣਾ ਤਿਨੀ ਮੰਨਿਆ ਜਿਨਾ ਗੁਰੂ ਮਿਲੀਜੈ ।। ੧੬ ।। | ਹਰੀ ਦਾ ਭਾਣਾ ਉਨ੍ਹਾਂ ਨੇ ਮੰਨਿਆ ਹੈ ਜਿਨ੍ਹਾਂ ਨੂੰ ਗੁਰੂ ਮਿਲ ਪੈਂਦਾ ਹੈ ।। ੧੬ ।। | ਦੱਸਿਆ ਕਿ ਮੂਲਕ ਗੱਲ ਇਹ ਹੈ ਕਿ ਗੁਰੂ ਨੂੰ ਮਿਲੋ ਤੇ ਹਰੀ ਦੇ ਭਾਣੇਂ ਤੇ ਟਿਕ ਜਾਓ। ਇਸ਼ਾਰਾ ਇਹ ਹੈ ਕਿ ਭਾਣੇ ਤੇ ਟਿਕਣ ਲਈ ਨਾਮ ਤੇ ਲਿਵ ਦੀ ਲੋੜ ਹੈ, ਸੋ ਧਾਰਣ ਕਰੋ। |

**ਵਯਾਖਯਾ**—੧੫ ਪਉੜੀ ਵਿਚ ਮਨਮੁਖਾਂ ਦੀ ਮਾੜੀ ਦਸ਼ਾ ਦੱਸ ਕੇ ਗੁਰਮੁਖਾਂ ਦੀ ਤ੍ਰਿਪਤੀ ਦਾ ਜ਼ਿਕਰ ਸੀ। ਇਸ ਪਉੜੀ ਵਿਚ ਤ੍ਰਿਪਤੀ ਦੀ ਪ੍ਰਾਪਤੀ ਦਾ ਪ੍ਰਕਾਰ ਦੱਸਿਆ ਹੈ ਕਿ ਕਿਵੇਂ ਪ੍ਰਾਪਤ ਹੁੰਦੀ ਹੈ। ਉਸ ਦਾ ਮੂਲ ਕਾਰਣ ਹਰੀ ਦਾ ਭਾਣਾ (=ਮੇਹਰ) ਫੇਰ ਗੁਰੂ, ਫੇਰ ਨਾਮ, ਯਾ ਗੁਰੂ ਦੀ ਦੱਸੀ ਆਤਮ ਸੇਵਾ ਜੋ ਨਾਮ ਹੈ। ਗੱਲ ਕੀ, ਈਸ਼੍ਵਰ ਭਗਤੀ, ਫੇਰ ਹਰੀ ਰਸ ਜੋ ਉਸ ਦੇ ਅੰਦਰ ਆ ਵੱਸਣ ਤੋਂ ਮਿਲਦਾ ਹੈ, ਫੇਰ ਆਤਮ ਰਸ ਫੇਰ ਪਰਮਾਤਮ ਪ੍ਰਾਪਤੀ, ਪਰਮਾਤਮ ਸਰੂਪ ਵਿਚ ਸਦੈਵੀ ਵਾਸਾ।

ਇਸ ਪਉੜੀ ਦੇ ਮੁੱਢ ਵਿੱਚ ਦੋ ਸ਼ਲੋਕ ਰਖੇ, ਪਹਿਲੇ ਵਿਚ ਵਾਹਿਗੁਰੂ ਨਾਮ ਦੇ ਜਪ ਨਾਲ ਵਾਹਿਗੁਰੂ ਪ੍ਰਾਪਤੀ ਦੱਸੀ ਤੇ ਖੋਹਲ ਕੇ ਸਮਝਾ ਦਿੱਤਾ ਕਿ ਵਾਹਿਗੁਰੂ ਨਾਮ ਅਕਾਲ ਪੁਰਖ ਦਾ ਹੈ। ਦੂਜੇ ਸ਼ਲੋਕ ਵਿਚ ਮਨਮੁਖਾਂ ਦਾ ਨਾਮ ਵਿਹੂਣੇ ਰਹਿ ਕੇ ਦੁਖੀ ਹੋਣ ਦਾ ਪ੍ਰਕਾਰ ਦੱਸਿਆ ਤੇ ਪ੍ਰੇਰਨਾ ਕੀਤੀ ਕਿ ਵਾਹਿਗੁਰੂ ਨਾਮ ਨਾਲ ਸਿਮਰਨ ਕਰੋ, ਗੁਰਮੁਖ ਬਣੋ, ਨਿਰਮਲ ਹੋ ਜਾਓ ਤੇ 'ਸੋਝੀਆਂ ਸਿਰ ਸੋਝੀ' ਪ੍ਰਾਪਤ ਹੋ ਜਾਵੇ, ਐਉਂ ਦੁਇ ਸ਼ਲੋਕ ਪਉੜੀ ਦੇ ਭਾਵ ਨਾਲ ਆ ਢੁੱਕੇ।

## [ਪਉੜੀ ਸਤਾਰ੍ਹਵੀਂ]

| ਮੂਲ | ਅਰਥ | ਭਾਵ |
|---|---|---|
| ਸਲੋਕੁ ਮ: ੩ ।। ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ | ਜਿਨ੍ਹਾਂ ਨੂੰ (ਅਕਾਲ ਪੁਰਖ) ਆਪ ਬੁਝਾ ਦਿੰਦਾ ਹੈ ਓਹੋ | ਜਿਨ੍ਹਾਂ ਨੂੰ ਪ੍ਰਭੂ ਨਾਮ ਦੀ ਮਹਿਮਾ ਦਾ ਗਯਾਨ ਦੇ ਦੇਂਦਾ ਹੈ ਓਹ ਜਨ ਸਦਾ |

| | | |
|---|---|---|
| ਕਉ ਆਪੇ ਦੇਇ ਬੁਝਾਇ।। ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ ।। | ਜਨ ਸਦਾ ਵਾਹੁ ਵਾਹੁ ਕਰਦੇ ਹਨ।(ਸਭ ਮੈਲਾਂ ਤੋਂ) ਰਹਿਤ ਹੋ ਜਾਂਦਾ ਹੈ (ਤੇ ਸਭ ਤੋਂ ਵੱਡੀ ਤੇ ਮੂਲ ਮੈਲ) ਹਉਮੈ ਦੀ ਅੰਦਰੋਂ ਦੂਰ ਹੋ ਜਾਂਦੀ ਹੈ। | ਵਾਹਿਗੁਰੂ ਨਾਮ ਜਪਦੇ ਹਨ। ਹੁਣ ਇਸ ਨਾਮ ਜਪਣੇ ਦਾ ਫਲ ਦੱਸਦੇ ਹਨ :- ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ।। [ਗਉੜੀ ਮਹਲਾ ੫, ਸੁਖਮਨੀ.੧-੪] ਇਹ ਪਹਿਲਾ ਫਲ ਹੈ। ਭਰੀਐ ਮਤਿ ਪਾਪਾ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ ।। [ਜਪੁਜੀ-੨੦] ਸਭ ਮੈਲਾਂ ਦਾ ਮੂਲ ਹਉਮੈ ਹੈ, ਉਹ ਬੀ ਵਾਹਿਗੁਰੂ ਨਾਮ ਸਿਮਰਨ ਨਾਲ ਦੂਰ ਹੋ ਜਾਂਦੀ ਹੈ। |
| ਵਾਹੁ ਵਾਹੁ ਗੁਰ ਸਿਖੁ ਜੋ ਨਿਤ ਕਰੇ ਸੋ ਮਨਿ ਚਿੰਦਿਆ ਫਲ ਪਾਇ ।। | ਜੋ ਗੁਰ ਸਿਖ ਸਦਾ ਵਾਹੁ ਵਾਹੁ ਕਰਦਾ ਰਹੇ ਓਹ 'ਮਨ ਦੇ ਚਿਤਵੇ' ਫਲ ਪਾ ਲਏਗਾ ।। | ਏਹ ਫਲ ਤਾਂ ਆਤਮਿਕ ਹੋਏ, ਹੁਣ ਸੰਸਾਰਕ ਫਲ ਦੱਸਦੇ ਹਨ ਕਿ ਮਨ ਦੇ ਚਿਤਵੇ ਸਾਰੇ ਫਲ ਵਾਹਿਗੁਰੂ ਨਾਮ ਦੇ ਉਪਾਸ਼ਕ ਨੂੰ ਪ੍ਰਾਪਤ ਹੋ ਜਾਂਦੇ ਹਨ। |
| ਵਾਹੁ ਵਾਹੁ ਕਰਹਿ ਸੇ ਜਨ ਸੋਹਣੇ ਹਰਿ ਤਿਨ ਕੈ ਸੰਗਿ ਮਿਲਾਇ ।। ਵ਼ਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ ।। | ਜੋ ਵਾਹੁ ਵਾਹੁ ਕਰਦੇ ਹਨ ਓਹੀ (ਅਸਲ ਵਿਚ) ਸੋਹਣੇ ਹਨ, ਹੇ ਹਰੀ !ਓਹਨਾਂ(ਸੁਹਣੇ ਜਨਾਂ) ਨਾਲ (ਮੈਨੂੰ) ਮਿਲਾ (ਤਾਂ ਜੋ ਉਨ੍ਹਾਂ ਦੇ ਸਤਿਸੰਗ ਦੇ ਪ੍ਰਤਾਪ ਮੈਂ ਮੂਹੋਂ ਬੀ ਵਾਹੁ ਵਾਹੁ ਕਰਾਂ ਤੇ ਦਿਲੋਂ ਬੀ ਵਾਹੁ ਵਾਹੁ ਉਚਾਰਾਂ। | ਸਭ ਫਲ ਪ੍ਰਾਪਤ ਤੇ ਹਉਮੈ ਤੋਂ ਨਵਿਰਤ ਹੋਏ ਜਨ, ਵਾਹਿਗੁਰੂ ਨਾਮ ਦੇ ਉਪਾਸ਼ਕ, ਮਨ ਤੇ ਦੇਹ ਕਰਕੇ ਸੁਹਣੇ ਹੋ ਜਾਂਦੇ ਹਨ, ਉਨ੍ਹਾਂ ਦਾ ਪ੍ਰਭਾਵ ਬੀ ਸੋਹਣਾ ਹੋ ਜਾਂਦਾ ਹੈ। ਇਸ ਕਰਕੇ ਉਹਨਾਂ ਦੇ ਸਤਿਸੰਗ ਦੀ ਯਾਚਨਾ ਕੀਤੀ ਹੈ ਕਿ ਮੈਂ ਬੀ ਵਾਹਿਗੁਰੂ ਨਾਮ ਦਾ ਪ੍ਰੇਮੀ ਹੋ ਜਾਵਾਂ। |
| ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨ ਮਨੁ ਤਿਨ ਕਉ ਦੇਉ ।।੧।। | ਹੇ ਨਾਨਕ ! ਜੋ ਜਨ ਵਾਹੁ ਵਾਹੁ ਕਰਨ ਮੈਂ (ਆਪਣਾ) ਤਨ ਤੇ ਮਨ ਉਨ੍ਹਾਂ ਨੂੰ (ਅਰਪਨ) ਕਰ ਦਿਆਂ ।।੧।। | ਐਸੇ ਵਾਹਿਗੁਰੂ ਨਾਮ ਦੇ ਜੋ ਉਪਾਸ਼ਕ ਹਨ, ਉਨ੍ਹਾਂ ਨੂੰ ਮੇਰਾ ਸੱਭੋ ਕੁਛ ਅਪਰਨ ਹੈ। |
| ਮ: ੩।। ਵਾਹੁ ਵਾਹੁ ਸਾਹਿਬੁ ਸਚੁ ਹੈ ਅੰਮ੍ਰਿਤੁ ਜਾ ਕਾ ਨਾਉ ।। | ਸਤਜ ਸਰੂਪ ਮਾਲਿਕ ਵਾਹੁ ਵਾਹੁ ਹੈ ਜਿਸ ਦਾ (ਇਹ) ਨਾਮ (ਅੰਮ੍ਰਿਤ=) ਅਮਰ ਕਰ ਦੇਣ ਵਾਲਾ (ਅੰਮ੍ਰਿਤ) ਹੈ। | ਵਾਹਿਗੁਰੂ ਨਾਮ ਅਮਰ ਕਰਨੇ ਵਾਲਾ ਅੰਮ੍ਰਿਤ ਹੈ, ਅਰ ਅੰਮ੍ਰਿਤ ਵਰਗਾ ਸ੍ਵਾਦੀਕ ਹੈ। |
| ਜਿਨਿ ਸੇਵਿਆ ਤਿਨਿ ਫਲੁ ਪਾਇਆ ਹਉ ਤਿਨ ਬਲਿਹਾਰੈ ਜਾਉ ।। | ਜਿਨ੍ਹਾਂ ਨੇ (ਇਸ ਨੂੰ) ਸੇਵਿਆ ਹੈ, ਉਨ੍ਹਾਂ ਨੇ (ਅਮਰਤਾ ਰੂਪੀ) ਫਲ ਪਾ ਲਿਆ ਹੈ, ਮੈਂ ਉਨ੍ਹਾਂ ਤੋਂ ਸਦਕੇ ਹਾਂ। | |

| | | |
|---|---|---|
| ਵਾਹੁ ਵਾਹੁ ਗੁਣੀ ਨਿਧਾਨੁ ਹੈ ਜਿਸ ਨੋ ਦੇਇ ਸੁ ਖਾਇ ।। | ਵਾਹੁ ਵਾਹੁ ਗੁਣਾਂ ਦਾ ਖ਼ਜ਼ਾਨਾ ਹੈ ਜਿਸ ਨੂੰ ਦੇਵੇ ਸੋ ਇਸ ਨੂੰ ਭੋਗਦਾ ਹੈ । | ਪਿਛਲੀ ਤੁਕ ਵਿਚ ਅੰਮ੍ਰਿਤ ਕਿਹਾ ਸੀ, ਤਾਂ ਤੇ 'ਖਾਇ' ਕਿਹਾ । ਭਾਵ ਹੈ ਕਿ ਲਾਭ ਉਠਾਉਂਦਾ ਹੈ, ਗੁਣਾਂ ਦੇ ਖ਼ਜ਼ਾਨੇ ਨੂੰ ਖਾਣਾ ਗੁਣਾਂ ਨੂੰ ਵਰਤਣਾ ਤੇ ਲਾਭ ਲੈਣਾ ਹੈ । |
| ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ ਗੁਰਮੁਖਿ ਪਾਇਆ ਜਾਇ ।। | ਵਾਹੁ ਵਾਹੁ ਜਲ ਥਲ ਵਿਚ ਪੂਰਨ ਹੋ ਰਹਿਆ ਹੈ (ਪਰ) ਮਿਲਦਾ ਗੁਰੂ ਦੁਆਰੇ ਹੈ । | ਵਾਹਿਗੁਰੂ ਜਿਸ ਨੂੰ ਕਹਿ ਰਹੇ ਹਾਂ ਓਹ ਸਾਰੇ ਪਰੀਪੂਰਣ ਹੈ । ਪ੍ਰਸ਼ਨ ਹੈ : ਫਿਰ ਮਿਲਦਾ ਨਹੀਂ ? ਉੱਤਰ ਹੈ : ਮਿਲਦਾ ਹੈ ਪਰ ਗੁਰੂ ਦੁਆਰਾ । |
| ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ ।। | ਸਾਰੇ ਗੁਰੂ ਕੇ ਸਿਖ ਸਦਾ ਵਾਹੁ ਵਾਹੁ ਕਰੋ । (ਕਿਉਂਕਿ) ਪੂਰੇ ਗੁਰੂ ਨੂੰ 'ਵਾਹੁ ਵਾਹੁ' ਕਰਨਾ ਭਾਉਂਦਾ ਹੈ । | ਸਾਰੇ ਗੁਰੂ ਕੇ ਸਿਖੋ ਵਾਹਿਗੁਰੂ ਸ਼ਬਦ ਦਾ ਸਿਮਰਨ ਸਦਾ ਕਰੋ ਕਿਉਂਕਿ ਪੂਰੇ ਗੁਰੂ ਨੂੰ ਵਾਹਿਗੁਰੂ ਸ਼ਬਦ ਦਾ ਸਿਮਰਨਾ ਭਾਉਂਦਾ ਹੈ । ਗੁਰੂ ਨੂੰ ਚੰਗਾ ਜੋ ਕੁਛ ਲੱਗਦਾ ਹੈ, ਸਿਖਾਂ ਨੂੰ ਦੇ ਰਹੇ ਹਨ । |
| ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮ ਕੰਕਰੁ ਨੇੜਿ ਨ ਆਵੈ ।।੨। | ਹੇ ਨਾਨਕ ! ਜੇ (ਸਿਖ) ਵਾਹੁ ਵਾਹੁ ਮਨ ਤੇ ਚਿਤ ਕਰਕੇ ਕਰੇਗਾ, ਉਸ ਦੇ ਨੇੜੇ ਜਮ ਦਾ ਦਾਸ ਨਹੀਂ ਆਵੇਗਾ ।੨। | ਵਾਹਿਗੁਰੂ ਨਾਮ ਜੋ ਜਪੇਗਾ ਤੇ ਦਿਲੋਂ ਤੇ ਧੁਰ ਦਿਲੋਂ ਜਪੇਗਾ ਉਸ ਦੇ ਨੇੜੇ ਜਮ ਦਾ ਦਾਸ ਅਰਥਾਤ ਜਮਦੂਤ ਨਹੀਂ ਆਵੇਗਾ । |
| ਪਉੜੀ ।। ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ ।। | ਹਰਿ ਜੀਉ ਸੱਚਾ ਹੈ ਤੇ ਸੱਤਜ ਸਰੂਪ ਹੈ, (ਉਸ ਨੂੰ ਲਖਾ ਦੇਣ ਵਾਲੀ) ਗੁਰੂ ਬਾਣੀ ਹੈ (ਉਹ ਬੀ) ਸੱਚੀ ਹੈ । (ਉਸ) | ਵਾਹਿਗੁਰੂ ਸਤਜ ਸਰੂਪ ਹੈ ਨਿਰੋਲ ਤੇ ਪੂਰਨ ਸੱਚ ਹੈ । ਗੁਰੂ ਉਸ ਵਿਚ ਸਮਾਇਆ ਸੱਚ ਸਰੂਪ ਹੈ, ਉਸ ਦੀ ਉਚਾਰੀ ਬਾਣੀ ਯਾ ਦਿੱਤਾ |
| ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ ।। | ਸਤਿਗੁਰੂ ਤੋਂ ਸੱਚ ਨੂੰ ਪਛਾਣੀਦਾ ਹੈ (ਫਿਰ) ਸਹਜੇ ਹੀ ਸਤਜ ਸਰੂਪ ਵਿਚ ਸਮਾ ਜਾਈਦਾ ਹੈ । | ਨਾਮ ਬੀ ਸੱਚੋ ਸੱਚ ਹੈ । ਅਗਲੀ ਸਤਰ ਵਿਚ ਸਹਜ ਵਿਚ ਸਮਾਏ ਹੋਇਆਂ ਦੀ ਨਿਸ਼ਾਨੀ ਦੱਸੀ ਹੈ । |
| ਅਨਦਿਨੁ ਜਾਗਹਿ ਨ ਸਵਹਿ ਜਾਗਤ ਰੈਣਿ ਵਿਹਾਣੀ ।। | (ਓਹ ਫੇਰ ਮੋਹ ਮਾਇਆ ਦੀ ਨੀਂਦ ਤੋਂ) ਸਦਾ ਜਾਗੇ ਹੋਏ ਰਹਿੰਦੇ ਹਨ, (ਫੇਰ ਉਹ ਉਸ ਨੀਂਦ ਵਿਚ) ਨਹੀਂ ਸੌਂਦੇ, (ਸਾਰੀ) ਉਮਰਾ (ਉਨ੍ਹਾਂ ਦੀ ਆਤਮ–) ਜਾਗ੍ਰਤ ਵਿਚ ਬੀਤਦੀ ਹੈ । | ਭਾਵ ਸੁਗਮ ਹੈ । |
| | (ਇਸ ਲਈ ਅਸੀਂ ਆਖਦੇ | ਗੁਰੂ ਮਤਿ ਦੁਆਰਾ ਨਾਮ ਜਪਣ |

| | | |
|---|---|---|
| ਗੁਰਮਤੀ ਹਰਿ ਰਸੁ ਚਾਖਿਆ ਸੇ ਪੁੰਨ ਪਰਾਣੀ ।। | ਹਾਂ ਕਿ ਜਿਨ੍ਹਾਂ ਨੇ) ਗੁਰਮਤਿ ਦੁਆਰਾ ਹਰੀ ਰਸ ਚਖਿਆ ਹੈ ਉਹੀ ਪੁੰਨਯਾਤਮ ਲੋਕ ਹਨ । | ਦੀ ਲੋੜ ਦੱਸੀ ਹੈ ਕਿ ਅਸਲ ਪੁੰਨੀ ਲੋਕ ਯਾ ਪੁੰਨਯਾਤਮ ਲੋਕ ਐਸੇ ਨਾਮ ਵਾਲੇ ਪੁਰਖ ਹੀ ਹਨ । |
| ਬਿਨੁ ਗੁਰ ਕਿਨੈ ਨ ਪਾਇਓ ਪਚਿ ਮੁਏ ਅਜਾਣੀ ।।੧੭।। | ਗੁਰੂ ਤੋਂ ਬਿਨਾਂ ਕਿਸੇ ਨੇ (ਪ੍ਰਭੂ) ਨਹੀਂ ਪਾਇਆ (ਜੋ ਗੁਰੂ ਸਿਆਣ ਤੋਂ) ਅਜਾਣ (ਰਹੇ ਓਹ) ਖਪ ਖਪ ਹੀ ਮਰਦੇ ਰਹੇ ।।੧੭।। | ਕੇਵਲ ਦਾਨ ਦੇਣ ਨਾਲ ਕਰਮ ਕਾਂਡ ਦੇ ਦੱਸੇ ਪੁੰਨ ਕਰਮ ਕਰਨ ਨਾਲ ਪੁੰਨਯਾਤਮਾ ਨਹੀਂ ਬਣ ਸਕੀਦਾ । ਕਿਉਂਕਿ ਨਾਮ ਨਾਲ ਸਾਰੇ ਪਾਪ ਕਰਮ ਦਗਧ ਹੋ ਜਾਂਦੇ ਹਨ । ਪਰ ਗੁਰੂ ਤੇ ਨਾਮ ਤੋਂ ਨਾਵਾਕਫ਼ ਰਹਿਣੇ ਨਾਲ ਨਾਸ਼ਮਾਨ ਵਸਤਾਂ ਨਾਲ ਖਪਦੇ ਮਰ ਰਹੀਦਾ ਹੈ ।।੧੭।। |

**ਵਯਾਖਯਾ**—੧੬ਵੀਂ ਪਉੜੀ ਵਿਚ ਹਰੀ ਦੇ ਭਾਣੇ ਦਾ ਪ੍ਰਕਾਰ ਦੱਸਿਆ ਸੀ ਤੇ ਅਖ਼ੀਰ ਵਿਚ ਫੁਰਮਾਯਾ ਸੀ ਕਿ ਹਰੀ ਦੇ ਭਾਣੇ ਦੀ 'ਮੰਨਣ ਜਾਚ' ਉਹਨਾਂ ਨੂੰ ਆਉਂਦੀ ਹੈ ਜਿਨ੍ਹਾਂ ਨੂੰ ਗੁਰੂ ਮਿਲ ਪਵੇ । ਹੁਣ ੧੭ਵੀਂ ਪਉੜੀ ਵਿਚ ਉਸੇ ਗਲ ਨੂੰ ਖੋਹਲਦੇ ਹਨ ਕਿ ਹਰੀ ਸਤਯ ਸਰੂਪ, ਨਿਰੋਲ ਸਤਯ ਹੀ ਸਤਯ ਹੈ, ਗੁਰੂ ਉਸ ਸਤਯ ਸਰੂਪ ਨੂੰ ਪ੍ਰਾਪਤ ਹੁੰਦਾ, ਸਤਯ ਯਾ ਸੱਚਾ ਹੀ ਹੋ ਜਾਂਦਾ ਹੈ, ਸੱਚੇ ਹੋਏ ਯਾ ਸਤਯ ਸਰੂਪ ਵਿਚ ਪ੍ਰਾਪਤ ਹੋਏ ਗੁਰੂ ਦੀ ਬਾਣੀ ਬੀ ਸੱਚੀ ਹੋਈ, ਸੋ ਜਿਸ ਨੂੰ ਗੁਰੂ ਦੀ ਸੱਚੀ ਬਾਣੀ ਮਿਲ ਜਾਂਦੀ ਹੈ ਉਹ ਸੱਚ ਤੇ ਟੁਰਨ ਵਾਲੇ ਹੋ ਜਾਂਦੇ ਹਨ, ਅੰਤ ਸਤਯ ਸਰੂਪ ਵਿਚ ਸਮਾ ਜਾਂਦੇ ਹਨ, ਪਰ ਨਿਰਯਤਨ ਹੀ ਹਠ ਤਪ ਆਦਿ ਤੋਂ ਬਿਨਾਂ । ਉਹਨਾਂ ਦੀ ਉਮਰਾ ਵਿਚ ਆਤਮ ਜਾਗ੍ਰਤ ਵਿਚ ਬੀਤਦੀ ਹੈ । ਐਸੇ ਸਦਾ ਜਾਗਦਿਆਂ ਨੂੰ ਪੁੰਨਾਂ ਵਾਲੇ ਪ੍ਰਾਣੀ ਯਾ ਪੁੰਨਆਤਮਾ ਕਿਹਾ ।

ਇਸ ਪਉੜੀ ਦੇ ਸਿਰ ਤੇ ਦੋ ਸ਼ਲੋਕ ਰਖੇ । ਦੋਹਾਂ ਵਿਚ ਉਸ ਬਾਣੀ ਦੀ ਯਾ ਨਾਮ ਦੀ ਮਹਿਮਾ ਕਹੀ ਹੈ ਜੋ ਗੁਰੂ ਨੂੰ ਭਾਉਂਦੀ ਹੈ, ਜੋ ਉਹ ਸਿਖਾਂ ਨੂੰ ਬਖ਼ਸ਼ਦਾ ਹੈ । ਉਹ ਹੈ 'ਵਾਹਿਗੁਰੂ' ਸ਼ਬਦ । ਦੋਹਾਂ ਸ਼ਲੋਕਾਂ ਵਿੱਚ ਇਸ ਸ਼ਬਦ ਦੇ ਸਿਮਰਨ ਕਰਨ ਵਾਲਿਆਂ ਨੂੰ, ਜੋ ਸ਼ੁਭ ਫਲ ਪ੍ਰਾਪਤ ਹੁੰਦੇ ਹਨ, ਓਹ ਦੱਸੇ ਹਨ । ਦੋਹਾਂ ਵਿਚ ਇਹ ਬੀ ਦੱਸਿਆ ਹੈ ਕਿ 'ਵਾਹਿਗੁਰੂ' ਸ਼ਬਦ ਦਾ ਅਰਥ ਹੈ : ਜਲ ਥਲ ਵਿਚ ਭਰਪੂਰ ਪ੍ਰਭੂ, ਸਤਯ ਸਰੂਪ, ਗੁਣੀ ਨਿਧਾਨ, ਅਕਾਲ ਪੁਰਖ ।

**ਨਿਰੁਕ੍ਤ**—ਜਮ ਕੰਕਰੁ-ਜਮ ਦਾ ਦਾਸ । ਜਮਦੂਤ ।

## [ਪਉੜੀ ਅਠਾਰ੍ਹਵੀਂ]

| ਮੂਲ | ਅਰਥ | ਭਾਵ |
|---|---|---|
| ਸਲੋਕੁ ਮ: ੩ ।। ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਈ ।। | ਵਾਹੁ ਵਾਹੁ ਨਿਰੰਕਾਰ ਦੀ ਬਾਣੀ ਹੈ, ਉਸ ਜੇਡਾ ਵੱਡਾ ਹੋਰ ਕੋਈ ਨਹੀਂ । | ਪਹਿਲੋਂ ਦੱਸਿਆ ਹੈ ਵਾਹਿਗੁਰੂ ਨਿਰੰਕਾਰ ਦੀ ਬਾਣੀ ਹੈ । ਮੁਰਾਦ ਜਾਪਦੀ ਹੈ ਕਿ ਅਕਾਸ਼ ਬਾਣੀ ਹੈ, ਪ੍ਰਭੂ ਵਲੋਂ ਹੋਈ ਹੈ, ਇਸ ਕਰਕੇ ਇਸ ਤੁੱਲ ਹੋਰ ਕੋਈ ਨਹੀਂ । |

| | | |
|---|---|---|
| ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ।। | ਵਾਹੁ ਵਾਹੁ ਗੰਮਤਾ ਤੋਂ ਪਰੇ ਤੇ ਅਥਾਹ ਹੈ, ਵਾਹੁ ਵਾਹੁ ਉਹ ਸੱਚਾ (ਆਪ) ਹੈ । | ਫਿਰ ਫੁਰਮਾਯਾ ਕਿ ਉਹ ਸੱਚਾ ਆਪ ਵਾਹਿਗੁਰੂ ਹੈ, ਭਾਵ ਉਸ ਦਾ ਆਪਣਾ ਰੂਪ ਇਹ ਨਾਮ ਹੈ, ਉਹੀ ਕਰਤਾ ਪੁਰਖ ਹੈ, ਉਹੀ ਕਰਤਾਰਤਾ ਕਰਦਾ ਹੋਇਆ ਬੇ ਪਰਵਾਹ ਹੈ। ਤੀਸਰੀ ਗੱਲ ਫੁਰਮਾਈ ਕਿ "ਵਾਹਿਗੁਰੂ" ਇਹ ਪਦ ਉਸਦਾ ਨਾਮ ਹੈ । |
| ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ ।। | ਵਾਹੁ ਵਾਹੁ ਬੇਪਰਵਾਹ ਹੈ, ਵਾਹੁ ਵਾਹੁ, (ਜੋ ਕੁਛ) ਕਰੇ, ਸੋ ਹੋ ਜਾਂਦਾ ਹੈ । | |
| ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ।। | ਵਾਹੁ ਵਾਹੁ ਅੰਮ੍ਰਿਤ (ਵਰਗਾ ਮਿੱਠਾ ਤੇ ਅਮਰ ਕਰਨ ਵਾਲਾ) ਨਾਮ ਹੈ ਕੋਈ ਗੁਰਮੁਖ (ਇਸ ਨੂੰ) ਪਾਉਂਦਾ ਹੈ । | ਫੇਰ ਫੁਰਮਾਯਾ ਕਿ ਇਹ ਅੰਮ੍ਰਿਤ ਨਾਮ ਗੁਰੂ ਮੇਹਰ ਨੂੰ ਮਿਲਦਾ ਹੈ ਯਾ ਗੁਰੂ ਦੁਆਰਾ ਮਿਲਦਾ ਹੈ । |
| ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ ।। | (ਹਾਂ) ਵਾਹੁ ਵਾਹੁ ਮੇਹਰ ਨਾਲ ਪਾਈਦਾ ਹੈ, (ਪ੍ਰਭੂ) ਆਪ ਕਿਰਪਾ ਕਰਕੇ ਦੇਂਦਾ ਹੈ । | ਫੇਰ ਦੱਸਿਆ ਕਿ ਪ੍ਰਭੂ ਦੀ ਅਪਣੀ ਕ੍ਰਿਪਾ ਨਾਲ ਮਿਲਦਾ ਹੈ ! ਕਾਰਣ ਇਹ ਕਿ ਗੁਰੂ ਮੇਹਰ ਨਾਲ ਮਿਲਦਾ ਹੈ । |
| ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ ।।੧।। | ਹੇ ਨਾਨਕ ! ਗੁਰੂ ਦੁਆਰਾ (ਪਹਿਲੋਂ ਇਹ) ਨਾਮ ਹਰ ਦਿਨ ਲੈਂਦਿਆਂ 'ਵਾਹੁ ਵਾਹੁ' (ਅਕਾਲ ਪੁਰਖ ਨੂੰ) ਪਾ ਲਈਦਾ ਹੈ ।।੧।। | ਅਖ਼ੀਰ ਵਿਚ ਦੱਸਿਆ ਕਿ ਜੋ ਇਹ ਅੰਮ੍ਰਿਤ ਨਾਮ ਗੁਰੂ ਤੋਂ ਪ੍ਰਾਪਤ ਕਰ ਕੇ ਦਿਨ ਰਾਤ ਸਿਮਰਦੇ ਹਨ ਓਹ 'ਵਾਹੁ ਵਾਹੁ' ਨੂੰ ਭਾਵ ਵਾਹਿਗੁਰੂ ਨੂੰ, ਪ੍ਰਾਪਤ ਹੋ ਜਾਂਦੇ ਹਨ ਜੋ 'ਵਾਹੁ ਵਾਹੁ' ਕਿ ਦੱਸ ਆਏ ਹਨ : ਹੈ, ਅਥਾਹ ਹੈ, ਸਤਜ ਹੈ, ਕਰਤਾਰ ਹੈ, ਬੇਪਰਵਾਹ ਹੈ ।।੧।। |

ਦੂਸਰੇ ਸਲੋਕ ਵਿਚ ਗੁਰੂ ਦੀ ਲੋੜ ਤੇ ਗੁਰੂ ਪਰਮੇਸੁਰ ਦੀ ਮੇਹਰ ਦੀ ਮਹੱਤਤਾ ਦੱਸੀ ਹੈ ਤੇ ਗੁਰਮੁਖਾਂ ਦਾ ਉਧਰਨਾ ਦੱਸਦੇ ਹੋਏ, ਮਨਮੁਖਾਂ ਦਾ ਆਵਾਗਵਨੀ ਦੁੱਖ, ਦਰਸਾਇਆ ਹੈ ।

| | |
|---|---|
| ਮ: ੩ ।। ਬਿਨੁ ਸਤਿਗੁਰ ਸੇਵੇ ਸਾਤਿ ਨ ਆਵਈ ਦੂਜੀ ਨਾਹੀ ਜਾਇ ।। ਜੇ ਬਹੁਤੇਰਾ ਲੋਚੀਐ ਵਿਣੁ ਕਰਮੈ ਨ ਪਾਇਆ ਜਾਇ ।। ਜਿਨਾ ਅੰਤਰਿ ਲੋਭ ਵਿਕਾਰੁ ਹੈ ਦੂਜੇ ਭਾਇ ਖੁਆਇ ।। ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ ।। ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੁ ਖਾਲੀ ਕੋਈ ਨਾਹਿ ।। | ਸਤਿਗੁਰੂ ਨੂੰ ਸੇਵੇ ਬਿਨਾ ਸ਼ਾਂਤੀ ਨਹੀਂ ਆਉਂਦੀ ਦੂਸਰੀ ਹੋਰ ਕੋਈ ਜਗਾ (ਸ਼ਾਂਤਿ ਦਾਤਾ) ਨਹੀਂ ਹੈ। ਭਾਵੇਂ ਕਿੰਨਾ ਬਹੁਤਾ ਪਏ ਲੋਚੀਏ ਬਿਨਾਂ ਮੇਹਰ ਦੇ ਪ੍ਰਾਪਤ ਨਹੀਂ ਹੁੰਦਾ। (ਹਾਂ) ਜਿਨ੍ਹਾਂ ਦੇ ਅੰਦਰ ਲੋਭ ਦਾ ਵਿਕਾਰ ਹੈ ਤੇ ਦੁਐਤ ਭਾਵਨਾ ਵਿਚ ਗੁਆਚੇ ਹੋਏ ਹਨ, (ਉਨ੍ਹਾਂ ਦਾ) ਜੰਮਣਾ ਮਰਨਾ ਮੁੱਕਦਾ ਨਹੀਂ, ਹਉਮੈ ਵਿਚ (ਹੋਣ ਕਰਕੇ ਓਹ ਇਹ) ਦੁੱਖ ਪਾਉਂਦੇ ਰਹਿੰਦੇ ਹਨ। (ਪਰ) ਜਿਨ੍ਹਾਂ ਨੇ ਸਤਿਗੁਰੂ ਨਾਲ ਚਿਤ ਲਾ ਲਿਆ ਉਹ ਕੋਈ ਬੀ ਖ਼ਾਲੀ ਨਹੀਂ ਰਹਿੰਦਾ । |

ਤਿਨ ਜਮ ਕੀ ਤਲਬ ਨ ਹੋਵਈ ਨ ਓਇ ਦੁਖ ਸਹਾਹਿ ।। ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ ।। ੨ ।।

ਉਨ੍ਹਾਂ ਨੂੰ ਜਮ ਦੀ ਬੁਲਾਹਟ ਨਹੀਂ ਹੁੰਦੀ (ਤੇ) ਨਾ ਉਹ (ਜੰਮਣ ਮਰਨ ਦਾ) ਦੁੱਖ ਸਹਿੰਦੇ ਹਨ ! ਹੇ ਨਾਨਕ ! ਗੁਰਮੁਖ (ਸੰਸਾਰ ਸਾਗਰ ਨੂੰ) ਤਰ ਜਾਂਦੇ ਹਨ, ਓਹ ਸ਼ਬਦ ਦੁਆਰਾ ਸੱਚੇ ਵਿਚ ਸਮਾ ਜਾਂਦੇ ਹਨ ।

ਪਉੜੀ ।। ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ ।। ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ।।

ਢਾਢੀ ਦਰੁ ਘਰੁ ਪਾਇਸੀ ਸ਼ਚੁ ਰਖੈ ਉਰਧਾਰਿ ।।

ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ।।

ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ ।।੧੯।।

ਢਾਡੀ ਉਸ ਨੂੰ ਆਖੀਦਾ ਹੈ ਕਿ ਜੋ ਆਪਣੇ ਮਾਲਕ (ਪਰਮੇਸ਼ੁਰ) ਨਾਲ ਪਿਆਰ ਕਰੇ, ਜੋ ਦਰਵਾਜ਼ੇ ਤੇ ਖੜਾ (ਚੋਬਦਾਰ ਵਾਂਙੂ) ਸੇਵਾ ਕਰਦਾ ਹੈ ਤੇ ਗੁਰੂ ਦੇ (ਦਿਤੇ) ਸ਼ਬਦ ਦੁਆਰਾ ਵੀਚਾਰ ਕਰਦਾ ਹੈ । (ਅਤੇ ਐਉਂ) ਸਤਜ ਸਰੂਪ ਨੂੰ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ (ਉਹ) ਢਾਡੀ ਦਰੁ (ਆਪਣੇ ਸਰੂਪ ਦੀ ਲੱਖਤਾ ਤੇ ਫੇਰ ਘਰੁ =) ਪ੍ਰਭੂ ਦੇ ਸਰੂਪ ਦੀ ਲੱਖਤਾ ਪਾ ਲਏਗਾ ।

ਢਾਡੀ ਹਰੀ ਦ ਨਾਮ ਵਿਚ ਪਜਾਰ ਨਾਲ ਲੱਗਾ ਰਹਿੰਦਾ ਹੈ (ਇਸ ਕਰਕੇ ਉਸ ਦਾ) ਮਰਤਬਾ ਬਹੁਤ ਵੱਡਾ ਹੁੰਦਾ ਹੈ ।

ਢਾਡੀ ਦੀ ਸੇਵਾ ਤੇ ਨੌਕਰੀ (ਇਹੋ ਹੈ ਕਿ) ਹਰੀ ਨੂੰ ਜਪਦਾ ਰਹੇ, (ਉਸ ਦਾ) ਨਿਸਤਾਰਾ (ਕਰਨਾ) ਹਰੀ (ਦਾ ਬਿਰਦ ਹੈ) । ।੧੯। ।

ਢਾਡੀ ਇਕ ਨੀਵੀਂ ਜਾਤ ਹੈ, ਜੋ ਅਮੀਰਾਂ ਤੇ ਰਾਜਿਆਂ ਦੇ ਦਰ ਜਸ ਗਾਉਂਦੇ ਹਨ: ਇਹ ਜਸ ਕਰਨੇ ਵਾਲੇ ਲੱਛਣਾ ਤੋਂ ਆਦਿ ਗੁਰੂ ਜੀ ਤੇ ਤੀਸਰੇ ਗੁਰੂ ਸਾਹਿਬਾਂ ਨੇ ਆਪ ਨੂੰ ਢਾਡੀ ਕਿਹਾ ਹੈ । ਢਾਡੀ ਦਾ ਕੰਮ ਆਪਣੇ ਜਜਮਾਨਾਂ ਦੀ ਸੇਵਾ ਬੀ ਹੁੰਦੀ ਸੀ: ਇੱਥੇ ਢਾਡੀ ਦੇ ਇਸ ਲੱਛਣ ਨੂੰ ਲੈ ਕੇ ਗੁਰੂ ਦੇ ਸਿਖ ਲਈ ਵਾਹਿਗੁਰੂ ਦੇ ਦਰ ਖੜੇ ਰਹਿ ਕੇ ਸੇਵਾ ਕਰਨੀ ਦੱਸੀ ਹੈ, ਸੇਵਕ ਪ੍ਰਭੂ ਦਾ ਉਹ ਹੈ ਜਿਸ ਦੇ ਦਿਲ ਵਿਚ ਮਾਲਕ ਦਾ ਪਿਆਰ ਹੋਵੇ, ਸੇਵਾ ਕਰੇ ਚੁਪ ਚਾਪ ਦਰ ਖੜਾ । ਦਰ ਖੜਾ ਕੋਈ ਸੇਵਾ ਤਾਂ ਨਹੀਂ ਕਰਦਾ ਦਿੱਸਦਾ ਪਰ ਉਸਦਾ ਖੜੇ ਰਹਿਣਾ, ਮਾਲਕ ਦਰ ਲੌ ਲੱਗੀ ਰਹਿਣੀ, ਹੁਕਮ ਦੀ ਉਡੀਕ ਹੋਣੀ, ਏਹੀ ਸੇਵਾ ਹੈ । ਇਹ ਸੇਵਾ ਨਾਮ ਪ੍ਰੇਮੀ ਦੀ ਹੈ ਕਿ ਗੁਰੂ ਦੇ ਹੁਕਮ ਦੀ ਵੀਚਾਰ ਵਿਚ ਨਾਮ ਸਿਮਰਦਾ ਹਜ਼ੂਰੀ ਵਿਚ ਹਾਜ਼ਰ ਰਹੇ । ਇਉਂ ਉਹ ਸੱਚ ਨੂੰ ਪ੍ਰਾਪਤ ਹੁੰਦਾ, ਸ੍ਵੈ-ਸਰੂਪ ਵਿਚ ਪਹੁੰਚੇਗਾ, ਜੋ ਦਰਜਾ ਰੂਹਾਨੀ ਮੰਡਲਾਂ ਵਿਚ ਸਭ ਤੋਂ ਵੱਡਾ ਹੈ । ।੧੯। ।

**ਵਜਾਖਜਾ**—੧੭ਵੀਂ ਪਉੜੀ ਵਿਚ ਫੁਰਮਾਇਆ ਸੀ :-

'ਅਨੁਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ ।।

ਇਸੇ ਸੁਹਣੇ ਭਾਵ ਨੂੰ ਇਸ ੧੯ਵੀਂ ਪਉੜੀ ਵਿਚ ਢਾਡੀ ਦੇ ਰੂਪਕ ਵਿਚ ਦਰਸਾਇਆ ਹੈ ਕਿ ਉਮਰਾ ਉਹ ਕੀਕੂੰ ਗੁਜ਼ਾਰੇਗਾ ? ਦਰ ਖੜੇ ਢਾਡੀ ਵਾਂਙੂ, ਜੋ ਚੋਬਦਾਰ ਵਾਂਙੂ ਕੋਈ ਕੰਮ ਕਰਦਾ ਤਾਂ ਨਹੀਂ ਦਿੱਸਦਾ, ਪਰ ਉਸ ਦੇ ਅੰਦਰ ਮਾਲਕ ਦਾ ਪਿਆਰ ਤੇ ਹੁਕਮ ਦੀ ਉਡੀਕ ਤੇ ਪਹਿਰੇਦਾਰੀ ਹੁੰਦੀ ਹੈ । ਇਹ ਖੜੇ ਰਹਿਣ ਦੀ ਮੁਸਤਇਦੀ (ਸਾਵਧਾਨਤਾ ਤੇ) ਇੰਤਜ਼ਾਰੀ ਇਹ ਬੀ ਸੇਵਾ ਹੈ ਜੋ ਚੁਪਚਾਪ

ਹੁੰਦੀ ਰਹਿੰਦੀ ਹੈ। ਸੋ ਪਰਮੇਸ਼ੁਰ ਦੇ ਦਰ ਦਾ ਢਾਡੀ ਨਾਮ ਸਿਮਰਦਾ ਪ੍ਰਭੂ ਦੇ ਪਿਆਰ ਪੁਰੋਤਾ ਹੁਕਮ ਦੀ ਉਡੀਕ ਵਿਚ ਖੜਾ ਸੁਤੇ ਸਿਧ ਲਿਵ ਲੱਗੀ ਵਿਚ, ਵਿਹਲਾ ਲੱਗਦਾ, ਪਰਮ ਉੱਤਮ ਕੰਮ ਵਿਚ ਹੁੰਦਾ ਹੈ।

ਸ਼ਲੋਕ ੨ ਇਸ ਲਈ ਰੱਖਿਆ ਜਾਪਦਾ ਹੈ ਕਿ ਦਰ ਖੜ੍ਹੇ ਸੇਵਕ ਨੇ ਜੋ ਪਿਆਰ ਵਾਲਾ ਨਾਮ ਜਪਣਾ ਤੇ ਗੁਰ ਸ਼ਬਦ ਦੀ ਵੀਚਾਰ ਕਰਨੀ ਹੈ, ਉਹ ਦਾਤ ਗੁਰੂ ਤੋਂ ਪ੍ਰਾਪਤ ਹੋਣੀ ਹੈ। ਸਤਿਗੁਰ ਦੇ ਸਤਿਸੰਗ ਨਾਲ ਉਹ ਦਾਤ ਲੱਭੇਗੀ ਤੇ ਗੁਰਮੁਖ ਪਦ ਮਿਲੇਗਾ ਤੇ ਨਿਸਤਾਰਾ ਹੋ ਜਾਏਗਾ।

ਪਹਿਲੇ ਰਖੇ ਸ਼ਲੋਕ ਵਿਚ ਦੱਸਿਆ ਸੀ ਕਿ ਕੀਹ ਮੰਤ੍ਰ, ਕੀਹ ਸਿਖਯਾ, ਕੀਹ ਨਾਮ ਗੁਰੂ ਦੇਵੇਗਾ? ਉੱਤਰ:- ਉਹ 'ਵਾਹਿਗੁਰੂ' ਸ਼ਬਦ ਦੇਵੇਗਾ, ਇਹ ਕੀ ਹੈ, ਇਹ ਸ਼ਬਦ ਆਪ ਨਿਰੰਕਾਰ ਹੈ, ਇਹ ਸ਼ਬਦ ਬ੍ਰਹਮ ਹੈ, ਇਹੋ ਕਰਤਾਰ ਹੈ, ਕਰਤਾਰ ਹੁੰਦਾ ਇਹ ਫੇਰ ਬੇ ਪਰਵਾਹ–ਅਲੇਪ ਹੈ, ਇਸੇ ਵਾਹਿਗੁਰੂ ਨੂੰ ਫੇਰ ਨਿਰੰਕਾਰ ਦੀ ਬਾਣੀ ਦੱਸਿਆ। ਭਾਵ ਇਹ ਜਾਪਦਾ ਹੈ ਕਿ ਇਹ ਸ਼ਬਦ ਉਸੇ ਨਿਰਾਕਾਰ–ਸ਼ਬਦ ਬ੍ਰਹਮ— ਦੀ ਬਾਣੀ ਹੈ, ਜੋ ਇਲਹਾਮ ਕਹੋ, ਅਕਾਸ਼ਬਾਣੀ ਕਹੋ, ਅਨੁਭਵ ਦੁਆਰਾ ਕਹੋ, ਗੁਰੂ ਨਾਨਕ ਦੇਵ ਜੀ ਨੂੰ ਪ੍ਰਾਪਤ ਹੋਈ। ਉਹਨਾਂ ਨੇ ਗੁਰੂ ਰੂਪ ਵਿਚ ਅਗੋਂ ਦਾਨ ਕੀਤੀ, ਇਹ ਦੱਸ ਕੇ ਕਿ ਇਹ ਨਿਰੰਕਾਰ ਦੀ ਬਾਣੀ ਉਸ ਦਾ ਨਾਮ ਹੈ, ਨਾਮ ਨਾਮੀ ਦੀ ਅਭੇਦਤਾ ਹੈ। ਇਸੇ ਦੇ ਜਪ ਸਿਮਰਨ ਨਾਲ ਤੁਸੀਂ ਉਸ ਨੂੰ ਪ੍ਰਾਪਤ ਹੋ ਜਾਓਗੇ। ਸੋ ਹਿਦਾਯਤ ਕੀਤੀ ਕਿ ਇਸ ਨੂੰ ਪ੍ਰਾਪਤ ਕਰ ਕੇ ਦਿਨੇ ਰਾਤ ਸਿਮਰੋ। ਇਸ ਸੱਚੇ ਨਾਮ ਵਿਚ ਲਗੇ ਰਹੇ ਤਾਂ ਤਰ ਜਾਓਗੇ।

**ਨਿਰੁਕ੍ਤ**—ਬਾਣੀ ਨਿਰੰਕਾਰ—ਨਿਰਾਕਾਰ ਪ੍ਰਭੂ ਦੀ ਬਾਣੀ। ਅਰਥਾਤ ਉਸੇ ਦੀ ਆਪਣੀ ਦਿਤੀ ਬਾਣੀ ਹੈ। ਅਕਾਲ ਪੁਰਖ ਸ਼ਬਦ ਬ੍ਰਹਮ ਬੀ ਹੈ ਤਾਂ ਤੇ ਬਾਣੀ ਦਾ ਦਾਤਾ ਬੀ ਹੈ ਤੇ ਇਹ ਪਦ 'ਵਾਹਿਗੁਰੂ' ਉਸ ਦਾ ਦਿੱਤਾ ਹੋਇਆ ਹੈ। ਫੇਰ ਦੱਸਿਆ ਕਿ ਉਹ ਪ੍ਰਭੂ ਅਗਮ ਅਥਾਹ ਆਦਿ ਜੋ ਹੈ ਇਹੋ ਵਾਹਿਗੁਰੂ ਹੈ। ਫੇਰ ਦੱਸਿਆ ਕਿ ਵਾਹਿਗੁਰੂ ਉਸ ਅਗੰਮ ਦਾ ਨਾਮ ਹੈ ਤੇ ਅਮਰ ਕਰਨੇ ਵਾਲਾ ਹੈ।

ਵਿਣੁ ਕਰਮੈ—ਕਰਮ ਤੋਂ ਬਿਨਾਂ, ਰਹਮਤ ਬਿਨਾਂ [ਅ: ਕਰਮ = ਬਖ਼ਸ਼ਿਸ਼] ਮਿਹਰ।

ਖੁਆਇ—ਗੁਆਚਦੇ ਹਨ। ਤਲਬ—[ਅ:, ਤੁਲਬ] ਸੱਦਾ। ਬੁਲਾਵਾ। ਹਾਕਮ ਯਾ ਅਦਾਲਤ ਵਲੋਂ ਜਵਾਬ ਦਿਹੀ ਲਈ ਕਚਹਿਰੀ ਵਿਚ ਸੱਦੇ ਜਾਣਾ।

ਢਾਢੀ—ਇਕ ਨੀਵੀਂ ਜਾਤ ਦੇ ਜੋ ਦੱਫ ਵਜਾ ਕੇ ਸੰਗੀਤ ਕਰਦੇ ਹਨ, ਵਯਾਖਯਾ ਪਿਛੇ ਆ ਚੁਕੀ ਹੈ। ਅਗਲਾ—ਵੱਡਾ। ਉੱਚਾ।

## [ਪਉੜੀ ਉਨ੍ਹੀਵੀਂ]

| ਮੂਲ | ਅਰਥ | ਭਾਵ |
|---|---|---|
| ਸਲੋਕੁ ਮ: ੩ ।। ਗੂਜਰੀ ਜਾਤਿ ਗਵਾਰਿ ਜਾ ਸਹੁ ਪਾਏ ਆਪਣਾ ।। ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ । ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ | ਗੂਜਰੀ (ਵਾਲੀ) ਜਾਤ ਗਵਾਰ (ਕਹੀਂਦੀ ਹੈ, ਪਰ) ਜੇ ਆਪਣਾ ਪਤੀ (ਪਰਮੇਸ਼ੁਰ) ਪਾ ਲਵੇ ਤੇ ਗੁਰੂ ਦੇ ਸ਼ਬਦ ਦੁਆਰਾ ਵੀਚਾਰ ਵਿਚ (ਰਹੇ ਤੇ) ਹਰ ਦਿਨ ਹਰੀ ਦੇ ਜਪ ਨੂੰ ਸਿਮਰੇ। (ਹਾਂ) ਜਿਸ ਨੂੰ ਸਤਿਗੁਰੂ ਮਿਲ ਪਵੇ ਉਸ ਨੂੰ (ਹਰੀ ਦਾ) ਭਉ | ਗੁੱਜਰ ਜਾਤੀ ਨੂੰ ਗੰਵਾਰ ਕਿਹਾ ਹੈ ਅਰਥਾਤ ਉਹਨਾਂ ਵਿਚ ਸਭਯਤਾ ਨਹੀਂ ਹੈ, ਮੁਰਾਦ ਨੀਵੇਂਪਨ ਤੋਂ ਹੈ। ਪਰ ਜੇ ਇਸ ਜਾਤ ਯਾ ਇਸ ਵਰਗੇ ਹੋਰ ਗੰਵਾਰ ਲੋਕ ਭਗਤੀ ਵਿਚ ਆ ਜਾਣ ਤੇ ਪਤੀ ਪ੍ਰਾਪਤ ਕਰ ਲੈਣ ਤਾਂ ਉਹ ਸਭਯ ਹਨ, ਕਿਉਂਕਿ ਉਹਨਾਂ ਨੂੰ ਗੁਰੂ ਦੇ ਸ਼ਬਦ |

ਨਾਰਿ ।।
ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ।।

ਓਹੁ ਕੁਚਜੀ ਕੁਲਖਣੀ ਪਰਹਰਿ ਛੋਡੀ ਭਤਾਰਿ ।।

ਪੈ ਜਾਵੇ (ਉਹ ਗੁਜਰੀ) ਫਿਰ ਕੁਲਵੰਤੀ ਇਸਤ੍ਰੀ ਹੋ ਜਾਂਦੀ ਹੈ। ਓਹ ਪਤੀ (ਪਰਮੇਸ਼ੁਰ) ਦਾ ਹੁਕਮ ਪਛਾਣ ਲੈਂਦੀ ਹੈ, (ਹਾਂ) ਜਿਸ ਉਤੇ ਕਰਤਾਰ ਨੇ ਕ੍ਰਿਪਾ ਕੀਤੀ ਹੁੰਦੀ ਹੈ। (ਪਰੰਤੂ) ਉਹ ਕੁਚੱਜੀ ਹੈ ਜੋ (ਉਪਰ ਕਹੇ) ਲੱਛਣਾਂ ਦੇ ਉਲਟ (ਚਲਦੀ ਹੈ ਉਸ ਨੂੰ) ਪਤੀ ਪਰਮੇਸ਼ੁਰ ਪਰੇ ਕਰ ਦੇਂਦਾ ਹੈ ਤੇ ਛੱਡ ਦੇਂਦਾ ਹੈ। (ਪਰ)

ਦੁਆਰਾ ਵੀਚਾਰ ਵਿਚ ਥਾਂ ਮਿਲ ਜਾਂਦੀ ਹੈ, ਜਿਸ ਕਰਕੇ ਉਹਨਾਂ ਦਾ ਸਿਮਰਣ ਨਿਰੰਤਰ ਹੋ ਜਾਂਦਾ ਹੈ। ਇਹ ਸਿਮਰਣ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ; ਜਿਸ ਨੂੰ ਇਹ ਪ੍ਰਾਪਤ ਹੋ ਜਾਏ ਉਸਨੂੰ ਫੇਰ ਗੰਵਾਰ ਯਾ ਅਕੁਲੀਨ ਕਹੀਦਾ ਹੈ, ਕਿਉਂਕਿ ਉਹਨਾਂ ਦੀ ਗੋਤ ਜਾਤ ਪ੍ਰਭੂ ਤੋਂ ਲਈਦੀ ਹੈ ਓਹ ਅਚਯੁਤ ਗੋਤ੍ਰੀ ਹੋ ਜਾਂਦੇ ਹਨ। ਹੁਣ ਦੱਸਦੇ ਹਨ ਕਿ ਐਸੇ ਪੁਰਖ ਦਾ ਜੀਵਨ 'ਹੁਕਮੁ ਰਜਾਈ ਚਲਣਾ' ਹੋ ਜਾਂਦਾ ਹੈ। ਪਰ ਜੋ ਇਨ੍ਹਾਂ ਲਖਣਾਂ ਦੇ ਉਲਟ ਟੁਰਦੀ ਹੈ ਉਹ ਕੁਲੱਖਣੀ ਹੈ, ਉਸ ਨੂੰ ਹਰੀ ਪ੍ਰਭੂ ਤਯਾਗ ਦੇਂਦਾ ਹੈ, ਭਾਵ ਪ੍ਰਭੂ ਤੋਂ ਓਹ ਦੂਰ ਹੋ ਜਾਂਦੀ ਹੈ।

ਭੈ ਪਇਐ ਮਲੁ ਕਟੀਐ ਨਿਰਮਲੁ ਹੋਵੈ ਸਰੀਰੁ ।।

ਅੰਤਰਿ ਪਰਗਾਸੁ ਮਤਿ ਉਤਮ ਹੋਵੈ ਹਰਿ ਜਪਿ ਗੁਣੀ ਗਹੀਰੁ ।।

ਭੈ ਵਿਚ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ ।। ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ ।।
ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ।।

(ਇਸ ਦਾ ਬੀ ਨਿਸਤਾਰਾ ਹੋ ਸਕਦਾ ਹੈ ਜੇ ਇਸ ਨੂੰ ਭੈ ਪੈ ਜਾਵੇ ਤਾਂ, ਕਿਉਂਕਿ) ਭੈ ਪਏ ਤੇ (ਅੰਦਰ ਦੀ) ਮੈਲ ਕੱਟ ਹੋ ਜਾਂਦੀ ਹੈ (ਤੇ) ਸਰੀਰ (ਬੀ) ਨਿਰਮਲ ਹੋ ਜਾਂਦਾ ਹੈ। ਕਿਉਂਕਿ ਉਹ ਗੁਣਾਂ ਦੇ ਸਾਗਰ ਹਰੀ ਦਾ ਜਪ ਕਰਦੀ ਹੈ, ਉਸ ਦੇ ਅੰਦਰ ਚਾਨਣ ਹੋ ਜਾਂਦਾ ਹੈ ਤੇ ਮਤਿ ਚੰਗੀ ਹੋ ਜਾਂਦੀ ਹੈ। (ਉਹ ਪ੍ਰਭੂ ਦੇ) ਭੈ ਵਿਚ ਬੈਠਦੀ ਹੈ (ਸਦਾ) ਭੈ ਵਿਚ ਰਹਿੰਦੀ ਹੈ ਤੇ ਸਭ ਕੰਮ ਭੈ ਵਿਚ ਕਰਦੀ ਹੈ। (ਉਸ ਨੂੰ) ਏਥੇ ਸੁੱਖ ਤੇ ਸ਼ੋਭਾ ਮਿਲਦੀ ਹੈ (ਤੇ) ਦਰਗਾਹ ਵਿਚ ਮੁਕਤੀ ਦਾ ਦਰ (ਪ੍ਰਾਪਤ ਹੁੰਦਾ ਹੈ)। (ਇਹ ਗਲ ਨਿਯਮ ਦੀ ਹੈ ਕਿ ਪ੍ਰਭੂ ਦੇ) ਭੈ ਦੁਆਰਾ ਨਿਰਭੈ

ਇਥੇ ਹੁਣ ਇਕ ਆਤਮਕ ਅਸੂਲ ਦੱਸਦੇ ਹਨ, ਨਾਲ ਹੀ ਇਹ ਗੱਲ ਬੀ ਹੱਲ ਹੋ ਜਾਂਦੀ ਹੈ ਕਿ ਕੁਲੱਖਣੀ ਦੀ ਬੀ ਗਤੀ ਹੋ ਸਕਦੀ ਹੈ, ਉਹ ਸਦਾ ਲਈ ਨਹੀਂ ਤ੍ਰਾਹੀ ਜਾਂਦੀ। ਅਸੂਲ ਇਹ ਹੈ ਕਿ ਜਦੋਂ ਪ੍ਰਭੂ ਦਾ ਭੈ ਕਿਸੇ ਨੂੰ ਪੈ ਜਾਵੇ ਤਾਂ ਉਸ ਦੇ ਵਿਕਾਰ ਦੂਰ ਹੋ ਜਾਂਦੇ ਹਨ ਅਤੇ ਅੰਦਰੋਂ ਮਨ ਤੇ ਮਤਿ ਨਿਰਮਲ ਹੋਣ ਲੱਗ ਪੈਂਦੇ ਹਨ। ਅੰਦਰ ਗਯਾਨ ਦਾ ਚਾਨਣ ਹੋ ਜਾਂਦਾ ਹੈ, ਇਹ ਸਭ ਕੁਛ ਈਸ਼੍ਵਰ ਦੇ 'ਨਾਮ ਜਪ' ਨਾਲ ਹੁੰਦਾ ਹੈ, ਜੋ ਪ੍ਰਭੂ ਦੇ ਭੈ ਵਿਚ ਸ਼ੁਰੂ ਕਰੀਦਾ ਹੈ। ਸੋ ਜੇ ਕੁਲੱਖਣੀ ਜੀਵਨ ਭੈ ਸੰਯੁਕਤ ਨਾਮ ਵਾਲਾ ਬਣਾ ਲਵੇ, ਉਸ ਦੀ ਬੀ ਮੁਕਤੀ ਹੋ ਜਾਏਗੀ। ਹੁਣ ਇਸ ਭੈ ਦਾ ਇਕ ਹੋਰ ਨਿਯਮ ਦੱਸਦੇ ਹਨ

| | | |
|---|---|---|
| | (ਪਦ) ਪਾਈਦਾ ਹੈ (ਉਸ ਪਦ ਵਿਚ) ਅਪਾਰ ਜਜੋਤਿ (ਹਰੀ) ਨੂੰ ਮਿਲ ਕੇ ਜਜੋਤੀ (ਸਰੂਪ ਹੋ ਜਾਈਦਾ ਹੈ)। | ਕਿ ਜਗਤ ਦੇ ਭਉ ਨਿਤਾਣਿਆਂ ਕਰਦੇ ਹਨ, ਪਰ ਪ੍ਰਭੂ ਦਾ ਭਉ ਨਿਰਭਉ ਕਰਦਾ ਹੈ। ਜੋ ਜਗਤ ਦੇ ਡਰਾਂ ਤੋਂ ਨਿਰਭਉ ਹੋ ਗਿਆ ਉਹ ਤਾਣ ਵਾਲਾ ਹੋ ਗਿਆ। ਨਿਰਭੈ ਹੋ ਗਿਆ, ਨਿਰਭੈ ਦੀ ਜੋਤ (ਆਤਮ) ਨਿਰਭੈ ਪ੍ਰਭੂ ਦੀ ਜੋਤ ਨਾਲ ਮਿਲ ਗਈ। ਇਹ ਸਾਰਾ ਕੁਛ ਦੱਸਿਆ ਕਿ ਪ੍ਰਭੂ ਦੀ ਮੇਹਰ ਹੈ। ਜੇ ਆਪਣੇ ਤੋਂ ਸਮਝੇ ਤਾਂ ਫੇਰ ਹਉਂ ਦੀ ਲੇਸ ਰਹਿ ਗਈ*। ਉਹ ਅਵਸਥਾ ਤਾਂ ਇਹ ਹੁੰਦੀ ਹੈ :- |
| ਨਾਨਕ ਖਸਮੈ ਭਾਵੈ ਸਾ ਭਲੀ ਜਿਸ ਨੋ ਆਪੇ ਬਖਸੇ ਕਰਤਾਰੁ ।।੧।। | ਹੇ ਨਾਨਕ ! ਜੋ ਮਾਲਕ (ਪ੍ਰਭੂ) ਨੂੰ ਭਾ ਜਾਵੇ ਉਹੋ (ਗੁਰਮੁਖ ਰੂਪ ਇਸਤ੍ਰੀ) ਭਲੀ ਹੈ, ਜਿਸਨੂੰ ਕਿ ਕਰਤਾਰ ਆਪੇ ਬਖ਼ਸ਼ ਲਵੇ। | ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ।। [ਬਿਲਾਵਲ ਮ: ੫-੧੧੭] |
| ਮ: ੩ ।। ਸਦਾ ਸਦਾ ਸਾਲਾਹੀਐ ਸਚੇ ਕਉ ਬਲਿ ਜਾਉ ।। ਨਾਨਕ ਏਕੁ ਛੋਡਿ ਦੂਜੈ ਲਗੈ ਸਾ ਜਿਹਵਾ ਜਲਿ ਜਾਉ ।। ੨ ।। | (ਮੈਂ ਉਸ) ਸੱਚੇ (ਸਤਜ ਸਰੂਪ) ਤੋਂ ਸਦਕੇ ਜਾਵਾਂ (ਆਓ) ਉਸ ਦੀ ਸਦਾ ਸਦਾ ਸਿਫ਼ਤ ਸਲਾਹ ਕਰਦੇ ਰਹੀਏ। (ਪਰ) ਹੇ ਨਾਨਕ ! ਜੋ ਇਕ (ਅਕਾਲ ਪੁਰਖ) ਨੂੰ ਛੱਡ ਕੇ ਦੂਜੇ (ਸਿਮਰਨ) ਵਿਚ ਲੱਗੇ, ਉਹ ਜਿਹਵਾ ਜਲ ਜਾਏ। | ਸਤਜ ਸਰੂਪ ਅਕਾਲ ਪੁਰਖ ਦੀ ਸਿਫ਼ਤ ਸਲਾਹ ਦੀ ਸੁਮਤੀ ਦੇ ਕੇ ਹਿਦਾਇਤ ਕਰਦੇ ਹਨ ਕਿ ਉਸ ਇਕੋ ਦੇ ਸਿਮਰਨ ਤੋਂ ਛੁਟ ਕਿਸੇ ਹੋਰ ਦੇ ਸਿਮਰਨ ਵਿਚ ਜੋ ਰਸਨਾ ਲੱਗੇ ਉਹ ਸਾੜਨੇ ਯੋਗ ਭਾਵ ਨਿਕੰਮੀ ਹੈ; ਕਦੇ ਇਹ ਭੁੱਲ ਨਾ ਕਰੋ। ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ।। [ਵਾਰ ਆਸਾ ਮ: ੧-੧੩] |

ਪਉੜੀ ਵਿਚ ਅਵਤਾਰਾਂ ਤੇ ਦੇਵਤਿਆਂ ਤੋਂ ਪ੍ਰਭੂ ਅਕਾਲ ਪੁਰਖ ਦਾ ਦਰਜਾ ਉੱਚਾ ਦੱਸਿਆ ਹੈ: ਉਸ ਵਿਚ ਪਹੁੰਚ ਕੇ ਸਥਿਰ ਹੋ ਜਾਈਦਾ ਹੈ ਫਿਰ ਵਿਛੋੜਾ ਨਹੀਂ ਹੁੰਦਾ, ਵਿਛੋੜਾ ਨਾ ਹੋਣ ਕਰਕੇ ਸ਼ੋਗ ਨਹੀਂ ਹੁੰਦਾ।

| | |
|---|---|
| ਪਉੜੀ ।। ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ।। ਜਿਉ ਰਾਜੇ ਰਾਜ ਕਮਾਵਦੇ ਦੁਖ ਸੁਖ ਭਿੜੀਆ ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨੀ ਨ ਲਹੀਆ ।। ਨਿਰਭਉ ਨਿਰੰਕਾਰੁ ਅਲਖੁ ਹੈ | (ਅਦੁਤੀ ਇਕ ਪ੍ਰਭੂ ਨੇ) ਅੰਸ਼ਾ ਅਵਤਾਰ ਪੈਦਾ ਕੀਤੇ, (ਉਨ੍ਹਾਂ ਨੇ ਅੰਸ਼ ਹੁੰਦੇ ਹੋਏ ਬੀ) ਦੂਜਾ ਭਾਉ ਕੀਤਾ (ਉਸੇ ਤਰ੍ਹਾਂ ਕਿ) ਜਿਵੇਂ ਰਾਜੇ ਰਾਜ ਕਰਦੇ ਹੋਏ ਭਿੜਦੇ ਹਨ ਤੇ ਦੁੱਖਾਂ ਸੁੱਖਾਂ (ਵਿਚ ਪੈਂਦੇ ਹਨ। ਹੁਣ ਦੇਵਤਿਆਂ ਨੂੰ ਲਓ) ਸ਼ਿਵ, ਬ੍ਰਹਮਾ (ਆਦਿ ਪ੍ਰਭੂ ਦੀ) ਸੇਵਾ ਕਰਦੇ ਹਨ, (ਪਰ ਉਸਦਾ) ਅੰਤ ਉਨ੍ਹਾਂ ਨੇ ਬੀ ਨਹੀਂ ਪਾਇਆ। (ਉਹ ਪ੍ਰਭੂ) ਭੈ ਰਹਿਤ ਹੈ, ਆਕਾਰ ਰਹਿਤ ਹੈ, (ਮਨ ਬਾਣੀ ਦੀ) ਲੱਖਤਾ ਤੋਂ ਪਰੇ ਹੈ (ਪਰ) ਗੁਰੂ ਦੁਆਰਾ ਪ੍ਰਗਟ ਹੋ ਜਾਂਦਾ ਹੈ, (ਇਸ ਪ੍ਰਭੂ ਪ੍ਰਗਟਾ ਦੀ ਅਵਸਥਾ ਨੂੰ ਪਹੁੰਚ ਕੇ) ਜਗਤ ਟਿਕ ਜਾਂਦਾ ਹੈ, (ਉਹ ਟਿਕਾਉ ਐਸਾ ਹੈ ਕਿ) ਓਥੇ ਸੋਗ ਵਿਜੋਗ ਵਾਪਰਦਾ ਹੀ |

ਗੁਰਮੁਖਿ ਪ੍ਰਗਟੀਆ ।। ਤਿਥੈ ਸੋਗੁ ਵਿਜੋਗੁ ਨ ਵਿਆਪਈ ।। ਅਸਥਿਰੁ ਜਗਿਥੀਆ।।੧੯।। | ਨਹੀਂ ।।੧੯।।

**ਵਯਾਖਯਾ**—ਪਉੜੀ ੧੮ ਵਿਚ ਦੱਸਿਆ ਸੀ ਕਿ ਜੇ ਨੀਵੀਂ ਜਾਤ ਦਾ ਬੰਦਾ ਬੀ ਨਾਮ ਜਪੇ, ਭਗਤੀ ਕਰੇ ਤਾਂ ਉਹ ਪੂਰਨ ਪਦ ਨੂੰ ਪਹੁੰਚੇਗਾ, ਉਹੀ ਵਿਸ਼ਯ ਇਸ ੧੯ਵੀਂ ਪਉੜੀ ਵਿਚ ਜਾਰੀ ਹੈ ਕਿ ਨਾਮ ਪ੍ਰੇਮੀ ਢਾਡੀ ਦੇ ਮੁਕਾਬਲੇ ਤੇ ਅਵਤਾਰ ਲੈ ਲਓ ਜੋ ਅੰਸ਼ਾ ਅਵਤਾਰ ਕਹੀਂਦੇ ਹਨ, ਓਹ ਬੜੇ ਵੱਡੇ ਹਨ, ਪਰਮ ਉੱਤਮ ਹਨ, ਰਾਜੇ ਲੈ ਲਓ ਜੋ ਮਨੁੱਖ ਸ਼੍ਰੇਣੀ ਵਿਚ ਬੜੇ ਸ੍ਰੇਸ਼ਟ ਤੇ ਵੱਡੇ ਮੰਨੇ ਜਾਂਦੇ ਹਨ, ਦੇਵਤੇ ਲੈ ਲਓ, ਜਿਨ੍ਹਾਂ ਵਿਚੋਂ ਦੇਵਤੇ ਬ੍ਰਹਮਾ ਬਿਸ਼ਨ ਮਹੇਸ਼ ਹਨ। ਕੋਈ ਲੈ ਲਓ, ਅਵਤਾਰਾਂ ਵਿਚ ਪ੍ਰਭੂ ਅੰਸ਼ ਜਿਨ੍ਹਾਂ ਵਿਚ ਅਵਤਾਰੀ ਮੰਨੀ ਜਾਂਦੀ ਹੈ, ਮਨੁਖਾਂ ਵਿਚੋਂ ਸ੍ਰੇਸ਼ਟ ਰਾਜੇ, ੩੩ ਕ੍ਰੋੜ ਦੇਵਤਿਆਂ ਦੇ ਸ਼ਿਰੋਮਣੀ ਸ਼ਿਵ ਬ੍ਰਹਮਾ ਆਦਿ ਸੋ ਜੋ ਦੂਜੇ ਭਾਵ ਨਾਲ ਕਿਵੇਂ ਬੀ ਸੰਬੰਧਿਤ ਸਨ ਯਾ ਹੋਏ, ਕਿਸੇ ਨੇ ਪ੍ਰਭੂ ਦਾ ਅੰਤ ਨਹੀਂ ਪਾਇਆ। ਜਿਨ੍ਹਾਂ ਨੇ ਅੰਤ ਨਹੀਂ ਪਾਇਆ ਓਹ ਸਭ ਓਸ ਤੋਂ ਨੀਵੇਂ ਹਨ। ਸੋ ਪੂਜਾ ਯੋਗ, ਧਿਆਨ ਯੋਗ, ਸਿਮਰਨੇ ਯੋਗ ਹਰ ਤਰ੍ਹਾਂ ਭਗਤੀ ਦੇ ਯੋਗ ਨਿਰਾਕਾਰ ਤੇ ਅਲਖ ਤੇ ਨਿਰਭਉ ਪ੍ਰਭੂ ਹੈ। ਪ੍ਰਸ਼ਨ ਹੁੰਦਾ ਹੈ ਕਿ ਅਲਖ ਤੇ ਨਿਰਾਕਾਰ ਦੀ ਭਗਤੀ ਕਿਵੇਂ ਹੋਵੇ ? ਤਾਂ ਉੱਤਰ ਦਿੰਦੇ ਹਨ ਕਿ ਉਹ ਗੁਰੂ ਦੁਆਰਾ ਪ੍ਰਗਟ ਹੋ ਜਾਂਦਾ ਹੈ। ਗੁਰੂ ਉਸ ਦੀ ਭਗਤੀ ਸਿਖਾਲਦਾ ਹੈ, ਭਗਤੀ ਨੂੰ ਫਲ ਲੱਗਦਾ ਹੈ ਕਿ ਓਸ ਪ੍ਰਭੂ ਦਾ ਸਾਖਯਾਤਕਾਰ ਹੋ ਜਾਂਦਾ ਹੈ। ਇਹ ਜੋ ਸਾਖਯਾਤਕਾਰ ਦੀ ਪਦਵੀ ਹੈ ਉਥੇ ਪਹੁੰਚਿਆਂ ਸੋਗ ਵਿਜੋਗ ਨਹੀਂ ਵਾਪਰਦਾ, ਉਹ ਸਦਾ ਅਟੱਲ ਪਦਵੀ ਹੈ।

ਇਸ ਪਉੜੀ ਦੇ ਸਿਰ ਤੇ ਦੋ ਸ਼ਲੋਕ ਵਿਦਮਾਨ ਹਨ। ਪਹਿਲੇ ਵਿਚ ਇਹ ਗੰਵਾਰ ਜਾਤ ਗੁੱਜਰ ਦੀ ਲਈ, ਜਿਸ ਨੂੰ ਗੁਆਲਾ ਅਹੀਰ ਬੀ ਕਹਿੰਦੇ ਹਨ ਕਿ ਗੰਵਾਰ ਜਾਤੀ ਯਾ ਕਹੋ ਨੀਵੀਂ ਜਾਤੀ ਵਾਲਿਆਂ ਨੇ ਜਦ ਭਗਤੀ ਕੀਤੀ ਤਾਂ ਪ੍ਰਭੂ ਪਾ ਲਿਆ, ਓਹ ਨੀਚ ਕੁਲ ਨਾ ਰਹੇ ਓਹ ਕੁਲਵੰਤੇ ਹੋ ਗਏ। ਕੀਕੂੰ ਹੋ ਗਏ ? ਉਹ ਸਾਰਾ ਪ੍ਰਕਾਰ ਸ਼ਲੋਕ ਵਿਚ ਦੱਸਿਆ ਹੈ, ਜਿਸ ਦੀ ਵਿਵੇਚਨਾ 'ਭਾਵ' ਵਿਚ ਆ ਚੁਕੀ ਹੈ। ਓਹ ਜਯੋਤੀ ਸਰੂਪ ਵਿਚ ਤਦਰੂਪ ਹੋ ਗਏ। ਵਡੇ ਕਹਾਉਣ ਵਾਲਿਆਂ ਦੇ ਮੁਕਾਬਲੇ ਤੇ ਨੀਵੇਂ ਲੋਕ ਭਗਤੀ ਕਰ ਕੇ ਉੱਚੇ ਹੋ ਗਏ।

ਦੂਸਰੇ ਸ਼ਲੋਕ ਵਿਚ ਪਉੜੀ ਨਾਲ ਸੰਮੇਲਤਾ ਇਹ ਹੈ ਕਿ ਪਉੜੀ ਵਿਚ ਇਸ਼ਾਰਾ ਹੈ ਕਿ ਅਲਖ ਨਿਰਾਕਾਰ ਨਿਰਭਉ ਦੀ ਭਗਤੀ ਕਰਨੀ ਹੈ। ਇਸ ਸ਼ਲੋਕ ਵਿਚ ਭਾਵ ਦੱਸਿਆ ਹੈ ਕਿ ਉਸ ਨੂੰ ਛੋੜ ਕੇ ਹੋਰ ਕਿਸੇ ਦਾ ਨਾਮ ਨਾ ਜਪੋ। ਭਾਵ ਇਹ ਕਿ ਸਦਾ ਸਤਯ ਸਰੂਪ ਅਲਖ ਨਿਰੰਜਨ ਦਾ ਵਾਹਿਗੁਰੂ ਨਾਮ ਜਪੋ, ਜੋ ਪਿਛੇ ਸ਼ਲੋਕਾਂ ਵਿਚ ਆਇਆ ਹੈ।

**ਨਿਰੁਕ੍ਤ**—ਗੂਜਰੀ—[ਸੰਸ:, ਗੁਜਰੀ] ਗੁੱਜਰ ਜਾਤ ਦੀ ਇਸਤ੍ਰੀ। ਗੂਜਰੀ ਰਾਗਣੀ ਜਿਸ ਵਿਚ ਇਹ ਵਾਰ ਚੱਲ ਰਹੀ ਹੈ। ਗੁਜਰ ਲੋਕ ਗਊਆਂ ਮਹੀਆਂ ਪਾਲਦੇ ਤੇ ਦੁੱਧ ਵੇਚ ਕੇ ਗੁਜ਼ਰਾਨ ਕਰਦੇ ਹਨ। ਪੰਜਾਬ ਵਿਚ ਏਹ ਮੁਸਲਮਾਨ ਹੋ ਚੁੱਕੇ ਸਨ। ਪੂਰਬ ਵਿਚ ਅਜੇ ਹਿੰਦੂ ਹੈਨ ਜੋ ਇਹੋ ਕੰਮ ਕਰਦੇ ਹਨ ਤੇ 'ਗਵਾਲ' ਅਰ 'ਅਹੀਰ' ਕਹਿਲਾਉਂਦੇ ਹਨ। ਏਥੇ ਗੂਜਰੀ ਪਦ ਇਸ ਜਾਤੀ ਲਈ, ਜੋ ਨੀਵੀਂ ਸਮਝੀ ਜਾਂਦੀ ਸੀ, ਵਰਤ ਕੇ ਢਾਡੀ ਪਦ ਵਾਙੂ ਨੀਵੀਂ ਜਾਤ ਤੋਂ ਮੁਰਾਦ ਪਾਈ ਹੈ ਕਿ ਜਿਵੇਂ ਢਾਡੀ ਹਰੀ ਸਿਮਰਣ ਵਾਲਾ ਨਿਸਤਾਰਾ ਪਾ ਕੇ ਦਰ ਪਹੁੰਚਦਾ ਤੇ ਊਚ ਹੋ ਜਾਂਦਾ ਹੈ ਤਿਵੇਂ ਗੂਜਰੀ 'ਅਨਦਿਨੁ ਹਰਿ ਜਪੁ ਜਾਪਣਾ' ਨਾਲ ਕੁਲਵੰਤੀ ਹੋ ਜਾਂਦੀ ਹੈ। ਹਰੀ ਜਪ ਸਭ ਨੂੰ ਅਚਯੁਤ ਗੋਤ੍ਰੀ ਬਣਾ ਕੇ ਉੱਚ ਕੁਲ ਵਾਲਾ ਕੁਲੀਨ ਬਣਾ ਦੇਂਦਾ ਹੈ।

ਪ੍ਰਸ਼ਨ ਹੁੰਦਾ ਹੈ ਕਿ 'ਗੂਜਰੀ' ਪਦ ਕਿਉਂ ਵਰਤਿਆ ? ਜਾਪਦਾ ਹੈ ਕਿ ਇਸ ਦੇ ਵਰਤਣ ਵਿਚ

ਇਕ ਕਟਾਖਯ ਯਾ ਧੁਨੀ ਹੈ। ਉਹ ਇਹ ਹੈ ਕਿ ਗੂਜਰੀ ਨਾਮ ਇਕ ਰਾਗਨੀ ਦਾ ਬੀ ਹੈ ਜਿਸ ਵਿਚ ਕਿ ਇਹ ਵਾਰ ਉਚਾਰੀ ਜਾ ਰਹੀ ਹੈ। ਰਾਗ ਦਾ ਨਾਮ ਗੂਜਰੀ ਕਦੇ ਗੁੱਜਰਾਂ ਦੇ ਸੰਬੰਧ ਕਰਕੇ ਹੀ ਪਿਆ ਸਹੀ ਹੁੰਦਾ ਹੈ, ਜਿਵੇਂ ਕਿ ਇਕ ਰਾਗ ਦਾ ਨਾਮ 'ਪਹਾੜੀ' ਇਸ ਕਰਕੇ ਪਿਆ ਕਿ ਉਹ ਕਦੇ ਪਹਾੜੀ ਲੋਕਾਂ ਵਿਚ ਸ਼ੁਰੂ ਹੋਇਆ ਸੀ। ਜਿਵੇਂ ਬੰਗਾਲਮ ਹੈ ਬੰਗਾਲੀਆਂ ਤੋਂ, ਟੋਡੀ ਹੈ ਟੋਡਿਆਂ ਤੋਂ, ਸਿੰਧਵੀ ਹੈ ਸਿੰਧੀਆਂ ਵਾਲੇ ਅਸਲੇ ਤੋਂ. 'ਅਹੀਰੀ' ਨਾਮ ਹੈ ਅਹੀਰ ਲੋਕਾਂ ਤੋਂ ਸ਼ੁਰੂ ਹੋਣ ਕਰਕੇ ਆਦਿ। ਅਹੀਰ ਬੀ ਇਕ ਗਵਾਲਾ ਯਾ ਗੁੱਜਰ ਜਾਤੀ ਹੈ। ਉਹਨਾਂ ਤੋਂ ਟੁਰੀ ਰਾਗਣੀ ਦਾ ਨਾਮ 'ਅਹੀਰੀ' ਹੈ ਜੋ ਹਿੰਡੋਲ ਦੀ ਰਾਗਣੀ ਹੈ। ਗੂਜਰੀ ਰਾਗਣੀ ਦੀਪਕ ਦੀ ਹੈ* ।

ਰਾਗ ਦੇ ਭੇਦਾਂ ਵਿਚੋਂ ਇਕ ਭੇਦ ਹੈ 'ਮਾਰਗੀ ਰਾਗ' ਤੇ 'ਦੇਸੀ ਰਾਗ'। ਗੂਜਰੀ ਮਾਰਗੀ ਰਾਗ ਨਹੀਂ, ਸੰਬੰਧ ਇਸ ਦਾ ਨੀਵੀਂ ਯਾ ਗਵਾਰ ਜਾਤ ਗੁੱਜਰ ਨਾਲ ਹੈ। ਇਸ ਕਰਕੇ ਇਹ ਰਾਗ ਨੀਵਾਂ ਨਾ ਸਮਝਿਆ ਜਾਵੇ, ਕਿਉਂਕਿ ਇਸ ਵਿਚ ਹਰੀ ਜਸ ਉਚਾਰ ਹੋ ਗਿਆ ਹੈ। ਇਹ ਸ਼ਲੋਕ ਕਦੇ ਗੂਜਰੀ ਜਾਤ ਸੰਬੰਧੀ ਯਾ ਗੂਜਰੀ ਰਾਗ ਸੰਬੰਧੀ ਉਚਾਰਿਆ ਗਿਆ, ਇਸ ਪਉੜੀ ਦੇ ਸਿਰ ਤੇ ਧਰਿਆ ਗਿਆ ਕਿ ਛੋਟੇ ਬੀ ਵੱਡਿਆਂ ਨਾਲ ਬਰੋਬਰ ਹੋ ਜਾਂਦੇ ਹਨ ਹਰੀ ਜਸ ਤੇ ਨਾਮ ਕਰਕੇ।

(ਅ) ਇਉਂ ਬੀ ਹੋ ਸਕਦਾ ਹੈ ਕਿ ਬਿੰਦ੍ਰਾਬਨ ਦੇ ਗੁਆਲੇ ਅਹੀਰ ਅਰਥਾਤ ਗੁੱਜਰ ਜਾਤੀਆਂ ਵਾਲਿਆਂ ਵਲ ਸੈਨਤ ਹੋਵੇ ਕਿ ਓਹ ਜਿਨ੍ਹਾਂ ਨੇ ਸ੍ਰੀ ਕ੍ਰਿਸ਼ਨ ਜੀ ਦੇ ਸਤਿਸੰਗ ਵਿਚ ਆ ਕੇ ਈਸ਼੍ਵਰ ਭਗਤੀ ਵਿਚ ਉੱਚਤਾ ਪਾ ਲਈ।

(ੲ) ਦਾਨੇ ਲੋਕ 'ਗੂਜਰੀ ਪਦ' ਨੂੰ 'ਗੁਜਰੀ' ਦਾ ਰੂਪ ਲੈ ਕੇ ਬੀ ਇਕ ਅਰਥ ਲਾਉਂਦੇ ਹਨ। ਫ਼ਾਰਸੀ ਮਸਦਰ ਹੈ—ਗੁਜ਼ਸ਼ਤਨ ਤੇ ਗੁਜ਼ਰਾਨੀਦਨ। ਉਸ ਦਾ ਪੰਜਾਬੀ ਰੂਪ ਹੈ ਗੁਜ਼ਰਨਾ ਗੁਜ਼ਾਰਨਾ। ਗੁਜ਼ਰਨਾ ਦਾ ਅਰਥ ਹੈ ਬੀਤਣਾ। ਤੁਕ ਦਾ ਅਰਥ ਬਣਦਾ ਹੈ:- 'ਹੇ ਗੰਵਾਰ (ਤੇਰੀ ਉਮਰਾ ਐਵੇਂ) ਬੀਤਦੀ ਜਾਂਦੀ ਹੈ, ਗੁਰੂ ਸ਼ਬਦ ਨੂੰ ਵੀਚਾਰ, ਅਨਦਿਨ ਨਾਮ ਜਪ (ਤਾਂ ਐਵੇਂ ਨਾ ਜਾਏਗੀ)। ਇਸ ਅਰਥ ਲਾਉਣ ਵਿਚ ਇਕ ਮੁਸ਼ਕਲ ਹੈ ਕਿ 'ਗਵਾਰਿ' ਪਦ ਨੂੰ ਸਿਆਰੀ ਹੈ, ਜੋ 'ਹੇ ਗਵਾਰ' ਅਰਥ ਨਹੀਂ ਲਗਣ ਦੇਂਦੀ। ਫੇਰ ਪਦ 'ਗੂਜਰੀ ਜਾਤ' ਨਹੀਂ 'ਗੂਜਰੀ ਜਾਤਿ' ਹੈ। ਫੇਰ ਅਧਯਾਹਾਰ ਬੀ ਵਧੇਰੇ ਕਰਨਾ ਪੈਂਦਾ ਹੈ।

ਗਵਾਰਿ = [ਸੰਸ:, ਗ੍ਰਾਮੀਣ = ਪੇਂਡੂ] ਅਨਪੜ੍ਹ, ਅਸੱਭ੍ਯ, ਭਾਵ ਨੀਂਵੀਂ।

ਗੁਣੀ ਗਹੀਰੁ = ਗੁਣਾਂ ਦਾ ਸਮੁੰਦਰ।

ਨਿਰਭਉ = ਡਰ ਤੋਂ ਰਹਿਤ ਭਾਵ ਹੈ ਪਰਮੇਸੁਰ ਜੋ ਭੈ ਰਹਿਤ ਹੈ।

ਅੰਸਾ ਅਉਤਾਰੁ = [ਸੰਸ:, ਅੰਸ਼ਾਵਤਾਰ:] ਉਹ ਅਵਤਾਰ ਜਿਨ੍ਹਾਂ ਵਿਚ ਅਵਤਾਰੀ ਕਲਾਂ ਦੀਆਂ ਕੁਝ ਅੰਸ਼ਾਂ ਯਾ ਭਾਗ ਹੁੰਦੇ ਹਨ। ਕਈ ਅਵਤਾਰਾਂ ਵਿਚ ੯ ਕਲਾਂ, ਕ੍ਹਈਆਂ ਵਿਚ ਦੱਸ ਤੋਂ ਲੈ ੧੬ ਤੱਕ ਕਹੀਂਦੀਆਂ ਹਨ। ਈਸਰੁ = [ਈਸ਼੍ਵਰ] ਸ਼ਿਵ।

## [ਪਉੜੀ ਵੀਹਵੀਂ]

| ਮੂਲ | ਅਰਥ | ਭਾਵ |
|---|---|---|
| ਸਲੋਕੁ ਮ: ੩ ।। ਏਹੁ ਸਭੁ ਕਿਛੁ ਆਵਣ ਜਾਣੁ ਹੈ ਜੇਤਾ | ਏਹ ਜਿਤਨਾ ਸ਼ਕਲ ਸੂਰਤ ਵਾਲਾ (ਦਿੱਸਦਾ ਸਾਮਾਨ) ਹੈ ਸਭੋ ਕੁਛ ਨਾਸ਼ਮਾਨ ਹੈ। | ਜੋ ਕੁਛ ਦ੍ਰਿਸ਼ਟਮਾਨ ਹੈ ਅਰਥਾਤ ਸੂਰਤ ਸ਼ਕਲ ਵਾਲਾ ਹੈ, ਸਾਰਾ ਨਾਸ਼ਮਾਨ ਹੈ। ਇਹ ਗਲ ਜਿਸ ਨੇ ਵਿਚਾਰ ਕੇ |

* ਅੰਮ੍ਰਿਤਸਰ ਵਿਚ ਵਿਆਹਵਾਂ ਪਰ ਰਾਤ ਸਮੇਂ ਇਕ ਗੀਤ ਗਾਂਵੇਂ ਜਾਂਦੇ ਸਨ ਉਹਨਾਂ ਨੂੰ 'ਘੀਉੜੇ' ਆਖਦੇ ਹੁੰਦੇ ਸਨ। ਇਹ ਗਾਯਨ ਕਰਨ ਵਾਲੇ ਵਿਸ਼ੇਸ਼ ਕਰਕੇ ਗੁੱਜਰ ਹੁੰਦੇ ਸਨ।

| | | |
|---|---|---|
| ਹੈ ਆਕਾਰੁ ।। ਜਿਨਿ ਏਹੁ ਲੇਖਾ ਲਿਖਿਆ ਸੋ ਹੋਆ ਪਰਵਾਣੁ ।। ਨਾਨਕ ਜੇ ਕੋ ਆਪੁ ਗਣਾਇਦਾ ਸੋ ਮੂਰਖੁ ਗਾਵਾਰੁ ।। ੧ ।। | ਜਿਸ ਨੇ ਇਹ ਹਿਸਾਬ ਲਿਖ ਲਿਆ ਉਹ ਕਬੂਲ ਪੈ ਗਿਆ । ਹੇ ਨਾਨਕ ! ਜੋ ਕੋਈ ਆਪ ਨੂੰ ਜਣਾਉਂਦਾ ਹੈ ਉਹ ਮੂਰਖ ਹੈ (ਉਹ) ਗਵਾਰ ਹੈ ।। ੧ ।। | ਸਮਝ ਲਈ, ਉਹ ਪਰਵਾਣ ਹੋ ਗਿਆ ਕਿਉਂਕਿ ਉਹ ਫੇਰ ਦ੍ਰਿਸ਼ਟਮਾਨ ਦੇ ਮੋਹ ਵਿਚ ਨਹੀਂ ਫਸਦਾ । ਪਰ ਜੇ ਕੋਈ ਇਸ ਵਿਚ ਫਸਿਆ ਹੈ ਉਹਦੀ ਨਿਸ਼ਾਨੀ ਇਹ ਹੈ ਕਿ ਉਹ 'ਆਪ ਸਲਾਹੁਣ' ਵਿਚ ਹੁੰਦਾ ਹੈ, ਉਹ ਦਾਨਾ ਨਹੀਂ, ਉਹ ਮੂਰਖ ਹੈ ਕਿਉਂਕਿ ਨਾਸ਼ਮਾਨ ਨੂੰ ਅਵਿਨਾਸ਼ ਸਮਝ ਰਿਹਾ ਹੈ । ਇਸ ਦਾ ਦਾਰੂ ਕੀ ਹੈ ? ਇਸ ਸਲੋਕ ਵਿਚ ਹਾਥੀ ਦਾ ਦ੍ਰਿਸ਼ਟਾਂਤ ਲੈ ਕੇ ਸਮਝਾਉਂਦੇ ਹਨ । ।੧। । |
| ਮ: ੩ ।। ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ ।। ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ ।। ੨ ।। | ਮਨ ਹਾਥੀ ਹੈ, ਗੁਰੂ ਮਹਾਵਤ ਹੈ, ਗਿਆਨ ਅੰਕੁਸ ਹੈ ਜਿਧਰ (ਗੁਰੂ) ਖਿੱਚੇ ਉਧਰ (ਮਨ) ਜਾਂਦਾ ਹੈ (ਤਦ ਤਾਂ ਠੀਕ ਹੈ ਪਰ) ਹੇ ਨਾਨਕ ! ਅੰਕੁਸ ਬਿਨਾਂ ਹਾਥੀ ਮੁੜ ਮੁੜ ਕੇ ਕੁਰਸਤੇ ਪੈ ਜਾਂਦਾ ਹੈ ।। ੨ ।। | ਮਨ ਹਾਥੀ ਵਾਂਙੂ ਹਉਂ ਹੰਕਾਰ ਵਿਚ ਹੈ, ਉਹ ਸਿੱਧੇ ਰਾਹੇ ਟੁਰਨ ਦੀ ਜਾਚ ਨਹੀਂ ਜਾਣਦਾ, ਬਾਰ ਬਾਰ ਕੁਰਾਹੇਂ ਪੈ ਜਾਂਦਾ ਹੈ । ਉਸ ਦੇ ਸਿਰੇ ਤੇ ਗੁਰੂ ਚਾਹੀਦਾ ਹੈ ਮਹਾਵਤ ਵਾਂਙੂ । ਗੁਰੂ ਦਾ ਦਿੱਤਾ ਗਜਾਨ ਅੰਕੁਸ ਚਾਹੀਦਾ ਹੈ ਜੋ ਕੁਰਾਹੇ ਪੈਂਦੇ ਨੂੰ ਹੋੜਦਾ ਰਹੇ । ਜੇ ਇਹ ਗਜਾਨ ਦਾ ਕੁੰਡਾ ਨਾ ਰਹੇ ਤਾਂ ਮਨ ਫੇਰ ਫੇਰ ਕੁਰਸਤੇ ਪੈ ਜਾਂਦਾ ਹੈ । ਭਾਵ ਵਿਕਾਰਾਂ ਆਦਿ ਵਿਚ ਪੈ ਜਾਂਦਾ ਹੈ ।। ੨ ।। |
| ਪਉੜੀ ।। ਤਿਸੁ ਆਗੈ ਅਰਦਾਸਿ ਜਿਨਿ ਉਪਾਇਆ ।। ਸਤਿਗੁਰੁ ਅਪਣਾ ਸੇਵਿ ਸਭ ਫਲ ਪਾਇਆ ।। ਅੰਮ੍ਰਿਤ ਹਰਿ ਕਾ ਨਾਉ ਸਦਾ ਧਿਆਇਆ ।। ਸੰਤ ਜਨਾ ਕੈ ਸੰਗਿ ਦੁਖੁ ਮਿਟਾਇਆ ।। | (ਇਹ ਆਕਾਰ ਵਾਲਾ ਜਗਤ) ਜਿਸ ਨੇ ਪੈਦਾ ਕੀਤਾ ਹੈ ਉਸਦੇ ਅਗੇ ਬੇਨਤੀ ਕਰੇ (ਬੇਨਤੀ ਸੁਣ ਕੇ ਆ ਉਹ ਗੁਰੂ ਮਿਲਾ ਦਿੰਦਾ ਹੈ ਸੋ) ਅਪਣੇ (ਉਸ) ਸਤਿਗੁਰੂ ਨੂੰ ਸੇਵ ਕੇ ਸਭ ਫਲ ਪਾ ਲਈਦੇ ਹੈ । (ਗੁਰੂ ਜੀ ਕੀਹ ਦੱਸਦੇ ਹਨ ?) ਹਰੀ ਦਾ ਅੰਮ੍ਰਿਤ ਰੂਪੀ ਨਾਮ (ਜੋ ਜਿਨ੍ਹਾਂ ਨੇ) ਸਦਾ ਹੀ ਧਿਆਇਆ।(ਇਸ ਦੇ ਨਾਲ) ਸੰਤ ਪੁਰਖਾਂ ਦਾ ਸਤਿਸੰਗ | ਜਿਸ ਨੇ ਜਗਤ ਪੈਦਾ ਕੀਤਾ, ਇਹ ਆਕਾਰ ਰਚਿਆ, ਪਹਿਲਾ ਕੰਮ ਹੈ ਉਸ ਅੱਗੇ ਅਰਦਾਸ ਕਰਨਾ ਕਿ ਗੁਰੂ ਮਿਲਾ ਦੇਵੇ । ਗੁਰੂ ਮਿਲੇ, ਤਾ ਦੂਜਾ ਕੰਮ ਉਸ ਦੀ ਸੇਵਾ ਹੈ ਤੀਜਾ ਕੰਮ ਹੈ ਉਸਦੇ ਦੱਸੇ ਨਾਮ ਦੀ ਅਰਾਧਨਾ ਕਰਨੀ, ਸਿਮਰਨਾ ਇਸ ਦੇ ਨਾਲ ਕੁਸੰਗ ਨਹੀਂ ਕਰਨਾ ਤੇ ਸਤਿਸੰਗ ਸਦਾ ਕਰਨਾ ਹੈ ਇਉਂ ਹਰੀ ਧਨ ਜੋ ਨਿਹਚਲ ਹੈ ਜੋ ਦਿਸਦੇ ਆਕਾਰ ਵਾਂਙੂ ਨਾਸ਼ਮਾਨ ਨਹੀਂ ਹੈ, ਪ੍ਰਾਪਤ ਹੋ ਜਾਂਦਾ ਹੈ, ਤਦ |

| | | |
|---|---|---|
| ਨਾਨਕ ਭਏ ਅਚਿੰਤੁ ਹਰਿ ਧਨੁ ਨਿਹਚਲਾਇਆ ।। ੨੦ ।। | (ਕੀਤਾ ਸੋ) ਸਾਰਾ ਦੁੱਖ (ਜਨਮ ਮਰਨ ਦਾ, ਅਗਜਾਨ ਦਾ) ਦੂਰ ਕਰ ਲਿਆ । ਹੇ ਨਾਨਕ ! ਨਿਹਚਲਤਾ ਵਾਲਾ ਹਰੀ ਧਨ (ਜਿਨ੍ਹਾਂ ਨੇ ਇਕੱਠਾ ਕੀਤਾ, ਓਹ) ਚਿੰਤਾ ਤੋਂ ਰਹਿਤ ਹੋ ਗਏ ।। ੨੦ ।। | ਚਿੰਤਾ ਦੂਰ ਹੋ ਜਾਂਦੀ ਹੈ; ਕਿਉਂਕਿ ਜਗਤ ਦਾ ਧਨ ਪਾ ਕੇ ਚਿੰਤਾ ਬਣੀ ਰਹਿੰਦੀ ਹੈ ਕਿ ਇਹ ਖੁੱਸ ਨਾ ਜਾਵੇ । ਹਰਿ ਧਨ ਖੁੱਸ ਨਹੀਂ ਸਕਦਾ ਇਸ ਕਰਕੇ ਅਚਿੰਤ ਹੋ ਜਾਈਦਾ ਹੈ ।। ੨੦ ।। |

**ਵਜਾਖਜਾ**—ਇਸ ਪਉੜੀ ਵਿਚ ਇਕ ਤਰ੍ਹਾਂ ਉਪਦੇਸ਼ ਦਾ ਸਾਰ ਅੰਸ਼ ਹੈ । ਇਸ ਵਿਚ ਜਗਤ ਦੇ ਉਪਾਵਨਹਾਰ ਅੱਗੇ ਅਰਦਾਸ ਕਰਨੀ ਫੁਰਮਾਈ ਹੈ । ਇਸ ਕਰਕੇ ਪਹਿਲਾ ਸਲੋਕ ਰਖਿਆ ਗਿਆ ਸਹੀ ਹੁੰਦਾ ਹੈ ਕਿ ਜਗਤ ਨਾਸ਼ਮਾਨ ਹੈ, ਇਹ ਸਮਝੇ ਤਾਂ ਇਸ ਦੇ ਰਚਨਹਾਰ ਤੇ ਨਿਹਚਾ ਬੱਝੇ ਕਿ ਉਹ ਨਿਹਚਲ ਹੈ, ਤਦ ਨਿਹਚਲ ਦੇ ਫ਼ਿਕਰ ਵਿਚ ਲੱਗੇ । ਇਸ ਵਿਚ ਸੁੱਤੇ ਵੈਰਾਗ ਦਾ ਉਪਦੇਸ਼ ਦਿੱਤਾ, ਆਪਾ ਗਣਾਉਣ ਤੋਂ ਵਰਜਿਆ, ਕਿਉਂਕਿ ਉਹ ਹੰਕਾਰ ਦੀ ਬੜੀ ਡੂੰਘੀ ਜੜ੍ਹ ਹੈ । ਅਰਦਾਸ ਵਿਚ ਆਪਾ ਜਨਾਉਣਾ ਹਟ ਕੇ ਨਮ੍ਰਤਾ ਆਉਂਦੀ ਹੈ । ਆਦਿ ਗੁਰੂ ਜੀ ਨੇ 'ਆਪ ਸਲਾਹੁਣਾ' ਮਾੜੇ ਕਰਮਾਂ ਵਿਚ ਗਿਣਿਆ ਹੈ :-

ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ।। [ਸਿਰੀ ਰਾਗੁ ਮਹਲਾ ੧-੪]

ਦੂਸਰੇ ਸਲੋਕ ਵਿਚ ਲੇਖਾ ਲਿਖਣ ਦੀ ਜਾਚ ਦੱਸੀ ਕਿ ਉਸ ਲਈ ਗੁਰੂ ਪਾਂਧੇ ਦੀ ਲੋੜ ਹੈ ਜੋ ਲੇਖੇ ਦੀ ਜਾਚ ਦੱਸੇ ਤੇ ਉਹ ਹੋਊ ਗਜਾਨ । ਉਸ ਗਜਾਨ ਨੂੰ ਅੰਕੁਸ ਬਣਾ ਲਵੇ, ਉਸ ਗੁਰੂ ਗਜਾਨ ਦੀ ਰੌਸ਼ਨੀ ਵਿਚ ਟੁਰੇ । ਸੋ ਇਸੇ ਪਉੜੀ ਵਿਚੇ ਦੱਸੇ ਮਾਰਗ ਤੇ ਹੋਰਚਾਨਣਾ ਪਾਇਆ-ਗੁਰੂ, ਗੁਰੂ ਗਜਾਨ, ਆਪਾ ਨਿਵਾਰਨ ਤੇ ਅਰਦਾਸ ਕਰਨੀ ਸਿਖਾ ਕੇ ।

**ਨਿਰੁਕ੍ਤ**—ਆਵਣ ਜਾਣੁ — ਆਉਣ ਜਾਣ ਵਾਲਾ । ਨਾਸ਼ਮਾਨ ।

ਆਪੁ ਗਣਾਇਦਾ—ਆਪ ਨੂੰ ਜਣਾਉਂਦਾ ਹੈ । ਆਪਾ ਗਣਾਉਣਾ = ਆਪਣੇ ਵਡੇ ਹੋਣ ਦਾ ਅਸਰ ਲੋਕਾਂ ਤੇ ਪਾਉਣਾ । ਕੁੰਚਰੁ — ਹਾਥੀ ।

ਪੀਲਕੁ — [ਫਾ:, ਫ਼ੀਲ । ਸੰਸ:, ਪੀਲੁ: = ਹਾਥੀ, 'ਕ' ਪ੍ਰਤੇ] ਹਾਥੀ ਚਲਾਉਣ ਵਾਲਾ, ਪੀਲਕ, ਮਹਾਵਤ । ਹਸਤੀ—[ਸੰਸ:, ਹਸਤੀ] ਹਾਥੀ ।

ਨਿਹਚਲਾਇਆ—ਨਿਹਚਲਤਾ ਵਾਲਾ । (ਅ) ਨਿਹਚਲ ਹੈ ।

### [ਪਉੜੀ ਇੱਕੀਹਵੀਂ]

| ਮੂਲ | ਅਰਥ | ਭਾਵ |
|---|---|---|
| ਸਲੋਕ ਮ: ੩ ।। ਖੇਤ ਮਿਆਲਾ ਉਚੀਆ ਘਰੁ ਉਚਾ ਨਿਰਣਉ ।। | (ਇਹ ਬਾਤ) ਨਿਰਣੈ ਹੋਈ ਹਵਾਈ ਹੈ (ਕਿ ਬੱਦਲ) ਉਪਰੋਂ ਵਸਦਾ ਹੈ (ਪਰ ਹੇਠਾਂ) ਖੇਤ ਦੀਆਂ ਵੱਟਾਂ ਉੱਚੀਆਂ (ਲੋੜੀਏ ਜੋ ਵਸਦਾ ਜਲ ਟਿਕ ਸਕੇ) । | ਜਿਸ ਹਿਰਦੇ ਰੂਪੀ ਖੇਤ ਦੀਆਂ ਸਾਧਨਾਂ ਰੂਪੀ ਵੱਟਾਂ* ਉਚੀਆਂ ਹੋਣ ਉਸੇ ਵਿਚ ਉਪਰੋਂ ਵਸਦੇ (ਗੁਰੂ ਰੂਪ) ਬੱਦਲ (ਦਾ ਉਪਦੇਸ਼ ਰੂਪੀ) ਜਲ |

* ਕਰੁਣਾ, ਮੈਤ੍ਰੀ, ਮੁਦਤਾ ਆਦਿ ।

| | | |
|---|---|---|
| ਮਹਲ ਭਗਤੀ ਘਰਿ ਸਰੈ ਸਜਣ ਪਾਹੁਣਿਅਉ ॥ | (ਇਸੇ ਤਰ੍ਹਾਂ) ਜਿਸ ਸੁਆਣੀ ਦੇ ਘਰ ਵਿਚ ਸੇਵਾ ਸਰ ਆਉਂਦੀ ਹੈ ਸਜਣ (ਪੁਰਖ ਉਸੇ ਦੇ ਘਰ) ਪ੍ਰਾਹੁਣੇ ਆ ਹੁੰਦੇ ਹਨ । | ਠਹਿਰਦਾ ਹੈ । ਜਿਸ ਜਗਜਾਸੂ ਰੂਪ ਸੁਆਣੀ ਦੇ (ਘਰਿ =) ਮਨ ਵਿਚ ਭਗਤੀ ਵਸਦੀ ਹੈ ਸਜਣ (=ਸੰਤ ਜਨ)[1] ਪ੍ਰਾਹੁਣੇ ਹੋ ਕੇ ਉਸੇ ਦੇ ਘਰ ਆਉਂਦੇ ਹਨ |
| ਬਰਸਨਾ ਤ ਬਰਸੁ ਘਨਾ ਬਹੁੜਿ ਬਰਸਹਿ ਕਾਹਿ ॥ | (ਹੇ ਬੱਦਲ!) ਵੱਸਣਾ ਹਈ ਤਾਂ ਹੁਣ) ਬਹੁਤਾ ਵੱਸ, ਫੇਰ ਕਾਹਨੂੰ ਵਸੇਂ । | ਹੇ ਮੇਹਰਾਂ ਦੇ (ਗੁਰੂ ਰੂਪ) ਬੱਦਲ ਵੱਸਣਾ ਹਈ ਤਾਂ ਇਨ੍ਹਾਂ ਭਾਉ ਭਗਤੀ ਵਾਲਿਆਂ ਤੇ ਹੁਣ ਵੱਸ, ਜਦ ਏਹ ਹੋ ਬੀਤੇ ਤਾਂ ਮਗਰੋਂ ਇਨ੍ਹਾਂ ਲਈ ਤੇਰਾ ਵੱਸਣਾ ਕਾਸ ਲਈ ? ਏਹ ਲੋਕ ਜੋ ਪਰਣਾਏ ਜਾਣ ਵਾਲੀ ਕੰਨਯਾ ਵਾਂਗੂ ਤਯਾਰ ਹੋਏ ਹਵਾਏ ਖ਼ਾਲੀ ਚਲੇ ਗਏ ਤਦ ਇਨ੍ਹਾਂ ਲਈ, ਇਨ੍ਹਾਂ ਦੇ ਮਗਰੋਂ ਆਪ ਦਾ ਮੇਹਰਾਂ ਰੂਪ ਮੀਂਹ ਵੱਸਿਆ ਜਲ ਕਿਸ ਦੇ ਕੰਮ ਆਸੀ । ਇਹ ਬੀ ਇਕ ਤਰ੍ਹਾਂ ਲਾਡਮਈ ਬੇਨਤੀ ਹੈ, ਜੋ ਜਗਜਾਸੂਆਂ ਘਾਲੀਆਂ ਲਈ ਉਨ੍ਹਾਂ ਤੇ ਤਰਸ ਖਾ ਕੇ ਕੀਤੀ ਹੈ[2], ਜਿਵੇਂ ਆਪ ਜੀ ਨੇ ਜਗਤ ਵਾਸਤੇ ਅਰਦਾਸ ਕੀਤੀ ਹੈ :- ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ । [ਵਾਰ ਬਿਲਾਵਲ ਮ: ੩-੧੦ ਤਿਵੇਂ ਇਹ ਅਰਦਾਸ ਲੱਗੇ ਹੋਏ ਘਾਲੀਆਂ ਵਾਸਤੇ ਹੈ ਤੇ ਮਾਣ ਵਾਲੇ ਲਾਡ ਦੇ ਢੰਗ ਵਿਚ ਹੈ :- |
| ਨਾਨਕ ਤਿਨ੍ ਬਲਿਹਾਰਣੈ ਜਿਨ੍ ਗੁਰਮੁਖਿ ਪਾਇਆ ਮਨ ਮਾਹਿ ॥ ੧ ॥ | ਹੇ ਨਾਨਕ! ਉਨ੍ਹਾਂ ਤੋਂ ਸਦਕੇ ਹਾਂ ਜਿਨ੍ਹਾਂ ਨੇ (ਇਸ ਪ੍ਰਕਾਰ ਭਾਉ ਭਗਤੀ ਸਾਧਨਤਾ ਵਾਲੇ ਹੋ ਕੇ) ਗੁਰੂ ਦੁਆਰਾ ਮਨ ਵਿਚ ਹੀ (ਵਾਹਿਗੁਰੂ ਨੂੰ) ਪਾ ਲਿਆ ਹੈ ॥ ੧ ॥ | ਭਾਵ ਹੈ, ਪਿਛੇ ਦੱਸੀ ਗੁਰੂ ਦੀ ਮੇਹਰ ਕੀਤੀ ਸਾਧਨਾ, ਧਾਰੀ ਭਾਉ ਭਗਤੀ ਦੁਆਰਾ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਪ੍ਰਾਪਤ ਹੋ ਗਿਆ ਹੈ ਉਨ੍ਹਾਂ ਤੋਂ ਸਦਕੇ ਹਾਂ। ਇਸ ਤੁਕ ਦੀ ਸੈਨਤ ਪਿਛੇ ਕਹੀਆਂ ਦੋਹਾਂ ਤੁਕਾਂ ਵੱਲ ਹੈ । |

1. ਸਜਣ ਪਦ ਏਥੇ ਬਹੁ ਬਚਨ ਪਿਆ ਹੈ ।
2. ਸਧਨੇ ਭਗਤ ਨੇ ਬੀ ਕਿਹੈ ਹੈ :- ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥
ਜਿਸ ਦੇ ਅੰਤ ਵਿਚ ਬਿਨੈ ਕੀਤੀ :-
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥ [ਬਿਲਾਵਲੁ ਸਧਨਾ ਜਾ-੧

| | | |
|---|---|---|
| ਮ: ੩॥ ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ ॥ | ਮਿੱਠਾ ਉਹ ਹੈ ਜੋ ਚੰਗਾ ਲੱਗੇ, ਸੱਜਣ ਉਹ ਹੈ (ਜੋ ਅੰਦਰੋਂ ਬਾਹਰੋਂ) ਸਾਫ਼ ਸੱਚਾ ਹੋ ਕੇ (ਵਰਤੇ। ਇਸੀ ਤਰ੍ਹਾਂ) | ਮਿੱਠੀ ਸ਼ੈ ਜੋ ਭਾਵੇ ਨਾ, ਮਿੱਠੀ ਨਹੀਂ ਕਹੀਦੀ, ਭਾਵੇ ਤਾਂ ਨੀਂਦ ਨੂੰ, ਜੋ ਜੀਭ ਦਾ ਰਸ ਨਹੀਂ ਤੇ ਖਾਣ ਦੀ ਸ਼ੈ ਨਹੀਂ, ਮਿੱਠਾ ਕਹੀਦਾ ਹੈ। |
| ਨਾਨਕ ਗੁਰਮੁਖਿ ਜਾਣੀਐ ਜਾਕਉ ਆਪਿ ਕਰੇ ਪਰਗਾਸੁ ॥੨॥ | ਹੇ ਨਾਨਕ ! ਗੁਰਮੁਖ (ਉਸ ਨੂੰ) ਜਾਣੀਦਾ ਹੈ ਜਿਸਨੂੰ (ਵਾਹਿਗੁਰੂ) ਆਪ (ਗਯਾਨ ਰੂਪੀ) ਚਾਨਣਾ ਬਖਸ਼ ਦੇਂਦਾ ਹੈ। | ਇਹ ਪ੍ਰਤੱਖ ਹੈ ਕਿ ਮਿੱਤ੍ਰ ਸੱਚੇ ਸਫਾ ਦਿਲ ਸਫਾ ਵਰਤੋਂ ਵਾਲੇ ਨੂੰ ਕਹੀਦਾ ਹੈ। ਤਿਵੇਂ ਗੁਰਮੁਖ ਉਹ ਜੋ ਦਰ ਪਰਵਾਣ ਹੈ ਜਿਸ ਤੇ ਫ਼ਜ਼ਲ ਹੈ, ਤੇ ਗਯਾਨੀ ਧਯਾਨੀ ਯੋਗੀ, ਕਰਮੀ ਕੋਈ ਹੋਣ ਪਏ, ਫ਼ਜ਼ਲ ਬਿਨਾਂ ਗੁਰਮੁਖ ਨਹੀਂ, ਪ੍ਰਭੂ ਨੂੰ ਭਾਇਆ ਹੀ ਗੁਰਮੁਖ ਹੈ। |

ਅਗੇ ਪਉੜੀ ਵਿਚ ਪ੍ਰਭੂ ਅਗੇ ਅਰਦਾਸ ਹੈ। ਅਰਦਾਸ ਦਾ ਵੇਰਵਾ ਵਯਾਖਯਾ ਵਿਚ ਹੈ

| | |
|---|---|
| ਪਉੜੀ॥ ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ॥ ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ॥ ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ॥ ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ॥ ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ॥ ੨੧॥ | ਦਾਸ ਦੀ (ਆਪਣੇ) ਪ੍ਰਭੂ ਦੇ ਪਾਸ ਅਰਦਾਸ ਹੈ ਕਿ ਤੂੰ (ਸਾਡਾ) ਸੱਚਾ ਮਾਲਕ ਹੈਂ, ਤੂੰ ਸਦਾ ਸਦਾ ਰਖਯਾ ਕਰਨੇਹਾਰਾ ਹੈਂ, ਮੈਂ ਤੈਨੂੰ ਹੀ ਧਿਆਉਂਦਾ ਹਾਂ। ਜੀਆ ਜੰਤ ਸਭ ਤੇਰੇ ਹਨ, ਤੂੰ ਸਭਨਾਂ ਵਿਚ ਸਮਾ ਰਿਹਾ ਹੈਂ। ਤੇਰੇ ਦਾਸ ਦੀ ਜੋ ਨਿੰਦਾ ਕਰਦਾ ਹੈ (ਤੂੰ ਉਸ ਨੂੰ) ਮਾਰ ਕੇ ਨਾਸ਼ ਕਰ ਦੇਂਦਾ ਹੈ। ਹੇ ਨਾਨਕ ! ਚਿੰਤਾ ਛੱਡ ਕੇ ਅਚਿੰਤ ਹੋ ਰਹੋ (ਤੇ ਉਸੇ ਪ੍ਰਭੂ ਦੇ) ਚਰਨੀਂ ਲੱਗਾ ਰਹੁ ॥੨੧॥ |

**ਵਯਾਖਯਾ—** ਹੁਣ ਦੋ ਅੰਤਲੀਆਂ ਪਉੜੀਆਂ ਹਨ। ਇਸ ਲਈ ਇਸ ਪਹਿਲੀ (੨੧ਵੀਂ) ਵਿਚ ਅਰਦਾਸ ਹੈ ਤੇ ਦੂਸਰੀ (ਜੋ ਅੰਤਲੀ ਹੈ) ਵਿਚ ਵਾਰ ਦੇ ਅਰੰਭਵੀਂ ਪਉੜੀ ਨਾਲ ਸੰਮੇਲਨ ਹੈ।

ਇਸ ਪਉੜੀ ਵਿਚ ਅਰਦਾਸ ਹੈ, ਜੀਆ ਜੰਤ ਸਾਰੇ ਲਈ ਪਰ ਛੇਕੜਲੀਆਂ ਦੋ ਤੁਕਾਂ ਤੋਂ ਪਤਾ ਲੱਗਦਾ ਹੈ ਕਿ ਇਸ ਵਿਚ ਪ੍ਰਭੂ ਦੇ ਦਾਸ ਲਈ ਖਾਸ ਅਰਦਾਸ ਹੈ। ਨਿੰਦਕ ਉਹਨਾਂ ਦੀ ਅਕਾਰਣ, ਅਜਾਈਂ ਨਿੰਦਾ ਕਰਦੇ ਹਨ, ਓਹ ਉਸ ਦੇ ਅਸਰ ਨੂੰ ਨਿਵਾਰਣ ਲਈ ਕੋਈ ਜਤਨ ਨਹੀਂ ਕਰਦੇ, ਇਸ ਕਰਕੇ ਹੇ ਪ੍ਰਭੂ, ਆਪ ਉਹਨਾਂ ਦੀ ਰਖਯਾ ਕਰੋ। 'ਮਾਰ ਪਚਾਈ' ਕਹਿਣ ਵਿਚ ਰਖਯਾ ਕਰੋ ਦਾ ਭਾਵ ਬੀ ਹੈ ਤੇ ਇਹ ਇਕਰਾਰ ਬੀ ਹੈ ਕਿ ਤੁਸੀਂ ਨਿੰਦਕਾਂ ਨੂੰ ਸਦਾ ਮਾਰਦੇ ਰਹੇ ਹੋ, ਅਰਥਾਤ ਜਨਾਂ ਦੀ ਰਖਯਾ ਕਰਦੇ ਰਹੇ ਹੋ।

ਛੇਕੜਲੀ ਤੁਕ ਵਿਚ ਹਰੀ ਦੇ ਦਾਸਾਂ ਨੂੰ ਦਿਲਬਰੀ ਦਿਤੀ ਹੈ ਕਿ ਅਚਿੰਤ ਰਹੋ ਤੇ ਚਰਨੀਂ ਲਗੇ ਰਹੋ, ਆਪ ਚਿੰਤਾ ਕਰੋਗੇ ਤਾਂ ਸਾਈਂ ਦੇ ਚਰਨ ਮਨੋਂ ਛੁਟ ਜਾਣਗੇ: ਜੇ ਚਰਨ ਫੜੀ ਰਖੋਗੇ ਤਾਂ ਰਾਖੀ ਆਪ ਕਰੇਗਾ ਜਿਸ ਦੇ ਚਰਨ ਫੜੇ ਹੋਏ ਨੇ। ਯਥਾ—

ਹਰਿ ਨਾਲਿ ਰਹੁ ਤੂ, ਮੰਨ ਮੇਰੇ ਦੂਖ ਸਭਿ ਵਿਸਾਰਣਾ ।।
ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ।।

[ਰਾਮਕਲੀ ਮਹਲਾ ੩ ਅਨੰਦੁ ੨]

ਇਸ ਪਉੜੀ ਦੇ ਮੁੱਢ ਵਿਚ ਜੋ ਪਹਿਲਾਂ ਸ਼ਲੋਕ ਹੈ ਉਸ ਵਿਚ ਅਰਦਾਸ ਹੈ—'ਬਰਸੁ ਘਨਾ'। ਫਿਰ ਓਹੀ ਸ਼ਰਧਾ, ਭਗਤੀ ਭਾਵਾਂ ਤੇ ਸ਼ੁਭ ਗੁਣਾਂ ਦਾ ਉਪਦੇਸ਼ ਹੈ ਜਿਨ੍ਹਾਂ ਕਰਕੇ ਸੁਰਤ ਸਿਮਰਨ ਦੁਆਰਾ ਸਾਈਂ ਨਾਲ ਲੱਗੀ ਰਹਿੰਦੀ ਹੈ, ਚਰਨ ਹਿਰਦੇ ਵਿੱਚ ਵਸਦੇ ਰਹਿੰਦੇ ਹਨ, ਤੇ ਪ੍ਰਭੂ ਰਖਵਾਲਾ ਬਣਿਆ ਰਹਿੰਦਾ ਹੈ, ਇਹ ਤਾਂ ਹੈ ਸਾਈਂ ਦੇ ਦਰ ਝੋਲੀ ਅੱਡੀ ਰੱਖਣਾ। ਕਮਲ ਵਾਂਙੂ ਖਿੜੇ ਰਹਿਣਾ, ਜੋ ਸੂਰਜ ਦਾ ਦਰਸ਼ਨ ਹੁੰਦਾ ਰਹੇ। ਦੂਜੇ ਸ਼ਲੋਕ ਵਿਚ ਵਾਹਿਗੁਰੂ ਦੀ ਮੇਹਰ, ਅਰਥਾਤ ਸੂਰਜ ਦੀ ਕ੍ਰਿਪਾ ਦ੍ਰਿਸ਼ਟੀ ਦੱਸੀ ਜੋ ਮੂੰਹ ਸਨਮੁਖ ਕੀਤੇ ਕਮਲਾਂ ਤੇ ਹੋ ਰਹੀ ਹੈ। ਇਹ ਦੁਇ ਸ਼ਲੋਕ ਪਉੜੀ ਦੇ ਭਾਵ ਨਾਲ ਪ੍ਰਮਾਣ ਵਜੋਂ ਢੁਕ ਰਹੇ ਹਨ।

## [ਪਉੜੀ ਬਾਈਵੀਂ]

| ਮੂਲ | ਅਰਥ |
|---|---|
| ਸਲੋਕ ਮ: ੩ ।। ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ।। ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ।। ੧ ।। | ਜਗਤ ਆਸਾ ਕਰਦਾ ਕਰਦਾ ਹੀ ਮਰ ਜਾਂਦਾ ਹੈ, (ਪਰ) ਆਸਾ ਨਾ ਮਰਦੀ ਹੈ ਨਾ ਦੂਰ ਹੁੰਦੀ ਹੈ, (ਪਰ) ਹੇ ਨਾਨਕ ! ਸੱਚੇ (=ਵਾਹਿਗੁਰੂ) ਨਾਲ ਚਿਤ ਲਾ ਲਓ ਤਾਂ ਆਸਾ ਪੂਰੀਆਂ ਹੋ ਜਾਂਦੀਆਂ ਹਨ ।। ੧ ।। |

ਭਾਵ—ਆਸ਼ਾ ਦੁੱਖ ਰੂਪ ਹੈ :—

'ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ।।

[ਸੂਹੀ ਮਹਲਾ ੪ ਛੰਤੁ-੬]

ਮੋਹ ਮਾਯਾ ਵਿਚ ਲੱਗਿਆਂ ਆਸਾਂ ਦੂਰ ਨਹੀਂ ਹੁੰਦੀਆਂ। ਖ਼ਿਆਲ ਮਾਤ੍ਰ ਨਾਲ ਦੂਰ ਕਰੋ ਤਾ ਮਰ ਨਹੀਂ ਸਕਦੀਆਂ, ਪਰ ਜੇ ਵਾਹਿਗੁਰੂ ਨਾਲ ਮਨ ਲਾ ਲਓ ਤਾਂ ਮਨ ਦਾ ਆਦਰਸ਼, ਮਨ ਦਾ ਆਸਰਾ ਉਹ ਹੋ ਜਾਂਦਾ ਹੈ, ਉਸ ਪਰ ਮਨ ਦਾ ਟਿਕ ਜਾਣਾ ਮੋਹ ਮਾਯਾ ਨੂੰ ਦੂਰ ਕਰ ਦੇਣਾ ਹੁੰਦਾ ਹੈ। ਇਉਂ ਜੀਵ ਨਿਰਮਲ ਹੋ ਜਾਂਦਾ ਹੈ, ਫਿਰ ਆਸਾ ਕੁਛ ਪ੍ਰਾਪਤੀ ਲਈ ਹੁੰਦੀ ਹੈ। ਸਭ ਤੋਂ ਵੱਡੀ ਪ੍ਰਾਪਤੀ ਵਾਹਿਗੁਰੂ ਹੈ, ਇਸ ਕਰਕੇ ਉਸ ਦੀ ਪ੍ਰਾਪਤੀ ਨਜੂਨ ਪ੍ਰਾਪਤੀਆਂ ਤੋਂ ਨਿਰਵਾਸ ਤੇ ਨਿਰਆਸ ਕਰ ਦੇਂਦੀ ਹੈ।

ਜੋ ਆਸਾ ਸਰੀਰ ਯਾਤ੍ਰਾ ਨਮਿਤ ਹੁੰਦੀਆਂ ਹਨ, ਉਹ ਬੀ ਦੁੱਖ ਨਹੀਂ ਦੇਂਦੀਆਂ ਕਿਉਂਕਿ ਜਿਸ ਦੀ ਭਗਤੀ ਕਰੀਦੀ ਹੈ ਉਸ ਦਾ ਬਿਰਦ ਆ ਸਹਾਈ ਹੁੰਦਾ ਹੈ ਤੇ ਲੋੜਾਂ ਉਹ ਪੂਰੀਆਂ ਕਰ ਦੇਂਦਾ ਹੈ। ਅਗਲੇ ਸ਼ਲੋਕ ਵਿਚ ਇਹੋ ਗੱਲ ਦੱਸੀ ਹੈ ਕਿ ਜਦ ਇਕ ਨਾਲ ਲਿਵ ਲਗ ਗਈ, ਜੋ ਆਸਾ ਮਨਸਾ ਦਾ ਰਚਨਹਾਰ ਹੈ, ਤਦ ਓਹ ਇਨ੍ਹਾਂ ਨੂੰ ਆਪੇ ਹੀ ਲੈ ਜਾਂਦਾ ਭਾਵ ਦੂਰ ਕਰ ਦੇਂਦਾ ਹੈ।

ਅਖ਼ੀਰਲੀ ਤੁਕ ਵਿਚ ਦੱਸਿਆ ਕਿ ਨਿਹਚਲ ਇਕ ਨਾਮ ਹੈ ਕਿਉਂਕਿ ਨਾਮ ਕਰਤਾ ਪੁਰਖ ਪਾਸ ਲੈ ਜਾਂਦਾ ਹੈ ਜੋ ਨਿਹਚਲ ਹੈ। ਸੋ ਜਦ ਉਸ ਨਾਮ ਵਿਚ ਪਹੁੰਚ ਪਏ ਤਾਂ ਨਿਹਚਲ ਹੋ ਗਏ। ਆਸਾ ਨਿਹਚਲ ਨਹੀਂ, ਚਲਾਇਮਾਨ ਰੱਖਦੀ ਹੈ ਸੋ ਨਿਹਚਲ ਵਿਚ ਚਲਾਇਮਾਨਤਾ ਆਪ ਦੂਰ ਹੋ ਗਈ।

ਮ: ੩ ।। ਆਸਾ ਮਨਸਾ ਮਰਿ ਜਾਇਸੀ ਜਿਨਿ ਕੀਤੀ ਸੋ ਲੈ ਜਾਇ ।। ਨਾਨਕ ਨਿਹਚਲੁ ਕੋ ਨਹੀ ਬਾਝਹੁ ਹਰਿ ਕੈ ਨਾਇ ।।੨।।

(ਇਉਂ) ਆਸਾ ਮਨਸਾ ਮਰ ਜਾਏਗੀ (ਕਿਉਂਕਿ) ਜਿਸ ਨੇ ਕੀਤੀ (ਸਾਨੂੰ ਲਾਈ ਹੈ) ਓਹ ਇਸ ਨੂੰ ਲੈ ਜਾਏਗਾ। ਹੇ ਨਾਨਕ ! ਹਰੀ ਦੇ ਨਾਮ ਤੋਂ ਬਿਨਾਂ (ਹੋਰ) ਕੋਈ ਨਿਹਚਲ (ਸਦਾ ਕਾਯਮ) ਨਹੀਂ ਹੈ ।। ੨ ।।

ਪਉੜੀ ।। ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ ।। ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ ।। ਆਪੇ ਸਾਗਰੁ ਆਪੇ ਬੋਹਿਥਾ ਆਪੇ ਹੀ ਖੇਵਾਟੁ ।। ਆਪੇ ਗੁਰੁ ਚੇਲਾ ਹੈ ਆਪੇ ਆਪੇ ਦਸੇ ਘਾਟੁ ।। ਜਨ ਨਾਨਕ ਨਾਮੁ ਧਿਆਇ ਤੂ ਸਭਿ ਕਿਲਵਿਖ ਕਾਟ ।। ੨੨ ।। ੧ ।। ਸੁਧੁ ।।

ਵਾਹਿਗੁਰੂ ਨੇ ਜਗਤ ਨੂੰ ਪੂਰਾ ਸਾਜ਼ ਸਾਮਾਨ ਕਰਕੇ ਆਪ ਰਚਿਆ ਹੈ, ਆਪੇ ਉਹ ਸ਼ਾਹ ਹੈ, ਆਪੇ ਹੀ ਵਪਾਰੀ ਹੈ, ਹਰੀ ਆਪ ਹੀ (ਵਪਾਰ ਦੀ) ਹੱਟੀ ਹੈ। ਆਪ ਹੀ ਸਮੁੰਦਰ ਹੈ, ਆਪੇ ਜਹਾਜ਼ ਹੈ, ਆਪ ਹੀ ਮਲਾਹ ਹੈ। ਆਪ ਗੁਰੂ ਹੈ, ਆਪ ਹੀ ਚੇਲਾ ਹੈ, ਆਪ ਹੀ ਪੱਤਣ ਦੱਸਦਾ ਹੈ। ਦਾਸ ਨਾਨਕ (ਆਖਦਾ ਹੈ, ਤੂੰ ਨਾਮ ਦੀ ਅਰਾਧਨਾ ਕਰ (ਤਾਂ ਜੋ ਤੇਰੇ) ਸਾਰੇ ਪਾਪ ਕੱਟੇ ਜਾਣ ।। ੨੨ ।।

ਭਾਵ —ਰਚੀ ਹੋਈ ਕੁਦਰਤ ਵਿਚ ਵਿਉਂਤ, ਤਰਤੀਬ ਤੇ ਹਿਸਾਬ ਨਜ਼ਰ ਪੈਂਦਾ ਹੈ। ਇਹ ਚੇਤੰਨਤਾ ਵਾਲਾ ਥਾਟ ਥਟਕੇ ਰਚਨਾ ਰਚੀ। ਜਦ ਆਪ ਹੀ ਰਚਨਹਾਰ ਹੈ ਤਾਂ ਇਸ ਰਚੀ ਹੋਈ ਵਿਚ ਆਪ ਹੀ ਆਪ ਮੂਲ ਹੈ, ਸਾਰੀ ਦਿੱਸ ਰਹੀ ਦਾ। 'ਫੇਰ ਜਗਤ ਦੁਖੀ ਹੈ' ਇਹ ਸੰਵਾਲ ਉਪਜਦਾ ਹੈ। ਫੁਰਮਾਉਂਦੇ ਹਨ ਕਿ ਇਹ ਪਾਪਾਂ ਕਰਕੇ ਹੈ। ਪਾਪਾਂ ਨੇ ਜੀਵ ਨੂੰ ਸਨਮੁਖ ਨਹੀਂ ਰਹਿਣ ਦਿਤਾ, ਜਿਵੇਂ ਹਨੇਰੀ ਕੋਠੜੀ ਵਿਚ ਬੈਠਾ ਆਦਮੀ ਸੂਰਜ ਦੇ ਸਨਮੁਖ ਨਹੀਂ ਰਹਿੰਦਾ ਉਹ ਹਨੇਰੇ ਦਾ ਦੁੱਖ ਭੋਗਦਾ ਹੈ, ਉਸ ਦਾ ਦਾਰੂ ਹੈ ਸਨਮੁਖ ਹੋਣਾ। ਸੋ ਵਾਹਿਗੁਰੂ ਦੇ ਸਨਮੁਖ ਹੋਵੇ। ਸਨਮੁਖ ਹੋਣ ਦੀ ਜੁਗਤ ਹੈ ਨਾਮ। ਨਾਮ ਵਾਹਿਗੁਰੂ ਦੇ ਸਨਮੁਖ ਕਰ ਦੇਵੇਗਾ, ਫੇਰ ਅੰਧਕਾਰ ਦੂਰ ਹੋ ਕੇ ਆਤਮ ਪ੍ਰਕਾਸ਼ ਹੋ ਕੇ ਸਭ ਦੁੱਖ ਦੂਰ ਹੋ ਜਾਣਗੇ।

**ਵ੍ਯਾਖ੍ਯਾ—** ਵਾਰ ਦੀ ਪਹਿਲੀ ਪਉੜੀ ਵਿਚ ਨਿਰਗੁਣ ਪ੍ਰਭੂ ਦੇ ਸਰਗੁਣ ਹੋਣ ਦਾ ਵੇਰਵਾ ਸੀ, ਦੂਜੀ ਪਉੜੀ ਵਿਚ ਜਗਤ ਦੀ ਰਚਨਾ ਦਾ ਪ੍ਰਕਾਰ ਕਥਨ ਕੀਤਾ ਸੀ। ਤੀਸਰੀ ਵਿਚ ਜਗਤ ਦਾ ਦੁਖੀ ਹੋਣਾ, ਦੁਖੀ ਹੋਣ ਦਾ ਕਾਰਣ ਤੇ ਉਪਾਉ ਦੱਸਿਆ ਸੀ :—

ਹਰਿ ਹਰਿ ਨਾਮ ਧਿਆਈਐ ਹਰਿ ਹਰਿ ਨਿਸਤਾਰੀ ।।[ਵਾਰ ਗੂਜਰੀ ਮਹਲਾ ੩-੩]

ਸੋਈ ਇਸ ਅੰਤਮ ਪਉੜੀ ਵਿਚ ਕਰਤਾ ਪੁਰਖ ਦੀ ਸ੍ਰਿਸ਼ਟੀ ਰਚਨਾ ਆਪ ਕਰਨੀ ਤੇ ਮੂਲ ਕਾਰਣ ਹੋ ਕੇ ਵਿਚ ਵਿਆਪਕ, ਤੇ ਕਾਦਰ ਹੋ ਕੇ ਸਾਰੀ ਦੇ ਵਿਚ ਵਰਤਣਾ ਦੱਸਿਆ ਹੈ ਤੇ ਜਗਤ ਦੇ ਦੁਖੀ ਹੋਣ ਦਾ ਉਪਾਉ 'ਜਨ ਨਾਨਕ ਨਾਮੁ ਧਿਆਇ ਤੂ' ਫੁਰਮਾਯਾ। ਵਾਰ ਦਾ ਆਦਿ ਅੰਤ ਸਮੇਲਨ ਹੋ ਗਿਆ। ਇਸ ਨੂੰ ਕਹੀਦਾ ਹੈ। ਉਪ ਕ੍ਰਮ ਉਪਸੰਹਾਰ' ਅਰਥਾਤ ਰਚੀ ਪੋਥੀ ਦੇ ਆਦਿਲੇ ਲੇਖ ਤੇ ਅੰਤਲੇ ਲੇਖ ਦੇ ਸਿੱਧਾਂਤਾਂ ਦਾ ਮਿਲ ਜਾਣਾ।

ਇਸ ਪਉੜੀ ਦੇ ਸਿਰੇ ਦੇ ਲੇਖ ਤੇ ਦੋ ਸ਼ਲੋਕ ਰਖੇ ਹਨ, ਪਹਿਲੇ ਵਿਚ 'ਕਿਲਵਿਖਾਂ ਦਾ ਪਹਿਲਾ ਕਾਰਣ ਕੀ ਹੈ', ਦੱਸਿਆ ਹੈ ਕਿ ਆਸਾ ਵਿਚ ਲੱਗਾ ਜੀਵ ਕੰਮ ਕਰਦਾ ਹੈ, ਆਸ ਨਾਲ ਅੰਦੇਸਾ ਲੱਗਾ ਰਹਿੰਦਾ ਹੈ, ਆਸ ਅੰਦੇਸਾ ਪ੍ਰਭੂ ਸਨਮੁਖ ਨਹੀਂ ਰਹਿਣ ਦੇਂਦਾ, ਕਿਉਂਕਿ ਆਸ 'ਮਨ' ਦੇ ਧਿਆਨ ਦਾ

ਰੁਖ ਮਾਯਕ ਕਰ ਦੇਂਦਾ ਹੈ ਤੇ ਮਾਯਾ ਦੇ ਮੋਹ ਵਿਚ ਪਾ ਦੇਂਦਾ ਹੈ ਜਿਸਦਾ ਵੇਰਵਾ ਪਉੜੀ ਤਿੰਨ ਵਿਚ ਦੱਸਿਆ ਸੀ। ਏਥੇ ਸੰਖੇਪ ਮਾਤ੍ਰ ਦੱਸਿਆ। ਆਸਾ ਦੇ ਜੈ ਕਰਨ ਦਾ ਉਪਾਉ ਦੱਸਿਆ ਸਚੇ ਨੂੰ ਅਪਣੇ ਮਨ ਦੇ ਧਿਆਨ ਵਿਚ ਸਦਾ ਰੱਖਣਾ। ਜੋ ਨਾਮ ਨਾਲ ਪ੍ਰਾਪਤ ਹੋ ਜਾਂਦਾ ਹੈ।

ਦੂਸਰੇ ਸ਼ਲੋਕ ਵਿਚ ਦੱਸਿਆ ਕਿ ਪ੍ਰਭੂ ਸਨਮੁਖ ਹੋਇਆਂ 'ਆਸਾ' ਨੂੰ ਪ੍ਰਭੂ ਆਪ ਲੈ ਜਾਏਗਾ, ਜੀਕੂੰ ਹਨੇਰੀ ਕੋਠੜੀ ਛੱਡ ਕੇ ਸੂਰਜ ਸਨਮੁਖ ਹੋਇਆਂ ਹਨੇਰੇ ਨੂੰ ਸੂਰਜ ਆਪ ਲੈ ਕਰ ਲੈਂਦਾ ਹੈ। ਸਨ-ਮੁਖਤਾ ਦਾ ਉਪਾਉ ਹੈ ਹਰੀ ਦਾ ਨਾਮ, ਇਹ ਨਾਮ ਨਿਹਚਲ ਹੈ ਕਿਉਂਕਿ ਜਿਸ ਦਾ ਨਾਮ ਹੈ ਉਹ ਨਿਹਚਲ ਹੈ। ਐਉਂ ਦੁਇ ਸ਼ਲੋਕ ਪਉੜੀ ਦੇ ਭਾਵ ਨਾਲ ਪ੍ਰਮਾਣ ਵਜੋਂ ਆ ਢੁੱਕਦੇ ਹਨ।

ਪਉੜੀ ਅਪਣੇ ਆਪ ਵਿਚ ਵਾਰ ਦੀਆਂ ਪਹਿਲੀਆਂ ਪਉੜੀਆਂ ਨਾਲ ਸੰਮੇਲਨ ਰਖਦੀ ਹੈ।

**ਨਿਰੁਕ੍ਤ**—ਆਸਾ—[ਸੰਸ:, ਆਸ਼ਾ] ਉਮੈਦ।

ਮਨਸਾ—[ਸੰਸ:, ਮਨੀਖਾ, ਫ਼ਾ:, ਮਨਸ਼ਾ] ਇੱਛਾ। ਮਨ ਦੇ ਫੁਰਨੇ ਬ੍ਰਿਤੀਆਂ ਆਦਿ।।

ਥਾਟੁ—ਸਾਜ਼ੋ ਸਾਮਾਨ, ਛੱਪਰ ਦੇ ਹੇਠਾਂ ਜੋ ਵਾਂਸਾਂ ਦਾ ਕਿੜਾ ਬਣਾਈਦਾ ਹੈ ਉਹ ਥਾਟ ਹੈ ਤੇ ਉਪਰੋਂ ਸਿਰਕੀਆ ਆਦਿ ਮਗਰੋਂ ਪੈਂਦੀਆਂ ਹਨ।

ਹਾਟੁ—ਹਟੀ। ਖੇਵਾਟੁ-ਕੇਵਟ। ਮਲਾਹ।

ਘਾਟੁ—ਪੱਤਣ। ਅਰਥਾਤ ਆਤਮ ਵਿਦਯਾ ਦਾ ਵੇਰਵਾ ਤੇ ਸਵਾਰ ਹੋਣ ਦਾ ਟਿਕਾਣ ਦੱਸਦਾ ਹੈ। (ਅ) ਸਤਿਸੰਗ—ਜਿਥੋਂ ਨਾਮ ਦੇ ਜਹਾਜ਼ ਤੇ ਚੜ੍ਹੀਦਾ ਹੈ।

# ਰਾਗੁ ਗੂਜਰੀ ਵਾਰ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

'ਵਾਰ' ਤੇ 'ਗੂਜਰੀ' ਪਦਾਂ ਦੀ ਵੀਚਾਰ ਪਿਛੇ ਆ ਚੁਕੀ ਹੈ।

## [ਪਉੜੀ ਪਹਿਲੀ]

| ਮੂਲ | ਅਰਥ |
|---|---|
| ਸਲੋਕੁ ਮ: ੫ ।। ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ।। ਨੇਤ੍ਰੀ ਸਤਿਗੁਰ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ।। ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ।। ਕਹੁ ਨਾਨਕ ਕਿਰਪਾ ਕਰੇ ਜਿਸਨੋ ਏਹ ਵਥੁ ਦੇਇ ।। ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ ।। ੧ ।। | (ਮਨ) ਵਿਚ ਗੁਰੂ ਦੀ ਅਰਾਧਣਾ ਕਰਨੀ ਚਾਹੀਦੀ ਹੈ, ਜੀਭ ਨਾਲ ਗੁਰੂ ਦਾ ਨਾਉਂ ਜਪਣਾ ਚਾਹੀਦਾ ਹੈ। ਅੱਖਾਂ ਨਾਲ ਸਤਿਗੁਰੂ ਨੂੰ ਵੇਖਣਾ ਚਾਹੀਦਾ ਹੈ, ਕੰਨਾਂ ਨਾਲ ਗੁਰੂ ਦਾ ਨਾਮ ਸੁਣਨਾ ਚਾਹੀਦਾ ਹੈ। (ਗੱਲ ਕੀਹ) ਸਤਿਗੁਰੂ ਨਾਲ ਪ੍ਰੇਮ ਕੀਤਿਆਂ ਦਰਗਾਹ ਵਿਚ ਠਿਕਾਣਾ ਮਿਲਦਾ ਹੈ, ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਕਿ) ਜਿਸ ਉਤੇ ਕਿਰਪਾ ਕਰਦਾ ਹੈ (ਉਸ ਨੂੰ) ਇਹ (ਰਤਿਆ ਰਹਿਣ ਰੂਪੀ) ਵਸਤੂ ਦੇਂਦਾ ਹੈ। (ਪਰ) ਐਸੇ ਉਤਮ ਪੁਰਖ ਜਗਤ ਵਿਚ ਕੋਈ ਕੋਈ ਵਿਰਲੇ ਹੀ ਕਹੇ ਜਾਂਦੇ ਹਨ ।। ੧ ।। |

ਭਾਵ—ਸੁਗਮ ਹੈ। ਦੱਸਿਆ ਹੈ :—

੧. ਸਾਈਂ ਵਿਚ ਸਦਾ ਰੱਤੇ ਰਹਿਣ ਵਾਲਿਆਂ ਦੀ ਨਿਤ ਕ੍ਰਿਯਾ, ਅੰਗ ਅੰਗ ਦੀ ਕ੍ਰਿਯਾ ਵਰਣਨ ਕੀਤੀ ਹੈ।

੨. ਏਹ ਮੇਹਰ ਪਾਤ੍ਰ ਦੱਸੇ ਹਨ। ੩. ਫੇਰ ਫੁਰਮਾਇਆ ਕਿ ਇਹਨਾਂ ਦੀ ਗੇਣਤੀ ਘੱਟ ਹੈ। ਅਗਲੇ ਸ਼ਲੋਕ ਵਿਚ ਵਿਸ਼ਯ ਜਾਰੀ ਜਾਪਦਾ ਹੈ।

ਮ: ੫।। ਰਖੇ ਰਖਣਹਾਰਿ ਆਪਿ ਉਬਾਰਿਅਨੁ।। ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ।। ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ।। ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ।। ਸਾਕਤ ਨਿੰਦਕ ਦੁਸਟ ਖਿਨ ਮਾਹਿ ਬਿਦਾਰਿਅਨੁ।। ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ।। ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ।।੨।।

(ਏਹ ਉੱਤਮ ਪੁਰਖ) ਰਖਣਹਾਰ (ਪ੍ਰਭੂ) ਨੇ ਆਪ ਬਚਾ ਲਏ ਹਨ, [ਕੀਕੂੰ?] ਗੁਰੂ ਦੀ ਪੈਰੀਂ ਪਾ ਕੇ (ਉਨ੍ਹਾਂ ਦੇ) ਕੰਮ (ਉਸ ਨੇ) ਸੰਵਾਰ ਦਿੱਤੇ ਹਨ। (ਉਨ੍ਹਾਂ ਉੱਤੇ) ਆਪ ਦਿਆਲੂ ਹੋ ਗਿਆ (ਤੇ ਉਸ ਨੇ ਫੇਰ ਉਨ੍ਹਾਂ ਨੂੰ) ਮਨੋਂ ਨਾ ਵਿਸਾਰਿਆ, (ਸਗੋਂ) ਸੰਸਾਰ ਸਾਗਰ ਤੋਂ ਸਾਧੂ ਜਨਾਂ ਦੇ ਸੰਗ ਵਿਚ (ਪਾ ਕੇ ਤਾਰ ਲਿਆ। ਸਾਕਤ ਨਿੰਦਕ ਤੇ ਭੈੜੇ ਲੋਕ (ਉਸ ਨੇ ਜਦ ਚਾਹਿਆ) ਪਲ ਵਿਚ ਮਾਰ ਕੇ ਨਾਸ਼ ਕਰ ਦਿੱਤੇ। ਹੇ ਨਾਨਕ ! ਉਸ ਮਾਲਕ ਦੀ ਟੇਕ ਮਨ ਵਿਚ (ਰਖੋ) ਜਿਸ ਨੂੰ ਸਿਮਰਦਿਆਂ ਸੁੱਖ ਹੁੰਦਾ ਹੈ ਤੇ ਸਾਰੇ ਦੁੱਖ ਦੂਰ ਹੁੰਦੇ ਹਨ।।੨।।

ਭਾਵ- ਉੱਤਮ ਪੁਰਖ ਕੀਕੂੰ ਤਿਆਰ ਹੁੰਦੇ ਹਨ ? ਆਪ ਪ੍ਰਭੂ ਉਨ੍ਹਾਂ ਨੂੰ ਮਾਯਕ ਸੰਸਾਰ ਵਿਚ ਰਖਜਾ ਦੇਂਦਾ ਹੈ, ਇਉਂ ਕਿ ਗੁਰੂ ਮਿਲਾ ਕੇ ਉਸਦੀ ਚਰਨੀਂ ਪੁਆ ਦੇਂਦਾ ਹੈ, ਗੁਰ ਸ਼ਰਨ ਪ੍ਰਾਪਤ ਹੋ ਕੇ ਓਹ ਨਾਮ ਸਿਮਰਦੇ ਹਨ, ਪਰ ਪ੍ਰਭੂ ਉਨ੍ਹਾਂ ਨੂੰ ਨਹੀਂ ਵਿਸਾਰਦਾ, ਜੀਕੂੰ ਮਾਂ ਬੱਚੇ ਨੂੰ। ਗੁਰੂ ਤੋਂ ਛੁੱਟ ਸਾਈਂ ਉਨ੍ਹਾਂ ਨੂੰ ਕੁਸੰਗ ਤੋਂ ਦੂਰ ਰਖਦਾ ਤੇ ਸਤਿਸੰਗ ਵਿਚ ਮੇਲੀ ਰਖਦਾ ਹੈ।

ਬਾਕੀ ਜੋ ਮਾਯਾ ਵਿਚ ਡੁਬੇ ਸਾਕਤ ਲੋਕ ਹਨ। ਸਾਧ ਜਨਾਂ ਦੀ ਨਿੰਦਾ ਕਰਦੇ ਹਨ ਤੇ ਆਚਰਨ ਦੇ ਮਾੜੇ ਹਨ-ਮੰਦ ਕਰਮੀ ਦੁਸ਼ਟ ਹਨ-ਓਹ ਪ੍ਰਭੂ ਆਪ ਨਾਸ਼ ਕਰਦਾ ਹੈ। ਉਨ੍ਹਾਂ ਦਾ ਭੈ ਨਾ ਕਰੋ, ਪਰ ਆਪਣੇ ਮਾਲਕ ਦੀ ਟੇਕ ਮਨ ਵਿਚ ਧਾਰੀ ਰਖੋ। ਉਸ ਦੇ ਸਿਮਰਨ ਨਾਲ ਆਤਮ ਸੁਖੀ ਹੋਏਗਾ ਤੇ ਸਾਰੇ ਦੁਖ ਦੂਰ ਹੋ ਜਾਣਗੇ।

ਪਉੜੀ।। ਅਕੁਲ ਨਿਰੰਜਨੁ ਪੁਰਖੁ ਅਗਮ ਅਪਾਰੀਐ।। ਸਚੋ ਸਚਾ ਸਚੁ ਸਚੁ ਨਿਹਾਰੀਐ।। ਕੂੜੁ ਨ ਜਾਪੈ ਕਿਛੁ ਤੇਰੀ ਧਾਰੀਐ।। ਸਭਸੈ ਦੇ ਦਾਤਾਰੁ ਜੇਤ ਉਪਾਰੀਐ।। ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ।। ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ।। ਪ੍ਰਭ ਜੀਉ ਤੁਧੁ ਧਿਆਏ ਸੋਇ ਜਿਸੁ ਭਾਗੁ ਮਥਾਰੀਐ।। ਤੇਰੀ ਗਤਿ ਮਿਤਿ ਲਖੀ ਨ ਜਾਇ ਹਉ ਤੁਧੁ ਬਲਿਹਾਰੀਐ।।੧।।

(ਅਕਾਲ) ਪੁਰਖ ਕੁੱਲ ਰਹਿਤ ਹੈ, ਮਾਯਾ ਤੋਂ ਅਲੇਪ, (ਮਨ ਬਾਣੀ ਦੀ) ਪਹੁੰਚ ਤੋਂ ਪਰੇ ਤੇ ਅਪਾਰ ਹੈ। ਸਤਜ ਸਰੂਪ ਸੱਚੋ ਸੱਚਾ ਹੀ ਸੱਚਮੁਚ ਦੇਖੀਦਾ ਹੈ। ਤੇਰੀ ਧਾਰਨ ਕੀਤੀ ਹੋਈ (ਕੂੜੁ) ਰਚਨਾ ਕੁਛ ਬੀ ਕੂੜ ਨਹੀਂ ਜਾਪਦੀ। (ਫਿਰ ਦੇਖੋ) ਜਿਤਨੀ ਪੈਦਾ ਕੀਤੀ ਹੋਈ ਹੈ ਸਾਰੀ ਨੂੰ ਦਾਤਾਰ (ਦਾਤਾਂ) ਦੇ ਰਿਹਾ ਹੈ। (ਫੇਰ ਵੱਖ ਨਹੀਂ ਹੋ ਬੈਠਾ, ਸਾਰੇ ਰਚੇ ਹੋਇਆਂ ਨੂੰ) ਇਕ ਸੂਤ ਵਿਚ ਪਰੋ ਕੇ (ਉਨ੍ਹਾਂ ਵਿਚ ਆਪਣੀ) ਜੋਤਿ ਮਿਲਾਈ ਹੋਈ ਹੈ। (ਤੇਰੇ) ਹੁਕਮ ਨਾਲ (ਸ੍ਰਿਸ਼ਟੀ) ਭਵ ਸਾਗਰ ਵਿਚ ਹੈ, ਹੁਕਮ ਨਾਲ ਹੀ ਤਾਰੀ ਜਾਂਦੀ ਹੈ। ਹੇ ਪ੍ਰਭੂ ਜੀ ! ਤੈਨੂੰ ਓਹ ਧਿਆਉਂਦਾ ਹੈ ਜਿਸ ਦੇ ਮੱਥੇ ਤੇ (ਉੱਤਮ) ਭਾਗ ਹੁੰਦੇ ਹਨ। ਤੇਰੀ ਗਤਿ ਮਿਤਿ ਲਖੀ ਨਹੀਂ ਜਾਂਦੀ, ਮੈਂ ਤੈਥੋਂ ਸਦਕੇ ਹੋ ਰਿਹਾ ਹਾਂ।।੧।।

ਭਾਵ— ਪਉੜੀ ਵਿਚ ਜਿਸ ਮਾਲਕ ਦੀ ਟੇਕ ਧਾਰਨੀ ਹੈ, ਉਸ ਦੇ ਲੱਛਣ ਕਥੇ ਹਨ ਤੇ ਸਰੂਪ ਵਰਣਨ ਹੈ। ਇਕ ਤਾਂ ਉਹ ਕੁਲ ਰਹਿਤ ਹੈ, ਮਾਯਾ ਤੋਂ ਅਲੇਪ, ਅਪਾਰ, ਗੰਮਤਾ ਤੋਂ ਪਰੇ ਭਾਵ ਨਿਰਗੁਣ ਹੈ, ਤੇ ਸਤ੍ਯ ਸਰੂਪ ਸੱਚਾ ਹੈ। ਪ੍ਰਸ਼ਨ ਹੁੰਦਾ ਹੈ ਕਿ ਜਗਤ ਕੂੜ ਹੈ ਤਾਂ ਕਈ ਥਾਂ ਦੱਸ ਆਏ ਹਨ ਕਿ—

ਤੁਧੁ ਬਾਝੁ ਕੂੜੋ ਕੂੜੁ ।। [ਆਸਾ ਵਾਰ ਮ: ੧-੧੦]

ਪਰ ਏਥੇ ਦੱਸਿਆ ਕਿ ਸਭ ਕੁਛ ਸਚੋ ਸੱਚ ਦਿੱਸਦਾ ਹੈ, ਕਿਉਂਕਿ ਤੈਂ ਸਚੇ ਨੇ ਧਾਰਣ ਕਰ ਰਖਿਆ ਹੈ, ਜੈਸਾ ਕਿ ਆਸਾ ਵਾਰ ਵਿਚ ਕਿਹਾ ਹੈ :-

'ਸਚੈ ਸਭਿ ਤਾਣਿ ਸਚੈ ਸਭਿ ਜੋਰਿ ।।' [ਵਾਰ ਆਸਾ ਮਹਲਾ ੧-੨]

ਕਿ ਤੇਰੇ ਤਾਣ ਤੇ ਜ਼ੋਰ ਆਸਰੇ ਹੋਣ ਕਰਕੇ ਸਭ ਸੱਚੇ ਹਨ, ਪਰ ਤੈਥੋਂ ਛੁੱਟ ਸਭ ਕੂੜ ਹਨ। ਵਾਹਿਗੁਰੂ ਦਾ ਇਕ ਰੂਪ ਨਿਰਗੁਣ ਹੈ, ਇਕ ਸਾਕਾਰ ਹੈ, ਸਾਰਾ ਸੰਸਾਰ ਅਪਣੀ ਸਮੱਗ੍ਰਤਾ ਵਿਚ ਪ੍ਰਭੂ ਰੂਪ ਹੈ, ਤੀਸਰੇ ਸਤਿਗੁਰਾਂ ਦਾ ਵਾਕ ਹੈ :—

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ।।

[ਰਾਮਕਲੀ ਮਹਲਾ ੩, ਅਨੰਦ-੩੬]

ਫਿਰ ਦੱਸਿਆ ਕਿ ਜਦ ਰਚਨਾ ਦੁਈ ਵਿਚ ਰਚੀ ਗਈ, ਤਦ ਭਵ ਸਾਗਰ ਨੂੰ ਬੀ ਹੁਕਮ ਵਿਚ ਸਮਝੋ ਤੇ ਰਚਨਾ ਨੂੰ ਬੀ। ਜੇ ਭਵ ਸਾਗਰ ਨਾ ਹੋਵੇ ਤਾਂ ਤਰਨ ਵਾਲੇ ਦੀ ਵਡਾਈ ਕੀਹ। ਤੇ ਤਰਨੇ ਦਾ ਪ੍ਰਯੋਜਨ ਹੈ ਆਤਮਾ ਦਾ ਬਲਵਾਨ ਤੇ ਨਿਰਮਲਤਾ ਵਿਚ ਪੂਰਨ ਹੋ ਕੇ ਪੂਰਨ ਵਿਚ ਜਾ ਮਿਲਣਾ।

ਇਹ ਦੱਸ ਕੇ ਫੇਰ ਉਸ ਦੀ ਅਗੰਮਤਾ ਨੂੰ ਲੈ ਕੇ ਕਹਿੰਦੇ ਹਨ ਕਿ ਚਾਹੇ ਤੂੰ ਗੰਮਤਾ ਤੋਂ ਪਰੇ ਹੈਂ, ਪਰ ਤੂੰ ਹੈਂ ਤੇ ਮੈਂ ਤੇਰੀ ਭਗਤੀ ਕਰਦਾ ਤੈਥੋਂ ਸਦਕੇ ਹੋ ਰਿਹਾ ਹਾਂ।

**ਵ੍ਯਾਖ੍ਯਾ**— ਪਉੜੀ ਵਿਚ ਪ੍ਰਭੂ ਦੀ ਰਚਨਾ ਰਚਨ ਦਾ ਪ੍ਰਕਾਰ ਨਹੀਂ ਲਿਆ, ਪਰ ਰਚਨਾ ਜੈਸੀ ਹੈ ਸਮੱਗ੍ਰਤਾ ਵਿਚ ਉਸ ਦਾ ਵਿਸਤ੍ਰਿਤ ਰੂਪ ਲੈ ਕੇ ਉਸਦਾ ਦਰਸ਼ਨ ਕਥਨ ਕੀਤਾ, ਪਰ ਭੁਲੇਖਾ ਨਾ ਲੱਗੇ ਕਿ ਆਪ ਮਾਦਾ ਯਾ ਪ੍ਰਕ੍ਰਿਤੀ ਨੂੰ ਪ੍ਰਭੂ ਕਹਿ ਰਹੇ ਹਨ, ਪਹਿਲੇ ਫੁਰਮਾ ਦਿਤਾ ਕਿ ਓਹ ਮਾਯਾ ਤੋਂ ਨਿਰਲੇਪ ਹੈ, ਕਿਸੇ ਜਨਮ ਮਰਨ ਯੋਨੀ ਤੋਂ ਅਤੀਤ ਹੋਣ ਕਰਕੇ ਕਿਸੇ ਕੁਲ ਦਾ ਨਹੀਂ, ਅਪਾਰ ਹੈ ਤੇ ਅਗੰਮ ਤੇ ਸੱਚ ਉਸਦਾ ਰੂਪ ਹੈ। ਦ੍ਰਿਸ਼ਟੀ ਉਸ ਸੱਚ ਦੀ ਧਾਰੀ ਹੋਈ ਹੋਣ ਕਰਕੇ ਅਪਣੇ ਸਮਗ੍ਰ ਰੂਪ ਵਿਚ ਉਸ ਨਿਰਗੁਣ ਦਾ ਹੀ ਸਾਕਾਰ ਦਰਸ਼ਨ ਹੈ, ਤਾਂਤੇ ਸਤ੍ਯ ਹੈ। ਫੇਰ ਰਚਨਾ ਦਾ ਰਚਣਹਾਰ ਹੋਣ ਕਰਕੇ ਉਸਦਾ ਪਾਲਣਹਾਰ ਵਿਸ੍ਵੰਭਰ ਰੂਪ ਦਿਖਾਇਆ, ਫੇਰ ਇਸ ਦਿੱਸਦੇ ਵਿਚ ਉਸ ਦਾ ਵ੍ਯਾਪਕ ਰੂਪ ਦਰਸਾਇਆ, ਜੋ ਸੂਤ ਵਾਂਙੂ ਮਣਕਿਆਂ ਵਿਚ ਜੀਵ ਸੱਤਾ ਬਣ ਕੇ ਸਾਰੇ ਵਿਚ ਆਪਣੀ ਜੋਤ ਨੂੰ ਮਿਲਾਈ ਰਖ ਰਿਹਾ ਹੈ। ਇਉਂ ਉਸ ਦੇ ਦਰਸ਼ਨ ਤੇ ਅਗੰਮਤਾ ਦੁਇ ਪੱਖ ਦਿਖਾ ਕੇ ਆਪਣਾ ਭਗਤੀ ਭਾਵ ਦੱਸ ਕੇ ਸਾਨੂੰ ਉਪਦੇਸ਼ ਦਿਤਾ ਕਿ ਅੰਤ ਲੈਣ ਦੇ ਭੁਲੇਵਿਆਂ ਵਿਚ ਨਾ ਪਵੋ, ਭਗਤੀ ਕਰੋ ਤੇ ਸਦਕੇ ਹੋ ਹੋ ਜਾਓ ਭਾਵ ਪੂਰਨ ਭਗਤੀ ਕਰੋ।

ਦੋਵੇਂ ਸਲੋਕ ਢੁੱਕਵੇਂ ਹਨ, ਪਹਿਲੇ ਵਿਚ ਪੂਰਨ ਭਗਤੀ ਕਰਨ ਦਾ ਰੂਪ ਤੇ ਵੇਰਵਾ ਦੱਸਿਆ ਕਿ ਸੱਚੇ ਭਗਤ ਐਉਂ ਕਰਦੇ ਹਨ। ਦੂਜੇ ਵਿਚ ਜਾਚ ਦੱਸੀ ਕਿ ਪ੍ਰਭੂ ਦੀ ਸ਼ਰਨ ਲਓ, ਪ੍ਰਭੂ ਗੁਰੂ ਮੇਲੇ, ਗੁਰੂ ਨਾਮ ਦੇਵੇ, ਸਤਿਸੰਗ ਕਰੋ, ਸਿਮਰਨ ਵਿਚ ਰਹੋ, ਟੇਕ ਧਾਰੇ ਹੋਏ। ਐਉਂ 'ਰਤਿਆਂ ਵਾਲੀ ਭਗਤੀ' ਬਣਦੀ ਹੈ।

**ਨਿਰੁਕ੍ਤ**—ਅੰਤਰਿ—ਅੰਦਰ। ਭਾਵ ਹੈ ਮਨ ਦੇ ਵਿਚ। ਪੇਖਣਾ—ਦੇਖਣਾ।
ਸ੍ਰਵਣੀ—[ਸੰਸ:, ਸ਼੍ਰਵਣ:] ਕੰਨਾਂ ਨਾਲ। ਰੱਤਿਆਂ—ਰਚਿਆਂ, ਪ੍ਰੇਮ ਕੀਤਿਆਂ।

ਸਾਕਤ—ਸ਼ਕਤੀ ਉਪਾਸਕ, ਮਾਇਆ ਪ੍ਰੇਮੀ, ਸਾਈਂ ਤੋਂ ਵਿਛੁੜੇ।

ਦੁਸਟ—[ਸੰਸ: ਦੁਖਟ:] ਭੈੜੇ ਲੋਕ, ਪਾਪੀ।

ਅਕਲੁ—ਜਿਸ ਦੀ ਕੁਲ ਨਹੀਂ। ਕੁਲ ਜਨਮ ਲੈਣ ਵਾਲੇ ਦੀ ਹੁੰਦੀ ਹੈ। ਉਹ ਅਜਨਮਾ ਹੈ ਇਸ ਲਈ ਕੁਲ ਕੋਈ ਨਹੀਂ। ਅਵਤਾਰਾਂ ਨੂੰ ਚਾਹੇ ਉਸ ਦਾ ਰੂਪ ਕਹਿ ਲਓ ਪਰ ਓਹ ਅਕੁਲ ਨਹੀਂ ਹੁੰਦੇ, ਕਿਸੇ ਨਾ ਕਿਸੇ ਕੁਲ ਦੇ ਜ਼ਰੂਰ ਹੁੰਦੇ ਸਨ, ਜਿਸ ਵਿਚ ਜਨਮ ਧਾਰਦੇ ਹਨ।

ਨਿਰੰਜਨ—ਮਾਇਆ ਰਹਿਤ।  ਅਗਮ—ਮਨ ਬਾਣੀ ਦੀ ਪਹੁੰਚੋਂ ਪਰੇ।

ਨਿਹਾਰੀਐ—ਦੇਖੀਏ। ਦੇਖੀਦਾ ਹੈ।  ਜੇਤ—ਜਿੰਨੀ।

ਉਪਾਰੀਐ—ਪੈਦਾ ਕੀਤੀ ਹੈ।  ਸੰਜਾਰੀਐ—ਸੰਜਰੀ ਹੈ, ਮਿਲਾਈ ਹੈ। ਪਸਾਰੀ ਹੈ।

ਮਥਾਰੀਐ—ਮਥੇ ਉਤੇ।  ਗਤਿ—ਹਾਲਤ, ਅਵਸਥਾ।

ਮਿਤਿ—ਮਰਯਾਦਾ। ਮੇਣਤੀ। ਭਾਵ ਹੈ, ਤੂੰ ਕਿਹੋ ਜਿਹਾ ਹੈਂ ਤੇ ਕਿਡਾ ਕੁ ਹੈ।

## [ਪਉੜੀ ਦੂਸਰੀ]

| ਮੂਲ | ਅਰਥ |
|---|---|
| ਸਲੋਕੁ ਮ: ੫ ॥ ਜਾ ਤੂੰ ਤੁਸਹਿ ਮਿਹਰਵਾਨ ਅਚਿੰਤੁ ਵਸਹਿ ਮਨ ਮਾਹਿ॥ ਜਾ ਤੂੰ ਤੁਸਹਿ ਮਿਹਰਵਾਨ ਨਉ ਨਿਧਿ ਘਰ ਮਹਿ ਪਾਹਿ॥ ਜਾ ਤੂੰ ਤੁਸਹਿ ਮਿਹਰਵਾਨ ਤਾ ਗੁਰ ਕਾ ਮੰਤ੍ਰ ਕਮਾਹਿ॥ ਜਾ ਤੂੰ ਤੁਸਹਿ ਮਿਹਰਵਾਨ ਤਾ ਨਾਨਕ ਸਚਿ ਸਮਾਹਿ॥੧॥ | ਜਦ ਤੂੰ, ਹੇ ਕ੍ਰਿਪਾਲੂ ! ਤ੍ਰੁੱਠ ਪੈਂਦਾ ਹੈਂ ਤਾਂ ਅਚਿੰਤ ਆ ਮਨ ਵਿਚ ਵਸ ਜਾਂਦਾ ਹੈਂ। ਜਦ ਤੂੰ ਹੇ ਮੇਹਰਵਾਨ ! ਤ੍ਰੁੱਠਦਾ ਹੈਂ ਤਦ ਨੌਂ ਨਿਧਾਂ ਘਰ ਵਿਚ ਮਿਲ ਜਾਂਦੀਆਂ ਹਨ। ਹੇ ਮੇਹਰਬਾਨ ! ਜਦ ਤੂੰ ਤ੍ਰੁੱਠ ਪਵੇਂ ਤਾਂ (ਜੀਵ) ਗੁਰੂ ਦਾ ਮੰਤ੍ਰ ਕਮਾਉਂਦੇ ਹਨ। ਹੇ ਮਿਹਰਬਾਨ ! ਜਦ ਤੂੰ ਤ੍ਰੁੱਠੇਂ ਤਾਂ (ਜੀਵ) ਸੱਚ ਵਿਚ ਸਮਾ ਜਾਂਦੇ ਹਨ (ਕਹਿੰਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ)॥੧॥ |

ਭਾਵ— ਵਾਹਿਗੁਰੂ ਜੀ ਦੇ ਤ੍ਰੁੱਠਣ ਅਰਥਾਤ ਮੇਹਰਬਾਨ ਹੋ ਜਾਣ ਤੇ ਜੋ ਜੀਵ ਨੂੰ ਪ੍ਰਾਪਤੀਆਂ ਹੁੰਦੀਆਂ ਹਨ, ਦੱਸੀਆਂ ਹਨ, ਯਾ ਇਉਂ ਕਹੋ ਕਿ ਮਨ ਵਿਚ ਨਾਮ ਮੰਤ੍ਰ ਦਾ ਵੱਸਣਾ ਉਸ ਦੀ ਕਮਾਈ ਕਰਨੀ ਤੇ ਧਨ ਪਦਾਰਥ ਦੀ ਪ੍ਰਾਪਤੀ, ਤੇ ਸਭ ਤੋਂ ਵੱਡੀ ਗਲ ਸਤ੍ਯ ਸਰੂਪ ਵਿਚ ਸਮਾਈ, ਏਹ ਪ੍ਰਭੂ ਪ੍ਰਸੰਨਤਾ ਤੋਂ ਪ੍ਰਾਪਤ ਹੁੰਦੀਆਂ ਹਨ। ਪ੍ਰਸੰਨਤਾ ਕਿਸੇ ਕਰਮ ਦਾ ਫਲ ਨਹੀਂ। ਝੋਲੀ ਅੱਡ ਕੇ ਉਡੀਕ ਵਿਚ ਦਰ ਤੇ ਖੜੇ ਰਹਿਣਾ ਇਕ ਮਨ ਦਾ ਰੁਖ਼ ਬਨਾਉਣਾ ਹੈ। ਆਸਾਵੰਦ ਹੋਏ ਰਹਿਣਾ ਹੈ। ਜਦੋਂ ਦਿਆਲ ਹੋਏਗਾ ਤਦੋਂ ਹੀ ਸਹੀ, ਇਹ ਉਡੀਕਵਾਨ 'ਦਰ ਕਦੇ ਨਾ ਛੋੜੇ'।

| | |
|---|---|
| ਮ: ੫॥ ਕਿਤੀ ਬੈਹਨਿ ਬੈਹਣੇ ਮੁਚੁ ਵਜਾਇਨਿ ਵਜ॥ ਨਾਨਕ ਸਚੇ ਨਾਮ ਵਿਣੁ ਕਿਸੈ ਨ ਰਹੀਆ ਲਜ॥੨॥ | ਕਿੰਨੇ ਹੀ ਹਨ ਜੋ ਸਿੰਘਾਸਨਾਂ ਤੇ ਬੈਠਦੇ ਹਨ (ਤੇ ਆਪਣੀ ਵਡਿਆਈ ਲਈ) ਬੜੇ ਵਾਜੇ ਵਜਾਉਂਦੇ ਹਨ। ਪਰ ਹੇ ਨਾਨਕ ! ਸੱਚੇ ਨਾਮ ਬਿਨਾਂ ਕਿਸੇ ਦੀ ਪਤਿ ਨਹੀਂ ਰਹਿੰਦੀ॥੨॥ |

ਭਾਵ— ਇਸ ਸ਼ਲੋਕ ਵਿਚ ਦੁਨੀਆ ਦੀ ਸਭ ਤੋਂ ਵੱਡੀ ਵਡਿਆਈ ਪਾਤਸ਼ਾਹੀ ਨੂੰ ਬੀ ਨਾਮ ਤੋਂ ਨੀਵਾਂ ਦੱਸਿਆ ਹੈ। ਨਾਮ ਨਾਲ ਦਰ ਪਤਿ ਬਣਦੀ ਹੈ। ਰਾਜ ਪਾ ਕੇ ਮਾੜੇ ਕਰਮ ਕਰ ਕਰ ਤੇ ਨਾਮ ਤੋਂ ਵਿਹੂਣੇ ਰਹਿ ਕੇ ਦਰ ਗਿਆਂ ਪਤਿ ਨਹੀਂ ਰਹਿੰਦੀ। ਸ਼ਰਮਿੰਦੇ ਹੋਣਾ ਪੈਂਦਾ ਹੈ।

ਪਉੜੀ ।। ਤੁਧੁ ਧਿਆਇਨਿ ਬੇਦ ਕਤੇਬਾ ਸਣੁ ਖੜੇ ।। ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ।। ਬ੍ਰਹਮੈ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ ।। ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ।। ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ।। ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ।। ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ।। ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ ।। ੨ ।।

ਵੇਦਾਂ ਤੇ ਕਿਤਾਬਾਂ ਸਣੇ ਖੜੋਤੇ ਹੋਏ ਤੈਨੂੰ ਧਿਆ ਰਹੇ ਹਨ; ਉਨ੍ਹਾਂ ਦੀ ਗਿਣਤੀ ਗਿਣੀ ਨਹੀਂ ਜਾਂਦੀ (ਜੋ) ਤੇਰੇ ਦਰਵਾਜ਼ੇ ਅਗੇ ਪਏ ਹੋਏ ਹਨ। (ਦੇਵਤੇ ਲਓ)—ਬ੍ਰਹਮੇ ਤੇ ਤਖ਼ਤਾਂ ਤੇ ਬੈਠਣ ਵਾਲੇ ਇੰਦਰ ਤੈਨੂੰ ਆਰਾਧ ਰਹੇ ਹਨ। (ਅਵਤਾਰ ਲਓ) -ਸ਼ਿਵ ਤੇ ਵਿਸ਼ਨੂੰ ਦੇ ਅਵਤਾਰ (ਬੀ) ਹਰੀ ਜਸ ਮੂੰਹੋਂ ਉਚਾਰਦੇ ਹਨ। (ਪੱਛਮੀ ਲੋਕ ਲਓ)—ਪਿਗ਼ੰਬਰ, ਅਉਲੀਏ, ਪੀਰ, ਸ਼ੇਖ਼ ਮਸ਼ਾਇਖ਼ (ਹਰੀ ਜਸ ਮੂੰਹੋਂ ਕਹਿ ਰਹੇ ਹਨ)। ਹੇ ਨਿਰੰਕਾਰ ! (ਤੂੰ) ਤਾਣੇ ਪੇਟੇ ਵਾਂਙੂ ਸਭ ਵਿਚ (ਮਿਲਿਆ) ਮਉਲ ਰਿਹਾ ਹੈ। (ਫਿਰ ਤੂੰ ਕੂੜ ਵਾਲਿਆਂ ਨੂੰ ) ਕੂੜ ਕਰਕੇ ਨਾਸ਼ ਕਰ ਦੇਂਦਾ ਹੈਂ, ਧਰਮ ਦੁਆਰਾ (ਤੇਰੇ ਦਰ) ਪੁੱਗ ਪਈਦਾ ਹੈ। ਜਿਧਰ ਜਿਧਰ ਆਪ ਲਾਉਂਦੇ ਹੋ, ਉਧਰ ਉਧਰ ਲੱਗੀਦਾ ਹੈ ।। ੨ ।।

**ਵਯਾਖਯਾ**—ਪਹਿਲੀ ਪਉੜੀ ਵਿਚ ਸਨਮੁਖ ਕਰਦੇ ਹੋਏ, ਪ੍ਰਭੂ ਜੀ ਦੇ ਰੂਪ ਦਰਸਾਏ ਸਨ। ਜਿਸ ਕਥਨ ਵਿਚ ਸਰੂਪ ਤੇ ਤਟਸਥ ਲੱਛਣ ਆ ਗਏ ਹਨ। ਇਸ ਦੂਜੀ ਪਉੜੀ ਵਿਚ ਉਸੇ ਪ੍ਰਭੂ ਦੇ ਪੂਜੇ (ਸਿਮਰੇ ਤੇ ਸਲਾਹੇ) ਰੂਪ ਨੂੰ ਵਰਣਨ ਕੀਤਾ ਹੈ, ਜਿਸ ਅਗੇ ਮੁਖ ਦੇਵਤੇ, ਅਵਤਾਰ, ਪਿਗੰਬਰ, ਵਲੀ, ਪੀਰ ਆਦਿ ਖੜੇ ਅਰਾਧਨਾ ਕਰ ਰਹੇ ਦਰਸਾਏ ਹਨ। ਫੇਰ ਇਉਂ ਨਹੀਂ ਕਿ ਕਿਸੇ ਸ਼ਿਲਾ ਮੂਰਤੀ ਵਾਂਙੂ ਉਹ ਬੈਠਾ ਹੈ ਤੇ ਏਹ ਉਪਾਸਕ ਖੜੇ ਉਪਾਸਨਾ ਕਰ ਰਹੇ ਹਨ, ਨਹੀਂ ਉਹ ਆਪ ਇਨ੍ਹਾਂ ਸਾਰਿਆਂ ਵਿਚ, ਹਰਿ ਹਿਰਦੇ ਵਿਚ ਵਯਾਪਕ ਹੋ ਰਿਹਾ ਹੈ, ਵਯਾਪਕ ਚਾਨਣੇ ਯਾ ਅਕਾਸ਼ ਵਾਂਙੂ ਨਹੀਂ ਹੋ ਰਿਹਾ, ਉਹ ਅਪਣੀ ਵਯਾਪਕਤਾ ਵਿਚ ਮਉਲ ਰਿਹਾ ਹੈ। ਮਉਲਣਾ ਦਾ ਅਰਥ ਹੈ ਖਿੜਨਾ, ਪ੍ਰਫੁੱਲਤ ਹੋਣਾ, ਖੁਸ਼ ਹੋਣਾ। ਭਾਵ ਇਹ ਹੋਇਆ ਕਿ ਉਹ ਚੇਤੰਨਤਾ ਹੈ। ਉਹ ਹਸਤੀ ਚੈਤੰਨ ਹਸਤੀ ਹੈ ਜੋ ਵਯਾਪਕ ਹੋਣ ਵਿਚ ਚਾਉ ਸੰਯੁਕਤ ਹੈ। ਚਾਉ ਧਰਮ ਜੜਤਾ ਨਹੀਂ ਚੇਤਨਤਾ ਹੈ, ਇਹ ਉਸੇ ਤੁਕ ਦਾ ਟੀਕਾ ਹੈ ਜੋ ਆਸਾ ਦੀ ਵਾਰ ਵਿਚ ਹੈ :—

ਕਰਿ ਆਸਣੁ ਡਿਠੋ ਚਾਉ ।। [ਵਾਰ ਆਸਾ ਮਹਲਾ ੧-੧]

ਫੇਰ ਮਤਾਂ ਇਹ ਖ਼ਿਆਲ ਹੋ ਜਾਵੇ ਕਿ ਓਹ ਬਦੀ ਨੂੰ ਦੇਖ ਕੇ ਬੀ ਚਾਉ ਵਿਚ ਹੈ ਤੇ ਸਾਨੂੰ ਬਦੀ ਦਾ ਛੁਟ ਪਤ੍ਰ ਹੀ ਹਾਸਲ ਹੈ, ਤਾਂ ਉਸ ਦਾ ਹੋਰ ਰੂਪ ਦਰਸਾਉਂਦੇ ਹਨ ਕਿ ਝੂਠ ਵਾਲਾ ਰਸਤਾ ਤਬਾਹੀ ਦਾ ਹੈ, ਓਹ ਝੂਠਿਆਂ ਭਾਵ ਪਾਪੀਆਂ ਨੂੰ ਨਾਸ਼ ਕਰਦਾ ਹੈ ਤੇ ਧਰਮੀਆਂ ਨੂੰ ਪੁਗਾ ਲੈਂਦਾ ਹੈ। ਅੰਤ ਵਿਚ ਉਸ ਦੀ ਮਹਿਮਾ ਕਹੀ, ਜਿਸ ਵਿਚ ਪਾਪੀਆਂ ਤੇ ਤਰਸ ਹੈ ਤੇ ਉਸਦਾ ਕਾਰਣਾਂ ਦਾ ਕਾਰਣ ਪਰਮ ਕਾਰਣ ਹੋਣ ਦਾ ਇਕਰਾਰ ਹੈ। ਸਾਡਾ ਧਰਮ ਫੇਰ ਕੀਹ ਬਣਦਾ ਹੈ ? ਜੋ ਲੱਗ ਰਹੇ ਹਨ ਓਹ ਹੰਕਾਰ ਨਾ ਕਰਨ ਕਿ ਆਪੂੰ ਲੱਗ ਰਹੇ ਹਾਂ, ਭਾਵ ਹਉਂ ਨਾ ਧਾਰਨ, ਤੇ ਜੋ ਨਹੀਂ ਲਗ ਰਹੇ ਓਹ ਨਿਰਾਸ ਨਾ ਹੋਣ, ਓਹ ਲਾਉਣ ਵਾਲੇ ਦੇ ਦਰ ਆਸਾਵੰਤ ਹੋ ਖੜੋਣ। ਵੱਡੇ ਸ਼ਹਿਰਾਂ ਵਿਚ ਆਸਾਵੰਤ ਖੜਿਆਂ ਨੂੰ ਮੋਟਰ ਬਸਾਂ ਆਪ ਖੜੋ ਕੇ ਲੈ ਖੜਦੀਆਂ ਹਨ, ਬੇ-ਪਰਵਾਹ ਟੁਰਦਿਆਂ ਨੂੰ ਵਾਜਾਂ ਨਹੀਂ ਮਾਰਦੀਆਂ ਦੇਖੀਦੀਆਂ ਹਨ।

ਹੁਣ ਦੂਇ ਸ਼ਲੋਕ ਜੋ ਪਉੜੀ ਤੋਂ ਪਹਿਲੇ ਵਿਦਮਾਨ ਹਨ ਐਉਂ ਢੁੱਕਦੇ ਹਨ ਕਿ ਪਹਿਲੇ ਵਿਚ ਵਾਹਿਗੁਰੂ ਜੀ ਦੇ ਮੇਹਰਬਾਨ ਹੋਣ ਦਾ ਰੂਪ ਬੱਧਾ ਹੈ, ਉਸੇ ਅਸੂਲ ਦਾ ਪ੍ਰਤਿਪਾਦਨ ਸਨਮੁਖ ਉਸਤਤਿ ਦੁਆਰਾ ਹੈ ਕਿ ਤੇਰੇ ਲਾਏ ਹੀ ਲੱਗੀਦਾ ਹੈ। ਸਾਰੀ ਸਿਖ ਦੀ ਪ੍ਰਾਪਤੀ 'ਸਾਈਂ ਤੁੱਠਣਾ' ਦੱਸੀ।

ਦੂਸਰੇ ਵਿਚ ਟਾਕਰੇ ਤੇ ਦੂਸਰੀ ਹਾਲਤ ਦਰਸਾਈ ਕਿ ਜੋ ਮੇਹਰ ਪਾਤ੍ਰ ਨਹੀਂ ਬਣੇ, ਹਉਮੈਂ ਵਿਚ ਵੱਡੇ ਹੋ ਗਏ ਤੇ ਆਪਣੀ ਵਡਿਆਈ ਦੇ ਵਾਜੇ ਵਜਾਏ, ਉਨ੍ਹਾਂ ਦਾ ਅੰਤ ਦਰਗਾਹੇ ਲਾਜ ਹੀਨ ਹੋਣਾ ਹੋਇਆ ਭਾਵ ਬੇਪਤੀ ਹੋਈ।

**ਨਿਰੁਕ੍ਤ**—ਤੁਸਹਿ—ਤੁਠਹਿ, ਬਹੁਤ ਮੇਹਰਬਾਨ ਹੁੰਦਾ ਹੈਂ, ਖ਼ੁਸ਼ ਹੁੰਦਾ ਹੈਂ।

ਅਚਿੰਤੁ—ਬਿਨਾਂ ਸੋਚੇ  ਖਜ਼ਾਲੇ ਤੇ ਕੋਈ ਉਪਰਾਲਾ ਕੀਤੇ ਦੇ।

ਮੰਤ੍ਰ—ਮੰਤਰ, ਨਾਮ।  ਬੈਹਨਿ—ਬੈਠਦੇ ਹਨ।

ਬੈਹਣੈ—ਬੈਠਣ ਦਾ ਟਿਕਾਣਾ। ਭਾਵ ਹੈ ਤਖ਼ਤ, ਸਿੰਘਾਸਣ।

ਮੁਚੁ—ਬਹੁਤੇ, ਵੱਡੇ।

ਵਜ—ਵਾਜੇ। ਭਾਵ ਹੈ ਆਪਣੀ ਮਹਿਮਾ ਦੇ ਉਪਰਾਲੇ ਕਰਦੇ ਤੇ ਬਫਾਉਂਦੇ ਹਨ।

ਪਿਕਾਬਰ—(ਫ਼ਾ:, ਪੈਗੰਬਰ] ਪੈਗਾਮ ਲੈ ਜਾਣ ਵਾਲਾ। ਰੱਬ ਦਾ ਘੱਲਿਆ ਨਬੀ।

ਸੇਖ—ਮੁਸਲਮਾਨਾਂ ਦੇ ਵਡਕੇ।  ਮਸਾਇਕ—ਮਸ਼ਾਇਖ਼—ਇਹ ਸ਼ੇਖ਼ ਦਾ ਬਹੁ ਬਚਨ ਹੈ, ਸੇਖ ਮਸ਼ਾਇਖ਼ ਕੱਠੇ ਬੋਲਣਾ ਇਕ ਮੁਹਾਵਰਾ ਹੈ।  ਅਉਲੀਏ— ਵਲੀ ਦਾ ਬਹੁ ਬਚਨ।

ਮਉਲੀਏ—ਇਸ ਦੀ ਵੀਚਾਰ ਵਜਾਖਜਾ ਵਿਚ ਆ ਚੁਕੀ ਹੈ।

ਤਗੀਐ—ਪੰਜਾਬੀ, ਤੱਗਣਾ। ਕਿਸੇ ਮਿਹਨਤ ਵਿਚ, ਪਜਾਰ ਵਿਚ, ਕਿ ਸਾਧਨ ਵਿਚ ਅੰਤ ਤਕ ਨਿਭ ਜਾਣਾ, ਤੱਗਣਾ ਹੈ।

## [ਪਉੜੀ ਤੀਸਰੀ]

| ਮੂਲ | ਅਰਥ |
|---|---|
| ਸਲੋਕੁ ਮ: ੫ ।। ਚੰਗਿਆਂਈ ਆਲਕੁ ਕਰੇ ਬੁਰਿਆਂਈ ਹੋਇ ਸੇਰੁ।। ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ।। ੧ ।। | (ਹੇ ਇਨਸਾਨ ਤੂੰ) ਭਲਿਆਈ ਦੇ (ਕੰਮ ਕਰਨੇ ਵਿਚ) ਆਲਸ ਕਰਦਾ ਹੈਂ ਤੇ ਬੁਰਿਆਈ ਕਰਨ ਵਿਚ ਸ਼ੇਰ (ਵਾਂਙੂ) ਤਿਆਰ ਹੋ ਜਾਂਦਾ ਹੈ। ਹੇ ਗ਼ਾਫ਼ਲ ! ਅੱਜ ਕੱਲ੍ਹ ਹੀ ਤੇਰੇ ਪੈਰਾਂ ਵਿਚ (ਮੌਤ ਦੀ) ਫਾਹੀ ਆ ਪੈਣੀ ਹੈ, (ਕਹਿੰਦੇ ਹਨ ਗੁਰੂ) ਨਾਨਕ (ਜੀ) ।। ੧ ।। |

ਭਾਵ—ਸਾਈਂ ਵਲੋਂ ਗ਼ਾਫ਼ਲ ਮਨੁਖ ਨੂੰ ਵੰਗਾਰਿਆ ਹੈ ਕਿ ਤੇਰੀ ਬਦੀ ਕਰਨ ਦੀ ਰੁਚੀ ਤਾਂ ਸ਼ੇਰ ਵਰਗੀ ਤਿਆਰ ਬਰ ਤਿਆਰ ਹੈ, ਪਰ ਨੇਕੀ ਵਲੋਂ ਆਲਸ ਹੈ, ਪਰ ਮੌਤ ਦੁਆਲੇ ਫਿਰ ਰਹੀ ਹੈ, ਤੂੰ ਨਹੀਂ ਦੇਖਦਾ ਕਿ ਇਸ ਨੇ ਅਚਾਨਕ ਆ ਦਬਾਉਣਾ ਹੈ। ਤਾਂਤੇ ਗ਼ਾਫ਼ਲ ਨਾ ਹੋ। ਇਹ ਸਿਖਜਾ ਹੈ।

| | |
|---|---|
| ਮ: ੫ ।। ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ।। ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ।। ੨ ।। | ਕਿੰਨੇ ਹੀ (ਸਾਡੇ) ਵਰਤਾਰੇ ਬੁਰੇ ਹੋਣ, (ਪਰ ਹੇ ਪ੍ਰਭੂ ! ਤੇਰਾ) ਪਿਆਰ ਗੁੱਝਾ ਨਹੀਂ ਰਹਿੰਦਾ, (ਕਿਉਂਕਿ) ਤੈਂ ਮਾਲਕ ਨੇ 'ਦਿਲੋਂ ਸਚੇ ਮਿਤ੍ਰ' ਹੋ ਕੇ ਨਾਨਕ ਨੂੰ ਢੱਕ ਲਿਆ ਹੈ ।। ੨ ।। |

ਭਾਵ— ਚਾਹੇ ਅਸੀਂ ਬਦੀ ਕਰਨ ਵਿਚ ਸ਼ੇਰ ਹੋਵੀਏ, ਵਾਹਿਗੁਰੂ ਦਾ ਪਜਾਰ ਗੁੱਝਾ ਨਹੀਂ ਰਹਿੰਦਾ, ਕਿਉਂਕਿ ਓਹ ਸਾਡੀਆਂ ਬੁਰਾਈਆਂ ਕੱਜ ਲੈਂਦਾ ਹੈ। ਭਾਵ ਹੈ ਕਿ ਭਾਵੇਂ ਅਸੀਂ ਮੰਦੇ ਹਾਂ, ਪ੍ਰਭੂ ਪਰਦੇ ਢੱਕ ਲੈਂਦਾ ਹੈ। ਇਸ ਪਿਆਰ ਨੂੰ ਸਮਝ ਕੇ ਬਦੀਆਂ ਤੋਂ ਬਚੋ ਤੇ ਪਿਆਰ ਕਰਨ ਵਾਲੇ ਨਾਲ ਪਿਆਰ ਕਰੋ। ਇਹ ਉਪਦੇਸ਼ ਹੈ।

ਪਉੜੀ ।। ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ ।। ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ ।। ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ ।। ਤਿਨਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ ।। ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ ।। ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ ।। ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ।। ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ।। ੩ ।।

ਹੇ ਦਿਆਲ (ਪ੍ਰਭੂ !) ਮੈਂ ਆਪ ਤੋਂ (ਇਹ ਦਾਨ) ਮੰਗਦਾ ਹਾਂ ਕਿ (ਮੈਨੂੰ) ਆਪਣੇ ਦਾਸਾਂ ਦਾ ਦਾਸ ਬਣਾ । (ਉਨ੍ਹਾਂ ਦੇ ਸੰਗ ਵਿਚ ਤੇਰਾ ਜਸ) ਗਾਉਣ ਨਾਲ* (ਮੈਂ) ਜੀਉ ਪੈਂਦਾ ਹਾਂ (ਮਾਨੋ) ਨੌ ਨਿਧਾਂ ਤੇ ਰਾਜ ਪਾ ਲੈਂਦਾ ਹਾਂ । (ਉਨ੍ਹਾਂ) ਦਾਸਾ ਦੇ ਘਰ ਨਾਮ ਰੂਪੀ ਅੰਮ੍ਰਿਤ ਦਾ ਖ਼ਜ਼ਾਨਾ ਬਹੁਤਾ ਹੁੰਦਾ ਹੈ. ਸੋ ਉਨ੍ਹਾਂ ਦੇ ਸੰਗ ਵਿਚ (ਨਾਮ ਦੀ ਦਾਤ ਪਾ ਕੇ) ਨਿਹਾਲ ਹੋ ਜਾਵਾਂਗਾ ਤੇ ਕੰਨਾਂ ਨਾਲ ਤੇਰਾ) ਜਸ ਸੁਣਾਂਗਾ । (ਫਰ ਓਥੇ ਮੈਂ) ਉਨ੍ਹਾਂ ਦੇ ਕੰਮ ਕਰਾਂਗਾ (ਜਿਸ ਕਰਕੇ ਮੇਰਾ) ਸਰੀਰ ਪਵਿਤ੍ਰ ਹੋ ਜਾਏਗਾ । (ਜੈਸਾ ਕਿ) ਪੱਖਾ ਕਰਨਾ, ਆਟਾ ਪੀਸਣਾ, ਪੈਰ ਧੋਣੇ (ਇਹ ਕੁਛ ਕਰਦਾ) ਖਿੜਿਆ ਰਹਾਂਗਾ, (ਪਰ) ਹੇ ਪ੍ਰਭੂ ! ਮੈਥੋਂ ਆਪਣੇ ਆਪ ਕੁਛ ਨਹੀਂ ਹੋ ਆਉਂਦਾ (ਆਪ) ਮੇਹਰ ਦੀ ਨਜ਼ਰ ਕਰਕੇ ਤੱਕੋ (ਤੇ) ਮੈਂ ਗੁਣ ਹੀਣ ਨੂੰ ਸੰਤਾਂ ਦੇ ਧਰਮ ਸਥਾਨ ਵਿਚ ਟਿਕਾਣਾ ਬਖ਼ਸ਼ ਦਿਓ ।। ੩ ।।

ਭਾਵ—ਦਾਸਾਂ ਵਿਚ ਹਰੀ ਕੀਰਤਨ ਹੁੰਦਾ ਹੈ, ਉਹਨਾਂ ਦਾ ਦਾਸ ਹੋ ਕੇ ਉਹਨਾਂ ਦੇ ਨਾਲ ਹਰੀ ਜਸ ਬੋਲਾਂਗਾ, ਭਾਵ ਗਾਵਾਂਗਾ, ਉਹ ਸੁੱਖ ਨੌਂ ਨਿਧਾਂ ਤੇ ਰਾਜ ਸੁੱਖ ਸਮਝਾਂਗਾ ਕਿਉਂਕਿ ਨਵ ਜੀਵਨ ਪ੍ਰਾਪਤ ਹੋ ਜਾਏਗਾ । ਕੀਰਤਨ ਕਰਨ ਨਾਲ ਨਾਮ ਮਿਲੇਗਾ, ਫੇਰ ਕੀਰਤਨੁ ਸੁਣਨਾ ਬੀ ਓਥੇ ਹੋਇਗਾ, ਇਹ ਤਾਂ ਸਤਿਸੰਗ ਵਲੋਂ ਦਾਤਾਂ ਹਨ, ਮੈਂ ਓਥੇ ਦਾਸ ਹੋ ਕੇ ਸੇਵਾ ਕਰਾਂਗਾ । ਜਿਸ ਕਰਕੇ ਸਰੀਰ ਬੀ ਸਫਲੇਗਾ । ਏਹ ਸਭ ਕੁਛ ਮੇਰੀ ਹਉਂ ਨਾਲ ਮੈਥੋਂ ਨਹੀਂ ਹੋ ਆਉਣਾ । ਇਹ ਸਤਿਸੰਗ ਦਾ ਵਾਸਾ ਤੇ ਸੇਵਾ ਬੀ ਦਾਤ ਹੈ, ਸੋ ਬਖ਼ਸ਼ੋ ।

**ਵਜਾਖਜਾ**—ਪਿਛਲੀ ਪਉੜੀ ਵਿਚ ਦੇਵਤੇ ਪੈਗੰਬਰ ਤੇ ਹੋਰ ਵਡਕੇ ਹਰੀ ਜਸ ਕਰਦੇ ਹਰੀ ਧਿਆਉਂਦੇ ਦੱਸੇ ਸਨ, ਹੁਣ ਆਪਣੇ ਦੁਆਰਾ ਸਾਡੇ ਲਈ ਹਰੀ ਦੇ ਦਾਸਾਂ ਦਾ ਸਤਿਸੰਗ ਮੰਗਦੇ ਹਨ ਕਿ ਉਹਨਾਂ ਦੀ ਸੁਹਬਤ ਵਿਚ ਹਰੀ ਜਸ ਕਰੀਏ ਤੇ ਪ੍ਰਭੂ ਨੂੰ ਅਰਾਧੀਏ, ਇਹ ਬੀ ਦਾਨ ਵਜੋਂ ਪ੍ਰਭੂ ਤੋਂ ਹੀ ਮੰਗ ਕੀਤੀ ਹੈ । ਸੋ ਪਿਛਲੀ ਪਉੜੀ ਦਾ ਹੀ ਵਿਸਥਾਰ ਚਲ ਰਿਹਾ ਹੈ ।

ਸ਼ਲੋਕ ਦੁਇ ਐਉਂ ਢੁੱਕਦੇ ਹਨ ਕਿ ਪਹਿਲੇ ਵਿਚ ਇਨਸਾਨ ਦੀ ਖ਼ਸਲਤ ਦੱਸੀ ਹੈ ਕਿ ਜੋ ਸੁਤੇ ਹੀ ਬਦੀ ਰੁਖ਼ੀਆ ਰਹਿੰਦੀ ਹੈ, ਉਸ ਨੂੰ ਬਦਲਨਾ ਹੈ, ਉਹ ਬਦਲਦੀ ਹੈ ਸਤਿਸੰਗ ਵਿਚ ਜਾ ਕੇ । ਸਤਿਸੰਗ ਦਾ ਵੇਰਵਾ ਪਉੜੀ ਵਿਚ ਹੈ, ਸਤਿਸੰਗ ਵਿਚ ਜਾਣ ਲਈ ਪ੍ਰੇਰਨਾ ਕੀਤੀ, ਇਹ ਠਹੋਲਾ ਦੇ ਕੇ ਕਿ ਮੂਰਖ ਗ਼ਾਫ਼ਲੀ ਕਦ ਤਕ, ਸਦਾ ਨਹੀਂ ਜੀਉਣਾ, ਤੇ ਮੌਤ ਦਾ ਕੋਈ ਵਕਤ ਨਹੀਂ, ਉਹ ਦੁਆਲੇ ਘੁੰਮ ਰਹੀ ਸਮਝ ਕੇ ਮਿਲੇ ਵਕਤ ਨੂੰ ਗ਼ਨੀਮਤ ਜਾਣ ਤੇ ਚੱਲ ਸਤਿਸੰਗ ਵਿਚ ।

ਦੂਸਰਾ ਸ਼ਲੋਕ—ਪਿਛਲੀ ਪਉੜੀ ਵਿਚ 'ਨਿਰੰਕਾਰ ਘਟਿ ਘਟਿ ਮਉਲੀਏ' ਕਿਹਾ ਸੀ, ਉਸ ਅਨੁਸਾਰ ਇਸ ਸ਼ਲੋਕ ਵਿਚ ਆਪ ਭਾਵ ਦੱਸਿਆ ਹੈ ਕਿ ਉਹ ਪ੍ਰਭੂ ਸਦਾ ਮਉਲਿਆ, ਅੰਦਰ ਵਸਦਾ ਤੇਰਾ ਭਲਾ ਲੋਚਦਾ ਹੈ, ਉਸ ਮਿਤ੍ਰ ਵਾਙੂ ਜੋ ਦਿਲੋਂ ਮਿਤ੍ਰ ਹੁੰਦਾ ਹੈ, ਦੇਖ ਤੇਰੇ ਕਈ ਕੀਤੇ ਤੇ ਅਨੇਕਾਂ ਚਿਤਵੇ ਮੜੱਪਣ ਓਹ ਢਕ ਲੈਂਦਾ ਹੈ, ਭਾਵੇਂ ਤੂੰ ਕਰਨੀ ਤੇ ਮਨ ਕਰਕੇ ਮੰਦ ਰੁਖ਼ੀਆ ਹੈਂ ਓਹ ਤੈਨੂੰ ਪਾਲੀ ਢੱਕੀ ਜਾਂਦਾ ਹੈ । ਇਸ ਲਈ ਪ੍ਰੇਰਨਾ ਕੀਤੀ ਕਿ ਉਸ ਦੀ ਸ਼ਰਨ ਲੈ । ਸ਼ਰਨ ਪ੍ਰਾਪਤੀ ਸਤਿਸੰਗ ਵਿਚ ਹੁੰਦੀ ਹੈ ਜਿਥੇ ਜਾ ਕੇ ਗ਼ਾਫ਼ਲੀ ਦੂਰ ਹੁੰਦੀ ਹੈ ।

---

* ਐਉਂ ਬੀ ਲਾਉਂਦੇ ਹਨ :- ਤੇਰੇ ਬੋਲ ਨੂੰ ਸੁਣ ਕੇ ਜੀਉ ਪਵਾਂਗਾ ।

**ਨਿਰੁਕ੍ਤ**—ਆਲਕੁ—ਆਲਸ, ਢਿੱਲ ।

ਸੇਰੁ ਹੋਇ—ਸ਼ੇਰ ਵਾਙੂ ਦਲੇਰ ਹੋਣਾ । ਕਿਤੀਆ—ਕਿਤਨੀਆਂ । ਕਿਤਨੇ ।

ਕੁਢੰਗ—ਮਾੜੇ ਤਰੀਕੇ ਦੇ ਕੰਮ । ਮੜੱਪਣ ।

ਜੀਵਾ ਬੋਲਿਆ—ਹਰੀ ਜਸ ਬੋਲਕੇ ਜੀਉ ਪਵਾਂਗਾ । (ਅ) ਤੇਰਾ ਬੋਲਿਆ (ਸੁਣ ਕੇ) ਜ਼ੀਵਾਂਗਾ । ਸ੍ਰਵਣੀ—ਕੰਨਾਂ ਨਾਲ ।

ਧਰਮਸਾਲੀਐ—ਧਰਮਸਾਲ ਵਿਚ ਜਿਥੇ ਸੰਤ ਸਤਿਸੰਗ ਰਚਦੇ ਹਨ । (ਸੰਤਾਂ ਦੇ) ਸਤਿਸੰਗ ਵਿਚ ਜੋ ਧਰਮ ਦਾ ਥਾਉਂ ਹੈ ।

## [ਪਉੜੀ ਚਉਥੀ]

| ਮੂਲ | ਅਰਥ |
|---|---|
| ਸਲੋਕ ਮ: ੫ ।। ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ।। ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ ।। ੧ ।। | ਹੇ (ਮੇਰੇ) ਸਜਣ (ਵਾਹਿਗੁਰੂ) ! ਤੇਰੇ ਚਰਨਾਂ ਦੀ ਮੈਂ ਸਦਾ ਧੂੜ ਹੋਇਆ ਰਹਾਂ, ਤੇਰੀ ਸ਼ਰਣਿ ਵਿਚ (ਪ੍ਰਾਪਤ ਰਹਾਂ ਤੇ ਤੈਨੂੰ) ਸਦਾ ਹਾਜ਼ਰਾ ਹਜ਼ੂਰ ਦੇਖਦਾ ਰਹਾਂ (ਇਹ) ਨਾਨਕ (ਦੀ ਅਰਦਾਸ ਹੈ) ।। ੧ ।। |
| ਮ: ੫ ।। ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ ।। ਅਠਸਠਿ ਤੀਰਥ ਨਾਮੁ ਪ੍ਰਭ ਜਿਸੁ ਨਾਨਕ ਮਸਤਕਿ ਭਾਗ ।। ੨ ।। | ਹਰੀ ਦੇ ਚਰਨਾਂ ਵਿਚ ਮਨ ਲਗਾ ਕੇ ਅਣਗਿਣਤ ਪਤਿਤ ਪਵਿਤ੍ਰ ਹੋ ਜਾਂਦੇ ਹਨ । ਪ੍ਰਭੂ ਦਾ ਨਾਮ ਅਠਾਹਠ ਤੀਰਥ ਹੈ, (ਪਰ) ਹੇ ਨਾਨਕ ! (ਮਿਲਦਾ ਉਸ ਨੂੰ ਹੈ) ਜਿਸ ਦੇ ਮੱਥੇ ਤੇ ਭਾਗ ਹੋਣ ।। ੨ ।। |
| ਪਉੜੀ ।। ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ ।। ਜਿਸਨੋ ਕਰੇ ਰਹੰਮ ਤਿਸੁ ਨ ਵਿਸਾਰਦਾ ।। ਆਪਿ ਉਪਾਵਣਹਾਰ ਆਪੇ ਹੀ ਮਾਰਦਾ ।। ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ।। ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ।। ਜਿਸਨੋ ਲਾਇ ਸਚਿ ਤਿਸਹਿ ਉਧਾਰਦਾ ।। ਜਿਸਦੈ ਹੋਵੈ ਵਲਿ ਸੁ ਕਦੇ ਨ ਹਾਰਦਾ ।। ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਦਾ ।। ੪ ।। | (ਸ੍ਰਿਸ਼ਟੀ ਨੂੰ) ਪਾਲਣ ਵਾਲੇ (ਪ੍ਰਭੂ) ਦਾ ਨਾਮ ਸਦਾ ਜਪੀਏ, (ਹਰ) ਸਾਹ (ਲੈਂਦਿਆਂ ਤੇ ਹਰ) ਗ੍ਰਾਹੀ (ਖਾਂਦਿਆਂ) । (ਕਿਉਂਕਿ ਉਹ) ਜਿਸ ਉਤੇ ਤਰਸ ਕਰਦਾ ਹੈ ਉਸ ਨੂੰ (ਫੇਰ) ਭੁਲਾਉਂਦਾ ਨਹੀਂ । (ਫਿਰ ਉਹ) ਆਪ ਹੀ ਪੈਦਾ ਕਰਨ ਵਾਲਾ ਹੈ ਤੇ ਆਪ ਹੀ ਮਾਰਦਾ ਹੈ । (ਉਹ) ਜਾਣਨਹਾਰ (ਸਭ ਕੁਛ) ਜਾਣਦਾ ਹੈ, ਬੁੱਝਦਾ ਹੈ ਤੇ ਵੀਚਾਰ ਕਰਦਾ ਹੈ । ਉਹ (ਇਕ) ਛਿਨ ਵਿਚ (ਆਪਣੀ) ਕੁਦਰਤ ਦੁਆਰਾ ਅਨੇਕ ਰੂਪ ਧਾਰ ਲੈਂਦਾ ਹੈ । ਜਿਸ ਨੂੰ ਸੱਚ ਵਿਚ ਲਾ ਲੈਂਦਾ ਹੈ ਉਸ ਦਾ ਨਿਸਤਾਰਾ ਕਰ ਦੇਂਦਾ ਹੈ । ਜਿਸ ਦੇ ਉਹ ਪੱਖ ਦਾ ਹੋ ਜਾਵੇ ਉਹ ਕਦੇ ਨਹੀਂ ਹਾਰਦਾ । ਉਸ ਦਾ ਦਰਬਾਰ ਸਦਾ ਅਟੱਲ ਹੈ । ਮੈਂ ਉਸ ਨੂੰ ਮੱਥਾ ਟੇਕਦਾ ਹਾਂ ।। ੪ ।। |

**ਵ੍ਯਾਖ੍ਯਾ**—ਤੀਜੀ ਪਉੜੀ ਵਿਚ ਸਨਮੁਖ ਉਸਤੁਤੀ ਸੀ ਤੇ ਪ੍ਰਭੂ ਦੇ ਦਰਸ਼ਨ ਕਰਾਏ ਸਨ ਭਗਤਾਂ ਦੇ ਵਿਚ ਵਿਦਮਾਨ ਹੋ ਰਹੇ ਦੇ । ਇਸ ਪਉੜੀ ਵਿਚ ਬੀ ਉਸ ਦੇ ਗੁਣ ਗਾਏ ਤੇ ਕੁਛ ਕਰਤੱਵ੍ਯ ਦੱਸੇ ਹਨ, ਪਰ ਪ੍ਰੋਖ੍ਯਸਤੁਤੀ ਦੇ ਢੰਗ ਵਿਚ 'ਤੂੰ' ਕਹਿ ਕੇ ਨਾਹ, ਪਰ 'ਓਹ' ਕਹਿ ਕੇ ।

ਮਾਨੋ ਹੁਣ ਸੰਗਤ ਵਲ ਰੁਖ਼ ਹੈ ਤੇ ਫੁਰਮਾ ਰਹੇ ਹਨ 'ਓਹ' ਐਸਾ ਹੈ, 'ਓਹ' ਐਸਾ ਹੈ, 'ਉਸ ਨੂੰ' ਨਾ ਵਿਸਾਰੋ, ਮੈਂ ਸਦਾ 'ਉਸ ਨੂੰ' ਨਮਸਕਾਰਾਂ ਕਰ ਰਿਹਾ ਹਾਂ, ਤੁਸੀਂ ਬੀ ਕਰੋ ।

ਪਹਿਲੇ ਸ਼ਲੋਕ ਵਿਚ ਉਸੇ ਪ੍ਰਭੂ ਅਗੇ ਸਨਮੁਖੀ ਅਰਦਾਸ ਹੈ ਕਿ ਅਪਣੀ ਹਜ਼ੂਰੀ ਵਿਚ ਰਖੇ. ਦੂਜੇ ਵਿਚ ਸਾਡੇ ਵਲ ਨਜ਼ਰ ਪਾਕੇ ਕਿਹਾ: ਡਰੋ ਨਾ, ਜੇ ਪਤਿਤ ਹੋ, ਤਾਂ ਬੀ ਦਾਰੂ ਹਰੀ ਦੀ ਸ਼ਰਣ ਲੈਣੀ ਤੇ ਹਰੀ ਨਾਮ ਸਿਮਰਣਾ ਹੈ ।

**ਨਿਰੁਕ੍ਤ**—ਧੂਰਿ—ਧੂੜ । ਪਤਿਤ—ਗਿਰੇ ਹੋਏ । ਪਾਪੀ ।
ਪੁਨੀਤਿ—ਪਵਿਤ੍ਰ । ਪਰਵਦਿਗਾਰ—[ਫ਼ਾ:, ਪਰਵਰਦਗਾਰ] ਪਾਲਣ ਵਾਲਾ ।
ਬੁਝਿ— ਬੁੱਝ ਕੇ, ਭਾਵ ਬਿਨ ਦੱਸੇ ਜਾਣ ਲੈਂਦਾ ਹੈ । (ਅ) ਸਮਝ ਕੇ ਵੀਚਾਰਦਾ ਹੈ ।
ਅਭਗੁ—ਨਾ ਟੁੱਟਣ ਵਾਲਾ । ਅਟੱਲ ।

## [ਪਉੜੀ ਪੰਜਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ।। ਕਾਮੁ ਕ੍ਰੋਧੁ ਲੋਭੁ ਛੋਡੀਐ ਦੀਜੈ ਅਗਨਿ ਜਲਾਇ ।। ਜੀਵਦਿਆ ਨਿਤ ਜਾਪੀਐ ਨਾਨਕ ਸਾਚਾ ਨਾਉ ।। ੧ ।। | ਕਾਮ, ਕ੍ਰੋਧ, ਲੋਭ ਨੂੰ ਛਡ ਦੇਵੀਏ (ਐਸਾ ਕਿ ਮਾਨੋ) ਅੱਗ ਨਾਲ ਸਾੜ ਦੇਈਏ । ਜੀਉਂਦੇ ਜੀ ਸਦਾ ਹੀ (ਪ੍ਰਭੂ ਦਾ) ਸੱਚਾ ਨਾਮ ਜਪੀਏ, ਹੇ ਨਾਨਕ ! ।। ੧ ।। |

ਭਾਵ—ਕਾਮ ਕ੍ਰੋਧ ਲੋਭ ਮੋਹ ਹੰਕਾਰ ਵਾਲਾ ਜੀਵਨ ਐਸਾ ਪਲਟੀਏ ਕਿ ਨਿਰਵਿਕਾਰ ਹੋ ਜਾਏ । ਇਸ ਨਿਰਵਿਕਾਰਤਾ ਨਾਲ ਯਾ ਨਿਰਵਿਕਾਰਤਾ ਦੀ ਪ੍ਰਾਪਤੀ ਲਈ ਸੱਚਾ ਨਾਮ ਸਦਾ ਜਪੀਏ ।

| | |
|---|---|
| ਮ: ੫ ।। ਸਿਮਰਤ ਸਿਮਰਤ ਪ੍ਰਭੁ ਆਪਣਾ ਸਭ ਫਲ ਪਾਏ ਆਹਿ ।। ਨਾਨਕ ਨਾਮੁ ਅਰਾਧਿਆ ਗੁਰਿ ਪੂਰੈ ਦੀਆ ਮਿਲਾਇ ।। ੨ ।। | ਆਪਣਾ ਮਾਲਕ ਸਿਮਰਦਿਆਂ ਸਿਮਰਦਿਆਂ ਸਾਰੇ ਫਲ ਪਾ ਲਏ ਹਨ । ਹੇ ਨਾਨਕ ! ਨਾਮ ਨੂੰ ਅਰਾਧਿਆ ਹੈ ਤੇ ਪੂਰੇ ਗੁਰੂ ਨੇ ਮਿਲਾ ਦਿਤਾ ਹੈ ।। ੨ ।। |

ਭਾਵ—ਸਾਨੂੰ ਉਪਦੇਸ਼ ਦੇਂਦੇ ਹਨ ਆਪਣੇ ਦੁਆਰਾ ਕਿ ਨਾਮ ਸਿਮਰਨ ਕਰਕੇ ਹਰੀ ਦਾ ਮਿਲਾਪ ਤੇ ਹੋਰ ਸਾਰੇ ਫਲ ਪਾ ਲਏ ਹਨ, ਪਰ ਮੇਹਰ ਗੁਰੂ ਦੀ ਨਾਲ ।

| | |
|---|---|
| ਪਉੜੀ ।। ਸੋ ਮੁਕਤਾ ਸੰਸਾਰਿ ਜਿ ਗੁਰ ਉਪਦੇਸਿਆ ।। ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ ।। ਤਿਸ ਕਾ ਦਰਸਨੁ ਦੇਖਿ ਜਗਤੁ ਨਿਹਾਲੁ ਹੋਇ ।। ਜਨ ਕੈ ਸੰਗਿ ਨਿਹਾਲੁ ਪਾਪਾ ਮੈਲੁ ਧੋਇ ।। ਅੰਮ੍ਰਿਤੁ ਸਾਚਾ ਨਾਉ ਓਥੈ ਜਾਪੀਐ ।। ਮਨ ਕਉ | ਸੰਸਾਰ ਵਿਚ ਮੁਕਤ ਪੁਰਖ ਉਹੀ ਹੈ, ਜੋ ਗੁਰੂ ਦਾ ਉਪਦੇਸਿਆ ਹੋਇਆ ਹੈ । ਉਸ ਦੀ ਬਿਪਤਾ ਦੂਰ ਹੋ ਗਈ ਤੇ ਸੰਸੇ ਮਿਟ ਗਏ (ਜਾਣੋ), ਉਸ ਦਾ ਦਰਸ਼ਨ ਦੇਖ ਕੇ ਜਗਤ ਪ੍ਰਸੰਨ ਹੁੰਦਾ ਹੈ । (ਹਾਂ, ਹਰੀ ਦੇ) ਦਾਸਾਂ ਦੀ ਸੰਗਤਿ ਵਿਚ ਪਾਪਾਂ ਦੀ ਮੈਲ ਧੋ ਹੋ ਜਾਂਦੀ ਹੈ ਤੇ ਨਿਹਾਲ ਹੋ ਜਾਈਦਾ ਹੈ । ਓਥੇ ਸੱਚਾ ਨਾਮ ਜੋ ਅੰਮ੍ਰਿਤ (ਰੂਪ ਹੈ) ਜਪੀਦਾ ਹੈ, (ਜਿਸ ਨਾਮ ਦੇ ਪ੍ਰਤਾਪ) ਮਨ ਨੂੰ ਸੰਤੋਖ ਆ ਜਾਂਦਾ ਹੈ ਤੇ (ਮਨ ਦੀਆਂ) ਤ੍ਰਿਸ਼ਨਾਵਾਂ ਤ੍ਰਿਪਤ ਹੋ ਜਾਂਦੀਆਂ ਹਨ । (ਸੋ) ਜਿਸ ਦੇ (ਬੀ) ਹਿਰਦੇ ਵਿਚ |

| | |
|---|---|
| ਹੋਇ ਸੰਤੋਖੁ ਭੁਖਾ ਧ੍ਰਾਪੀਐ ।। ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ ।। ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ ।। ੫ | ਨਾਮ ਵਸ ਗਿਆ ਉਸ ਦੇ ਬੰਧਨ ਕੱਟੇ ਜਾਂਦੇ ਹਨ, ਪਰ ਗੁਰੂ ਦੀ ਕ੍ਰਿਪਾ ਦੁਆਰੇ (ਇਹ) ਹਰੀ ਧਨ ਕੋਈ ਵਿਰਲਾ (ਖੱਟਦਾ) ਪ੍ਰਾਪਤ ਕਰਦਾ ਹੈ ।। ੫ ।। |

ਭਾਵ—ਗੁਰੂ ਉਪਦੇਸ਼ ਵਾਲਾ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ, ਉਸ ਦੀ ਹਉਮੈ ਰੂਪ ਬਲਾ ਦੂਰ ਹੋ ਜਾਂਦੀ ਹੈ ਤੇ ਆਸ ਅੰਦੇਸੇ ਮਿਟ ਜਾਂਦੇ ਹਨ । ਉਸ ਦਾ ਦਰਸ਼ਨ ਦੇਖਣ ਵਾਲਿਆਂ ਨੂੰ ਪ੍ਰਸੰਨਤਾ ਦਾ ਦਾਤਾ ਕਿਹਾ ਹੈ । ਕਿਉਂਕਿ ਸਤਿਸੰਗ ਵਿਚ ਪਾਪ ਕੱਟ ਹੋ ਜਾਂਦੇ ਹੈਨ ਤੇ ਮੁਕਤੀ ਪਾ ਲਈਦੀ ਹੈ । ਪਹਿਲੇ 'ਨਿਹਾਲ' ਦੇ ਅਰਥ ਹਨ ਪ੍ਰਸੰਨ । ਦੂਜੇ ਦਾ ਭਾਵ ਹੈ ਤ੍ਰਿਪਤ ਅਵਸਥਾ, ਭਾਵ ਪੂਰਨ ਪਦ ਦੀ ਪ੍ਰਾਪਤੀ ਹੋਣੀ । ਪਹਿਲੇ 'ਨਿਹਾਲ' ਵਿਚ ਦੇਖਣ ਵਾਲਿਆਂ ਦੀ ਪ੍ਰਸੰਨਤਾ ਹੈ, ਦੂਜੇ ਵਿਚ ਸਤਿਸੰਗ ਕਰਨ ਵਾਲੇ ਦੀ ਪ੍ਰਸੰਨ ਯਾ ਤ੍ਰਿਪਤ ਅਵਸਥਾ ਦੱਸੀ ਹੈ, ਜੋ ਉਸ ਨੂੰ ਪ੍ਰਾਪਤ ਹੁੰਦੀ ਹੈ । ਅੱਗੇ ਕਾਰਨ ਦੱਸਦੇ ਹਨ ਕਿ ਓਥੇ ਸਤਿਸੰਗ ਵਿਚ ਪਾਪ ਦੀ ਮੈਲ ਧੋ ਹੋ ਜਾਂਦੀ ਹੈ [ਕਿਉਂ?] ਓਥੇ ਅਮਲ ਕਰਨੇ ਵਾਲਾ ਨਾਮ ਜਪੀਦਾ ਹੈ ਜਿਸ ਨਾਲ ਤ੍ਰਿਸ਼ਨਾਵਾਂ ਦੂਰ ਹੁੰਦੀਆਂ ਹਨ ਤੇ ਸੰਤੋਖ ਆ ਜਾਂਦਾ ਹੈ, ਸੋ ਉਸ ਦੇ ਮੋਹ ਮਾਯਾ ਦੇ ਤੇ ਆਵਾ ਗਵਨ ਦੇ ਸਾਰੇ ਬੰਧਨ ਕੱਟ ਹੋ ਜਾਂਦੇ ਹਨ । ਇਹ ਨਾਮ 'ਹਰੀ ਧਨ' ਹੈ, ਇਹ ਕਮਾਈ ਕਰਕੇ ਕੋਈ ਵਿਰਲਾ ਖੱਟਦਾ ਅਰਥਾਤ ਪ੍ਰਾਪਤ ਕਰਦਾ ਹੈ ।

**ਵਯਾਖਯਾ**—ਪਿਛਲੀ ਪਉੜੀ ਵਿਚ ਵਾਹਿਗੁਰੂ ਜੀ ਦੇ ਪ੍ਰੋਖ੍ਯ ਗੁਣ ਕੱਥੇ ਸਨ ਤੇ ਕਿਹਾ ਸੀ :— 'ਨਿਤ ਜਪੀਐ ਸਾਸਿ ਗਿਰਾਸਿ' । ਹੁਣ ਉਸ ਦਾ ਰੂਪ ਵਰਣਨ ਕਰਦੇ ਹਨ ਜਿਸ ਨੇ ਜ਼ਪਿਆ ਹੈ । ਜਪਦਾ ਉਹ ਹੈ ਜੋ ਗੁਰੂ ਦਾ ਉਪਦੇਸ਼ਿਆ ਹੈ ਤੇ ਉਸ ਦੇ ਲੱਛਣ ਕਹੇ ਹਨ ਕਿ ਉਹ ਮੁਕਤ ਪਦ ਨੂੰ ਪਹੁੰਚਦਾ ਹੈ ਤੇ ਨਿਰਬੰਧ ਹੋ ਜਾਂਦਾ ਹੈ । ਸ਼ਲੋਕ ਜੋ ਪਉੜੀ ਉਪਰ ਹੈ ਉਸ ਵਿਚ ਬੀ ਸਿਮਰਨ ਵਾਲੇ ਨੂੰ ਸਭ ਫਲ ਪ੍ਰਾਪਤ ਹੁੰਦੇ ਦੱਸ ਕੇ ਪਉੜੀ ਦੇ ਭਾਵ ਨੂੰ ਹੀ ਵਰਣਨ ਕੀਤਾ ਹੈ । ਪਹਿਲੇ ਸ਼ਲੋਕ ਵਿਚ ਜੋ ਕੁਛ ਫੁਰਮਾਇਆ ਇਹ ਹੈ ਕਿ ਜੇ ਇਸ 'ਸਭ ਫਲ ਪਾਏ' ਤੇ 'ਬੰਧਨ ਕਾਟੀਐ' ਪਦਵੀ ਨੂੰ ਅੱਪੜਨਾ ਹੈ ਤਾਂ ਸੱਚਾ ਨਾਮ ਸਾਰੀ ਉਮਰ ਜਦ ਤਕ ਜੀਵੋ ਜਪੋ, ਪਰ ਵਿਕਾਰਾਂ ਸੰਯੁਕਤ ਰਹਿ ਕੇ ਨਹੀਂ, ਕਾਮ ਆਦਿ ਪੰਜੇ ਵਿਕਾਰ ਦੂਰ ਕਰ ਦਿਓ । ਵਿਕਾਰ ਦੂਰ ਹੁੰਦੇ ਹਨ ਮਨ ਦੇ ਦ੍ਰਿੜ ਸੰਕਲਪ ਨਾਲ, ਮਨ ਦੀ ਵੀਚਾਰ ਨਾਲ, ਕਿ ਇਨ੍ਹਾਂ ਦਾ ਪ੍ਰਣਾਮ ਭੈੜਾ ਹੈ ਤੇ ਦੂਰ ਹੁੰਦੇ ਹਨ ਹਰੀ ਸਿਮਰਨ ਨਾਲ, ਕਿਉਂਕਿ ਇਸ ਨਾਲ ਕਿਸੇ ਵਿਸ਼ੇਸ਼ ਸੁਆਦ ਦਾ ਝਲਕਾ ਵੱਜਣ ਲੱਗ ਜਾਂਦਾ ਹੈ, ਤੇ ਉਹ ਰਸ ਜਿਉਂ ਜਿਉਂ ਪੈਂਦਾ ਹੈ, ਇਹ ਰਸ ਓਪਰਾ ਤੇ ਵਿਘਨਕਾਰੀ ਲੱਗ ਲੱਗ ਕੇ ਛੁੱਟਦਾ ਹੈ । ਇਸ ਦੇ ਨਾਲ ਤੀਜੀ ਗੱਲ ਅੰਤਲੀ ਤੁਕ ਵਿਚ ਦੱਸੀ ਕਿ ਗੁਰੂ ਦੀ ਮਿਹਰ ਨੂੰ ਆਪਣੇ ਨਾਮ ਜਪ ਦਾ ਸਹਾਯਕ ਬਣਾਓ ।

**ਨਿਰੁਕ੍ਤ**—ਬਲਾਇ—[ਅ:, ਬਲਾ] ਬਿਪਤਾ, ਮੁਸੀਬਤ । ਭਾਵ ਹੈ ਹਉਮੈ ਰੂਪੀ ਬਲਾ । ਪੰਜਾਬੀ ਵਿਚ ਬਲਾ ਡਾਇਣ ਚੁੜੇਲ ਆਦਿ ਨੂੰ ਬੀ ਕਹਿੰਦੇ ਹਨ। ਜੋ ਚੰਬੜੀ, ਲਾਹੁਣੀ ਮੁਸ਼ਕਲ ਹੋ ਜਾਂਦੀ ਹੈ ।

ਧ੍ਰਾਪੀਐ—ਰੱਜੀਦਾ ਹੈ । ਭਾਵ ਆਤਮ ਤ੍ਰਿਪਤੀ ਹੈ । ਜਿਸ ਨੂੰ ਪਾ ਕੇ ਵਾਹਿਗੁਰੂ ਪਿਆਰੇ ਨੂੰ ਤ੍ਰਿਸ਼ਨਾ ਫੇਰ ਨਹੀਂ ਸਤਾਉਂਦੀ ।

### [ਪਉੜੀ ਛੇਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ।। ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ | (ਰਾਤ ਨੀਂਦ ਵਿਚ ਬੀ ਮੈਂ ਹਰੀ ਕੀਰਤਨ ਦੀ) ਚਿਤਵਨੀ |

ਉਠਿ ਨੀਤ ।। ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ।। ੧ ।।

ਹੀ ਮਨ ਵਿਚ ਚਿਤਵਦਾ ਰਹਿੰਦਾ ਹਾਂ, (ਸਵੇਰੇ) ਉਠਦੇ ਸਾਰ ਨਿੱਤ (ਹਰੀ ਕੀਰਤਨ ਦਾ) ਉੱਦਮ ਕਰਦਾ ਹਾਂ। ਹੇ ਹਰੀ ! ਮੈਂ ਨਾਨਕ ਦੇ ਮਿਤ੍ਰ ! (ਮੈਨੂੰ) ਹਰੀ ਕੀਰਤਨ ਦਾ ਹੀ ਉੱਦਮ ਤੇ ਕੰਮ ਬਖ਼ਸ਼ੋ ।। ੧ ।।

ਭਾਵ—'ਉਠਿ' ਪਦ ਦੱਸਦਾ ਹੈ ਕਿ ਬਿਸਤਰੇ ਤੋਂ ਉੱਠ ਕੇ ਮੁਰਾਦ ਹੈ। ਕਿਉਂਕਿ ਉੱਦਮ ਪਦ ਪਿਆ ਹੈ ਜੋ ਉੱਠ ਕੇ ਹੀ ਕਰੀਦਾ ਹੈ, ਤਾਂਤੇ ਇਸ ਤੋਂ ਪਹਿਲਾ ਵਕਤ ਬਿਸਤਰੇ ਵਿਚ ਨੀਂਦ ਯਾ ਜਾਗਦੇ ਲੰਮੇ ਪਏ ਹੋਣ ਵਲ ਸੈਨਤ ਹੈ, ਉਸ ਵੇਲੇ ਉੱਦਮ ਨਹੀਂ ਚਿਤਵਨੀ ਕਿਹਾ ਹੈ, ਉੱਠ ਕੇ ਉੱਦਮ ਕਿਹਾ ਹੈ। ਭਾਵ ਇਹ ਕਿ ਸੁੱਤੇ ਜਾਗਦੇ ਹਰ ਸਮੇਂ ਕੀਰਤਨ ਦੀ ਲਗਨ ਵਿਚ ਹੈਨ। ਉਦਮ ਕਹਿਣ ਵਿਚ ਕੁਛ ਹਉਂ ਦਾ ਪਰਛਾਵਾਂ ਪੈ ਸਕਦਾ ਹੈ, ਇਸ ਲਈ ਅਰਦਾਸ ਵਿਚ ਚਲੇ ਜਾਂਦੇ ਹਨ ਕਿ ਹੇ ਹਰੀ ਮੈਨੂੰ ਕੀਰਤਨ ਦਾ ਹੀ ਆਹਰ ਦੇਈ ਰਖ ! ਆਹਰ ਪਦ ਵਿਚ ਉੱਦਮ ਅਰਥ ਵਿਸ਼ੇਸ਼ ਹੈ, ਪਰ ਕਿਸੇ ਕੰਮ ਵਿਚ ਮਸ਼ਗੂਲ ਰਹਿਣਾ ਬੀ ਆਹਰ ਦੇ ਅਰਥਾਂ ਵਿਚ ਹੈ। ਉੱਦਮ ਤੇ ਕੀਰਤਨ ਦੇ ਕੰਮ ਵਿਚ ਮਸ਼ਗੂਲੀਅਤ ਭਾਵ ਹੈ।

ਮ: ੫ ।। ਦ੍ਰਿਸਟਿ ਧਾਰਿ ਪ੍ਰਭਿ ਰਾਖਿਆ ਮਨੁ ਤਨੁ ਰਤਾ ਮੂਲਿ ।। ਨਾਨਕ ਜੋ ਪ੍ਰਭ ਭਾਣੀਆ ਮਰਉ ਵਿਚਾਰੀ ਸੂਲਿ ।। ੨ ।।

(ਜਿਨ੍ਹਾਂ ਨੂੰ) ਪ੍ਰਭੂ ਨੇ ਮੇਹਰ ਦੀ ਨਜ਼ਰ ਪਾਕੇ ਬਚਾ ਲਿਆ, ਉਨ੍ਹਾਂ ਦਾ ਮਨ ਤੇ ਤਨ ਮੂਲ (ਪ੍ਰਭੂ) ਵਿਚ ਰੱਤਾ ਰਹਿੰਦਾ ਹੈ। ਹੇ ਨਾਨਕ ! ਜੋ ਪ੍ਰਭੂ ਨੂੰ (ਗੁਰਮੁਖ ਰੂਪ ਸਹੇਲੀਆਂ) ਪਿਆਰੀਆਂ ਲਗ ਗਈਆਂ, ਉਨ੍ਹਾਂ ਦੀ ਪੀੜਾ ਬੇਅਸਰ ਹੋਕੇ ਮਰ ਜਾਂਦੀ ਹੈ ।। ੨ ।।

ਭਾਵ—ਪ੍ਰਭੂ ਨੂੰ ਭਾਏ ਗੁਰਮੁਖ ਪ੍ਰਭੂ ਪ੍ਰੇਮ ਵਿਚ ਰਚੇ ਰਹਿੰਦੇ ਹਨ। ਉਨ੍ਹਾਂ ਦੇ ਦੁਖ ਦਰਦ ਆਪੇ ਨਿਤਾਣੇ ਹੋ ਕੇ ਮਰ ਜਾਂਦੇ ਹਨ। ਵਿਚਾਰੀ (=ਬੇਚਾਰੀ) ਜਿਸ ਦੀ ਪੇਸ਼ ਨਾ ਜਾਏ, ਬੇਅਸਰ। (ਅ) ਵੀਚਾਰੀ ਪਦ ਤੋਂ ਦੋ ਅਰਥ ਹੋਰ ਕਰ ਲੈਂਦੇ ਹਨ। ਵੀਚਾਰੀ=ਜੋ ਵਿਚਾਰਵਾਨ ਹੈ—ਅਰਥਾਤ ਉਨ੍ਹਾਂ ਦੀ ਸੂਲ ਉਨ੍ਹਾਂ ਦੇ ਵੀਚਾਰਵਾਨ ਹੋ ਜਾਣ ਕਰਕੇ ਮਰ ਜਾਂਦੀ ਹੈ ।। ੨ ।।

ਪਉੜੀ ।। ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ।। ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ।। ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ ।। ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ ।। ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ ।। ਖਿਨ ਮਹਿ ਕਰੇ ਨਿਹਾਲੁ ਊਣੇ ਸੁਭਰ ਭਰਿ ।। ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ ।। ਸੋ ਲਗਾ ਸਤਿਗੁਰ ਸੇਵ ਜਾਕਉ ਕਰਮੁ ਧੁਰਿ ।। ੬ ।

(ਹੇ ਸਿਖ ! ਜੇ ਤੈਨੂੰ) ਦਿਲ ਦੀ ਪੀੜਾ ਹੋਵੇ (ਤਾਂ) ਉਹ ਗੁਰੂ ਕੋਲ ਅਰਦਾਸ ਕਰ, (ਹੋਰ) ਸਾਰੀ ਚਤੁਰਾਈ ਛਡ ਦੇਹ, ਮਨ ਤੇ ਤਨ ਭੇਟਾ ਧਰ ਦੇਹ। ਪੈਰ ਗੁਰੂ ਦੇ ਪੂਜੋ ਤਾਂ ਜੋ ਖੋਟੀ ਮਤਿ ਸੜ ਜਾਵੇ। ਸਾਧੂ ਜਨਾਂ ਦੇ ਸੰਗ ਵਿਚ (ਮਿਲ ਜੋ) ਔਖਾ ਸੰਸਾਰ ਸਾਗਰ ਤਰ ਜਾਵੇਂ। ਸਤਿਗੁਰ ਦੇਵ ਦੀ ਸੇਵਾ ਕਰੋ ਤਦ ਪਰਲੋਕ ਦੇ (ਭੈ ਵਿਚ) ਡਰ ਡਰ ਨਾ ਪਏ ਮਰੋਗੇ। (ਓਹ ਪ੍ਰਭੂ) ਛਿਨ ਵਿਚ ਪਾਰ ਉਤਾਰਾ ਕਰ ਦੇਂਦਾ ਹੈ, ਸੱਖਣਿਆਂ ਨੂੰ (ਉਹ) ਸੁਹਣੀ ਤਰ੍ਹਾਂ ਲਬਾ ਲਬ ਭਰ ਦੇਂਦਾ ਹੈ। (ਉਸ) ਹਰੀ ਨੂੰ (ਜੇ) ਸਦਾ ਧਿਆਈਏ ਤਾਂ ਮਨ ਨੂੰ ਸੰਤੋਖ ਆ ਜਾਂਦਾ ਹੈ। (ਪਰ) ਉਹ ਸਤਿਗੁਰੂ ਦੀ ਸੇਵਾ ਵਿਚ ਲੱਗਦਾ ਹੈ, ਜਿਸ ਨੂੰ ਧੁਰੋਂ ਬਖ਼ਸ਼ਿਸ਼ (ਹੋਈ ਹੁੰਦੀ) ਹੈ ।। ੬ ।।

ਭਾਵ—ਮਨ ਦੀਆਂ ਚਤੁਰਾਈਆਂ ਛੱਡਕੇ ਦਿਲ ਪੀੜਾ ਗੁਰੂ ਕੋਲ ਕਹਿ ਦੇਣ ਦਾ ਉਪਦੇਸ਼ ਹੈ। ਅਗੋ ਕਿਹਾ ਮਨ ਤਨ ਭੇਟਾ ਧਰ, ਇਸ ਵਿਚ ਧੁਨੀ ਹੈ ਕਿ ਜੋ ਕੁਛ ਉਹ ਕਹਿਣ ਮੰਨ ਲੈ। ਮਨ ਭੇਟਾ ਕਰਨ ਦਾ ਮਤਲਬ ਮਨ ਦੀ ਮਤਿ ਭੇਟਾ ਕਰ ਕੇ ਗੁਰਮਤਿ ਗ੍ਰਹਣ ਕਰ, ਤਨ ਭੇਟਾ ਦਾ ਭਾਵ ਹੈ ਸੇਵਾ ਵਿਚ ਰਹੁ, ਤਾਂ ਜੋ ਖੋਟੀ ਬੁੱਧੀ, ਜੋ ਵਿਕਾਰਾਂ ਵਿਚ ਫਸਾਉਂਦੀ ਹੈ, ਦੂਰ ਹੋ ਜਾਏ।। ਅਗੇ ਦਾ ਭੈ ਕਦੇ ਨਾ ਕਦੇ ਸਭ ਕਿਸੇ ਨੂੰ ਆ ਪੈਂਦਾ ਹੈ। ਫੁਰਮਾਉਂਦੇ ਹਨ ਕਿ ਇਸ ਭੈ ਤੋਂ ਕਿਉਂ ਡਰ ਡਰ ਮਰਨਾ, ਸਤਿਗੁਰੂ ਦੀ ਤੇ ਦੇਵ (=ਪ੍ਰਭੂ) ਦੀ ਸੇਵਾ ਕਰੋ ਯਾ ਦੇਵ ਸਰੂਪ ਗੁਰੂ ਦੀ ਸੇਵਾ ਕਰੋ। ਉਹ ਦਾਤਾ ਚਾਹੇ ਤਾਂ ਪਲ ਵਿਚ ਨਿਹਾਲ ਕਰ ਦੇਵੇ, ਭਾਵ ਜੀਵ ਦਾ ਪਾਰ ਉਤਾਰਾ ਕਰ ਦੇਵੇ। ਜੇ ਕਹੋ ਦੁਨੀਆ ਤੇ ਪਦਾਰਥ ਤੇ ਕਰੋੜਾਂ ਵਿਚ ਤ੍ਰਿਸ਼ਨਾ ਦੀ ਭਟਕ ਮਗਰੋਂ ਨਹੀਂ ਲਹਿੰਦੀ ਤਾਂ ਫੁਰਮਾਉਂਦੇ ਹਨ ਕਿ ਮਨ ਨੂੰ ਉਸੇ ਦੀ ਸੇਵਾ ਸੰਤੋਖ ਦੇ ਦੇਂਦੀ ਹੈ, ਪਰ ਸਤਿਗੁਰੂ ਦੀ ਸੇਵਾ ਮਿਲਣੀ ਭੀ ਧੁਰ ਦੀ ਦਾਤ ਹੈ।

**ਵਯਾਖਯਾ**—ਪੰਜਵੀਂ ਪਉੜੀ ਵਿਚ ਸੰਸਾਰ ਵਿਚ ਦੇ ਮੁਕਤ ਪੁਰਖ ਦੇ ਲੱਛਣ ਦੱਸੇ ਸਨ ਤੇ ਉਹ ਵਿਰਲਾ ਕੋਈ ਦੱਸਿਆ ਸੀ। ਹੁਣ ਪ੍ਰਸ਼ਨ ਹੁੰਦਾ ਹੈ ਕਿ ਉਹ ਮੁਕਤ ਪੁਰਖ ਕਿਵੇਂ ਬਣੀਦਾ ਹੈ ? ਉਸ ਦਾ ਉੱਤਰ ਛੇਵੀਂ ਪਉੜੀ ਵਿਚ ਹੈ। ਗੁਰੂ ਦੀ ਸ਼ਰਣ, ਆਪਣੀ ਮਨ ਦੀ ਮਤਿ ਉਤੇ ਗੁਰਮਤਿ ਨੂੰ ਹਾਵੀ ਕਰ ਦੇਣਾ, ਸੇਵਾ ਕਰਨੀ ਤੇ ਸਤਿਸੰਗ ਦੇ ਦਾਇਰੇ ਵਿਚ ਰਹਿਣਾ। ਇਸ ਨਾਲ ਅੱਗੇ ਦਾ ਭੈ ਚੁੱਕ ਜਾਊ। ਸੰਤੋਖ ਹੋਊ, ਭਾਵ ਤ੍ਰਿਸ਼ਨਾ ਰਹਿਤ ਹੋ ਜਾਊ ਤੇ ਨਿਹਚਲ ਹੋ ਜਾਊ, ਜਿਸ ਦਾ ਭਾਵ ਹੈ ਮੁਕਤ ਪੁਰਖ ਬਣ ਜਾਏਗਾ। ਇਹ ਸਭ ਕੁਛ 'ਕਰਮ ਧੁਰਿ' ਤੋਂ ਪ੍ਰਾਪਤ ਦੱਸਿਆ।

ਜੋ ਸ਼ਲੋਕ ਉਪਰ ਵਿਦਮਾਨ ਹਨ ਉਹਨਾਂ ਵਿਚੋਂ ਪਹਿਲੇ ਦਾ ਭਾਵ ਹੈ ਕਿ ਹਰਿ ਕੀਰਤਨ ਵਿਚ ਲਗਾ ਰਹੁ, ਉਹ ਸ਼ੈ ਸਾਧ ਜਨਾ ਦੇ ਸੰਗ ਵਿਚ ਪ੍ਰਾਪਤ ਹੁੰਦੀ ਹੈ, ਸੋ ਗੱਲ ਪਉੜੀ ਦੀ ਸਤਰ ੪ ਵਿਚ ਹੈ। ਦੂਸਰਾ ਸਲੋਕ ਪਉੜੀ ਛੇ ਦੀ ਅੰਤਲੀ ਤੁਕ ਨਾਲ ਆ ਢੁੱਕਦਾ ਹੈ ਕਿ ਪ੍ਰਭੂ ਨੂੰ ਭਾ ਜਾਈਏ ਤਾਂ ਸਾਰੀਆਂ ਪੀੜਾਂ ਬੇਅਸਰ ਹੋ ਕੇ, ਆਪ ਨਿਤਾਣੀਆਂ ਹੋ ਕੇ, ਦੁਖ ਦੇਣੋਂ ਰਹਿ ਜਾਂਦੀਆਂ ਹਨ, ਭਾਵ ਨਵਿਰਤ ਹੋ ਜਾਂਦੀਆਂ ਹਨ ਤੇ ਸਿੱਖ ਤਨੋਂ ਮਨੋਂ ਆਪਣੇ ਮੂਲ ਵਾਹਿਗੁਰੂ ਵਿਚ ਰੱਤਾ ਰਹਿੰਦਾ ਹੈ। ਭਾਵ ਪਰਮ ਪਦ ਤੇ ਜਾ ਅੱਪੜਦਾ ਹੈ।

**ਨਿਰੁਕ੍ਤ**—ਚਿਤਵਉ—ਸੋਚਦਾ ਹਾਂ, ਚਿੰਤਨ ਕਰਦਾ ਹਾਂ। ਚਿਤਵਨੀ—ਸੋਚ।

ਆਹਰੋ—ਕਿਸੇ ਕੰਮ ਲਈ ਉੱਦਮ ਤੇ ਉਸ ਉੱਦਮ ਵਿਚ ਪ੍ਰਵਿਰਤੀ।

ਮੂਲਿ—ਮੂਲ ਵਿਚ। ਪਰਮੇਸ਼ੁਰ ਵਿਚ ਜੋ ਸਭ ਦਾ ਮੂਲ ਹੈ।

ਵਿਚਾਰੀ—ਨਿਤਾਣੀ। ਕਮਜ਼ੋਰ। (ਅ) ਵੀਚਾਰਵਾਨ। ਵੀਚਾਰਵਾਨ ਹੋ ਜਾਣ ਕਰਕੇ ਪੀੜ ਮਰ ਜਾਂਦੀ ਹੈ। ਸੂਲ—ਪੀੜਾ

ਬਿਰਥਾ—[ਸੰਸ:, ਵ੍ਯਥਾ] ਪੀੜਾ, ਦੁੱਖ। ਜਾਇ ਜਰਿ—ਸੜ ਜਾਵੇ।

ਬਿਖਮੁ—ਔਖਾ। ਅਗੈ—ਅਗੇ ਦੇ। ਪਰਲੋਕ ਦੇ।

ਸੁਭਰ ਭਰਿ—ਲਬਾ ਲਬ ਭਰ ਜਾਂਦੇ ਹਨ।

ਕਰਮੁ ਧੁਰਿ—ਧੁਰੋਂ ਕਰਮ, ਭਾਵ ਵਾਹਿਗੁਰੂ ਦੀ ਮੇਹਰ।

**[ਪਉੜੀ ਸੱਤਵੀਂ]**

| ਮੂਲ | ਅਰਥ |
|---|---|
| ਸਲੋਕ ਮ: ੫।। ਲਗੜੀ ਸੁਥਾਨਿ ਜੋੜਣਹਾਰੈ ਜੋੜੀਆ।। ਨਾਨਕ | (ਮੇਰੀ ਪ੍ਰੀਤ) ਸ਼ੁਭ ਥਾਵੇਂ ਲੱਗੀ ਹੈ, (ਇਹ ਪ੍ਰੀਤ) ਜੋੜਨਹਾਰ (ਗੁਰੂ) ਨੇ ਜੋੜੀ ਅਰਥਾਤ ਲੁਆਈ ਹੈ। (ਚਾਹੇ ਸੰਸਾਰ ਸਾਗਰ |

| | |
|---|---|
| ਲਹਰੀ ਲਖ ਸੈ ਆਨ ਡੁਬਣ ਦੇਇ ਨ ਮਾ ਪਿਰੀ ।। ੧ ।। | ਵਿਚ) ਸੈਂਕੜੇ (ਕੀਹ) ਲੱਖਾਂ ਲਹਿਰਾਂ ਹਨ, (ਪਰ) ਹੇ ਨਾਨਕ ! (ਮੈਨੂੰ) ਮੇਰਾ ਪਿਆਰਾ ਡੁੱਬਣ ਨਹੀਂ ਦੇਵੇਗਾ ।। ੧ ।। |

ਭਾਵ— ਸੁਥਾਨਿ=ਸੁਹਣਾ ਥਾਉਂ ਯਾ ਉਹ ਥਾਉਂ ਜੋ ਥਾਂਵਾਂ ਦਾ ਸ਼ਿਰੋਮਣ ਥਾਂਵ ਹੈ, ਭਾਵ ਵਾਹਿਗੁਰੂ । ਜੋੜਨਹਾਰ ਤੋਂ ਭਾਵ ਗੁਰੂ ਹੈ, ਕਿਉਂਕਿ ਅਗਲੇ ਸ਼ਲੋਕ ਵਿਚ ਉਸੇ ਨੂੰ 'ਸੰਤ ਪਿਆਰੇ' ਕਿਹਾ ਹੈ । ਜਦ ਕਿਸ਼ਤੀ ਕਿ ਜਹਾਜ਼ ਨੂੰ ਲੰਗਰ ਨਾਲ ਬੰਨ੍ਹ ਦੇਵੀਏ ਤਦ ਤੂਫਾਨ ਦਾ ਅਸਰ ਨਹੀਂ ਹੁੰਦਾ ।

| | |
|---|---|
| ਮ:੫ ।। ਬਨਿ ਭੀਹਾਵਲੈ ਹਿਕੁ ਸਾਥੀ ਲਧਮੁ ਦੁਖ ਹਰਤਾ ਹਰਿ ਨਾਮਾ ।। ਬਲਿ ਬਲਿ ਜਾਈ ਸੰਤ ਪਿਆਰੇ ਨਾਨਕ ਪੂਰਨ ਕਾਮਾਂ ।। ੨ ।। | [ਦੂਜਾ ਦ੍ਰਿਸ਼ਟਾਂਤ ਵਰਤਦੇ ਹਨ] (ਇਹ ਸੰਸਾਰ ਮਾਨੋ ਇਕ) ਭਿਆਨਕ ਜੰਗਲ (ਹੈ, ਇਸ) ਵਿਚ (ਮੈਨੂੰ) ਇਕ ਸਾਥੀ ਲੱਭ ਪਿਆ ਹੈ, ਉਹ ਦੁੱਖਾਂ ਨੂੰ ਦੂਰ ਕਰਨੇ ਵਾਲਾ ਹੈ, (ਉਹ ਹੈ) ਹਰੀ ਦਾ ਨਾਮ । (ਮੈਂ ਉਸ) ਪਿਆਰੇ ਸੰਤ ਤੋਂ ਸਦਕੇ ਜਾਂਦਾ ਹਾਂ, ਹੇ ਨਾਨਕ ! ਜੋ ਕਾਮਨਾ ਪੂਰਨ ਕਰਨੇ ਵਾਲਾ ਹੈ ।। ੨ ।। |

ਭਾਵ—ਡਰਾਂ ਤੇ ਤੌਖਲਿਆਂ ਨਾਲ ਭਰੇ ਇਸ ਸੰਸਾਰ ਵਿਚ ਕੋਈ ਕਿਸੇ ਦਾ ਨਹੀਂ, ਪਰ ਮੈਨੂੰ ਇਕ ਸਾਥੀ ਅਰਥਾਤ ਨਾਲ ਨਿਭਣੇ ਵਾਲਾ ਮਿਤ੍ਰ ਮਿਲ ਪਿਆ ਹੈ, ਉਹ ਹੈ ਹਰੀ ਨਾਮ, ਉਹ ਸਾਰੇ ਦੁੱਖ ਦੂਰ ਕਰਨੇ ਵਾਲਾ ਹੈ, ਪਰ ਇਹ ਨਾਮ ਸਾਥੀ ਮੈਨੂੰ ਮਿਲਾ ਦੇਣ ਵਾਲਾ ਹੈ, 'ਪਿਆਰਾ ਸੰਤ' ਭਾਵ ਮੇਰਾ ਗੁਰੂ ਰਾਮਦਾਸ ਸੱਚਾ ਪਾਤਸ਼ਾਹ: ਉਸ ਤੋਂ ਸਦਕੇ ਹਾਂ, ਉਹ ਕਲਪ ਬ੍ਰਿਛ ਦੀ ਤਰ੍ਹਾਂ ਸਭ ਕਾਮਨਾ ਪੂਰਨ ਕਰਨ ਵਾਲਾ ਸਮਰੱਥ ਗੁਰੂ ਰਾਮਦਾਸ ਹੈ । (ਅ) ਪੂਰਨ ਕਾਮਾਂ ਦਾ ਅਰਥ ਐਉਂ ਬੀ ਕਰਕੇ ਲਾਉਂਦੇ ਆਏ ਹਨ :— (ਜਿਸ ਨੇ) ਮੇਰਾ ਕੰਮ ਪੂਰਾ ਕਰ ਦਿੱਤਾ ਹੈ ।

| | |
|---|---|
| ਪਉੜੀ।। ਪਾਈਅਨਿ ਸਭਿ ਨਿਧਾਨ ਤੇਰੈ ਰੰਗਿ ਰਤਿਆ ।। ਨ ਹੋਵੀ ਪਛੋਤਾਉ ਤੁਧਨੋ ਜਪਤਿਆ ।। ਪਹੁਚਿ ਨ ਸਕੈ ਕੋਇ ਤੇਰੀ ਟੇਕ ਜਨ ।। ਗੁਰ ਪੂਰੈ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ ।। ਗੁਰ ਪਹਿ ਸਿਫਤਿ ਭੰਡਾਰੁ ਕਰਮੀ ਪਾਈਐ ।। ਸਤਿਗੁਰ ਨਦਰਿ ਨਿਹਾਲ ਬਹੁੜਿ ਨ ਧਾਈਐ ।। ਰਖੈ ਆਪਿ ਦਇਆਲੁ ਕਰਿ ਦਾਸਾ ਆਪਣੇ ।। ਹਰਿ ਹਰਿ ਹਰਿ ਹਰਿ ਨਾਮੁ ਜੀਵਾ ਸੁਣਿ ਸੁਣੇ ।। ੭ ।। | (ਹੇ ਪ੍ਰਭੂ !) ਤੇਰੇ ਪ੍ਰੇਮ ਰੰਗ ਵਿਚ ਰੱਤੇ ਗਿਆਂ ਸਾਰੇ ਖ਼ਜ਼ਾਨੇ ਪਾ ਲਈਏ ਹਨ । ਤੈਨੂੰ ਜਪਦਿਆਂ ਕਦੇ ਪਛੁਤਾਵਾ ਨਹੀਂ ਹੁੰਦਾ । (ਜੋ) ਦਾਸ ਤੇਰੇ ਆਸਰੇ (ਹਨ, ਉਨ੍ਹਾਂ ਨੂੰ) ਕੋਈ ਪਹੁੰਚ ਨਹੀਂ ਸਕਦਾ । ਪੂਰੇ ਗੁਰੂ ਨੂੰ ਧੰਨ ਧੰਨ ਹੈ (ਜਿਸ ਨੂੰ) ਯਾਦ ਕਰਕੇ ਮਨ ਸੁੱਖ ਲੈਂਦਾ ਹੈ । ਗੁਰੂ ਪਾਸ (ਪ੍ਰਭੂ ਦੀ) ਮਿਹਰ ਦੇ ਭੰਡਾਰੇ ਭਰੇ ਪਏ ਹਨ, (ਪਰ) ਪਾਈਦੇ ਭਾਗਾਂ ਨਾਲ ਹਨ । ਸਤਿਗੁਰੂ (ਕ੍ਰਿਪਾ) ਦ੍ਰਿਸ਼ਟੀ ਨਾਲ (ਨਿਹਾਲ=) ਦੇਖੇ ਤੇ ਫੇਰ ਭਟਕੀਦਾ ਨਹੀਂ । (ਉਹ) ਦਿਆਲੂ ਆਪਣੇ ਦਾਸ ਬਣਾ ਕੇ ਆਪ ਬਚਾ ਲੈਂਦਾ ਹੈ । (ਉਸ ਕੋਲੋਂ) ਸੁਣ ਸੁਣ ਕੇ ਹਰਿ ਹਰਿ, ਹਰਿ ਹਰਿ ਨਾਮ (ਮੈਂ) ਜੀਉਂਦਾ ਹਾਂ ।। ੭ ।। |

ਭਾਵ—ਪਹਿਲਾਂ ਫੁਰਮਾਇਆ ਕਿ ਪ੍ਰਭੂ ਦੇ ਪ੍ਰੇਮ ਵਿਚ ਸਭ ਕੁਛ ਆ ਜਾਂਦਾ ਹੈ, ਫੇਰ ਗੇਣਤੀ ਦੱਸੀ ਹੈ :—

੧. ਪਛੁਤਾਵਾ ਨਹੀਂ ਹੁੰਦਾ, ਸਿਮਰਨ ਵਿਚ ਸਮਾਂ ਸਫਲ ਹੁੰਦਾ ਹੈ, ਪਾਪ ਕਰਮ ਰੁਕਦੇ ਹਨ, ਫਿਰ ਪਛੁਤਾਵਾ ਕਾਹਦਾ ?

੨. ਫੇਰ ਨਾਮ ਪਾ ਕੇ ਜਨ ਹੋ ਗਏ, ਦੂਤੀ ਦੁਸ਼ਮਨ ਕੁਛ ਨਹੀਂ ਵਿਗਾੜ ਸਕਦੇ ।

੩. ਮਨ ਦਾ ਸੁੱਖ ਪ੍ਰਾਪਤ ਹੋ ਜਾਂਦਾ ਹੈ, ਸਿਫਤ ਸਲਾਹ ਹਰੀ ਕੀਰਤਨ ਮਿਲ ਜਾਂਦਾ ਹੈ।

ਇਹ ਦਾਤ ਪੂਰੇ ਗੁਰੂ ਤੋਂ ਮਿਲਦੀ ਹੈ, ਉਸ ਦੀ ਮੇਹਰ ਨਿਹਾਲ ਕਰ ਦੇਂਦੀ ਤੇ ਅਟੱਲ ਪਦਵੀ ਤੇ ਪੁਚਾ ਦੇਂਦੀ ਹੈ। ਅੰਤਮ ਕਰਨ ਵਾਲੀ ਗੱਲ ਦੱਸੀ ਕਿ ਹਰੀ ਦਾ ਨਾਮ ਸਿਮਰ੍ਹੋ, ਐਸਾ, ਕਿ ਉਹ ਤੁਸਾਂ ਦਾ ਜੀਵਨ ਬਣ ਜਾਏ। ਜਿਵੇਂ ਕਈ ਥਾਂ ਸਤਿਗੁਰਾਂ ਨੇ ਫੁਰਮਾਯਾ ਹੈ ਕਿ ਮਛਲੀ ਦਾ ਜੀਵਨ ਪਾਣੀ ਹੁੰਦਾ ਹੈ।

**ਵ੍ਯਾਖ੍ਯਾ**—ਪਉੜੀ ਛੇ ਵਿਚ ਗੁਰੂ ਤੇ ਭਰੋਸਾ ਕਰਕੇ ਉਸ ਤੋਂ ਲੁਕਾ ਕੋਈ ਨਾ ਕਰਨਾ, ਦਿਲ ਪੀੜਾ ਨੂੰ ਉਸੇ ਅਗੇ ਅਰਜ਼ ਕਰਨਾ, ਉਸ ਦੀ ਮਤਿ ਨੂੰ ਆਪਣੀ ਮਤ ਉਤੇ ਪੇਉਂਦ ਕਰ ਲੈਣਾ ਦੱਸ ਕੇ, ਗੁਰੂ ਦੀ ਮੇਹਰ ਨਾਲ ਨਿਹਾਲ ਹੋ ਜਾਣਾ ਕਥਿਆ ਸੀ। ਇਸ ਪਉੜੀ ਦੀਆਂ ਅੰਤਲੀਆਂ ਸਤਰਾਂ ਵਿਚ ਗੁਰੂ ਦੀ ਹੀ ਮਹਿਮਾ ਹੈ ਤੇ ਪਹਿਲੀਆਂ ਸਤਰਾਂ ਵਿਚ ਨਾਮ ਦਾ ਫਲ ਤੇ ਨਾਮ ਤੋਂ ਪ੍ਰਾਪਤੀ ਹਰੀ ਪ੍ਰੇਮ ਦਾ ਲਾਭ ਦੱਸੇ ਹਨ।

ਪਹਿਲੇ ਰਖੇ ਸਲੋਕ ਵਿਚ ਜੋੜਨਹਾਰ ਦੀ ਮਹਿਮਾ ਹੈ। ਜੋੜਨਹਾਰ ਹੈ ਗੁਰੂ।

ਦੂਜੇ ਸ਼ਲੋਕ ਵਿਚ ਨਾਮ ਦੀ ਮਹਿਮਾ ਹੈ ਕਿ ਉਹ ਸਾਰੇ ਦੁੱਖ ਦੂਰ ਕਰਨ ਵਾਲਾ ਹੈ ਤੇ ਸਦਾ ਦਾ ਸਾਥੀ ਹੈ। ਹੋਰ ਸਾਥੀ ਕਿਸੇ ਵੇਲੇ ਵਿੱਥ ਤੇ ਹੋ ਜਾਂਦੇ ਹਨ, ਹੋਰ ਸਾਧਨ ਕਦੀ ਕਰੀਦੇ ਹਨ, ਕਦੀ ਉਹਨਾਂ ਤੋਂ ਉਥਾਨ ਹੋਈਦਾ ਹੈ, ਪਰ ਇਹ ਅੰਦਰ ਵ੍ਯਾਪ ਜਾਂਦਾ, ਤਾਂਤੇ ਵਿਛੁੜਦਾ ਨਹੀਂ, ਪੱਕਾ ਸਾਥੀ ਹੈ। ਇਹ ਕਹਿੰਦੇ ਫਿਰ ਦਾਤਾ ਗੁਰੂ ਦੀ ਸ਼ੁਕਰ ਗੁਜ਼ਾਰੀ ਵਿਚ ਚਲੇ ਜਾਂਦੇ ਹਨ। ਐਉਂ ਦੁਇ ਸ਼ਲੋਕ ਪਉੜੀ ਦੇ ਭਾਵ ਨਾਲ ਆ ਢੁੱਕਦੇ ਹਨ।

**ਨਿਰੁਕ੍ਤ**—ਲਗੜੀ—ਲੱਗੀ ਹੋਈ, ਲੱਗ ਗਈ। ਭਾਵ ਹੈ ਪ੍ਰੀਤ ਲਗ ਗਈ, ਦਾਨੇ 'ਬ੍ਰਿਤੀ ਲਗ ਗਈ' ਬੀ ਕਰਦੇ ਹਨ, ਭਾਵ ਦੁਹਾਂ ਦਾ ਇਕੋ ਹੀ ਹੈ।

ਸੈਆਨ—ਸੈਂਕੜੇ। ਸੈ ਦਾ ਬਹੁ ਬਚਨ। (ਅ) ਸੈ+ਆਨ=ਸੈ ਪਈਆਂ ਆਉਣ।

ਮਾ ਪਿਰੀ—ਮੇਰਾ ਪਿਆਰਾ।  ਭੀਹਾਵਲੈ—ਭਯਾਨਕ, ਡਰਾਉਣਾ, ਭਾਵ ਹੈ ਸੰਸਾਰ।

ਦੁਖ ਹਰਤਾ—ਦੁੱਖ ਦੂਰ ਕਰਨੇ ਵਾਲਾ।

ਪੂਰਨ ਕਾਮਾਂ—ਪੂਰਨ ਕਾਮਯ, ਜਿਸ ਦੀਆਂ ਕਾਮਨਾਂ ਪੂਰਨ ਹੋ ਗਈਆਂ ਹਨ। ਜੋ ਕਾਮਨਾ ਪੂਰਨ ਕਰਨੇ ਵਾਲਾ ਹੈ। (ਅ) ਜਿਸ ਨੇ ਮੇਰੇ ਕੰਮ ਸੰਪੂਰਨ ਕਰ ਦਿਤੇ ਭਾਵ ਸਿਰੇ ਚਾੜ੍ਹ ਦਿਤੇ ਹੋਨ। ਜੈਸਾ ਕਿ ਵਾਕ ਹੈ :—

ਜਨ ਕੇ ਪੂਰਨ ਹੋਏ ਕਾਮ।। [ਧਨਾਸਰੀ ਮਹਲਾ ੫-੪੯]

'ਪੂਰਨ ਕਾਮਾਂ' ਦੇ 'ਮਾਂ' ਉਤੇ ਬਿੰਦੀ ਹੈ ਜੋ ਇਸ ਨੂੰ ਬਹੁ ਬਚਨ ਬਣਾ ਦੇਂਦੀ ਹੈ।

## [ਪਉੜੀ ਅੱਠਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ।। ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ।। ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ ।। ੧ ।। | ਤੂੰ ਮੇਰਾ ਸਾਈਂ ਦਾਨਾ ਬੀਨਾ ਹੈਂ, (ਮੈਂ) ਨਾਨਕ ਤੇਰੀ ਸਾਰ ਨਹੀਂ ਜਾਣਦਾ; (ਇਹ ਜੋ) ਪ੍ਰੇਮ ਰੂਪੀ ਕਪੜਾ, ਤੂੰ ਮੈਨੂੰ ਦਿੱਤਾ ਹੈ ਮੇਰੀ ਹੀ ਪਤਿ ਨੂੰ ਕਜਣ ਵਾਸਤੇ (ਦਿੱਤਾ ਹੈ) ।। ੧ ।। |

ਭਾਵ—ਵਾਹਿਗੁਰੂ ਜੀ ਨੇ ਮੈਨੂੰ ਪ੍ਰੇਮ ਕਿਸੇ ਅਪਣੀ ਗ਼ਰਜ਼ ਲਈ ਨਹੀਂ ਦਿਤਾ, ਸਗੋਂ ਮੇਰੀ ਹੀ ਪਤ ਕੱਜਣ ਵਾਸਤੇ ਦਿੱਤਾ ਹੈ, ਮੇਰੀ ਨੰਗੀ ਰੂਹ ਖ਼ਬਰੇ ਕਿਸ ਕਿਸ ਦੀ ਨਜ਼ਰ ਹੇਠ ਆ ਕੇ ਮੈਲੀਆਂ ਨਜ਼ਰਾਂ ਦਾ ਦ੍ਰਿਸ਼ਯ ਬਣਦੀ, ਆਪਣਾ ਪ੍ਰੇਮ ਦਾਨ ਕਰਕੇ ਤੂੰ ਮੈਨੂੰ ਢੱਕ ਲਿਆ ਹੈ, ਹੁਣ ਕਿਸੇ ਦੀ ਮੈਲੀ ਨਜ਼ਰ ਪੈ ਹੀ ਨਹੀਂ ਸਕਦੀ। ਪਟੋਲਾ ਕਹਿਣ ਵਿਚ ਇਕ ਹੋਰ ਸ਼ਾਇਰਾਨਾ ਲਤਾਫਤ ਤੇ ਉੱਚ ਭਾਵ ਦੀ ਧੁਨੀ ਹੈ। ਪਟੋਲਾ ਅਸਲ ਵਿਚ ਨਿਰੇ ਕਪੜੇ ਦਾ ਨਾਮ ਨਹੀਂ, ਇਹ ਇਕ ਰੇਸ਼ਮੀ ਕਪੜਾ ਲਾਲ ਰੰਗ ਦਾ ਬਹੁਤ ਸੁੰਦਰ ਹੁੰਦਾ ਹੈਸੀ ਜੋ ਸਜਵਿਆਹੀ ਲਾੜੀ ਨੂੰ ਪਹਿਨਾਉਂਦੇ ਸਨ। ਜੋ ਉਸ ਨੂੰ ਇਕ ਦੀ ਹੋ ਗਈ ਲਖਾਉਂਦਾ ਸੀ ਤੇ ਕੋਈ ਹੋਰ ਉਸ ਨੂੰ ਵਿਆਹ ਕੁੜਮਾਈ ਲਈ ਫੇਰ ਤੱਕ ਬੀ ਨਹੀਂ ਸੀ ਸਕਦਾ। ਤੂੰ ਇਸ ਲਈ ਆਪਣੇ ਅੰਦਰ ਜਾਣਨ ਵਾਲਾ ਦਾਨਾ ਹੈਂ ਤੇ ਦੇਖ ਕੇ ਬੀ ਜਾਣਨ ਵਾਲਾ ਦ੍ਰਿਸ਼ਟਾ ਹੈਂ। ਮੁਰਾਦ ਸਰਵੱਗਤਾ ਦੀ ਹੈ।

ਮ: ੫ ।। ਤੈਡੇ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ ।। ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ ।। ੨ ।।

ਤੇਰੇ ਸਿਮਰਣ ਦੁਆਰਾ ਮੈਂ ਸਭ ਕੁਝ ਲੱਭ ਲਿਆ ਹੈ (ਤੇ) ਕੋਈ ਔਖ ਨਹੀਂ ਡਿੱਠਾ। ਸੋ ਜਿਸ ਦੀ ਪਤਿ ਸੱਚਾ ਸਾਹਿਬ ਰਖੇ (ਉਸ ਦੀ ਰਖੀ ਹੋਈ ਨੂੰ) ਹੇ ਨਾਨਕ ! ਕੋਈ ਮੇਟ ਨਹੀਂ ਸਕਦਾ ।। ੨ ।।

ਭਾਵ—ਸਿਮਰਣ ਨਾਲ ਸਾਈਂ ਦੇ ਹੋ ਜਾਈਦਾ ਹੈ, ਜਿਸ ਦੇ ਹੋ ਜਾਓ, ਉਸ ਦਾ ਬਿਰਦ ਤੁਹਾਡੀ ਰਖ੍ਯਾ ਹੋ ਜਾਂਦੀ ਹੈ, ਉਸ ਦੀ ਪਤ ਆਪ ਬਚਾਉਂਦਾ ਹੈ। ਉਹ ਸਾਹਿਬ ਸਮਰਥ ਹੈ, ਉਸ ਦੀ ਕੀਤੀ ਕੌਣ ਮੇਟ ਸਕਦਾ ਹੈ।

ਪਉੜੀ ।। ਹੋਵੈ ਸੁਖੁ ਘਣਾ ਦਯਿ ਧਿਆਇਐ ।। ਵੰਞੈ ਰੋਗਾ ਘਾਣਿ ਹਰਿ ਗੁਣ ਗਾਇਐ।। ਅੰਦਰਿ ਵਰਤੈ ਠਾਢਿ ਪ੍ਰਭਿ ਚਿਤਿ ਆਇਐ ।। ਪੂਰਨ ਹੋਵੈ ਆਸ ਨਾਇ ਮੰਨਿ ਵਸਾਇਐ ।। ਕੋਇ ਨ ਲਗੈ ਬਿਘਨੁ ਆਪੁ ਗਵਾਇਐ ।। ਗਿਆਨ ਪਦਾਰਥੁ ਮਤਿ ਗੁਰ ਤੇ ਪਾਇਐ ।। ਤਿਨਿ ਪਾਏ ਸਭੇ ਥੋਕ ਜਿਸੁ ਆਪਿ ਦਿਵਾਇਐ ।। ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ ।। ੮ ।।

ਵਾਹਿਗੁਰੂ ਜੀ ਨੂੰ ਧਿਆਉਣ ਨਾਲ ਬਹੁਤਾ ਸੁੱਖ ਹੁੰਦਾ ਹੈ। (ਹਾਂ) ਵਾਹਿਗੁਰੂ ਜੀ ਦੇ ਗੁਣ ਗਾਉਣ ਨਾਲ ਰੋਗਾਂ (=ਦੁਖਾਂ) ਦੇ ਸਮੂਹ ਦੂਰ ਚਲੇ ਜਾਂਦੇ ਹਨ। (ਨਾਮ ਤੇ ਗੁਣ ਗਾਯਣ ਦੁਆਰਾ) ਪ੍ਰਭੂ ਦੇ ਚਿਤ ਆਏ ਰਹਿਣ ਨਾਲ (ਮਨ) ਵਿਚ ਠੰਢ ਵਰਤ ਜਾਂਦੀ ਹੈ, (ਹਾਂ) ਨਾਮ ਨੂੰ ਮਨ ਵਿਚ ਵਸਾ ਲੈਣ ਨਾਲ ਆਸ ਪੂਰੀ ਹੋ ਜਾਂਦੀ ਹੈ। ਆਪਾ ਭਾਵ ਗੁਆ ਲੈਣ ਨਾਲ ਕੋਈ ਵਿਘਨ ਨਹੀਂ ਪੈਂਦਾ, (ਪਰ) ਗਯਾਨ (ਵਾਲੀ) ਬੁੱਧੀ ਦੀ ਦੌਲਤ ਗੁਰੂ ਤੋਂ ਪ੍ਰਾਪਤ ਹੁੰਦੀ ਹੈ। (ਗੱਲ ਕੀਹ), ਉਸ ਨੂੰ ਸਾਰੇ ਪਦਾਰਥ ਮਿਲ ਗਏ (ਜਾਣੋ) ਜਿਸਨੂੰ (ਉਹ) ਆਪ ਦਿਵਾਉਂਦਾ ਹੈ। [ਅਰਦਾਸ-] (ਹੇ ਵਾਹਿਗੁਰੂ !) ਤੂੰ ਸਭਨਾ ਦਾ ਮਾਲਕ ਹੈਂ, ਸਾਰੇ ਤੇਰੀ ਛਾਵੇਂ ਹਨ ।। ੮।।

ਭਾਵ—ਪਹਿਲੇ ਸਮੁਚੇ ਤੌਰ ਤੇ ਧਿਆਉਣਾ ਕਿਹਾ ਹੈ। ਅਗਲੀਆਂ ਤੁਕਾਂ ਵਿਚ ਵੇਰਵਾ ਹੈ, ਪਹਿਲਾਂ ਹਰੀ ਕੀਰਤਨ ਹੈ, ਫੇਰ ਦੇਹ ਵਿਚ ਨਾਮ ਸਿਮਰਨ ਹੈ। ਇਸ ਤੋਂ ਪ੍ਰਾਪਤ ਹੁੰਦਾ ਹੈ ਆਪਾ ਭਾਵ ਦਾ ਗੁਆ ਲੈਣਾ। ਸੋ ਅਗਲੀ ਤੁਕ ਵਿਚ ਇਸ ਦੇ ਗੁਆ ਲੈਣ ਦਾ ਫਲ ਹੈ। ਆਪਾ ਭਾਵ ਗੁਆ ਕੇ ਗਯਾਨ ਪ੍ਰਾਪਤ ਹੁੰਦਾ ਹੈ ਫੇਰ ਉਸ ਦ੍ਵਾ ਫਲ ਦੱਸਿਐ, ਫੇਰ ਆਈ 'ਮੇਹਰ' ਜੋ ਗਯਾਨ ਪ੍ਰਾਪਤ ਨੂੰ ਸਰੂਪ ਵਿਚ ਖਿੱਚ ਲੈਂਦੀ ਹੈ। ਉਸ ਦੇ ਦਿੱਤਿਆਂ ਸਭ ਕੁਛ ਪ੍ਰਾਪਤ ਹੁੰਦਾ ਹੈ, ਇਹ ਵਾਹਿਗੁਰੂ ਦੀ 'ਨਦਰੀ ਨਦਰਿ ਨਿਹਾਲ' ਵਲ ਸੈਨਤ ਹੈ। ਛੇਕੜਲੀ ਤੁਕ ਸਾਰੇ ਜਗਤ ਲਈ ਅਰਦਾਸ ਹੈ ਕਿ ਸਾਰੇ ਹੀ ਤੇਰੇ ਆਸਰੇ

ਹਨ ਤੇ ਸਭ ਦਾ ਮਾਲਕ ਤੂੰ ਹੈਂ, ਇਸ ਲਈ ਤੇਰਾ ਬਿਰਦ ਹੈ ਕਿ ਤੂੰ ਸਭਨਾਂ ਨੂੰ ਬਚਾ ਲਵੇਂ।

**ਵ੍ਯਾਖ੍ਯਾ**—ਇਸ ਪਉੜੀ ਵਿਚ ਉਹੋ ਵਿਸ਼ਯ ਚਲਦਾ ਹੈ ਜੋ ਪਿਛਲੀ ਪਉੜੀ ਵਿਚ ਹੈ। ਵਾਹਿਗੁਰੂ ਜੀ ਦੀ ਅਰਾਧਣਾ ਦੇ ਪ੍ਰਕਾਰ ਤੇ ਫਲ। ਦੂਜੇ ਸ਼ਲੋਕ ਵਿਚ ਪ੍ਰਭੂ ਅਰਾਧਨਾ ਦੇ ਗੁਣ ਸੰਖੇਪ ਵਿਚ ਦੱਸੇ ਤੇ ਨਾਲ ਵਾਹਿਗੁਰੂ ਮੇਹਰ ਦਾ ਜ਼ਿਕਰ ਕੀਤਾ ਹੈ। ਪਹਿਲੇ ਸ਼ਲੋਕ ਵਿਚ ਨਾਮ ਦਾ ਉਹ ਫਲ ਦੱਸ ਕੇ ਸ਼ੁਕਰ ਕੀਤਾ ਹੈ ਕਿ ਜੋ ਅੰਦਰ ਪੈਦਾ ਹੁੰਦਾ ਹੈ ਕਿ ਨਾਮ ਸਿਮਰਣ ਪ੍ਰੇਮ ਬਣ ਜਾਂਦਾ ਹੈ, ਹਰੀ ਪ੍ਰੇਮ, ਉਸ ਪ੍ਰੇਮ ਨਾਲ ਫੇਰ ਪਤਿ ਕੱਜੀ ਜਾਂਦੀ ਹੈ, ਅਰਥਾਤ ਵਿਘਨ ਤਾਂ ਕੀਹ ਵਿਘਨਕਾਰੀ ਦ੍ਰਿਸ਼ਟੀ ਬੀ ਨਹੀ ਪੈ ਸਕਦੀ। ਇਸ ਦਾ ਕਾਰਣ ਇਹੋ ਹੈ ਕਿ ਉਹ ਸਰਬ ਸ਼ਕਤੀਮਾਨ ਜੋ ਬਣ ਜਾਂਦਾ ਹੈ ਹਰ ਪ੍ਰਕਾਰ ਦਾ ਰਾਖਾ ਤੇ ਵਿਘਨਾਂ ਦਾ ਨਾਸ ਕਰਤਾ। ਸੋ ਦੁਇ ਸ਼ਲੋਕ ਅਪਣੇ ਭਾਵਾਂ ਵਿਚ ਪਉੜੀ ਨਾਲ ਢੁਕਵੇਂ ਪਏ ਸਹੀ ਹੁੰਦੇ ਹਨ।

**ਨਿਰੁਕ੍ਤ**—ਪਟੋਲਾ—ਇਕ ਪ੍ਰਕਾਰ ਦਾ ਸੁੰਦਰ ਰੇਸ਼ਮੀ ਕਪੜਾ ਜੋ ਅਗਲੇ ਸਮੇਂ ਵਹੀਜੀ ਲਾੜੀ ਉਪਰ ਕਰਦੀ ਸੀ, ਜੋ ਵਿਆਹੀ ਗਈ ਦੀ ਇਕ ਪਛਾਣ ਹੁੰਦੀ ਸੀ।

ਦਾਨਾ ਬੀਨਾ—[ਫਾ:, ਦਾਨਾ=ਜਾਣਨ ਵਾਲਾ। ਬੀਨਾ=ਦੇਖਣ ਵਾਲਾ ] ਪੂਰਾ ਅਕਲਮੰਦ।

ਲਧਮੁ—ਮੈਂ ਲਧਾ ਹੈ। ਬਿਖਮੁ—ਔਖਾ। ਕਠਨਤਾ।

ਦਯਿ—ਪ੍ਰਭੂ। ਦਯਿ ਧਿਆਇਐ—ਪ੍ਰਭ ਨੂੰ ਧਿਆਉਣ ਨਾਲ।

ਘਾਣਿ—ਸਮੂਹ, ਢੇਰ, ਬਹੁਤੇ। ਬਿਘਨੁ—ਵਿਘਨ, ਕਿਸੇ ਕਾਰਜ ਵਿਚ ਅਟਕਾਰਾ ਪੈਣਾ। ਛਾਇਐ—ਛਾਉਂ ਵਿਚ ਹੈ। ਭਾਵ ਆਸਰੇ ਤੋਂ ਹੈ।

## [ਪਉੜੀ ਨੌਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ।। ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੁਹਬਤਿ ਤੇਰੀ ।। ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ ।। ੧ ।। | (ਮੈਂ) ਨਦੀ ਤਰਦੀ ਦਾ ਮੇਰਾ ਪੈਰ (ਹੇਠਾਂ) ਨਹੀਂ ਖੁੱਭਦਾ, (ਕਿਉਂਕਿ ਮੇਰੇ ਮਨ) ਵਿਚ ਤੇਰੀ ਮੁਹੱਬਤ ਹੈ, (ਹਾਂ) ਤੈਂ ਪਤੀ ਦੇ ਚਰਨਾਂ ਨਾਲ ਮੇਰਾ ਦਿਲ ਸੀਤਾ ਗਿਆ ਹੈ, (ਐਉਂ) ਹੇ ਹਰੀ ! ਤੂੰ (ਮੈਂ) ਨਾਨਕ ਦਾ ਤੁਲਹਾ (ਤੂੰ ਮੇਰੀ) ਬੇੜੀ ਬਣ ਗਿਆ ਹੈਂ ।। ੧ ।। |

ਭਾਵ — ਨਦੀ ਤੋਂ ਭਾਵ ਸੰਸਾਰ ਹੈ, ਖੋਜ ਤੋਂ ਮੁਰਾਦ ਬੁੱਧੀ ਯਾ ਮਨ ਰੂਪੀ ਪੈਰ ਹੈ, ਸੰਸਾਰ ਦਾ ਤਲਵਾਂ ਚਿੱਕੜ ਹੈ ਮੋਹ। ਮੇਰੇ ਮਨ ਵਿਚ ਜੋ ਤੇਰਾ ਪ੍ਰੇਮ ਹੈ, ਓਹ ਸੰਸਾਰ ਰੂਪੀ ਚਿੱਕੜ ਵਿਚ ਮੇਰੇ ਪੈਰ ਨਹੀਂ ਖੁੱਭਣ ਦੇਂਦਾ, ਮੈਂ ਇਸ ਪ੍ਰੇਮ ਕਰਕੇ ਨਦੀ ਨੂੰ ਤਰਦਿਆਂ ਹੀ ਲੰਘ ਰਹੀ ਹਾਂ। ਹੁਣ ਦੂਜੀ ਤੁਕ ਵਿਚ ਪ੍ਰੇਮ ਦੀ ਸਬਲਤਾ ਲੈਂਦੇ ਹਨ ਕਿ ਜਦ ਹਿਰਦਾ ਤੇਰੇ ਨਾਲ ਸੀਤਾ ਹੀ ਗਿਆ, ਪ੍ਰੇਮ ਨਾਲ ਅਟੁੱਟ ਵਿਛੋੜੇ ਵਾਲਾ ਹੋ ਗਿਆ, ਤਦ ਬਾਹੁਲੀਆਂ ਮਾਰ ਕੇ ਤਰਨ ਦੀ ਬੀ ਲੋੜ ਨਾ ਰਹੀ, ਉਹ ਹੀਅੜਾ ਸੀਤਮ ਵਾਲੀ ਪ੍ਰਬਲ ਪ੍ਰੇਮ ਅਵਸਥਾ ਪਹਿਲਾਂ ਤੁਲਹਾ ਹੋ ਗਈ, ਫੇਰ ਹੋਰ ਪ੍ਰਬਲਤਾ ਵਧੀ ਤਾਂ ਬੇੜੀ ਬਣ ਗਈ। ਆਪਣਾ ਯਤਨ ਨਾ ਰਿਹਾ, ਉਹ ਬੇੜੀ ਵਾਂਙੂ ਸਾਨੂੰ ਆਪੇ ਤਾਰੀ ਲਈ ਜਾ ਰਹੀ ਹੈ, ਇਹ ਅਰਥ ਹੈ ਤਰੰਦੜੀ ਦਾ ਕ੍ਰਿਯਾ ਵਿਚ ਕਿ ਮੈਂ ਤਰਦੀ ਹੋਈ ਨੂੰ। (ਅ) ਜੇ ਤਰੰਦੜੀ ਨੂੰ ਨਦੀ ਦਾ ਵਿਸ਼ੇਸ਼ਣ ਲਈਏ ਤਾਂ ਐਉਂ ਬਣਦਾ ਹੈ:—ਨਦੀ ਐਸੀ ਹੈ ਜਿਸ ਤੋਂ ਤਰ ਕੇ ਪਾਰ ਹੋ ਸਕੀਦਾ ਹੈ, ਪੈਰ ਤਲੇ ਨਹੀਂ

ਲਗਦੇ ਜੋ ਪਾਣੀ ਵਿਚੋਂ ਤੁਰ ਕੇ ਪਾਰ ਹੋ ਸਕੀਏ, ਇਸ ਹਾਲਤ ਵਿਚ ਤੇਰੀ ਮੁਹੱਬਤ ਕਰਕੇ ਤੇਰੇ ਨਾਲ ਹਿਰਦੇ ਦਾ ਅਤੁਟ ਲੱਗ ਜਾਣਾ ਬੇੜੀ ਤੁਲਹਾ ਬਣ ਗਿਆ ਹੈ. ਸੋ ਤਰਨ ਦੇ ਯਤਨ ਤੇ ਨਿਰ-ਯਤਨ ਹੀ ਪਾਰ ਹੋ ਰਹੇ ਹਾਂ। ਦੋਹਾਂ ਦਾ ਭਾਵ ਇਕੋ ਹੈ ਕਿ ਸੰਸਾਰ ਰੂਪੀ ਨਦੀ ਨੂੰ ਤੇਰੇ ਪ੍ਰੇਮ ਦੇ ਆਸ਼੍ਰਿਤ ਹੋ ਕੇ ਹੋਰ ਕੋਈ ਯਤਨ ਕੀਤੇ ਬਿਨਾ ਕੇਵਲ ਪ੍ਰੇਮ ਕਰਕੇ ਤੇਰੇ ਪਰਨੇ ਪਏ ਹੋਏ, ਤੇਰੇ ਨਾਲ ਸੀਤੇ ਪਾਰ ਹੋ ਰਹੇ ਹਾਂ।

ਮ: ੫ ।। ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ।। ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ।। ੨ ।।

ਜਿਨ੍ਹਾਂ ਦੇ ਦਰਸ਼ਨ ਕਰਦਿਆਂ (ਮੇਰੀ) ਖੋਟੀ ਬੁੱਧੀ ਦੂਰ ਹੋ ਜਾਂਦੀ ਹੈ ਓਹੀ ਸਾਡੇ ਮਿਤ੍ਰ ਹਨ. ਮੈਂ (ਉਨ੍ਹਾਂ ਨੂੰ) ਸਾਰੇ ਜਗਤ ਵਿਚ ਢੂੰਡਦੀ ਹਾਂ, (ਪਰ ਓਹ) ਜਨ, ਹੇ ਨਾਨਕ ! ਕੋਈ ਵਿਰਲੇ ਹੀ (ਮਿਲਦੇ) ਹਨ ।। ੨ ।।

ਭਾਵ—ਗੁਰਮੁਖ ਪੁਰਖਾਂ ਦੇ ਮਿਲਿਆਂ ਖੋਟੀ ਬੁੱਧੀ ਨਾਸ਼ ਹੁੰਦੀ ਹੈ, ਇਹ ਗੁਰਮੁਖ ਮਿਲਾਪ ਦਾ ਫਲ ਹੁੰਦਾ ਹੈ। ਉਨ੍ਹਾਂ ਨੂੰ ਸੱਚੇ ਤੇ ਅਸਲੀ ਮਿਤ੍ਰ ਸਮਝਣਾ ਚਾਹੀਏ. ਪਰ ਉਦਾਸੀ ਵਾਲੀ ਗੱਲ ਇਹ ਹੈ ਕਿ ਓਹ ਬਹੁਤ ਘੱਟ ਹੈਨ—

ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ।। [ਸਲੋਕ ਵਾਰਾਂ ਤੇ ਵਧੀਕ ਮਹਲਾ ੧-੧੨]
ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ।। [ਗੂਜਰੀ ਮਹਲਾ ੫-੨]

ਪਉੜੀ ।। ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ।। ਮਨ ਕੀ ਕਟੀਐ ਮੈਲੁ ਸਾਧ ਸੰਗਿ ਵੁਠਿਆ ।। ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ ।। ਬੰਧਨ ਖੋਲਨਿ ਸੰਤ ਦੂਤ ਸਭਿ ਜਾਹਿ ਛਪਿ ।। ਤਿਸੁ ਸਿਉ ਲਾਇਨਿ ਰੰਗੁ ਜਿਸਦੀ ਸਭ ਧਾਰੀਆ ।। ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ।। ਰੈਣਿ ਦਿਨਸੁ ਕਰ ਜੋੜਿ ਸਾਸਿ ਸਾਸਿ ਧਿਆਈਐ ।। ਜਾ ਆਪੇ ਹੋਇ ਦਇਆਲੁ ਤਾਂ ਭਗਤ ਸੰਗੁ ਪਾਈਐ ।। ੯ ।।

ਤੇਰਿਆਂ ਭਗਤਾਂ ਨੂੰ ਵੇਖਿਆਂ ਹੇ ਮਾਲਕ (ਵਾਹਿਗੁਰੂ ! ਤੂੰ) ਯਾਦ ਆਉਂਦਾ ਹੈਂ। ਸਾਧ ਸੰਗਿ ਵਿਚ ਵਸਿਆਂ ਮਨ ਦੀ ਮੈਲ ਕਟੀਂਦੀ ਹੈ। (ਵਾਹਿਗੁਰੂ ਦੇ) ਦਾਸ ਦਾ (ਦੱਸਿਆ) ਨਾਮ ਜਪ ਕੇ ਜਨਮ ਮਰਨ ਦਾ ਡਰ ਦੂਰ ਹੋ ਜਾਂਦਾ ਹੈ. ਸੰਤ (ਮੋਹ ਮਾਯਾ ਦੇ) ਬੰਧਨ ਖੋਹਲ ਦੇਂਦੇ ਹਨ ਤੇ ਸਾਰੇ (ਕਾਮਾਦਿਕ) ਵੈਰੀ ਲੁਕ ਜਾਂਦੇ ਹਨ। (ਸੰਤ) ਉਸ (ਪ੍ਰਭੂ) ਨਾਲ ਪ੍ਰੇਮ ਲੁਆ ਦੇਂਦੇ ਹਨ ਜਿਸ ਦੀ ਧਾਰੀ ਹੋਈ ਸਾਰੀ (ਸ੍ਰਿਸ਼ਟੀ) ਹੈ. (ਪ੍ਰਭੂ ਜਿਸ ਦਾ ਆਪਣਾ) ਟਿਕਾਣਾ ਉੱਚੇ ਤੋਂ ਉੱਚਾ ਹੈ, ਅਗੰਮ ਹੈ ਤੇ ਅਪਾਰ ਹੈ, (ਉਸ ਨੂੰ) ਹੱਥ ਜੋੜ ਕੇ ਰਾਤ ਦਿਨੇ ਹਰ ਸ੍ਵਾਸ ਵਿਚ ਧਿਆਈਏ, (ਉਹ) ਜਦ ਆਪੇ ਦਿਆਲੂ ਹੁੰਦਾ ਹੈ ਤਾਂ ਭਗਤਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ ।। ੯ ।।

ਭਾਵ—ਭਗਤਾਂ ਯਾ ਸੰਤਾਂ ਦੇ ਸਤਿਸੰਗ ਦੇ ਲਾਭ ਦੱਸੇ ਹਨ, ਭਾਵ ਸੁਗਮ ਹੈ।

**ਵ੍ਯਾਖ੍ਯਾ**—'ਦਯਿ ਧਿਆਇਐ' ਦੇ ਗੁਣ ਪਿਛਲੀ ਪਉੜੀ ਵਿਚ ਕਥੇ ਸਨ। ਹੁਣ ਫੁਰਮਾਉਂਦੇ ਹਨ ਕਿ ਉਹ 'ਦਯ ਧਿਆਉਣਾ' ਸਤਿਸੰਗ ਵਿਚੋਂ ਪ੍ਰਾਪਤ ਹੁੰਦਾ ਹੈ, ਸੰਤਾਂ ਦੇ ਦਰਸ਼ਨ ਨਾਲ ਰੱਬ ਯਾਦ ਆਉਣ ਲੱਗ ਜਾਂਦਾ ਹੈ, ਉਹਨਾਂ ਦਾ ਵਿਸ਼ੇਸ਼ ਸੰਗ ਕਰਨੇ ਨਾਲ ਮਨ ਦੀ ਮੈਲ ਉਤਰਦੀ ਹੈ। ਉਹਨਾਂ ਦੇ ਦੱਸੇ ਨਾਮ ਜਪੁ ਨਾਲ ਜਨਮ ਮਰਨ ਜਿੱਤ ਹੋ ਜਾਂਦਾ ਹੈ, ਕਿਉਂਕਿ ਮੋਹ ਮਾਯਾ ਦੇ ਬੰਧਨ ਕਟ ਜਾਂਦੇ ਤੇ ਵਿਕਾਰ ਦੂਰ ਹੋ ਜਾਂਦੇ ਹਨ ! ਫੇਰ ਮਾਯਕ ਪ੍ਰੇਮ ਦੀ ਥਾਂ 'ਪ੍ਰਭੂ ਪ੍ਰੇਮ' ਅੰਦਰ ਨੂੰ ਠੀਕ 'ਪ੍ਰਭੂ ਸੇਧ' ਵਿਚ ਰਖਦਾ ਹੈ. ਗੋਯਾ ਪਿਛਲਾ ਮਜ਼ਮੂਨ ਜਾਰੀ ਹੈ।

ਦੂਸਰਾ ਸ਼ਲੋਕ ਜੋ ਉਪਰ ਵਿਦਮਾਨ ਹੈ ਉਸ ਵਿਚ ਇਹੋ ਦੁਰਮਤਿ 'ਮੋਹ ਮਾਯਾ' ਦੇ ਪ੍ਰੇਮ ਦੀ ਦੂਰ ਕਰਨ ਵਾਲੇ ਸੰਤ ਦੇ ਸੰਗ ਦੀ ਮੰਗ ਹੈ, ਪਰ ਓਹ ਵਿਰਲੇ ਹਨ। ਸਾਨੂੰ ਖ਼ਬਰਦਾਰ ਕੀਤਾ ਕਿ ਸੰਭਲ ਕੇ ਪਰਖ ਕੇ ਨੇਹੁੰ ਲਾਉਣਾ। ਪਹਿਲੇ ਸ਼ਲੋਕ ਵਿਚ ਸੰਤਾਂ ਦੇ ਲੁਆਏ ਪ੍ਰਭੂ ਪ੍ਰੇਮ ਦੀ ਮਹਿਮਾ ਹੈ ਕਿ ਓਹ ਪਾਰ ਉਤਾਰਨਹਾਰ ਹੈ।

**ਨਿਰੁਕ੍ਤ—ਤਰੰਦੜੀ**—ਤਰਦੀ ਹੋਈ (ਦਾ)। ਨਦੀ ਤਾਰੂ ਹੈ, ਤਰ ਕੇ ਪਾਰ ਹੋ ਸਕੀਦਾ ਹੈ ਜਿਸ ਤੋਂ, ਤੁਰ ਕੇ ਪਾਰ ਨਹੀਂ ਹੋ ਸਕੀਦਾ, ਜਿਸ ਵਿਚੋਂ।

**ਖੋਜੁ**—ਪੈਰ। **ਮੰਝਿ**—ਵਿਚ। ਮਨ ਵਿਚ।

**ਸੀਤਮੁ**—ਮੈਂ ਸੀਤਾ ਹੈ, ਮੇਰਾ (ਮਨ) ਸੀਤਾ ਗਿਆ ਹੈ।

**ਤੁਲਹਾ**—ਨਦੀ ਪਾਰ ਕਰਨੇ ਦਾ ਹਲਕਾ ਸਾਮਾਨ ਜੋ ਲੱਕੜੀ ਘਾਸ ਫੂਸ ਦਾ ਹੁੰਦਾ ਹੈ। ਤੁਲਹਾ ਬੇੜੀ ਇਕੱਠਾ ਮੁਹਾਵਰੇ ਦਾ ਵਾਕ ਹੈ। ਜਿਵੇਂ ਕਹੀਦਾ ਹੈ 'ਜਲ ਪਾਣੀ ਛਕੋ।

**ਵੁਠਿਆ**—ਵੱਸਿਆ। **ਸਬਦੁ ਜਪਿ**—ਸ਼ਬਦ ਜਪਣੇ ਵਾਲਾ। ਜਪੀਦਾ ਹੈ ਨਾਮ ਇਸ ਕਰਕੇ ਅਰਥ ਹੈ 'ਨਾਮ ਜਪਕੇ'। (ਅ) 'ਉਪਦੇਸ ਕਮਾਇ' ਬੀ ਭਾਵ ਲੈਂਦੇ ਹਨ।

**ਦੂਤ**—ਭਾਵ ਹੈ ਕਾਮ ਕ੍ਰੋਧ ਆਦਿ ਵਿਕਾਰ ਜੋ ਵੈਰੀ ਹਨ।

**ਅਗਮ**—ਮਨ ਦੀ ਗੰਮਤਾ ਤੋਂ ਪਰੇ।

**ਅਪਾਰੀਆ**—ਜੋ ਪਾਰ ਤੋਂ ਰਹਿਤ ਹੈ। ਬੇਅੰਤ ਹੈ।

## [ਪਉੜੀ ਦਸਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ॥ ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ ॥ ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ ॥੧॥ | (ਇਕ) ਓਪਰੀ ਬਾਰ (ਉਜਾੜ) ਵਿਚ ਘਬਰਾ ਤੇ ਹਨੇਰਾ ਹੈ ਤੇ (ਓਥੇ ਟੁਰਨ ਵਾਲੇ) ਰਾਹੀਆਂ ਦੀ ਕੂਕ ਪੁਕਾਰ ਪੈ ਰਹੀ ਹੈ, (ਪਰ ਜਿਨ੍ਹਾਂ ਦੀ ਹੇ) ਪ੍ਰਭੂ ! ਤੇਰੇ ਨਾਲ ਡੋਰੀ (ਲਿਵ ਦੀ ਤਾਰ) ਲੱਗੀ ਹੋਈ ਹੈ (ਓਹ) ਹੇ ਨਾਨਕ ! ਅਨੰਦ ਨਾਲ ਉਸ ਜੰਗਲ ਨੂੰ ਲੰਘ ਜਾਂਦੇ ਹਨ ॥੧॥ |

ਭਾਵ—ਪੁਰਾਤਣ ਦਾਨੇ ਇਸ ਦਾ ਇਹ ਭਾਵ ਲੈਂਦੇ ਸਨ ਕਿ ਬਿਗਾਨੀ ਬਾਰ 'ਜਮ ਮਾਰਗ' ਹੈ, ਉਥੇ ਹਨੇਰਾ ਹੈ ਤੇ ਘਬਰਾ ਹੈ ਤੇ ਮੁਸਾਫ਼ਰ ਟੁਰਨੇ ਵਾਲੇ ਦੁੱਖਾਂ ਦੇ ਮਾਰੇ ਰੋ ਕੁਰਲਾ ਰਹੇ ਹਨ। ਪਰ ਜਿਨ੍ਹਾਂ ਦੇ ਅੰਦਰ ਵਾਹਿਗੁਰੂ ਦੇ ਚਰਨਾਂ ਨਾਲ ਲਿਵ ਲਗ ਰਹੀ ਹੈ ਓਹ ਉਸ ਬਨ ਵਿਚੋਂ ਸੁੱਖ ਪੂਰਬਕ (ਖ਼ੁਸ਼ ਖ਼ੁਸ਼) ਲੰਘ ਜਾਣਗੇ। ਇਹ ਭਾਵ ਇਬਾਰਤ ਦੇ ਢੰਗ ਕਰਕੇ ਵਧੀਕ ਸਹੀ ਜਾਪਦਾ ਹੈ। ਦੂਸਰਾ ਭਾਵ ਓਹ ਇਹ ਬੀ ਲੈਂਦੇ ਸਨ ਕਿ ਬਿਰਾਨੜੀ ਬਾਰ ਸੰਸਾਰ ਯਾ ਮਾਯਕ ਖਿੱਚਾਂ ਕਾਮ ਆਦਿਕਾਂ ਦਾ ਘਬਰਾ ਤੇ ਹਨੇਰਾ ਹੈ, ਵਿਚ ਵਿਚ ਰਾਹੀ ਸੰਤ ਹਨ ਜੋ ਉਪਦੇਸ਼ ਦੇ ਰਹੇ ਹਨ। ਚਾਹੋ ਕੋਈ ਭਾਵ ਲਓ ਸਾਈਂ ਨਾਲ ਲਿਵ ਲੱਗੀ ਨਾਲ, ਸੰਸਾਰ ਦੇ ਘਬਰਾਵਾਂ ਤੇ ਹਨੇਰਿਆਂ ਵਿਚੋਂ ਯਾ ਜਮ ਮਾਰਗ ਦੇ ਦੁੱਖਾਂ ਵਿਚੋਂ ਸੁੱਖ ਲੈ ਪਾਰ ਹੋ ਜਾਈਦਾ ਹੈ। ਕਈ ਕੂਕਾਂ ਪੈਂਦੀਆਂ ਨੂੰ ਬੀ 'ਮਾਯਕ ਮੰਡਲਾਂ ਵਿਚ ਰੋਣੇ ਪਿੱਟਣੇ ਪੈਂਦੇ ਹਨ' ਕਰ ਲੈਂਦੇ ਹਨ।

ਮ:੫ ।। ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ ।। ਤਿਨ੍ਹ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ ।। ੨ ।।

ਸੱਚੀ ਸੁਹਬਤ ਉਨ੍ਹਾਂ ਨਾਲ ਹੈ ਜਿਨ੍ਹਾਂ ਦੇ ਸੰਗ ਵਿਚ ਨਾਮ ਜਪੀਏ । (ਪਰ) ਹੇ ਨਾਨਕ ! ਜਿਨ੍ਹਾਂ ਨੂੰ ਆਪਣਾ ਸੁਆਰਥ (ਮੁੱਖ ਹੈ) ਉਨ੍ਹਾਂ ਨਾਲ ਸੰਗਤ ਨਾ ਕਰੀਏ ।। ੨ ।।

ਭਾਵ—ਸੰਗ ਉਹਨਾਂ ਦਾ ਕਰਨਾ ਸੱਚਾ ਹੈ ਭਾਵ ਸਦਾ ਨਿਭਣ ਵਾਲਾ ਤੇ ਸਫਲਤਾ ਦਾਤਾ ਹੈ ਜਿਨ੍ਹਾਂ ਨਾਲ ਬਹਿ ਕੇ ਨਾਮ ਚਿਤ ਆਵੇ; ਸੁਆਰਥੀਆਂ ਖ਼ੁਦਗਰਜ਼ਾਂ ਦਾ ਸੰਗ ਨਿਸ਼ਫਲ ਹੈ, ਉਹ ਟੁੱਟੇਗਾ ਤੇ ਦੁੱਖ ਦੇਵੇਗਾ, ਬਾਬੇ ਫਰੀਦ ਜੀ ਦਾ ਵਾਕ ਹੈ :—

ਫਰੀਦਾ ਜਾ ਲਬੁ ਤ ਨੇਹੁ ਕਿਆ ਲਬੁ ਤ ਕੂੜਾ ਨੇਹੁ ।।
ਕਿਚਰ ਝਤਿ ਲਘਾਈਐ ਛਪਰਿ ਤੁਟੈ ਮੇਹੁ ।। ੧੮ ।।

ਪਉੜੀ ।। ਸਾ ਵੇਲਾ ਪਰਵਾਣੁ ਜਿਤੁ ਸਤਿਗੁਰੁ ਭੇਟਿਆ ।। ਹੋਆ ਸਾਧੂ ਸੰਗੁ ਫਿਰਿ ਦੂਖ ਨ ਤੇਟਿਆ ।। ਪਾਇਆ ਨਿਹਚਲੁ ਥਾਨੁ ਫਿਰਿ ਗਰਭਿ ਨ ਲੇਟਿਆ ।। ਨਦਰੀ ਆਇਆ ਇਕੁ ਸਗਲ ਬ੍ਰਹਮੇਟਿਆ ।। ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ।। ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ।। ਹੁਕਮੇ ਬੁਝਿ ਨਿਹਾਲੁ ਸੁਖਿ ਸੁਖੇਟਿਆ ।। ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ ।। ੧੦ ।।

ਉਹ ਵਕਤ ਸਫਲ ਹੈ ਜਿਸ ਵੇਲੇ ਸਤਿਗੁਰੂ ਮਿਲਿਆ, (ਜਦ) ਉਸ ਸਾਧੂ (ਪੁਰਖ) ਦਾ ਸੰਗ ਹੋ ਗਿਆ, ਫਿਰ ਦੁੱਖਾਂ ਦੇ ਅੜਿੱਕੇ ਨਾ ਚੜ੍ਹੇ । (ਫਿਰ) ਅਟੱਲ ਟਿਕਾਣਾ ਮਿਲ ਗਿਆ ਤੇ ਮੁੜ ਕੇ ਗਰਭ ਵਿਚ ਨਾ ਲਟਕਿਆ । (ਸਗੋਂ) ਇਕੋ ਬ੍ਰਹਮ ਸਰੂਪ ਦਿੱਸ ਪਿਆ ਸਾਰਾ (ਵਿਸ਼੍ਵ) । (ਕਿਉਂਕਿ ਉਨ੍ਹਾਂ ਨੇ ਆਪਣੀ) ਤਵੱਜੋ ਨੂੰ ਤਤ ਗਯਾਨ ਉਤੇ ਲਾ ਕੇ (ਆਪਣੀ) ਦ੍ਰਿਸ਼ਟੀ (ਅਰਥਾਤ ਇਸੇ ਧਿਆਨ ਨੂੰ) ਹੋਰਨਾਂ ਪਾਸਿਆਂ ਤੋਂ ਸਮੇਟ ਲਿਆ ਸੀ । (ਤੁਸੀਂ ਬੀ ਐਉਂ ਕਰੋ ਕਿ) ਜੋ ਕੁਛ ਮੂੰਹੋਂ ਬੋਲੋ ਉਹ ਸਭੋ ਹਰੀ ਦਾ ਜਾਪ ਹੀ ਹੋਵੇ, (ਇਉਂ ਕਰਦੇ ਉਸ ਦੇ) ਹੁਕਮ ਨੂੰ ਬੁੱਝਦੇ ਨਿਹਾਲ ਹੋ ਜਾਓਗੇ ਤੇ ਸੁੱਖਾਂ ਨਾਲ ਭਰ ਜਾਓਗੇ । (ਐਸੇ ਪੁਰਖ ਜੋ ਪ੍ਰਭੂ ਨੇ) ਪਰਖ ਕੇ ਖ਼ਜ਼ਾਨੇ ਵਿਚ ਪਾ ਲਏ, ਓਹ ਫੇਰ (ਕਿਸੇ ਤਰ੍ਹਾਂ) ਖੋਟੇ ਨਹੀਂ (ਹੋ ਸਕਦੇ) ।। ੧੦ ।।

ਭਾਵ—ਸਤਿਗੁਰ ਦੇ ਮਿਲਾਪ ਨੂੰ ਸਫਲ ਦੱਸ ਕੇ ਅੱਗੇ ਕ੍ਰਮਵਾਰ ਉੱਨਤੀ ਦੱਸੀ । ਜਦ ਸਤਿਸੰਗ ਕੀਤਾ ਉਸ ਨੇ ਨਾਮ ਦੇਣਾ ਹੀ ਸੀ, ਜਿਸ ਕਰਕੇ ਕਾਮ ਆਦਿ ਵਿਕਾਰ ਤੇ ਉਹਨਾਂ ਤੋਂ ਉਪਜੇ ਦੁੱਖ ਦੂਰ ਹੋ ਗਏ । ਕਿਉਂਕਿ ਇਕ ਹਰੀ ਤੇ ਮਨ ਟਿਕ ਗਿਆ, ਇਸ਼ ਕਰਕੇ ਜਨਮ ਮਰਨ ਕਟ ਗਿਆ, ਜੀਉਂਦੇ ਜੀ ਬ੍ਰਹਮ ਦ੍ਰਿਸ਼ਟੀ ਪ੍ਰਾਪਤ ਹੋ ਗਈ । ਸਤਿਗੁਰੂ ਨੇ ਧਯਾਨ ਨੂੰ, ਤਵੱਜੋ ਨੂੰ ਅਨੇਕ ਪਾਸਿਆਂ ਵਿਚ ਭਟਕਣ ਤੋਂ ਰੋਕ ਰੋਕ ਤੇ ਇਕ ਤਤ ਗਯਾਨ ਤੇ ਟਿਕਾ ਦਿੱਤਾ ਸੀ । ਛੇਵੀਂ ਸਤਰ ਨੂੰ ਅਪਣੇ ਦੁਆਰਾ ਸਾਨੂੰ ਪ੍ਰਬੋਧ ਕਰਦੇ ਹਨ ਕਿ ਤੁਸੀਂ ਬੀ ਮੂੰਹੋਂ ਸਾਰਾ ਬੋਲਣਾ ਹਰੀ ਦਾ ਜਾਪ ਹੀ ਕਰੋ । ਅਰਥਾਤ ਨਾਮ ਜਪੋ ਤੇ ਜੋ ਗਲ ਬਾਤ ਕਰੋ ਨਾਮ ਤੋਂ ਭੁਲਾਉਣ ਵਾਲੀ, ਮੋਹ ਮਾਯਾ ਵਿਚ ਫਸਾਉਣ ਵਾਲੀ ਨਾ ਹੋਵੇ । ਇਸ ਪ੍ਰਕਾਰ ਕਰਦੇ ਹੁਕਮ ਨੂੰ ਬੁੱਝ ਲਵੋ, ਫੇਰ ਦੁੱਖ ਆਪੇ ਸਮੇਟੇ ਜਾਣਗੇ । ਜਦ ਇਕ ਵੇਰੀ ਦਰ ਪ੍ਰਵਾਣ ਹੋ ਗਏ ਫੇਰ ਸਦਾ ਲਈ ਖਰੇ ਨਿਰਮਲ 'ਸ਼ੁਧ ਆਤਮ' ਹੋ ਗਏ, ਫੇਰ ਮਾਯਾ ਦਾ ਖੋਟ ਨਹੀਂ ਰਲ ਸਕਦਾ । ਅਰਥਾਤ ਸਦੈਵੀ ਮੁਕਤ ਹੋ ਗਏ ।

**ਵਯਾਖਯਾ—** ਇਸ ਪਉੜੀ ਵਿਚ ਸਤਿਗੁਰ ਮਿਲਾਪ ਤੇ ਉਸਦੇ ਸਤਿਸੰਗ ਦੇ ਫਲ ਕ੍ਰਮਵਾਰ ਕਥੇ ਹਨ, ਪਿਛਲੀ ਪਉੜੀ ਦਾ ਸਿਲਸਿਲਾ ਹੀ ਜਾਰੀ ਹੈ । ਪਹਿਲੇ ਸਲੋਕ ਵਿਚ 'ਸਹ ਸੇਤੀ ਲਗੜੀ

ਡੋਰੀ' ਦਾ ਫਲ ਸੰਖੇਪ ਵਿਚ ਆ ਗਿਆ ਹੈ ਤੇ ਇਕ ਉੱਤਮ ਦ੍ਰਿਸ਼ਟਾਂਤ ਵਿਚ ਆਯਾ ਹੈ। ਮਾਨੋ ਜੋ ਕੁਛ ਪਉੜੀ ਵਿਚ ਵਿਸਥਾਰ ਨਾਲ ਹੈ, ਇਸ਼ ਸ਼ਲੋਕ ਵਿਚ ਉਹੋ ਭਾਵ ਸੰਖੇਪ ਤੇ ਦ੍ਰਿਸ਼ਟਾਂਤ ਵਿਚ ਹੈ ਤੇ ਉਹ ਸੰਸਾਰ ਯਾਤਰਾ ਕਰਦਿਆਂ ਬੀਤੇ 'ਜਮ ਮਗ' ਤੈ ਕਰਦਿਆਂ ਬੀ ਸਹਾਈ ਹੈ। ਜੈਸਾ ਕਿ ਸੁਖਮਨੀ ਵਿਚ ਦੱਸਿਆ ਹੈ :—

ਜਿਹ ਪੈਡੈ ਮਹਾ ਅੰਧ ਗੁਬਾਰਾ ।। ਹਰਿ ਕਾ ਨਾਮੁ ਸੰਗਿ ਉਜੀਆਰਾ ।।

[ਗਉੜੀ ਮਹਲਾ ੫, ਸੁਖਮਨੀ ੨-੪]

ਪਹਿਲੇ ਸਲੋਕ ਵਿਚ ਕਾਵ੍ਯ ਸੁੰਦਰਤਾ ਦਾ ਕਮਾਲ ਹੈ, ਦੂਜੇ ਵਿਚ ਸਿੱਧੀ ਸਾਫ ਹਿਦਾਯਤ ਹੈ ਕਿ ਸ੍ਵਾਰਥੀਆਂ ਖ਼ੁਦਗ਼ਰਜ਼ਾਂ ਦਾ ਸੰਗ ਨਾ ਕਰੋ, ਨਾਮੀ ਪੁਰਖਾਂ ਦਾ ਸੰਗ ਕਰੋ, ਓਹ ਬੇਗ਼ਰਜ਼ ਹੁੰਦੇ ਹਨ ਤੇ ਨਿਸ਼ਾਨੀ ਇਹੀ ਹੈ ਕਿ ਓਹ ਸੁਆਰਥੀ ਨਹੀਂ; ਜੇ ਸੁਆਰਥੀ ਹਨ ਤਾਂ ਓਹ ਨਾਮੀ ਪੁਰਖ ਨਹੀਂ ਹਨ। ਦੂਜੀ ਨਿਸ਼ਾਨੀ ਇਹ ਕਿ ਉਹਨਾਂ ਦੇ ਸਤਿਸੰਗ ਵਿਚ ਨਾਮ ਚਿਤ ਆਉਂਦਾ ਹੈ। ਸੋ ਦੁਇ ਸ਼ਲੋਕ ਪਉੜੀ ਦੇ ਭਾਵ ਨਾਲ ਪ੍ਰਮਾਣ ਵਜੋਂ ਸੁਹਣੇ ਢੁੱਕਦੇ ਹਨ।

**ਨਿਰੁਕ੍ਤ**—ਬਾਰਿ—ਉਜਾੜ, ਬਨ।

**ਵਿਡਾਨੜੈ**—[ਫਾ:, ਬੇਗਾਨਾ=ਓਪਰਾ, ਨਾਵਾਕਿਫ। ਪੰਜਾਬੀ-ਬਿਡਾਨਾ, ਵਿਡਾਣਾ] ਬੇਗਾਨੀ ਬਾਰ ਵਿਚ, ਓਪਰੀ ਉਜਾੜ ਵਿਚ। ਏਹ ਸੰਪ੍ਰਦਾਈ ਦਾਨਿਆਂ ਦੇ ਅਰਥ ਸਹੀ ਜਾਪਦੇ ਹਨ। ਕਿਉਂਕ ਹੋਰਥੇ ਬੀ ਲੱਗਦੇ ਹਨ ਯਥਾ—

ਜਾ ਸਹੁ ਭਇਆ ਵਿਡਾਣਾ ।। [ਵਡਹੰਸ ਮਹਲਾ ੧-੩]

ਵਿਡਾਣ ਪਦ ਸੰਸ: 'ਵਿਡੰਬਨ' ਤੋਂ ਲੈਕੇ- ਦੁਖੀ, ਪ੍ਰੇਸ਼ਾਨਿਆ ਆਦਿ ਅਰਥ ਲਗਦੇ ਹਨ। ਕਈ ਜਗਾ ਬਾਣੀ ਵਿਚ ਵਿਡਾਣ ਦਾ ਅਰਥ ਅਸਚਰਜ ਹੈ ਜੋ ਵਿਸਮਾਦ ਦਾਤਾ ਹੈ, ਯਥਾ:—

ਵੇਖਿ ਵਿਡਾਣੁ ਰਹਿਆ ਵਿਸਮਾਦੁ ।। [ਵਾਰ ਆਸਾ ਮਹਲਾ ੧-੩]

ਤਥਾ:— ਸਭਿ ਤੇਰੇ ਚੋਜ ਵਿਡਾਣਾ ।। [ਆਸਾ ਮ: ੪-ਸੋ ਪੁਰਖੁ]

ਓਥੇ ਇਹ ਪੁਰਾਤਨ ਪੰਜਾਬੀ ਦਾ ਪਦ ਹੈ ਤੇ ਅਰਥ 'ਅਚਰਜ' ਹੈ।

**ਹੁੰਮਸ**—[ਪੰ:,] ਕਾੜ੍ਹਾ, ਗਰਮੀ, ਘਬਰਾ।

**ਧੁੰਮਸ**—ਧੂੰਆਂ, ਹਨੇਰਾ।

**ਗਾਹੀ**—ਗਾਹਿਆ ਜਾਂਦਾ ਹੈ; ਭਾਵ ਲੰਘੀਦਾ ਹੈ।

**ਬੈਸਕ**—ਬੈਠਣਾ। ਸੰਗ ਕਰਦਾ।

**ਸੁਆਉ**—ਸੁਆਰਥ, ਖ਼ੁਦਗਰਜ਼ੀ।

**ਤੇਟਿਆ**—ਅੜਿੱਕੇ ਨਾ ਆਇਆ।

**ਬ੍ਰਹਮੇਟਿਆ**—ਬ੍ਰਹਮ ਸਰੂਪ।

**ਬੋਲੇਟਿਆ**—ਜੋ ਬੋਲਿਆ ਗਿਆ ਯਾ ਬੋਲਿਆ ਜਾਵੇ।

**ਸੁਖੇਟਿਆ**—ਸੁੱਖ ਨਾਲ ਭਰਪੂਰ। (ਸੁੱਖ+ਅਟਿਆ)।

## [ਪਉੜੀ ਯਾਰ੍ਹਵੀਂ]

| ਮੂਲ | ਅਰਥ |
| --- | --- |
| ਸਲੋਕੁ ।। ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ ।। ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ ।। ੧ ।। | ਵਿਛੋੜੇ ਜੰਬੂਰਾਂ (ਸਮਾਨ) ਹਨ, ਓਹ ਝੱਲੇ ਨਹੀਂ ਜਾਂਦੇ, (ਓਹ) ਡਾਢੇ ਹੀ ਔਖੇ ਹੁੰਦੇ ਹਨ, (ਪਰ) ਜੇ ਓਹ ਪਤੀ (ਪਰਮੇਸ਼ੁਰ ਜੀ) ਮਿਲ ਪੈਣ ਤਾਂ ਹੇ ਨਾਨਕ ! ਸਾਰੇ ਸੁੱਖ ਸੱਚਮੁਚ (ਪ੍ਰਾਪਤ ਹੋ ਜਾਂਦੇ ਹਨ) ।। ੧ ।। |

ਭਾਵ—ਵਿਛੋੜੇ ਦੀਆਂ ਅਝੱਲ ਕਸਕਾਂ ਨੂੰ ਜੰਬੂਰਾਂ ਦੀ ਖੋਭ ਦੇ ਦੁੱਖਾਂ ਨਾਲ ਤੁੱਲਤਾ ਦਿਤੀ ਹੈ, ਤੇ ਵਸਲ ਯਾ ਮਿਲਾਪ ਦੇ ਸੁਖ ਨੂੰ ਸੱਚ-ਮੁਚ ਦਾ ਸੁੱਖ ਦੱਸਿਆ ਹੈ. ਉਸ ਜੈਸਾ ਸੁੱਖ ਉਹੀ ਹੈ. ਸੱਚ ਦੀ ਮਿਸਾਲ ਯਾ ਦ੍ਰਿਸ਼ਟਾਂਤ ਸੱਚ ਹੀ ਹੈ. ਇਸ ਕਰਕੇ ਸਚ ਨੂੰ ਕਿਸੇ ਸੁੱਖ ਨਾਲ ਨਹੀਂ ਮੇਲਿਆ, ਸੱਚ ਸੰਪੂਰਨ ਵਸਤੂ ਹੈ। ਵਸਲ ਦਾ ਸੁੱਖ ਸੱਚ ਸੁੱਖ ਹੈ। 'ਓਹ' ਪਦ ਆਖ ਕੇ ਸੈਨਤ ਦੇ ਦਿਤੀ ਕਿ ਇਸ਼ਾਰਾ ਪ੍ਰਭੂ ਵੱਲ ਹੈ। ਉਸੇ ਦਾ ਵਿਛੋੜਾ ਤੇ ਵਸਲ ਨਿਰੂਪਣ ਕਰ ਰਹੇ ਹਨ. ਇਹ ਓਹ ਆਪਣੇ 'ਪ੍ਰਭੂ ਪ੍ਰੇਮ' ਦਾ ਹਾਲ ਕਹਿ ਰਹੇ ਹਨ। ਪ੍ਰਸ਼ਨ ਹੁੰਦਾ ਹੈ ਕਿ ਸਾਨੂੰ ਤਾਂ ਉਹ ਪ੍ਰਭੂ ਨਾ ਵਸਲ ਵਿਚ ਦਿੱਸਦਾ ਹੈ ਨਾ ਵਿਛੋੜੇ ਵਿਚ, ਉਹ ਹੈ ਕਿੱਥੇ ? ਤਾਂ ਇਹ ਸ਼ਲੋਕ ਫੁਰਮਾਇਆ ਕਿ ਕੁਦਰਤ ਤੋਂ ਕਾਦਰ ਨੂੰ ਵੇਖੋ।

ਮ: ੫ ।। ਜਿਮੀ ਵਸੰਦੀ ਪਾਣੀਐ ਈਧਣੁ ਰਖੈ ਭਾਹਿ ।। ਨਾਨਕ ਸੋ ਸਹੁ ਆਹਿ ਜਾ ਕੈ ਆਢਲਿ ਹਭੁ ਕੋ ।। ੨ ।।

ਜ਼ਿਮੀਨ ਪਾਣੀ ਵਿਚ ਖੜੀ ਹੈ ਤੇ ਲਕੜੀ ਅੱਗ ਨੂੰ (ਆਪਣੇ ਵਿਚ) ਰੱਖ ਰਹੀ ਹੈ। ਹੇ ਨਾਨਕ ! ਓਸ ਪ੍ਰਭੂ ਨੂੰ ਚਾਹ ਜਿਸ ਦੇ ਆਸਰੇ ਸਭ ਕੋਈ ਹੈ ।। ੨ ।।

ਭਾਵ—ਜ਼ਿਮੀਨ ਇਕ ਹਿੱਸਾ ਹੈ, ਸਮੁੰਦਰ ਤ੍ਰੈ ਹਿੱਸੇ ਹੈ. ਫੇਰ ਜ਼ਿਮੀਂ ਪਾਣੀ ਵਿਚ ਖੜੀ ਹੈ। ਲੱਕੜੀ ਰਚੀ ਹੈ ਜਿਸ ਵਿਚ ਬਲ ਪੈਣ ਦੀ ਸੰਭਵਤਾ ਧਰੀ ਹੈ, ਪਰ ਉਹ ਲੁਕੀ ਹੋਈ ਹੈ। ਆਪੇ ਨਹੀਂ ਅੱਗ ਬਲ ਪੈਂਦੀ, ਜੋ ਨਿਯਮ ਬੱਧੇ ਹਨ, ਉਹਨਾਂ ਵਿਚ ਲਕੜੀ ਠੰਢੀ ਠਾਰ ਖੜੀ ਹੈ, ਸਮਾ ਸੰਜੋਗ ਮਿਲਨੇ ਤੇ ਹੀ ਅਗਨੀ ਰੂਪ ਬਣਦੀ ਹੈ।

ਪਉੜੀ ।। ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ ।। ਸੋਈ ਵਰਤੈ ਜਗਿ ਜਿ ਕੀਆ ਤੁਧੁ ਧੁਰੇ ।। ਬਿਸਮੁ ਭਏ ਬਿਸਮਾਦ ਦੇਖਿ ਕੁਦਰਤਿ ਤੇਰੀਆ ।। ਸਰਣਿ ਪਰੇ ਤੇਰੀ ਦਾਸ ਕਰਿ ਗਤਿ ਹੋਇ ਮੇਰੀਆ ।। ਤੇਰੈ ਹਥਿ ਨਿਧਾਨੁ ਭਾਵੈ ਤਿਸੁ ਦੇਹਿ ।। ਜਿਸ ਨੋ ਹੋਇ ਦਇਆਲੁ ਹਰਿ ਨਾਮੁ ਸੇਇ ਲੇਹਿ ।। ਅਗਮ ਅਗੋਚਰ ਬੇਅੰਤ ਅੰਤੁ ਨ ਪਾਈਐ ।। ਜਿਸ ਨੋ ਹੋਹਿ ਕ੍ਰਿਪਾਲੁ ਸੁ ਨਾਮੁ ਧਿਆਈਐ ।। ੧੧ ।।

(ਹੇ ਕਰਤਾਰ !) ਤੇਰੇ ਕੀਤੇ ਕੰਮ ਤੇਰੇ ਹੀ ਗੋਚਰੇ ਹਨ। ਜਗਤ ਵਿਚ ਉਹੋ ਕੁਛ ਵਰਤਦਾ ਹੈ ਜੋ ਤੂੰ ਧੁਰੋਂ ਕੀਤਾ ਹੈ। ਤੇਰੀਆ ਕੁਦਰਤਾਂ ਦੇਖ ਦੇਖ ਕੇ ਅਸਚਰਜ ਹੁੰਦੇ ਹੁੰਦੇ ਵਿਸਮਾਦ ਹੋ ਗਏ ਹਾਂ। (ਅਸੀਂ) ਦਾਸ ਤੇਰੀ ਸ਼ਰਣ ਵਿਚ ਆ ਪਏ ਹਾਂ, ਮੇਰੀ (ਸ਼ੁਭ) ਗਤੀ (ਆਪ) ਕਰ (ਮੇਰੀ ਸੁਭ ਗਤੀ ਹੋ ਜਾਵੇ) ਇਹ ਮੁਕਤੀ ਦਾਤਾ ਨਾਮ ਦਾ) ਖ਼ਜ਼ਾਨਾ (ਬੀ) ਤੇਰੇ (ਹੀ) ਹੱਥ ਵਿਚ ਹੈ (ਜਿਸ ਨੂੰ) ਚਾਹੇਂ ਤਿਸਨੂੰ ਦੇ ਦੇਂਦਾ ਹੈ। (ਹਾਂ) ਜਿਸ ਉਤੇ ਦਿਆਲੂ ਹੋ ਜਾਂਦਾ ਹੈਂ ਉਹੋ (ਆਪ ਤੋਂ) ਹਰਿ ਨਾਮ ਪ੍ਰਾਪਤ ਕਰਦਾ ਹੈ, (ਕਿਉਂਕਿ ਤੂੰ ਸਾਡੇ) ਇੰਦ੍ਰਿਆਂ ਤੋਂ ਅਵਿਸ਼ੈ ਹੈਂ, ਮਨ ਦੀ ਗੰਮਤਾ (ਪਹੁੰਚ) ਤੋਂ ਪਰੇ ਹੈਂ, (ਤੇਰਾ) ਅੰਤ ਨਹੀਂ ਪਾ ਸਕੀਦਾ (ਤੂੰ) ਬੇਅੰਤ (ਜੁ ਹੋਇਆ, ਇਸ ਕਰਕੇ) ਜਿਸ ਤੇ (ਤੂੰ) ਮੇਹਰਵਾਨ ਹੋਵੇਂ ਉਹੋ (ਤੇਰਾ) ਨਾਮ ਧਿਆਉਂਦਾ ਹੈ ।। ੧੧ ।।

ਭਾਵ—ਪਹਿਲੀਆਂ ਤੁਕਾਂ ਵਿਚ ਪ੍ਰਭੂ ਨੂੰ ਕਰਤਾਰ ਤੇ ਸਰਬ ਸ਼ਕਤੀਮਾਨ ਦੱਸਿਆ ਹੈ। ਅੰਤਲੀਆਂ ਵਿਚ ਉਸ ਨੂੰ ਬੇਅੰਤ ਤੇ ਸਾਡੀ ਪਹੁੰਚ ਤੋਂ ਪਰੇ ਦੱਸਿਆ ਪਰ ਕੁਦਰਤ ਤੋਂ ਵਿਸਮਾਦ ਦੇ ਰਸਤੇ ਉਸ ਨੂੰ ਪਛਾਣ ਤੇ ਮੰਨ ਲਿਆ ਦੱਸਿਆ। ਇਸ ਕਰਕੇ ਕਿਹਾ ਕਿ ਤੇਰੀ ਸ਼ਰਣ ਆ ਪਏ ਹਾਂ। ਬੇਅੰਤ ਤੋਂ ਲਾਹਾ ਸ਼ਰਣ ਲੈਣ ਨਾਲ ਹੀ ਲੈ ਸਕੀਦਾ ਹੈ। ਜੋ ਉਸ ਦੇ ਆਪਣੇ ਵੱਸ ਵਿਚ ਹੈ। ਉਹ ਲਾਹਾ ਮੰਗਿਆ, 'ਕਰ ਗਤਿ ਹੋਇ ਮੇਰੀਆ'। ਗਤੀ ਨਾਮ ਨਾਲ ਹੁੰਦੀ ਹੈ, ਇਹ ਗੱਲ ਅੰਤਲੀ ਤੁਕ ਤੋਂ ਪਤਾ ਲਗਦੀ ਹੈ. ਸੋ ਜਦ 'ਨਿਧਾਨ' ਕਿਹਾ ਤਾਂ ਸੈਨਤ ਨਾਮ ਵੱਲ ਬੀ ਸੀ, ਜਿਸ ਨੇ ਸ਼ੁਭ ਗਤੀ ਕਰਨੀ ਹੈ। ਫੇਰ ਉਸ ਨੂੰ ਸੁਭਾਵ ਦਾ ਦਿਆਲੂ ਦੱਸਿਆ। ਐਉਂ ਸ਼ਰਣ ਲੈਣਾ ਤੇ ਅਰਦਾਸ ਕਰਕੇ ਮੰਗਣਾ ਆਪਣਾ ਇਕ ਨੰਮ੍ਰਤਾ ਭਰਿਆ ਹੱਕ ਦੱਸਿਆ। ਇਸ ਸਾਰੀ ਵਿਚਾਰ ਆਸ਼੍ਰਿਤ ਅਰਜ਼ ਕੀਤੀ ਸੀ —

ਕਰਿ ਗਤਿ ਹੋਇ ਮੇਰੀਆ ।

**ਵਯਾਖਯਾ**—ਪਿਛਲੀ ਪਉੜੀ ਵਿਚ ਸੁੱਧ ਸੁੱਚੇ ਹੋ ਕੇ ਖ਼ਜ਼ਾਨੇ ਪੈਣ ਦਾ ਜ਼ਿਕਰ ਸੀ। ਉਸ ਵਿਚ ਇਉਂ ਜਾਪਦਾ ਸੀ ਕਿ ਸਿਖ ਦੀ ਅਪਣੀ ਘਾਲ ਤੇ ਲਗਨ ਫੁਰਮਾਈ ਹੈ। ਕੋਈ ਇਨਸਾਨੀ ਯਤਨ ਆਪੇ ਸਫਲ ਨਹੀਂ ਹੁੰਦਾ, ਦੈਵ ਦੀ ਸਹਾਯਤਾ ਤੇ ਮੇਹਰ ਬਿਨਾਂ। ਇਸ ਪਉੜੀ ਵਿਚ ਦੈਵ ਦੀ ਸਹਾਯਤਾ, ਜੋ ਮੇਹਰ ਹੈ, ਕਥਨ ਕੀਤੀ ਹੈ ਤੇ ਦੈਵ ਤੇ ਜੀਵ ਦਾ ਸਿਦਕ ਪ੍ਰਤੱਖ ਕੁਦਰਤ ਵਿਚ ਉਸ ਦੇ ਦਰਸ਼ਨਾਂ ਤੋਂ ਵਿਸਮਾਦ ਰਸਤੇ ਪ੍ਰਾਪਤ ਹੁੰਦਾ ਦੱਸਿਆ ਹੈ। ਸੋ ਸਿਦਕ ਵਾਲਾ ਅਰਜ਼ ਕਰਦਾ ਹੈ:—ਮੇਹਰ ਕਰੋ, ਨਾਮ ਬਖਸ਼ੋ ਤੇ ਸ਼ੁਭ ਗਤੀ ਕਰੋ। ਪਉੜੀ ਦੇ ਉਪਰ ਆਏ ਦੂਸਰੇ ਸ਼ਲੋਕ ਵਿਚ ਕੁਦਰਤ ਤੋਂ ਕਾਦਰ ਨੂੰ ਪਹਿਚਾਨਣ ਦੇ ਇਕ ਦੋ ਨਮੂਨੇ ਦੇ ਕੇ ਜਾਚ ਸਿਖਾਈ ਹੈ ਕਿ ਕਿਵੇਂ 'ਕਰਤੇ ਕੁਦਰਤੀ ਮੁਸਤਾਕ' ਹੋਈਦਾ ਹੈ। ਤੇ ਸਾਫ਼ ਅੱਖ਼ਰਾਂ ਵਿਚ ਆਗਿਆ ਕੀਤੀ ਕਿ ਉਸ ਪ੍ਰਭੂ ਦੀ ਲਗਨ ਆਪਣੇ ਅੰਦਰ ਪੈਦਾ ਕਰੋ। ਪਹਿਲੇ ਸ਼ਲੋਕ ਵਿਚ ਆਪਣੀ ਨਿਜ ਲਗਨ ਦੀ ਅਤਿਸ਼ਯਤਾ ਦਿਖਾਈ ਹੈ, ਨਮੂਨੇ ਵਜੋਂ ਲਗਨ ਦਾ ਆਦਰਸ਼ ਦੱਸਿਆ ਹੈ ਕਿ ਵਿਛੋੜਾ ਨਾ ਸਹਿ ਸਕੇ, ਅਤੇ ਪ੍ਰਭੂ ਦੇ ਮਿਲਾਪ ਨੂੰ ਹੀ ਸਭ ਕੁਛ ਸਮਝੇ। ਉਹੋ 'ਵਸਲ' ਹੀ ਸਤਯ ਵਸਤੂ ਹੈ।

**ਨਿਰੁਕ੍ਤ**—ਵਿਛੋਹੇ— [ਸੰਸ, ਵਿੱਛੇਦ:] ਪੰਜਾਬੀ-ਵਿਛੋਹ, ਵਿਛੋਹੜਾ, ਵਿਛੋੜਾ ] ਵਿਛੋੜਾ। ਫ਼ਿਰਾਕ। ਜੁਦਾਈ। 'ਵਿਛੋਹ' ਦਾ ਬਹੁ ਬਚਨ 'ਵਿਛੋਹੇ' ਹੈ। ਇਹ ਸੂਚਕ ਹੈ ਇਸ ਗੱਲ ਦਾ ਕਿ ਪ੍ਰੀਤਮ ਦਾ ਮਿਲ ਵਿਛੁੜਨ ਹੋਇਆ ਹੈ, ਇਕ ਤੋਂ ਵਧੀਕ ਵਾਰੀ। ਪਹਿਲੀ ਜੁਦਾਈ ਨਾਲੋਂ ਮੇਲ ਹੋ ਕੇ ਜੋ ਫ਼ਿਰਾਕ ਹੁੰਦਾ ਹੈ ਉਹ ਬਹੁਤ ਅਸਹਿ ਹੁੰਦਾ ਹੈ। 'ਖਵੇ ਨ ਵੰਞਨਿ' ਕ੍ਰਿਯਾ ਪਦ ਹੈ ਤੇ ਬਹੁ ਬਚਨ ਵਿਚ ਹੈ, ਗਾਖੜੇ ਵਿਸ਼ੇਸ਼ਨ ਪਦ ਬੀ ਬਹੁ ਬਚਨ ਵਿਚ ਹੈ।

ਜੰਬੂਰ— [ਅ:, ਜ਼ੰਬੂਰ=ਭੂੰਡ*] ਗ਼ਯਾਸੁੱਲੁਗ਼ਾਤ ਵਿਚ ਦੱਸਿਆ ਹੈ ਕਿ ਨਾਮ ਹੈ, ਇਕ ਪ੍ਰਕਾਰ ਦੇ ਤੀਰ ਦਾ ਇਕ ਪ੍ਰਕਾਰ ਦੀ ਛੋਟੀ ਤੋਪ ਦਾ ਬੀ, ਜਿਸ ਨੂੰ 'ਜ਼ੰਬੂਰਕ' ਬੀ ਆਖਦੇ ਹਨ। ਪੰਜਾਬੀ ਵਿਚ ਉਸ ਤੋਪ ਨੂੰ ਜੰਬੂਰਾ ਆਖਦੇ ਹਨ। ਜੇ ਤੀਰ ਅਰਥ ਲਿਆ ਜਾਵੇ ਤਾਂ ਮੁਰਾਦ 'ਪੈਕਾਮ' ਤੋਂ ਹੋ ਸਕਦੀ ਹੈ ਜੋ ਤੀਰ ਦਾ ਫਲ ਜ਼ਖਮ ਵਿਚ ਤਰੁੱਟਾ ਨਿਕਲਦਾ ਨਹੀਂ ਤੇ ਸਖ਼ਤ ਪੀੜ ਕਰਦਾ ਹੈ। ਜੈਸਾ ਕਿ ਪਹਿਲੀ ਪਾਤਸ਼ਾਹੀ ਦਾ ਵਾਕ ਹੈ :—ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ ।।

[ਸਲੋਕ ਵਾਰਾਂ ਤੇ ਵਧੀਕ ਮਹਲਾ ੧-੧੩]

ਜੋ ਤੀਰ ਦਾ ਫਲ ਜ਼ਖ਼ਮ ਵਿਚ ਟੁੱਟ ਜਾਏ, ਉਹ ਅਝੱਲ ਪੀੜ ਕਰਦਾ ਹੈ। ਉਸ ਨੂੰ ਬ੍ਰਿਜਭਾਸ਼ਾ ਦੀ ਕਵਿਤਾ ਵਿਚ 'ਨਟਸਾਲ' ਆਖਦੇ ਹਨ।

ਜ਼ੰਬੂਰ=ਨਾਮ ਇਕ ਪ੍ਰਕਾਰ ਦੀ ਸੰਨ੍ਹੀ ਜਾਂ ਚਿਮਟੀ ਦਾ ਬੀ ਹੈ।

**ਖਵੇ ਨ ਵੰਞਨਿ**—ਸਹਾਰੇ ਨਹੀਂ ਜਾਂਦੇ। ਜੋ ਬਰਦਾਸ਼ਤ ਕਰਨੇ ਕਠਨ ਹੋਣ।[ਪ: ਪੰਜਾਬੀ, ਖੰਵਣਾ=ਸਹਾਰਨਾ]। **ਗਾਖੜੇ**—[ਪ: ਪੰਜਾ:,] ਔਖੇ, ਕਠਨ।

**ਧਣੀ**—ਪਤੀ, ਮਾਲਕ। **ਈਧਣੁ**—ਬਾਲਣ ਵਾਲੀਆਂ ਲੱਕੜਾਂ। ਲੱਕੜੀ।

**ਆਹਿ**—ਚਾਹ। ਮਗ। ਲੋਚ। **ਆਢਲਿ**—[ਪੰ:,ਇਹ ਪਦ ਆੜ ਤੋਂ ਬਣਿਆ ਹੈ]ਆਸਰੇ, ਓਟ ਵਿਚ। **ਬਿਸਮੁ**—[ਸੰਸ:, ਵਿਸ੍ਮਯ:] ਅਚਰਜ।

**ਬਿਸਮਾਦ**—ਜੋ ਵਿਸਮਯ ਅਸਰ ਨਾਲ ਮਨ ਬਾਣੀ ਦੇ ਬਝੱਕ ਰਹਿ ਜਾਣ ਕਰਕੇ ਸੁਖ ਤੇ ਆਪੇ ਵਿਚ ਟਿਕਾਉ ਦੀ ਅਵਸਥਾ ਹੋ ਜਾਦੀ ਹੈ। **ਗਤਿ**—[ਸ਼ੁਭਗਤੀ ਤੋਂ ਮੁਰਾਦ ਹੈ] ਮੁਕਤੀ।

**ਅਗਮ ਅਗੋਚਰ**—ਪਿਛੇ ਭਾਵ ਆ ਚੁਕੇ ਹਨ।

---

* ਮੁੰਤਖ਼ਿਬਾਤੁ ਲੁਗ਼ਾਤ ।

## [ਪਉੜੀ ਬਾਰ੍ਹਵੀਂ]

**ਮੂਲ** — **ਅਰਥ**

ਸਲੋਕ ਮ: ੫ ।। ਕੜਛੀਆ ਫਿਰੰਨਿ ਨ ਜਾਣਨਿ ਸੁੰਞੀਆ ।। ਸੋਈ ਮੁਖ ਦਿਸੰਨਿ ਨਾਨਕ ਰਤੇ ਪ੍ਰੇਮ ਰਸਿ ।। ੧ ।।

(ਮਿੱਠੇ ਲੂਣੇ ਪਕਵਾਨਾਂ ਦੇ ਭਾਂਡਿਆਂ ਵਿਚ) ਕੜਛੀਆਂ ਫਿਰਦੀਆਂ ਤਾਂ ਹਨ. (ਪਰ ਓਹ) ਸੁਆਦ ਨਹੀਂ ਜਾਣਦੀਆਂ. (ਸੁਆਦ ਮਾਣਨ ਵਲੋਂ) ਵਾਂਞੀਆਂ (ਰਹਿੰਦੀਆਂ) ਹਨ । ਹੇ ਨਾਨਕ ! ਜੋ ਪ੍ਰੇਮ ਰਸ ਵਿਚ ਰੱਤੇ ਹੋਏ ਹਨ (ਸਾਈਂ ਕਰੇ ਕਿ ਮੈਨੂੰ) ਉਹੋ ਮੁਖੜੇ ਦਿੱਸਣ ।। ੧ ।।

ਭਾਵ—ਕੜਛੀਆਂ ਦਾ ਦ੍ਰਿਸ਼ਟਾਂਤ ਦੇ ਕੇ ਉਨ੍ਹਾਂ ਪੜ੍ਹਾਕੂ ਗਜਾਨੀਆਂ ਨੂੰ ਦੱਸਿਆ ਹੈ ਕਿ ਓਹ ਹਰ ਪ੍ਰਕਾਰ ਦੀਆਂ ਪੁਸਤਕਾਂ ਨੂੰ ਪੜ੍ਹਦੇ ਤਾਂ ਹਨ. ਪਰ ਕੜਛੀ ਵਾਂਙੂ ਪ੍ਰੇਮ ਰਸ ਮਾਣਨ ਤੋਂ ਸੁੰਞੇ ਰਹਿੰਦੇ ਹਨ । ਆਪ ਜੀ ਉਨ੍ਹਾਂ ਦਾ ਦਰਸ਼ਨ ਬੀ ਨਹੀਂ ਕਰਨਾ ਚਾਹੁੰਦੇ । ਫੁਰਮਾਉਂਦੇ ਹਨ ਕਿ ਮੈਨੂੰ ਤਾਂ ਪ੍ਰੇਮ-ਰਸ ਦੇ ਰਸੀਆਂ ਦੇ ਹੀ ਦਰਸ਼ਨ ਹੋਣ ।

ਮ: ੫ ।। ਖੋਜੀ ਲਧਮੁ ਖੋਜੁ ਛਡੀਆ ਉਜਾੜਿ ।। ਤੈ ਸਹਿ ਦਿਤੀ ਵਾੜਿ ਨਾਨਕ ਖੇਤੁ ਨ ਛਿਜਈ ।। ੨ ।।

ਖੋਜ ਕਰਨ ਦੁਆਰਾ (ਮੈਂ ਵੈਰੀਆਂ ਦਾ) ਖੁਰਾ ਖੋਜ ਲੱਭ ਲਿਆ ਹੈ (ਜਿਨ੍ਹਾਂ ਨੇ ਕਿ ਮੇਰੀ ਖੇਤੀ) ਉਜਾੜ ਛੱਡੀ ਸੀ । ਤੈਂ ਮਾਲਕ ਨੇ (ਮੇਰੀ ਖੇਤੀ ਨੂੰ) ਵਾੜ ਲਾ ਦਿੱਤੀ ਹੈ. (ਹੁਣ) ਹੇ ਨਾਨਕ ! (ਤੇਰਾ) ਖੇਤ ਨਹੀਂ ਉਜੜੇਗਾ ।। ੨ ।।

ਭਾਵ—ਖੋਜੀ=ਆਪਣੇ ਅੰਦਰ ਆਪਣੇ ਗੁਣਾਂ ਅਵਗੁਣਾਂ ਦੀ ਪੜਚੋਲ ਕਰਦੇ ਰਹਿਣਾ. (Self Examination). ਯਥਾ :—

ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ।। [ਤਿਲੰਗ ਕਬੀਰ ਜੀ—੧]

ਖੋਜ=ਅਵਗੁਣਾਂ ਆਦਿ ਦੇ ਅੰਦਰ ਪੈ ਗਏ ਨਿਸ਼ਾਨ. ਆਲਸ. ਅਰੁਚੀ. ਗ਼ਾਫ਼ਲੀ. ਪਛੋਤਾਵਾ ਆਦਿ । ਖੇਤੀ=ਨਾਮ ਸਿਮਰਨ ਤੋਂ ਉਪਜਿਆ ਪ੍ਰੇਮ ਰਸ. ਆਤਮ ਆਨੰਦ ।

ਵਾੜਿ=ਗੁਰੂ ਦੀ ਮਤਿ ਦੀ । (ਅ) ਚਾਰ ਸਾਧਨ ਰੂਪੀ । (ੲ) ਸਿਮਰਨ ਦੀ ।

(ਅ) ਸੰਪ੍ਰਦਾਈ ਦਾਨੇ ਐਉਂ ਬੀ ਅਰਥ ਕਰਦੇ ਹਨ ਕਿ ਕੇਵਲ ਪੜ੍ਹਾਕੂ ਹੋ ਕੇ ਨਹੀਂ. ਪਰ ਅਮਲੀ ਤੌਰ ਤੇ ਖੋਜ ਅਰਥਾਤ ਸ਼ਰਧਾ ਵਾਲੇ ਜਗਜਾਸੂ ਹੋ ਕੇ ਭਾਲ ਕੀਤੀ ਤਾਂ ਉਹ ਨਿਸ਼ਾਨ ਲੱਭ ਗਏ. ਜਿੱਥੇ ਵਾਚ ਗਜਾਨੀ ਨਹੀਂ. ਪਰ ਹਰੀ ਰਸ ਯਾ ਆਤਮਾਨੰਦ ਪ੍ਰਾਪਤ ਕਰ ਲਈਦਾ ਹੈ. ਉਸ ਨਾਲ ਉਹ ਮਨ ਦੀ ਉਜਾੜ ਦੂਰ ਹੋ ਗਈ ਜੋ ਪੜ੍ਹ ਸੁਣ ਕੇ ਅੰਦਰ ਬਣੀ ਰਹਿੰਦੀ ਸੀ । ਹਰ ਹਾਲ ਦੋਹਾਂ ਦਾ ਭਾਵ ਪਿਛਲੇ ਸ਼ਲੋਕ ਨਾਲ ਢੁੱਕਵਾਂ ਹੈ ਕਿ ਕੜਛੀ ਕਿਵੇਂ ਨਾ ਬਣੀਏ. ਪਰ ਰਸ ਮਾਣਨਹਾਰ ਪ੍ਰੇਮ ਰਸ ਦੇ ਭੋਗਤਾ ਬਣੀਏ ।।

ਪਉੜੀ ।। ਆਰਾਧਿਹੁ ਸਚਾ ਸੋਇ ਸਭੁ ਕਿਛੁ ਜਿਸੁ ਪਾਸਿ ।। ਦੁਹਾ ਸਿਰਿਆ ਖਸਮੁ ਆਪਿ ਖਿਨ ਮਹਿ ਕਰੇ ਰਾਸਿ ।। ਤਿਆਗਹੁ ਸਗਲ ਉਪਾਵ ਤਿਸ ਕੀ ਓਟ ਗਹੁ ।। ਪਉ ਸਰਣਾਈ ਭਜਿ ਸੁਖੀ ਹੂੰ ਸੁਖ

(ਹੇ ਸਿਖੋ !) ਸਭ ਕੁਛ ਜਿਸ ਦੇ ਪਾਸ ਹੈ ਉਸ ਸੱਚੇ ਨੂੰ (ਸਦਾ) ਅਰਾਧਿਆ ਜੇ । ਦੋਹਾਂ ਸਿਰਿਆਂ ਦਾ ਮਾਲਕ ਉਹੀ ਆਪ ਹੈ. (ਇਕ) ਖਿਨ ਵਿਚ (ਵਿਗੜੀਆਂ ਨੂੰ) ਰਾਸ ਲੈ ਆਉਂਦਾ ਹੈ । (ਹੋਰ) ਸਾਰੇ ਉਪਾਉ ਛੋੜ ਕੇ ਉਸ ਦੀ ਸ਼ਰਣੀ ਪੈ ਜਾਓ । ਹਾਂ, ਭੱਜਕੇ ਉਸ ਦੀ ਸ਼ਰਣੀ ਪੈ ਜਾਓ ਤੇ ਸਿਰ ਸੁਖਾਂ ਦੇ ਸੁੱਖ ਪ੍ਰਾਪਤ ਕਰ ਲਓ । ਸੰਤਾ ਦਾ ਸੰਗ ਹੋ ਜਾਏ ਤਾਂ ਕਰਮ ਧਰਮ ਤੇ ਤਤ ਗਜਾਨ (ਸੱਭੋ ਕੁਛ) ਹੈ । ਜੋ ਅੰਮ੍ਰਿਤ

| | |
|---|---|
| ਲਹੁ ।। ਕਰਮ ਧਰਮ ਤਤੁ ਗਿਆਨੁ ਸੰਤਾ ਸੰਗੁ ਹੋਇ ।। ਜਪੀਐ ਅੰਮ੍ਰਿਤ ਨਾਮੁ ਬਿਘਨੁ ਨ ਲਗੈ ਕੋਇ ।। ਜਿਸ ਨੋ ਆਪਿ ਦਇਆਲੁ ਤਿਸੁ ਮਨਿ ਵੁਠਿਆ ।। ਪਾਈਅਨਿ ਸਭਿ ਨਿਧਾਨ ਸਾਹਿਬਿ ਤੁਠਿਆ ।।੧੨।। | ਨਾਮ ਜਪੀਏ ਤਾਂ ਵਿਘਨ ਕੋਈ ਨਹੀਂ ਲੱਗਦਾ । ਜਿਸ ਉਤੇ (ਪ੍ਰਭੂ) ਆਪ ਦਿਆਲ ਹੁੰਦਾ ਹੈ ਉਸ ਦੇ ਮਨ ਵਿਚ ਵੱਸ ਪੈਂਦਾ ਹੈ । (ਉਸ) ਮਾਲਕ ਦੇ ਤਰੁੱਠ ਪਿਆਂ ਸਾਰੇ ਖ਼ਜ਼ਾਨੇ ਮਿਲ ਪੈਂਦੇ ਹਨ ।। ੧੨ ।। |

ਭਾਵ— ਹੋਰ ਸਾਰੇ ਸਾਧਨ ਜੋ ਪਰਮੇਸੁਰ ਪ੍ਰਾਪਤੀ ਲਈ ਕਰੀਦੇ ਹਨ, ਛੱਡਣੇ ਫੁਰਮਾਏ ਹਨ । ਇਕੋ ਉਸ ਦੀ ਸ਼ਰਣ ਲੈਣੀ, ਸਿਰ ਉਪਾਵਾਂ ਤੇ ਯਤਨਾਂ ਦੇ ਉਪਾਉ ਦੱਸਿਆ ਹੈ । ਉਸ ਸ਼ਰਣ ਦੇ ਭਾਵ ਵਿਚ ਆ ਕੇ ਸਤਿਸੰਗ ਕਰੋ ਤੇ ਨਾਮ ਸਿਮਰੋ, ਕਰਮ ਧਰਮ ਤੇ ਤਤ ਗਤਾਨ ਇਹ ਤਿੰਨੇ ਗੱਲਾਂ ਪ੍ਰਾਪਤ ਹੋ ਜਾਣਾ ਤਾਂ ਸ਼ਰਣ ਵਿਚ ਆ ਗਏ ਕਿਉਂਕਿ ਉਸ 'ਸ਼ਰਣ, ਸਤਿਸੰਗ ਤੇ ਨਾਮ' ਨਾਲ ਸਦਗਤੀ ਛੇਤੀ ਤੇ ਸੌਖੀ ਹੋ ਜਾਣੀ ਹੈ । ਕਰਮ ਧਰਮ ਸਤਿਸੰਗ ਵਿਚ ਨਾਮ ਨਾਲ ਆਪੇ ਪਵਿਤ੍ਰ ਹੋ ਜਾਣੇ ਹਨ ਤੇ ਤਤ ਗਤਾਨ ਸਤਿਸੰਗ ਵਿਚ ਸੁਤੇ ਹੀ ਹੁੰਦਾ ਹੈ ਇਹ 'ਸ਼ਰਣ, ਸਤਿਸੰਗ, ਨਾਮ' ਦਾ ਮਾਰਗ ਨਿਰਵਿਘਨ ਹੈ । ਇਹ ਮਾਰਗ ਮੇਹਰਾਂ ਨਾਲ ਪ੍ਰਾਪਤ ਹੁੰਦਾ ਹੈ ।

**ਵਤਾਖਤਾ**—ਪਿਛਲੀ ਪਉੜੀ ਵਿਚ ਕੁਦਰਤ ਤੇ ਕਰਤੇ ਦੇ ਝਲਕੇ ਲੈ, ਵਿਸਮਾਦ ਦੀ ਸਦਗਤੀ ਦੱਸੀ ਸੀ । ਹੁਣ ਵਿਸਮਾਦ ਦਾ ਅੰਤਰ ਮੁਖ ਰਸਤਾ ਦੱਸਦੇ ਹਨ, ਇਸ ਪਉੜੀ ਵਿਚ ਕਿ ਆਪਣੇ ਅੰਤਰ ਆਤਮੇ ਸਾਈਂ ਦੀ ਚਰਣ ਸ਼ਰਣ ਆ ਜਾਓ, ਨਾਮ ਸਿਮਰੋ ਤੇ ਇਹ ਕੁਛ ਸਤਿਸੰਗ ਵਿਚ ਆਕੇ ਕਰੋ, ਜਿਥੇ ਕਥਾ ਕੀਰਤਨ ਹਰੀ ਜਸ ਹੁੰਦੇ ਰਹਿੰਦੇ ਹਨ, ਜੋ ਬ੍ਰਿਤੀ ਨੂੰ ਵਾਹਿਗੁਰੂ ਵਿਚ ਜੋੜ ਕੇ ਮੇਲ ਵਿਚ ਲੈ ਜਾਂਦੇ ਹਨ ।

ਸ਼ਲੋਕ, ਜੋ ਪਹਿਲੇ ਰਖਿਆ, ਉਸ ਵਿਚ ਫੁਰਮਾਇਆ ਕਿ ਗੱਪਾਂ ਮਾਰਨ ਦਾ ਮਾਰਗ ਨਾ ਧਾਰਨ ਕਰੋ, ਅਮਲੀ ਜੀਵਨ ਬਣਾਓ ਤੇ ਪ੍ਰੇਮ ਰਸ ਪ੍ਰਾਪਤ ਕਰੋ, ਨਿਰੀ ਵਾਕ ਰਚਨਾ ਨਾਲ ਪ੍ਰੇਮ ਰਸ ਨਹੀਂ ਮਿਲਦਾ । ਸੋ ਪਉੜੀ ਵਿਚ ਅਮਲੀ ਜੀਵਨ ਬਨਾਉਣ ਦੀ ਵਿਧੀ ਦੱਸੀ ਹੈ, ਦੂਜੇ ਸ਼ਲੋਕ ਵਿਚ ਦੂਜੀ ਹਿਦਾਯਤ ਦਿਤੀ ਕਿ ਕਿਵੇਂ ਸਾਧਨ ਕਰਨ ਵਾਲੇ ਵਿਘਨਾ ਵਿਚ ਪੈ ਕੇ ਅਮਲੀ ਸੱਚੇ ਸੁੱਚੇ ਜੀਵਨ ਤੋਂ ਵਿਰਵੇ ਹੋ ਹੋ ਜਾਂਦੇ ਹਨ । ਭਾਵ ਵਿਘਨ ਪੈਂਦੇ ਹਨ । ਓਹ ਵਿਘਨ ਗੱਲਾਂ ਨਾਲ ਨਹੀਂ ਹਟਦੇ, ਅਮਲੀ ਜੀਵਨ ਖੋਜ ਦਾ ਲੋੜੀਏ । ਪਉੜੀ ਵਿਚ ਦੱਸਿਆ ਕਿ ਸ਼ਰਣ, ਨਾਮ ਤੇ ਸਤਿਸੰਗ ਦਾ ਮਾਰਗ ਨਿਰਵਿਘਨ ਹੁੰਦਾ ਹੈ, ਕਿਉਂਕਿ ਵਿਘਨ ਨਾਸ਼ਕ ਦੀ ਓਟ ਜੀ ਲਈਦੀ ਹੈ, ਜੋ ਆਪ ਵਿਘਨ ਤੋੜਦਾ ਹੈ । ਦੂਜੇ ਸਤਿਸੰਗ ਦੀ ਵਾੜ ਯਾ ਕੋਟ ਵਰਗਾ ਆਸਰਾ ਦੁਆਲੇ ਹੁੰਦਾ ਹੈ । ਐਉਂ ਦੁਇ ਸ਼ਲੋਕ ਆਪਣੇ ਭਾਵਾਂ ਵਿਚ ਪਉੜੀ ਨਾਲ ਢੁੱਕਦੇ ਹਨ ।

**ਨਿਰੁਕ੍ਤ**—ਖੋਜੀ—ਖੋਜ ਕਰਨੇ ਨਾਲ । (ਅ) ਖੋਜ ਕਰਨ ਵਾਲੇ ਨੂੰ ।

ਖੋਜੁ—ਪੈਰ ਦਾ ਨਿਸ਼ਾਨ ।

ਛਡੀਆ ਉਜਾੜਿ—ਉਜਾੜ ਛੱਡੀ ਸੀ । (ਅ) ਅਗਤਾਨ ਰੂਪੀ ਉਜਾੜ ਛੱਡ ਦਿੱਤੀ ਹੈ ।

ਦੁਹਾ ਸਿਰਿਆ—ਦੋਵੇਂ ਸਿਰੇ ਦਾ ਭਾਵ ਹੈ ਜਨਮ ਮਰਨ, ਲੋਕ ਪ੍ਰਲੋਕ ।

ਵੁਠਿਆ— ਵਸਿਆ ।

## [ਪਉੜੀ ਤੇਰ੍ਹਵੀਂ]

| ਮੂਲ | ਅਰਥ |
|---|---|
| ਸਲੋਕ ਮ: ੫।। ਲਧਮੁ ਲਭਣਹਾਰੁ ਕਰਮੁ ਕਰੰਦੋ ਮਾ ਪਿਰੀ।। ਇਕੋ ਸਿਰਜਣਹਾਰੁ ਨਾਨਕ ਬਿਆ ਨ ਪਸੀਐ।। ੧।। | ਮੇਰਾ ਪਿਆਰਾ (ਪ੍ਰਭੂ) ਮੇਹਰ ਕਰਨੇ ਵਾਲਾ ਹੈ (ਜਿਸ ਦੀ ਮੇਹਰ ਨਾਲ ਮੈਂ) ਲੱਭਣ ਯੋਗ ਨੂੰ ਲੱਭ ਲਿਆ ਹੈ। (ਉਹੋ ਲੱਭਣ ਯੋਗ) ਸਿਰਜਣਹਾਰ ਹੈ ਤੇ ਇਕੋ ਹੈ, ਹੇ ਨਾਨਕ ! (ਕੋਈ ਹੋਰ) ਦੂਜਾ ਦਿੱਸਦਾ ਨਹੀਂ ਹੈ।। ੧।। |

ਭਾਵ—ਲੱਭਣਹਾਰ ਦੇ ਦੋ ਅਰਥ ਹਨ : ਲੱਭਣ ਵਾਲਾ ਤੇ ਲੱਭਣੇ ਯੋਗ। ਏਥੇ 'ਲੱਭਣੇ ਯੋਗ' ਅਰਥ ਲੱਗਦਾ ਹੈ। ਜੇ ਪਿਛਲੀ ਪਉੜੀ ਦੇ ਸ਼ਲੋਕ 'ਖੋਜੀ ਲਧਮੁ' ਵਲ ਜਾਈਏ ਤੇ ਚੱਲ ਰਿਹਾ ਵਿਸ਼ਯ ਲਈਏ ਕਿ ਖੋਜ ਕਰਨੀ ਨਿਰੀ ਫੋਕੀ ਵਿਦਯਾ ਤੋਂ ਸ੍ਰੇਸ਼ਟ ਹੈ ਤਾਂ ਲੱਭਣ ਵਾਲਾ ਅਰਥ ਬਣਦਾ ਹੈ, ਪਰ ਇਸੇ ਸ਼ਲੋਕ ਵਿਚ 'ਇਕੋ ਸਿਰਜਣਹਾਰੁ' ਪਦ ਪਿਆ ਹੈ, ਉਸ ਦੀ ਜ਼ਮੀਰ ਪਹਿਲੇ ਕਥੇ ਲੱਭਣਹਾਰ ਵਲ ਜਾ ਰਹੀ ਹੈ, ਤਾਂਤੇ ਲੱਭਣੇ ਯੋਗ ਅਰਥ ਵਿਸ਼ੇਸ਼ ਹੈ, ਕਿਉਂਕਿ ਸ਼ਲੋਕ ਦੀ ਵਿਚਲੀ ਸਮੀਪਤਾ ਹਾਵੀ ਹੋਣੀ ਜ਼ਰੂਰੀ ਹੈ।।

| ਮੂਲ | ਅਰਥ |
|---|---|
| ਮ: ੫।। ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ।। ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ।। ੨।। | ਸੱਚ ਵਾਲਾ ਤੀਰ ਖਿੱਚ ਕੇ ਪਾਪਾਂ ਨੂੰ ਮਾਰ ਸੁੱਟ, (ਉਹ ਸੱਚ ਵਾਲਾ ਤੀਰ ਹੈ) ਗੁਰੂ ਦਾ ਮੰਤ੍ਰ (ਉਸ ਨੂੰ) ਸਿਮਰ, (ਫਿਰ ਤੈਨੂੰ) ਦੁੱਖ ਨਹੀਂ ਹੋਵੇਗਾ, (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ)।। ੨।। |
| ਪਉੜੀ।। ਵਾਹੁ ਵਾਹੁ ਸਿਰਜਣਹਾਰ ਪਾਈਅਨੁ ਠਾਢਿ ਆਪਿ।। ਜੀਅ ਜੰਤ ਮਿਹਰਵਾਨੁ ਤਿਸ ਨੋ ਸਦਾ ਜਾਪਿ।। ਦਇਆ ਧਾਰੀ ਸਮਰਥਿ ਚੁਕੇ ਬਿਲ ਬਿਲਾਪ।। ਨਠੇ ਤਾਪ ਦੁਖੁ ਰੋਗ ਪੂਰੇ ਗੁਰ ਪ੍ਰਤਾਪਿ।। ਕੀਤੀਅਨੁ ਅਪਣੀ ਰਖ ਗਰੀਬ ਨਿਵਾਜਿ ਥਾਪਿ।। ਆਪੇ ਲਇਅਨੁ ਛਡਾਇ ਬੰਧਨ ਸਗਲ ਕਾਪਿ।। ਤਿਸਨ ਬੁਝੀ ਆਸ ਪੁੰਨੀ ਮਨ ਸੰਤੋਖਿ ਧ੍ਰਾਪਿ।। ਵਡੀ ਹੂੰ ਵਡਾ ਅਪਾਰ ਖਸਮੁ ਜਿਸੁ ਲੇਪੁ ਨ ਪੁੰਨਿ ਪਾਪਿ।। ੧੩।। | ਧੰਨ ਹੋ, ਧੰਨ ਹੋ ਹੇ ਸਿਰਜਣਹਾਰ ! (ਜਿਸ ਨੇ) ਆਪ ਠੰਢ ਵਰਤਾਈ ਹੈ। (ਜੋ) ਜੀਅ ਜੰਤ (ਸਭ ਤੇ) ਮਿਹਰਵਾਨ ਹੈ, (ਸਭ ਤੇ ਕ੍ਰਿਪਾਲੂ ਹੈ, ਹੇ ਜੀਵ !) ਉਸ ਨੂੰ ਸਦਾ ਜਪ। (ਓਸ) ਸਮਰਥ ਨੇ ਦਇਆ ਕੀਤੀ ਹੈ (ਤਦ ਸਾਰੇ) ਰੋਣੇ ਧੋਣੇ ਮੁੱਕ ਗਏ ਹਨ ! ਪੂਰੇ ਗੁਰੂ ਦੇ ਪ੍ਰਤਾਪ ਦੁਆਰਾ ਤਾਪ ਤੇ ਹੋਰ ਦੁੱਖ ਤੇ ਰੋਗ ਦੌੜ ਗਏ। (ਉਸ) ਗ਼ਰੀਬ ਨਿਵਾਜ ਨੇ (ਸਾਡੀ) ਥਾਪਨਾ ਕਰਕੇ ਆਪਣੀ ਰਖਯਾ ਕਰ ਦਿੱਤੀ ਹੈ। ਸਾਰੇ ਬੰਧਨ ਕੱਟ ਕੇ (ਸਾਰੀਆਂ ਮੁਸ਼ਕਲਾਂ) ਤੋਂ ਆਪੇ ਛੁੜਾ ਲਿਆ ਹੈ। ਤ੍ਰਿਸ਼ਨਾ ਬੁਝ ਗਈ ਹੈ, ਮਨ ਸੰਤੋਖ ਨਾਲ ਤ੍ਰਿਪਤ ਹੋ ਗਿਆ ਹੈ, (ਸਾਰੀ) ਆਸਾ ਪੂਰਨ ਹੋ ਗਈ ਹੈ। (ਓਹ) ਬਿਅੰਤ ਮਾਲਕ ਵੱਡਿਆਂ ਤੋਂ ਵੀ ਵੱਡਾ ਹੈ, ਜਿਸ ਨੂੰ ਪੁੰਨ ਤੇ ਪਾਪ ਦਾ ਲੇਪ ਨਹੀਂ ਹੈ।। ੧੩।। |

**ਵਯਾਖਯਾ**—੧੨ਵੀਂ ਪਉੜੀ ਵਿਚ ਈਸ਼੍ਵਰ ਅਰਾਧਨਾ ਦਾ, ਆਗਿਆ ਕਰਨ ਦੇ ਰੂਪ ਵਿਚ ਉਪਦੇਸ਼ ਸੀ, ਹੁਣ ਤੇਰ੍ਹਵੀਂ ਵਿਚ ਇਕ ਪੁੱਗ ਚੁਕੇ ਪ੍ਰੇਮੀ ਦੀ ਸ਼ੁਕਰਗੁਜ਼ਾਰੀ ਦੇ ਰੂਪ ਵਿਚ ਈਸ਼੍ਵਰ ਅਰਾਧਨਾ ਦੇ ਫਲ ਦਰਸਾ ਕੇ ਅਰਦਾਸਾਂ ਕਰਨ ਦੀ ਪ੍ਰੇਰਨਾ ਕੀਤੀ ਹੈ। ਪਉੜੀ ਦੇ ਉਪਰ ਦਿਤੇ ਪਹਿਲੇ ਸ਼ਲੋਕ

ਵਿਚ ਬੀ ਪ੍ਰੇਮੀ ਦੇ ਪੁੱਗ ਖੜੋਣ ਦਾ ਸ਼ੁਕਰਗੁਜ਼ਾਰੀ ਵਿਚ ਪਤਾ ਲਗਦਾ ਹੈ ਤੇ ਦੂਜੀ ਸਤਰ ਵਿਚ ਆਪਣੀ ਮਨ ਦੀ ਦ੍ਰਿਸ਼ਟੀ ਪ੍ਰਭੂ ਉਤੇ ਲਾਉਣ ਦਾ ਉਪਦੇਸ਼ ਹੈ, ਅਰਥਾਤ ਵਾਹਿਗੁਰੂ ਜੀ ਤੇ ਧਿਆਨ ਲੱਗਾ ਰਹੇ। ਦੂਜੇ ਸ਼ਲੋਕ ਵਿਚ ਸਾਫ ਉਪਦੇਸ਼ ਹੈ ਵਿਕਾਰ ਰਹਿਤ ਹੋ ਕੇ ਨਾਮ ਸਿਮਰਣ ਦਾ, ਜਿਸ ਦਾ ਫਲ ਸਰਬ ਦੁੱਖਾਂ ਦੀ ਨਵਿਰਤੀ ਹੈ, ਸਿਮਰਨ ਵਾਲਾ ਪ੍ਰੇਮੀ, ਜਦ ਸੱਚ ਦੀ ਧਾਰਨਾ ਧਾਰ ਕੇ ਲੱਗਦਾ ਹੈ ਤਾਂ ਸਭ ਪਾਪ ਦੂਰ ਹੋ ਜਾਂਦੇ ਹਨ, ਪਾਪਾਂ ਦਾ ਫਲ ਦੁਖ ਹੈ, ਸੋ ਦੁਖ ਦੂਰ ਹੁੰਦੇ ਹਨ।

**ਨਿਰੁਕ੍ਤ**—ਲਧਮੁ—ਮੈ ਲੱਭਾ ਹੈ। **ਲਭਣਹਾਰੁ**—ਵਿਚਾਰ 'ਭਾਵ' ਵਿਚ ਆ ਚੁਕੀ ਹੈ। **ਕਰੰਦੋ**—ਕਰਨ ਵਾਲਾ ਹੈ। **ਮਾ ਪਿਰੀ**—ਮੇਰਾ ਪਿਆਰਾ।
**ਬਿਆ**—ਦੂਜਾ। **ਪਸੀਐ**—[ਸੰਸ:, ਪਸ਼੍ਯਤ੍ਰ=ਦੇਖਣ ਵਾਲਾ] ਵੇਖੀਦਾ ਹੈ।
**ਸਚਾਵਾ**—ਸੱਚ ਵਾਲਾ, ਸੱਚ ਦਾ। **ਸੰਨ੍ਹਿ ਕੈ**—ਖਿੱਚਕੇ। ਕਮਾਨ ਵਿਚ ਕੱਸ ਕੇ।
**ਬਿਲ ਬਿਲਾਪ**—[ਵਿਰਲਾਪ] ਰੋਣੇ ਕੀਰਨੇ, ਰੋਣੇ ਪਿੱਟਣੇ। **ਰਖ**—ਰਖ੍ਯਾ, ਰਾਖੀ।
**ਗਰੀਬ ਨਿਵਾਜਿ**—ਗ੍ਰੀਬਾਂ ਨੂੰ ਵਡਿਆਈ ਦੇਣ ਵਾਲੇ ਨੇ।
**ਕਾਪਿ**—ਕੱਪ ਕੇ। ਕੱਟ ਕੇ। **ਧ੍ਰਾਪਿ**—ਤ੍ਰਿਪਤੀ (ਹੋ ਗਈ)।

## [ਪਉੜੀ ਚੌਧਵੀਂ]

| ਮੂਲ | ਅਰਥ |
|---|---|
| ਸਲੋਕ ਮ: ੫॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ॥ ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤਿ ਸਾਧ ਸੰਗਾਤ॥੧॥ | ਜਿਨ੍ਹਾਂ ਉਤੇ ਪ੍ਰਭੂ ਜੀ ਕ੍ਰਿਪਾਲ ਹੋ ਜਾਂਦੇ ਹਨ, ਹਰੀ ਹਰਿ (=ਨਾਮ) ਉਹੀ ਜਪਦੇ ਹਨ। ਹੇ ਨਾਨਕ! ਉਨ੍ਹਾਂ ਦੀ ਪ੍ਰੀਤ ਵਾਹਿਗੁਰੂ ਨਾਲ ਲਗ ਜਾਂਦੀ ਹੈ, (ਕਿਵੇਂ ?) ਸਾਧ ਸੰਗਤ ਵਿਚ ਮਿਲਣ ਦੁਆਰਾ॥੧॥ |
| ਮ: ੫॥ ਰਾਮੁ ਰਮਹੁ ਬਡਭਾਗੀਹੋ ਜਲਿ ਥਲਿ ਮਹੀਅਲਿ ਸੋਇ॥ ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ॥੨॥ | ਹੇ ਵੱਡੇ ਭਾਗਾਂ ਵਾਲਿਓ! ਰਾਮ ਦਾ ਸਿਮਰਣ ਕਰੋ, ਜਲ ਥਲ ਵਿਚ ਤੇ ਧਰਤੀ ਅਕਾਸ਼ ਦੇ ਵਿਚਾਲੇ (ਸਾਰੇ) ਉਹੀ ਹੈ। ਹੇ ਨਾਨਕ, ਨਾਮੀ ਨੂੰ ਅਰਾਧਣੇ ਨਾਲ ਵਿਘਨ ਕੋਈ ਨਹੀਂ ਲੱਗਦਾ*॥੨॥ |

ਭਾਵ—ਵਾਹਿਗੁਰੂ ਜੀ ਦਾ ਪ੍ਰੇਮ ਵਾਹਿਗੁਰੂ ਦੀ ਮਿਹਰ ਨਾਲ ਲੱਗਦਾ ਹੈ ਪਰ ਵਸੀਲਾ ਸਾਧ ਸੰਗ ਬਣਦਾ ਹੈ। ਸਾਧ ਸੰਗ ਵਿਚ ਨਾਮ ਪ੍ਰਾਪਤ ਹੁੰਦਾ ਹੈ, ਇਸ ਕਰਕੇ ਨਾਮ ਸਿਮਰਣ ਦਾ ਉਪਦੇਸ਼ ਦਿਤਾ, ਨਾਮ ਕਿਸ ਦਾ ? ਰਾਮ ਦਾ, ਹਰੀ ਦਾ। ਰਾਮ ਹਰੀ ਕੌਣ ਹੈ ? ਜੋ ਸਾਰੇ ਵ੍ਯਾਪਕ ਹੈ ਪੂਰਨ ਪਰਮੇਸ਼ੁਰ। ਇਥੇ 'ਨਾਮਿ' ਪਦ ਸਪਸ਼ਟ 'ਨਾਮੀ' ਦੇ ਅਰਥਾਂ ਵਿਚ ਪਿਆ ਹੈ। ਅਰਥਾਤ ਉਹ ਪ੍ਰਭੂ ਜਿਸ ਦਾ ਨਾਮ ਜਪਣਾ ਹੈ। ਅੰਤਲੀ ਤੁਕ ਵਿਚ ਨਾਮ ਮਾਰਗ ਨੂੰ ਨਿਰਵਿਘਨ ਯਾ ਵਿਘਨਾਂ ਦਾ ਨਾਸ਼ਕ ਫੁਰਮਾ ਰਹੇ ਹਨ।

---

* ਇਹ ਸ਼ਲੋਕ ਕੁਛ ਪਾਠਾਂਤ੍ਰ ਭੇਦ ਨਾਲ ਅਗੇ ਪਉੜੀ ੨੧ ਦੇ ਉਤੇ ਬੀ ਆਵੇਗਾ।

| | |
|---|---|
| ਪਉੜੀ ।। ਭਗਤਾ ਕਾ ਬੋਲਿਆ ਪਰਵਾਣੁ ਹੈ ਦਰਗਹ ਪਵੈ ਥਾਇ ।। ਭਗਤਾ ਤੇਰੀ ਟੇਕ ਰਤੇ ਸਚਿ ਨਾਇ ।। ਜਿਸ ਨੋ ਹੋਇ ਕ੍ਰਿਪਾਲੁ ਤਿਸ ਕਾ ਦੂਖੁ ਜਾਇ ।। ਭਗਤ ਤੇਰੇ ਦਇਆਲ ਓਨ੍ਹਾ ਮਿਹਰ ਪਾਇ ।। ਦੂਖੁ ਦਰਦੁ ਵਡ ਰੋਗੁ ਨ ਪੋਹੇ ਤਿਸੁ ਮਾਇ ।। ਭਗਤਾ ਏਹੁ ਅਧਾਰੁ ਗੁਣ ਗੋਵਿੰਦ ਗਾਇ ।। ਸਦਾ ਸ਼ਦਾ ਦਿਨੁ ਰੈਣਿ ਇਕੋ ਇਕੁ ਧਿਆਇ ।। ਪੀਵਤਿ ਅੰਮ੍ਰਿਤ ਨਾਮੁ ਜਨ ਨਾਮੇ ਰਹੇ ਅਘਾਇ ।। ੧੪ ।। | ਭਗਤਾਂ ਦਾ ਬੋਲਣਾ (ਤੈਨੂੰ) ਕਬੂਲ ਹੁੰਦਾ ਹੈ (ਤੇ ਤੇਰੀ) ਦਰਗਾਹ ਵਿਚ ਥਾਂ ਪੈਂਦਾ ਹੈ । ਭਗਤਾਂ ਨੂੰ (ਬੀ) ਤੇਰੀ (ਹੀ) ਟੇਕ ਹੁੰਦੀ ਹੈ, (ਓਹ ਤੇਰੇ) ਸੱਚੇ ਨਾਮ ਵਿਚ ਹੀ ਰੱਤੇ ਰਹਿੰਦੇ ਹਨ । ਤੂੰ ਜਿਸ ਉਤੇ ਕ੍ਰਿਪਾਲੂ ਹੁੰਦਾ ਹੈਂ ਉਸ ਦਾ ਦੁੱਖ ਦੂਰ ਹੋ ਜਾਂਦਾ ਹੈ । ਹੇ ਦਿਆਲੂ ! ਭਗਤ ਤੇਰੇ ਹਨ, ਉਹਨਾਂ ਉਤੇ ਕ੍ਰਿਪਾ ਪਾਉਂਦਾ ਰਹੁ । ਉਸ (ਭਗਤ) ਨੂੰ (ਜੋ ਤੇਰਾ ਮਿਹਰ ਪਾਤ੍ਰ ਹੈ) ਦੁੱਖ, ਦਰਦ, ਦੀਰਘ ਰੋਗ ਤੇ ਮਾਯਾ ਨਹੀਂ ਅਸਰ ਕਰਦੀ । ਭਗਤਾਂ ਦਾ ਆਸਰਾ ਇਹੀ ਹੈ ਕਿ ਗੋਬਿੰਦ ਦੇ ਗੁਣ ਗਾਉਂਦੇ ਹਨ (ਅਤੇ) ਦਿਨੇ ਰਾਤੀਂ (ਗੱਲ ਕੀ), ਸਦਾ ਹੀ, ਸਦਾ ਇਕੋ ਇਕ (ਪ੍ਰਭੂ) ਨੂੰ ਧਿਆਉਂਦੇ ਹਨ । (ਹਾਂ ਓਹ ਭਗਤ) ਜਨ ਅੰਮ੍ਰਿਤ ਨਾਮ ਪੀਂਦੇ, ਨਾਮ ਨਾਲ (ਹੀ) ਤ੍ਰਿਪਤ ਰਹਿੰਦੇ ਹਨ ।। ੧੪ ।। |

**ਵਜਾਖਜਾ**— ਪਿਛਲੀ ਪਉੜੀ ਵਿਚ ਪੁੱਗ ਚੁਕੇ ਪ੍ਰੇਮੀ ਦਾ ਵਰਣਨ ਸੀ, ਹੁਣ ਇਸ ੧੪ਵੀਂ ਵਿਚ ਉਸ ਪੁੱਗ ਚੁਕੇ ਨੂੰ ਭਗਤ ਆਖ ਕੇ ਭਗਤੀ, ਨਿਤ ਦੀ ਰਹਿਣੀ, ਹਰੀ ਵਿਚ ਪ੍ਰੀਤਿ, ਹਰੀ ਦੀ ਮੇਹਰ ਆਦਿ ਗੁਣ ਦਰਸਾਏ ਹਨ । ਸਿਮਰਨ ਤੋਂ ਲੈ ਦਰਗਾਹੇ ਕਬੂਲ ਪੈ ਜਾਣ ਦੀ ਵਿਥਯਾ ਦੱਸੀ ਹੈ ।

ਪਉੜੀ ਦੇ ਸਿਰ ਤੇ ਵਿਦਮਾਨ ਪਹਿਲੇ ਸ਼ਲੋਕ ਵਿਚ ਬੀ ਭਗਤ ਪਦ ਵਰਤੇ ਬਿਨਾਂ, ਭਗਤ ਦੇ ਲੱਛਣ ਕਹੇ ਹਨ, ਸਚੇ ਭਗਤ ਦੇ । ਓਹ ਕੀ ਹਨ ? ਸਾਧ ਦੇ ਸੰਗ ਵਿਚ ਨਾਮ ਜਪਦੇ ਪ੍ਰਭੂ ਦੇ ਪ੍ਰੇਮੀ ਹੋ ਜਾਂਦੇ ਹਨ, ਉਪਰੋ ਓਹ ਪ੍ਰਭੂ ਦੇ ਕ੍ਰਿਪਾ ਪਾਤ੍ਰ ਹੁੰਦੇ ਹਨ । ਦੂਸਰੇ ਸ਼ਲੋਕ ਵਿਚ ਭਗਤ ਬਣਨੇ ਦੀ ਜਾਚ ਦੱਸੀ ਹੈ, ਚਾਹੇ ਭਗਤ ਪਦ ਨਹੀਂ ਵਰਤਿਆ ਪਰ ਭਗਤੀ ਦੇ ਆਸਾਵੰਤ ਦਰ ਆਇਆਂ ਨੂੰ ਵਡਭਾਗੀਓ ਕਹਿ ਕੇ ਨਾਮ ਦਾ ਉਪਦੇਸ਼ ਦਿਤਾ ਹੈ ।

**ਨਿਰੁਕ੍ਤ**—ਜਪਾਤ—ਜਪਦੇ ਹਨ । ਭੇਟਤਿ ਸਾਧ ਸੰਗਾਤ—ਸਾਧ ਸੰਗਤ ਦੇ (ਭੇਟਤ=) ਮਿਲਦਿਆਂ । ਦਇਆਲ—ਹੇ ਦਿਆਲੂ ।

ਦੂਖੁ—ਦੁਖ ਭਾਵ ਹੈ ਰਾਗ ਦ੍ਵੈਖ । (ਅ) ਜਨਮ ਮਰਣ ਦਾ ਦੁੱਖ ।

ਦਰਦੁ—ਪੀੜਾ । ਭਾਵ, ਈਰਖਾ ਸਾੜਾ ਆਦਿ ।

ਵਡ ਰੋਗੁ—ਵੱਡੀ ਬੀਮਾਰੀ । ਭਾਵ ਹਉਮੈ, ਜੈਸਾ ਕਿ ਵਾਕ ਹੈ :—

ਹਉਮੈ ਦੀਰਘ ਰੋਗੁ ਹੈ ।। [ਵਾਰ ਆਸਾ ਮਹਲਾ ੨-੭]

ਨ ਪੋਹੇ—ਨਹੀਂ ਛੂੰਹਦੀ । ਨਹੀਂ ਅਸਰ ਕਰਦੀ । ਮਾਇ—ਮਾਇਆ ।

ਅਘਾਇ—ਰੱਜੇ, ਤ੍ਰਿਪਤ ਹੋਏ ।

### [ਪਉੜੀ ਪੰਦਰ੍ਹਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ।। ਕੋਟਿ ਬਿਘਨ ਤਿਸੁ | ਉਸ ਨੂੰ ਕ੍ਰੋੜਾਂ ਵਿਘਨ ਲਗਦੇ ਹਨ ਜਿਸ ਨੂੰ (ਸਾਈਂ ਦਾ) |

ਲਾਗਤੇ ਜਿਸ ਨੋ ਵਿਸਰੈ ਨਾਉ ।। ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ।। ੧ ।।

ਨਾਮ ਵਿਸਰ ਜਾਏ । ਹੇ ਨਾਨਕ ! (ਓਹ ਇਉਂ) ਹਰ ਵੇਲੇ ਕੁਰਲਾਉਂਦੇ ਹਨ ਜਿਵੇਂ ਸੁੰਞੇ ਘਰ ਵਿਚ ਕਾਂ (ਲੈਂਦਾ) ਹੈ*।। ੧ ।।

ਭਾਵ-ਨਾਮ ਵਿਸਾਰੇ ਵਾਲੇ ਨੂੰ 'ਸੁੰਞੇ ਘਰ ਦੇ ਕਾਂ' ਨਾਲ ਉਪਮਾ ਦਿਤੀ ਹੈ, ਜੋ ਸਾਰਾ ਦਿਨ ਲੈਂਦਾ ਹੈ ਪਰ ਗ੍ਾਹੀ ਇਕ ਨਹੀਂ ਲੱਭਦੀ: ਤਿਵੇਂ ਉਸ ਭੁੱਲੇ ਹੋਏ ਦਾ ਬੋਲ ਬੁਲਾਰਾ ਕੰਮ ਨਿਸ਼ਫਲ ਹੁੰਦਾ ਹੈ, ਕਿਉਂਕਿ ਸਦੈਵੀ ਮੁੱਲ ਵਾਲੀ ਕੋਈ ਗ੍ਾਹੀ ਉਸ ਨੂੰ ਨਹੀਂ ਮਿਲਦੀ ।

ਮ: ੫ ।। ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ ।। ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ ।। ੨ ।।

ਜਦੋਂ ਪਿਆਰੇ (ਵਾਹਿਗੁਰੂ ਜੀ) ਦਾ ਮਿਲਾਪ ਹੋਵੇ, ਉਹੀ ਰੁੱਤ ਸੁਹਾਉਣੀ ਹੁੰਦੀ ਹੈ । (ਮਿਹਰ ਕਰੇ ਤਾਂ ਉਹ) ਘੜੀ ਦੋ ਘੜੀ ਬੀ ਨਾ ਭੁੱਲੇ, ਹੇ ਨਾਨਕ ! (ਉਸ ਨੂੰ) ਸਦਾ ਸਿਮਰਦੇ ਰਹੀਏ ।। ੨ ।।

ਭਾਵ-ਉਸ ਦੇ ਟਾਕਰੇ ਤੇ ਸਿਮਰਨ ਵਾਲੇ ਦਾ ਜਦ ਦਿਲ ਸਾਈਂ ਅਰਾਧਨਾ ਵਿਚ ਰੱਤਾ ਜਾਂਦਾ ਹੈ ਤੇ ਮੇਲ ਵਿਚ ਛਿਨ ਲੰਘਦੀ ਹੈ, ਉਸ ਨੂੰ ਸੁਹਾਵੀ ਰੁੱਤ ਫੁਰਮਾਉਂਦੇ ਹਨ, ਕਿਉਂਕਿ ਆਤਮ ਰਸ ਦਾ ਸੁਆਦ ਮਾਣਨ ਦਾ ਵੇਲਾ ਹੁੰਦਾ ਹੈ । ਗੁਰੂ ਜੀ ਅਭਿਲਾਖਾ ਸਿਖਾਲਦੇ ਹਨ, ਕਿ ਨਾਮ ਨੂੰ ਜਪਣ ਦੀ ਅਭਿਲਾਖਾ ਵਿਚ ਸਦਾ ਜਪਦੇ ਰਹੀਏ ।

ਪਉੜੀ ।। ਸੂਰਬੀਰ ਵਰੀਆਮ ਕਿਨੈ ਨ ਹੋੜੀਐ ।। ਫਉਜ ਸਤਾਣੀ ਹਾਠ ਪੰਚਾ ਜੋੜੀਐ ।। ਦਸ ਨਾਰੀ ਅਉਧੂਤ ਦੇਨਿ ਚਮੋੜੀਐ ।। ਜਿਣਿ ਜਿਣਿ ਲੈਨ੍ਹਿ ਰਲਾਇ ਏਹੋ ਏਨਾ ਲੋੜੀਐ ।। ਤ੍ਰੈ ਗੁਣ ਇਨ ਕੈ ਵਸਿ ਕਿਨੈ ਨ ਮੋੜੀਐ ।। ਭਰਮੁ ਕੋਟੁ ਮਾਇਆ ਖਾਈ ਕਹੁ ਕਿਤੁ ਬਿਧਿ ਤੋੜੀਐ ।। ਗੁਰੁ ਪੂਰਾ ਆਰਾਧਿ ਬਿਖਮ ਦਲੁ ਫੋੜੀਐ ।। ਹਉ ਤਿਸੁ ਅਗੈ ਦਿਨ ਰਾਤਿ ਰਹਾ ਕਰ ਜੋੜੀਐ ।। ੧੫ ।।

(ਵਾਹਿਗੁਰੂ ਤੋਂ ਭੁਲਾਉਣ ਵਾਲੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਪੰਜ ਹੱਠੀਆਂ ਨੇ ਬਲਵਾਨ ਫ਼ੌਜ ਇਕੱਠੀ ਕੀਤੀ ਹੋਈ ਹੈ, (ਜਿਸ ਨੂੰ) ਸੂਰਬੀਰ ਕਿ ਵਰਿਆਮ ਕਿਸੇ ਨੇ ਨਹੀਂ ਰੋਕਿਆ (ਭਾਵ ਕੋਈ ਪ੍ਰਾਜੈ ਨਹੀਂ ਕਰ ਸਕਿਆ) । ਦਸ ਇੰਦ੍ਰੀਆਂ (ਬਨਬਾਸੀ) ਤਜਾਗੀਆਂ ਨੂੰ ਬੀ (ਵਿਕਾਰ) ਚਮੋੜ ਦੇਂਦੀਆਂ ਹਨ । ਇਨ੍ਹਾਂ ਦੀ ਲੋਚਾ ਇਹੀ ਹੈ ਕਿ ਜਿੱਤ ਜਿੱਤਕੇ (ਜਿੱਤਿਆਂ ਗਿਆਂ ਨੂੰ ਆਪਣੇ) ਵਿਚ ਰਲਾ ਲੈਣ । ਤ੍ਰੈਏ ਗੁਣ (ਭਾਵ ਤ੍ਰੈ ਗੁਣੀ ਸ੍ਰਿਸ਼ਟੀ) ਇਨ੍ਹਾਂ ਦੇ ਵੱਸ ਵਿਚ ਆ ਜਾਂਦੀ ਹੈ, ਕੋਈ (ਇਨ੍ਹਾਂ ਦਾ ਮੂੰਹ) ਨਹੀਂ ਮੋੜ ਸਕਿਆ । ਭਰਮ ਰੂਪੀ (ਇਨ੍ਹਾਂ ਦਾ) ਕਿਲ੍ਹਾ ਹੈ (ਉਸ ਦੇ ਉਦਾਲੇ) ਮਾਯਾ ਦੀ ਖਾਈ ਹੈ; ਦੱਸੋ (ਉਸ ਕਿਲ੍ਹੇ ਨੂੰ) ਕੀਕੂੰ ਤੋੜੀਏ । [ਉੱਤਰ:] ਪੂਰੇ ਗੁਰੂ ਦੀ ਅਰਾਧਨਾ ਕਰ ਕੇ (ਇਸ) ਕਰੜੀ ਫ਼ੌਜ ਨੂੰ ਭੰਨ ਸਕੀਦਾ ਹੈ । ਮੈਂ ਉਸ (ਗੁਰੂ) ਅੱਗੇ ਦਿਨ ਰਾਤ ਹੱਥ ਜੋੜ ਕੇ (ਖੜਾ) ਰਹਿੰਦਾ ਹਾਂ ।। ੧੫ ।।

ਭਾਵ-ਸਾਂਈਂ ਦੇ ਰਸਤੇ ਤੁਰਨ ਦੀ ਰੋਕ ਵਿਕਾਰ ਹਨ, ਦਸ ਇੰਦਰੀਆਂ ਹਨ, ਭਰਮ ਹੈ, ਮਾਯਾ ਹੈ, ਤ੍ਰੈ ਗੁਣ ਹਨ । ਇਸ ਕਿਲ੍ਹੇ ਵਿਚ ਬੈਠੀਆਂ ਇਨ੍ਹਾਂ ਦੀਆਂ ਫੌਜਾਂ ਸਭ ਕਿਸੇ ਨੂੰ ਡੇਗ ਲੈਂਦੀਆਂ ਹਨ । ਇਨ੍ਹਾਂ ਨੂੰ ਜਿੱਤਣਾ ਕਠਨ ਹੈ । ਕਠਨਤਾ ਨੂੰ ਤੋੜਨ ਦਾ ਦਾਰੂ ਦੱਸਿਆ ਹੈ, ਗੁਰੂ ਦੀ ਅਰਾਧਨਾ । ਫੇਰ ਗੁਰੂ ਜੁਗਤਾਂ ਦੱਸਦਾ ਹੈ, ਜਿੱਤਣ ਦੀਆਂ ।

---

* ਇਹ ਸ਼ਲੋਕ ਹੂਬਹੂ ਅਗੇ ਚੱਲ ਕੇ ਪਉੜੀ ੨੧ ਦੇ ਉਪਰ ਬੀ ਆਵੇਗਾ ।

**ਵਯਾਖਯਾ**—ਪਿਛੇ ਭਗਤ ਪੁਰਖਾਂ ਦੀ ਪ੍ਰਾਪਤੀ ਆਦਿ ਵਰਣਨ ਕੀਤੇ ਸਨ, ਇਸ ਪਉੜੀ ਵਿਚ ਉਹ ਪਹਿਲੂ ਲਿਆ ਹੈ ਜੋ ਹੱਠੀਆਂ, ਜਪੀਆਂ, ਤਪੀਆਂ, ਜੋਗੀਆਂ, ਗਯਾਨੀਆਂ, ਅਵਧੂਤਾਂ, ਬਨਬਾਸੀਆਂ, ਤਯਾਗੀਆਂ ਸਭ ਨੂੰ ਮਾਯਾ ਦੇ ਕੁਫੇਰਾਂ ਵਿਚ ਫਸਾ ਫਸਾ ਕੇ ਡੇਗਦਾ ਰਿਹਾ ਹੈ। ਇਸ ਵਿਰੋਧੀ ਪੱਖ ਵਿਚ ਕਾਮ ਕ੍ਰੋਧ ਆਦਿ ਵਿਕਾਰ ਲਏ ਹਨ ਤੇ ਉਨ੍ਹਾਂ ਨੂੰ ਸੂਰਮਿਆਂ ਤੋਂ ਬੀ ਨਾ ਜਿੱਤੇ ਗਏ ਦੱਸੇ ਹਨ ਤੇ ਉਨ੍ਹਾਂ ਦੇ ਜਿੱਤਣ ਦੀ ਜਾਚ ਗੁਰੂ ਤੋਂ ਸਿੱਖਣੀ ਸਿਖਾਈ ਹੈ।

ਪਹਿਲੇ ਸ਼ਲੋਕ ਵਿਚ ਬੀ ਇਹੀ ਪੱਖ ਹੈ ਕਿ ਨਾਮ ਵਿਸਾਰਨ ਵਾਲੇ ਨੂੰ ਵਿਘਨ ਲੱਗਦੇ ਹਨ, ਗੋਯਾ ਗੁਰੂ ਨੂੰ ਮਿਲ ਕੇ ਜਿਸ ਨਾਮ ਨਹੀਂ ਸਿੱਖਿਆ, ਉਹ ਜਿੱਤਿਆ ਜਾਂਦਾ ਹੈ, ਇਨ੍ਹਾਂ 'ਪੰਚਾਂ' ਤੋਂ ਇਹ ਸੰਨਤ ਹੈ, ਇਸ ਦੇ ਮੁਕਾਬਲੇ ਤੇ ਨਿਤ ਸਿਮਰਣ ਦਾ ਉੱਤਮ ਫਲ ਦੂਸਰੇ ਸ਼ਲੋਕ ਵਿਚ ਦੱਸਿਆ ਹੈ ਕਿ ਉਹ ਸੁਹਾਵੀ ਰੁੱਤ ਹੈ। ਧੁਨੀ ਵਿਚ ਭਾਵ ਇਹ ਹੋ ਸਕਦਾ ਹੈ ਕਿ ਦੁਸ਼ਮਨ ਜਿੱਤੇ ਜਾਣ ਤੇ ਸੁੱਖ ਪੂਰਬਕ ਅਚਿੰਤ ਹੋਕੇ ਬੈਠੇ ਉਹੀ ਸੁਹਾਵਾ ਸਮਾਂ ਲੱਗਦਾ ਹੈ। ਤਿਵੇਂ ਪਉੜੀ ਵਿਚ ਦੱਸੇ ਤ੍ਰੀਕੇ ਨਾਲ ਫ਼ੌਜ ਸਤਾਣੀ ਜਿੱਤ ਕੇ ਨਾਮ ਰਸ ਵਿਚ ਬੈਠਣਾ ਹੀ ਸਫਲ ਤੇ ਸੁਹਾਵਣਾ ਹੈ।

ਇਸ ਪਉੜੀ ਵਿਚ ਜੋ ਰੂਪਕ ਇਸ਼ਾਰੇ ਮਾਤ੍ਰ ਬੱਧਾ ਹੈ, ਉਸ ਦਾ ਕੁਛ ਵਧੇਰੇ ਰੂਪ ਆਦਿ ਗੁਰੂ ਜੀ ਦੇ ਰਾਮਕਲੀ ਵਿਚ ਆਏ ਤੀਸਰੇ ਸ਼ਬਦ 'ਜਿਤੁ ਦਰਿ ਵਸਹਿ' ਵਿਚ ਦਿਤਾ ਹੈ, ਫੇਰ ਕਬੀਰ ਜੀ ਦੇ ਭੈਰਉ ਰਾਗ ਦੇ ੧੭ਵੇਂ ਸ਼ਬਦ 'ਕਿਉ ਲੀਜੈ ਗਢੁ ਬੰਕਾ ਭਾਈ' ਵਿਚ ਵਧੇਰੇ ਵੇਰਵੇ ਨਾਲ ਹੈ।

ਇਸ ਵਿਸ਼ੇ ਤੇ ਪੁਰਾਤਨ ਗ੍ਰੰਥ ਹੈ, ਪ੍ਰਬੋਧ ਚੰਦ੍ਰੋਦਯ ਜੋ ਸੰਸਕ੍ਰਿਤ ਵਿਚ ਹੈ। ਇਸ ਦਾ ਬ੍ਰਿਜ ਭਾਸ਼ਾ ਵਿਚ ਅਨੁਵਾਦ ਹੈ ਪ੍ਰਬੋਧ ਚੰਦ੍ਰ ਨਾਟਕ, ਜੋ ਸ੍ਰੀਮਾਨ ਸੰਤ ਗੁਲਾਬ ਸਿੰਘ ਜੀ ਨੇ ਉਲਥਾ ਕੀਤਾ ਹੈ।

ਗੁਰਮਤ ਵਿਚ ਸ੍ਰੀਮਾਨ ਡਾਕਟਰ ਚਰਣ ਸਿੰਘ ਜੀ ਨੇ 'ਜੰਗ ਮਤ੍ਰੋਲੀ' ਨਾਮੇ ਇਕ ਪੁਸਤਕ ਲਿਖੀ ਹੈ ਜਿਸ ਵਿਚ ਗੁਰਬਾਣੀ ਦੇ ਇਸ ਪ੍ਰਕਾਰ ਦੇ ਰੂਪਕ ਵਾਲੇ ਸ਼ਬਦ ਲੈ ਕੇ ਵੈਰੀਆਂ ਤੇ ਫਤਹ ਪਾਉਣ ਦਾ ਪ੍ਰਕਾਰ ਮਨੋਹਰ ਢੰਗ ਤੇ ਲਿਖਿਆ ਹੈ।

**ਨਿਰੁਕ੍ਤ**—ਬਿਲਪਤੇ—ਵਿਰਲਾਪਦੇ ਹਨ। ਬਿਰਥਾ ਬੋਲਦੇ ਯਾ ਰੋਂਦੇ ਹਨ।

ਵਰੀਆਮ—[ਹਿੰਦੀ, ਵਰਯਾਮ] ਬਹੁਤ ਬਹਾਦਰ।

ਸਤਾਣੀ—ਤਾਣ ਵਾਲੀ। ਤਾਕਤ ਵਾਲੀ। ਬਲੀ।

ਹਾਠ—[ਸੰਸ:, ਹਠ:, ਤੋਂ] ਜੋ ਹੱਠ ਕਰੇ ਸੋ ਹਾਠ। ਅਪਨੇ ਇੰਦੀਏ ਵਿਚ ਅਤਿ ਕਰੜਾ।

(ਅ) ਪੱਖ, ਪਾਸੇ, ਤਰਫ਼ਾਂ ਦੇ ਅਰਥਾਂ ਵਿਚ ਆਉਂਦਾ ਹੈ। ਯਥਾ :—

ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥ [ਵਾਰ ਮਾਰੂ ਡਖਣੇ ਮਹਲਾ ੫-੬]

(ੲ) ਚੰਡੀ ਦੀ ਵਾਰ (ਪਾਤਸ਼ਾਹੀ ੧੦) ਵਿਚ ਇਹ ਪਦ ਫ਼ੌਜ ਦੇ ਪ੍ਰਬੇ ਦੇ ਅਰਥਾਂ ਵਿਚ ਆਇਆ ਹੈ, ਯਥਾ :—ਰਹੇ ਜੁ ਖੇਤ ਜਟਾਲੇ ਹਾਠਾ ਜੋੜਕੇ।

ਪੰਚਾ—ਪੰਜਾਂ ਨੇ। ਭਾਵ ਕਾਮ ਕ੍ਰੋਧ ਆਦਿ ਪੰਜ ਵਿਕਾਰਾਂ ਨੇ।

ਦਸ ਨਾਰੀ—ਭਾਵ ਦਸ ਇੰਦ੍ਰੀਆਂ। ਅਉਧੂਤ—[ਸੰਸ:, ਅਵਧੂਤ:] ਭਾਵ ਹੈ ਤਿਆਗੀਆਂ ਬਨਬਾਸੀਆਂ ਆਦਿਕਾਂ ਨੂੰ।

ਜਿਣਿ ਜਿਣਿ—ਜਿਤ ਜਿਤ ਕੇ।

ਫੰਡੀਐ—ਫੋੜ ਦੇਈਏ, ਤੋੜ ਦੇਈਏ।

## [ਪਉੜੀ ਸੋਲ੍ਹਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ।। ਕਿਲਵਿਖ ਸਭੇ ਉਤਰਨਿ ਨੀਤ ਨੀਤ ਗੁਣ ਗਾਉ ।। ਕੋਟਿ ਕਲੇਸਾ ਊਪਜਹਿ ਨਾਨਕ ਬਿਸਰੈ ਨਾਉ ।। ੧ ।। | ਜੇ ਸਦਾ ਸਦਾ (ਪਰਮੇਸ਼ੁਰ ਦੇ) ਗੁਣ ਗਾਵੀਏ ਤਾਂ ਸਾਰੇ ਪਾਪ ਦੂਰ ਹੋ ਜਾਂਦੇ ਹਨ। ਹੇ ਨਾਨਕ ! ਜੇ ਨਾਮ ਭੁੱਲ ਜਾਵੇ ਤਾਂ ਕ੍ਰੋੜਾਂ ਦੁੱਖ ਉਪਜ ਪੈਂਦੇ ਹਨ ।। ੧ ।। |

ਭਾਵ—ਪਰਮੇਸ਼ੁਰ ਦਾ ਨਾਮ ਪਾਪ ਨਾਸ਼ਕ ਹੈ, ਪਾਪਾਂ ਦਾ ਫਲ ਦੁੱਖ ਹੁੰਦਾ ਹੈ, ਸੋ ਪਾਪ ਦੂਰ ਹੋਇਆਂ ਦੁੱਖ ਦੂਰ ਹੁੰਦੇ ਹਨ। ਇਸਦੇ ਉਲਟ ਜੋ 'ਨਾਮ ਵਿਸਾਰਾ' ਹੈ ਦੁੱਖਾਂ ਦਾ ਕਾਰਣ ਹੈ, ਕਿਉਂਕਿ ਉਸ ਹਾਲਤ ਵਿਚ ਪਾਪ ਸਲਾਮਤ ਰਹਿੰਦੇ ਹਨ ਤੇ ਅਪਣਾ ਦੁੱਖ ਕਲੇਸ਼ ਦੇਣ ਦਾ ਕੰਮ ਕਰਦੇ ਰਹਿੰਦੇ ਹਨ।

| | |
|---|---|
| ਮ: ੫।। ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ।। ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ।। ੨ ।। | ਹੇ ਨਾਨਕ ! ਸਤਿਗੁਰੂ ਨੂੰ ਮਿਲ ਪਿਆਂ (ਵਾਹਿਗੁਰੂ ਜੀ ਨੂੰ ਮਿਲ ਪੈਣ ਦੀ) ਜੁਗਤੀ ਪੂਰੀ ਪੂਰੀ ਆ ਜਾਂਦੀ ਹੈ, (ਫੇਰ) ਹੱਸਦਿਆਂ, ਖੇਡਦਿਆਂ, ਪਹਿਨਦਿਆਂ, ਖਾਂਦਿਆਂ ਦੇ ਵਿਚ ਹੀ ਮੁਕਤੀ ਹੋ ਜਾਂਦੀ ਹੈ ।। ੨ ।। |

ਭਾਵ—ਨਾਮ ਸਿਮਰਨ ਨੂੰ ਕੋਈ ਢਹਿੰਦੀਆਂ ਕਲਾਂ ਦੀ ਵਸਤੂ ਨਹੀਂ ਦੱਸਿਆ। ਦੁਨੀਆ ਵਿਚ ਵਸਦਿਆਂ, ਕੰਮ ਕਾਜ ਕਰਦਿਆਂ, ਖਾਂਦਿਆਂ, ਪੀਂਦਿਆਂ, ਪਹਿਨਦਿਆਂ, ਖੇਡਦਿਆਂ, ਰਹਿਣੇ ਦੀ ਕੋਈ ਮਨਾਹੀ ਨਹੀਂ। ਕਿਉਂਕਿ ਏਹ ਕਰਮ ਨਿਰਅਪ੍ਰਾਧਤਾ ਵਾਲੇ ਹਨ ਤੇ ਸਰੀਰ ਦੀ ਅਰੋਗਤਾ ਲਈ ਜ਼ਰੂਰੀ ਹੈਨ। ਦੂਸਰੇ ਨਾਮ ਨੇ ਕਿਲਵਿਖ ਕੱਟ ਕੇ ਸੁੱਖ ਦੇ ਘਰ ਵਿਚ ਲਿਆਉਣਾ ਹੈ। ਸੁਖ ਅਵਸਥਾ ਢਹਿਦੀਆਂ ਕਲਾਂ ਨਹੀਂ ਹੁੰਦੀ। ਉਹ ਰਸਮਯ ਅਨੰਦਮਯ ਹੁੰਦੀ ਹੈ। ਤੀਸਰੇ ਨਾਮ ਸਿਮਰਦਿਆਂ ਜਦ ਅੰਦਰਲੇ ਮਨ— ਤਲਹੀਅਲ—ਵਿਚ ਨਾਮ ਸਿੰਜਰ ਜਾਂਦਾ ਹੈ ਤਦ ਉਹ ਫੇਰ ਭੁੱਲਦਾ ਨਹੀਂ, ਜੈਸੇ ਕਿ ਆਪ ਜੀ ਦਾ ਹੀ ਵਾਕ :—ਬਿਸਰਤ ਨਾਹਿ ਮਨ ਤੇ ਹਰੀ ।। ਅਬ ਇਹ ਪ੍ਰੀਤਿ ਮਹਾ ਪ੍ਰਬਲ ਭਈ ਆਨ ਬਿਖੈ ਜਰੀ ।।

[ਕੇਦਾਰਾ ਮਹਲਾ ੫-੯]

| | |
|---|---|
| ਪਉੜੀ ।। ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ।। ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ।। ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ ।। ਮਹਾ ਰੋਗੁ ਬਿਕਰਾਲ ਤਿਨ ਬਿਦਾਰੂਓ।। ਪਾਇਆ ਨਾਮੁ ਨਿਧਾਨੁ ਬਹੁਤੁ ਖਜਾਨਿਆ।। ਜਿਤਾ ਜਨਮੁ ਅਪਾਰੁ ਆਪੁ ਪਛਾਨਿਆ ।। ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ।। ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ।। ੧੬ ।। | ਉਹ ਸਤਿਗੁਰੂ ਧੰਨ ਹੈ, ਧੰਨ ਹੈ, ਜਿਸ ਨੇ ਅਗਜਾਨ ਦਾ ਕਿਲ੍ਹਾ ਤੋੜ ਦਿੱਤਾ ਹੈ। ਉਹ ਸਤਿਗੁਰੂ ਵਾਹੁ ਵਾਹੁ ਹੈ ਜਿਸ ਨੇ ਹਰੀ ਨਾਲ ਜੋੜ ਦਿੱਤਾ ਹੈ। [ਕਿਵੇਂ?] ਗੁਰੂ (ਭਰਮ ਤੋੜਨ ਤੇ ਹਰੀ ਮੇਲਣ ਦਾ) ਦਾਰੂ 'ਨਾਮ' ਦੇਂਦਾ ਹੈ, (ਨਾਮ ਇਕ) ਅਖੁੱਟ ਖ਼ਜ਼ਾਨਾ ਹੈ, ਉਸ ਨੇ (ਹਉਮੈਂ ਰੂਪੀ) ਬੜਾ ਭਿਆਨਕ ਰੋਗ ਨਸ਼ਟ ਕਰ ਦਿਤਾ ਹੈ, ਤੇ ਪ੍ਰਾਪਤ ਹੋ ਗਿਆ ਹੈ ਨਾਮ (ਰੂਪੀ) ਖ਼ਜ਼ਾਨਾ (ਜੋ) ਖ਼ਜ਼ਾਨਿਆਂ ਵਿਚੋਂ ਬਹੁਤ ਵੱਡਾ ਹੈ, (ਕਿਉਂਕਿ ਅਸਲੀ) ਆਪਾ ਪਛਾਣ ਹੋ ਗਿਆ ਹੈ (ਇਉਂ) ਜਨਮ ਸਫਲ ਹੋ ਗਿਆ ਹੈ। ਗੁਰਦੇਵ ਸਮਰਥ ਹੈ (ਉਸ ਦੀ) ਮਹਿਮਾ ਕਹੀ ਨਹੀਂ ਜਾ ਸਕਦੀ। ਗੁਰੁ ਪਾਰਬ੍ਰਹਮ ਹੈ, ਪਰਮੇਸ਼ੁਰ ਹੈ, ਅਪਰੰਪਰ ਹੈ, ਲੱਖਤਾ ਤੋਂ ਪਰੇ ਹੈ ਤੇ ਉਸ ਦਾ ਭੇਦ ਸਮਝ ਨਹੀਂ ਸਕੀਦਾ ।। ੧੬ ।। |

ਭਾਵ—ਪਿਛੇ ਬਿਖਮ ਦਲ ਤੋੜਨਹਾਰ ਗੁਰੂ ਦੱਸਿਆ ਸੀ। ਹੁਣ ਦੱਸਦੇ ਹਨ ਕਿ ਉਹ ਕਿਲ੍ਹਾ ਭਰਮ ਦਾ ਸੀ ਜੋ ਗੁਰੂ ਨੇ ਤੋੜ ਦਿਤਾ ਹੈ, ਭਰਮ ਤੋੜ ਕੇ ਖਾਲੀ ਸੱਖਣੇਪਨ ਵਿਚ ਨਹੀਂ ਛੋੜਿਆ, ਸਤਜ ਸਰੂਪ ਵਾਹਿਗੁਰੂ ਨਾਲ ਜੋੜ ਦਿਤਾ, ਜਿਸ ਦਾਰੂ ਨਾਲ ਭਰਮ ਤੋੜਿਆ ਉਹ ਹੈ 'ਨਾਮ'। ਨਾਮ ਦੁੱਖ ਕੱਟਣ, ਭਰਮ ਕੱਟਣ ਤੇ ਸੁੱਖ ਦੇਣ ਦਾ ਖ਼ਜ਼ਾਨਾ ਹੈ, ਫਿਰ ਖ਼ਜ਼ਾਨਾ ਆਪ ਪਛਾਣਨ ਦਾ ਖ਼ਜ਼ਾਨਾ ਹੈ, ਸ੍ਵੈ-ਸਰੂਪ ਦੀ ਲੱਖਤਾ ਕਰਾ ਦੇਂਦਾ ਹੈ, ਪ੍ਰਭੂ ਪ੍ਰਾਪਤੀ ਦੂਜੀ ਸਤਰ ਵਿਚ ਦੱਸ ਹੀ ਆਏ ਹਨ। ਸੋ ਜਨਮ ਸਫਲ ਹੋ ਗਿਆ। ਅੰਤ ਵਿਚ ਗੁਰੂ ਨੂੰ ਵਾਹਿਗੁਰੂ ਦੀ ਤੁੱਲਤਾ ਦਿੱਤੀ। ਕਿਉਂਕਿ ਗੁਰੂ ਪ੍ਰਭੂ ਸਰੂਪ ਪ੍ਰਾਪਤ ਹੈ ਉਸ ਨਾਲ ਤਦਰੂਪ ਹੈ, ਜਿਕੂੰ ਗੰਗਾ ਸਮੁੰਦਰ ਵਿਚ ਪ੍ਰਾਪਤ ਹੋ ਕੇ ਸਮੁੰਦਰ ਹੈ, ਸ੍ਰੀ ਗੁਰੂ ਅਰਜਨ ਦੇਵ ਜੀ ਜਿਸ ਵੇਲੇ ਏਹ ਪਉੜੀ ਲਿਖ ਰਹੇ ਹਨ, ਉਹਨਾਂ ਦੀਆਂ ਅੱਖਾਂ ਅਗੇ ਸਮਰਥ ਗੁਰੂ ਰਾਮਦਾਸ ਜੀ ਹਨ ਜੋ 'ਗੁਰੂ ਨਾਨਕ ਦੇਵ ਗੋਵਿੰਦ ਰੂਪ' ਹਨ।

**ਵਯਾਖਯਾ**—੧੫ਵੀਂ ਪਉੜੀ ਵਿਚ ਪੰਜਾਂ ਮਹਾਂ ਬਲੀਆਂ ਦੀ ਫ਼ੌਜ ਨੂੰ ਜਿੱਤਣ ਲਈ ਗੁਰੂ ਦੀ ਅਰਾਧਨਾ ਦੱਸੀ ਸੀ, ਇਸ ਪਉੜੀ ਵਿਚ ਉਹ ਵਿਸ਼ਯ ਜਾਰੀ ਹੈ ਕਿ ਗੁਰੂ ਨੇ ਭਰਮ ਦਾ ਕਿਲ੍ਹਾ ਤੋੜ ਦਿਤਾ ਹੈ। ਜਿਸ ਦਾ ਫਲ 'ਆਪ' ਪਛਾਣਨ ਤੇ ਪ੍ਰਭੂ ਦੀ ਪ੍ਰਾਪਤੀ ਹੋਇਆ ਹੈ, ਗੁਰੂ ਨੇ ਜੋ ਦਾਰੂ ਦਿਤਾ ਓਹ ਨਾਮ ਸੀ।

ਸੋ ਦੋਹਾਂ ਸ਼ਲੋਕਾਂ ਵਿਚ ਗੁਰੂ ਤੇ ਨਾਮ ਹੀ ਵਰਣਿਆ ਹੈ। ਪਹਿਲੇ ਵਿਚ ਨਾਮ ਦੀ ਮਹਿਮਾ ਹੈ ਦੂਸਰੇ ਵਿਚ ਨਾਮ ਦਾਤਾ ਗੁਰੂ ਦੀ। ਐਉਂ ਦੁਇ ਸ਼ਲੋਕ ਪਉੜੀ ਦੇ ਆਸ਼ਯ ਅਨੁਕੂਲ ਹਨ।

**ਨਿਰੁਕ੍ਤ**—ਕਿਲਵਿਖ—ਪਾਪ। ਨੀਤ—ਨਿੱਤ। ਸਦਾ।
ਕਲੇਸਾ—ਕਸ਼ਟ, ਦੁੱਖ, ਸੰਤਾਪ। ਜੁਗਤਿ—ਜੁਗਤੀ। ਤਰਕੀਬ। ਬਿਧੀ।
ਭਰਮ ਗੜੁ—ਭਰਮ ਦਾ ਕਿਲ੍ਹਾ। ਭਰਮ ਜੋ ਕੱਟਣਾ ਕਠਨ ਹੈ।
ਬਿਕਰਾਲ—ਭਯਾਨਕ। ਡਰਾਉਣਾ।
ਬਿਦਾਰੂਓ—ਬਿਦਾਰ ਦਿਤਾ। ਨਾਸ਼ ਯਾ ਨਸ਼ਟ ਕਰ ਦਿਤਾ। ਜਿਤਾ—ਜਿੱਤ ਲਿਆ।
ਆਪੁ—ਆਪਾ, ਆਪਣਾ ਅਸਲੀ ਆਪਾ। ਆਤਮਾ।
ਪਾਰਬ੍ਰਹਮੁ—ਪਰੇ ਤੋਂ ਪਰੇ ਨਿਰਗੁਣ ਬ੍ਰਹਮ।
ਪਰਮੇਸੁਰ—ਈਸ਼੍ਵਰਾਂ ਤੋਂ ਵੱਡਾ ਈਸ਼੍ਵਰ। ਅਪਰੰਪਰ—ਜਿਸ ਦਾ ਪਾਰ ਨਹੀਂ।
ਅਲਖ—ਜੋ ਮਨ ਬਾਣੀ ਕਰ ਲਖਿਆ ਨਾ ਜਾਏ।
ਅਭੇਵ—ਜਿਸ ਦਾ ਭੇਦ ਨਾ ਲੱਭੇ। ਜਿਸ ਦਾ ਅੰਤ ਨਾ ਲੈ ਸਕੀਏ, ਕੀਮਤ ਨਾ ਪਾ ਸਕੀਏ।

## [ਪਉੜੀ ਸਤਾਰ੍ਹਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੫॥ ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥੧॥ | ਹੇ ਜੀਵ! (ਨਾਮ ਸਿਮਰਨ ਦਾ) ਉੱਦਮ ਕਰਦਿਆਂ (ਤੇ ਫੇਰ) ਕਮਾਈ ਕਰਦਿਆਂ ਸੁੱਖ ਮਾਣ, (ਸਦਾ) ਧਿਆਉਂਦਿਆਂ ਤੂੰ ਪ੍ਰਭੂ ਨੂੰ ਮਿਲ ਪਉ, ਤਾਂ ਤੇਰੀ ਚਿੰਤਾ ਦੂਰ ਹੋ ਜਾਏ; (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ)॥੧॥ |

ਭਾਵ—ਹਰੀ ਸਿਮਰਨ ਦਾ ਉੱਦਮ, ਫੇਰ ਕਮਾਈ, ਫੇਰ ਐਸਾ ਸਿਮਰਨ ਜੋ ਧਿਆਨ ਰੂਪ ਹੋ ਜਾਏ; ਫਲ ਇਸ ਦਾ ਪ੍ਰਭੂ ਦਾ ਮਿਲਾਪ ਤੇ ਅਚਿੰਤ ਪਦਵੀ। ਅਕਸਰ ਵੇਰ ਫੁਰਮਾਉਂਦੇ ਹਨ ਕਿ ਨਾਮ ਦਾਤ ਹੈ। ਮਤਾਂ ਕੋਈ ਇਸ ਦੇ ਅਸਲ ਭਾਵ ਨੂੰ ਨਾ ਸਮਝ ਕੇ ਆਲਸੀ ਹੋ ਜਾਏ। ਏਥੇ ਸਪਸ਼ਟ ਉਪਦੇਸ਼ 'ਉਦਮ ਤੇ ਕਮਾਈ' ਦਾ ਦੇ ਦਿਤਾ ਹੈ। ਇਹੋ ਉਪਦੇਸ਼ ਪਿਛੇ ਪਉੜੀ ਅੰਕ ੬ ਦੇ ਪਹਿਲੇ ਸ਼ਲੋਕ ਵਿਚ ਦੇ ਆਏ ਹਨ :—

ਮਨਿ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ।।
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ।।

[ਵਾਰ ਗੂਜਰੀ ਮਹਲਾ ੫-੬

ਓਥੇ ਵਾਕ ਉਤਮ ਪੁਰਖ ਵਿਚ ਹੈ ਏਥੇ ਮੱਧਮ ਪੁਰਖ ਵਿਚ ਸਨਮੁਖ ਉਪਦੇਸ਼ ਹੈ।

ਮ:੫।। ਸੁਭ ਚਿੰਤਨ ਗੋਬਿੰਦ ਰਮਣ ਨਿਰਮਲ ਸਾਧੂ ਸੰਗ।। ਨਾਨਕ ਨਾਮੁ ਨ ਵਿਸਰਉ ਇਕ ਘੜੀ ਕਰਿ ਕਿਰਪਾ ਭਗਵੰਤ ।। ੨ ।।
ਪਉੜੀ ।। ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ।। ਜਿਸੁ ਮਿਲਿ ਜਪੀਐ ਨਾਉ ਤਿਸੁ ਜੀਉ ਅੰਰਪੀਐ ।। ਆਇਐ ਚਿਤਿ ਨਿਹਾਲੁ ਸਾਹਿਬ ਬੇਸੁਮਾਰ ।। ਤਿਸ ਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ ।। ਸਭੁ ਕਿਛੁ ਤਿਸਕੈ ਵਸਿ ਨ ਕੋਈ ਬਾਹਰਾ।। ਸੋ ਭਗਤਾ ਮਨਿ ਵੁਠਾ ਸਚਿ ਸਮਾਹਰਾ।। ਤੇਰੇ ਦਾਸ ਧਿਆਇਨਿ ਤੁਧੁ ਤੂੰ ਰਖਣ ਵਾਲਿਆ।। ਸਿਰ ਸਭਨਾ ਸਮਰਥੁ ਨਦਰਿ ਨਿਹਾਲਿਆ ।। ੧੭ ।।

ਹੇ ਭਗਵੰਤ ! (ਮੇਰੇ ਤੇ) ਕਿਰਪਾ ਕਰ (ਕਿ) ਗੋਬਿੰਦ ਦਾ ਸ਼ੁਭ ਚਿੰਤਨ ਕਰਨਾ (ਭਾਵ ਹਿਰਦੇ ਵਿਚ ਧਿਆਨ ਧਰਨਾ ਤੇ ਗੋਬਿੰਦ ਦਾ ਹੀ) ਰਮਣ ਕਰਨਾ (ਭਾਵ ਬਾਣੀ ਕਰਕੇ ਉਸ ਦੇ ਗੁਣ ਉਚਾਰਨਾ ਅਤੇ) ਸਾਧੂ ਦਾ ਪਵਿਤ੍ਰ ਸੰਗ (ਕਰਨਾ ਭਾਵ ਸਰੀਰ ਕਰਕੇ ਸਤਿਸੰਗ ਵਿਚ ਜਾਣਾ ਮੈਨੂੰ ਪ੍ਰਾਪਤ ਰਹੇ) ਇਕ ਘੜੀ (ਬੀ ਤੇਰਾ) ਨਾਮ ਨਾਨਕ ਨੂੰ ਨਾ ਭੁੱਲੇ ।।੨।
ਹੇ (ਭਗਤਾਂ ਦੇ ਰਖਜਕ ! ਜਦ ਸਭ ਕੁਛ) ਤੇਰਾ ਕੀਤਾ ਹੋਣਾ ਹੈ ਤਾਂ (ਅਸੀਂ) ਕਾਸਨੂੰ ਡਰੀਏ ? (ਕੇਵਲ ਇਹ ਕਰੀਏ ਕਿ) ਜਿਸ ਦੇ ਨਾਲ ਮਿਲ ਕੇ ਨਾਮ ਜਪਣਾ ਹੈ ਉਸ ਨੂੰ ਜੀਉ ਭੇਟਾ ਕਰ ਦੇਵੀਏ। (ਤੈਂ) ਬੇਅੰਤ ਮਾਲਕ ਨੂੰ ਯਾਦ ਕਰਦਿਆਂ ਨਿਹਾਲ ਹੋ ਜਾਈਦਾ ਹੈ। (ਹਾਂ) ਉਸ ਨੂੰ ਕੌਣ ਛੁਹ ਸਕਦਾ ਹੈ ਜਿਸ ਵਲ ਨਿਰੰਕਾਰ ਹੋਵੇ। ਉਸ ਦੇ ਸਭ ਕੁਛ ਵੱਸ਼ ਹੁੰਦਾ ਹੈ, (ਇਸ ਦੀ ਆਗਿਆ ਤੋਂ) ਬਾਹਰ ਕੋਈ ਨਹੀਂ ਹੁੰਦਾ। ਸੋ (ਪ੍ਰਭੂ) ਭਗਤਾਂ ਦੇ ਮਨ ਵਿਚ ਵਸਦਾ ਹੈ, (ਹਾਂ ਉਹ ਓਥੇ) ਸਤਜ ਸਰੂਪ ਹੋ ਕੇ ਸਮਾ ਰਿਹਾ ਹੈ। ਹੇ ਤੂੰ (ਭਗਤਾਂ ਨੂੰ) ਰੱਖਣਹਾਰੇ ! ਤੇਰੇ ਦਾਸ ਤੈਨੂੰ ਧਿਆਉਂਦੇ ਹਨ, (ਤੇ ਤੂੰ) ਹੇ ਨਦਰ ਨਾਲ ਨਿਹਾਲ ਕਰਨ ਵਾਲੇ ! ਸਭਨਾਂ ਦੇ ਸਿਰ ਤੇ ਸਮਰਥ (ਮਾਲਕ ਸਦਾ ਖੜਾ) ਹੈਂ ।। ੧੭ ।।

ਭਾਵ—ਵਾਹਿਗੁਰੂ ਸਰਬ ਸ਼ਕਤੀਮਾਨ ਹੈ, ਉਸ ਦੀ ਓਟ ਲੈ ਕੇ ਫੇਰ ਕਿਸੇ ਤੋਂ ਕਾਸ ਨੂੰ ਡਰਨਾ। ਕਰਨੇ ਯੋਗ ਗੱਲ ਹੈ ਫੇਰ ਗੁਰਮਤਿ ਦੁਆਰਾ ਨਾਮ ਸਿਮਰਨ। ਜਦ ਸਿਮਰਨ ਨਾਲ ਉਹ ਮਨ ਵਿਚ ਆ ਵਸਦਾ ਹੈ ਤਾਂ ਸਤਜ ਸਰੂਪ ਹੋ ਕੇ ਸਦਾ ਵੱਸਦਾ ਰਹਿੰਦਾ ਹੈ। ਸਿੱਟਾ ਇਹ ਕਿ ਭਗਤ ਯਾ ਦਾਸ ਤਾਂ ਉਸ ਦੀ ਅਰਾਧਨਾ ਵਿਚ ਰਹਿੰਦੇ ਹਨ, ਇਹ ਉਹਨਾਂ ਦਾ ਧਰਮ ਹੈ, ਪਰ ਓਸ ਦਾ ਬਿਰਦ ਹੈ ਭਗਤਾਂ ਦੀ ਰਖਜਾ ਤੇ ਨਦਰ ਨਾਲ ਨਿਹਾਲ ਕਰਨਾ। ਭਗਤ ਭਗਤੀ ਕਰਨ ਤੇ ਸਭ ਕੁਛ ਓਸ ਤੇ ਛੋੜਨ, ਆਪਣੇ ਬਿਰਦ ਨੂੰ ਸੰਭਾਲਣਾ ਉਸ ਦਾ ਆਪਣਾ ਕੰਮ ਹੈ।

**ਵਜਾਖਜਾ—** ਪਿਛਲੀ ਪਉੜੀ ਵਿਚ ਗੁਰੂ ਦੀ ਮੇਹਰ ਦਾ ਵਰਣਨ ਸੀ। ਇਸ ਵਿਚ ਗੁਰੂ ਦੇ ਮਿਲਾਏ—ਹਰਿ ਸਿਉ ਜੋੜਿਆ—ਉਸ ਹਰੀ ਦਾ, ਜਿਸ ਦਾ ਰੂਪ ਗੁਰੂ ਹੋ ਰਿਹਾ ਹੈ, ਵਰਣਨ

ਹੈ। ਵਾਹਿਗੁਰੂ ਦਾ ਬਿਰਦ ਦੱਸਿਆ ਹੈ, ਸਿਖ ਦਾ ਧਰਮ ਦੱਸਿਆ ਹੈ : ਗੁਰ ਸੰਗ ਮਿਲ ਕੇ ਉਸ ਦੀ ਅਰਾਧਨਾ ਕਰਨੀ ਤੇ ਓਸ ਟੇਕ ਤੇ ਨਿਰਭੈ ਰਹਿਣਾ।। ਸੋ ਪਉੜੀ ਉਪਰਲੇ ਪਹਿਲੇ ਸ਼ਲੋਕ ਵਿਚ, ਜੋ ਸਿਖ ਦਾ ਧਰਮ ਹੈ, ਉਸ ਦੇ ਕਰਨੇ ਦਾ ਉਪਦੇਸ਼ ਹੈ, ਉਦਮ, ਕਮਾਈ ਤੇ ਧਿਆਉਣਾ। ਸਪਸ਼ਟ 'ਉਦਮ' ਦੀ ਤਾਕੀਦ ਹੈ। ਦੂਸਰੇ ਸ਼ਲੋਕ ਵਿਚ ਉਹੋ ਸ਼ੈ ਵਾਹਿਗੁਰੂ ਤੋਂ ਅਰਦਾਸ ਕਰਕੇ ਮੰਗਣੇ ਦੀ ਹੈ, ਤਾਂਕਿ ਉੱਦਮ ਕਰਦਾ ਹੰਕਾਰ ਆਸ਼੍ਰਿਤ ਨਾ ਹੋ ਜਾਵੇ, ਉੱਦਮ ਕਰੇ, ਪਰ ਨਾਲ ਅਰਦਾਸ ਕਰਦਾ ਪ੍ਰਭੂ ਆਸ਼੍ਰਿਤ ਰਹੇ। ਪਉੜੀ ਵਿਚ ਬੀ ਪ੍ਰਭੂ ਆਸ਼੍ਰਿਤ ਰਹਿਣੇ ਦਾ ਉਪਦੇਸ਼ ਹੈ।

**ਨਿਰੁਕ੍ਤ**—ਉਦਮੁ—ਆਹਰ। ਤਯਾਰੀ। ਕਿਸੇ ਕੰਮ ਕਰਨੇ ਦਾ ਖ਼ਿਆਲ ਤੇ ਯਤਨ ਆਰੰਭ।

ਭੁੰਚੁ—ਖਾਹ, ਭਾਵ ਹੈ ਮਾਣ।
ਅਰਪੀਐ—ਭੇਟਾ ਕਰੀਏ।
ਪੋਹੇ—ਛੋਹੇ, ਲੱਗੇ, ਅਸਰ ਕਰੇ।
ਸਮਾਹਰਾ—ਸਮਾਇਆ।
ਰਮਣ—ਸਿਮਰਨ।
ਬੇਸੁਮਾਰ—ਅਗਿਣਤ। ਬੇਅੰਤ।
ਵੂਠਾ—ਵੱਸਿਆ।

**[ਪਉੜੀ ਅਠਾਰ੍ਵੀਂ]**

| ਮੂਲ | ਅਰਥ |
|---|---|
| ਸਲੋਕ ਮ: ੫।। ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ।। ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ।।੧।। | [ਅਰਦਾਸ] (ਹੇ ਮੇਰੇ) ਆਪਣੇ ਪ੍ਰਭੂ ! ਨਾਨਕ (ਆਪ ਤੋਂ) ਸਦਾ ਸਦਕੇ ਹੁੰਦਾ ਰਹੇ, (ਮੈਨੂੰ) ਬਚਾ ਲਓ, ਕਾਮ, ਕ੍ਰੋਧ, ਹੰਕਾਰ, ਲੋਭ, ਮੋਹ (ਅਤੇ) ਭੈੜੀਆਂ ਵਾਸ਼ਨਾਂ ਨੂੰ ਦੂਰ ਕਰ ਦਿਓ।।੧।। |

ਭਾਵ—ਪ੍ਰਭੂ ਅਗੇ ਅਰਦਾਸ ਕੀਤੀ ਹੈ ਸਾਡੇ ਲਈ, ਪਰ ਆਪਣੇ ਦੁਆਰਾ। ਨਾਮ ਰਸ ਦੇ ਪ੍ਰਤਿਬੰਧਕ ਖੋਟੇ ਕਰਮਾਂ ਤੇ ਮੰਦੀਆਂ ਵਾਸ਼ਨਾਂ ਦੀ ਨਿਵਿਰਤੀ ਮੰਗੀ ਹੈ। ਗੋਯਾ ਸਾਨੂੰ ਉਪਦੇਸ਼ ਦਿੱਤਾ ਹੈ ਕਿ ਇਨ੍ਹਾਂ ਘਰ ਦੇ ਵੈਰੀਆਂ, ਤੋਂ ਰਖਿਆ ਲਈ ਪ੍ਰਭੂ ਅਗੇ ਅਰਦਾਸ ਕਰਿਆ ਕਰੋ।

| ਮੂਲ | ਅਰਥ |
|---|---|
| ਮ: ੫।। ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ।। ਨਾਨਕ ਧ੍ਰਿਗੁ ਤਿਨਾ ਕਾ ਜੀਵਿਆ ਜਿਨ ਸਚਿ ਨ ਲਗੋ ਰੰਗੁ।।੨।। | ਖਾਂਦਿਆਂ ਖਾਂਦਿਆਂ ਮੂੰਹ ਘਸ ਜਾਂਦਾ ਹੈ, ਪਹਿਨਦਿਆਂ (ਪਹਿਨਦਿਆਂ) ਸਾਰੇ ਅੰਗ (ਘਸ ਜਾਂਦੇ ਹਨ)। ਹੇ ਨਾਨਕ! ਉਨ੍ਹਾਂ ਦਾ ਜੀਉਣਾ ਫਿਟਕਾਰ ਯੋਗ ਹੈ, ਜਿਨ੍ਹਾਂ ਨੂੰ (ਇਹ ਹਾਲ ਹੋ ਗਿਆਂਬੀ) ਸੱਚ ਵਿਚ ਪ੍ਰੇਮ ਨਹੀਂ ਲੱਗਦਾ।।੨।। |

ਭਾਵ—ਮੂੰਹ ਘਸਣ ਤੋਂ ਮੁਰਾਦ ਦੰਦਾਂ ਦੇ ਘਸ ਜਾਣ ਦੀ ਹੈ। ਦੰਦ ਘਸ ਜਾਣ ਤਾਂ ਰੋਟੀ ਨਹੀਂ ਖਾ ਹੁੰਦੀ, ਗੋਯਾ ਮੂੰਹ ਹੀ ਘਸ ਜਾਂਦਾ ਹੈ। ਕੱਪੜੇ ਚੜ੍ਹਦੇ ਤੋਂ ਚੜ੍ਹਦੇ ਪਹਿਨਦਾ ਹੈ, ਪਰ ਅੰਗ ਜੁਆਨ ਤੇ ਕੱਪੜਿਆਂ ਵਰਗੇ ਸੁੰਦਰ ਨਹੀਂ ਰਹਿੰਦੇ, ਮਾਸ ਚੁੜ ਜਾਂਦਾ ਹੈ ਤੇ ਲੱਕ ਕੁੜ ਜਾਂਦਾ ਹੈ, ਭਾਵ ਦੋਹਾਂ ਦਾ ਹੈ ਕਿ ਬੁਢੇਪਾ ਆ ਜਾਂਦਾ ਹੈ, ਸਾਰੀ ਉਮਰ ਖਾਣ ਪਹਿਨਣ ਵਿਚ ਲੰਘ ਜਾਂਦੀ ਹੈ, ਇਨ੍ਹਾਂ ਨਾ ਰਹਿਣੇ ਵਾਲਿਆਂ ਪਦਾਰਥਾਂ ਵਿਚ ਪ੍ਰੇਮ ਰਹਿੰਦਾ ਹੈ। ਪਰ ਸਤਯ ਵਸਤੂ ਕਰਤਾ ਪੁਰਖ ਨਾਲ ਪ੍ਰੇਮ ਨਹੀਂ ਪੈਂਦਾ, ਸੋ ਜਨਮ ਹੀ ਨਿਸ਼ਫਲ ਚਲਾ ਜਾਂਦਾ ਹੈ। 'ਧ੍ਰਿਗੁ' ਦਾ ਇਹ ਭਾਵ ਹੈ.।

ਪਉੜੀ ।। ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ ।। ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ ।। ਨਾਮ ਤੇਰੈ ਕੈ ਰੰਗਿ ਦੁਰਮਤਿ ਧੋਵਣਾ ।। ਜਪਿ ਜਪਿ ਤੁਧੁ ਨਿਰੰਕਾਰ ਭਰਮੁ ਭਉ ਖੋਵਣਾ ।। ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ।। ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ।। ਜਿਨ੍ਹੀ ਪਛਾਤਾ ਹੁਕਮੁ ਤਿਨ ਕਦੇ ਨ ਰੋਵਣਾ ।। ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ।। ੧੮ ।।

(ਹੇ ਨਿਰੰਕਾਰ !) ਜਿਵੇਂ ਜਿਵੇਂ ਤੇਰਾ ਹੁਕਮ (ਹੋਵੇ) ਉਸੇ ਉਸੇ ਤਰ੍ਹਾਂ ਹੋਣਾ ਹੈ. ਜਿਥੇ ਜਿਥੇ (ਤੂੰ) ਆਪ ਰਖੇ ਉਥੇ ਜਾ ਕੇ ਖੜੇ ਹੋਣਾ ਹੁੰਦਾ ਹੈ । (ਪਰ) ਖੋਟੀ ਮਤਿ ਦਾ ਧੋਤੇ ਜਾਣਾ ਤੇਰੇ ਨਾਮ ਦੇ (ਰੰਗਿ=) ਪ੍ਰੇਮ ਨਾਲ ਹੁੰਦਾ ਹੈ. ਹੇ ਨਿਰੰਕਾਰ ! ਤੈਨੂੰ ਜਪ ਜਪ ਕੇ ਭਰਮ ਤੇ ਭਉ ਦਾ ਗੁਆਉਣਾ (ਹੁੰਦਾ ਹੈ), ਜੋ ਤੇਰੇ ਪ੍ਰੇਮ ਵਿਚ ਰੰਗੇ ਜਾਂਦੇ ਹਨ ਉਨ੍ਹਾਂ ਦਾ ਜੂਨਾਂ ਵਿਚ ਪਾਏ ਜਾਣਾ ਨਹੀਂ ਹੁੰਦਾ । (ਉਨ੍ਹਾਂ ਦਾ) ਅੱਖਾਂ ਨਾਲ ਅੰਦਰ ਬਾਹਰ ਦੇਖਣਾ ਇਕ (ਤੈਨੂੰ) ਹੁੰਦਾ ਹੈ, ਜਿਨ੍ਹਾਂ ਨੇ (ਤੇਰਾ) ਹੁਕਮ ਪਛਾਣ ਲਿਆ, ਉਨ੍ਹਾਂ ਦਾ ਰੋਣਾ (ਫੇਰ) ਕਦੇ ਨਹੀਂ ਹੁੰਦਾ । ਹੇ ਨਾਨਕ ! (ਜਿਨ੍ਹਾਂ ਨੂੰ) ਨਾਮ ਦੀ ਬਖ਼ਸ਼ੀਸ਼ ਮਿਲ ਜਾਂਦੀ ਹੈ (ਉਨ੍ਹਾਂ ਨੇ ਨਾਮ ਨੂੰ) ਮਨ ਵਿਚ ਪ੍ਰੋਵਣਾ ਕਰਨਾ ਹੈ (ਭਾਵ ਪ੍ਰੋਈ ਰਖਣਾ ਹੈ) ।। ੧੮ ।।

ਭਾਵ—ਪਿਛਲੀ ਪਉੜੀ ਵਿਚ ਪ੍ਰਭੂ ਦੀ ਸਰਬ ਸਮਰਥਾ ਤੇ ਭਗਤਾਂ ਦੇ ਸਿਰ ਹੱਥ ਦੱਸ ਕੇ ਡਰਨੋਂ ਵਰਜਿਆ ਸੀ; ਹੁਣ ਦੱਸਦੇ ਹਨ ਕਿ ਜਦ ਤੇਰੇ ਹੁਕਮ ਨੇ ਸਾਡਾ ਸਭ ਕੁਛ ਸਾਰਨਾ ਹੈ ਤਾਂ ਅਸਾਂ ਆਸਵੰਦ ਹੋ ਕੇ ਨਾਮ ਨਾਲ ਦੁਰਮਤਿ ਆਪਣੀ ਕੱਟਣੀ ਹੈ ਕਿ ਹੁਕਮ ਦੀ ਸਿਆਣ ਪੂਰੀ ਹੋ ਜਾਏ ਤੇ ਭਰਮ ਤੇ ਡਰ ਸਦਾ ਲਈ ਦੂਰ ਹੋ ਜਾਣ ਤੇ ਇਕੋ ਇਕ ਤੂੰ ਅੰਦਰ ਬਾਹਰ ਪਿਆ ਦਿੱਸੇਂ । ਹੁਕਮ ਪਛਾਨਣ ਨਾਲ ਇਹ ਦ੍ਰਿਸ਼ਟੀ ਹੋ ਜਾਣੀ ਹੈ । ਅਤੇ ਜਨਮ ਮਰਨ ਦੇ ਸਾਰੇ ਦੁੱਖ ਦੂਰ ਹੋ ਜਾਣੇ ਹਨ ।

**ਵਜਾਖਜਾ**—੧੮ਵੀਂ ਪਉੜੀ ਵਿਚ ਪ੍ਰਭੂ ਦੀ ਸਰਬ ਸਮਰਥਾ ਤੇ ਭਗਤਾਂ ਦੀ ਰਖਵਾਲੀ ਦੱਸ ਕੇ ਭਗਤਾਂ ਦਾ ਨਾਮ ਸਿਮਰਣ ਵਿਚ ਪ੍ਰੇਮ ਰੱਤੇ ਰਹਿਣਾ ਤੇ ਅੰਦਰ ਬਾਹਰ ਪ੍ਰਭੂ ਦੀ ਲੱਖਤਾ ਵਿਚ ਵੱਸਣਾ ਦੱਸ ਕੇ ਕਲਜਾਣ ਪ੍ਰਾਪਤੀ ਪ੍ਰਭੂ ਦੇ ਹੁਕਮ ਦੀ ਸਰਬ ਸਮਰਥਾ ਵਿਚ ਦੱਸੀ ਹੈ । ਨਾਮ ਦੇ ਹਿਰਦੇ ਪਰੋਈ ਰਖਣ ਦੀ ਤਾਕੀਦ ਹੈ । ਗੋਯਾ ੧੭ਵੀਂ ਪਉੜੀ ਵਾਲਾ ਹੀ ਮਜ਼ਮੂਨ ੧੮ਵੀਂ ਪਉੜੀ ਵਿਚ ਜਾਰੀ ਹੈ । ਪਹਿਲੇ ਸ਼ਲੋਕ ਵਿਚ ਅਰਦਾਸ ਹੈ, ਨਾਮ ਦੇ ਮਨ ਵਿਚ ਪਰੋਏ ਰਹਿਣ ਦੇ ਵਿਰੋਧੀ ਕਾਮ ਕਰੋਧ ਆਦਿ ਹਨ, ਉਹਨਾਂ ਤੋਂ ਰੱਖਿਆ ਲਈ ਪ੍ਰਭੂ ਦੀ ਸਰਬ ਸਮਰਥਾ ਅਗੇ ਦੁਹਾਈ ਹੈ ਕਿ ਇਨ੍ਹਾਂ ਤੋਂ ਬਚਾਓ । ਸ਼ਲੋਕ ਦੂਸਰੇ ਵਿਚ ਬੁੱਢੇ ਹੋ ਗਏ ਭੁਲੱਕੜ ਜੀਵ ਨੂੰ ਮਿਹਣਾ ਮਾਰ ਕੇ ਉਪਦੇਸ਼ ਦਿੱਤਾ ਹੈ ਕਿ ਉਮਰਾ ਤਾਂ ਖਾਣ ਪੀਣ ਦੇ ਫਿਕਰਾਂ ਵਿਚ ਗੁਆ ਲਈ ਤੇ ਖਾ ਪੀ ਭੋਗ ਭੋਗ ਕੇ ਅੰਗ ਜੀਰਣ ਹੋ ਗਏ ਪਰ ਤੇਰੀ ਵਾਸ਼ਨਾ ਨਾ ਬੁੱਢੀ ਹੋਈ, ਹੁਣ ਹੀ ਸਮਝ ਕਰ ਤੇ ਸਤਜ ਸਰੂਪ ਪ੍ਰਭੂ ਨਾਲ ਪ੍ਰੇਮ ਪਾ, ਹੁਣ ਤਾਂ ਅੰਗ ਦੱਸ ਰਹੇ ਹਨ ਕਿ ਕੋਈ ਦਿਨ ਦੀ ਖੇਡ ਹੈ, ਜੀਉਣ ਤੇ ਭੋਗਾਂ ਭੋਗਣ ਦੀ ਕਾਬਲੀਅਤ ਹੀ ਨਹੀਂ ਰਹੀ ।

**ਨਿਰੁਕਤ**—ਮਦ—ਨਸ਼ਾ, ਭਾਵ ਹੈ ਹੰਕਾਰ ਦਾ ਨਸ਼ਾ, ਯਾ ਹੰਕਾਰ ਜੋ ਮਦ ਵਾਂਙੂ ਹੈ ।

ਦੁਸਟ ਬਾਸਨਾ—ਖੋਟੀਆਂ ਵਾਸ਼ਨਾਂ । ਮਾੜੇ ਤੇ ਮੰਦੇ ਖ਼ਿਆਲ ।

ਜੋਨਿ ਨ ਜੋਵਣਾ—ਜੂਨਾਂ ਵਿਚ ਜੋਤੇ ਨਾ ਜਾਣਾ । ਭਾਵ ਜੂਨਾਂ ਵਿਚ ਨਾ ਪੈਣਾ ।

ਅਲੋਵਣਾ—ਦੇਖਣਾ ।

## [ਪਉੜੀ ਉੱਨੀਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ।। ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ ।। ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ ।। ੧ ।। | ਜੀਉਂਦੇ ਜੀ (ਵਾਹਿਗੁਰੂ ਨੂੰ) ਨਾ ਯਾਦ ਕੀਤਾ, ਮਰ ਕੇ ਮਿੱਟੀ ਵਿਚ ਰਲ ਗਿਆ । ਹੇ ਨਾਨਕ ! ਅਪਵਿਤ੍ਰ ਮਾਇਆ ਪ੍ਰੇਮੀ ਮੂਰਖ ਨੇ (ਸਾਰਾ ਸਮਾਂ) ਦੁਨੀਆ ਦੇ ਸੰਗਾਂ ਵਿਚ ਹੀ ਗੁਜ਼ਾਰ ਦਿਤਾ ।। ੧ ।। |

ਭਾਵ—ਦੁਨੀਆ ਦੀਆਂ ਰੰਗ ਰਲੀਆਂ ਵਿਚ ਮੱਤੇ ਰਹਿ ਕੇ ਜਿਸ ਨੇ ਜੀਵਨ ਦਾ ਸਾਰਾ ਸਮਾ ਗੁਜ਼ਾਰ ਦਿਤਾ ਉਸ ਦੇ ਪੱਲੇ ਕੀਹ ਪਿਆ ? ਮਾੜੇ ਕਰਮ ਕਰਦੇ ਰਹਿਣ ਕਰਕੇ ਮਨ ਅਪਵਿਤ੍ਰ ਹੋ ਗਿਆ, ਸਰੀਰ ਭੋਗ ਭੋਗਣ ਵਾਲਾ ਮਿੱਟੀ ਵਿਚ ਰਲ ਗਿਆ, ਉਸ ਨੇ ਸਾਥ ਨ ਦਿਤਾ । ਅਗੇ ਜਾ ਕੇ ਸ਼ਰਮਿੰਦਗੀ । ਇਸ ਲਈ ਉਹ ਸਾਕਤ (ਮਾਇਆ ਪ੍ਰੇਮੀ) ਮੂਰਖ ਹੈ ।

| ਮੂਲ | ਅਰਥ |
|---|---|
| ਮ: ੫ ।। ਜੀਵੰਦਿਆ ਹਰਿ ਚੇਤਿਆ ਮਰੰਦਿਆ ਹਰਿ ਰੰਗਿ ।। ਜਨਮੁ ਪਦਾਰਥੁ ਤਾਰਿਆ ਨਾਨਕ ਸਾਧੂ ਸੰਗਿ ।। ੨ ।। | (ਜਿਸ ਨੇ) ਜੀਉਂਦਿਆਂ ਪ੍ਰਭੂ ਨੂੰ ਯਾਦ ਕੀਤਾ ਤੇ ਮਰਦਿਆਂ ਪ੍ਰਭੂ ਦੇ ਪ੍ਰੇਮ ਵਿਚ ਰਿਹਾ, (ਉਸ ਨੇ ਆਪਣਾ) ਜਨਮ ਰੂਪੀ ਪਦਾਰਥ ਸਫਲ ਕਰ ਲਿਆ, ਹੇ ਨਾਨਕ ! (ਇਹ ਪ੍ਰਾਪਤੀ) ਸਾਧੂ ਦੇ ਸੰਗ ਕਰਕੇ ਹੋਈ ।। ੨ ।। |

ਭਾਵ—ਜੋ ਜੀਵਨ ਨੂੰ ਸਿਮਰਨ ਵਾਲਾ ਬਣਾ ਲਏਗਾ ਉਹ ਸੁਤੇ ਸਿਧ ਹੈ ਕਿ ਮਰਨ ਸਮੇਂ ਨਾਮ ਦੁਆਰਾ ਪ੍ਰਾਪਤ ਹੋਏ ਪ੍ਰੇਮ ਵਿਚ ਰਹੇਗਾ । ਉਸ ਨੇ ਮਨੁੱਖਾ ਜਨਮ, ਜੋ ਇਕ ਕੀਮਤੀ ਵਸਤੂ ਹੈ, ਤਾਰ ਲਿਆ, ਡੁੱਬਣ ਨਹੀਂ ਦਿਤਾ; ਭਾਵ ਹੈ ਸਫਲ ਕਰ ਲਿਆ । ਅੰਤ ਵਿਚ ਦੱਸਦੇ ਹਨ ਕਿ ਇਹ ਪ੍ਰਾਪਤੀ ਸਾਧੂ ਦੇ ਸੰਗ ਕਰਕੇ ਹੁੰਦੀ ਹੈ ।

| ਮੂਲ | ਅਰਥ |
|---|---|
| ਪਉੜੀ ।। ਆਦਿ ਜੁਗਾਦੀ ਆਪਿ ਰਖਣ ਵਾਲਿਆ ।। ਸਚੁ ਨਾਮੁ ਕਰਤਾਰੁ ਸਚੁ ਪਸਾਰਿਆ ।। ਊਣਾ ਕਹੀ ਨ ਹੋਇ ਘਟੇ ਘਟਿ ਸਾਰਿਆ ।। ਮਿਹਰਵਾਨ ਸਮਰਥ ਆਪੇ ਹੀ ਘਾਲਿਆ ।। ਜਿਨ ਮਨਿ ਵੁਠਾ ਆਪਿ ਸੇ ਸਦਾ ਸੁਖਾਲਿਆ ।। ਆਪੇ ਰਚਨੁ ਰਚਾਇ ਆਪੇ ਹੀ ਪਾਲਿਆ ।। ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ ।। ਗੁਰ ਪੂਰੇ ਕੀ ਟੇਕ ਨਾਨਕ ਸੰਮ੍ਹਾਲਿਆ ।। ੧੯ ।। | ਹੇ ਆਦਿ ਤੇ ਜੁਗਾਂ ਦੇ ਆਦਿ ਤੋਂ ਆਪ ਹੀ ਰਖਣ ਵਾਲੇ (ਪ੍ਰਭੂ ! ਤੂੰ) ਸਤ੍ਯ ਨਾਮ ਹੈਂ, ਕਰਤਾ (–ਪੁਰਖ) ਹੈਂ, (ਤੇ ਸਭ ਵਿਚ ਤੂੰ ਆਪਣਾ) ਸਤ੍ਯ (–ਸਰੂਪ) ਵ੍ਯਾਪਕ ਕੀਤਾ ਹੋਈ ਹੈ । (ਤੂੰ) ਕਿਤੇ ਬੀ ਊਣਾ ਨਹੀਂ ਹੁੰਦਾ, ਸਾਰਿਆਂ ਹੀ ਘਟਾਂ ਘਟਾਂ ਵਿਚ (ਤੂੰ ਪੂਰਾ ਹੋਇਆ ਰਹਿੰਦਾ ਹੈਂ) । (ਤੂੰ) ਸਮਰਥ ਹੈਂ, (ਫੇਰ) ਮਿਹਰਵਾਨ ਹੈਂ, ਘਾਲ (ਬੀ) ਆਪੇ ਹੀ ਕਰਾਉਂਦਾ ਹੈ । ਜਿਨ੍ਹਾਂ ਦੇ ਮਨ ਵਿਚ ਆਪ ਵਸ ਜਾਂਦਾ ਹੈਂ ਓਹ ਸਦਾ ਸੁਖਾਲੇ ਹੋ ਜਾਂਦੇ ਹਨ । (ਗੱਲ ਕੀਹ) ਤੂੰ ਆਪੇ ਸ੍ਰਿਸ਼ਟੀ ਰਚ ਕੇ ਉਸ ਦੀ ਪਾਲਣਾ ਕੀਤੀ ਹੈ । ਹੇ ਬੇਅੰਤ ! ਹੇ ਅਪਾਰ ! (ਤੂੰ) ਸਭ ਕੁਛ ਆਪੇ ਆਪ ਹੈਂ, (ਮੈਂ ਤੈਨੂੰ) ਪੂਰੇ ਗੁਰੂ ਕੀ ਟੇਕ ਲੈ ਕੇ ਸੰਭਾਲਦਾ ਰਿਹਾ ਹਾਂ, (ਬਿਨੈ ਕਰਦੇ ਹਨ, ਸ੍ਰੀ ਗੁਰੂ) ਨਾਨਕ (ਦੇਵ ਜੀ) ।। ੧੯ ।। |

ਭਾਵ—ਪਹਿਲੀ ਤੁਕ ਦੀ ਸੈਨਤ ਮੂਲ ਮੰਤ੍ਰ ਵਲ ਹੈ :—

ਵਾਹਿਗੁਰੂ ਸਚ ਹੈ, ਸਤ੍ਯ ਸਰੂਪ ਹੈ, ਸਤਿਨਾਮੁ ਹੈ, ਕਰਤਾ ਪੁਰਖ ਹੈ । ਫੇਰ ਫੁਰਮਾਯਾ, ਵ੍ਯਾਪਕ

ਹੈ, ਫੇਰ ਸਮਰੱਥ ਦੱਸਿਆ ਪਰ ਐਸਾ ਸਮਰੱਥ ਜੋ ਦਿਆਲੂ ਹੈ। ਮੇਹਰ ਦਾ ਨਮੂਨਾ ਦਿਤਾ ਕਿ ਸਾਥੋਂ ਘਾਲ ਬੀ ਆਪ ਹੀ ਕਰਾਉਂਦਾ ਹੈ, ਇਹੋ ਭਾਵ ਜਾਰੀ ਹੈ, ਤਦੇ ਫੁਰਮਾਉਂਦੇ ਹਨ :–'ਜਿਨ ਮਨਿ ਵੁਠਾ ਆਪਿ'। ਫੇਰ ਵਿਸ਼੍ਵ ਨੂੰ ਲੈਂਦੇ ਹਨ ਕਿ ਇਹ ਰਚਣਾ ਸਾਰੀ ਨੂੰ ਆਪ ਫੇਰ ਪਾਲਦਾ ਹੈ, ਵਿਸ਼੍ਵ ਦੀ ਸਮੱਗ੍ਰਤਾ ਦੇ ਰੂਪ ਵਿਚ ਉਸ ਨੂੰ 'ਸਭੁ ਕਿਛੁ ਆਪੇ ਆਪਿ' ਕਹਿ ਕੇ ਫੇਰ ਅਪਾਰ ਕਹਿੰਦੇ ਹਨ। ਅੰਤ ਵਿਚ ਪੂਰੇ ਗੁਰੂ ਦੀ ਟੇਕ ਤੇ ਨਾਮ ਦੀ ਸੰਮ੍ਹਾਲ ਦਾ ਜ਼ਿਕਰ ਕਰਕੇ ਜੀਵਾਂ ਨੂੰ ਸੰਮ੍ਹਾਲ ਦਾ ਉਪਦੇਸ਼ ਦੇਂਦੇ ਹਨ। ਸੰਮ੍ਹਾਲ ਦਾ ਭਾਵ ਹੈ ਯਾਦ, ਜੋ ਕੀਮਤੀ ਸ਼ੈ ਵਾਂਙੂ ਸੰਭਾਲ ਰਖੀਦੀ ਹੈ।

**ਵਯਾਖਯਾ**—ਪਿਛਲੀ ਪਉੜੀ ਵਿਚ ਹੁਕਮ ਦਾ ਜ਼ਿਕਰ ਸੀ। ਉਸ ਦੇ ਹੁਕਮ ਦੀ ਪਛਾਣ ਕਰੋ ਇਹ ਉਪਦੇਸ਼ ਸੀ। ਹੁਕਮ ਕਰਨ ਵਾਲਾ ਵੱਖ ਨਹੀਂ ਵਿਚੇ ਵਯਾਪਕ ਹੈ, ਕਰਤਾਰ ਹੈ, ਮਿਹਰਵਾਨ ਹੈ, ਘਾਲਾਂ ਬੀ ਆਪ ਹੀ ਕਰਾਉਂਦਾ ਹੈ, ਇਉਂ ਇਹ ਪਉੜੀ ਪਿਛਲੀ ਦੀ ਹੀ ਵਿਸ਼ੇਸ਼ ਵਯਾਖਯਾ ਹੈ। ਇਸ ਦੇ ਅਖ਼ੀਰ 'ਗੁਰੂ ਪੂਰੇ ਕੀ ਟੇਕ' ਫੁਰਮਾਯਾ ਹੈ। ਦੂਸਰੇ ਸ਼ਲੋਕ ਦੇ ਅਖ਼ੀਰ 'ਸਾਧੂ ਸੰਗਿ' ਫੁਰਮਾਇਆ ਹੈ। ਦੋਹਾਂ ਵਿਚ ਇਸ ਸਤਿਸੰਗ ਕਰਨ ਵਾਲੇ ਦੀ ਪ੍ਰਾਪਤੀ-ਸ਼ੁਭ ਗਤੀ-ਦਿਖਾਈ ਹੈ। ਪਹਿਲੇ ਸ਼ਲੋਕ ਵਿਚ ਇਸ ਦੇ ਉਲਟ 'ਦੁਨੀਆ ਸੰਗਿ' ਦੀ ਹਾਨੀ ਦਿਖਲਾਈ ਹੈ।

**ਨਿਰੁਕ੍ਤ**—ਗੁਦਾਰਿਆ—[ਫ਼ਾ: ਗੁਜ਼ਾਰੀਦਨ ਤੋਂ] ਗੁਜ਼ਾਰਿਆ, ਬਿਤਾਇਆ।

ਸਾਕਤ—ਸ਼ਕਤੀ ਉਪਾਸ਼ਕ। ਮਾਇਆ ਪ੍ਰੇਮੀ।

ਮੂੜ—ਮੂਰਖ। ਨਪਾਕ—[ਫ਼ਾ:, ਨਾਪਾਕ] ਅਪਵਿਤ੍ਰ।

ਘਾਲਿਆ—ਘਾਲ ਕਰਾਉਂਦਾ ਹੈ। (ਅ) ਘਾਲਿਆ ਦਾ ਅਰਥ 'ਕੀਤਾ ਹੈ', 'ਕਮਾਇਆ ਹੈ' ਤੇ 'ਪਾਪੀਆਂ' ਦਾ ਅਧਯਾਹਾਰ ਕਰਕੇ 'ਨੂੰ ਦੰਡ ਦੇਂਦਾ ਹੈ' ਬੀ ਅਰਥ ਲਾਉਂਦੇ ਹਨ।

ਸੰਮਾਲਿਆ—ਸੰਭਾਲਿਆ। ਯਾਦ ਕੀਤਾ।

## [ਪਉੜੀ ਵੀਹਵੀਂ]

| ਮੂਲ | ਅਰਥ |
|---|---|
| ਸਲੋਕ ਮ: ੫॥ ਆਦਿ ਮਧਿ ਅਰੁ ਅੰਤਿ ਪਰਮੇਸਰਿ ਰਖਿਆ॥ ਸਤਿਗੁਰਿ ਦਿਤਾ ਹਰਿ ਨਾਮੁ ਅੰਮ੍ਰਿਤੁ ਚਖਿਆ॥ ਸਾਧਾ ਸੰਗੁ ਅਪਾਰੁ ਅਨਦਿਨੁ ਹਰਿ ਗੁਣ ਰਵੈ॥ ਪਾਏ ਮਨੋਰਥ ਸਭਿ ਜੋਨੀ ਨਹ ਭਵੈ॥ ਸਭੁ ਕਿਛੁ ਕਰਤੇ ਹਥਿ ਕਾਰਣੁ ਜੋ ਕਰੈ॥ ਨਾਨਕੁ ਮੰਗੈ ਦਾਨੁ ਸੰਤਾ ਧੂਰਿ ਤਰੈ॥ ੧॥ | ਆਦਿ ਵਿਚ, ਵਿਚਕਾਰਲੇ ਸਮੇਂ ਵਿਚ ਤੇ ਅੰਤ ਵਿਚ ਪਰਮੇਸ਼ੁਰ ਨੇ ਰੱਖਿਆ ਕੀਤੀ। [ਕਿਵੇਂ] ਸਤਿਗੁਰ ਨੇ ਹਰੀ ਦਾ ਨਾਮ ਦਿਤਾ (ਜਿਸ ਦਾ) ਅੰਮ੍ਰਿਤ ਚੱਖਿਆ, ਸਾਧਾਂ ਦੇ ਸੰਗ ਵਿਚ ਅਪਾਰ ਹਰੀ ਦੇ ਹਰ ਦਿਨ ਗੁਣ ਗਾਏ; (ਮਨ ਦੇ) ਮਨੋਰਥ ਸਾਰੇ ਮਿਲੇ ਤੇ ਜੂਨਾਂ ਵਿਚ ਨਾ ਭਟਕੇ। ਸਭ ਕੁਛ ਕਰਤਾਰ ਦੇ ਵੱਸ ਵਿਚ ਹੈ ਜੋ (ਚਾਹੇ) ਕਾਰਣ ਕਰ ਦੇਵੇ। ਨਾਨਕ (ਇਹ) ਦਾਨ ਮੰਗਦਾ ਹੈ: 'ਸੰਤਾਂ ਦੀ ਧੂੜੀ'; (ਜਿਸ ਨਾਲ) ਤਰ ਜਾਈਦਾ ਹੈ॥ ੧॥ |
| ਮ: ੫॥ ਤਿਸ ਨੋ ਮੰਨਿ ਵਸਾਇ ਜਿਨਿ ਉਪਾਇਆ॥ ਜਿਨਿ ਜਨਿ ਧਿਆਇਆ ਖਸਮੁ ਤਿਨਿ ਸੁਖ | (ਹੇ ਸਿਖ !) ਉਸ ਨੂੰ ਮਨ ਵਿਚ ਵਸਾ ਜਿਸ ਨੇ (ਤੈਨੂੰ) ਪੈਦਾ ਕੀਤਾ ਹੈ, (ਦੇਖ) ਜਿਸ ਜਨ ਨੇ (ਉਸ) ਮਾਲਕ ਨੂੰ ਧਿਆਇਆ ਹੈ ਉਸ (ਉਸ) ਨੇ ਸੁੱਖ ਪਾਇਆ ਹੈ, (ਉਹ) ਗੁਰਮੁਖ (ਹੈ, |

ਪਾਇਆ ।। ਸਫਲੁ ਜਨਮੁ ਪਰਵਾਨੁ ਗੁਰਮੁਖਿ ਆਇਆ ।। ਹੁਕਮੈ ਬੁਝਿ ਨਿਹਾਲੁ ਖਸਮਿ ਫੁਰਮਾਇਆ।। ਜਿਸੁ ਹੋਆ ਆਪਿ ਕ੍ਰਿਪਾਲੁ ਸੁ ਨਹ ਭਰਮਾਇਆ ।। ਜੋ ਜੋ ਦਿਤਾ ਖਸਮਿ ਸੋਈ ਸੁਖੁ ਪਾਇਆ ।। ਨਾਨਕ ਜਿਸਹਿ ਦਇਆਲੁ ਬੁਝਾਏ ਹੁਕਮੁ ਮਿਤ ।। ਜਿਸਹਿ ਭੁਲਾਏ ਆਪਿ ਮਰਿ ਮਰਿ ਜਮਹਿ ਨਿਤ ।। ੨ ।।

ਉਸ ਦਾ) ਜਨਮ ਸਫਲ ਹੋ ਗਿਆ, (ਉਸ ਦਾ) ਆਉਣਾ ਕਬੂਲ ਪੈ ਗਿਆ । (ਇਹ) ਮਾਲਕ ਨੇ (ਆਪ) ਫੁਰਮਾਇਆ ਹੈ ਕਿ ਹੁਕਮ ਦੇ ਬੁੱਝ ਲੈਣ ਨਾਲ ਨਿਹਾਲ ਹੋ ਜਾਈਦਾ ਹੈ । ਜਿਸ ਉਤੇ ਉਹ ਆਪ ਕ੍ਰਿਪਾਲੂ ਹੋ ਗਿਆ ਹੈ, ਉਹ (ਫਿਰ) ਭਰਮ ਵਿਚ ਨਹੀਂ ਆਇਆ, (ਉਸ ਨੂੰ) ਜੋ ਜੋ ਸੁੱਖ ਮਾਲਕ ਨੇ ਦਿੱਤਾ ਉਹੀ ਉਸ ਨੇ ਪਾ ਲਿਆ । ਹੇ ਨਾਨਕ ! ਜਿਸ ਉਤੇ (ਉਹ) ਮਿਤ੍ਰ ਦਿਆਲੂ ਹੋ ਜਾਦਾ ਹੈ ਉਸ ਨੂੰ ਹੁਕਮ ਬੁੱਝਣਾ ਦੇਂਦਾ ਹੈ । ਜਿਸ ਨੂੰ ਆਪ ਭੁਲਾ ਦੇਂਦਾ ਹੈ (ਉਹ) ਮਰ ਮਰ ਕੇ ਨਿਤ ਜੰਮਦਾ (ਹੀ) ਰਹਿੰਦਾ ਹੈ ।। ੨ ।।

ਭਾਵ—ਵਾਹਿਗੁਰੂ ਜੀ ਦੀ ਅਰਾਧਨਾ ਕਰਨ ਵਾਲੇ ਦਾ ਜਨਮ ਸਫਲ ਤੇ ਦਰਗਾਹੇ ਗਿਆਂ ਸੁਰਖ-ਰੋਈ ਹੁੰਦੀ ਹੈ, ਸੋ ਆਉਣ ਸੁਫਲ ਹੋ ਗਿਆ । 'ਖਸਮਿ' ਦਾ ਅਰਥ ਹੈ ਮਾਲਕ ਨੇ । ਇਹ ਗੱਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਈ ਹੈ—'ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।।' ਇਥੇ ਹੈ 'ਲਿਖਿਆ ਨਾਲਿ' ਤੇ ਇਸ ਸ਼ਲੋਕ ਵਿਚ 'ਖਸਮਿ ਫੁਰਮਾਇਆ' ਵਾਕ ਉਚਾਰੇ ਹਨ । ਭਾਵ ਇਕੋ ਹੈ । ਸੋ ਧਿਆਉਣ ਵਾਲਾ ਹੁਕਮ ਬੁੱਝ ਕੇ ਦੀਨ ਦੁਨੀ ਦਾ ਸੁੱਖ ਪਾ ਲੈਂਦਾ ਹੈ । ਅੰਤ ਵਿਚ ਫੁਰਮਾਇਆ ਕਿ ਹੁਕਮ ਦਾ ਬੁੱਝਣਾ ਉਸੇ ਦੀ ਦਾਤ ਹੈ ।

ਪਉੜੀ ।। ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ।। ਪ੍ਰਭ ਦਾਸ ਦਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ।। ਮਥੇ ਵਾਲਿ ਪਛਾੜਿਅਨੁ ਜਮ ਮਾਰਗਿ ਮੁਤੇ ।। ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ।। ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ।। ੨੦ ।।

ਪ੍ਰਭੂ ਦਾਸਾਂ ਦਾ ਦੁੱਖ ਸਹਾਰ ਨਹੀਂ ਸਕਦਾ (ਉਨ੍ਹਾਂ ਦੇ) ਨਿੰਦਕ (ਉਸ ਨੇ) ਉਸੇ ਵੇਲੇ ਮਾਰ ਦਿੱਤੇ, ਪਲ ਭਰ ਨਾ ਟਿਕਣ ਦਿਤੇ । (ਮਾਰ ਕੇ ਓਹ) ਫੜ ਕੇ ਜੂਨਾਂ ਵਿਚ ਜੋ ਦਿਤੇ । ਜਮ ਮਾਰਗ ਵਿਚ (ਮੁਤੇ=) ਧੱਕੇ ਹੋਏ (ਓਹ) ਸਿਰ ਦੇ ਵਾਲਾਂ ਤੋਂ (ਪਕੜੇ ਹੋਏ) ਪਛਾੜੇ ਜਾਂਦੇ ਹਨ । (ਇਉਂ) ਘੋਰ ਨਰਕ ਵਿਚ ਪਿਆਂ ਨੂੰ ਦੁੱਖ ਵਾਪਰਦੇ ਹਨ ਤੇ ਵਿਰਲਾਪ ਕਰਦੇ ਹਨ । (ਪਰ) ਹੇ ਨਾਨਕ ! (ਸਤੇ=) ਸਤਯ ਸਰੂਪ ਹਰੀ ਦੇ ਦਾਸਾਂ ਨੂੰ ਗਲੇ ਲਾ ਕੇ ਬਚਾ ਲਿਆ ।। ੨੦ ।।

ਭਾਵ—ਦਾਸਾਂ ਨਾਲ ਹਰੀ ਦੇ ਪਿਆਰ ਨੂੰ ਦੱਸਿਆ ਹੈ, ਉਸ ਦੇ ਟਾਕਰੇ ਤੇ ਉਹਨਾਂ ਦੇ ਨਿੰਦਕਾਂ ਪਰ ਹਰੀ ਦੇ ਕੋਪ ਨੂੰ ਦੱਸਿਆ ਹੈ । ਉਹ ਦੁੱਖ ਪਾਉਂਦੇ ਮਰਦੇ ਤੇ ਜਮ ਮਾਰਗ ਵਿਚ ਧੱਕੇ ਪਟਕਾਏ ਜਾਂਦੇ ਘੋਰ ਨਰਕ ਭੋਗਦੇ ਫੇਰ ਜੂਨਾਂ ਵਿਚ ਭਟਕਾਈਦੇ ਹਨ ।

**ਵਯਾਖਯਾ**—ਪਿਛਲੀ ਪਉੜੀ ਵਿਚ ਪ੍ਰਭੂ 'ਰਖਣ ਵਾਲਾ' ਫੁਰਮਾਇਆ ਸੀ, ਜੋ 'ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ' ਵਿਚ ਦੱਸਿਆ ਹੈ । ਉਸ ਦੇ ਭਗਤਾਂ ਨਾਲ ਉਸੇ ਪ੍ਰੇਮ ਨੂੰ ਇਸ ਪਉੜੀ ਵਿਚ ਵਿਸਥਾਰਿਆ ਹੈ । ਪਹਿਲੇ ਸ਼ਲੋਕ ਵਿਚ ਬੀ 'ਰਖਿਆ' ਕਿਹਾ ਹੈ । ਉਸ ਵਿਚ ਰਖਿਆ ਦਾ ਪ੍ਰਕਾਰ ਇਹ ਹੈ ਕਿ ਕਿਵੇਂ ਉਹਨਾਂ ਨੂੰ ਮਾਇਆ ਵਿਚ ਰੁੜ੍ਹਨੋਂ ਬਚਾ ਲਿਆ ਤੇ ਓਹ ਹਰੀ ਦੇ ਪ੍ਰੇਮ ਪਾਤ੍ਰ ਬਣ ਗਏ । ਜਿਨ੍ਹਾਂ ਨਾਲ ਹਰੀ ਦਾ ਪ੍ਰੇਮ ਪਉੜੀ ਵਿਚ ਦਰਸਾਇਆ ਹੈ ।

ਦੂਸਰੇ ਸ਼ਲੋਕ ਵਿਚ ਸਿਖਾਂ ਪ੍ਰਤੀ ਹਿਦਾਯਤ ਕਰ ਰਹੇ ਹਨ ਕਿ ਕੀਕੂੰ ਗੁਰਮੁਖ ਬਣੀਦਾ ਹੈ ਅਰਥਾਤ

ਪ੍ਰੇਮ ਪਾਤ੍ਰ ਬਣੀਦਾ ਹੈ। ਇਸ ਵਿਚ ਸੈਨਤ ਇਹ ਹੈ ਕਿ ਅਮਲੋਂ ਪ੍ਰੇਮ ਪਾਤ੍ਰ ਹੀ ਨਹੀਂ ਬਣੇ ਸੁਰੱਖ੍ਯਤ ਬੀ ਹੋਏ, ਤੁਸੀਂ ਬੀ ਜੇ ਇਸ ਸ਼ਲੋਕ ਵਿਚ ਦੱਸੀ ਹਿਦਾਯਤ ਉਤੇ ਟੁਰੋਗੇ ਤਾਂ ਪ੍ਰੇਮ ਪਾਤ੍ਰ ਬਣ ਜਾਓਗੇ ਤੇ ਹੁਕਮੈ ਬੁਝਿ ਨਿਹਾਲ ਹੋ ਜਾਓਗੇ।

**ਨਿਰੁਕ੍ਤ**—ਏਸ ਪਉੜੀ ਦੇ ਸ਼ਲੋਕਾਂ ਦਾ ਵਜ਼ਨ ਵਾਰ ਦੇ ਪਿਛਲੇ ਸ਼ਲੋਕਾਂ ਤੋਂ ਭਿੰਨ ਹੈ।

ਆਦਿ ਮਧਿ ਅਰੁ ਅੰਤਿ—ਪਹਿਲੇ ਸਮੇਂ ਸਤਿਯੁਗ ਵਿਚ, ਵਿਚਲੇ ਸਮੇਂ ਤ੍ਰੇਤਾ ਤੇ ਦੂਾਪਰ ਵਿਚ ਤੇ ਹੁਣ ਅੰਤਲੇ ਅਰਥਾਤ ਕਲਿਯੁਗ ਦੇ ਸਮੇਂ। ਰਵੈ—ਉਚਾਰੇ।

ਤਰੈ— ਤਰਨਾ ਤੋਂ ਤਰ ਜਾਏ। ਮਿਤ—ਮਿਤ੍ਰ। ਏਥੇ ਮਿਤ੍ਰ ਪ੍ਰਭੂ ਦਾ ਵਿਸ਼ੇਸ਼ਣ ਹੈ, ਓਹ ਪ੍ਰਭੂ ਜੋ ਮਿਤ੍ਰ ਹੈ ਸਭ ਦਾ। ਖਵਿ—ਸਹਾਰ 'ਖਵਨਾ' ਤੋਂ।

ਜੁਤੇ—ਜੋ ਦਿੱਤੇ ਪਸ਼ੂਆਂ ਵਾਂਙੂ, ਭਾਵ ਹੈ ਧੱਕ ਦਿਤੇ ਬੇਬਸ ਕਰ ਕੇ।

ਮਥੇ ਵਾਲਿ—ਮੱਥੇ ਦੇ ਵਾਲਾਂ ਤੋਂ। ਮੱਥੇ ਦਾ ਅਰਥ ਏਥੇ ਸਿਰ ਹੈ। ਸਿਰ ਦੇ ਵਾਲਾਂ ਤੋਂ।

ਸੁਤੇ—ਦਾ ਮਤਲਬ 'ਸੌਂ ਗਏ', ਪਰ 'ਪਏ ਹੋਏ' ਭਾਵ ਹੈ।

ਸਤੇ—ਸਤ੍ਯ ਸਰੂਪ ਹਰੀ ਨੇ।

## [ਪਉੜੀ ਇੱਕੀਹਵੀਂ]

| ਮੂਲ | ਅਰਥ |
|---|---|
| ਸਲੋਕ ਮ: ੫ ।। ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ ।। ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ ।।੧।। | ਹੇ ਵੱਡੇ ਭਾਗਾਂ ਵਾਲਿਓ ! ਰਾਮ ਨੂੰ ਸਿਮਰੋ, ਜਲ ਵਿਚ ਥਲ ਵਿਚ ਸਾਰੇ ਉਹੀ ਪੂਰਨ ਹੋ ਰਿਹਾ ਹੈ। ਹੇ ਨਾਨਕ ! ਨਾਮੀ ਨੂੰ ਧਿਆਉਣ ਨਾਲ ਕੋਈ ਵਿਘਨ ਨਹੀਂ ਲਗਦਾ।।੧[1]।। |
| ਮ: ੫।।ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ।। ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ।। ੨ ।। | (ਉਸ ਨੂੰ) ਕ੍ਰੋੜਾਂ ਵਿਘਨ ਲੱਗਦੇ ਹਨ, ਜਿਸ ਨੂੰ (ਸਾਈਂ ਦਾ) ਨਾਮ ਵਿਸਰ ਜਾਂਦਾ ਹੈ। ਹੇ ਨਾਨਕ ! (ਓਹ ਇਉਂ) ਹਰ ਵੇਲੇ ਕੁਰਲਾਉਂਦੇ ਹਨ ਜਿਵੇਂ ਸੁੰਞੇ ਘਰ ਦਾ ਕਾਂ (ਲੌਂਦਾ) ਹੈ।। ੨[2] ।। |
| ਪਉੜੀ ।। ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ ।। ਇਛ ਪੁੰਨੀ ਮਨਿ ਆਸ ਗਏ ਵਿਸੂਰਿਆ ।। ਪਾਇਆ ਨਾਮੁ ਨਿਧਾਨੁ ਜਿਸ ਨੋ ਭਾਲਦਾ।। ਜੋਤਿ ਮਿਲੀ ਸੰਗਿ ਜੋਤਿ ਰਹਿਆ ਘਾਲਦਾ ।। ਸੂਖ ਸਹਜ ਆਨੰਦ | ਦਾਤਾ (ਪ੍ਰਭੂ) ਨੂੰ ਸਿਮਰਦਿਆਂ ਸਿਮਰਦਿਆਂ ਮਨੋਰਥ ਪੂਰੇ ਹੋ ਗਏ, ਮਨ ਵਿਚ ਦੀਆਂ ਇਛ੍ਯਾਂ ਤੇ ਆਸਾਂ ਪੂਰਨ ਹੋ ਗਈਆਂ (ਅਤੇ) ਝੋਰੇ ਦੂਰ ਹੋ ਗਏ। (ਉਹ) ਨਾਮ ਦਾ ਖ਼ਜ਼ਾਨਾ ਮਿਲ ਗਿਆ ਜਿਸ ਨੂੰ ਭਾਲਦਾ ਹੁੰਦਾ ਸੀ। ਜੋਤਿ ਮਿਲ ਗਈ ਜੋਤਿ ਦੇ ਨਾਲ (ਉਸ ਲਈ ਜੋ ਘਾਲ) ਘਾਲਦਾ (ਹੁੰਦਾ ਸੀ ਸੋ) ਮੁੱਕ ਗਈ। (ਹੁਣ) ਉਸ ਘਰ ਵਿਚ ਵਸ ਗਏ, ਜਿਥੇ ਸੁੱਖ, ਸ਼ਾਂਤੀ (ਤੇ) ਅਨੰਦ (ਹੀ ਅਨੰਦ) ਹੈ। ਉਸ (ਘਰ) ਵਿਚ |

1. ਇਹ ਸਲੋਕ ਪਿਛੇ ਇਸੇ ਵਾਰ ਵਿਚ ੧੪ਵੀਂ ਪਉੜੀ ਵਿਚ ਵੀ ਆ ਚੁਕਾ ਹੈ, ਓਥੇ ਪਾਠ ਹੈ 'ਰਾਮੁ ਰਮਹੁ' ਏਥੇ ਹੈ 'ਰਾਮੁ ਜਪਹੁ'। ਅਰਥ ਇਕੋ ਹੈ।
2. ਇਹ ਸ਼ਲੋਕ ਪਿੱਛੇ ਪੰਦਰਵੀਂ ਪਉੜੀ ਦੇ ਉਤੇ ਆ ਚੁਕਾ ਹੈ। ਭਾਵ ਆਦਿ ਓਥੇ ਤੱਕੋ।

| | |
|---|---|
| ਵੁਠੇ ਤਿਤੁ ਘਰਿ ।। ਆਵਣ ਜਾਣਾ ਰਹੇ ਜਨਮੁ ਨ ਤਹਾ ਮਰਿ ।। ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ ।। ਗੁਰਪ੍ਰਸਾਦਿ ਨਾਨਕ ਸਚਿ ਸਮਾਇਆ ।। ੨੧ ।। ੧ ।। ੨ ।। ਸੁਧੁ ।। | ਨਾ ਜਨਮ ਹੈ ਨਾ ਮੌਤ, (ਇਸ ਕਰਕੇ) ਆਵਾਗਵਨ (ਬੀ) ਰਹਿ ਹੁੰਦਾ ਹੈ। (ਹਾਂ ਓਥੇ) ਸਾਹਿਬ ਤੇ ਸੇਵਕ ਇਕ (ਹੋ ਗਏ ਤੇ) 'ਇਕੋ ਹੀ ਇਕ' ਨਜ਼ਰ ਆ ਗਿਆ। ਗੁਰੂ ਦੀ ਕ੍ਰਿਪਾ ਦੁਆਰਾ ਸੱਚ ਵਿਚ ਸਮਾ ਗਿਆ (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ।। ੨੧ ।। ੧ ।। ੨ ।। ਸੁਧੁ ।। |

ਭਾਵ—ਸਿਮਰਣ ਨਾਲ ਮਨੋਰਥ, ਆਸਾਂ, ਇਛਜਾਂ ਸਭ ਪੂਰਨ ਹੋ ਗਈਆਂ ਕਿਉਂਕਿ ਸਿਮਰਨ ਲੈ ਗਿਆ ਜੋਤੀ ਸਰੂਪ ਵਿਚ, ਓਥੇ ਸੁੱਖ ਤੇ ਸਹਿਜ ਸੁੱਖ, ਆਤਮ ਸੁੱਖ ਸਦੈਵੀ ਹੈ। ਸਭ ਤੋਂ ਵੱਡੀ ਆਸ ਇੱਛਾ, ਮਨੋਰਥ ਜਦ ਪੂਰਨ ਹੋ ਗਏ ਤਦ ਛੋਟੀਆਂ ਆਸਾਂ ਇਛਜਾ ਰਹੀਆਂ ਹੀ ਨਾ। ਜਨਮ ਮਰਨ ਮਿਟ ਗਿਆ, ਕਿਉਂਕਿ ਅਮਰ ਸਾਹਿਬ ਨਾਲ ਤਦਰੂਪ ਹੋ ਗਏ। ਆਪ ਸ਼ੁਧ ਸ੍ਵਛ ਸਤਜ ਰੂਪ ਹੋ ਕੇ ਸਤਜ ਵਿਚ ਸਮਾ ਗਏ। ਐਉਂ ਜਾਪਦਾ ਹੈ ਕਿ ਇਹ ਸਤਜ ਦੀ ਵਜਾਖਜਾ ਆਪਣੇ ਦੁਆਰਾ ਕਰ ਕੇ ਜੀਵਾਂ ਨੂੰ ਪ੍ਰੇਰਿਆ ਹੈ ਕਿ ਨਾਮ ਦਾ ਜੀਵਨ ਬਸਰ ਕਰ ਕੇ ਸੱਚ ਵਿਚ ਸਮਾ ਜਾਓ।

**ਵਜਾਖਜਾ**—ਪਉੜੀ ਵਿਚ ਪੂਰਨ ਪਦ ਦੀ ਪਹੁੰਚ ਵਰਣਨ ਕੀਤੀ ਹੈ ਤੇ ਵਸੀਲਾ ਨਾਮ ਦੱਸਿਆ ਹੈ। ਪਹਿਲੇ ਸ਼ਲੋਕ ਵਿਚ ਨਾਮ ਦਾ ਉਪਦੇਸ਼ ਸਿਖਾਂ ਨੂੰ ਦਿੱਤਾ ਕਿ ਤੁਸੀਂ ਜਪੋ ਤਾਂ ਤੁਸੀਂ ਬੀ ਪੁੱਗ ਖੜੋਵੋਗੇ ਤੇ ਕੋਈ ਵਿਘਨ ਨਹੀਂ ਲੱਗੇਗਾ। ਦੂਸਰੇ ਸ਼ਲੋਕ ਵਿਚ ਇਸ ਦੇ ਉਲਟ ਪਾਸਾ ਦਿਖਾਇਆ ਹੈ ਕਿ ਜੇ 'ਨਾਮ ਵਿਸਾਰੇ' ਵਿਚ ਰਹੋਗੇ ਤਾਂ ਬੜੇ ਵਿਘਨ ਲੱਗਣਗੇ ਤੇ ਇਛਾਂ ਆਸਾ ਅਪੂਰਨ ਰਹਿਣਗੀਆ ਜਿਵੇ ਸੁੰਞੇ ਘਰ ਵਿਖੇ ਕਾਉਂ ਦੀਆਂ ਰਹਿੰਦੀਆਂ ਹਨ।

ਵਾਰ ਦੀ ਪਹਿਲੀ ਪਉੜੀ ਵਿਚ ਅਗੰਮ ਪੁਰਖ ਨਿਰੰਜਨ ਦਾ ਰੂਪ ਦੱਸ ਕੇ ਉਸ ਦੀ ਜੋਤ ਦਾ ਸਾਧਾਰਣ ਵਿਆਪਕ ਦਰਸ਼ਨ ਕਰਾਇਆ ਸੀ। ਉਸ ਜੋਤਿ ਵਿਚ ਤਦਰੂਪ ਹੋ ਕੇ ਮਿਲਣਾ 'ਹੁਕਮੇ ਤਾਰੀਐ' ਵਿਚ ਦੱਸਿਆ ਸੀ। ਸਾਰੀ ਵਾਰ ਵਿਚ ਅਨੇਕ ਸੁੰਦਰ ਤ੍ਰੀਕਿਆਂ ਤੇ ਮਨੋਹਰ ਰਚਨਾਵਾਂ ਵਿਚ ਉਸ ਜਜੋਤੀ ਸਰੂਪ ਵਿਚ ਮਿਲਣ ਦੇ ਉਪਰਾਲੇ, ਮਿਲਣ ਦੇ ਲਾਭ ਤੇ ਮਿਲਣ ਦੇ ਪ੍ਰਤਿਬੰਧਕਾਂ ਦੇ ਵੇਰਵੇ ਦੱਸੇ ਸਨ ਤੇ ਜਗ੍ਹਾ ਜਗ੍ਹਾ ਮਿਲ ਪੈਣ ਦੇ ਰੂਪਕ ਬੱਧੇ ਸਨ। ਹੁਣ ਅਖ਼ੀਰਲੀ ਪਉੜੀ ਵਿਚ 'ਜੋਤਿ ਮਿਲੀ ਸੰਗਿ ਜੋਤਿ' ਦੱਸ ਕੇ ਸਾਰੇ ਵਿਸ਼ਯ ਦਾ ਸੰਪੂਰਣ ਹੋ ਜਾਣਾ ਦਿਖਾਲ ਕੇ ਆਦਿ, ਮਧ ਅੰਤ ਦਾ ਸੰਮੇਲਨ ਕਰ ਦਿਤਾ ਹੈ।

# ਰਾਗੁ ਗੂਜਰੀ ਭਗਤਾ ਕੀ ਬਾਣੀ

ੴ ਸਤਿਗੁਰ ਪ੍ਰਸਾਦਿ ।।

# ਸ੍ਰੀ ਕਬੀਰ ਜੀਉ ਕਾ ਚਉਪਦਾ ਘਰੁ ੨ ਦੂਜਾ* ।।

[ਗੂਜਰੀ ਕਬੀਰ ਜੀ, ਸ਼ਬਦ—੧]

**ਪ੍ਰਾਕ੍ਕਥਨ**—ਪੁਰਾਤਨ ਕਥਾ ਚਲੀਆਂ ਆਉਂਦੀਆਂ ਹਨ, ਜਿਨ੍ਹਾਂ ਦਾ ਭਾਵ ਇਹ ਹੈ ਕਿ ਸ੍ਰੀ ਕਬੀਰ ਜੀ ਨੇ ਇਹ ਉਪਦੇਸ਼ ਕਿਸੇ ਮਾਯਾ ਮਦ-ਮੱਤੇ ਨੂੰ ਦਿਤਾ ਹੈ, ਤੇ ਉਸ ਨੂੰ ਪਰਾਈ ਵਗਾਰ ਢੋਣ ਵਾਲੇ ਬੈਲ ਦੀ ਮਿਸਾਲ ਦੇ ਕੇ ਸਮਝਾਇਆ ਹੈ ਕਿ ਜੀਵਨ ਮੁੱਕ ਜਾਣ ਕਰਕੇ ਤੇ ਸਭ ਕੁਛ ਛੱਡ ਜਾਣ

*'੨' ਅੰਕ ਲਿਖ ਕੇ ਫੇਰ 'ਦੂਜਾ'ਪਦ ਅੱਖਰਾਂ ਵਿਚ ਲਿਖਿਆ ਹੈ, ਇਸ ਤੋਂ ਪਤਾ ਲੱਗਾ ਕਿ ਜਿਥੇ ਪਦ ੨.੩. ਆਦਿ ਇਉਂ ਆਵੇ ਉਸ ਨੂੰ 'ਦੂਜਾ' 'ਤੀਜਾ' ਕਰਕੇ ਪੜ੍ਹਨਾ ਹੈ, 'ਦੋ' 'ਤਿੰਨ' ਕਰਕੇ ਨਹੀਂ ਪੜ੍ਹਨਾ।

ਕਰਕੇ ਤੁਸੀਂ ਪਰਾਈ ਸੇਵਾ ਹੀ ਕਰ ਰਹੇ ਹੋ। ਸਿੱਧਾਂਤ ਇਹ ਬੀ ਹੈ ਕਿ ਇਸ ਪ੍ਰਕਾਰ ਦਾ ਜੀਵਨ ਬਸਰ ਕਰਦਿਆਂ ਜੇ ਬੈਲ ਦੀ ਜੋਨਿ ਪਈ ਤਦ ਹਰੀ ਗੁਣ ਗਾਉਣ ਦਾ ਅਵਸਰ ਨਹੀਂ ਮਿਲੇਗਾ, ਹੁਣ ਬੈਲ ਵਾਂਙੂ ਬਿਗਾਨੀ ਭਾਰ-ਕਸ਼ੀ ਕਰ ਰਹੇ ਹੋ, ਸੰਭਲੋ !

| ਮੂਲ | ਅਰਥ |
|---|---|
| ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ।। ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈ ਹੈ।। ੧।। | (ਹੇ ਮਾਯਾ ਵਿਚ ਭੁੱਲੇ ਜੀਵ ! ਜਦ) ਚਾਰ ਪੈਰ, ਦੋ ਸਿੰਗ (ਹੋਣਗੇ ਤੇ) ਮੂੰਹ ਗੁੰਗਾ (ਹੋਵੇਗਾ) ਤਦੋਂ (ਤੂੰ ਹਰੀ ਦੇ) ਗੁਣ ਕੀਕੂੰ ਗਾਉਂ ਸਕੇਂਗਾ, (ਤਦੋ ਤਾਂ) ਉਠਦਿਆਂ ਬਹਿੰਦਿਆਂ ਸੋਟਾ ਵੱਜੇਗਾ, (ਦੱਸ) ਤਦੋਂ ਸਿਰ ਕਿੱਥੇ ਲੁਕਾਏਂਗਾ।। ੧।। |
| ਹਰਿ ਬਿਨੁ ਬੈਲ ਬਿਰਾਨੇ ਹੁਈਹੈ।। ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ।। ੧।। ਰਹਾਉ।। | (ਇਥੇ ਹੀ ਬੱਸ ਨਹੀਂ) ਹਰੀ ਤੋਂ ਬਿਨਾਂ ਤਾਂ ਨਿਖ਼ਸਮੇ ਬੈਲ ਬਣੀਦਾ ਹੈ। (ਤਦੋਂ) ਨੱਕ ਪਾਟਾ ਹੋਵੇਗਾ, ਕੰਨ੍ਹਾ ਟੁੱਟਾ ਹੋਵੇਗਾ (ਤੇ) ਖਾਣ ਨੂੰ ਕੋਧਰੇ ਦਾ ਭੋਹ ਮਿਲੇਗਾ।। ੧।। ਰਹਾਉ।। |
| ਸਾਰੋ ਦਿਨੁ ਡੋਲਤ ਬਨ ਮਹੀਆ ਅਜਹੁ ਨ ਪੇਟ ਅਘਈਹੈ।। ਜਨ ਭਗਤਨ ਕੋ ਕਹੋ ਨ ਮਾਨੋ ਕੀਓ ਅਪਨੋ ਪਈਹੈ।। ੨।। | (ਜੇ ਮਾਲਕ ਨੇ ਤਦੋਂ ਮੂਲੋਂ ਨਿਕੰਮਾ ਜਾਣਕੇ ਬਨ ਵਿਚ ਛਡ ਦਿਤਾ ਤਾਂ) ਸਾਰਾ ਦਿਨ ਬਨ ਵਿਚ ਫਿਰਦਿਆਂ (ਲੰਘੇਗੀ, ਪਰ) ਪੇਟ ਅਜੇ ਬੀ ਨਹੀਂ ਭਰੇਗਾ। (ਹੁਣ) ਭਗਤ-ਜਨਾਂ ਦਾ ਆਖਿਆ ਨਹੀਂ ਮੰਨਦੇ ਹੋ (ਸੋ) ਆਪਣਾ ਕੀਤਾ ਪਾਉਣਾ ਪਏਗਾ।। ੨।। |
| ਦੁਖ ਸੁਖ ਕਰਤ ਮਹਾ ਭ੍ਰਮਿ ਬੂਡੋ ਅਨਿਕ ਜੋਨਿ ਭਰਮਈਹੈ।। ਰਤਨ ਜਨਮੁ ਖੋਇਓ ਪ੍ਰਭੁ ਬਿਸਰਿਓ ਇਹੁ ਅਉਸਰੁ ਕਤ ਪਈਹੈ।। ੩।। | (ਹੁਣ ਜੇ ਜੀਵ ! ਤੂੰ) ਦੁੱਖਾਂ ਸੁੱਖਾਂ ਵਿਚ (ਯਤਨ) ਕਰਦਿਆਂ ਭਾਰੇ ਭਰਮ ਵਿਚ ਡੁੱਬ ਰਿਹਾ ਹੈਂ, (ਇਸ ਦਾ ਫਲ ਇਹ ਹੋਵੇਗਾ ਕਿ) ਅਨੇਕਾਂ ਜੂਨਾਂ ਵਿਚ ਭਟਕੇਂਗਾ। ਪ੍ਰਭੂ ਤੈਨੂੰ ਵਿਸਰ ਰਿਹਾ ਹੈ, (ਇਉਂ ਤੂੰ) ਰਤਨਾਂ (ਵਰਗਾ ਕੀਮਤੀ) ਜਨਮ (ਜੇ) ਗੁਆ ਲਿਆ (ਫੇਰ) ਇਹ ਮੌਕਿਆ ਕਿਥੋਂ ਮਿਲੇਗਾ।।੩।। |
| ਭ੍ਰਮਤ ਫਿਰਤ ਤੇਲਕ ਕੇ ਕਪਿ ਜਿਉ ਗਤਿ ਬਿਨੁ ਰੈਨਿ ਬਿਹਈਹੈ।। ਕਹਤ ਕਬੀਰ ਰਾਮ ਨਾਮ ਬਿਨੁ ਮੂੰਡ ਧੁਨੇ ਪਛੁਤਈਹੈ।। ੪।। ੧।। | (ਤੂੰ ਐਉਂ ਪਿਆ) ਭ੍ਰਮਦਾ ਫਿਰਦਾ ਹੈਂ ਜਿਵੇਂ ਤੇਲੀ ਦਾ ਬੈਲ (ਫਿਰਦਿਆਂ) ਰਾਤ ਬਿਤਾ ਲੈਂਦਾ ਹੈ, (ਪਰ) ਪੈਂਡਾ ਮੁਕਾਏ ਬਿਨਾਂ। (ਭਾਵ ਫਿਰਦਾ ਤਾਂ ਸਾਰੀ ਰਾਤ ਹੈ, ਪਰ ਕਿਸੇ ਮੰਜ਼ਲੇ ਨਹੀਂ ਅੱਪੜਦਾ, ਕੋਹਲੂ ਦੇ ਦੁਆਲੇ ਹੀ ਘੁੰਮਦਾ ਰਹਿੰਦਾ ਹੈ। ਮੁਰਾਦ ਹੈ ਕਿ ਤੂੰ ਅਜਾਈਂ ਮਿਹਨਤ ਪਿਆ ਕਰਦਾ ਹੈਂ। ਹੇ ਜੀਵ !) ਕਹਿੰਦੇ ਹਨ ਕਬੀਰ (ਜੀ) ਰਾਮ ਰਾਮ (ਸਿਮਰੇ) ਬਿਨਾਂ (ਅੰਤ ਨੂੰ ਤੂੰ) ਸਿਰ ਧੁਨਿਦਾ ਹੋਇਆ ਪਛੁਤਾਏਂਗਾ।। ੪।।੧।। |

**ਵਯਾਖਯਾ**—ਜੀਵ ਖੱਟ ਕਮਾ, ਦੁੱਖ ਸੁੱਖ ਭੋਗ, ਅੰਤ ਸਭ ਕੁਛ ਛੱਡ ਕੇ ਤੁਰ ਜਾਂਦਾ ਹੈ। ਨਾਲ ਕੁਛ ਨਹੀ ਜਾਂਦਾ। ਨਾਮ ਤੋਂ ਗਾਫ਼ਲ ਰਹਿਣ ਕਰਕੇ ਭਰਮ ਵਿਚ ਡੁੱਬਾ ਆਸਾ ਤ੍ਰਿਸ਼ਨਾ ਦਾ ਬੱਧਾ ਫੇਰ ਦੁਖੀ ਹੁੰਦਾ ਜੂਨਾਂ ਭੋਗਦਾ ਹੈ। ਸਮਝਾਉਣ ਲਈ ਬੈਲ ਦੀ ਮਿਸਾਲ ਲਈ ਕਿ ਜੋ ਮਿਹਨਤ ਕਰਦਾ, ਦਿਨ ਰਾਤ ਮੁਸ਼ੱਕਤ ਵਿਚ ਰਹਿੰਦਾ ਹੈ। ਉਸ ਦਾ ਲਾਭ ਮਾਲਕ ਨੂੰ, ਉਸ ਨੂੰ ਪੇਟ ਭਰ ਘਾਹ

ਤੂੜੀ ਮਿਲ ਗਈ. ਜਦੋਂ ਬੁੱਢਾ ਹੋ ਗਿਆ. ਪੂਰਾ ਕੰਮ ਨਹੀਂ ਕਰ ਸਕਦਾ ਤਾਂ ਮਾਲਕ ਕੋਧਰੇ ਦਾ ਭੋਹ ਪਾਉਂਦਾ ਹੈ. ਜੋ ਸਭ ਭੋਹਾਂ ਤੋਂ ਨਿਕੰਮਾ ਹੁੰਦਾ ਹੈ। ਜਦ ਮੂਲੋਂ ਰਹਿ ਚੁਕੇ ਤਾਂ ਮਾਲਕ ਬਨ ਵਿਚ ਛਡ ਆਉਂਦਾ ਹੈ। ਉਸ ਦੀਆਂ ਨਾਸਾਂ ਵਾਗਾਂ ਦੀ ਖੈਂਚ ਨਾਲ ਫਟ ਚੁਕੀਆਂ ਹਨ ਤੇ ਕੰਨ੍ਹਾ ਹਲਾਂ ਗੱਡਿਆਂ ਅਗੇ ਜੁਪ ਜੁਪ ਕੇ ਫਟ ਚੁਕਾ ਹੁੰਦਾ ਹੈ। ਬਨ ਵਿਚ ਭਟਕਦੇ ਨੂੰ ਪੇਟ ਭਰ ਬੀ ਖਾਣ ਨੂੰ ਨਹੀਂ ਲੱਝਦਾ। ਹਾਰ ਹੁੱਟਕੇ ਮਰ ਜਾਂਦਾ ਹੈ ਯਾ ਕੋਈ ਬਾਘ ਆਦਿ ਖਾ ਜਾਂਦਾ ਹੈ। ਅੰਕ ੨ ਤਕ ਬੈਲਦੇ ਦ੍ਰਿਸ਼ਟਾਂਤ ਵਿਚ ਜੀਵ ਦੇ ਬਿਰਥਾ ਜਨਮ ਖੋਣ ਦਾ ਰੂਪਕ ਬੱਧਾ ਯਾ ਉਸ ਦਾ ਬੈਲ ਬਣ ਕੇ ਦੁਖ ਭੋਗਣਾ ਲਖਾਇਆ ਹੈ। ਅੰਕ ੩ ਵਿਚ ਇਹ ਗੱਲ ਸਪਸ਼ਟ ਦੱਸੀ ਕਿ ਭ੍ਰਮ ਵਸ਼ ਰਹਿਣ ਕਰਕੇ ਜਨਮ ਮਰਨ ਦਾ ਕਾਲ ਚੱਕ੍ਰ ਨਹੀਂ ਟੁੱਟਦਾ. ਜਨਮ ਬਿਰਥਾ ਚਲਾ ਜਾਂਦਾ ਹੈ। ਅੰਕ ੪ ਵਿਚ ਫੇਰ ਤੇਲੀ ਦੇ ਬੈਲ ਦਾ ਦ੍ਰਿਸ਼ਟਾਂਤ ਲਿਆ ਜੋ ਸਾਰੀ ਰਾਤ ਪੈਂਡਾ ਤਾਂ ਕਰਦਾ ਹੈ, ਪਰ ਕਿਸੇ ਮੰਜ਼ਲੇ ਨਹੀਂ ਅੱਪੜਦਾ। ਤਿਵੇਂ ਜੀਵ ਸਾਰੀ ਉਮਰ ਆਪਣੀ ਖ਼ੁਦਗਰਜ਼ੀ ਦੇ ਉਦਾਲੇ ਘੁੰਮਦਾ ਮਿਹਨਤ ਤਾਂ ਕਰਦਾ ਹੈ, ਪਰ ਸ਼ੁਭ ਗਤੀ ਨੂੰ ਨਹੀਂ ਪਹੁੰਚਦਾ. ਜੇ ਨਾਮ ਦੀ ਘਾਲ ਕਰਦਾ ਤਾਂ ਸ਼ੁਭ ਗਤੀ ਪ੍ਰਾਪਤ ਹੋ ਜਾਂਦੀ। ਅੰਤਲੀ ਤੁਕ ਵਿਚ ਸਾਫ ਫੁਰਮਾ ਦਿੱਤਾ ਕਿ ਨਾਮ ਜਪੋ. ਨਹੀਂ ਤਾਂ ਪੱਛੋਤਾਓਗੇ।

**ਨਿਰੁਕ੍ਤ**—ਗੁੰਗ ਮੁਖ—ਗੁੰਗਾ ਮੂੰਹ. ਅਰਥਾਤ ਜੋ ਗੱਲ ਬਾਤ ਨਹੀਂ ਕਰ ਸਕਦਾ।

ਠੇਗਾ—ਸੋਟਾ। ਮੂਡ—ਸਿਰ।

ਬਿਰਾਨੇ—ਓਪਰੇ, ਬਿਗਾਨੇ, ਕਿਸੇ ਦੇ ਨਾ। ਨਿਖ਼ਸਮੇ।

ਕਾਧਨ—ਕੰਨਾ, ਜੋ ਬਲਦ ਦੀ ਗਿੱਚੀ ਤੋਂ ਉਪਰ ਵਾਰ ਹੁੰਦਾ ਹੈ।

ਕੋਦਉ—[ਸੰਸ:, ਕੋਦ੍ਰਵ:] ਇਕ ਪ੍ਰਕਾਰ ਦਾ ਅਨਾਜ, ਜੋ ਇਕ ਕਿਸਮ ਦੇ ਘਾਹ ਨੂੰ ਪੈਂਦਾ ਹੈ। ਇਹ ਬਹੁਤ ਹੀ ਨੀਵੀਂ ਕਿਸਮ ਦਾ ਅਨਾਜ ਹੈ। ਇਸ ਦੇ ਭੋਹ ਨੂੰ 'ਕੋਦਉ ਕੋ ਭੁਸ' ਕਿਹਾ ਹੈ. ਜੋ ਸਭ ਭੋਹਾਂ ਤੋਂ ਨਿਕੰਮਾ ਹੁੰਦਾ ਹੈ।

ਤੇਲਕ ਕੇ ਕਪਿ ਜਿਉ—ਤੇਲੀ ਦੇ ਬੈਲ ਵਾਂਙੂ।

ਕਪਿ—[ਸੰਸ:. ਕਪਿ:, ਬਾਂਦਰ। ਆਮ ਕਰਕੇ ਕਪਿ ਦਾ ਅਰਥ ਬਾਂਦਰ ਹੈ। ਉਂਞ ਕਪਿ ਪਦ ਦਾ ਅਰਥ ਹਾਥੀ. ਵਿਸ਼ਨੂੰ, ਇਕ ਪ੍ਰਕਾਰ ਦੀ ਸੁਗੰਧੀ ਆਦਿ ਬੀ ਹੈ। ਪਰ 'ਕਪਿ' ਦਾ ਧਾਤੂ ਅਰਥ ਹੈ— ਕੰਬਣਾ. ਡੋਲਣਾ। ਸ਼ਬਦ ਵਿਚ ਡੋਲਣੇ ਦਾ ਭਾਵ ਹੋਣ ਕਰਕੇ ਕਪਿ ਦਾ ਅਰਥ ਦਾਨੇ ਬੈਲ ਲਾਉਂਦੇ ਆਏ ਹਨ. ਜੋ ਸਹੀ ਜਾਪਦਾ ਹੈ।

ਕਈ ਵਿਦ੍ਵਾਨ 'ਤੇਲਕ' ਦਾ ਅਰਥ 'ਰੱਤਕਾਂ' ਤੇ 'ਤ੍ਰੈਲ' ਲਾ ਕੇ ਕਪਿ ਦਾ ਬਾਂਦਰ ਅਰਥ ਲਾਉਂਦੇ ਹਨ ਕਿ ਬਾਂਦਰ ਸਾਰੀ ਰਾਤ ਰੱਤਕਾਂ ਨੂੰ ਅੱਗ ਸਮਝ ਕੇ ਸੇਕਦਾ ਰਾਤ ਬਿਰਥਾ ਗੁਆ ਲੈਂਦਾ ਹੈ। ਪਰ ਇਹ ਅਰਥ ਪੂਰਾ ਢੁੱਕਦਾ ਨਹੀਂ।

ਗਤਿ—ਚਾਲ. ਮੰਜ਼ਲ, ਪਹੁੰਚ।

ਮੂੰਡ ਧੁਨੇ—ਸਿਰ ਧੁਨਦਾ। ਸਿਰ ਪਿੱਟਦਾ।

## [ਗੂਜਰੀ ਕਬੀਰ ਜੀ, ਸ਼ਬਦ—੨]

**ਪ੍ਰਾਕ੍ਕਥਨ**—ਕਬੀਰ ਜੀ ਆਪਣੀ ਮਾਤਾ ਨੂੰ ਪਰਮੇਸ਼ੁਰ ਉਤੇ ਭਰੋਸਾ ਦ੍ਰਿੜ ਕਰਾਉਂਦੇ ਹਨ ਕਿ ਨਾਮ ਜਪੋ. ਰੋਜ਼ੀ ਦਾਤਾ ਦੇਵੇਗਾ।

| ਮੂਲ | ਅਰਥ |
|---|---|
| ਗੂਜਰੀ ਘਰੁ ੩ ।। ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ।। ਏ ਬਾਰਿਕ ਕੈਸੇ ਜੀਵਹਿ ਰਘੁਰਾਈ ।। ੧ ।। | ਕਬੀਰ ਦੀ ਮਾਤਾ ਬੁਸਕ ਬੁਸਕ ਕੇ ਰੋਂਦੀ ਹੈ (ਇਸ ਚਿੰਤਾ ਵਿਚ ਕਿ) ਹੇ ਰਾਮ ! ਏਹ (ਕਬੀਰ ਦੇ) ਬੱਚੇ ਹੁਣ ਕੀਕੂੰ ਜੀਉਣਗੇ ? (ਕਿਉਂਕਿ) ਕਬੀਰ ਨੇ (ਤਾਣਾ) ਤਣਨਾ ਤੇ (ਫੇਰ ਤਾਣੀ) ਉਣਨਾ ਸਭ (ਕੰਮ) ਛੱਡ ਦਿੱਤਾ ਹੈ. (ਤੇ ਇਕੋ) ਹਰੀ ਦਾ ਨਾਮ ਹੀ ਸਰੀਰ ਤੇ ਲਿਖ ਲਿਆ ਹੈ (ਭਾਵ ਸਭ ਕੰਮ ਕਾਜ ਛੱਡਕੇ ਸਰੀਰਕ ਕ੍ਰਿਯਾ ਬੀ ਹਰੀ ਨਾਮ ਹੀ ਬਣਾ ਲਿਆ ਹੈ) ।। ੧ ।। ਰਹਾਉ ।। |
| ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ।। ਹਰਿ ਕਾ ਨਾਮੁ ਲਿਖਿ ਲੀਓ ਸਰੀਰ ।। ੧ ।। ਰਹਾਉ ।। | |
| ਜਬ ਲਗੁ ਤਾਗਾ ਬਾਹਉ ਬੇਹੀ ।। ਤਬਲਗੁ ਬਿਸਰੈ ਰਾਮ ਸਨੇਹੀ ।। ੨ ।। | [ਹੁਣ ਕਬੀਰ ਜੀ ਦਾ ਉੱਤਰ ਸ਼ੁਰੂ ਹੁੰਦਾ ਹੈ] (ਹੇ ਮਾਂ !) ਜਿੰਨਾ ਕੁ ਚਿਰ ਮੈਂ ਨਾਲ ਦੇ ਛੇਕ ਵਿਚ ਧਾਗਾ ਪਾਉਂਦਾ ਹਾਂ, ਉੱਨਾ ਚਿਰ ਪਿਆਰਾ ਰਾਮ ਭੁੱਲ ਜਾਂਦਾ ਹੈ (ਇਸ ਕਰਕੇ ਮੈਂ ਤਣਨਾ ਬੁਣਨਾ ਛੱਡ ਦਿੱਤਾ ਹੈ) ।। ੨ ।। |
| ਓਛੀ ਮਤਿ ਮੇਰੀ ਜਾਤਿ ਜੁਲਾਹਾ ।। ਹਰਿ ਕਾ ਨਾਮੁ ਲਹਿਓ ਮੈ ਲਾਹਾ ।। ੩ ।। | ਮੇਰੀ ਮਤਿ ਹੋਛੀ ਹੈ ਤੇ ਜਾਤ ਬੀ (ਮੇਰੀ) ਜੁਲਾਹਾ ਹੈ* । (ਪਰ) ਮੈਂ (ਹੋਛੀ ਮਤਿ ਵਾਲੇ ਨੇ) ਹਰੀ ਦੇ ਨਾਮ ਦੀ ਖੱਟੀ ਖੱਟ ਲਈ ਹੈ ।। ੩ ।। |
| ਕਹਤ ਕਬੀਰੁ ਸੁਨਹੁ ਮੇਰੀ ਮਾਈ ।। ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ।। ੪ ।। ੨ ।। | [ਹੁਣ ਮਾਤਾ ਨੂੰ ਤਸੱਲੀ ਦੇਂਦੇ ਹਨ] ਕਹਿੰਦਾ ਹੈ ਕਬੀਰ: ਹੇ ਮੇਰੀ ਮਾਂ ! ਸੁਣ: ਸਾਡਾ ਤੇ ਇਨ੍ਹਾਂ (ਬਾਬਲਾਂ) ਦਾ ਦਾਤਾ ਇੱਕੋ ਰਾਮ ਹੈ ।। ੪ ।। ੨ ।। |

**ਵ੍ਯਾਖ੍ਯਾ**—ਮਾਂ ਦਾ ਚਿੰਤਾ ਵਸ ਹੋ ਰੋਣਾ। ਕਬੀਰ ਜੀ ਨੇ ਰਹਾਉ ਤਕ ਆਪ ਵਰਣਨ ਕੀਤਾ ਹੈ। ਅੰਕ ੨ ਤੋਂ ਆਪਣਾ ਉੱਤਰ ਵਰਣਨ ਕੀਤਾ ਹੈ ਕਿ ਜਦ ਮੈਂ ਪੂਰੇ ਦਿਲ ਨਾਲ ਆਪਣੇ ਕੰਮ ਵਿਚ ਧਿਆਨ ਜੋੜਦਾ ਹਾਂ ਤਾਂ ਪ੍ਰਭੂ ਵਿਸਰ ਜਾਂਦਾ ਹੈ, ਇਹ ਵਿਛੋੜਾ ਮੈਂ ਸਹਿ ਨਹੀਂ ਸਕਦਾ ।। ਇਥੇ ਪ੍ਰਭੂ ਨਾਲ ਸਨੇਹ ਦੀ ਅਵਧੀ ਜਣਾਈ ਹੈ। ਫੇਰ ਨਾਮ ਨੂੰ ਸ਼ਿਰੋਮਣੀ ਲਾਹਾ ਯਾ ਖੱਟੀ ਦੱਸਿਆ ਹੈ, ਆਪ ਨੂੰ ਮੂਰਖ ਕਿਹਾ ਹੈ ਪਰ ਵ੍ਯੰਗ ਨਾਲ ਇਸ ਦਾ ਭਾਵ ਇਹ ਹੈ ਕਿ ਮੈਨੂੰ ਸਾਰੇ ਮੂਰਖ ਪਏ ਕਹੋ, ਪਰ ਮੈਂ ਹਰੀ ਦੇ ਨਾਮ ਦੀ ਖੱਟੀ ਖੱਟ ਲਈ ਹੈ ਜੋ ਸਾਰੇ ਲਾਹਿਆਂ ਤੋਂ ਸ਼ਿਰੋਮਣੀ ਵਸਤੂ ਹੈ। ਹੁਣ ਮਾਨੋ ਮਾਤਾ ਕਹਿੰਦੀ ਹੈ ਕਿ ਏਹ ਬੱਚੇ ਤੇ ਤੂੰ ਆਪ ਤੇ ਮੈਂ ਟੁੱਕ ਕਿੱਥੋਂ ਖਾਵਾਂਗੇ ? ਤਦ ਆਪ ਪੂਰਨ ਭਰੋਸੇ ਦੀ ਵਾਰਤਾ ਇਕ ਸਤਰ ਵਿਚ ਕਹਿ ਦੇਂਦੇ ਹਨ ਕਿ ਹਮਾਰਾ, ਅਰਥਾਤ ਤੇਰਾ ਮੇਰਾ ਤੇ ਇਨ੍ਹਾਂ ਬੱਚਿਆਂ ਦਾ ਪਾਲਣਹਾਰ ਮੇਰਾ ਰਾਮ ਹੈ, ਭਾਵ ਉਹ ਵਿਸ਼੍ਵੰਭਰ ਹੈ, ਉਸ ਨੂੰ ਸਾਡਾ ਸਭ ਦਾ ਫਿਕਰ ਹੈ।

**ਨਿਰੁਕ੍ਤ**—ਮੁਸਿ ਮੁਸਿ—[ਸੰਸ:, ਮੁਹਸ=ਬਾਰ ਬਾਰ, ਅਕਸਰ] ਬੁਸਕ ਬੁਸਕ ਕੇ, ਡੁਸਕ ਡੁਸਕ ਕੇ। ਹਡਕੋਰੇ ਲੈ ਲੈ ਕੇ।

ਬਾਰਿਕ—ਬੱਚ। ਬਹੁ ਬਚਨ ਹੈ। ਭਾਵ ਹੈ ਕਬੀਰ ਜੀ ਦੇ ਬੱਚੇ।

......ਸਰੀਰ—ਭਾਵ ਹੈ ਸਰੀਰ ਦਾ ਆਹਰ ਬੀ ਨਾਮ ਹੀ ਕਰ ਲਿਆ ਹੈ. ਸਰੀਰ ਨੂੰ ਰੋਜ਼ੀ ਕਮਾਉਣ ਤੇ ਬੀ ਨਹੀਂ ਵਰਤਦਾ। ਸਾਰਾ ਈਸ਼੍ਵਰ ਪਰਾਯਣ ਹੋ ਗਿਆ ਹੈ।

---

* ਆਮ ਬੋਲ ਚਾਲ ਵਿਚ ਥੋੜੀ ਅਕਲ ਵਾਲੇ ਨੂੰ 'ਜੁਲਾਹਾ' ਕਹਿ ਲੈਂਦੇ ਹਨ।

ਬਾਹਉ—ਵਾਹੁੰਦਾ ਹਾਂ । ਪਾਉਂਦਾ ਹਾਂ ।   ਬੇਹੀ—ਨਾਲ । ਨਲਕੀ ।
ਸਨੇਹੀ—ਪਿਆਰਾ ।   ਰਘੁਰਾਈ—ਰਾਮ । ਵਾਹਿਗੁਰੂ ।।

[ਗੂਜਰੀ ਨਾਮਦੇਵ ਜੀ, ਸ਼ਬਦ ੧–੩]

# ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਰਥਨ**—ਇਕ ਪਰਮੇਸ਼ੁਰ ਦੀ ਪੂਜਾ ਸਿਖਾਈ ਤੇ ਮੂਰਤੀ ਪੂਜਾ ਤੋਂ ਵਰਜਿਆ ਹੈ। ਦੱਸਿਆ ਹੈ ਕਿ ਸਤਿਗੁਰੂ ਤੇ ਨਾਮ ਦੁਆਰਾ ਹਰੀ ਪੂਜਾ ਹੁੰਦੀ ਹੈ ਤੇ ਮੁਕਤੀ ਪ੍ਰਾਪਤ ਹੁੰਦੀ ਹੈ ।

| ਮੂਲ | ਅਰਥ |
|---|---|
| ਜੌ ਰਾਜੁ ਦੇਹਿ ਤ ਕਵਨ ਬਡਾਈ ।। ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ।। ੧ ।। | ਜੇ (ਹਰੀ) ਰਾਜ ਦੇਵੇ ਤਾਂ (ਇਸ ਵਿਚ) ਕੇਹੜੀ ਵਡਿਆਈ ਹੈ, (ਜੇ ਉਹ) ਭਿੱਖਿਆ ਮੰਗਾਵੇ ਤਾਂ ਕੀਹ ਘਟ ਜਾਵੇਗਾ ।। ੧ ।। |
| ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ ।। ਬਹੁਰਿ ਨ ਹੋਇ ਤੇਰਾ ਆਵਨ ਜਾਨੁ ।। ੧ ।। ਰਹਾਉ ।। | ਹੇ ਮੇਰੇ ਮਨ ! ਤੂੰ ਹਰੀ ਦਾ ਭਜਨ ਕਰ (ਤਦ ਤੂੰ) ਨਿਰਬਾਨ ਪਦਵੀ (ਪਾ ਲਏਂਗਾ । ਜਿਸ ਦਾ ਫਲ ਇਹ ਹੋਏਗਾ ਕਿ) ਤੇਰਾ (ਇਸ ਜਗਤ ਵਿਚ) ਮੁੜ ਕੇ ਆਉਣਾ ਜਾਣਾ ਨਹੀਂ ਹੋਵੇਗਾ (ਭਾਵ ਜਨਮ ਮਰਨ ਚੁੱਕ ਜਾਏਗਾ) ।। ੧ ।। ਰਹਾਉ ।। |
| ਸਭ ਤੈ ਉਪਾਈ ਭਰਮ ਭੁਲਾਈ ।। ਜਿਸ ਤੂੰ ਦੇਵਹਿ ਤਿਸਹਿ ਬੁਝਾਈ ।। ੨ ।। | (ਹੇ ਹਰੀ !) ਸਾਰੀ (ਸ੍ਰਿਸ਼ਟੀ) ਤੂੰ ਪੈਦਾ ਕੀਤੀ ਹੈ (ਤੇ) ਭਰਮ ਵਿਚ ਪਾ ਕੇ (ਆਪਣੇ ਤੋਂ) ਭੁਲਾਈ ਹੈ । (ਹਾਂ), ਜਿਸ ਨੂੰ ਤੂੰ (ਆਪਣਾ ਭਜਨ) ਦੇ ਦੇਂਦਾ ਹੈਂ, ਉਸ ਨੂੰ ਸਮਝ ਆ ਜਾਂਦੀ ਹੈ ।। ੨ ।। |
| ਸਤਿਗੁਰ ਮਿਲੈ ਤ ਸਹਸਾ ਜਾਈ ।। ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ।। ੩ ।। | [ਕੀਕੂੰ ? ਉੱਤਰ:] ਸਤਿਗੁਰੂ ਮਿਲਦਾ ਹੈ ਤਾਂ ਭਰਮ ਦੂਰ ਹੋ ਜਾਂਦਾ ਹੈ। (ਫਿਰ ਮੈਂ) ਕਿਸ ਦੀ ਪੂਜਾ ਕਰਾਂ (ਹਰੀ ਤੋਂ ਬਿਨਾਂ) ਦੂਸਰਾ ਨਜ਼ਰ ਹੀ ਨਹੀਂ ਪੈਂਦਾ ।। ੩ ।। |
| ਏਕੈ ਪਾਥਰ ਕੀਜੈ ਭਾਉ ।। ਦੂਜੈ ਪਾਥਰ ਧਰੀਐ ਪਾਉ ।। ਜੇ ਓਹੁ ਦੇਉ ਤ ਓਹੁ ਭੀ ਦੇਵਾ ।। ਕਹਿ ਨਾਮਦੇਉ ਹਮ ਹਰਿ ਕੀ ਸੇਵਾ ।। ੪ ।। ੧ ।। | [ਵਾਦੀ ਕਹਿੰਦਾ ਹੈ: ਠਾਕੁਰ ਦੀ ਪ੍ਰਤਿਮਾ ਦੀ ਪੂਜਾ ਕਰੋ; ਉੱਤਰ:] ਇਕ ਪੱਥਰ ਨਾਲ ਤਾਂ ਸ਼ਰਧਾ (ਭਗਤੀ) ਕੀਤੀ ਜਾਂਦੀ ਹੈ, ਦੂਜੇ ਪੱਥਰ ਉਤੇ ਪੈਰ ਧਰੀਦੇ ਹਨ; (ਜੇ ਉਹ ਪਹਿਲਾ ਪੱਥਰ) ਠਾਕੁਰ ਹੈ ਤਾਂ ਉਹ (ਦੂਜਾ ਜਿਸ ਤੇ ਪੈਰ ਧਰੀਦਾ ਹੈ) ਬੀ ਠਾਕੁਰ ਹੈ। (ਇਸ ਲਈ) ਨਾਮਦੇਵ ਆਖਦਾ ਹੈ ਅਸਾਂ (ਪੱਥਰ ਦੇ ਠਾਕੁਰਾਂ ਦੀ ਪੂਜਾ ਛੱਡ ਕੇ ਇਕ) ਹਰੀ ਦੀ ਸੇਵਾ (ਧਾਰਨ ਕਰ ਲਈ) ਹੈ ।। ੪ ।। ੧ ।। |

**ਵ੍ਯਾਖ੍ਯਾ**—ਸ੍ਰੀ ਨਾਮਦੇਵ ਜੀ ਪਹਿਲੇ ਮੂਰਤੀ ਪੂਜਕ ਸਨ, ਫੇਰ ਇਕ ਪਰਮਾਤਮ ਦੇਵ ਦੇ ਉਪਾਸ਼ਕ ਹੋ ਕੇ ਨਾਮ ਸਿਮਰਦੇ ਪਰਮਗਤੀ ਨੂੰ ਪਹੁੰਚੇ ।

ਅੰਕ ੧ ਤੇ ਰਹਾਉ ਵਿਚ ਦੁਨੀਆ ਦੀ ਪ੍ਰਭੁਤਾ—ਰਾਜ ਤਕ—ਨੂੰ ਹਰੀ ਭਜਨ ਦੇ ਸਾਹਮਣੇ ਤੁੱਛ

ਦੱਸਿਆ ਹੈ, ਤੇ ਗ਼ਰੀਬ ਦੇ ਨੀਵੇਂਪਨ ਨੂੰ ਹਰੀ ਭਜਨ ਦੇ ਸਾਹਮਣੇ ਦੁੱਖ ਰੂਪ ਨਹੀਂ ਡਿੱਠਾ। ਹਰੀ ਭਜਨ ਤੋਂ ਉੱਚ ਪਦਵੀ ਪ੍ਰਾਪਤ ਹੁੰਦੀ ਹੈ, ਉਸ ਨੂੰ ਨਿਰਬਾਨ ਅਰਥਾਤ ਮੁਕਤ ਪਦਵੀ ਦੱਸਿਆ, ਤੇ ਉਸ ਨੂੰ ਅਮੀਰੀ ਤੋਂ ਉੱਚਾ ਤੇ ਗ਼ਰੀਬੀ ਤੋਂ ਬੇ-ਪਰਵਾਹੀ ਦਾ ਦਾਤਾ ਜਣਾਇਆ ਹੈ, ਕਿਉਂਕਿ ਇਸ ਪਦਵੀ ਨਾਲ ਜਨਮ ਮਰਨ ਕੱਟ ਹੋ ਜਾਂਦਾ ਹੈ।

ਅੰਕ २—ਆਪਣੇ ਦੁਆਲੇ ਦੀ ਦੁਨੀਆ ਨੂੰ ਭਰਮ ਵਸ਼ ਦੇਖ ਕੇ ਅਸਚਰਜ ਹੁੰਦੇ ਸੋਚਦੇ ਹਨ ਕਿ ਉਪਾਈ ਸਭ ਹਰੀ ਨੇ ਹੈ ਪਰ ਉਪਜਾਉਣਾ ਮਾਯਾ ਬਿਨ ਹੋ ਨਹੀਂ ਸਕਦਾ, ਇਸ ਕਰਕੇ ਮਾਯਾ ਨੇ ਭਰਮ ਪਾਇਆ ਹੈ। ਮਾਇਆ ਉਸੇ ਨੇ ਬਣਾਈ ਹੈ ਸੋ ਉਹ ਭਰਮ ਬੀ ਉਸੇ ਦਾ ਪਾਯਾ ਹੋਇਆ ਹੈ। ਹੁਣ ਇਸ ਦਾ ਇਲਾਜ ਦੱਸਦੇ ਹਨ ਕਿ ਤੂੰ ਹੇ ਹਰੀ, ਗੁਰੂਆਂ ਦਾ ਗੁਰੂ ਬੀ ਹੈਂ, ਸਿਖ਼ਯਾ ਦਾਤਾ ਹੈਂ, ਤੂੰ ਜਿਸ ਨੂੰ ਬੂਝ ਦੇ ਦੇਵੇਂ, ਉਹ ਭਰਮ ਦੇ ਵੱਸ ਨਹੀਂ ਰਹਿੰਦਾ।

ਅੰਕ ३— ਹੁਣ ਬੁਝਾਉਣ ਦਾ ਤ੍ਰੀਕਾ ਦੱਸਦੇ ਹਨ। ਉਹ ਹੈ ਸਤਿਗੁਰੂ, ਉਹ ਸੰਸਾ ਭਰਮ ਨਵਿਰਤ ਕਰ ਦੇਂਦਾ ਹੈ। ਕਿਉਂਕਿ ਓਹ ਇਕ ਪ੍ਰਭੂ ਦੀ ਪੂਜਾ ਸਿਖਾਲਦਾ ਹੈ। ਕੀਕੂੰ ਸਿਖਾਲਦਾ ਹੈ ? ਉਹ ਰਹਾਉ ਵਿਚ ਦੱਸ ਆਏ ਹਨ ਕਿ ਹਰੀ ਦਾ ਭਜਨ ਹੈ।

ਅੰਕ ੪—ਹੁਣ ਪਹਿਲੀ ਅਵਸਥਾ ਤੇ ਦੁਆਲੇ ਮੂਰਤੀ ਪੂਜਕਾਂ ਨੂੰ ਦੇਖਕੇ ਸੁਮਤੀ ਦੇਂਦੇ ਹਨ ਕਿ ਪੱਥਰਾਂ ਦੀ ਪੂਜਾ ਛੋੜੋ। ਪੱਥਰ ਮੂਰਤੀ ਬਣ ਜਾਣ ਨਾਲ ਭਗਵਾਨ ਨਹੀਂ ਬਣ ਜਾਂਦਾ। ਉਹ ਭਗਵਾਨ ਹਰੀ ਹੈ (ਪਰਮੇਸ਼ੁਰ ਕਰਤਾ ਹਰਤਾ ਜਗਤ ਪਾਲਕ ਮਾਲਕ ਹੈ) ਮੈਂ ਉਸ ਹਰੀ ਦੀ ਸੇਵਾ ਵਿਚ ਲਗਾ ਹਾਂ। ਭਾਵ ਹੈ ਤੁਸੀਂ ਬੀ ਲੱਗੋ ਤਾਂ ਮੁਕਤੀ ਦੀ ਪਦਵੀ ਪਾ ਲਓਗੇ।

**ਨਿਰੁਕ੍ਤ**—ਭੀਖ—[ਸੰਸ:, ਭਿਕਸ਼ਾ] ਭਿਖਿਆ, ਮੰਗ ਕੇ ਖਾਣਾ।

ਪਦੁ ਨਿਰਬਾਨੁ—ਮੁਕਤੀ ਦੀ ਪਦਵੀ। ਜਿਥੇ ਮੋਹ ਮਾਯਾ ਤ੍ਰੈ ਗੁਣ ਕੁਛ ਨਹੀਂ ਅਸਰ ਕਰਦੇ। ਸਹਸਾ—[ਸੰਸ:, ਸੰਸ਼ਯ:] ਸੰਸਾ, ਭਰਮ। ਮਾਯਕ ਸੰਸਾਰ ਨੂੰ ਸੱਚ ਸਮਝਣਾ ਆਦਿ। ਭਾਉ—ਸ਼ਰਧਾ। ਪ੍ਰੇਮ। ਦੇਉ, ਦੇਵਾ—[ਸੰਸ:, ਦੇਵ] ਪ੍ਰਭੂ, ਠਾਕੁਰ।

## [ਗੂਜਰੀ ਨਾਮਦੇਵ ਜੀ, ਸ਼ਬਦ २-४]

**ਪ੍ਰਾਕ੍ਥਨ**—ਪਿਛਲੇ ਸ਼ਬਦ ਵਿਚ 'ਪੱਥਰ ਪੂਜਾ' ਕਹੋ ਯਾ 'ਮੂਰਤੀ ਪੂਜਾ' ਤੋਂ ਵਰਜ ਕੇ ਹਰੀ ਦੀ ਪੂਜਾ ਸਿਖਾਈ ਸੀ, ਜੋ ਹਰੀ ਕਿ ਸਭ ਦਾ ਉਪਾਵਨ ਹਾਰ ਹੈ। ਹੁਣ ਉਸ ਹਰੀ ਦੀ ਪਰਮ ਸ਼ੁੱਧ ਰੂਪਤਾ (ਅਪਰੰਪਰਤਾ) ਦਾ ਵਰਣਨ ਕਰਦੇ ਹਨ। ਉਸ ਹਰੀ ਨੂੰ ਹੁਣ ਰਮਈਆ ਆਖਦੇ ਹਨ ਅਤੇ ਫਿਰ ਉਸ ਨੂੰ ਵਯਾਪਕ ਤੇ ਅੰਤ੍ਰਸਥ ਦੱਸਦੇ ਹਨ।

| ਮੂਲ | ਅਰਥ |
|---|---|
| ਗੂਜਰੀ ਘਰੁ ੧ ॥ ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ॥ ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥ ੧ ॥ | (ਉਸ ਮੇਰੇ ਰਮਈਆ ਵਿਚ ਅਵਿਦਿਆ ਰੂਪੀ) ਮੈਲ ਦਾ ਕੋਈ ਚਿੰਨ੍ਹ (ਮਾਤ੍ਰ) ਨਹੀਂ ਹੈ, (ਉਹ ਸਾਰੀਆਂ) ਮੈਲਾਂ ਤੋਂ ਪਰੇ (=ਪਰਮ ਸ਼ੁੱਧ) ਹੈ, (ਪਰ ਹੇ ਬਾਈ !) ਚੰਦਨ ਦੀ ਸੁਗੰਧੀ ਵਾਂਙੂ (ਸਭ ਦੇ ਹਿਰਦੇ ਵਿਚ) ਬੈਠਾ ਹੋਇਆ ਹੈ, (ਬੈਠਾ ਤਾਂ ਸਭ ਦੇ ਹਿਰਦੇ ਵਿਚ ਹੈ, ਪਰ ਉਸ ਨੂੰ ਹਿਰਦਿਆਂ ਵਿਚ) ਆਉਂਦਿਆਂ ਕਿਸੇ ਨੇ ਨਹੀਂ ਡਿੱਠਾ, ਸੋ ਹੇ ਬਾਈ ! ਕੌਣ ਜਾਣ ਸਕੇ (ਕਿ ਕਿਵੇਂ ਹਿਰਦਿਆਂ ਵਿਚ ਉਹ ਪ੍ਰਾਪਤ ਹੋ ਰਿਹਾ ਹੈ) ॥ ੧ ॥ |

ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ।। ੧ ।। ਰਹਾਉ ।।

(ਜਦ ਜਾਣ ਨਾ ਸਕੇ ਤਾਂ) ਕੌਣ (ਉਸ ਨੂੰ) ਵਰਣਨ ਕਰ ਸਕੇ ? (ਜੇ ਵਰਣਨ ਕੋਈ ਨਾ ਕਰ ਸਕੇ ਤਾਂ) ਕਿਸ ਨੂੰ ਪੁੱਛੀਏ ? ਹੇ ਬਾਈ ! ਰਮਈਆ (ਤਾਂ) ਆਕੁਲ ਹੈ (ਭਾਵ ਸਾਰੇ ਪਰੀ ਪੂਰਣ ਹੋ ਰਿਹਾ ਹੈ) ।। ੧ ।। ਰਹਾਉ ।।

ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ।। ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ।। ੨ ।।

(ਜੇ ਕੋਈ ਕਹੇ ਕਿ ਮੈਂ ਉਸ ਨੂੰ ਡਿੱਠਾ ਹੈ ਤਾਂ ਸੱਚ ਨਹੀਂ ਕਹਿ ਰਿਹਾ) ਜੀਕੂੰ (ਕਿ) ਅਕਾਸ਼ ਵਿਚ (ਉਡਦੇ) ਪੰਛੀ (ਦੇ ਪੈਰਾਂ ਦਾ) ਖੋਜ (ਕਿਸੇ ਦੇ) ਦੇਖਣੇ ਵਿਚ ਨਹੀਂ ਆਉਂਦਾ । ਜਿਵੇਂ ਪਾਣੀ ਵਿਚ ਮੱਛੀ (ਦੇ ਚਲਣੇ) ਦਾ ਰਸਤਾ ਨਹੀਂ ਡਿੱਠਾ ਜਾ ਸਕਦਾ, (ਜੇ ਕੋਈ ਕਹੇ ਮੈਂ ਡਿੱਠਾ ਹੈ ਤਾਂ ਮਿਥਯਾ ਕਹਿ ਰਿਹਾ ਹੈ) ।। ੨ ।।

ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ।। ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ।। ੩ ।। ੨ ।।

(ਜਿਵੇਂ ਕੋਈ ਕਹੇ ਕਿ) ਅਕਾਸ਼ ਵਿਚ ਮ੍ਰਿਗ ਤ੍ਰਿਸ਼ਨਾ ਦੇ ਜਲ ਦਾ ਭਰਿਆ ਘੜਾ ਰਖਿਆ (ਮੈਂ ਡਿੱਠਾ ਹੈ ਤਾਂ ਉਹ ਮਿਥਯਾ ਕਹਿ ਰਿਹਾ ਹੈ)। ਨਾਮੇ ਦਾ ਮਾਲਕ (ਉਪਰ ਕਥਿਆ) ਬੀਠਲ ਹੈ ਜਿਸ ਨੇ (ਏਹਨਾਂ) ਤਿੰਨਾਂ ਨੂੰ ਜਰਿਆ ਹੈ ।। ।।੨।।

**ਵਯਾਖਯਾ—** 'ਤੀਨੈ'* ਪਦ ਦੀ ਸੈਨਤ ਅਕਸਰ ਇਹ ਸਮਝੀ ਜਾਂਦੀ ਹੈ ਕਿ ਇਹ ਦ੍ਰਿਸ਼ਟਾਂਤ 'ਪੰਛੀ ਖੋਜ' 'ਮੱਛੀ ਮਾਰਗ' ਤੇ 'ਮ੍ਰਿਗ ਤ੍ਰਿਸ਼ਨਾ ਦਾ ਭਰਿਆ ਘੜਾ' ਤ੍ਰੈ ਦ੍ਰਿਸ਼ਟਾਂਤਾਂ ਵੱਲ ਹੈ। ਇਹ ਗੱਲ ਤਾਂ ਸੁਗਮ ਹੈ। ਕਈ ਦਾਨੇ 'ਤੀਨੈ' ਦਾ ਭਾਵ ਉਤਪਤੀ, ਪਾਲਨ ਤੇ ਸੰਹਾਰ ਬੀ ਲੈਂਦੇ ਹਨ ।

ਜੋ ਦਾਰਸ਼ਨਿਕ ਪਹਿਲੂ ਸ਼ਬਦ ਵਿਚ ਨਿਰੂਪਣ ਹੋਇਆ ਹੈ, ਪਰਮਾਤਮ ਦੇਵ ਨੂੰ (੧) ਸ਼ੁਧ ਅਰਥਾਤ ਅਪਰੰਪਰ ਪਾਰਬ੍ਰਹਮ, (੨) ਫੇਰ ਅੰਤ੍ਰਸ਼ਥ ਤੇ (੩) ਵਯਾਪਕ ਵਰਣਨ ਕੀਤਾ ਹੈ ਤੇ ਉਸ ਨੂੰ ਸਰੀਰਕ ਇੰਦ੍ਰਿਆਂ ਤੇ ਮਨ ਤੋਂ ਅਗਮ ਅਗੋਚਰ ਦੱਸਿਆ ਹੈ ਜੋ ਕਿ ਵਿਚ ਦਿੱਤੀਆਂ ਮਿਸਾਲਾਂ ਤੋਂ ਸਪਸ਼ਟ ਹੋ ਜਾਂਦਾ ਹੈ, ਤਾਂ ਵੀਚਾਰ ਇਸ ਪ੍ਰਕਾਰ ਟੁਰੇਗੀ:—

(੧) ਪਰਮਾਤਮਾ ਦੇਵ ਮਾਯਾ ਕਿ ਅਵਿਦਯਾ, ਅਗਯਾਨ ਕਿ ਹਉਂ ਕਿਸੇ ਹੀ ਪ੍ਰਕਾਰ ਦੀ ਮੈਲ ਨਾਲ ਆਛਾਦਿਤ ਨਹੀਂ, ਪਰਮ ਸ਼ੁਧ ਹੈ, ਅਰਥਾਤ ਅਪਰੰਪਰ ਯਾ ਪਾਰਬ੍ਰਹਮ ਪਰਮੇਸ਼ੁਰ ਹੈ ।

(੨) ਫੇਰ ਉਹੋ ਘਟ ਘਟ ਵਿਚ ਬੈਠਾ ਹੈ। ਉਸ ਦੀ ਮਿਸਾਲ ਦਿਤੀ, ਦੇਸ਼ ਕਾਲ ਦੇ ਪਦਾਰਥਾਂ ਵਿਚੋਂ ਖੁਸ਼ਬੋਈ ਨਾਲ। ਜੈਸੇ ਸਤਿਗੁਰੂ ਤੇਗ਼ ਬਹਾਦਰ ਜੀ ਦਾ ਵਾਕ ਹੈ :—

ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ।।
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ।।

[ਧਨਾਸਰੀ ਮਹਲਾ ੯-੧]

ਬੈਠਾ ਦਾ ਭਾਵ ਹੈ ਕਿ ਅੰਦਰ ਵਸਦਾ ਹੈ, ਅੰਦਰ ਬਾਹਰੋਂ ਆਕੇ ਨਹੀਂ ਬੈਠਾ, ਕਿਸੇ ਨੇ ਆਉਂਦਾ ਨਹੀਂ ਡਿਠਾ, ਉਹ ਤਾਂ ਅੰਦਰ ਮੂਲਕ ਵਸਤੂ ਹੋ ਕੇ ਬਿਰਾਜਮਾਨ ਹੈ, ਭਾਵ ਘਟ ਘਟ ਵਿਚ ਅੰਤ੍ਰਸਥ ਆਤਮਾ ਹੈ। ਇਸ ਕਰਕੇ ਦੇਸ਼ ਕਾਲ ਵਾਲੀਆਂ ਵਸਤਾਂ ਜੀਕੂੰ ਜਾਣੀਦੀਆਂ ਹਨ, ਉਹ ਉਕਰ ਕਿਸੇ ਤੋਂ ਜਾਣਿਆ ਨਹੀਂ ਜਾਂਦਾ ।

(੩) ਫੇਰ ਫੁਰਮਾਉਂਦੇ ਹਨ ਕਿ ਉਹ 'ਆਕੁਲ' ਹੈ, ਮਰਹਟੀ ਕੋਸ਼ ਵਿਚ 'ਆਕੁਲ' ਦਾ ਅਰਥ 'ਭਰਪੂਰ' ਹੈ। ਭਾਵ ਇਹ ਕਿ ਉਹ ਅੰਤ੍ਰਸਥ ਹੀ ਨਹੀਂ ਉਹ ਸਾਰੇ ਵਯਾਪਕ ਬੀ ਹੈ, ਸੋ ਇਕੋ ਪਰਮਾਤਮਾ

---

*' ਤੀਨੈ ਜਰਿਆ' ਦੀ ਹੋਰ ਵੀਚਾਰ ਅਗੇ ਨਿਰੁਕਤ ਵਿਚ ਹੈ ।

ਦੇ ਤ੍ਰੈ ਰੰਗ ਦੱਸੇ:—ਸ਼ੁਧ (ਅਪਰੰਪਰ), ਅੰਤ੍ਰਸਥ, ਤੇ ਵਜਾਪਕ।

ਹੁਣ ਜਾਪਦਾ ਹੈ ਕਿ ਜਿਸ ਬਾਈ ਨਾਲ ਗੱਲ ਬਾਤ ਹੋ ਰਹੀ ਹੈ ਉਹ ਪੁੱਛਦੀ ਹੈ :—ਤੁਸਾਂ ਕਦੇ ਆਪਣਾ ਇਹ ਰਮਈਆ ਯਾ ਬੀਠਲ ਵੇਖਿਆ ਹੈ ? ਤਾਂ ਦੱਸਦੇ ਹਨ ਕਿ ਕਿਸੇ ਨੇ ਉਸ ਨੂੰ ਸਰੀਰਕ ਨੈਣਾਂ ਨਾਲ ਵੇਖਿਆ ਹੋਵੇ ਤਾਂ ਦੱਸੇ. ਜੇ ਕੋਈ ਦੱਸੇ ਤਾਂ ਪੁੱਛੀਏ. ਸੋ ਉਸ ਨੂੰ 'ਕਵਨੈ ਜਾਣੈ ਰੀ ਬਾਈ' ਉਸ ਨੂੰ ਕੌਣ ਜਾਣੇ, ਭਾਵ ਕੋਈ ਨਹੀਂ ਜਾਣਦਾ। ਸਰੀਰਕ ਨੇਤ੍ਰਾਂ ਨਾਲ ਕਿਸੇ ਨੇ ਨਾ ਪੇਖਿਆ ਦੀ ਮਿਸਾਲ ਦੇਂਦੇ ਹਨ ਕਿ ਜਿਸ ਦੇਸ਼ ਕਾਲ ਵਾਲੇ ਲੋਕ ਵਿਚ ਤੁਸੀਂ ਦੇਖ ਸਮਝ ਰਹੇ ਹੋ, ਓਥੇ ਬੀ. ਤੁਹਾਨੂੰ ਬਥੇਰਾ ਕੁਛ ਨਹੀਂ ਦਿੱਸਦਾ। ਜਿਵੇਂ ਅਕਾਸ਼ ਵਿਚ ਉਡਦੇ ਪੰਛੀ ਦਾ ਕੋਈ ਨਿਸ਼ਾਨ, ਪੈਰਾਂ ਦਾ ਖੋਜ, ਕਿ ਖੰਭਾਂ ਦਾ ਨਿਸ਼ਾਨ ਲੱਗਾ ਨਹੀਂ ਦਿੱਸਦਾ, ਤਿਵੇਂ ਪਾਣੀ ਵਿਚ ਮੱਛੀ ਦੀ ਚਾਲ ਦਾ ਕੋਈ ਰਾਹ ਨਿਸ਼ਾਨ ਨਜ਼ਰ ਨਹੀਂ ਪੈਂਦਾ। ਜੇ ਕੋਈ ਗੱਪ ਮਾਰੇ ਕਿ ਮੈਂ ਡਿਠਾ ਹੈ ਤਾਂ ਉਕਰ ਮਿਥਿਆ ਕਹਿ ਰਿਹਾ ਸਮਝੋ. ਜਿਵੇਂ ਕੋਈ ਕਹੇ ਕਿ ਮੈਂ ਅਕਾਸ਼ ਵਿਚ ਮ੍ਰਿਗ ਤ੍ਰਿਸ਼ਨਾ ਦੇ ਜਲ ਦਾ ਭਰਿਆ ਹੋਇਆ ਘੜਾ ਡਿੱਠਾ ਹੈ।

ਹੁਣ ਸਿੱਟਾ ਦੱਸਦੇ ਹਨ ਕਿ ਨਾਮੇ ਦਾ ਸੁਆਮੀ ਉਹ ਬੀਠਲ (ਪਰਮਾਤਮਾ) ਹੈ. ਜੋ ਤਿੰਨਾਂ ਉਪਰ ਕਹੀਆਂ ਗੱਲਾਂ ਦਾ ਮਾਨੋ ਇਕ ਤਿਲਈ ਕੱਪੜਾ ਹੈ। ਮਰਹਟੀ ਕੋਸ਼ਾਂ ਵਿਚ ਜਰ ਦਾ ਅਰਥ ਹੈ ਤਾਪ ਤੇ ਦੂਜਾ ਅਰਥ ਹੈ ਜਰੀ ਬਾਦਲੇ ਦਾ ਕੱਪੜਾ*। ਸੋ ਹੋ ਸਕਦਾ ਹੈ ਕਿ ਨਾਮ ਦੇਵ ਜੀ ਨੇ 'ਜਰਿਆ' ਪਦ ਭੂਸ਼ਿਤ ਅਰਥਾਂ ਵਿਚ ਲਿਆ ਹੋਵੇ।

ਤ੍ਰੈ ਗੱਲਾਂ ਕੀ ਹਨ ?

| | |
|---|---|
| ੧. ਉਹ ਅੰਤ੍ਰਸਥ ਹੈ:— | ਬੈਠੋ ਰੀ ਆਈ ॥ |
| ੨. ਉਹ ਵਜਾਪਕ ਹੈ:— | ਰਮਈਆ ਆਕੁਲੁ ਰੀ ਬਾਈ ॥ |
| ੩. ਉਹ ਮਨ ਇੰਦ੍ਰੇ ਕਰਕੇ ਜਾਣਿਆ ਨਹੀਂ ਜਾਂਦਾ ਜਿਵੇਂ ਦੇਸ਼ ਕਾਲ ਦੇ ਪਦਾਰਥਾਂ ਨੂੰ ਜਾਣ ਲਈਦਾ ਹੈ। | ਕਵਨੈ ਜਾਣੈ ਰੀ ਬਾਈ ॥<br>ਖੋਜੁ ਨਿਰਖਿਓ ਨ ਜਾਈ ॥<br>ਮਾਰਗੁ ਪੇਖਣੋਂਨ ਜਾਈ ॥ |

ਸੋ ਆਪ ਜੀ ਦਾ ਭਾਵ ਇਹ ਸਹੀ ਹੁੰਦਾ ਹੈ ਕਿ ਪਰਮਾਤਮਾ ਵਜਾਪਕ, ਸਾਰੇ ਭਰਪੂਰ, ਪਰੀਪੂਰਣ ਹੈ, ਘਟ ਘਟ ਦਾ ਵਾਸੀ ਹੈ, ਫੇਰ ਪਰਮ ਸ਼ੁਧ ਹੈ, ਮਨ ਇੰਦ੍ਰੇ ਤੋਂ ਅਗੋਚਰ ਹੈ। ਸਿੱਟਾ ਇਹ ਹੈ ਕਿ ਉਹ ਇਨ੍ਹਾਂ ਨੈਣਾਂ ਦਾ ਵਿਸ਼ਾ ਨਹੀਂ। ਗਜਾਨ ਨੇਤ੍ਰਾਂ ਨਾਲ ਯਾ ਅੰਤ੍ਰਾਤਮੇ ਅਨੁਭਵ ਹੁੰਦਾ ਹੈ।

**ਨਿਰੁਕ੍ਤ**—ਮਲੈ ਨ—ਨਹੀਂ ਹੈ ਮੈਲ (ਦਾ)।

ਲਾਛੈ—[ਸੰਸ:, ਲਾਂਛਨ] ਚਿੰਨ੍ਹ, ਨਿਸ਼ਾਨ, (ਅ) ਦੋਖ, ਕਲੰਕ, ਦਾਗ਼।

ਪਾਰਮਲੋ—ਮੈਲਾਂ ਤੋਂ ਪਰੇ। ਪਰਮ ਸ਼ੁੱਧ। ਸ਼ੁੱਧ ਚੇਤਨ ਪਰਮਾਤਮਾ। ਪਾਰਬ੍ਰਹਮ ਤੋਂ ਭਾਵ ਹੈ।

ਪਰਮਲੀਓ—[ਪ੍ਰਾ:. ਪਰਮਿਲ=ਖ਼ੁਸ਼ਬੂਦਾਰ ਵਸਤਾਂ ਮਿਲਾ ਕੇ ਬਣਾਈ ਸੁਗੰਧੀ] ਸੁਗੰਧੀ। 'ਚੰਦਨ ਦੀ ਸੁਗੰਧੀ' ਅਰਥ ਕਈ ਥਾਂ ਤੇ ਲੱਗਦਾ ਹੈ। ਯਥਾ:—

ਅਕਹੁ ਪਰਮਲ ਭਏ ॥ [ਵਡਹੰਸ ਮ:੩. ਅਸਟਪਦੀ-੨]

ਨ ਪੇਖਿਓ—ਵੇਖਿਆ ਨਹੀਂ। ਭਾਵ ਸਰੀਰ ਦੇ ਨੈਣਾਂ ਨਾਲ ਨਹੀਂ ਡਿੱਠਾ।

ਆਕੁਲੁ—[ਮਰਹਟੀ, ਆਕੁਲੁ] ਭਰਪੂਰ। ਭਾਵ ਹੈ ਸਾਰੇ ਵਜਾਪਕ, ਪਰੀਪੂਰਣ।

(ਅ) ਆ=ਨਹੀਂ ਹੈ, ਕੁਲ ਜਿਸ ਦੀ। ਭਾਵ ਕੁਲ ਹੋਵੇ ਤਾਂ ਜਨਮ ਬੀ ਹੋਵੇ, ਸੋ ਭਾਵ ਹੈ ਜਨਮ ਜੋਨਿ ਤੋਂ ਰਹਿਤ ਅਜੋਨੀ ਹੈ। ਇਹ ਅਰਥ ਬੀ ਦਾਨੇ ਲਾਉਂਦੇ ਹਨ।

* ਅਥਵਾ ਜਰੀ ਦੀ ਸੰਜਾਫ਼ Brocade of gold।

ਬਾਈ—[ਮਰਹਟੀ] ਮਾਤਾ ਯਾ ਕਿਸੇ ਸਤਿਕਾਰ ਯੋਗ ਬੀਬੀ ਦਾ ਸੰਬੋਧਨ ਹੈ। ਹੇ ਮਾਤਾ! ਹੇ ਮਾਈ! ਹੇ ਬੀਬੀ ! ਪੰਖੀਅਲੋ—[ਮਰਹਟੀ] ਪੰਛੀ। ਪੰਛੀ ਦਾ।

ਖੋਜੁ—ਪੈਰਾਂ ਦਾ ਨਿਸ਼ਾਨ।ਨਿਰਖਿਓ—ਦੇਖਿਆ। ਘੜੂਅਲੋ—ਘੜਾ।

ਜਰਿਆ—ਇਸ ਪਦ ਦੇ ਅਰਥ ਤੇ ਦਾਨਿਆਂ ਦਾ ਮਤ ਭੇਦ ਹੈ।

(ੳ) ਜਰਿਆ=[ਪੰਜਾ:.] ਜੜਿਆ ਅਰਥਾਤ ਤਿੰਨੇ ਜੜੇ ਹਨ, ਉਤਪਤੀ, ਪਾਲਨ ਤੇ ਸੰਘਾਰ। [ਗਯਾਨੀ ਭਗਵਾਨ ਸਿੰਘ ਜੀ]

(ਅ) ਜਰਿਆ=ਸਹਾਰਿਆ ਹੈ, ਭਾਵ ਇਨ੍ਹਾਂ ਦ੍ਰਿਸ਼ਟਾਂਤਾਂ ਵਤ ਉਹ ਜਾਤੀ ਆਦਿ ਹੀਨ ਹੈ। [ਸ੍ਰੀ ਨਰੋਤਮ ਤਾਰਾ ਸਿੰਘ ਜੀ ਅਤੇ ਸੰਤ ਸੰਪੂਰਨ ਸਿੰਘ ਜੀ]

(ੲ) ਜਰਿਆ=ਘਟਦੇ ਹਨ। ਉਪ੍ਰੋਕਤ ਤਿੰਨੇ ਦ੍ਰਿਸ਼ਟਾਂਤ ਘਟਦੇ ਹਨ। [ਪ੍ਰਿੰਸੀਪਲ ਜੋਧ ਸਿੰਘ ਜੀ]

(ਸ) ਤੀਨੈ ਜਰਿਆ=ਤੀ+ ਨੈਜਰਿਆ। ਤੀ=ਤਿੰਨ। ਨੈਜਰਿਆ-ਨਜ਼ੀਰ ਦਾ ਬਹੁ ਬਚਨ। ਮਿਸਾਲਾਂ ਨਜ਼ੀਰਾਂ। ਤ੍ਰੈ ਨਜ਼ੀਰਾਂ ਘਟਦੀਆਂ ਹਨ'[1]। [ਸ: ਬ: ਕਾਹਨ ਸਿੰਘ ਜੀ ਨਾਭਾ]

(ਹ) ਮਰਾਠੀ ਵਿਚ ਜਰ ਦੇ ਅਰਥ ਹਨ ਜ੍ਵਰ=ਤਾਪ। ਜ਼ਰ [ਫ਼ਾ:. ਜ਼ਰ] ਜ਼ਰੀ ਬਾਦਲੇ ਦਾ ਕੱਪੜਾ। ਹੋ ਸਕਦਾ ਹੈ ਇਸ ਤੋਂ ਨਾਮਦੇਵ ਜੀ ਦਾ ਭਾਵ 'ਸ਼ਸ਼ੋਭਤ' ਤੋਂ ਹੋਵੇ।

ਵਿਸ਼ੇਸ਼ ਵੀਚਾਰ:— 'ਜਰਿਆ' ਪਦ ਜੇ 'ਜਰਨਾ' ਤੋਂ ਬਣਿਆ ਲਈਏ ਤਾਂ ਜਰਨਾ ਦਾ ਅਰਥ ਹੈ ਪੀ ਜਾਣਾ, ਹਜ਼ਮ ਕਰ ਜਾਣਾ, ਨਾ ਲਖਾਉਣਾ। ਜਿਵੇਂ ਕਹੀਦਾ ਹੈ ਅਚਾਨਕ ਮਿਲੇ ਧਨ ਨੂੰ ਕੋਈ ਵਿਰਲਾ ਜਰਦਾ ਹੈ। ਭਗਤ ਜੀ ਦਾ ਇਹ ਭਾਵ ਹੋ ਸਕਦਾ ਹੈ ਕਿ ਅੰਤ੍ਰਸਥ, ਵਯਾਪਕ ਤੇ ਅਪਰੰਪਰ ਤ੍ਰੈ ਰੰਗੋ ਹੁੰਦਿਆਂ ਤ੍ਰੈ ਵੰਡਾਂ ਵਿਚ ਨਾ ਵੰਡੇ ਜਾਣਾ, ਇਕੋ ਅਦੁਤੀ ਟਿਕੇ ਰਹਿਣਾ, ਕਿਵੇਂ ਬੀ ਪ੍ਰਛਿੰਨ ਨਾ ਹੋਣਾ, ਇਹ ਤਿੰਨਾਂ ਰੰਗਾਂ[2] ਨੂੰ ਜਰ ਜਾਣਾ ਹੈ।

[ਗੂਜਰੀ ਰਵਿਦਾਸ ਜੀ, ਸ਼ਬਦ ੧-੫]

# ਗੂਜਰੀ ਸ੍ਰੀ ਰਵਿਦਾਸ ਜੀ ਦੇ ਪਦੇ ਘਰੁ ੩

**ੴ ਸਤਿਗੁਰ ਪ੍ਰਸਾਦਿ॥**

**ਪ੍ਰਾਕ੍ਥਨ**—ਮਾਇਆ ਰਹਿਤ ਗੋਵਿੰਦ ਦੀ ਪੂਜਾ ਅਪਣਾ ਆਪਾ ਅਰਪਣ ਕਰ ਦੇਣ ਨਾਲ ਹੁੰਦੀ ਹੈ।

| ਮੂਲ | ਅਰਥ |
|---|---|
| ਦੂਧੁ ਤ ਬਛਰੈ ਥਨਹੁ ਬਿਟਾਰਿਓ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥ | ਦੁੱਧ ਤਾਂ ਵੱਛੇ ਨੇ ਥਣਾਂ ਤੋਂ ਹੀ ਖ਼ਰਾਬ (ਅਰਥਾਤ ਜੂਠਾ) ਕਰ ਦਿਤਾ ਹੈ। ਫੁੱਲ ਨੂੰ ਭਵਰੇ ਨੇ, ਜਲ ਨੂੰ ਮੱਛੀ ਨੇ ਵਿਗਾੜ ਦਿੱਤਾ ਹੈ (=ਜੂਠਾ ਕਰ ਦਿੱਤਾ ਹੈ)॥੧॥ |
| ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ ਰਹਾਉ॥ | ਹੇ ਮਾਈ ! ਗੋਬਿੰਦ ਦੀ ਪੂਜਾ (ਲਈ ਮੈਂ) ਕੀਹ ਲੈ ਕੇ ਚੜ੍ਹਾਵਾਂ? ਹੋਰ ਕੋਈ ਫੁੱਲ (ਯਾ) ਸੁੰਦਰ (ਵਸਤੂ ਅਰਥਾਤ ਸੁੱਚੀ ਤੇ ਪਵਿਤ੍ਰ ਮੈਨੂੰ) ਨਹੀਂ ਮਿਲਦੀ॥੧॥ ਰਹਾਉ॥ |

1. ਇਸ ਵਿਚ 'ਘਟਦੀਆਂ ਹਨ' ਪਦਾਂ ਦਾ ਅਧਯਾਹਾਰ ਕਰਨਾ ਪੈਂਦਾ ਹੈ। 2. Phases

ਮੈਲਾਗਰ ਬੇਰ੍ਹੇ ਹੈ ਭੁਇਅੰਗਾ ।। ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ।। ੨ ।।

[ਮਾਈ ਮਾਨੋ ਆਖਦੀ ਹੈ ਚੰਦਨ ਚੜ੍ਹਾਓ, ਤਦ ਉੱਤਰ ਦਿੰਦੇ ਹਨ :—] ਚੰਦਨ (ਦੇ ਤਾਂ ਬ੍ਰਿਛ ਨੂੰ ਹੀ) ਸੱਪਾਂ ਨੇ ਵੇੜ੍ਹਿਆ ਹੈ (ਭਾਵ ਲਿਪਟੇ ਹੋਏ ਹੁੰਦੇ ਹਨ, ਇਸੀ ਤਰ੍ਹਾਂ) ਅੰਮ੍ਰਿਤ ਤੇ ਵਿਹੁ ਇਕੱਠੇ ਵਸਦੇ ਹਨ (ਭਾਵ ਸਮੁੰਦਰ ਮੰਥਨ ਸਮੇਂ ਵਿਹੁ ਤੇ ਅੰਮ੍ਰਿਤ ੧੪ ਰਤਨਾਂ ਵਿਚ ਇਕੱਠੇ ਹੀ ਨਿਕਲੇ ਸਨ, ਸੋ ਅੰਮ੍ਰਿਤ ਨੂੰ ਵਿਹੁ ਦਾ ਕੁਸੰਗ ਹੈ ।। ੨ ।।

ਧੂਪ ਦੀਪ ਨਈਬੇਦਹਿ ਬਾਸਾ ।। ਕੈਸੇ ਪੂਜ ਕਰਹਿ ਤੇਰੀ ਦਾਸਾ ।। ੩ ।।

(ਸੋ ਹੇ ਗੋਬਿੰਦ !) ਤੇਰੇ ਦਾਸ ਕਿਸ ਤਰ੍ਹਾਂ (ਇਨ੍ਹਾਂ) ਧੂਪ, ਦੀਵੇ, ਨਈਵੇਦ[1] ਤੇ ਵਾਸ਼ਨਾ (=ਸੁਗੰਧਿ) ਨਾਲ ਤੇਰੀ ਪੂਜਾ ਕਰਨ[2] ।। ੩ ।।

ਤਨੁ ਮਨੁ ਅਰਪਉ ਪੂਜ ਚਰਾਵਉ ।। ਗੁਰ ਪਰਸਾਦਿ ਨਿਰੰਜਨੁ ਪਾਵਉ ।। ੪ ।।

[ਹੁਣ ਸੱਚੀ ਤੇ ਸੁੱਚੀ ਪੂਜਾ ਦੀ ਜਾਚ ਦੱਸਦੇ ਹਨ] ਤਨ ਤੇ ਮਨ ਆਪ ਨੂੰ ਭੇਟਾ ਕਰ ਦਿਆਂ, (ਇਹੋ ਮੇਰੀ) ਪੂਜਾ (ਹੈ, ਇਹੋ ਭੇਟਾ) ਚੜ੍ਹਾਉਂਦਾ ਹਾਂ। (ਜੇ ਕਦੇ) ਗੁਰੂ ਦੀ ਕ੍ਰਿਪਾ (ਹੋ ਜਾਵੇ ਤਾਂ ਉਸ ਨਾਲ ਮੈਂ ਨਿਰੰਜਨ (ਗੋਬਿੰਦ) ਨੂੰ ਪਾ ਲਵਾਂ ।। ੪ ।।

ਪੂਜਾ ਅਰਚਾ ਆਹਿ ਨ ਤੋਰੀ ।। ਕਹਿ ਰਵਿਦਾਸ ਕਵਨ ਗਤਿ ਮੋਰੀ ।। ੫ ।। ੧ ।।

(ਮੈਥੋਂ ਗੁਰ ਪ੍ਰਸਾਦ ਤੋਂ ਬਿਨਾਂ) ਤੇਰੀ ਪੂਜਾ ਅਰਚਾ[3] ਲਈ (ਮੇਰੀ ਆਪਣੀ ਕੋਈ ਸ਼ੈ) ਤੇਰੇ (ਯੋਗ) ਨਹੀਂ ਹੈ, ਰਵਿਦਾਸ ਆਖਦਾ ਹੈ (ਦੱਸੋ) ਮੇਰੀ ਕੀਹ ਗਤੀ ਹੋਵੇਗੀ ।। ੫ ।। ੧ ।।

**ਵਯਾਖਯਾ**—ਭਗਤ ਜੀ ਉਸ ਪੂਜਾ ਦਾ ਪੋਲ ਖੋਹਲਦੇ ਹਨ, ਜੋ ਲੋਕੀਂ ਮੂਰਤੀਆਂ ਦੀ ਕਰਦੇ ਹਨ। ਕਿਸੇ ਸ਼ੈ ਦੀ ਸੁੱਚਤਾ ਤੇ ਪਵਿਤ੍ਰਤਾ ਨਹੀਂ ਰਹਿੰਦੀ। ਇਸ ਕਰਕੇ ਆਪਣੇ ਗੋਬਿੰਦ ਦੇ ਯੋਗ ਜੋ ਨਿਰ+ਅੰਜਨ (ਮਾਯਾ ਅਤੀਤ) ਹੈ ਕੇਵਲ ਆਪਾ ਭੇਟ ਕਰਨਾ ਹੀ ਪੂਜਾ ਦੱਸਦੇ ਹਨ। ਪਰ ਇਸ ਨੂੰ ਕਾਫੀ ਨਹੀਂ ਸਮਝਦੇ ਕਿਉਂਕਿ ਇਸ ਦੇ ਭੇਟ ਕਰਨੇ ਦੀ ਜਾਚ ਗੁਰੂ ਨੇ ਦੱਸਣੀ ਹੈ ਤੇ ਇਹ ਭੇਟਾ ਨਿਰ ਅਭਿਮਾਨਤਾ ਵਿਚ ਲੈ ਜਾਏਗੀ, ਆਪੇ ਕੀਤੀ ਭੇਟਾ ਹਉਂ ਦਾ ਸੂਖਮਆਸਰਾ ਲੈ ਕੇ ਫੇਰ ਅਯੋਗ ਹੋ ਜਾਏਗੀ। ਇਸ ਕਰਕੇ ਸੋਚ ਵਿਚ ਪੈ ਜਾਂਦੇ ਹਨ ਕਿ ਮੇਰੀ ਕੀਹ ਗਤੀ ਹੋਵੇਗੀ। ਕਟਾਖਜ ਇਹ ਹੈ ਕਿ 'ਗੁਰਪ੍ਰਸਾਦਿ' ਇਸ ਪੂਜਾ ਨੂੰ ਪਰਵਾਣ ਪੂਜਾ ਬਣਾਏਗਾ। ਮੇਰੀ ਆਪੇ ਕੀਤੀ ਇਹ ਪੂਜਾ ਬੀ ਪਰਵਾਣ ਹੋਣ ਦੀ ਆਸ ਨਹੀਂ।

**ਨਿਰੁਕ੍ਤੁ**—ਬਿਟਾਰਿਓ—ਵਿਗਾੜਿਆ ਹੈ, ਖ਼ਰਾਬ ਕੀਤਾ ਹੈ। ਭਾਵ ਹੈ ਜੂਠਾ ਕਰ ਦਿਤਾ ਹੈ।

ਭਵਰਿ—ਭਉਰੇ ਨੇ। ਮੀਨਿ—ਮੱਛੀ ਨੇ।

ਅਨੂਪੁ—ਸੁੰਦਰ। ਭਾਵ ਹੈ ਸੱਚੇ ਤੇ ਸੁੱਚੇ।

ਮੈਲਾਗਰ—[ਸੰਸ:, ਮਲਯ:+ਗਿਰਿ:] ਮਲਿਆਗਰ ਪਹਾੜ ਤੇ ਉਗਣ ਵਾਲਾ ਚੰਦਨ। ਚੰਦਨ।

ਭੁਇਅੰਗਾ—[ਸੰਸ:, ਭਜੰਗ:] ਸੱਪ।

ਨਈਬੇਦਹਿ—ਅਰਥ ਹੇਠਲੀ ਟੂਕ ਵਿਚ ਆ ਚੁਕਾ ਹੈ।

---

1. ਨਈ ਵੇਦਯ=ਅਰਪਨ। ਭੋਜਨ ਆਦਿ ਪਦਾਰਥ ਜੋ ਦੇਵਤਾ ਨੂੰ ਅਰਪਦੇ ਹਨ।
2. ਕਿਉਂਕਿ ਪੂਜਾ ਕਰਨ ਵਾਲਾ ਹਰ ਅਰਪੀ ਸ਼ੈ ਦੀ ਖ਼ੁਸ਼ਬੋ ਪਹਿਲੋਂ ਲੈ ਲੈਂਦਾ ਹੈ ਤੇ ਵੱਛਾ ਭਉਰਾ ਆਦਿ ਉਸ ਤੋਂ ਪਹਿਲੋਂ ਸਭ ਕੁਛ ਜੂਠੀ ਕਰ ਜਾਂਦੇ ਹਨ।
3. ਸਤਿਕਾਰ, ਸੇਵਾ, ਪੂਜਨ, ਮਾਨਣਾ।

ਬਾਸ—ਵਾਸ਼ਨਾ । ਖ਼ੁਸ਼ਬੋ । ਸੁਗੰਧੀ ।
ਚਰਾਵਉ—ਚੜ੍ਹਾਵਾਂ । ਭੇਟਾ ਚੜ੍ਹਾਵਾਂ ।
ਅਰਚਾ—ਪਿਛੇ ਹੇਠਲੀ ਟੂਕ ਵਿਚ ਆ ਚੁਕਾ ਹੈ ।
ਗਤਿ—ਗਤੀ, ਦਸ਼ਾ, ਹਾਲਤ ।

[ਗੂਜਰੀ ਤ੍ਰਿਲੋਚਨ ਜੀ, ਸ਼ਬਦ ੧-੬]

## ਗੂਜਰੀ ਸ੍ਰੀ ਤ੍ਰਿਲੋਚਨ ਜੀਉ ਕੇ ਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਕਥਨ**—ਸਿਮਰਨ ਤੋਂ ਬਿਨਾਂ ਤੇ ਹਿਰਦੇ ਵਿਚ ਬ੍ਰਹਮ ਅਨੁਭਵ ਕੀਤੇ ਬਿਨਾਂ ਗਤੀ ਨਹੀਂ ਹੋ ਸਕਦੀ ।

| ਮੂਲ | ਅਰਥ |
| --- | --- |
| ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ।। ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ।। ੧ ।। ਭਰਮੇ ਭੂਲੀ ਰੇ ਜੈ ਚੰਦਾ ।। ਨਹੀ ਨਹੀ ਚੀਨਿਆ ਪਰਮਾਨੰਦਾ ।। ੧ ।। ਰਹਾਉ ।। | [ਅਰਥ ਰਹਾਉ ਤੋਂ ਟੁਰੇਗਾ] ਹੇ ਜੈ ਚੰਦ ! (ਦਿੱਸ ਰਹੀ ਤਜਾਗੀ ਸ੍ਰਿਸ਼ਟੀ) ਭਰਮ ਵਿਚ ਭੁੱਲੀ (ਪਈ ਫਿਰਦੀ) ਹੈ, ਇਸ ਨੇ ਪਰਮ ਆਨੰਦ ਸਰੂਪ (ਪਰਮਾਤਮ ਦੇਵ) ਨੂੰ ਨਹੀਂ ਪਛਾਣਿਆ, (ਹਾਂ) ਨਹੀਂ ਪਛਾਣਿਆ, (ਹਰਗਿਜ਼ ਨਹੀਂ ਪਛਾਣਿਆ) ।। ੧ ।। ਰਹਾਉ ।। (ਕਿਉਂਕਿ ਜਿਸਨੇ ਆਪਣੇ) ਅੰਤਹਕਰਣ ਨੂੰ ਮੈਲ ਤੋਂ ਨਿਰਮਲ ਨਹੀਂ ਕੀਤਾ ਤੇ ਬਾਹਰੋਂ ਉਦਾਸੀਨਤਾ ਵਾਲਾ ਭੇਖ (ਧਾਰਨ ਕੀਤਾ ਹੋਇਆ ਹੈ, ਉਸ ਨੇ ਕਾਹਦੇ ਲਈ ਭੇਖ ਧਾਰਿਆ?) (ਫਿਰ) ਜਿਸਦਾ ਹਿਰਦਾ ਕਮਲ (ਖਿੜਿਆ ਨਹੀਂ ਤੇ ਖਿੜੇ) ਮਨ ਵਿਚ (ਜਿਨ੍ਹਾਂ ਨੇ) ਬ੍ਰਹਮ ਨੂੰ ਪਛਾਣਿਆ ਨਹੀਂ ਉਹ ਸੰਨਯਾਸੀ ਕਾਹਦੇ ਲਈ ਬਣ ਗਿਆ ? (ਭਾਵ ਉਸ ਦਾ ਸੰਨਯਾਸ ਨਿਸਫਲ ਹੈ) ।। ੧ ।। |
| ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ।। ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ।। ੨ ।। | (ਜੇ ਉਸ ਨੇ) ਘਰ ਘਰ ਤੋਂ (ਮੰਗ ਕੇ) ਖਾਧਾ (ਤਾਂ ਆਪਣਾ) ਸਰੀਰ ਮੋਟਾ ਕਰ ਲਿਆ । (ਜੇ) ਗੋਦੜੀ (ਪਹਿਰੀ ਕਿ) ਮੁੰਦ੍ਰਾ (ਕੰਨੀਂ ਪਾਈਆਂ ਤਾਂ) ਮਾਇਆ (ਦੀ ਖ਼ਾਤਰ) । ਇਸੇ ਤਰ੍ਹਾਂ ਜੇ) ਮਸਾਣ ਭੂਮੀ ਦੀ (ਅਪਵਿਤ੍ਰ) ਸੁਆਹ (ਪਿੰਡੇ ਤੇ) ਮਲ ਲਈ (ਤਾਂ ਬੀ ਵਿਅਰਥ, ਕਿਉਂਕਿ) ਗੁਰੂ ਤੋਂ ਬਿਨਾਂ ਤੱਤ (ਸਰੂਪ ਪਰਮਾਤਮਾ ਨੂੰ) ਕਿਸੇ ਨੇ ਨਹੀਂ ਪਾਇਆ ।। ੨ ।। |
| ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ।। ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ ।। ੩ ।। | ਹੇ (ਜੈ ਚੰਦ !) ਕਿਉਂ ਜਪ ਕਰਦੇ ਹੋ, ਕਿਉਂ ਤਪ ਕਰਦੇ ਹੋ, (ਇਸ ਪ੍ਰਕਾਰ) ਪਾਣੀ ਕਿਉਂ ਰਿੜਕਦੇ ਹੋ ? ਜਿਸ ਨਿਰਬਾਣੀ (ਪਰਮਾਤਮਾ) ਨੇ ਚੁਰਾਸੀ ਲੱਖ (ਜੂਨ) ਪੈਦਾ ਕੀਤੀ ਹੈ, ਉਸ ਦਾ ਸਿਮਰਨ ਕਰੋ ।। ੩ ।। |

| | |
|---|---|
| ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ॥ ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥ ੪ ॥ ੧ ॥ | ਹੱਥ ਵਿਚ ਕਮੰਡਲ ਕਾਸਨੂੰ (ਲੀਤਾ) ਹੈ ਹੇ ਕਾਪੜੀਆ। ਅਠਸਠ (ਤੀਰਥਾਂ ਪਰ) ਕਿਉਂ ਭੌਂਦਾ ਹੈ ? ਤ੍ਰਿਲੋਚਨ ਆਖਦਾ ਹੈ, ਹੇ ਪ੍ਰਾਣੀ ਸੁਣ ! ਦਾਣਿਆਂ ਤੋਂ ਸੱਖਣੇ (ਭੋਹ ਵਿਚ) ਗਾਹ ਕਿਉਂ ਪਾ ਰਿਹਾ ਹੈ* ॥ ੪ ॥ ੧ ॥ |

**ਵਜਾਖਯਾ**—ਸ਼ਬਦ ਦੇ ਰਹਾਉ ਤੋਂ ਪਤਾ ਲੱਗਦਾ ਹੈ ਕਿ ਕਿਸੇ ਜੈ ਚੰਦ ਨਾਮੇ ਪੁਰਖ ਨਾਲ ਗਲ ਬਾਤ ਕਰ ਰਹੇ ਹਨ, ਖ਼ਿਆਲ ਕੀਤਾ ਜਾਂਦਾ ਹੈ ਕਿ ਜੈ ਚੰਦ ਬ੍ਰਾਹਮਣ ਸੀ।

ਅੰਕ ੨ ਤਕ ਉਸ ਨਾਲ ਵੀਚਾਰ ਹੈ, ਸੰਬੋਧਨ ਤਾਂ ਉਸ ਨੂੰ ਕਰ ਰਹੇ ਹਨ, ਪਰ ਵੀਚਾਰ ਉਦਾਸੀ, ਸੰਨਯਾਸੀ, ਮੰਗ ਖਾਣਿਆਂ, ਆਮ ਜੋਗੀਆਂ ਤੇ ਸੁਆਹ ਮਲੇ ਜੋਗੀਆਂ ਬਾਬਤ ਕਰ ਰਹੇ ਹਨ ਤੇ ਸਿੱਧਾਂਤ ਦੀ ਗੱਲ ਦੱਸਦੇ ਹਨ ਕਿ ਇਹ ਤਤਵੇਤਾ ਗੁਰੂ ਦੀ ਸਿਖਯਾ ਤੋਂ ਹੀਨ ਲੋਕ ਹਨ। ਇਨ੍ਹਾਂ ਨੇ ਤਤ ਸਰੂਪ ਨੂੰ ਨਹੀਂ ਪਾਇਆ। 'ਗੁਰ ਬਿਨੁ ਤਤੁ ਨ ਪਾਇਆ' ਉਨ੍ਹਾਂ ਸੰਬੰਧੀ ਆਖ ਕੇ ਇਕ ਸਰਬ ਕਾਲੀ ਸੱਚ ਕਹਿ ਦਿੱਤਾ ਹੈ।

ਅੰਕ ੩ ਵਿਚ ਉਹ ਗੱਲ ਦੱਸਦੇ ਹਨ ਜੋ ਸਿਖਾਲ ਕੇ ਗੁਰੂ ਨੇ ਤਤ ਸਰੂਪ ਨੂੰ ਪ੍ਰਾਪਤ ਕਰਾ ਦੇਣਾ ਹੈ, ਉਹ ਹੈ ਅਕਾਲ ਪੁਰਖ ਦੇ ਨਾਮ ਦਾ ਸਿਮਰਣ। ਪਰ ਹੁਣ ਸੰਬੋਧਨ ਜਪੀਆਂ ਨੂੰ ਕਰ ਰਹੇ ਹਨ ਤੇ ਜੈ ਚੰਦ ਲੱਗਦੇ ਹਥ ਸੰਬੋਧਿਤ ਹੋ ਰਿਹਾ ਹੈ।

ਅੰਕ ੪ ਵਿਚ ਬੀ ਕਾਪੜੀਆ, ਕਮੰਡਲਧਾਰੀ ਆਦਿ ਸੰਬੋਧਿਤ ਹੋ ਰਹੇ ਹਨ, ਪਰ ਗੌਣ ਸੰਬੰਧ ਜੈ ਚੰਦ ਨੂੰ ਬੀ ਹੋ ਰਿਹਾ ਹੈ ਜੋ ਪਾਸ ਬੈਠਾ ਸੁਣ ਰਿਹਾ ਹੈ। ਨਾਮ ਦੇ ਅਤਿ ਪ੍ਰੇਮ ਵਿਚ ਭਗਤ ਜਨਾਂ ਦੇ ਕਥਨ ਵਿਚ ਐਸੇ ਰੰਗ ਪੈ ਜਾਇਆ ਕਰਦੇ ਹਨ ਕਿ ਪਾਣੀ ਬਿਲੋਵਨਹਾਰ ਤੇ ਕਣ ਬਿਨਾਂ ਗਾਹ ਪਾਵਣ ਹਾਰ ਮੂਰਖਾਂ ਤੇ ਤਰਸ ਦੀ ਅਤਿਸ਼ਯਤਾ ਹੋ ਗਈ ਹੈ ਤੇ ਓਹ ਸਾਮਰਤਖ ਬਿਰਥਾ ਘਾਲਾਂ ਕਰਦੇ ਦਿੱਸਦੇ ਹਨ ਤੇ ਉਨ੍ਹਾਂ ਨੂੰ ਉਪਦੇਸ਼ ਕਰਦੇ ਹਨ।

**ਨਿਰੁਕ੍ਤ**—ਅੰਤਰੁ-ਅੰਦਰ, ਅੰਦਰ ਨੂੰ। ਭਾਵ ਹੈ ਅੰਤਹਕਰਣ ਨੂੰ।

ਮਲਿ—ਮੈਲ ਤੋਂ। ਹਿਰਦੈ ਕਮਲੁ—ਹਿਰਦੇ ਨੂੰ ਜੋ ਕਮਲ ਵਾਂਙੂ ਹੈ। ਖੇੜੇ ਤੇ ਸੁਗੰਧੀ ਵਾਲਾ ਜਿਸ ਦਾ ਅਸਲੀ ਰੂਪ ਹੈ। ਏਥੇ 'ਖਿੜਿਆ ਨਹੀਂ' ਦਾ ਅਧਯਾਹਾਰ ਕੀਤਿਆਂ ਭਾਵ ਖੁੱਲ੍ਹਦਾ ਹੈ। ਅੱਗੇ ਪਦ 'ਘਟਿ' (=ਮਨ ਵਿਚ) ਪਿਆ ਹੈ, ਮਨ ਦਾ ਧਰਮ ਗਯਾਨ ਹੈ। ਹਿਰਦਾ ਕਮਲ ਤੇ ਘਟ ਇਕੋ ਹੈ, ਪਰ ਦੋ ਬਿਵਸਥਾ ਵਲ ਸੈਨਤ ਹੈ। 'ਬ੍ਰਹਮ ਦਾ ਗਿਆਨ ਹੋਣਾ' ਤੇ 'ਮਨ ਦਾ ਖਿੜਿਆ ਰਹਿਣਾ'-ਆਨੰਦ ਰਹਿਣਾ। ਇਹ ਗੱਲ ਰਹਾਉ ਵਿਚ ਖੁੱਲ੍ਹ ਜਾਂਦੀ ਹੈ ਜਿਥੇ 'ਚੀਨਿਆ' ਕਹਿ ਕੇ ਫੇਰ 'ਪਰਮ+ਆਨੰਦ' ਕਿਹਾ ਹੈ।

ਪਿੰਡੁ—[ਸੰਸ:, ਪਿੰਡ:] ਦੇਹ। ਸਰੀਰ।

ਬਧਾਇਆ—ਵਧਾਇਆ, ਭਾਵ ਹੈ ਮੋਟਾ ਕੀਤਾ।

ਖਿੰਥਾ—ਗੋਦੜੀ। ਮੁੰਦਾ—ਮੁੰਦਰਾਂ ਜੋ ਜੋਗੀ ਕੰਨਾਂ ਵਿਚ ਪਾਉਂਦੇ ਹਨ।

ਭੂਮਿ ਮਸਾਣ—ਮਸਾਣ ਭੂਮੀ। ਨਿਰਬਾਣੀ—ਮਾਇਆ ਤ੍ਰੈ ਗੁਣ ਸਭ ਤੋਂ ਅਲੇਪ। ਸਾਰੇ ਦੁੱਖਾਂ ਤੋਂ ਨਿਰਲੇਪ, ਸਦਾ ਮੁਕਤ।

---

* ਭਾਵ ਵਾਹਿਗੁਰੂ ਦੇ ਸਿਮਰਣ ਪ੍ਰੇਮ ਤੋਂ ਬਿਨਾਂ ਫੋਕਟ ਕਰਮ ਜਪ ਤਪ ਤੀਰਥਾਟਨ ਆਦਿ ਕਾਸਨੂੰ ਕਰ ਰਹੇ ਹੋ, ਓਹ ਬ੍ਰਿਥਾ ਹਨ ਜਿਵੇਂ ਦਾਣੇ ਹੀਨ ਪ੍ਰਾਲੀ ਯਾ ਭੋਹ ਆਦਿ ਵਿਚ ਗਾਹ ਪਾਉਣਾ ਬ੍ਰਿਥਾ ਹੈ।

ਕਮੰਡਲੁ—[ਸੰਸ:, ਕਮਣਲੁ:] ਤੂੰਬੇ ਦਾ ਯਾ ਦਰਜਾਈ ਨਰੇਲ ਦਾ ਯਾ ਕਦੇ ਹੋਰ ਲੱਕੜੀ ਧਾਤ ਆਦਿ ਦਾ ਬਣਿਆਂ ਪਾਣੀ ਦਾ ਇਕ ਪ੍ਰਕਾਰ ਦਾ ਪਾਤ੍ਰ ਜੋ ਸਾਧੂ ਲੋਕ ਰਖਦੇ ਹਨ।

ਕਾਪੜੀਆ—ਇਕ ਪ੍ਰਕਾਰ ਦੇ ਸਾਧੂ ਜੋ ਅਕਸਰ ਟਾਕੀਆਂ ਗੋਦੜੀ ਯਾ ਚੋਲਾ ਪਹਿਨਦੇ ਹਨ। ਰਾਜਪੂਤਾਨੇ ਵਿਚ ਇਕ ਜ਼ਾਤ ਦਾ ਬੀ ਨਾਉਂ ਹੈ, ਪਰ ਏਥੇ ਮੁਰਾਦ ਸਾਧੂ ਤੋਂ ਹੈ।

ਬਦਤਿ—[ਸੰਸ:, ਧਾਤੂ-ਵਦ=ਕਹਿਣਾ, ਬੋਲਣਾ] ਆਖਦਾ ਹੈ।

ਕਣ—ਦਾਣੇ। ਕਣਕ ਚਾਵਲ ਆਦਿ ਦੇ ਪੂਲੇ ਜਿਨ੍ਹਾਂ ਵਿਚੋਂ ਅਜੇ ਦਾਣੇ ਨਹੀਂ ਕੱਢੇ ਗਏ, ਓਹ ਕਣ ਸਹਿਤ ਹਨ। ਜਿਨ੍ਹਾਂ ਵਿਚੋਂ ਦਾਣੇ ਨਿਕਲ ਗਏ ਯਾ ਵਿਚ ਹੋਣ ਹੀ ਨਾ, ਓਹ ਕਣ ਬਿਨਾਂ ਹਨ। ਕਣ ਵਾਲਿਆਂ ਵਿਚ ਬੈਲਦ ਫੇਰ ਕੇ ਜੋ ਦਾਣੇ ਜੁਦਾ ਕਰਦੇ ਹਨ, ਉਸ ਨੂੰ ਗਾਹ ਪਾਉਣਾ ਆਖਦੇ ਹਨ।

## [ਗੂਜਰੀ ਤ੍ਰਿਲੋਚਨ ਜੀ, ਸ਼ਬਦ ੨-੭]

**ਪ੍ਰਾਕਥਨ—** ਇਸ ਜਨਮ ਵਿਚ ਕੀਤੇ ਕਰਮਾਂਨੁਸਾਰ ਜਿਨ੍ਹਾਂ ਵਿਚ ਉਹਨਾਂ ਦੀਆਂ ਹੀ ਵਾਸ਼ਨਾ ਵਿਚ ਲਿਵ ਲਗ ਜਾਂਦੀ ਹੈ, ਅੰਤ ਸਮੇਂ ਉਹੀ ਯਾਦ ਪੈਂਦੀਆਂ ਹਨ, ਉਸ ਅੰਤ ਸਿਮਰੇ ਅਨੁਸਾਰ ਅਗਲਾ ਜਨਮ ਹੁੰਦਾ ਹੈ।

| ਮੂਲ | ਅਰਥ |
|---|---|
| ਗੂਜਰੀ ।। ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।। ਸਰਪ ਜੋਨਿ ਵਲਿ ਵਲਿ ਅਉਤਰੈ ।। ੧ ।। | ਮਰਨ ਵੇਲੇ, ਜੋ (ਕੋਈ) ਧਨ ਦੌਲਤ ਦੇ ਧਯਾਨ ਯਾਦ ਵਿਚ ਹੋਵੇਗਾ, (ਅਤੇ) ਐਸੇ ਚਿੰਤਨ ਵਿਚ ਹੀ ਜੇ ਮਰ ਜਾਵੇਗਾ ਤਾਂ ਉਹ ਮੁੜ ਮੁੜ ਕੇ ਸਪ ਜੂਨ ਵਿਚ ਜਨਮ ਪਾਏਗਾ ।। ੧ ।। |
| ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ।। ਰਹਾਉ ।। | (ਇਸ ਲਈ) ਹੇ ਮਾਈ ! (ਖ਼ਬਰਦਾਰ ਹੋ) ਗੋਬਿੰਦ ਦਾ ਨਾਮ ਨਾ ਭੁੱਲ ਜਾਏ ।। ਰਹਾਉ ।। |
| ਅੰਤ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ।। ਬੇਸਵਾ ਜੋਨਿ ਵਲਿ ਵਲਿ ਅਉਤਰੈ ।। ੨ ।। | (ਅੰਤ ਸਮੇਂ ਅਰਥਾਤ) ਮਰਨ ਵੇਲੇ ਜੋ ਕੋਈ ਇਸਤ੍ਰੀ ਨੂੰ ਯਾਦ ਕਰੇਗਾ ਤੇ ਇਸ ਪ੍ਰਕਾਰ ਦੇ ਚਿੰਤਨ ਵਿਚ ਹੀ ਜੇ ਮਰ ਜਾਏਗਾ (ਤਾਂ ਉਹ) ਵੇਸਵਾ ਦੀ ਜੂਨ ਵਿਚ ਮੁੜ ਮੁੜ ਕੇ ਜਨਮ ਪਾਏਗਾ ।। ੨ ।। |
| ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ।। ਸੂਕਰ ਜੋਨਿ ਵਲਿ ਵਲਿ ਅਉਤਰੈ।।੩।। | ਅੰਤ ਸਮੇਂ ਜੋ ਲੜਕੇ ਯਾਦ ਕਰੇ (ਤੇ) ਇਸ ਪ੍ਰਕਾਰ ਦੇ ਚਿੰਤਨ ਵਿਚ ਹੀ ਜੋ ਮਰ ਜਾਏ (ਤਾਂ ਉਹ) ਸੂਰ ਦੀ ਜੂਨ ਵਿਚ ਮੁੜ ਮੁੜ ਜਨਮ ਪਾਏਗਾ ।। ੩ ।। |
| ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ।। ਪ੍ਰੇਤ ਜੋਨਿ ਵਲਿ ਵਲਿ ਅਉਤਰੈ ।। ੪ ।। | ਅੰਤ ਸਮੇਂ ਜੋ ਮਕਾਨ ਯਾ ਘਰ ਯਾਦ ਕਰੇਗਾ ਤੇ ਇਸੀ ਪ੍ਰਕਾਰ ਦੀ ਚਿੰਤਾ ਵਿਚ ਹੀ ਜੋ ਮਰ ਜਾਏ (ਤਾਂ ਉਹ) ਪ੍ਰੇਤ ਦੀ ਜੂਨ ਵਿਚ ਫੇਰ ਫੇਰ ਉਤਰੇਗਾ ।। ੪ ।। |
| ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ।। ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ।। ੫ ।।੨।। | ਅੰਤ ਸਮੇਂ ਜੋ ਪਰਮੇਸ਼ੁਰ ਨੂੰ ਯਾਦ ਕਰੇਗਾ ਤੇ ਇਸੀ ਚਿੰਤਨ ਵਿਚ ਹੀ ਜੇ ਮਰ ਜਾਏ, ਤਾਂ ਤ੍ਰਿਲੋਚਨ ਆਖਦਾ ਹੈ ਕਿ ਉਹ ਪੁਰਖ ਮੁਕਤ (ਹੋ ਜਾਏਗਾ, ਕਿਉਂਕਿ ਮੁਕਤੀ ਦਾਤਾ) ਪਰਮੇਸ਼ੁਰ ਉਸ ਦੇ ਹਿਰਦੇ ਵਿਚ ਵੱਸ ਰਿਹਾ ਹੁੰਦਾ ਹੈ ।। ੫ ।। ੨ ।। |

**ਵਯਾਖਯਾ—** ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ। ਇਨਸਾਨ ਦੀ ਦਸ਼ਾ ਉਹ ਹੋ ਜਾਂਦੀ ਹੈ ਜਿਸ ਦੀ ਓਹ ਮਨਸਾ ਯਾ ਭਾਵਨੀ ਕਰਦਾ ਰਹਿੰਦਾ ਹੈ, ਜੈਸਾ ਕਿ ਫੁਰਮਾਇਆ ਹੈ:—

ਜੈਸੀ ਮਨਸਾ ਤੈਸੀ ਦਸਾ ।। [ਪ੍ਰਭਾਤੀ ਮਹਲਾ ੧, ਅਸਟ:—੧]

ਸੁਭਾਵ ਚਿੰਤਨ ਅਨੁਸਾਰ ਬਣਦਾ ਹੈ ਤੇ ਦ੍ਰਿੜ ਚਿੰਤਨ ਕਰਮਾਂ ਅਨੁਸਾਰ ਬਣਦਾ ਹੈ। ਜੈਸਾ ਕਿ ਫੁਰਮਾਇਆ ਹੈ:— ਜੈਸਾ ਕਰਮੁ ਤੈਸੀ ਲਿਵ ਲਾਵੈ ।। [ਪ੍ਰਭਾਤੀ ਮਹਲਾ ੧, ਅਸਟ:੧]

ਅਰਥਾਤ ਜੋ ਕਰਮ ਕਰਦਾ ਹੈ ਬਾਰ ਬਾਰ ਕਰਨੇ ਤੇ ਉਹ ਲਿਵ ਅਰਥਾਤ ਅੰਤ੍ਰੀਵ ਚਿੰਤਨ ਹੋ ਜਾਂਦਾ ਹੈ। ਅੰਤ ਸਮੇਂ ਫਿਰ ਉਹੋ ਕੁਛ ਯਾਦ ਆਉਂਦਾ ਹੈ ਜਿਸ ਵਿਚ ਸਾਰੀ ਉਮਰ ਲਿਵ ਲੱਗੀ ਰਹਿੰਦੀ ਹੈ। ਓਹ ਲਿਵ ਯਥਾ ਅਧਿਕਾਰ ਜੂਨਾਂ ਜਨਮਾਂ ਵਿਚ ਲੈ ਜਾਂਦੀ ਹੈ। ਇਹੀ ਇਸ ਸ਼ਬਦ ਦੇ ਅੰਤਰ ਗਤਿ ਉਪਦੇਸ਼ ਹੈ ਕਿ ਅੰਤ ਸਮੇਂ ਦੇ ਚਿੰਤਨ ਅਨੁਸਾਰ ਦੇਹਾਂ ਮਿਲਦੀਆਂ ਹਨ। ਏਹ ਗਲ ਗੀਤਾ ਵਿਚ ਬੀ ਕਹੀ ਹੈ ਤੇ ਆਮ ਪ੍ਰਵਿਰਤ ਬੀ ਹੈ। ਉਹ ਦੱਸ ਕੇ ਭਗਤ ਜੀ ਦਾ ਸਿੱਧਾਂਤ ਇਹ ਹੈ ਕਿ ਨਾਮ ਸਿਮਰਦੇ ਮਰੋ। ਹੋ ਸਕਦਾ ਹੈ ਕਿ ਅੰਤ ਸਮੇਂ ਪਾਪੀ ਨੂੰ ਬੀ ਨਾਮ ਯਾਦ ਆਵੇ ਪਰ ਇਹ ਗੱਲ ਅਗ਼ਲਬ ਨਹੀਂ, ਸੰਭਾਵਨਾ ਇਸ ਦੀ ਘੱਟ ਹੈ। ਉਸ ਵੇਲੇ ਉਹੀ ਕੁਛ ਯਾਦ ਆਉਂਦਾ ਹੈ ਜਿਸ ਵਿਚ ਸਾਰੀ ਉਮਰ ਲਿਵ ਲੱਗੀ ਰਹੀ ਹੋਵੇ। ਤਾਂਤੇ ਸਾਰੀ ਉਮਰ ਸਾਈਂ ਸਿਮਰਨ ਦਾ ਅਭਯਾਸ ਕਰਦੇ ਰਹੇ, ਅੰਤ ਸਮੇਂ ਉਹ ਮੁਕਤੀ ਦਾਤਾ (ਬੰਧਨਾ ਤੋਂ ਕੱਢ ਲੈਣ ਵਾਲਾ) ਹਿਰਦੇ ਵਿਚ ਜੋ ਵੱਸਦਾ ਹੋਵੇਗਾ, ਤਾਂ ਉਸੇ ਨੂੰ ਜੀਵ ਪ੍ਰਾਪਤ ਹੋ ਜਾਏਗਾ, ਉਸ ਨੂੰ ਪ੍ਰਾਪਤ ਹੋਣਾ ਹੀ ਅਸਲ ਮੁਕਤੀ ਹੈ। ਸੋ ਭਗਤ ਜੀ ਨੇ 'ਅੰਤ ਮਤਾ ਸੋਈ ਗਤਾ' ਕਹਿ ਕੇ ਸਾਰੀ ਉਮਰ ਨਾਮ ਜਪਣੇ ਦੀ ਦ੍ਰਿੜ੍ਹ ਸੈਨਤ ਸੁੱਟੀ ਹੈ, ਜਦ ਰਹਾਉ ਵਿਚ ਤਾਕੀਦ ਕੀਤੀ:—

ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ।।

**ਨਿਰੁਕ੍ਤ—** ਅੰਤਿ ਕਾਲਿ—ਅੰਤਲੇ ਸਮੇਂ ਵਿਚ। ਮਰਨ ਵੇਲੇ।

ਲਛਮੀ—[ਸੰਸ:, ਲਕਸ਼ਮੀ:] ਦੌਲਤ। ਧਨ, ਮਾਇਆ।

ਵਲਿ ਵਲਿ—ਮੁੜ ਮੁੜਕੇ। ਕਿਉਂਕਿ ਹਰ ਜਨਮ ਵਿਚ ਉਹੀ ਵਾਸ਼ਨਾ ਜੁ ਰਹਿਣੀਆਂ ਹੋਈਆਂ।

ਅਉਤਰੈ—ਉਤਰਦਾ ਹੈ। ਜਨਮ ਪਾਉਂਦਾ ਹੈ।

ਬੇਸਵਾ—[ਸੰਸ:, ਵੇਸ਼ਯਾ=ਰੰਡੀ] ਕੰਜਰੀ।

ਸੂਕਰ—[ਸੰਸ:, ਸ਼ੂਕਰ:] ਸੂਰ। ਮੰਦਰ—[ਸੰਸ:, ਮੰਦਿਰ] ਘਰ, ਮਕਾਨ।

ਪ੍ਰੇਤ—ਭੂਤ ਆਦਿ, ਉਜੜੇ ਘਰਾਂ ਵਿਚ ਭੂਤ ਵੱਸਦੇ ਆਮ ਕਹਾਵਤ ਹੈ।

ਨਾਰਾਇਣੁ—ਹਰੀ, ਪਰਮੇਸ਼ੁਰ। ਬਦਤਿ—ਆਖਦਾ ਹੈ।

ਪੀਤੰਬਰੁ—[ਸੰਸ:, ਪੀਤਾਂਬਰ:] ਪੀਲੇ ਹਨ ਕਪੜੇ ਜਿਸ ਦੇ ਸ੍ਰੀ ਕ੍ਰਿਸ਼ਨ ਜੀ, ਜੋ ਪੀਲੇ ਕੱਪੜੇ ਪਹਿਨਦੇ ਸਨ। ਮੁਰਾਦ ਉਸੇ ਤੋਂ ਹੈ ਜਿਸ ਨੂੰ 'ਨਾਰਾਇਣੁ' ਕਹਿ ਆਏ ਹਨ। ਭਾਵ ਹੈ ਕਰਤਾਰ, ਪਰਮਾਤਮ ਦੇਵ।

[ਗੂਜਰੀ ਜੈਦੇਵ ਜੀ, ਸ਼ਬਦ ੧-੮]

## ਗੂਜਰੀ ਸ੍ਰੀ ਜੈਦੇਵ ਜੀਉ ਕਾ ਪਦਾ ਘਰੁ ੪

੧ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਥਨ—** ਸ੍ਰੀ ਭਗਤ ਜੈ ਦੇਵ ਜੀ ਨੇ ਅਕਾਲ ਪੁਰਖ ਦੀ ਨਿਹਕੇਵਲ ਤੇ ਨਿਜ ਭਗਤੀ ਦਾ ਜਪ ਬਧਾ ਹੈ, ਫਲ ਦੱਸੇ ਹਨ ਤੇ ਹੋਰਨਾਂ ਸਾਧਨਾਂ ਤੋਂ ਵਰਜਿਆ ਹੈ।

| ਮੂਲ | ਅਰਥ |
|---|---|
| ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ ।। | (ਜੋ) ਪੁਰਖ (ਕਿ 'ਪਰਮ ਆਦਿ' ਅਰਥਾਤ) ਸਭ ਦਾ ਮੂਲ ਹੈ (ਤੇ ਜੋ ਪੁਰਖ ਕਿ) ਉਪਮਾ ਰਹਿਤ ਹੈ (ਭਾਵ ਜਿਸ ਦੀ ਸਮਾਨਤਾ ਕਿ ਤੁੱਲਤਾ ਦਾ ਹੋਰ ਕੋਈ ਨਹੀਂ, ਫੇਰ ਉਹ ਕੈਸਾ ਹੈ? ਜੋ ਆਪਣੇ 'ਸਤਿ ਆਦਿ' ਅਰਥਾਤ) ਸਤ੍ਯ ਚੇਤਨ ਆਨੰਦ ਦੇ 'ਭਾਵ' (ਅਰਥਾਤ ਨਿਜ ਸਰੂਪ) ਵਿਚ (ਰਤੰ ਅਰਥਾਤ) ਪ੍ਰੇਮ ਸਹਿਤ ਹੈ। |
| ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ।। ੧ ।। | (ਫੇਰ ਉਹ ਪਰਮਦ੍ਭੁਤੰ=) ਅਤਿਅੰਤ ਅਚਰਜ ਰੂਪ ਹੈ, ਪ੍ਰਕ੍ਰਿਤੀ (ਯਾ ਮਾਯਾ) ਤੋਂ ਪਰੇ ਹੈ, ਤੇ (ਜਦਿ ਚਿੰਤਿ=ਯਤੁ+ਅਚਿੰਤ੍ਯ ਅਰਥਾਤ) ਜੋ ਚਿੰਤਨ ਵਿਚ ਨਹੀਂ ਆਉਂਦਾ (ਭਾਵ ਕਿਸੇ ਦੇ ਖ਼ਿਆਲ ਦਾ ਵਿਸ਼ਾ ਨਹੀਂ ਹੋ ਸਕਦਾ ਅਤੇ ਜੋ) ਸਰਬ ਵਿਆਪਕ ਹੈ (ਉਸ ਦਾ ਚਿੰਤਨ ਕਰ[1]) ।। ੧ ।। |
| ਕੇਵਲ ਰਾਮ ਨਾਮ ਮਨੋਰਮੰ ।। ਬਦਿ ਅੰਮ੍ਰਿਤ ਤਤ ਮਇਅੰ ।। | [ਉਸ ਦਾ ਚਿੰਤਨ ਕਿਵੇਂ ਕੀਤਾ ਜਾਏ? ਉੱਤਰ:] (ਉਹ) ਮਨਾਂ ਵਿਚ ਰਮ ਰਿਹਾ ਹੈ, (ਉਸ ਦਾ) ਨਾਮ ਹੈ ਰਾਮ, ਕੇਵਲ (ਇਸ ਨਾਮ ਨੂੰ ਬਦਿ=) ਉਚਾਰਨ ਕਰ, (ਕਿਉਂਕਿ ਇਹ ਨਾਮ) ਅੰਮ੍ਰਿਤ ਹੈ ਤੇ ਤਤ੍ਯ ਸਰੂਪ ਹੈ[2] । |
| ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ।। ੧ ।। ਰਹਾਉ ।। | (ਜਸਮਰਣੇਨ-ਯਸਯਸਮਰੇਣਨ) ਜਿਸ ਨਾਮ ਦੇ ਸਿਮਰਨ ਕਰਨੇ ਨਾਲ ਜਨਮ (ਮਰਨ, ਜਰਾ+ਆਧਿ ਅਰਥਾਤ) ਬੁਢੇਪਾ ਬੀਮਾਰੀਆਂ ਤੇ ਮੌਤ ਦੇ ਭੈ ਦੁੱਖ ਨਹੀਂ ਦੇਂਦੇ ।। ੧ ।। ਰਹਾਉ ।। |
| ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ।। ਭਵ ਭੂਤ ਭਾਵ ਸਮਬ੍ਯਿੰ ਪਰਮੰ ਪ੍ਰਸੰਨ ਮਿਦੰ ।। ੨ ।। | (ਹਾਂ ਭਾਈ ! ਜੇ ਤੂੰ) ਚਾਹੁੰਦਾ ਹੈਂ ਕਿ (ਜਮ+ਆਦਿ=) ਜਮ ਆਦਿਕਾਂ ਨੂੰ ਤ੍ਰਿਸਕਾਰ ਦੇਵੇਂ (ਭਾਵ ਜਿੱਤ ਲਵੇਂ ਤਾਂ ਉਸ) ਕਲ੍ਯਾਣ ਸਰੂਪ (ਪ੍ਰਭੂ) ਦਾ ਯਸ਼ ਕਰ (ਤੇ) ਸ਼ੁਭ ਕਰਨੀ ਕਰ[3] । [ਪ੍ਰਸ਼ਨ: ਕਿਸ ਹਰੀ ਦਾ? ਉੱਤਰ:] ਜੋ, ਹੁਣ ਬੀਤੇ ਤੇ ਆਉਣ ਵਾਲੇ ਸਮੇਂ ਸਦਾ ਇਕ ਰਸ (=ਅਵਿਨਾਸ਼ੀ ਰੂਪ) ਹੈ (ਤੇ ਪਰਮੰ ਪ੍ਰਸੰਨ ਮਿਦੰ=) ਇਹ (ਅਵਿਨਾਸ਼ੀ) ਪੂਰਨ ਰੂਪ ਕਰਕੇ ਪ੍ਰਸੰਨ (=ਆਨੰਦ ਸਰੂਪ) ਹੈ ।। ੨ ।। |
| ਲੋਭਾਦਿ ਦ੍ਰਿਸਟਿ ਪਰਗ੍ਰਿਹੰ ਜਦਿ ਬਿਧਿ ਆਚਰਣੰ ।। ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ।। ੩ ।। | (ਇਸ ਦੇ ਨਾਲ) ਲੋਭ ਆਦਿਕਾਂ ਨੂੰ (ਅਰਥਾਤ ਲੋਭ, ਕ੍ਰੋਧ, ਮੋਹ ਤੇ ਹੰਕਾਰ ਨੂੰ ਅਤੇ ਕਾਮ) ਦੀ ਦ੍ਰਿਸ਼ਟੀ ਪਰਾਈ ਇਸਤ੍ਰੀ ਵਲ (ਕਰਨ ਨੂੰ ਤੇ) ਜੋ ਬਿਧਿ (ਨਿਖੇਧ ਦੇ) ਆਚਰਣ ਹਨ, (ਹਾਂ) ਸਾਰੇ ਮਾੜੇ ਕਰਮ ਤੇ ਖੋਟੀਆਂ ਮਤਾਂ ਨੂੰ ਤਿਆਗ ਦੇਹ ਤੇ ਭਗਵਾਨ ਦੀ ਸ਼ਰਣ ਦਾ ਸੇਵਨ ਕਰ ।। ੩ ।। |
| ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ।। | (ਜਿਸ ਪੁਰਖ ਨੂੰ ਪ੍ਰਾਪਤ ਹੋਵੇ) ਹਰੀ ਦੀ ਨਿਜ ਭਗਤੀ (ਤੇ) ਨਿਰੋਲ ਇਕੋ ਉਸੇ ਦੀ (ਭਗਤੀ ਜੋ) ਮਨ ਬਾਣੀ ਤੇ ਕਰਮ ਕਰਕੇ (ਪੂਰਨ ਭਗਤੀ ਹੋਵੇ, ਉਸ ਨੂੰ) ਯੋਗ ਨਾਲ ਕੀਹ? |

1. (ਅ) ਅਥਵਾ ਜਦਿ=ਜਿਸ ਦੇ ਚਿੰਤਨ ਨਾਲ ਸਭਨਾਂ ਨੂੰ ਗਤੀ ਪ੍ਰਾਪਤ ਹੁੰਦੀ ਹੈ।
2. ਭਾਵ, ਉਸ ਦਾ ਸਿਮਰਨ ਉਸ ਦਾ ਚਿੰਤਨ ਹੈ, ਕਿਉਂਕਿ ਨਾਮੀ ਨਾਲ ਮੇਲ ਦੇਂਦਾ ਹੈ।
3. ਅਥਵਾਂ 'ਸ੍ਵਸਤਿ=ਕਲਯਾਣ ਸਰੂਪ ਦਾ ਜਸ ਕਰ, ਜੋ ਸਭ ਤੋਂ ਵੱਡੀ ਸੁਕ੍ਰਿਤ ਹੈ' ਐਉਂ ਬੀ ਕਰਦੇ ਹਨ।

ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ।। ੪ ।।

ਯੱਗ ਨਾਲ ਕੀਹ ? ਦਾਨ ਨਾਲ ਕੀਹ ? ਤਪਸਜਾ (ਨਾਲ ਕੀਹ ਪ੍ਰਯੋਜਨ? ਅਰਥਾਤ ਉਸ ਨੂੰ ਫੇਰ ਹੋਰ ਕਿਸੇ ਸਾਧਨ ਦੀ ਲੋੜ ਨਹੀਂ) ।। ੪ ।।

ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ।। ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ।। ੫ ।। ੧ ।।

(ਸੋ) ਹੇ ਨਰ ! ਗੋਬਿੰਦ ਗੋਬਿੰਦ ਬੱਸ ਇਹੋ ਜਪ ਕਰ, (ਇਸੇ ਨਾਲ) ਸਾਰੀਆਂ ਪਦਵੀਆਂ (ਜੋ ਯੋਗ, ਯੱਗ, ਦਾਨ, ਤਪ ਨਾਲ ਪ੍ਰਾਪਤ ਹੁੰਦੀਆਂ ਦੱਸੀਦੀਆਂ ਹਨ) ਸਿੱਧ ਹੋ ਜਾਣਗੀਆਂ (ਭਾਵ ਤੈਨੂੰ ਪ੍ਰਾਪਤ ਹੋ ਜਾਣਗੀਆਂ)। ਜੈ ਦੇਵ ਉਸ ਦੀ (ਸ਼ਰਣ) ਆਇਆ ਹੈ (ਜੋ) ਜ਼ਾਹਰਾ ਜ਼ਰੂਰ ਹੈ (ਤੇ) ਹੁਣ, ਪਿੱਛੇ (ਅਰ ਅੱਗੇ ਤਿੰਨਾਂ ਕਾਲਾਂ ਵਿਚ ਹੀ) ਸਭ ਦੀ ਗਤੀ ਹੈ (ਭਾਵ ਗਤੀ ਅਰਥਾਤ ਮੁਕਤੀ ਦਾਤਾ ਹੈ ਸਭ ਦਾ, ਅਥਵਾ ਜੋ ਸਰਬ ਵਿਆਪੀ ਹੈ) ।। ੫ ।। ੧ ।।

**ਵਜਾਖਜਾ**—ਇਸ ਸ਼ਬਦ ਵਿਚ ਸ੍ਰੀ ਜੈਦੇਵ ਜੀ ਨੇ ਇਕ ਤਾਂ ਵਾਹਿਗੁਰੂ ਜੀ ਦੇ ਗੁਣ ਤੇ ਲੱਛਣ ਕਹੇ ਹਨ, ਦੂਜੇ ਉਸ ਦੇ ਨਾਮ ਲਏ ਹਨ, ਤੀਸਰੇ ਉਸ ਦੀ ਭਗਤੀ ਦਾ ਉਪਦੇਸ਼ ਦਿਤਾ ਹੈ, ਚਉਥੇ ਭਗਤੀ ਦੇ ਅੰਗ ਹਰੀ ਜਸ ਤੇ ਹਰੀ ਨਾਮ ਦੱਸੇ ਹਨ, ਪੰਜਵੇਂ ਭਗਤੀ ਦੇ ਵਿਸ਼ੇਸ਼ਣ ਕਹਿ ਕੇ ਸੰਖੇਪ ਵਜਾਖਜਾ ਕੀਤੀ ਹੈ। ਛੇਵੇਂ ਸ਼ੁਭ ਆਚਰਣ ਯਾ ਇਖ਼ਲਾਕੀ ਜੀਵਨ ਦੀ ਉੱਚਤਾ ਤੇ ਪਰਮਾਰਥ ਸਿੱਧੀ ਲਈ ਪਰਮ ਲੋੜ ਦੱਸੀ ਹੈ। ਮਾੜੇ ਕਰਮਾਂ ਦੇ ਨਾਲ ਕੁਮਤੀਆਂ ਤੇ ਖੋਟੀਆਂ ਵਾਸ਼ਨਾਂ ਤੋਂ ਵਰਜਿਆ ਹੈ। ਸੱਤਵੇਂ ਕਰਮ ਕਾਂਡੀ ਕਰਮਾਂ ਵਿਚ ਵਕਤ ਗੁਆਉਣੋਂ ਰੋਕਿਆ ਹੈ।

ਇਨ੍ਹਾਂ ਸਾਰੇ ਅੰਗਾਂ ਦਾ ਵੇਰਵਾ ਇਸ ਪ੍ਰਕਾਰ ਹੈ:—

(੨) ਸਾਰੇ ਸ਼ਬਦ ਵਿਚ ਪਰਮੇਸ਼ੁਰ ਦੇ ਨਾਮ ਦੱਸੇ ਹਨ:—

ਰਾਮ, ਹਰਿ, ਚਕ੍ਰਧਰ, ਗੋਬਿੰਦ ।।

(੧) ਜਦ ਪਰਮੇਸ਼ੁਰ ਜੀ ਦੇ ਲੱਛਣ ਕਹੇ ਤਾਂ ਸਪਸ਼ਟ ਕਰ ਦਿੱਤਾ ਕਿ ਓਹਨਾਂ ਦਾ ਭਾਵ ਇਨ੍ਹਾਂ ਨਾਵਾਂ ਤੋਂ ਪਰੀਪੂਰਣ, ਪਰਮਾਨੰਦ, ਪ੍ਰਕ੍ਰਿਤੀ ਤੋਂ ਪਰੇ, ਪਰਮ ਪੁਰਖ ਅਸਚਰਜ ਰੂਪ ਤੋਂ ਹੈ। ਯਥਾ:—

ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ।। [ਅੰਕ-੧]

ਪਰਮਦਭੁਤੰ ਪਰਕ੍ਰਿਤਿ ਪਰੰ ਜਦਿ ਚਿੰਤਿ ਸਰਬ ਗਤੰ ।। [ਅੰਕ-੨]

ਪੁਨਾ-ਭਵ ਭੂਤ ਭਾਵ ਸਮਬਿਅੰ ਪਰਮੰ ਪ੍ਰਸੰਨ ਮਿਦੰ ।। [ਅੰਕ-੫]

ਪੁਨਾ ਸੁਫੁਟੰ, ਭਵ ਭੂਤ ਸਰਬ ਗਤੰ ।।

(੩) ਸੋ ਆਪ ਜੀ ਨੇ ਇਸ ਪ੍ਰਭੂ ਦੀ ਭਗਤੀ ਕੀਤੀ ਤੇ ਇਸੇ ਦਾ ਉਪਦੇਸ਼ ਦਿਤਾ ਹੈ। [ਯਥਾ: [ਅੰਕ-੪]

ਹਰਿ ਭਗਤਿ ਨਿਜ ਨਿਹਕੇਵਲਾ..... ।।

(੪) ਫਿਰ ਆਪਣੇ ਇਸ ਭਗਤੀ ਦੇ ਅੰਗ ਦੱਸੇ ਹਨ—ਨਾਮ ਜਪਣਾ ਤੇ ਹਰੀ ਜਸ।

(ੳ) ਨਾਮ। ਯਥਾ- ਕੇਵਲ ਰਾਮ ਨਾਮ ਮਨੋਰਮੰ ਬਦਿ... ।। [ਰਹਾਉ]

ਗੋਬਿੰਦ ਗੋਬਿੰਦੇਤਿ ਜਪਿ ।। [ਅੰਕ-੫]

(ਅ) ਹਰੀ ਯਸ਼ ਕਰਨਾ। ਯਥਾ:-ਜਸੁ ਸ੍ਰਸਤਿ ਸੁਕ੍ਰਿਤ ਕ੍ਰਿਤੰ ।। [ਅੰਕ-੨]

(੫) ਇਸ ਭਗਤੀ ਦੇ ਇਹ ਲੱਛਣ ਕਹੇ:—

ਨਿਜ ਭਗਤੀ—ਅਪਣੱਤ ਦੇ ਭਾਵ ਪਿਆਰ ਵਾਲੀ ਭਗਤੀ।

ਨਿਹਕੇਵਲਾ—ਪਰਮ ਸ਼ੁਧ ਜੋ ਕੇਵਲ ਉਸੇ ਨਾਲ ਨਿਰੋਲ ਤੇ ਨਿਰਮਲ ਹੋਵੇ।

ਮੁਕੰਮਲ—ਰਿਦ ਕਰਮਣਾ ਬਚਸਾ। (ਹ੍ਰਿਦੇ ਕਰਮਾਂ ਤੇ ਬਚਨਾਂ ਸਭ ਤਰ੍ਹਾਂ ਹੋਵੇ)।

(੬) ਇਸ ਭਗਤੀ ਦੀ ਨੀਂਹ ਸ਼ੁਭ ਆਚਰਣ ਇਖ਼ਲਾਕ ਤੇ ਰਖੀ। [ਅੰਕ-੪]

ਯਥਾ:— 'ਸੁਕ੍ਰਿਤ ਕ੍ਰਿਤੰ' ਕਿਹਾ— [ਅੰਕ-੨]

(੭) ਅਤੇ ਇਖ਼ਲਾਕ ਤੋ ਡਿੱਗਣ ਵਾਲੇ ਕਰਮਾਂ ਤੋਂ ਵਰਜਿਆ।

ਯਥਾ:—ਲੋਭਾਦਿ ਦ੍ਰਿਸਟਿ ਪਰ ਗ੍ਰਿਹੰ.....

ਤਜਿ ਸਕਲ ਦੁਹਕ੍ਰਿਤ ਦੁਰਮਤੀ.... [ਅੰਕ-੩]

(੮) ਫਿਰ ਆਪ ਨੇ ਉਹਨਾਂ ਕਰਮਾਂ ਤੋਂ ਵਰਜਿਆ, ਜੋ ਕਰਮ ਕਾਂਡੀ ਕਰਮ ਕਹੀਦੇ ਹਨ, ਜਿਨ੍ਹਾਂ ਨੂੰ ਕਬੀਰ ਜੀ ਨ ਬੀ ਇਉਂ ਵਰਜਿਆ ਹੈ:—

ਤਜਿ ਭਰਮ ਕਰਮ ਬਿਧਿ ਨਿਖੇਧ ਰਾਮ ਨਾਮੁ ਲੇਹੀ॥
ਗੁਰਪ੍ਰਸਾਦਿ ਜਨ ਕਬੀਰ ਰਾਮੁ ਕਰਿ ਸਨੇਹੀ॥ [ਧਨਾਸਰੀ ਕਬੀਰ ਜੀ-੫]

ਵਰਤ ਰਖਣੇ, ਅਗਨੀ ਹੋਤ੍ਰ ਆਦਿ ਵਿਧਿ ਕਰਮ ਹੈਨ, ਕੱਪੜੇ ਪਹਿਨੇ ਹੋਏ ਭੋਜਨ ਜੇਉਂ ਲੈਣਾ ਨਿਖੇਧੀ ਕਰਮ ਹੈ।

ਯਾਦ ਰਹੇ ਏਹਨਾਂ ਕਰਮਾਂ ਤੋਂ ਇਖ਼ਲਾਕ ਸਵਾਰਨ ਵਾਲੇ ਕਰਮ ਕਰਨੇ ਤੇ ਵਿਗਾੜਨ ਵਾਲੇ ਕਰਮ ਨਾ ਕਰਨੇ ਮੁਰਾਦ ਨਹੀਂ, ਓਹ ਇਸ 'ਬਿਧਿ ਨਿਖੇਧ' ਪਦ ਤੋਂ ਵੱਖਰੇ ਹਨ।

(੯) ਭਗਤੀ ਦੇ ਲਾਭ ਦੱਸੇ ਤੇ ਭਗਤੀ ਸਰਬ ਕਰਮਾਂ ਧਰਮਾਂ ਤੋਂ ਉੱਪਰ ਦੱਸੀ:—

(ੳ) ਭਗਤੀ ਕਰਨ ਨਾਲ ਕਿਸੇ ਹੋਰ ਕਰਮ ਧਰਮ ਦੀ ਲੋੜ ਨਹੀਂ ਰਹਿੰਦੀ। ਯਥਾ:—

ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ॥ [ਅੰਕ-੪]

(ਅ) ਭਗਤੀ ਨਾਲ ਜਨਮ ਮਰਨ ਰੋਗ ਆਦਿ ਦੇ ਭੈ ਦੂਰ ਹੋ ਜਾਂਦੇ ਹਨ। ਯਥਾ:—

ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ॥ [ਅੰਕ-੧ ਰਹਾਉ]

(ੲ) ਸਾਰੀਆਂ ਪਦਵੀਆਂ ਪ੍ਰਾਪਤ ਹੋ ਜਾਂਦੀਆਂ ਹਨ। ਯਥਾ:—

ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ॥ [ਅੰਕ-੫]

(੧੦) ਅੰਤ ਦੀ ਤੁਕ ਵਿਚ ਦੱਸਿਆ ਕਿ ਅਸੀਂ ਕੇਵਲ ਵਾਕ ਹੀ ਨਹੀਂ ਕਹਿ ਰਹੇ, ਸਾਡੀ ਕਰਨੀ ਅਮਲ ਇਹੋ ਭਗਤੀ ਹੈ। ਅਸੀਂ ਉਸੇ ਉਪਰ ਕਥੇ ਦੀ ਸ਼ਰਣ ਆਏ ਹਾਂ, ਜੋ 'ਸਫੁਟ' ਹੈ, ਜ਼ਾਹਰਾ ਜ਼ਹੂਰ ਹੈ, ਸਰਬ ਦੀ ਗਤੀ ਕਰਨੇ ਵਾਲਾ ਤੇ ਸਰਬ ਵਜਾਪੀ ਹੈ।

**ਨਿਰੁਕ੍ਤ**—ਪਰਮਾਦਿ—ਪਰਮ+ ਆਦਿ=ਸੰਪੂਰਨ ਤੌਰ ਤੇ ਸਭ ਦੀ ਆਦਿ, ਮੁੱਢ ਯਾ ਮੂਲ। ਜਿਸ ਤੋਂ ਪਹਿਲੇਂ ਹੋਰ ਕੋਈ ਨਹੀਂ ਸੀ ਤੇ ਹੋਰ ਕੁਛ ਨਹੀਂ ਸੀ।

ਪੁਰਖਮਨੋਪਿਮੰ—ਪੁਰਖੰ+ ਅਨੁਪਮੰ=ਉਹ ਪੁਰਖ ਜੋ ਉਪਮਾ ਤੋਂ ਰਹਿਤ ਹੈ, ਜਿਸ ਦੀ ਤੁੱਲਤਾ ਦਾ ਕੋਈ ਨਹੀਂ। ਪਰਮ ਸੁੰਦਰ। (ਅ) ਦੋਹਾਂ ਦਾ ਐਉਂ ਬੀ ਅਰਥ ਲੱਗਦਾ ਹੈ:—ਪਰਮ ਪੁਰਖ (ਜੋ ਸਭ ਦੀ) ਆਦਿ ਹੈ ਤੇ ਉਪਮਾ ਥੀਂ ਰਹਿਤ ਹੈ।

ਸਤਿ ਆਦਿ—ਸਤਿ ਆਦਿਕ। ਆਦਿ ਦਾ ਇਸ਼ਾਰਾ ਹੈ: 'ਚਿਤ ਆਨੰਦ' ਵਲ। ਸੋ 'ਸਤਿ ਆਦਿ' ਦਾ ਅਰਥ ਹੈ:-ਸਤਿ, ਚਿਤ, ਆਨੰਦ।

ਭਾਵ ਰਤੰ—ਸਤਿ ਆਦਿ ਦੇ ਭਾਵ ਵਿਚ ਜਿਸ ਦੀ ਪ੍ਰੀਤੀ ਹੈ। ਸਤਿ ਆਦਿ ਦਾ ਭਾਵ ਹੈ ਉਸ ਦਾ ਆਪਣਾ ਸਰੂਪ ਸਤਿ, ਚਿਤ, ਆਨੰਦ। ਸੋ ਆਪਣੇ ਸਰੂਪ ਵਿਚ ਜਿਸ ਦੀ ਪ੍ਰੀਤੀ ਹੈ, ਇਹ ਅਰਥ ਹੈ। ਆਪਣੇ ਸਤਿ, ਚਿਤ, ਆਨੰਦ ਸਰੂਪ ਵਿਚ ਜੋ ਮਗਨ ਹੈ, ਹੋਰ ਦੀ ਲੋੜ ਨਹੀਂ ਰਖਦਾ। 'ਸਤਿ, ਚਿਤ, ਆਨੰਦ' ਦੇ ਨਾਲ ਦਾਨੇ ਪ੍ਰਭੂ ਦਾ 'ਅਸਤਿ, ਭਾਂਤਿ, ਪ੍ਰਿਯ' ਵੀ ਸਰੂਪ ਕਹਿ ਲੈਂਦੇ ਹਨ। ਸੋ ਇਥੇ

'ਰਤੰ' ਕਹਿ ਕੇ ਇਹ ਜਣਾਇਆ ਹੈ ਕਿ ਸਤਿ ਚਿਤ ਯਾ ਅਸਤਿ ਭਾਂਤਿ ਜੋ ਹੈ ਉਹ ਪ੍ਰਿਯ ਸਰੂਪ ਹੈ। 'ਪ੍ਰਿਯ ਸਰੂਪਤਾ' ਆਨੰਦ ਸਰੂਪਤਾ ਹੈ।

ਪਰਮਦਭੁਤੰ—ਪਰਮ+ਅਦਭੁਤ=ਮਹਾਨ ਅਸਚਰਜ (ਰੂਪ) ਹੈ।

ਪਰਕ੍ਰਿਤਿ ਪਰੰ— ਪ੍ਰਕ੍ਰਿਤੀ (ਮਾਦਾ) ਤੋਂ ਪਰੇ। ਪ੍ਰਕ੍ਰਿਤੀ ਦਾ ਅਰਥ ਮਾਇਆ ਕਰਕੇ ਮਾਯਾ ਅਤੀਤ ਵੀ ਕਹਿ ਲੈਂਦੇ ਹਨ। ਭਾਵ ਉਹੋ ਹੈ ਕਿ ਮਾਯਾ ਯਾ ਪ੍ਰਕ੍ਰਿਤੀ ਕੋਈ ਨੁਕਤਾ ਖ਼ਯਾਲ ਲੈ ਲਓ, ਉਹ ਪਰੇ ਪਰੇ ਨਿਰੋਲ ਸ਼ੁੱਧ ਸਰੂਪ ਹੈ* ।

ਇਹ ਸ਼ਬਦ 'ਪ੍ਰਾਕ੍ਰਿਤ ਯਾ ਗਾਥਾ' ਵਿਚ ਹੋਣ ਕਰਕੇ 'ਪ੍ਰਕ੍ਰਿਤੀ' ਨੂੰ 'ਪਰਕ੍ਰਿਤਿ' ਲਿਖ ਲੈਣਾ ਵਿਹਿਤ ਹੈ।

ਜਦਿਚਿੰਤਿ ਸਰਬ ਗਤੰ–ਯਤ੍+ ਅਚਿੰਤ=ਯਤ=ਯਦਿ. ਚਿੰਤਯ=ਜੋ ਅਚਿੰਤ ਹੈ. ਜੋ ਚਿੰਤਨ ਵਿਚ ਨਹੀਂ ਆਉਂਦਾ: ਖ਼ਿਆਲ ਯਾ ਸੋਚ ਵਿਚ ਨਹੀਂ ਆ ਸਕਦਾ. (ਪਰ) ਸਰਬ ਵਿਚ ਗਤੀ ਰਖਦਾ. ਭਾਵ ਸਰਬ ਵ੍ਯਾਪੀ ਹੈ।

(ਅ) ਜਿਸ ਦੇ ਚਿੰਤਨ ਨਾਲ ਸਰਬ ਨੂੰ ਗਤੀ (ਮੁਕਤੀ) ਪ੍ਰਾਪਤ ਹੁੰਦੀ ਹੈ।

(ੲ) ਜਦਿ=ਯਦਿ=ਜੇਕਰ. ਚਿੰਤਿ=ਚਿੰਤਨ ਕਰਨਾ ਚਾਹੁੰਦਾ ਹੈਂ ਤਾਂ ਇਸ ਸਰਬ ਵ੍ਯਾਪੀ ਦਾ ਕਰ. ਜਿਸ ਦੇ ਲੱਛਣ ਇਸ ਅੰਕ ੧ ਵਿਚ ਕਹੇ ਹਨ।

ਮਨੋਰਮੰ—(ਜੋ) ਮਨਾਂ ਵਿਚ ਰਮ ਰਿਹਾ ਹੈ। (ਅ) (ਜੋ) ਸੁੰਦਰ ਹੈ।

ਬਦਿ–[ਸੰਸ:. ਵਦ੍=ਕਹਿਣਾ, ਬੋਲਣਾ ਆਦਿ] ਕਹੁ।

ਅੰਮ੍ਰਿਤ—[ਸੰਸ:. ਅੰਮ੍ਰਿਤ] ਰਸਦਾਇਕ ਹੈ. ਅਮਰ ਕਰਨੇ ਵਾਲਾ ਹੈ।

ਤਤ ਮਇਅੰ—ਤਤ ਸਰੂਪ ਹੈ। 'ਨਾਮ' ਨਾਮੀ ਵਿਚ ਅਭੇਦ ਕਰਦਾ ਹੈ। ਇਸ ਕਰਕੇ-ਤਤ ਸਰੂਪ ਬੀ ਹੈ. ਯਥਾ:—ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ।। [ਸੁਖਮਨੀ. ੧-੮]
ਨਾਮ ਸੰਗਿ ਜਿਸਕਾ ਮਨੁ ਮਾਨਿਆ ।। ਨਾਨਕ ਤਿਨਹਿ ਨਿਰੰਜਨੁ ਜਾਨਿਆ ।। [ਸੁਖਮਨ. ੧੪-੩]

(ਅ) ਅੰਮ੍ਰਿਤ ਦਾ ਬੀ ਸਾਰ ਰੂਪ ਹੈ।

ਨ ਦਨੋਤਿ–[ਸੰਸ:. ਦੁਨੋਤਿ] ਨਹੀਂ ਪੀੜ ਦੇਂਦਾ।

ਜਸਮਰਣੇਨ—ਜਸ+ਸਮਰਣੇਨ=ਜਿਸ ਦੇ ਸਿਮਰਨ ਨਾਲ। 'ਜਨਮ' ਕਰਕੇ 'ਜਨਮ ਮਰਨ' ਦੋਨੋਂ ਭਾਵ ਵਿਚ ਲਈਦੇ ਹਨ।

ਜਰਾਧਿ—ਜਰ+ਆਧਿ। ਜਰਾ=ਬੁਢੇਪਾ। ਆਧਿ=ਰੋਗ। ਆਧਿ ਕਹਿ ਕੇ ਤ੍ਰੈਏ ਲਏ ਹਨ, ਆਧੀ, ਬਿਆਧੀ ਤੇ ਉਪਾਧੀ। (ਅ) 'ਬੁਢਾਪੇ ਵਿਚ ਹੋਣ ਵਾਲੀਆਂ ਬੀਮਾਰੀਆਂ' ਬੀ ਭਾਵ ਲੈ ਲੈਂਦੇ ਹਨ।

ਭਇਅੰ–[ਸੰਸ:. ਭਯ] ਡਰ। ਭਾਵ ਜਨਮ ਮਰਨ ਬੁਢਾਪੇ ਤੇ ਮਰਣ ਦਾ ਡਰ।

ਇਛਸਿ–[ਸੰਸ:.] (ਜੇ ਕਰ ਤੂੰ) ਚਾਹੁੰਦਾ ਹੈਂ।

ਜਮਾਦਿ—ਜਮ+ਆਦਿ=ਜਮ ਆਦਿਕਾਂ ਦਾ। ਏਥੇ 'ਆਦਿ' ਪਦ ਆਖ ਕੇ ਇਸ਼ਾਰਾ ਕੀਤਾ ਹੈ. ਪਿਛੇ ਆਖੇ—'ਜਰਾ. ਆਧਿ' ਜਨਮ ਵੱਲ।' ਪਰਾਭਯੰ—[ਸੰਸ:. ਪ੍ਰਾਭਵ:] ਨਿਰਾਦਰ. ਤ੍ਰਿਸਕਾਰ। ਜਮ ਦਾ ਤ੍ਰਿਸਕਾਰ ਕਰਨਾ ਜਮ ਨੂੰ ਜਿੱਤ ਲੈਣਾ ਹੈ। ਭਾਵ ਹੈ ਕਾਲ ਚੱਕ੍ਰ ਤੋਂ ਸੁਤੰਤ੍ਰ ਹੋ ਜਾਣਾ।

(ਅ) ਪਰਾ+ਭਯੰ='ਭੈ ਤੋਂ ਪਰੇ (ਹੋਣਾ ਜੇ ਚਾਹੁੰਦਾ ਹੈਂ) ਬੀ ਅਰਥ ਦਾਨੇ ਕਰਦੇ ਆਏ ਹਨ।

---

* 'ਪ੍ਰਕ੍ਰਿਤਿ' ਪਦ 'ਸਾਂਖ' ਦਾ ਹੈ, 'ਮਾਯਾ' ਪਦ ਵੇਦਾਂਤ ਦਾ ਹੈ। ਏਥੇ ਮੁਰਾਦ ਹੈ, ਹਰ ਪ੍ਰਕਾਰ ਦੀ ਉਪਾਧੀ ਯਾ ਹੱਦਬੰਦੀ ਚਾਹੇ ਕੁਛ ਕਹਿ ਲਵੋ, ਉਹ ਸਭ ਤੋਂ ਪਰੇ ਅਪਰੰਪਰ ਪਾਰਬ੍ਰਹਮ ਪਰਮੇਸ਼ੁਰ ਹੈ।

ਜਸੁ — [ਸੰਸ੍ਰ: ਯਸ:] ਕੀਰਤਨ, ਸਿਫਤ ਸਲਾਹ। ਕ੍ਰਿਤੰ — ਕਰ।

ਸ੍ਰਸਤਿ—[ਸੰਸ:, ਸ੍ਰਸਿਤ] ਕਲਯਾਣ ਹੋ। ਕਲਯਾਣ (ਸਰੂਪ ਜੋ ਪ੍ਰਭੂ ਹੈ)।

ਸੁਕ੍ਰਿਤ-ਸ਼ੁਭ ਕਰਨੀ*। ਇਖ਼ਲਾਕੀ ਜੀਵਨ ਤੋਂ ਮੁਰਾਦ ਹੈ, ਸ਼ੁਭ ਆਚਰਨ। (ਸਭ ਤੋਂ ਵੱਡੀ) ਸ਼ੁਭ ਕਰਨੀ। (ਅ) ਦਾਨੇ ਐਉਂ ਬੀ ਅਰਥ ਲਾਉਂਦੇ ਹਨ:—

ਜੇ ਤੂੰ ਇੱਛਾ ਕਰਦਾ ਹੈਂ ਅਪਣੇ ਯਸ ਦੀ, ਕਲਯਾਣ ਦੀ, ਸ਼ੁਭ ਕਰਨੀ ਦੇ ਕਰਨ ਦੀ ਅਥਵਾ ਕ੍ਰਿਤ ਕ੍ਰਿਤ ਹੋਣ ਦੀ ਭਾਵ ਕਾਮਯਾਬ ਹੋਣ ਦੀ ਤਾਂ.....

ਭਵ—[ਸੰਸ:, ਭਵ੍ਯ] ਹੁਣ ਦਾ ਸਮਾਂ। ਵਰਤਮਾਨ ਕਾਲ।

ਭੂਤ—[ਸੰਸ:, ] ਬੀਤ ਗਿਆ ਸਮਾਂ। ਭੂਤ ਕਾਲ।

ਭਾਵ—[ਸੰਸ:, ਭਾਵਿਨ] ਆਉਣ ਵਾਲਾ ਸਮਾਂ। ਭਵਿੱਖਤ ਕਾਲ।

ਸਮਬ੍ਰਿਅੰ—[ਸੰਸ:, ਸਮਯਕ+ਅਵ੍ਯਯ=ਅਬਿਨਾਸ਼ੀ] ਪੂਰੀ ਤਰ੍ਹਾਂ ਅਵਿਨਾਸ਼ੀ। ਸਦਾ ਇਕ ਰਸ ਰਹਿਣੇ ਵਾਲਾ। ਪਰਮੰ ਪ੍ਰਸੰਨਮਿਦੰ-ਪਰਮ+ਪ੍ਰਸੰਨ+ਇਦੰ=ਪੂਰਨ ਰੂਪ ਕਰਕੇ ਪ੍ਰਸੰਨ ਹੈ ਇਹ (ਅਵਿਨਾਸ਼ੀ ਪ੍ਰਭੂ)।

(ਅ) ਦਾਨੇ ਐਉਂ ਵੀ ਲਾਉਂਦੇ ਹਨ:— ਜੇ ਤੈਨੂੰ ਇੱਛਾ ਹੈ, 'ਭਵ ਭੂਤ ਭਾਵ ਸਮਬ੍ਰਿਅੰ ਪਰਮ ਪ੍ਰਸੰਨ ਮਿਦੰ' (ਨੂੰ ਪ੍ਰਾਪਤ ਹੋਣ ਦੀ ਯਾ ਉਸ ਦਾ ਰੂਪ ਬਣਨ ਦੀ ਤਾਂ), ਭਾਵ ਇਹ ਇਸ ਸਤਰ ਨੂੰ ਬੀ 'ਇਛਸਿ' ਪਦ ਦੇ ਹੇਠਾਂ ਲੈਂਦੇ ਹਨ।

ਲੋਭਾਦਿ—ਲੋਭ+ਆਦਿ= ਲੋਭ ਆਦਿਕ। ਆਦਿਕ ਤੋਂ ਭਾਵ ਲੋਭ, ਕ੍ਰੋਧ, ਕਾਮ, ਮੋਹ, ਹੰਕਾਰ, ਪੰਜਾਂ ਦੀ ਹੈ। ਆਦਿ ਕਹਿ ਕੇ ਫੇਰ 'ਦ੍ਰਿਸਟਿ ਪਰਗ੍ਰਿਹੰ' ਕਿਉਂ ਕਿਹਾ ? ਇਸ ਕਰਕੇ ਕਿ ਇਹ ਵਿਸ਼ਯ ਬਹੁਤ ਪ੍ਰਬਲ ਹੈ। ਪੰਜਾਂ ਵਿਚ ਤਾਂ ਕਾਮ ਭੋਗ ਤੋਂ ਵਰਜਿਆ, ਏਥੇ ਕਾਮ ਦ੍ਰਿਸ਼ਟੀ ਤੋਂ ਬੀ ਵਰਜਿਆ ਹੈ ਜੋ ਕਾਰਣ ਬਣਦੀ ਹੈ ਭੋਗ ਦਾ।

ਇਸ ਅੰਕ ੩ ਵਿਚ ਇਕ ਕ੍ਰਿਯਾ ਪਦ ਹੈ 'ਤਜਿ'-ਛੱਡ ਦੇਹ। ਇਹ ਪਦ 'ਤਜਿ' ਦੋਹਾਂ ਸਤਰਾਂ ਨੂੰ ਲਗ ਪਗ ਆਪਣੇ ਹੁਕਮ ਹੇਠਾਂ ਲੈ ਲੈਂਦਾ ਹੈ। ਕੀਹ ਤਜਿ? 'ਲੋਭਾਦਿ, ਦਿਸਟਿ ਪਰ ਗ੍ਰਿਹੰ, ਜਦਿ ਬਿਧਿਆਚਰਣੰ, ਸਕਲ ਦੁਹ ਕ੍ਰਿਤ ਦੁਰਮਤੀ।' ਇਨ੍ਹਾਂ ਵਿਚੋਂ 'ਜਦਿ ਬਿਧਿ ਆਚਰਣੰ' ਤਯਾਗਣੇ ਯੋਗ ਜੀ ਦਾ ਇਸ ਵਾਕ ਤੋਂ ਭਾਵ ਸ਼ੁਭ ਕਰਮਾਂ ਯਾ ਇਖ਼ਲਾਕੀ ਕਰਮਾਂ ਤੋਂ ਨਹੀਂ ਸਹੀ ਹੁੰਦਾ; ਕਿਉਂਕਿ 'ਬ੍ਰਤ' ਆਦਿ ਕਰਮ 'ਯਥਾ ਵਿਧਿ ਕਰਮ' ਹਨ। ਆਪ ਜੀ ਐਸੇ ਕਰਮ ਕਾਂਡੀ ਕਰਮਾਂ ਦਾ ਤਯਾਗ ਸਿਖਾਲ ਰਹੇ ਹਨ, ਜਿਨ੍ਹਾਂ ਕਰਮਾਂ ਨੂੰ ਬਿਧਿ ਨਿਖੇਧੀ ਦੇ ਕਰਮ ਬੀ ਆਖਦੇ ਹਨ। ਜੈਸਾ ਕਿ ਕਬੀਰ ਜੀ ਨੇ ਫੁਰਮਾਇਆ ਹੈ:— ਤਜਿ ਭਰਮ ਕਰਮ ਬਿਧਿ ਨਿਖੇਧ।। [ਧਨਾਸਰੀ ਕਬੀਰ-੫]

ਜੈਸਾ ਕਿ ਵ੍ਯਾਖ੍ਯਾ ਦੇ ਅੰਕ ੮ ਵਿਚ ਉੱਪਰ ਦੱਸਿਆ ਜਾ ਚੁਕਾ ਹੈ। ਅੰਕ ੪ ਵਿਚ ਭਗਤ ਜੀ ਵੇਰਵੇ ਨਾਲ 'ਬਿਧਿ ਆਚਰਣੰ' ਤੋਂ ਸਗੋਂ ਯੋਗ ਤਕ ਤੋਂ ਉਪਰਾਮਤਾ ਸਿਖਾਲਦੇ ਹਨ, ਜਦ ਫੁਰਮਾਉਂਦੇ ਹਨ, ਜੋਗ, ਜਗ, ਤਪ, ਦਾਨ ਦੀ ਲੋੜ ਨਹੀਂ, ਤਦ ਸਪਸ਼ਟ ਹੋ ਗਿਆ ਕਿ 'ਜਦਿ ਬਿਧਿ ਆਚਰਣੰ' ਨੂੰ ਬੀ 'ਤਜਿ' ਹੀ ਫੁਰਮਾ ਰਹੇ ਹਨ ਤੇ ਉਨ੍ਹਾਂ ਦਾ ਭਾਵ ਇਹ ਹੈ ਕਿ ਬਿਧਿ ਨਿਖੇਧਿ ਦੇ ਆਚਰਣ ਛੋੜ ਦੇਹ, ਜਿਵੇਂ ਭਗਤ ਕਬੀਰ ਜੀ ਨੇ ਫੁਰਮਾਇਆ ਹੈ।

(ਅ) ਪਰ ਕਈ ਦਾਨੇ ਇਸ ਵਾਕ 'ਜਦਿ ਬਿਧਿ ਆਚਰਣੰ' ਨੂੰ 'ਤਜਿ' ਪਦ ਦੇ ਘੇਰੇ ਤੋਂ ਬਾਹਰ

---

* ਯੋਗ ਦੇ ਯਮ ਨਿਯਮਾਂ ਵਿਚ, ਸ਼ੁਭ ਕਰਨੀ ਸਾਰੀ ਆ ਜਾਂਦੀ ਹੈ।

ਲਿਜਾ ਕੇ ਇਉਂ ਅਰਥ ਕਰਦੇ ਹਨ:— ਜੇ ਤੈਨੂੰ ਵਿਧਿ ਆਚਰਣਾਂ ਦੀ ਲੋੜ ਹੈ ਤਾਂ ਸਾਰੇ ਦੁਕ੍ਰਿਤ ਛੋੜ। ਭਾਵ ਸ਼ੁਭ ਕਰਮਾਂ ਦੀ ਲੋੜ ਹੈ ਤਾਂ ਦੁਕ੍ਰਿਤ ਛਡੋ।

(ੲ) ਕਈ ਦਾਨੇ ਐਉਂ ਵੀ ਕਰਦੇ ਹਨ-'ਤੂੰ ਬਿਧਿ ਆਚਰਣਾਂ ਨੂੰ ਕਰ।' ਭਾਵ ਲੈਂਦੇ ਹਨ ਸ਼ੁਭ ਆਚਰਣਾਂ (ਇਖ਼ਲਾਕ ਤੋਂ)।

(ਸ) ਕਈ ਦਾਨੇ ਜੋ ਇਸ ਵਾਕ ਨੂੰ 'ਤਜਿ' ਪਦ ਹੇਠ ਹੀ ਦਰੁਸਤ ਸਮਝਦੇ ਹਨ ਓਹ 'ਜਦਿ ਬਿਧਿ ਆਚਰਣੰ' ਨੂੰ ਐਉਂ ਲੈਂਦੇ ਹਨ:—ਯਤ੍+ ਆਵਿਤ+ਆਚਰਣ। ਫੇਰ ਅਰਥ ਕਰਦੇ ਹੈਨ—ਜੋ ਅਵਿਹਤ (ਨਾ ਕਰਨੇ ਯੋਗ) ਕਰਮ ਹਨ (ਉਹ ਤਜ ਦੇਹ)।

(ਹ) ਐਉਂ ਬੀ ਕਰਦੇ ਹਨ:—ਯਤ੍+ਅਬਿਦਯਾ+ਚਰਣੰ. ਅਗਯਾਨ ਨਾਲ ਜੋ ਕਰਮ ਕੀਤੇ ਜਾਣ।

**ਦੁਹਕ੍ਰਿਤ**—ਖੋਟੇ ਕਰਮ। **ਦੁਰਮਤੀ**—ਖੋਟੀ ਬੁੱਧੀ ਜੋ ਖੋਟੇ ਕਰਮਾਂ ਦੀ ਪ੍ਰੇਰਕ ਹੁੰਦੀ ਹੈ।

**ਭਜੁ**—ਸੇਵਨ ਕਰ। (ਅ) 'ਭਜੁ' ਦਾ ਅਰਥ ਦੌੜ ਕੇ ਜਾ ਪਉ ਬੀ ਕਰ ਲੈਂਦੇ ਹਨ।

ਚਕ੍ਰਧਰ—[ਸੰਸ:. ਚਕ੍ਰਧਰ:] (ਸੁਦਰਸ਼ਨ) ਚੱਕ੍ਰ ਧਾਰਨ ਕਰਨੇ ਵਾਲਾ. ਕਾਲ ਰੂਪੀ ਚੱਕ੍ਰ ਨੂੰ ਧਾਰਨ ਕਰਨੇ ਵਾਲਾ: ਭਾਵ ਵਾਹਿਗੁਰੂ ਅਕਾਲ ਪੁਰਖ ਤੋਂ ਹੈ।

**ਨਿਜ**—ਨਿਜ ਦੀ. ਆਪ ਦੀ. ਖ਼ਾਸ। ਭਾਵ ਜਿਸ ਵਿਚ ਅਪਣੱਤ ਦਾ ਭਾਵ ਹੋਵੇ. ਜਿਵੇਂ ਮਾਤਾ ਪਿਤਾ ਵਿਚ ਅਪਣੱਤ ਹੁੰਦੀ ਹੈ।

**ਨਿਹਕੇਵਲਾ**—[ਸੰਸ:. ਨਿਖੇਵਲਯ] ਨਿਸਚੇ ਕਰਕੇ ਨਿਰੋਲਤਾ ਵਾਲੀ। ਇਕੋ ਇਕ ਪਰਮਾਤਮ ਦੇਵ ਦੀ ਭਗਤੀ. ਕਿਸੇ ਦੂਸਰੇ ਦੀ ਪ੍ਰੀਤ ਦੇ ਰਲੇ ਤੋਂ ਸ਼ੁੱਧ ਤੇ ਨਿਰੋਲ।

**ਰਿਦ**—ਹਿਰਦਾ। ਹਿਰਦਾ ਕਰਕੇ. ਮਨੋਂ।

**ਕਰਮਣਾ**—ਕਰਮਾਂ ਕਰਕੇ। ਅਮਲਾਂ ਨਾਲ। ਕਰਨੀ ਨਾਲ।

**ਬਚਸਾ**—ਬਚਨਾਂ ਨਾਲ। **ਜੋਗੇਨ ਕਿੰ**—ਜੋਗ ਨਾਲ ਕੀਹ। ਜੋਗ ਨਾਲ ਕੀਹ ਪ੍ਰਯੋਜਨ ? ਭਾਵ ਉਸ ਨੂੰ ਲੋੜ ਕੋਈ ਨਹੀਂ. ਜੋਗ ਦੀ।

**ਜਗੇਨ ਕਿੰ**—ਜੱਗ ਨਾਲ ਕੀਹ।

**ਦਾਨੇਨ ਕਿੰ ਤਪਸਾ**—ਉਸ ਨੂੰ ਦਾਨ ਨਾਲ ਕੀਹ (ਤੇ) ਤਪਸਯਾ (ਨਾਲ ਕੀਹ)।

**ਗੋਬਿੰਦ**—ਪ੍ਰਭੂ ਦਾ ਇਕ ਨਾਮ ਹੈ. ਜੋ ਜਗਤ ਨੂੰ ਜਾਣਦਾ ਹੈ ਸੋ ਗੋ+ਬਿੰਦ।

**ਗੋਬਿੰਦੇਤਿ**—ਗੋਬਿੰਦ+ਇਤ=ਗੋਬਿੰਦ (ਅਤੇ) ਬੱਸ. ਭਾਵ ਕੇਵਲ 'ਗੋਬਿੰਦ' 'ਗੋਬਿੰਦ' ਦਾ ਜਾਪ ਕਰੋ, ਹੋਰ ਲੋੜ ਨਹੀਂ।

**ਸਕਲ**—ਸਾਰੀਆਂ। ਕਿਹੜੀਆਂ ਸਾਰੀਆਂ? ਜੋ ਜੋਗ ਜੱਗ ਦਾਨ ਤਪ ਆਦਿ ਨਾਲ ਪ੍ਰਾਪਤ ਹੁੰਦੀਆਂ ਦੱਸੀਆਂ ਹਨ. ਇਹ ਸੈਨਤ ਹੈ।

**ਸਿਧਿ ਪਦੰ**— ਪਦਵੀਆਂ ਸਿੱਧ ਹੋ ਜਾਣਗੀਆਂ।

**ਤਸ**—ਉਸ ਦੀ। (ਅ) ਤ=ਤੇਰੀ, ਸ=ਸ਼ਰਣ।

**ਸਫੁਟੰ**—[ਸੰਸਕ੍ਰਿਤ ਧਾਤੂ ਹੈ ਸਫੁਟੰ=ਖਿੜਨਾ. ਫੈਲਨਾ. ਕੁਸਮਿਤ ਹੋਣਾ. ਦ੍ਰਿਸ਼ਟਿ ਗੋਚਰ ਹੋਣਾ। ਪ੍ਰਤੱਖ ਹੋਣਾ. ਸਫੁਟ=ਖਿੜਿਆ ਹੋਇਆ। ਪਰਮ ਸ਼ੁੱਧ। ਪ੍ਰਤੱਖ. ਪ੍ਰਖ੍ਯਾਤ ਜੋ ਸਾਹਮਣੇ ਦਿਖਾਈ ਦਿੰਦਾ ਹੋਵੇ*] ਪ੍ਰਤੱਖ। ਹਾਜ਼ਰਾ ਹਜ਼ੂਰ।

---

* ਹਿੰਦੀ ਕੋਸ਼।

(ਅ) ਇਹ ਪਦ ਵਿਸ਼ੇਸ਼ਣ ਹੈ ਤੇ ਈਸ਼੍ਵਰ ਦਾ ਵਿਸ਼ੇਸ਼ਣ ਹੋ ਕੇ ਏਥੇ ਆਯਾ ਹੈ। ਪਰ ਕਈ ਦਾਨੇ ਇਸ ਨੂੰ 'ਆਇਉ' ਦਾ ਕ੍ਰਿਆ ਵਿਸ਼ੇਸ਼ਣ ਲੈਂਦੇ ਹਨ, ਅਰਥਾਤ ਜੋ ਦੇਵ-ਜ਼ਾਹਰਾ ਪ੍ਰਤੱਖ ਸ਼ਰਨ ਆਇਆ ਹੈ, ਲੁਕ ਛਿਪ ਕੇ ਨਹੀਂ। ਪਰ ਏਥੇ ਜ਼ਾਹਰਾ ਆਉਣ ਤੇ ਲੁਕ ਕੇ ਨਾ ਆਉਣ ਦੀ ਵਿਸ਼ੇਸ਼ਤਾ ਕੋਈ ਦ੍ਰਿਸ਼ਟਾ ਨਹੀਂ ਪੈਂਦੀ, ਇਸ ਲਈ ਸਫੁਟੰ ਦਾ ਅਰਥ 'ਜੋ ਵਾਹਿਗੁਰੂ ਕਿ ਜ਼ਾਹਰਾ ਜ਼ਹੂਰ ਹੈ' ਵਧੀਕ ਢੁੱਕਦਾ ਹੈ। .**ਭਵ ਭੂਤ ਸਰਬ ਗਤੰ**-ਜੋ ਹੁਣ ਤੇ ਅਗੇ ਸਰਬ ਦੀ ਗਤੀ (ਹੈ ਅਰਥਾਤ ਗਤੀ ਯਾ ਮੁਕਤੀ ਕਰਨੇ ਵਾਲਾ ਹੈ ਯਾ ਮੁਕਤੀ ਕਰਾਂਦਾ ਆਇਆ ਹੈ। (ਅ) ਜੋ ਹੁਣ ਤੇ ਅਗੇ ਸਰਬ ਗਤੀ= ਸਰਬ ਵਿਆਪੀ ਹੈ।

**ਜੈਦੇਵ**-ਸ੍ਰੀ ਜੈ ਦੇਵ ਭਗਤ ਜੀ ਬੰਗਾਲ ਵਿਚ ਹੋਏ ਹਨ। ਵੈਸ਼ਨਵ ਤ੍ਰੀਕੇ ਵਿਚ ਆਪ ਹੀ ਸ੍ਰੀ ਕ੍ਰਿਸ਼ਨ ਜੀ ਦੇ ਸਰਗੁਣ ਉਪਾਸਕ ਸਨ। ਤਦੋਂ ਆਪ ਜੀ ਨੇ ਗੀਤ ਗੋਬਿੰਦ ਨਾਮੇ ਲਲਿਤ ਪੁਸਤਕ ਸੰਸਕ੍ਰਿਤ ਕਾਵ੍ਯ ਵਿਚ ਸ੍ਰੀ ਕ੍ਰਿਸ਼ਨ ਜੀ ਸੰਬੰਧੀ ਲਿਖੀ ਸੀ। ਫੇਰ ਆਪ ਜੀ ਨਿਰਗੁਣ ਉਪਾਸਨਾ ਵਿਚ ਅਰੂੜ੍ਹ ਹੋ ਗਏ ਤੇ ਬੜੇ ਉੱਚ ਪਾਏ ਤੇ ਨਿਹਕੇਵਲ ਭਗਤ ਹੋਏ।

ਆਪ ਜੀ ਰਾਜਾ ਲਕਸ਼ਮਣ ਸੈਨ ਦੇ ਰਤਨਾਂ ਵਿਚੋਂ ਸਨ।

ਪੱਕੀ ਤ੍ਰੀਕ ਪਤਾ ਨਹੀਂ, ਪਰ ਈਸਵੀ ਬਾਰ੍ਹਵੀਂ ਸਦੀ ਦੇ ਅਰੰਭ ਵਿਚ ਹੋਏ ਹਨ। ਜਨਮ ਦੇ ਪਿੰਡ ਦਾ ਨਾਮ ਕੇਂਦੂ ਵਿਲਵਾ ਹੈ, ਜਿਸ ਨੂੰ ਕੇਂਦੁਲੀ ਬੀ ਕਹਿੰਦੇ ਹਨ। ਜੋ ਭਗੀਰਥੀ ਨਦੀ ਦੀ ਸ਼ਾਖ਼ ਮਜਯ ਨਦੀ ਦੇ ਕਿਨਾਰੇ ਹੈ। ਬੀਰ ਭੂਮ ਤੋਂ ਦਸ ਕੁ ਕੋਹ ਦੱਖਣ ਰੁਖ਼ ਨੂੰ ਹੈ। ਆਪ ਦੇ ਪਿਤਾ ਦਾ ਨਾਮ ਭੋਜ ਦੇਵ ਤੇ ਮਾਤਾ ਦਾ ਨਾਮ ਰਮਾ ਦੇਵੀ ਸੀ, ਆਪ ਕਾਨ ਕੁਬਜ ਬ੍ਰਾਹਮਣ ਸਨ। ਬੰਗਾਲ ਵਿਚ ਕੁਲੀਨ ਬ੍ਰਹਮਣਾ ਵਿਚ ਗਿਣੇ ਜਾਂਦੇ ਸਨ ਜੋ ਕਨੌਜ ਦੇ ਰਾਜਾ ਵੀਰ ਸਿੰਘ ਨੇ ਬੰਗਾਲ ਦੇ ਰਾਜਾ 'ਆਦਿ ਸੂਰ' ਦੇ ਮੰਗਣ ਤੇ ਘੱਲੇ ਸਨ। ਆਪ ਜੀ ਬਚਪਨ ਤੋਂ ਤਯਾਗੀ ਤੇ ਸਾਧੂ ਬ੍ਰਿਤੀ ਵਿਰਕਤ ਫਿਰਦੇ ਸਨ। ਪਰ ਇਕ ਵੇਰ ਬਨ ਵਿਚ ਵਸਦਿਆਂ, ਇਕ ਬ੍ਰਹਮਣ ਆਪਣੀ ਲੜਕੀ ਲੈ ਕੇ ਬਨ ਵਿਚ ਆ ਗਿਆ ਤੇ ਉਹ ਲੜਕੀ ਆਪ ਨੂੰ ਅਰਪਨ ਕੀਤੀ, ਪਰ ਆਪ ਨੇ ਨਾਂਹ ਕੀਤੀ। ਤਦ ਉਹ ਬ੍ਰਹਮਣ ਚੁਪ ਕੀਤੇ ਖਿਸਕ ਗਿਆ ਤੇ ਲੜਕੀ ਨੂੰ ਛੋੜ ਗਿਆ। ਲੜਕੀ ਦਾ ਨਾਮ ਪਦਮਾਵਤੀ ਸੀ, ਉਹ ਬਹੁਤ ਧਰਮੀ ਤੇ ਪਤੀਬ੍ਰਤ ਸੀ। ਆਪ ਨੇ ਬਥੇਰਾ ਪਰੇ ਪਰੇ ਕੀਤਾ, ਪਰ ਓਹ ਨਾ ਦੂਰ ਗਈ। ਫੇਰ ਆਪ ਦਾ ਕੋਮਲ ਹਿਰਦਾ ਤਰਸ ਦੇ ਘਰ ਆ ਗਿਆ ਤੇ ਧਰਮ ਤਰੀਕੇ ਅਨੁਸਾਰ ਵਿਆਹ ਲਈ। ਫੇਰ ਕੇਂਦੁਲੀ ਆ ਰਹੇ ਤੇ ਗੀਤ ਗੋਬਿੰਦ ਪੁਸਤਕ ਕ੍ਰਿਸ਼ਨ ਮਹਿਮਾ ਦੀ ਲਲਿਤ ਕਵਿਤਾ ਓਥੇ ਲਿਖੀ। ਕਦੇ ਆਪ ਦਾ ਜੀ ਇਕ ਮੰਦਰ ਸ੍ਰੀ ਕ੍ਰਿਸ਼ਨ ਦੇਵ ਜੀ ਲਈ ਬਨਾਉਣ ਨੂੰ ਕਰ ਆਇਆ। ਧਨ ਕੱਠਾ ਕਰਨ ਦੇ ਸਾਧਨ ਕੀਤੇ। ਜਦ ਮੁੜੇ ਤਾਂ ਧਨ ਠੱਗ ਖੋਹ ਲੈ ਗਏ ਤੇ ਜ਼ਖਮੀ ਕਰਕੇ ਸੁੱਟ ਗਏ। ਕੋਈ ਰਾਜਾ ਆ ਨਿਕਲਿਆ, ਆਪ ਨੂੰ ਚੁਕਾ ਕੇ ਲੈ ਗਿਆ ਤੇ ਸੇਵਾ ਕੀਤੀ। ਗੁਣ ਵੇਖ ਕੇ ਰਾਜਾ ਬੀ ਸਤਿਸੰਗੀ ਹੋ ਗਿਆ ਤੇ ਜੈ ਦੇਵ ਜੀ ਬੀ ਸੁਖੀ ਹੋ ਗਏ। ਜੈ ਦੇਵ ਜੀ ਨੇ ਪਦਮਾਵਤੀ ਨੂੰ ਬੀ ਬੁਲਾ ਲਿਆ। ਕੁਝ ਸਮੇਂ ਬਾਦ ਪਦਮਾਵਤੀ ਮਰ ਗਈ, ਜਿਸ ਦੇ ਕਾਰਣ ਆਪ ਜੀ ਵੈਰਾਗ ਅਰੂੜ ਹੋਏ। ਹੁਣ ਕਾਵ੍ਯ ਰਸ ਵਿਚੋਂ ਨਿਕਲਕੇ ਨਿਰਗੁਣ ਵਿਚ ਹਥ ਪੈਰ ਵੱਜਣ ਲੱਗੇ, ਤਦ ਦੇਸ਼ਾਟਨ ਨੂੰ ਨਿਕਲੇ। ਕੋਈ ਇਕ ਸੰਤ ਮਿਲੇ ਜਿਨ੍ਹਾਂ ਨੇ ਨਿਰਗੁਣ ਦੀ ਭਗਤੀ ਵਿਚ ਦ੍ਰਿੜ ਕਰ ਦਿੱਤਾ। ਫੇਰ ਆਪ ਕੇਂਦੁਲੀ ਹੀ ਆ ਰਹੇ। ਬਹੁਤ ਕਾਲ ਸਮਾਧੀ ਲੀਨ ਰਹਿੰਦੇ, ਉਚੇ ਤੋਂ ਉਚੇ ਜੀਵਨ ਵਿਚ ਜੀਵਨ ਗੁਜ਼ਾਰਿਆ। ਗੁਰੂ ਗ੍ਰੰਥ ਸਾਹਿਬ ਵਿਚ ਆਏ ਆਪ ਦੇ ਦੋ ਸ਼ਬਦ ਉਸ ਸਮੇਂ ਦੇ ਉਚਾਰਿਤ ਸਹੀ ਹੁੰਦੇ ਹਨ। ਫੇਰ ਆਪ ਸਾਈਂ ਚਰਨਾਂ ਵਿਚ ਜਾ ਸਮਾਏ। ਸਮਾਧਿ ਆਪ ਦੀ ਕੇਂਦੁਲੀ ਵਿਚ ਹੈ। ਵਿਸ਼ੇਸ਼ ਹਾਲ ਲਈ ਦੇਖੋ ਜੈਦੇਵ ਜੀ ਦਾ ਜੀਵਨ ਚਰਿਤ੍ਰ ਖਾ: ਟ੍ਰੈ: ਸੁਸੈਟੀ ਪ੍ਰਕਾਸ਼ਿਤ।

—ਗੂਜਰੀ ਰਾਗ ਸਮਾਪਤ—

# ਰਾਗੁ ਦੇਵਗੰਧਾਰੀ

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਮੂਲ ਮੰਤ੍ਰ ਦੇ ਅਰਥ ਭਾਵ ਜਪੁਜੀ ਦੇ ਆਦਿ ਵਿਚ ਆ ਚੁਕੇ ਹਨ ।

## ਰਾਗੁ ਦੇਵਗੰਧਾਰੀ ਮਹਲਾ ੪ ਘਰੁ ੧ ॥

**ਦੇਵਗੰਧਾਰੀ**—ਦੇਵਗੰਧਾਰੀ ਰਾਗ ਬਾਰੇ ਪੂਜਨੀਕ ਪਿਤਾ. ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਦੀ ਖੋਜ. ਜੋ ਉਨ੍ਹਾਂ ਨੇ ਆਪਣੀ ਰਚਨਾ 'ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ' ਵਿਚ ਦਿੱਤੀ ਹੈ. ਇਸ ਪ੍ਰਕਾਰ ਹੈ:-

"ਨਾਦ ਬਿਨੋਦ ਵਿਚ (ਦੇਵਗੰਧਾਰੀ) ਭੈਰੋਂ ਦਾ ਪੁਤ ਕਰਕੇ ਲਿਖਿਆ ਹੈ. ਅੰਸ ਨਜ਼ਾਸ ਗ੍ਰਿਹ ਇਸ ਦਾ ਧੈਵਤ ਹੈ । ਮੱਧਮ ਕੋਮਲ ਲੱਗਦਾ ਹੈ । ਸੰਪੂਰਨ ਹੈ ।

"ਟੋਡੀ. ਆਸਾਵਰੀ. ਦੇਸੀ. ਤਿੰਨੇ ਮਿਲ ਕੇ ਦੇਵਗੰਧਾਰ ਬਣਦਾ ਹੈ । ਸਵੇਰ ਵੇਲੇ ਗਾਂਵੀਂਦਾ ਹੈ । ਪਰੰਤੂ ਨ੍ਰਿਤਜ ਨਿਰਣਯ ਗ੍ਰੰਥ ਵਿਚ ਸਿਰੀ ਰਾਗ ਦਾ ਪੁਤਰ ਕਰਕੇ ਲਿਖਿਆ ਹੈ । ਸੰਪੂਰਣ ਹੈ. ਦੁਪਹਿਰ ਵੇਲੇ ਗਾਂਵੀਂਦਾ ਹੈ । ਇਕੁਰ ਹੀ ਮਾਨ ਕੰਤੂਹਲ ਵਿਚ ਲਿਖਿਆ ਹੈ: ਗੌਰੀ ਸ਼ੁਧ ਆਸਾਵਰੀ ਭੈਰਉ ਦੇਵਗਿਰੀ ਦੇ ਮਿਲਣੇ ਤੇ ਦੇਵ ਗੰਧਾਰ ਬਣਦਾ ਹੈ. ਪਰੰਤੂ ਸੁਰ ਤਾਲ ਸੰਬੂਹ ਵਿਚ ਲਿਖਿਆ ਹੈ. ਸੁਰ ਗੁਰੂ ਖਰਜ ਹੈ.ਬਾਦੀ ਖਰਜ ਹੈ. ਸਮਬਾਦੀ ਪੰਚਮ ਹੈ । ਅਨਬਾਦੀ ਗੰਧਾਰ ਹੈ । ਔੜਵ ਹੈ । ਸਾ. ਧਾ. ਪਾ. ਗਾ. ਰੇ ।

ਭੈਰੋ ਅਤੇ ਨਾਟ ਮਿਲ ਕੇ ਦੇਵਗੰਧਾਰ ਬਣਿਆ ਹੈ ।
ਸਵੇਰ ਵੇਲੇ ਗਾਂਵੀਦਾ ਹੈ ।
ਖ਼ੁਸ਼ੀ ਪੈਦਾ ਕਰਦਾ ਹੈ ।

ਸੁਰ ਏਹ ਹਨ :—

| | |
|---|---|
| ਖਰਜ | ਸ਼ੁੱਧ |
| ਰਿਖਭ ਗੰਧਾਰ | ਤੀਬਰ |
| ਮਧਮ | ਕੋਮਲ |
| ਪੰਚਮ | ਸ਼ੁੱਧ |
| ਧੈਵਤ ਨਿਖਾਦ | ਤੀਬਰ |

ਪਰੰਤੂ ਰਾਗ ਮਾਲਾ ਵਿਚ (ਦੇਵਗੰਧਾਰੀ) ਮਾਲਕੌਂਸ ਦੀ ਰਾਗਨੀ ਕਰਕੇ ਲਿਖੀ ਹੈ. ਜੇਹਾ ਕੁ 'ਗੌਡ ਕਰੀ ਅਰੁ ਦੇਵ ਗੰਧਾਰੀ' । ਸੰਗੀਤ ਬਿਨੋਦ ਅਤੇ ਰਾਗ ਦੀਪਕ ਵਿਚ ਵੀ ਮਾਲਕੌਂਸ ਦੀ ਇਸਤ੍ਰੀ ਕਰਕੇ ਲਿਖਿਆ ਹੈ. ਇਸੇ ਦੇਵਗੰਧਾਰੀ ਦੇ ਦੋ ਪੁਤ੍ਰ 'ਮਸਤਾਂਗ' ਔਰ 'ਪ੍ਰਬਲ' ਕਰਕੇ ਲਿਖੇ ਹਨ ।"

[ਸ੍ਰੀ ਗੁਰੂ ਗ੍ਰੰਥ ਬਾਣੀ ਬੇਉਰਾ]

[ਦੇਵਗੰਧਾਰੀ ਮਹਲਾ ੪, ਦੁਪਦਾ-੧]

**ਪ੍ਰਾਕ੍ਰਥਨ**— ਇਸ ਸ਼ਬਦ ਵਿਚ ਸੇਵਕ ਦੇ ਲੱਛਣ ਤੇ ਪ੍ਰਾਪਤੀ ਦੱਸੀ ਹੈ।

| ਮੂਲ | ਅਰਥ |
|---|---|
| ਸੇਵਕ ਜਨ ਬਨੇ ਠਾਕੁਰ ਲਿਵ ਲਾਗੇ ।। ਜੋ ਤੁਮਰਾ ਜਸੁ ਕਹਤੇ ਗੁਰਮਤਿ ਤਿਨ ਮੁਖ ਭਾਗ ਸਭਾਗੇ ।। ੧ ।। ਰਹਾਉ ।। | (ਜੋ) ਜਨ (=ਪੁਰਖ) ਸੇਵਕ ਬਣ ਜਾਣ (ਭਾਵ ਭਗਤੀ ਕਰਨ ਲੱਗ ਪੈਣ ਉਨ੍ਹਾਂ ਨੂੰ) ਠਾਕੁਰ ਦੀ ਲਿਵ ਲੱਗ ਜਾਂਦੀ ਹੈ। (ਹੇ ਠਾਕੁਰ !) ਜੋ ਗੁਰੂ ਦੀ ਮਤਿ ਦੁਆਰਾ ਤੁਹਾਡਾ ਜਸ ਕਰਦੇ ਹਨ ਓਹ ਸੁਭਾਗੇ ਹਨ (=ਭਾਗਾਂ ਵਾਲੇ ਹਨ), ਉਨ੍ਹਾਂ ਦੇ ਚਿਹਰੇ (ਬੀ) ਭਾਗ (-ਸ਼ੀਲ ਦਿੱਸਦੇ) ਹਨ ।। ੧ ।। ਰਹਾਉ ।। |
| ਟੂਟੇ ਮਾਇਆ ਕੇ ਬੰਧਨ ਫਾਹੇ ਹਰਿ ਰਾਮ ਨਾਮ ਲਿਵ ਲਾਗੇ ।। ਹਮਰਾ ਮਨੁ ਮੋਹਿਓ ਗੁਰ ਮੋਹਨਿ ਹਮ ਬਿਸਮ ਭਈ ਮੁਖਿ ਲਾਗੇ ।। ੧ ।। | (ਹਾਂ) ਉਨ੍ਹਾਂ ਦੇ (ਗਲੇ ਪਏ) ਮਾਇਆ ਦੇ ਫਾਹੇ ਤੇ (ਹੱਥਾਂ ਪੈਰਾਂ ਨੂੰ ਲੱਗੇ) ਬੰਧਨ ਟੁੱਟ ਗਏ ਜੋ ਹਰੀ ਰਾਮ ਰਾਮ ਦੀ (ਲਿਵ ਲਾਗੈ=) ਲਿਵ ਲੱਗੀ ਵਾਲੇ (ਹੋਏ ਹਨ, ਅਰਥਾਤ ਜੋ ਲਿਵ ਵਿਚ ਲੱਗ ਪਏ)। ਸਾਡਾ ਮਨ ਮੋਹ ਲੈਣ ਵਾਲੇ ਗੁਰੂ ਨੇ ਮੋਹ ਲੀਤਾ ਹੈ, ਮੈਂ ਤਾਂ ਮੂੰਹ ਲਗਦਿਆਂ ਹੀ (ਭਾਵ ਦਰਸ਼ਨ ਕਰਦੇ ਸਾਰ ਹੀ) ਅਸਚਰਜ ਹੋ ਗਈ ।। ੧ ।। |
| ਸਗਲੀ ਰੈਣਿ ਸੋਈ ਅੰਧਿਆਰੀ ਗੁਰ ਕਿੰਚਤ ਕਿਰਪਾ ਜਾਗੇ ।। ਜਨ ਨਾਨਕ ਕੇ ਪ੍ਰਭ ਸੁੰਦਰ ਸੁਆਮੀ ਮੋਹਿ ਤੁਮ ਸਰਿ ਅਵਰੁ ਨ ਲਾਗੇ ।। ੨ ।। ੧ ।। | (ਉਮਰਾ ਰੂਪੀ) ਰਾਤ ਸਾਰੀ (ਹੀ ਅਗਯਾਨ ਦੇ) ਹਨੇਰੇ ਵਿਚ ਸੁੱਤੀ ਰਹੀ, ਗੁਰੂ ਦੀ ਰਤਾ ਜਿੰਨੀ ਕਿਰਪਾ ਹੋਣ ਨਾਲ ਹੀ ਜਾਗ ਪਈ। ਹੇ (ਦਾਸ) ਨਾਨਕ ਦੇ ਸੁਹਣੇ ਪ੍ਰਭੂ ਸੁਆਮੀ ! ਮੈਨੂੰ ਤੁਹਾਡੇ ਤੁੱਲ (ਬਰੋਬਰ) ਹੋਰ ਕੋਈ ਨਹੀਂ ਲੱਗਦਾ ।। ੨ ।। ੧ ।। |

**ਵ੍ਯਾਖ੍ਯਾ**— ਰਹਾਉ ਵਿਚ ਸੇਵਕ ਦੇ ਲੱਛਣ ਦੱਸੇ ਹਨ ਕਿ ਗੁਰੂ ਦੀ ਮਤਿ ਅਨੁਸਾਰ ਟੁਰੇ, ਵਾਹਿਗੁਰੂ ਦਾ ਜਸ ਕਰੇ-ਸਿਫ਼ਤ ਸਲਾਹ ਦਾ ਜੀਵਨ ਬਣਾਵੇ। ਆਪਣੇ ਠਾਕੁਰ ਵਿਚ ਨਾਮ ਨਾਲ ਲਿਵ ਲਾਵੇ।

ਅੰਕ ੧- ਐਸੇ ਜਨ ਦੇ ਮਾਇਆ ਦੇ ਫਾਹੇ ਟੁੱਟ ਜਾਣਗੇ। ਫਾਹੇ ਗਲੇ ਵਿਚ ਪੈਂਦੇ ਹਨ। ਇਹ ਇਸ਼ਾਰਾ ਹੈ: ਮਾਇਆ ਦੇ ਓਹ ਸਨਬੰਧ ਚੰਗੇ ਜਾਣ ਕੇ ਸਹੇੜੇ ਤਾਂ ਆਪ ਸਨ ਪਰ ਹੁਣ ਮਗਰੋਂ ਨਹੀਂ ਲਹਿੰਦੇ ਤੇ ਤੰਗ ਕਰ ਰਹੇ ਹਨ। ਬੰਧਨ ਤੋਂ ਭਾਵ ਹੈ ਹੱਥਕੜੀ ਬੇੜੀ ਵਾਂਙੂ ਜੋ ਬਾਹਰੋਂ ਪਏ ਹਨ, ਜ਼ਿੰਮੇਵਾਰੀਆਂ ਜੋ ਮਜਬੂਰੀਆਂ ਪਾ ਦੇਂਦੀਆਂ ਹਨ।

ਦੂਸਰੇ ਅੰਕ ਤੋਂ, ਜੋ ਸੇਵਕ ਦੇ ਲੱਛਣ ਕਹਿ ਰਹੇ ਸਨ, ਮੁਕਾ ਕੇ, ਅਪਣੇ ਦੁਆਰਾ ਉਪਦੇਸ਼ ਦੇਂਦੇ ਹਨ। ਪਹਿਲੀ ਗੱਲ ਹੈ ਗੁਰੂ ਕੇ ਦਰਸ਼ਨ, ਜਿਸ ਨੇ ਵਿਸਮਾਦੀ ਰੰਗ ਲਾ ਦਿਤਾ, ਫਿਰ ਗੁਰੂ ਨੇ ਕੁਛ ਕ੍ਰਿਪਾ ਕੀਤੀ ਤਾਂ ਜਾਗ ਖੁੱਲ੍ਹ ਗਈ, ਗ੍ਯਾਨ ਦਾ ਚਾਨਣ ਹੋ ਗਿਆ। ਇਸ ਚਾਨਣ ਦਾ ਭਾਵ ਹੈ ਕਿ ਜਿਸ ਨੂੰ ਠਾਕੁਰ, ਯਾ ਪ੍ਰਭੂ, ਯਾ ਸੁਆਮੀ ਕਹਿ ਰਹੇ ਹਨ, ਉਹ ਪ੍ਰਭੂ ਅਤੀ ਸੁੰਦਰ ਲੱਗਾ ਹੈ, ਐਸਾ ਕਿ ਉਸ ਤੁੱਲ ਹੁਣ ਹੋਰ ਕੋਈ ਮਨਮੋਹਨ ਨਹੀਂ ਲੱਗਦਾ। ਭਾਵ ਇਹ ਕਿ ਪ੍ਰਭੂ ਪ੍ਰੀਤਮ ਵਿਚ ਪੂਰਨ ਤੇ ਕੇਵਲ ਮਿਲਾਪ ਹੋ ਗਿਆ ਹੈ।

**ਨਿਰੁਕ੍ਤ**—ਮੁਖ ਭਾਗ—ਉਹਨਾਂ ਦੇ ਚਿਹਰਿਆਂ ਦੇ ਭਾਗ (ਲੱਗੇ ਦਿੱਸਦੇ ਹਨ)। ਭਾਗ ਵਿਚ ਗੁਪਤ ਲਗੇ ਨਹੀਂ ਉਹਨਾਂ ਦੇ ਮੂੰਹ ਭਾਗਸ਼ੀਲ ਦਿੱਸਦੇ ਹਨ। (ਅ) ਮੁਖ ਭਾਗ=ਉੱਤਮ ਭਾਗ ਹਨ ਉਹਨਾਂ ਦੇ। ਸਭਾਗੇ—ਭਾਗਾਂ ਵਾਲੇ ਹਨ।

ਬੰਧਨ ਫਾਹੇ—ਬੰਧਨ ਫਾਹੇ ਦਾ ਫ਼ਰਕ ਵਜਾਖਜਾ ਵਿਚ ਵਰਣਨ ਹੋ ਚੁਕਾ ਹੈ।

ਬਿਸਮ—ਅਚਰਜ। ਅੰਧਿਆਰੀ—ਅੰਨ੍ਹੇਰੀ। ਅਗਜ਼ਾਨ ਦੀ। ਅਗਜਾਨ।

ਕਿੰਚਤ-ਰਤਾ ਕੁ. ਥੋੜੀ ਜੇਹੀ। ਸਰਿ-ਬਰੱਬਰ. ਤੁੱਲ। ਵਰਗਾ।

## [ਦੇਵਗੰਧਾਰੀ ਮਹਲਾ ੪, ਦੁਪਦਾ-੨]

**ਪ੍ਰਾਕ੍ਥਨ**— ਵਾਹਿਗੁਰੂ ਪਜਾਰੇ ਦੇ ਮਿਲਣ ਦਾ ਰਸਤਾ ਪੁੱਛਿਆ ਤੇ ਦੱਸਿਆ ਹੈ। ਰਵਾਯਤ ਹੈ ਕਿ ਸ੍ਰੀ ਗੁਰੂ ਰਾਮਦਾਸ ਜੀਤੇ ਇਕ ਸਿਖ ਨੇ ਪ੍ਰਸ਼ਨ ਕੀਤਾ ਸੀ ਤੇ ਆਪ ਨੇ ਉੱਤਰ ਦਿਤਾ ਸੀ।

| ਮੂਲ | ਅਰਥ |
|---|---|
| ਦੇਵਗੰਧਾਰੀ।। ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ।। ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ।। ੧।। ਰਹਾਉ।। | ਹੇ ਵਾਹਿਗੁਰੂ ਜੀ ਦੇ ਸੰਤ ਜੀ! ਦੱਸੋ ਮੇਰਾ ਸੋਹਣਾ ਵਾਹਿਗੁਰੂ (ਮੈਨੂੰ ਕੀਕੂੰ ਮਿਲੇ. ਤੇ) ਕਿਸ ਰਸਤੇ ਮਿਲੇ. (ਮੈਨੂੰ ਉਹ) ਮਾਰਗ ਦੱਸੋ. ਮੈਂ ਆਪ ਦੇ ਮਗਰ ਮਗਰ ਚਲ ਰਹੀ ਹਾਂ (ਭਾਵ ਮੈਂ ਆਪ ਦੇ ਅਨੁਸਾਰੀ ਹਾਂ)।। ੧।। ਰਹਾਉ।। |
| ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ।। ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ।। ੧।। | ਦਿਲ ਨੂੰ ਪ੍ਰੀਤਮ ਦੇ ਬਚਨ ਪਿਆਰੇ ਲੱਗ ਗਏ. (ਉਸ ਦੀ) ਇਹ ਚਾਲ (ਰਵਸ਼) ਸੁਹਣੀ ਬਣ ਗਈ ਹੈ। (ਉਹ ਚਾਹੇ) ਲਟੂਰੀ ਹੈ (ਚਾਹੇ) ਮਧੁਰੀ ਹੈ (ਉਹ) ਠਾਕੁਰ ਨੂੰ ਭਾ ਜਾਂਦੀ ਹੈ. (ਹਾਂ ਉਹ) ਸੁਹਣੀ ਹੋ ਕੇ ਪਸੀਜੀ ਹੋਈ (ਪਤੀ) ਪਰਮੇਸ਼ੁਰ ਨੂੰ ਜਾ ਮਿਲਦੀ ਹੈ।। ੧।। |
| ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ।। ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ।।੨।।੨।। | ਪਤੀ ਇੱਕੋ ਹੈ. ਸਾਰੀਆਂ ਸਖੀਆਂ (ਉਸੇ) ਪਿਆਰੇ ਦੀਆਂ ਹਨ. (ਪਰ) ਜੋ ਪਤੀ ਨੂੰ ਭਾ ਜਾਵੇ ਉਹੀ ਚੰਗੀ ਹੈ। ਨਾਨਕ ਵਿਚਾਰਾ ਗ਼ਰੀਬ ਕੀਹ ਕਰੇ (ਜਿਸ ਰਸਤੇ) ਹਰੀ ਨੂੰ ਭਾਵੇਂ (ਉਹ) ਉਸੇ ਰਾਹ ਟੁਰਦਾ ਹੈ।। ੨।। ੨।। |

**ਵਜਾਖਜਾ**—ਰਹਾਉ ਪਹਿਲੋਂ ਹੈ. ਉਸ ਵਿਚ ਪ੍ਰਸ਼ਨ ਹੈ. ਪਿਆਰੇ ਪ੍ਰਭੂ ਦੇ ਮਿਲਣੇ ਦਾ ਰਸਤਾ ਪੁੱਛਿਆ ਹੈ ਤੇ ਮਗਰ ਟੁਰਨ ਦੀ ਆਪਣੀ ਅਨੁਕੂਲਤਾ ਪ੍ਰਗਟ ਕੀਤੀ ਹੈ।

ਅੰਕ ੧ ਤੋਂ ਰਸਤਾ ਦੱਸਿਆ ਹੈ ਤੇ ਉਹ ਇਹ ਹੈ ਕਿ ਪ੍ਰੀਤਮ ਦੀ ਆਗਿਆ ਵਿਚ ਟੁਰੋ. ਜੋ ਬਚਨ ਉਹ ਕਰੇ ਉਹ ਦਿਲ ਨੂੰ ਸੁਖਦਾਈ ਲੱਗੇ. ਪਿਆਰਾ ਲੱਗੇ। ਜੋ ਬਚਨ ਪਿਆਰਾ ਲੱਗੇ ਉਸ ਤੋਂ ਟੁਰੀ ਦਾ ਬੀ ਹੈ. ਇਹ ਵਿਚ ਧੁਨੀ ਹੈ। ਸੋ ਜੋ ਜੀਵ ਇਹ ਜੀਵਨ ਬਣਾ ਲਵੇ ਉਹ ਪ੍ਰਭੂ ਨੂੰ ਭਾ ਜਾਂਦਾ ਹੈ. ਚਾਹੇ ਕੁਸੋਹਣਾ ਹੋਵੇ. ਚਾਹੇ ਗ਼ਰੀਬ ਹੋਵੇ. ਚਾਹੇ ਕਿਸੇ ਹੋਰ ਤਰ੍ਹਾਂ ਹੀਣਾ ਹੋਵੇ।

ਅੰਕ ੨ ਵਿਚ ਫੁਰਮਾਯਾ ਹੈ ਕਿ ਸਾਰੇ ਵਾਹਿਗੁਰੂ ਪ੍ਰਾਪਤੀ ਦੇ ਰਾਹ ਲੱਗੇ ਹੋਏ ਗੁਰ ਸਿਖ ਉਸੇ

ਦੇ ਹਨ. ਪਰ ਜੋ ਉਸ ਨੂੰ ਭਾ ਜਾਏ ਉਹ ਭਲਾ ਹੈ। ਇਸ ਵਿਚ ਸੈਨਤ ਹੈ ਕਿ ਸਾਰੇ ਲੱਗੇ ਹੋਇਆਂ ਨੂੰ ਉਸ ਦੇ ਸਮਝੋ. ਕਿਸੇ ਨਾਲ ਦ੍ਵੈਖ ਨਾ ਕਰੋ। ਆਖੀਰਲੀ ਤੁਕ ਵਿਚ ਆਪਣੇ ਦੁਆਰਾ ਫੇਰ ਦੁਹਰਾਈ ਹੈ ਕਿ ਹਰੀ ਦੇ ਭਾਣੇ ਤੇ ਟੁਰਨਾ ਹੀ ਸ੍ਰੇਸ਼ਟ ਰਸਤਾ ਹੈ. ਮੈਂ ਟੁਰ ਰਿਹਾ ਹਾਂ ਤੁਸੀ ਬੀ ਟੁਰੋ।

**ਨਿਰੁਕ**—ਲਟੂਰੀ—['ਲਕ+ਟਰੀ' ਦਾ ਸੰਖੇਪ] ਲੱਕ ਤੋਂ ਕੁੱਬੀ।

(ਅ) [ਸੰਸ:. ਲਟ:=ਦੁਸ਼ਟ. ਬਦਮਾਸ਼] ਲਟਬਉਰੀ। ਲਟੋਰ।

ਮਧੁਰੀ —ਜਿਸ ਦਾ ਕੱਦ ਛੋਟਾ ਹੋਵੇ।

ਢੁਲਿ—ਮਨੋ ਦ੍ਰਵਕੇ. ਪਿਆਰ ਨਾਲ ਪਸੀਜ ਕੇ।

(ਅ) ਨੀਵੀਂ ਹੋਕੇ. ਜਿਵੇਂ ਨਦੀ ਸਮੁੰਦਰ ਨੂੰ ਨੀਵੀਂ ਨੀਵੀਂ ਚੱਲ ਕੇ ਜਾ ਮਿਲਦੀ ਹੈ।

## [ਦੇਵਗੰਧਾਰੀ ਮਹਲਾ ੪, ਦੁਪਦਾ-੩]

**ਪ੍ਰਾਕ੍ਕਥਨ**— ਪਿਛਲੇ ਸ਼ਬਦ ਵਿਚ ਪ੍ਰੀਤਮ ਪ੍ਰਾਪਤੀ ਦਾ ਰਸਤਾ ਉਸ ਦੀ ਰਜ਼ਾ ਤੇ ਟੁਰਨਾ ਦੱਸਿਆ ਸੀ: ਹੁਣ ਉਸ ਰਜ਼ਾ ਤੇ ਕਾਇਮ ਹੋਣ ਦਾ ਵੱਲ ਸਿਖਾਲਦੇ ਹਨ। ਉਪਦੇਸ਼ ਅਪਣੇ ਮਨ ਦੁਆਰਾ ਦੇਂਦੇ ਹਨ।

| ਮੂਲ | ਅਰਥ |
|---|---|
| ਦੇਵਗੰਧਾਰੀ ।। ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ।। ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ।। ੧ ।। ਰਹਾਉ ।। | ਹੇ ਮੇਰੇ ਮਨ ! ਮੂੰਹ ਦੁਆਰਾ ਹਰਿ ਹਰਿ ਹਰਿ ਬੋਲੀਏ (ਭਾਵ ਨਾਮ ਜਪੀਏ)। ਗੁਰੂ ਦੁਆਰਾ (ਮੇਰੀ ਬੁੱਧੀ) ਗੂੜ੍ਹੇ ਲਾਲ ਰੰਗ ਵਿਚ ਰੰਗੀ ਗਈ ਹੈ ਤੇ ਮੇਰੀ (ਦੇਹ ਰੂਪੀ) ਚੋਲੀ (ਬੀ ਨਾਲ ਹੀ) ਹਰੀ ਪ੍ਰੇਮ ਵਿਚ ਭਿੱਜ ਰਹੀ ਹੈ ।। ੧ ।। ਰਹਾਉ ।। |
| ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ ।। ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸਕੀ ਗੁਲ ਗੋਲੀਐ ।। ੧ ।। | ਉਸ ਹਰੀ (ਢੋਲੀਐ=) ਪਿਆਰੇ (ਦੇ ਮਿਲਣੇ) ਕਾਰਨ ਮੈਂ ਝੱਲੀ ਆਉਲੀ ਬਾਉਲੀ ਹੋਈ ਫਿਰਦੀ ਹਾਂ। ਜੇ ਕੋਈ ਮੈਨੂੰ ਮੇਰਾ ਪ੍ਰੀਤਮ ਮਿਲਾ ਦੇਵੇ (ਤਾਂ) ਮੈਂ ਉਸ ਦੀ ਗੋਲੀਆਂ ਦੀ ਗੋਲੀ ਬਣ ਜਾਵਾਂ ।। ੧ ।। |
| ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ ।। ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ ।। ੨ ।। ੩ ।। | (ਸੋ ਮੈਂ ਮਿਲਾਵਣਹਾਰ) ਆਪਣੇ ਸਤਿਗੁਰ ਪੁਰਖ ਨੂੰ ਮਨਾਉਂਦੀ ਹਾਂ (ਜੋ ਵਾਸ਼ਨਾ ਰੂਪੀ ਬੂਰ ਨੂੰ) ਝੋਲਾਂ ਤੇ ਹਰਿ (ਨਾਮ ਰੂਪੀ) ਅੰਮ੍ਰਿਤ ਨੂੰ ਪੀ ਲਵਾਂ। (ਗੱਲ ਕੀਹ) ਗੁਰੂ ਦੀ ਕ੍ਰਿਪਾ ਨਾਲ ਦਾਸਾਂ ਨੇ ਦੇਹੀ ਟੋਲ ਕੇ ਹੀ ਹਰੀ ਪ੍ਰਾਪਤ ਕਰ ਲਿਆ ਹੈ. (ਆਖਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ।। ੨ ।। ੩ ।। |

**ਵ੍ਯਾਖ੍ਯਾ**— ਆਪਣੇ ਦੁਆਰਾ ਉਪਦੇਸ਼ ਕਰਦੇ ਹਨ ਕਿ ਨਾਮ ਦਾ ਸਿਮਰਨ ਰਸਨਾ ਦੁਆਰਾ ਕਰਦੇ ਰਹੋ. ਇਉਂ ਗੁਰੂ ਦੀ ਮਿਹਰ ਨਾਲ ਪ੍ਰੇਮ ਮਨ ਵਿਚ ਉਪਜੇਗਾ ਤੇ ਸਰੀਰ ਬੀ ਦ੍ਰਵੀਭੂਤ ਹੋਇਆ ਕਰੇਗਾ ।। ਰਹਾਉ ।।

ਅੰਕ ੧ ਵਿਚ ਉਸ ਪ੍ਰੇਮ ਦੀ ਪ੍ਰਾਗੱਲਭ ਅਵਸਥਾ ਵਰਣਨ ਕੀਤੀ ਹੈ ਤੇ ਮੇਲਣਹਾਰ ਦੀ ਸੇਵਾ ਕਰਨੀ ਦੱਸੀ ਹੈ।

ਅੰਕ ੨ ਵਿਚ ਉਹ ਮੇਲਣਹਾਰ ਸਤਿਗੁਰੂ ਦੱਸਿਆ ਹੈ ਜਿਸ ਨੇ ਅੰਮ੍ਰਿਤ ਪਿਲਾਉਣਾ ਹੈ। ਪਦ 'ਝੋਲੀਐ' ਵਿਚ ਬੜਾ ਭਾਵ ਹੈ। ਸਰੋਵਰ ਉਤੇ ਬੂਰ ਹੁੰਦਾ ਹੈ, ਉਸ ਨੂੰ ਝੋਲ ਕੇ, ਪਰੇ ਹਟਾ ਕੇ, ਪਾਣੀ ਲਈਦਾ ਹੈ, ਤਿਵੇਂ ਅੰਮ੍ਰਿਤ ਤਾਂ ਹਰ ਘਟਿ ਵਿਚ ਹੈ:-

ਜੇਤੇ ਘਟ ਅੰਮ੍ਰਿਤ ਸਭ ਹੀ ਮਹਿ ਭਾਵੈ ਤਿਸਹਿ ਪੀਆਈ ।।

[ਕੇਦਾਰਾ ਕਬੀਰ ਜੀ-੩]

ਉਸ ਘਟ ਦੇ ਅੰਮ੍ਰਿਤ ਉਤੇ ਵਾਸ਼ਨਾ ਦਾ ਬੂਰ ਹੈ, ਉਸ ਨੂੰ ਝੋਲ ਕੇ ਪਰੇ ਕਰਨਾ ਹੈ, ਫਿਰ ਉਹ ਅੰਮ੍ਰਿਤ ਪੀਤਾ ਜਾਣਾ ਹੈ। ਅੰਮ੍ਰਿਤ ਤਾਂ ਨਾਮ ਨੇ ਅੰਦਰੋਂ ਦੱਸ ਦੇਣਾ ਹੈ :-

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ।।

[ਵਡਹੰਸ ਮਹਲਾ ੩, ਛੰਤ-੫

ਗੁਰੂ ਉਪਦੇਸ਼ ਨੇ ਵਾਸ਼ਨਾ ਰੂਪੀ ਬੂਰ ਨੂੰ ਝੋਲ ਕੇ ਪਰੇ ਕਰ ਦੇਣਾ ਹੈ। ਅਖ਼ੀਰਲੀ ਤੁਕ ਵਿਚ ਫੁਰਮਾਯਾ ਹੈ ਕਿ ਗੁਰੂ ਮਿਹਰ ਨਾਲ ਦੇਹ ਵਿਚ ਟੋਲਦਿਆਂ ਅੰਦਰੋਂ ਹੀ ਪ੍ਰੀਤਮ ਮਿਲ ਪਿਆ।

**ਨਿਰੁਕਤ**—ਮੁਖਿ—ਮੂੰਹੋਂ, ਮੂੰਹ ਤੋਂ, ਮੂੰਹ ਦੁਆਰਾ।
ਰੰਗਿ ਚਲੂਲੈ—ਗੂੜ੍ਹੇ ਲਾਲ ਰੰਗ ਵਿਚ। ਦਿਵਾਨੀ—ਝੱਲੀ।
ਆਵਲ ਬਾਵਲ—ਕਮਲੀ ਰਮਲੀ। ਢੋਲੀਐ—ਢੋਲ, ਪਿਆਰਾ, ਪ੍ਰੀਤਮ।
ਗੁਲ ਗੋਲੀਐ—ਗੋਲੀਆਂ ਦੀ ਗੋਲੀ, ਦਾਸਾਂ ਦੀ ਦਾਸ।

## [ਦੇਵਗੰਧਾਰੀ ਮਹਲਾ ੪, ਦੁਪਦਾ-੪]

**ਪ੍ਰਾਕ੍ਰਥਨ**— ਇਹ ਸ਼ਬਦ ਅਰਦਾਸ ਰੂਪ ਹੈ। ਅਰਦਾਸ ਵਿਚ ਆਪਾ ਸਮਰਪਨ ਦੀ ਬਿਨੈ ਹੈ, ਤੇ ਪ੍ਰਭੂ ਤੋਂ ਰਖਯਾ ਮੰਗੀ ਹੈ ਉਸ ਦੇ ਸ਼ਰਣਪਾਲ ਬਿਰਦ ਦਾ ਸਦਕਾ।

| ਮੂਲ | ਅਰਥ |
|---|---|
| ਦੇਵਗੰਧਾਰੀ ।। ਅਬ ਹਮ ਚਲੀ ਠਾਕੁਰ ਪਹਿ ਹਾਰਿ ।। ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ ।। ੧ ।। ਰਹਾਉ ।। | (ਆਪਣੇ ਜਤਨਾਂ ਤੋਂ) ਹਾਰ ਕੇ ਹੁਣ ਮੈਂ (ਆਪਣੇ) ਠਾਕੁਰ ਪਾਸ (ਉਸ ਦੀ ਸ਼ਰਣ ਵਿਚ) ਚੱਲੀ ਹਾਂ। (ਸੋ ਹੁਣ) ਜਦ ਮੈਂ (ਆਪਣੇ) ਪ੍ਰਭੂ ਦੀ ਸ਼ਰਣ ਵਿਚ ਆ ਗਈ ਹਾਂ, ਹੇ ਪ੍ਰਭੂ ! (ਤੂੰ) ਚਾਹੇ ਮਾਰ ਚਾਹੇ ਬਚਾ ਲੈ ।। ੧ ।। ਰਹਾਉ ।। |
| ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ।। ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ।। ੧ ।। | ਲੋਕਾਂ ਦੀਆਂ ਚਤੁਰਾਈਆਂ ਤੇ ਉਪਮਾਂ (ਤਾਂ ਮੈਂ) ਅੱਗ ਵਿਚ ਸਾੜ ਦਿੱਤੀਆਂ ਹਨ। ਕੋਈ ਚੰਗਾ ਕਹੋ, ਚਾਹੇ ਮਾੜਾ ਕਹੋ ਅਸਾਂ (ਆਪਣਾ) ਸਰੀਰ (ਭਾਵ ਤਨ ਮਨ) ਅਰਪਨ ਕਰ ਦਿਤਾ ਹੈ ।। ੧ ।। |
| ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ ।। ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ ।। ੨ ।। ੪ ।। | ਹੇ ਠਾਕੁਰ ! ਹੇ ਮਾਲਕ ! (ਆਪ ਦਾ ਬਿਰਦ ਹੈ ਕਿ) ਜੋ ਆਪ ਦੀ ਸ਼ਰਣੀਂ ਆ ਪਵੇ, ਉਸ ਨੂੰ (ਤੁਸੀਂ) ਕਿਰਪਾ ਕਰਕੇ ਬਚਾ ਲੈਂਦੇ ਹੋ। ਹੇ ਹਰਿ ਜੀਉ ! ਦਾਸ ਨਾਨਕ ਤੁਹਾਡੀ ਸ਼ਰਣ ਵਿਚ ਹੈ, ਪ੍ਰਭੂ ਜੀਓ ! (ਮੇਰੀ ਸ਼ਰਣ ਆਏ ਦੀ) ਲਾਜ ਰਖ ਲਓ ।। ੨ ।। ੪ ।। |

**ਵਯਾਖਯਾ**—ਇਸ ਸ਼ਬਦ ਵਿਚ ਇਕ ਪ੍ਰਭੂ ਦੀ ਸ਼ਰਣ ਦੀ ਸਭ ਸਾਧਨਾਂ ਤੋਂ ਉੱਚੀ ਵਡਿਆਈ ਕਥਨ ਕੀਤੀ ਹੈ। ਹੋਰ ਜਤਨ ਹਉਂ ਆਸ਼੍ਰਿਤ ਹੁੰਦੇ ਹਨ, ਸ਼ਰਣ ਆਉਣਾ ਹਉਂ ਛੱਡ ਕੇ ਹੁੰਦਾ ਹੈ। ਹਉਂ ਛੱਡਣ ਦਾ ਭਾਵ ਨਿਤਾਣੇ ਤੇ ਢੱਠੇ ਦਿਲ ਵਾਲੇ ਹੋ ਜਾਣਾ ਨਹੀਂ ਹੁੰਦਾ। ਪਰ ਮਨਮਤਿ ਛੱਡ ਕੇ ਗੁਰਮਤਿ ਅਨੁਸਾਰ ਟੁਰਨਾ ਹੁੰਦਾ ਹੈ ਜੋ ਗੁਰਮਤਿ ਵਾਹਿਗੁਰੂ ਨਾਮ ਦੁਆਰਾ ਵਾਹਿਗੁਰੂ ਪ੍ਰੇਮ ਤੇ ਉੱਚਾ ਪਵਿਤ੍ਰ ਤੇ ਦੇਵ ਜੀਵਨ ਸਿਖਾਲਦੀ ਹੈ। ਜਿਸ ਨਾਲ ਮਨੁੱਖ ਅਸਲੀ ਅਰਥਾਂ ਵਿੱਚ ਮਾਨੁੱਖ ਬਣ ਜਾਂਦਾ ਹੈ ਤੇ ਪਸ਼ੂ ਸ਼੍ਰੇਣੀ ਨਾਲ ਸਾਂਝੀਆਂ ਆਦਤਾਂ ਤੇ ਰੁਚੀਆਂ ਨੂੰ ਜਿੱਤ ਲੈਂਦਾ ਹੈ। ਨੇਕੀ ਤੇ ਟੁਰਦਾ ਹੈ, ਬਦੀ ਤਿਆਗਦਾ ਹੈ ਤੇ ਈਸ਼੍ਵਰੀਯ ਗੁਣਾਂ ਨੂੰ ਧਾਰਨ ਕਰਦਾ ਹੈ। ਪ੍ਰਭੂ ਅਗੇ ਨਿਰ ਅਭਿਮਾਨ ਹੋਣਾ ਪ੍ਰਭੂ ਗੁਣਾਂ ਦਾ ਜਲਵਾ ਲੈ ਕੇ ਦੇਵ ਬ੍ਰਿਤੀ ਹੋ ਜਾਣਾ ਹੈ।

ਅੰਕ ੧ ਵਿਚ ਚਤੁਰਾਈ ਦਾ ਇਸ਼ਾਰਾ ਹੈ, ਉਹਨਾਂ ਸਹਸ ਸਿਆਣਪਾਂ ਵਾਲੇ ਆਗੂ ਬਣੇ ਚਾਤਰਾਂ ਵਲ ਜੋ ਤਰ੍ਹਾਂ ਤਰ੍ਹਾਂ ਦੀਆਂ ਚਲਾਕੀਆਂ ਨਾਲ ਚੇਲੇ ਬਣਾ ਕੇ ਅਪਣੇ ਉਲੂ ਸਿੱਧੇ ਕਰਦੇ ਹਨ। ਉਪਮਾਂ ਤੋਂ ਮੁਰਾਦ ਜਾਪਦੀ ਹੈ, ਓਹ ਉਪਮਾ ਕਰਨ ਵਾਲੇ ਜੋ ਆਪਣੇ ਸ੍ਵਾਰਥ ਸਿੱਧ ਕਰਨੇ ਲਈ ਝੂਠੀਆਂ ਮਹਿਮਾਂ ਕਰ ਕਰਕੇ ਖ਼ੁਸ਼ ਕਰਦੇ ਤੇ ਹੋਰ ਹਉਮੈਂ ਹੰਕਾਰ ਵਿਚ ਫਸਾਉਂਦੇ ਹਨ। ਦੋਹਾਂ ਚੀਜ਼ਾਂ ਬਾਬਤ ਉਪਦੇਸ਼ ਦੇਂਦੇ ਹਨ ਕਿ ਇਨ੍ਹਾਂ ਨੂੰ ਅੱਗ ਵਿਚ ਸਾੜ ਦਿਓ। ਇਨ੍ਹਾਂ ਲੋਕਾਂ ਦਾ ਸੁਭਾਉ ਹੁੰਦਾ ਹੈ ਕਿ ਜਦ ਇੰਨ੍ਹਾਂ ਨੂੰ ਛੱਡੋ ਨਿੰਦਾ ਕਰਦੇ ਹਨ, ਇਨ੍ਹਾਂ ਵਿਚ ਰਹੋ ਤਾਂ ਉਸਤਤੀ, ਪਰ ਦੁਇ ਤਯਾਗਨੀਯ ਹਨ। ਸ਼ਰਣ ਕਿਉਂ ਵੱਡੀ ਹੈ ? ਪ੍ਰਭੂ ਦਾ ਬਿਰਦ ਹੈ, ਸ਼ਰਣ ਆਏ ਦੀ ਰਖਯਾ ਕਰਨੀ।

**ਨਿਰੁਕ੍ਤ**—ਬੈਸੰਤਰਿ—ਅੱਗ ਵਿਚ।

ਜਾਰਿ—ਸਾੜ ਦੇਹ।

ਢਾਰਿ— ਢਾਲ, ਭਾਵ ਹੈ ਅਰਪਨ ਕਰ ਦਿਤਾ। ਪੇਸ਼ ਕਰ ਦਿਤਾ।

ਮੁਰਾਰਿ— ਪ੍ਰਭੂ। ਠਾਕੁਰ, ਜਿਸ ਨੂੰ 'ਹਰਿ ਜੀਉ' ਕਿਹਾ, ਉਸੇ ਨੂੰ 'ਮੁਰਾਰੀ' ਕਿਹਾ ਭਾਵ ਹੈ ਅਕਾਲ ਪੁਰਖ ਵਾਹਿਗੁਰੂ।

## [ਦੇਵਗੰਧਾਰੀ ਮਹਲਾ ੪, ਦੁਪਦਾ-੫]

| ਮੂਲ | ਅਰਥ |
|---|---|
| ਦੇਵਗੰਧਾਰੀ।। ਹਰਿ ਗੁਣ ਗਾਵੈ ਹਉ ਤਿਸੁ ਬਲਿਹਾਰੀ।। ਦੇਖਿ ਦੇਖਿ ਜੀਵਾ ਸਾਧ ਗੁਰ ਦਰਸਨੁ ਜਿਸੁ ਹਿਰਦੈ ਨਾਮੁ ਮੁਰਾਰੀ।। ੧।। ਰਹਾਉ।। | ਜੋ ਹਰੀ ਦੇ ਗੁਣ ਗਾਵੇ ਮੈਂ ਉਸ ਤੋਂ ਸਦਕੇ ਹਾਂ। (ਫੇਰ ਉਸ) ਸਾਧ ਗੁਰੂ ਦੇ ਦਰਸ਼ਨ ਦੇਖ ਦੇਖ ਜੀਉਂਦਾ ਹਾਂ, ਜਿਸ ਦੇ ਹਿਰਦੇ ਵਿਚ ਪਰਮੇਸ਼ੁਰ ਦਾ ਨਾਮ (ਵਸਦਾ) ਹੈ।। ੧।। ਰਹਾਉ।। |
| ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ।। ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ।। ੧।। | ਹੇ (ਮੇਰੇ) ਮਾਲਕ ਪ੍ਰਭੂ ਜੀ ! ਤੁਸੀਂ ਪਵਿਤ੍ਰ ਹੀ ਪਵਿਤ੍ਰ ਪੁਰਖ ਹੋ, ਅਸੀਂ (ਜੂਠਾਰੀ=) ਅਪਵਿਤ੍ਰ (ਲੋਕ) ਆਪ ਨੂੰ ਕੀਕੂੰ ਮਿਲ ਸਕਦੇ ਹਾਂ। ਸਾਡੇ ਦਿਲ ਵਿਚ ਕੁਛ ਹੋਰ ਹੁੰਦਾ ਹੈ, ਮੂੰਹ ਵਿਚ ਕੁਛ ਹੋਰ ਹੁੰਦਾ ਹੈ, ਅਸੀਂ (ਸ਼ੁਭ) ਕਰਮਾਂ ਤੋਂ ਹੀਣੇ ਕੂੜੇ (ਲੋਕ) ਹਾਂ।। ੧।। |

| | |
|---|---|
| ਹਮਰੀ ਮੁਦ੍ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ ।। ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮਾਰੀ ।। ੨ ।। ੫ ।। | ਸਾਡਾ (ਬਾਹਰਲਾ) ਚਿੰਨ੍ਹ ਹਰੀ ਨਾਮ ਹੈ. ਹੇ ਸੁਆਮੀ ! (ਸਾਡੇ) ਹਿਰਦੇ ਵਿਚ ਦੁਸ਼ਟਾਂ ਵਾਲਾ ਦੁਸ਼ਟਪੁਣਾ ਹੈ । ਹੇ ਸੁਆਮੀ ! ਜਿਵੇਂ (ਆਪਨੂੰ) ਭਾਵੇ ਤਿਵੇਂ (ਸਾਨੂੰ) ਬਚਾ ਲਓ. (ਅਸੀਂ) ਤੁਹਾਡੀ ਸ਼ਰਣ (ਆਏ) ਹਾਂ । (ਬੇਨਤੀ ਕਰਦੇ ਹਨ) ਦਾਸ ਨਾਨਕ ਜੀ ।। ੨ ।। ੫ ।। |

**ਵਯਾਖਯਾ**—ਪਹਿਲੇ ਹਰੀ ਗੁਣ ਗਾਵਨਹਾਰ ਪ੍ਰਭੂ ਦਾ ਸੰਤ ਲੀਤਾ ਤੇ ਉਸ ਦੀ ਮਹਿਮਾ ਆਖੀ. ਫੇਰ ਗੁਰੂ ਲੀਤਾ ਜੋ ਸਾਧਨਾ ਸੰਪਤੀ ਵਿਚ ਸੰਪੂਰਨ ਹੈ ਤੇ ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਨਿਵਾਸ ਹੈ. ਫੇਰ ਵਾਹਿਗੁਰੂ ਜੀ ਨੂੰ ਲੀਤਾ ਜੋ ਪਰਮ ਪਵਿਤ੍ਰ ਹੈ । ਤਿੰਨਾਂ ਦੀ ਉੱਤਮਤਾ. ਸੁੱਚਤਾ ਤੇ ਪਵਿੱਤ੍ਰਤਾ ਕਹਿ ਕੇ ਹੁਣ ਆਪਣੇ ਦੁਆਰਾ ਜੀਵ ਲਿਆ. ਜਿਸ ਵਿਚ ਨਾ ਹਰੀ ਕੀਰਤਨ ਹੈ. ਨਾ ਹੀ ਨਾਮ ਹੈ. ਨਾ ਪਵਿਤ੍ਰਤਾ ਹੈ. ਇਸ ਹਾਲ ਵਿਚ ਜੀਵ ਤਿੰਨਾਂ ਨੂੰ ਕੀਕੂੰ ਮਿਲੇ ? ਜੀਵ ਆਪਣੀ ਹੀਣਤਾ ਕਰਕੇ ਸੰਤ ਤੇ ਗੁਰੂ ਤੋਂ ਬੀ ਸੰਗਦਾ ਹੈ ਤੇ ਭਗਵੰਤ ਤੋਂ ਬੀ । ਕਿਉਂਕਿ ਜੀਵ ਦੇ ਅੰਦਰ ਸੱਚ ਨਹੀਂ. ਝੂਠ ਤੇ ਜੂਠ (=ਮੈਲ) ਹੈ । ਜੋ ਕੋਈ ਦਿਖਾਵੇ ਮਾਤ੍ਰ ਨਾਮ ਬੀ ਜਪਦਾ ਹੈ ਤਾਂ ਹਿਰਦੇ ਵਿਚ ਭੈੜ ਵਰਤਦੇ ਹਨ । ਮੰਦੀਆਂ ਵਾਸ਼ਨਾ ਤੇ ਮਾੜੀਆਂ ਇਛਿਆਂ ਫੁਰਦੀਆਂ ਰਹਿੰਦੀਆਂ ਹਨ । ਇਥੇ ਆ ਕੇ ਜੀਵ ਦੀ ਨਿਰਾਸਤਾ ਦੀ ਅਵਧੀ ਹੋ ਜਾਂਦੀ ਹੈ । ਪਰ ਗੁਰੂ ਜੀ ਨਿਰਾਸਤਾ ਵਿਚ ਆਸਾ ਬਨ੍ਹਾਉਂਦੇ ਹਨ ਕਿ ਪ੍ਰਭੂ ਦੀ ਸ਼ਰਣ ਲੈ ਲਓ. ਆਪਣੀ ਹੀਣਤਾ ਵੱਲ ਦੇਖ ਕੇ ਨਿਰਾਸ ਨਾ ਹੋਵੋ. ਉਸ ਦੇ ਬਿਰਦ ਵਲ ਤੱਕ ਕੇ ਮੰਗੋ ਨਾ, ਸ਼ਰਣ ਜਾ ਪਓ । ਓਹ ਪਤਿਤ ਪਾਵਨ ਗਲੇ ਲਾ ਲਏਗਾ । ਕੀਕੂੰ ? ਇਹ ਉਹ ਜਾਣਦਾ ਹੈ । ਜਿਵੇਂ ਚਾਹੇਗਾ ਕਲਯਾਣ ਕਰ ਦੇਵੇਗਾ ।

**ਨਿਰੁਕ੍ਤ**—ਸਾਧ ਗੁਰ—ਉਹ ਗੁਰੂ ਜੋ ਸਾਧਨਾ ਸੰਪਤੀ ਵਿਚ ਨਿਪੁਨ ਹੈ ।

ਮੁਰਾਰੀ—ਹਰੀ. ਵਾਹਿਗੁਰੂ ।

ਪਾਵਨ—ਪਵਿਤ੍ਰ । ਬਹੁਤ ਪਵਿਤ੍ਰ ।

ਜੂਠਾਰੀ—ਜੂਠੇ. ਜੂਠ ਵਾਲੇ । ਭਾਵ ਮੈਲੇ ਯਾ ਅਪਵਿਤ੍ਰ ।

ਕਰਮਹੀਣ—ਸ਼ੁਭ ਕਰਮਾਂ ਤੋਂ ਖ਼ਾਲੀ । (ਅ) ਭਾਗ ਹੀਣ ।

ਮੁਦ੍—[ਸੰਸ:. ਮੁਦ੍ਰਾ ] ਨਿਸ਼ਾਨ. ਚਿੰਨ੍ਹ । ਬਾਹਰਲਾ ਭੇਖ ਯਾ ਮਰਯਾਦਾ ।

ਦੁਸਟਾਰੀ—ਦੁਸਟ ਪੁਣਾ । ਭੈੜਾ ਪਣ ।

## [ਦੇਵਗੰਧਾਰੀ ਮਹਲਾ ੪, ਦੁਪਦਾ-੬]

| ਮੂਲ | ਅਰਥ |
|---|---|
| ਦੇਵਗੰਧਾਰੀ ।। ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ । ਜਿਉ ਬੇਸੁਆ ਕੇ ਘਰਿ ਪੂਤੁ ਜਮਤੁ ਹੈ ਤਿਸੁ ਨਾਮੁ ਪਰਿਓ ਹੈ ਧ੍ਰਕਟੀ ।। ੧ ।। ਰਹਾਉ ।। | (ਜਿਵੇਂ) ਨੱਕਕਟੀ ਇਸਤ੍ਰੀ ਸੁਹਣੀ (ਬੀ ਹੋਵੇ ਤਾਂ ਬੀ ਕੋਝੀ ਹੁੰਦੀ ਹੈ. ਤਿਵੇਂ) ਹਰੀ ਦੇ ਨਾਮ ਤੋਂ ਬਿਨਾਂ (ਗੁਣਵਾਨ ਬੀ ਸੁਹਣਾ ਨਹੀਂ ਹੁੰਦਾ) । ਜਿਵੇਂ ਵੇਸ਼ਵਾ ਦੇ ਘਰ (ਜੋ) ਪੁੱਤਰ ਜੰਮ ਪੈਂਦਾ ਹੈ ਉਸ ਦਾ ਨਾਉਂ ਧ੍ਰਕਟੀ ਪੈ ਜਾਂਦਾ ਹੈ ।। ੧ ।। ਰਹਾਉ ।। |

ਜਿਨ ਕੈ ਹਿਰਦੈ ਨਾਹਿ ਹਰਿ ਸੁਆਮੀ ਤੇ ਬਿਗੜ ਰੂਪ ਬੇਰਕਟੀ ॥ ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹੁ ਹਰਿ ਦਰਗਹ ਹੈ ਭ੍ਰਸਟੀ ॥ ੧ ॥

(ਹਾਂ) ਜਿਨ੍ਹਾਂ ਦੇ ਹਿਰਦੇ ਵਿਚ ਹਰੀ ਸੁਆਮੀ ਨਹੀਂ ਹੈ ਉਹ (ਮਾਨੋਂ) ਵਿਗੜੇ ਹੋਏ ਰੂਪ ਵਾਲੇ ਕੋਹੜੀ ਹਨ। ਜਿਵੇਂ ਨਿਗੁਰਾ ਗੱਲਾਂ ਤਾਂ ਬਹੁਤੀਆਂ ਜਾਣਦਾ ਹੈ, (ਪਰ) ਹਰੀ ਦੀ ਦਰਗਾਹ ਵਿਚ ਉਹ ਪਤਿਤ (ਸਮਝਿਆ ਜਾਂਦਾ) ਹੈ ॥ ੧ ॥

ਜਿਨ ਕਉ ਦਇਆਲੁ ਹੋਆ ਮੇਰਾ ਸੁਆਮੀ ਤਿਨਾ ਸਾਧ ਜਨਾ ਪਗ ਚਕਟੀ ॥ ਨਾਨਕ ਪਤਿਤ ਪਵਿਤ ਮਿਲਿ ਸੰਗਤਿ ਗੁਰ ਸਤਿਗੁਰ ਪਾਛੈ ਛੁਕਟੀ ॥ ੨ ॥ ੬ ॥ ਛਕਾ ੧ ॥

(ਪਰ) ਜਿਨ੍ਹਾਂ ਉਤੇ ਮੇਰਾ ਮਾਲਕ (ਪ੍ਰਭੂ) ਦਿਆਲ ਹੋਇਆ ਹੈ ਉਨ੍ਹਾਂ ਨੂੰ ਸਾਧ ਜਨਾਂ ਦੇ ਪੈਰਾਂ ਦੀ ਚੇਟਕ ਲੱਗ ਜਾਂਦੀ ਹੈ। ਹੇ ਨਾਨਕ ! ਸੰਗਤਿ ਨੂੰ ਮਿਲ ਕੇ ਪਤਿਤ ਬੀ ਪਵਿਤ੍ਰ ਹੋ ਜਾਂਦੇ ਹਨ, ਗੁਰੂ ਸਤਿਗੁਰੂ ਦੇ ਪਿਛੇ (ਪਤਿਤ ਸ੍ਰਿਸ਼ਟੀ ਬੀ) ਛੁਟ ਜਾਂਦੀ ਹੈ ॥ ੨ ॥ ੬ ॥

ਛੇ (ਸ਼ਬਦਾਂ) ਦਾ ਸਮੁਦਾਯ* ।

**ਵ੍ਯਾਖ੍ਯਾ**—ਅੰਕ ੧ ਦੇ ਅਖ਼ੀਰ ਤਕ ਨਾਮ ਹੀਣਿਆਂ ਦੀ, ਤੇ ਹੋਰ ਗੁਣਾਂ ਦੇ ਹੁੰਦਿਆਂ ਨਾਮ ਹੀਣਿਆਂ ਦੀ ਮਾੜੀ ਦਸ਼ਾ ਕਹੀ ਹੈ। ਅੰਕ ੨ ਵਿਚ ਸਤਿਸੰਗ ਕਰਨ ਵਾਲੇ ਸੁਭਾਗੀਆਂ ਦਾ ਜ਼ਿਕਰ ਹੈ ਤੇ ਅੰਤਲੀ ਤੁਕ ਵਿਚ ਪਹਿਲੇ ਕਹੇ ਪਤਿਤਾਂ ਦੇ ਛੁਟਕਾਰੇ ਦਾ ਬੀ ਰਾਹ ਦੱਸਿਆ ਹੈ ਜੋ ਉਹ ਬੀ ਨਿਰਾਸ ਨਾ ਹੋਣ।

**ਨਿਰੁਕ੍ਤ**—ਨਕਟੀ—[ਨਕ+ਕਟੀ] ਜਿਸ ਦਾ ਨੱਕ ਕੱਟਿਆ ਹੋਵੇ। ਮੁਰਾਦ ਹੈ ਹੋਰ ਗੁਣਾਂ ਦੇ ਹੁੰਦਿਆਂ ਬੀ ਗੁਣਹੀਣਤਾ ਵਾਲੀ ਦਸ਼ਾ।

ਬੇਸੁਆ—[ਸੰਸ:. ਵੇਸ਼੍ਯਾ] ਕੰਜਰੀ। ਵਿਭਚਾਰਨ ਇਸਤ੍ਰੀ।

ਧ੍ਰਕਟੀ—[ਸੰਸ:. ਧਰਖ਼ਣਿ] ਵਿਭਚਾਰਣ, ਬੁਰੇ ਆਚਰਣ ਵਾਲੀ ਤ੍ਰੀਮਤ।

(ਅ) ਦਾਨੇ ਇਸ ਦਾ ਅਰਥ ਧ੍ਰਿਕਾਰਿਆ ਹੋਇਆ ਬੀ ਕਰਦੇ ਹਨ।

ਨਾਹਿ—ਨਹੀਂ।

ਬਿਗੜ—[ਸੰਸ:. ਵਿਕ੍ਰਿਤ] ਵਿਗੜਿਆ ਹੋਇਆ।

ਬੇਰਕਟੀ—[ਬੇ=ਵਿਕ੍ਰਿਤ, ਵਿਗੜਿਆ ਹੋਇਆ। ਰਕ=ਲਹੂ] ਜਿਸ ਦਾ ਲਹੂ ਵਿਗੜਿਆ ਹੋਵੇ, ਕੁਸ਼ਟੀ, ਕੋਹੜੀ।

ਭ੍ਰਸਟੀ—[ਸੰਸ:. । ਭ੍ਰਖ਼] ਡਿੱਗਾ ਹੋਇਆ, ਪਤਿਤ। ਬਹੁਤ ਹੀ ਮਾੜਾ।

ਚਕਟੀ—ਚੇਟਕ ਤੋਂ ਚਕਟ, ਲਗਨ, ਪ੍ਰੀਤ। (ਅ) ਚਟਣਾ ਅਰਥ ਬੀ ਕਰਦੇ ਹਨ।

ਛੁਕਟੀ—[ਛੁਟਕੀ] ਛੁੱਟ ਗਈ।

ਚਕਟੀ, ਛੁਕਟੀ, ਦੁਇ ਪਦ ਚਟਕੀ ਛੁਟਕੀ ਤੋਂ ਬਦਲਵੇਂ ਆਏ ਹਨ ਜੋ ਪਿਛਲੇ ਤੁਕਾਂਤਾਂ ਨਾਲ ਮੇਲ ਰਹੇ।

---

* ਚੌਥੀ ਪਾਤਸ਼ਾਹੀ ਦੇ ਛੇ ਸ਼ਬਦਾਂ ਦਾ ਇਹ ਇਕ ਜੁੱਟ ਹੈ, ਇਸ ਕਰਕੇ ਛੇਆਂ ਨੂੰ 'ਛੱਕਾ' ਆਖਿਆ। ਇਸੇ ਕਰਕੇ ਹੀ ਛੱਕੇ ਦੇ ਆਦਿ ਵਿਚ 'ਮਹਲਾ ੪ ਘਰੁ ੧' ਲਿਖਿਆ ਹੈ, ਤੇ ਅਗੇ ਹਰੇਕ ਸ਼ਬਦ ਉਤੇ ਮਹਲਾ ਤੇ ਘਰ ਨਹੀਂ ਲਿਖਿਆ ਹੈ, ਭਾਵ ਇਹ ਹੈ ਕਿ ਛਿਆਂ ਦਾ ਹੀ ਮਹਲਾ ਤੇ ਘਰੁ ਉਹੋ ਹੈ, ਅਰਥਾਤ ਮਹਲਾ ੪ ਘਰੁ ੧।

[ਦੇਵਗੰਧਾਰੀ ਮਹਲਾ ੫, ਦੁਪਦਾ ੧-੭]

# ਦੇਵਗੰਧਾਰੀ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਰਥਨ**—ਬ੍ਰਹਮ ਦ੍ਰਿਸ਼ਟੀ ਕਿਵੇਂ ਪ੍ਰਾਪਤ ਹੋਵੇ ? ਉਸ ਦੀ ਜਾਚ ਦੱਸੀ ਹੈ।

| ਮੂਲ | ਅਰਥ |
|---|---|
| ਮਾਈ ਗੁਰ ਚਰਣੀ ਚਿਤੁ ਲਾਈਐ ।। ਪ੍ਰਭੁ ਹੋਇ ਕ੍ਰਿਪਾਲੁ ਕਮਲੁ ਪਰਗਾਸੈ ਸਦਾ ਸਦਾ ਹਰਿ ਧਿਆਈਐ ।। ੧ ।। ਰਹਾਉ ।। | ਹੇ ਮਾਈ ! ਗੁਰੂ ਦੇ ਚਰਨਾਂ ਨਾਲ ਮਨ ਜੋੜਨਾ ਚਾਹੀਦਾ ਹੈ। (ਉਸ ਗੁਰੂ ਦੇ ਸਤਿਸੰਗ ਨਾਲ) ਸਦਾ ਸਦਾ ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ. (ਇਉਂ ਕਰਦਿਆਂ) ਪ੍ਰਭੂ ਕ੍ਰਿਪਾਲ ਹੋ ਜਾਂਦਾ ਹੈ (ਤੇ ਮਨ ਦਾ) ਕਮਲ ਖਿੜ ਆਉਂਦਾ ਹੈ ।। ੧ ।। |
| ਅੰਤਰਿ ਏਕੋ ਬਾਹਰਿ ਏਕੋ ਸਭ ਮਹਿ ਏਕੁ ਸਮਾਈਐ ।। ਘਟਿ ਅਵਘਟਿ ਰਵਿਆ ਸਭ ਠਾਈ ਹਰਿ ਪੂਰਨ ਬ੍ਰਹਮ ਦਿਖਾਈਐ ।। ੧ ।। | (ਫੇਰ ਦ੍ਰਿਸ਼ਟੀ ਇਹ ਹੋ ਜਾਏਗੀ ਕਿ) ਅੰਦਰ ਬੀ (ਉਹੋ) ਇਕੋ (ਪ੍ਰਭੂ) ਹੈ. ਬਾਹਰ (ਬੀ ਉਹੋ) ਇਕੋ ਸਭਨਾਂ ਵਿਚ ਸਮਾ ਰਿਹਾ ਹੈ। (ਸੌਖੇ) ਥਾਵਾਂ ਵਿਚ ਔਖੇ ਥਾਵਾਂ ਵਿਚ (ਗੱਲ ਕੀਹ) ਸਭਨੀਂ ਥਾਈਂ ਹਰੀ ਪੂਰਨ ਬ੍ਰਹਮ (ਹੀ) ਰਵ ਰਿਹਾ ਦਿਖਾਈ ਦੇਂਦਾ ਹੈ ।। ੧ ।। |
| ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ।। ਸੁਖਦਾਤੇ ਦੁਖ ਭੰਜਨ ਸੁਆਮੀ ਜਨ ਨਾਨਕ ਸਦ ਬਲਿ ਜਾਈਐ ।। ੨ ।। ੧ ।। | ਕਿਤਨੇ ਹੀ ਭਗਤ (ਕਿਤਨੇ ਹੀ) ਮੁਨੀ (ਤੇਰੀ) ਉਸਤੁਤੀ ਕਰਦੇ ਹਨ. (ਪਰ) ਤੇਰਾ ਅੰਤ ਕਿਵੇਂ ਬੀ ਨਹੀਂ ਪਾਇਆ ਜਾਂਦਾ। ਹੇ ਸੁੱਖਾਂ ਦੇ ਦਾਤੇ ! ਤੇ ਦੁੱਖਾਂ ਨੂੰ ਨਾਸ਼ ਕਰਨ ਵਾਲੇ ਸੁਆਮੀ ! ਦਾਸ ਨਾਨਕ (ਜੀ ਬੇਨਤੀ ਕਰਦੇ ਹਨ) ਕਿ ਤੇਰੇ ਉਤੋਂ ਸਦਾ ਬਲਿਹਾਰ ਹੁੰਦੇ ਰਹੀਏ ।। ੨ ।। ੧ ।। |

**ਵ੍ਯਾਖ੍ਯਾ**—ਬ੍ਰਹਮ ਦ੍ਰਿਸ਼ਟੀ ਕਿਵੇਂ ਪ੍ਰਾਪਤ ਹੋਵੇ ? ਇਸ ਪ੍ਰਸ਼ਨ ਦਾ ਉੱਤਰ ਹੈ। ੧. ਗੁਰੂ ਨਾਮ ਪ੍ਰੇਮ ਕਰਨਾ. ੨. ਗੁਰੂ ਨਾਮ ਦੱਸੇਗਾ ਤੇ ਉਸ ਨਾਮ ਦਾ ਸਿਮਰਨ ਸਦੈਵੀ ਹੋ ਜਾਏ. ੩. ਪ੍ਰਭੂ ਕ੍ਰਿਪਾਲ ਹੋਏਗਾ ਫੇਰ. ੪. ਹਿਰਦਾ ਕਮਲ ਖਿੜ ਜਾਏਗਾ. ੫. ਹਿਰਦਾ ਕਮਲ ਖਿੜ ਪਿਆ ਆਪਣੇ ਅੰਦਰ ਬਾਹਰ ਤੇ ਸਭਨਾਂ ਵਿਚ ਇਕੋ ਇਕ ਸਮਾ ਰਿਹਾ ਹੈ. ਇਹ ਲੱਖਤਾ ਹੋ ਜਾਏਗੀ। ਫਿਰ ਸਾਰੀ ਪ੍ਰਿਥਵੀ ਤੇ ਬ੍ਰਹਮੰਡ ਵਿਚ ਸੌਖੇ ਔਖੇ ਸਭ ਥਾਈਂ ਉਹੋ ਪਿਆ ਦਿਖਾਈ ਦੇਵੇਗਾ। ਇਉਂ ਬ੍ਰਹਮ ਦ੍ਰਿਸ਼ਟੀ ਪ੍ਰਾਪਤ ਹੋਵੇਗੀ। ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕਿਆ ਇਸ ਦ੍ਰਿਸ਼ਟੀ ਵਾਲੇ ਦੇ ਗ੍ਯਾਨ ਦਾ ਵਿਸ਼ਾ ਹੋ ਜਾਏਗਾ ਉਹ ਬ੍ਰਹਮ ? ਅਰਥਾਤ ਉਹ ਉਸ ਦਾ ਅੰਤ ਪਾ ਲਏਗਾ ਕਿ ਉਹ ਇੰਨਾ ਕੁ ਹੈ ਤੇ ਇਸ ਤਰ੍ਹਾਂ ਦਾ ਹੈ ? ਤਾਂ ਉੱਤਰ ਦੇਂਦੇ ਹਨ. ਕਿ ਚਾਹੇ ਸੇਵਕ ਭਗਤ. ਚਾਹੇ ਇੰਦ੍ਰਿਆਂ ਨੂੰ ਨਿਗ੍ਰਹ ਕਰਨ ਵਾਲੇ ਮੁਨੀ ਹੋਣ. ਉਸਤੁਤਿ ਤਾਂ ਪ੍ਰਭੂ ਦੀ ਕਰਦੇ ਹਨ. ਉਪਰ ਕਥੀ ਦ੍ਰਿਸ਼ਟੀ ਪ੍ਰਾਪਤ ਕਰਕੇ ਬੀ ਸਿਫਤ ਸਲਾਹ ਵਿਚ ਵਰਤਦੇ ਹਨ. ਪਰ ਅੰਤ ਨਹੀਂ ਪਾ ਸਕਦੇ. ਕਿਉਂਕਿ ਓਹ ਬੇਅੰਤ ਹੈ। ਇਸ ਲਈ ਅੰਤਲੀ ਤੁਕ ਵਿਚ ਉਪਦੇਸ਼ ਦੇਂਦੇ ਹਨ ਕਿ ਸਦਾ ਉਸ ਤੋਂ ਸਦਕੇ ਜਾਈਏ। ਭਾਵ ਸ੍ਤੁਤੀ ਕਰਦੇ. ਗਾਉਂਦੇ ਕੁਰਬਾਨ ਹੁੰਦੇ ਰਹੀਏ।

**ਨਿਰੁਕ੍ਤ**—ਕਮਲੁ—[ਸੰਸ:, ਕਮਲ] ਇਕ ਸੁਹਣਾ ਫੁੱਲ। ਇਥੇ ਭਾਵ ਹਿਰਦੇ ਤੋਂ ਹੈ, ਜਿਸ ਨੂੰ ਕਮਲ ਦੀ ਸ਼ੋਭਾ ਦਿਆ ਕਰਦੇ ਹਨ। ਖਿੜੇ ਹਿਰਦੇ ਵਾਲਾ ਖ਼ੁਸ਼ ਰਹਿੰਦਾ ਹੈ, ਹਾਲਤ ਫਾਇਲੀਅਤ ਵਿਚ ਹੁੰਦਾ ਹੈ, ਮਨ ਇਕ ਉੱਚਤਾ ਵਿਚ ਵਸਦਾ ਹੈ, ਜੋ ਅਹੰਕਾਰ ਨਹੀਂ ਹੁੰਦੀ।

ਘਟਿ ਅਵਘਟਿ—(ਸੌਖੇ) ਥਾਂ ਔਖੇ ਥਾਂ। (ਅ) ਕਈ ਦਾਨੇ-ਹਿਰਦੇ ਅੰਦਰ ਤੇ ਹਿਰਦੇ ਤੋਂ ਬਾਹਰ ਬੀ ਭਾਵ ਲੈਂਦੇ ਹਨ, ਪਰ 'ਅੰਤਰਿ ਬਾਹਰ' ਪਹਿਲੀ ਤੁਕ ਵਿਚ ਆ ਚੁਕਾ ਹੈ।

ਸੇਵਕ—ਦਾਸ, ਭਾਵ ਹੈ ਭਗਤ। ਮੁਨਿ—ਇੰਦ੍ਰੈ ਨਿਗ੍ਰਹ ਕਰਨ ਵਾਲੇ ਤਜਾਗੀ ਲੋਕ।

## [ਦੇਵਗੰਧਾਰੀ ਮਹਲਾ ੫, ਦੁਪਦਾ ੨-੮]

**ਪ੍ਰਾਕ੍ਕਥਨ**— ਦੁਨੀਆਂ ਵਿਚ ਵਾਪਰ ਰਹੇ ਦੁਖ ਸੁਖ ਆਦਿ ਨੂੰ ਉਚੀ ਬ੍ਰਹਮ ਦ੍ਰਿਸ਼ਟੀ ਨਾਲ ਕਿਵੇਂ ਵੇਖਣਾ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ ।। ਮਾਈ ਹੋਨਹਾਰ ਸੁ ਹੋਈਐ ।। ਰਾਚਿ ਰਹਿਓ ਰਚਨਾ ਪ੍ਰਭੁ ਅਪਨੀ ਕਹਾ ਲਾਭੁ ਕਹਾ ਖੋਈਐ ।।੧।। ਰਹਾਉ ।। | ਹੇ ਮਾਈ ! (ਜੋ) ਹੋਣਹਾਰ ਹੈ ਉਸ ਨੇ ਹੋਣਾ ਹੀ ਹੈ (ਭਾਵ ਹੋਣ ਵਾਲੀ ਗੱਲ ਨੇ ਹੋ ਕੇ ਰਹਿਣਾ ਹੈ। ਜੋ ਕੁਛ ਕਿ ਹੋ ਰਿਹਾ ਹੈ ਇਹ) ਪ੍ਰਭੂ ਆਪਣੀ ਰਚਨਾ ਵਿਚ ਲੱਗਾ ਹੋਇਆ ਹੈ (ਪਰ ਸਾਨੂੰ ਦਿੱਸਦਾ ਹੈ ਕਿ) ਕਿਧਰੇ ਲਾਭ (ਹੋ ਰਿਹਾ ਹੈ ਤੇ) ਕਿਧਰੇ (ਕੁਛ) ਗੁਆਚ ਰਿਹਾ ਹੈ ।। ੧ ।। ਰਹਾਉ ।। |
| ਕਹ ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ ।। ਕਬਹੂ ਮੈਲੁ ਭਰੇ ਅਭਿਮਾਨੀ ਕਬ ਸਾਧੂ ਸੰਗਿ ਧੋਈਐ ।। ੧ ।। | ਕਿਧਰੇ (ਕੋਈ) ਅਨੰਦ ਵਿਚ ਫੁੱਲ ਰਿਹਾ ਹੈ, (ਕਿਧਰੇ) ਸੋਗ (ਪੈ ਰਹੇ ਹਨ), ਕਦੇ ਹੱਸਣਾ ਹੋ ਰਿਹਾ ਹੈ, ਕਦੇ ਰੋਣਾ ਹੁੰਦਾ ਹੈ। ਕਦੇ (ਕੋਈ) ਹੰਕਾਰੀ ਹੋਏ ਮੈਲ ਨਾਲ ਭਰੇ ਪਏ ਹਨ, ਕਦੇ ਸਾਧੂ ਦੇ ਸੰਗ ਵਿਚ (ਉਸ ਮੈਲ ਨੂੰ) ਧੋਤਾ ਜਾ ਰਿਹਾ ਹੈ ।। ੧ ।। |
| ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ ਅਲੋਈਐ ।। ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਹ ਪ੍ਰਸਾਦਿ ਸੁਖਿ ਸੋਈਐ ।। ੨ ।। ੨ ।। | ਪ੍ਰਭੂ ਦੇ ਕੀਤੇ ਨੂੰ ਕੋਈ ਮੇਟ ਨਹੀਂ (ਸਕਦਾ, ਮੇਟਣਹਾਰ ਕੋਈ) ਦੂਸਰਾ ਦੇਖੀਦਾ ਹੀ ਨਹੀਂ। (ਸ੍ਰੀ ਗੁਰੂ) ਨਾਨਕ ਦੇਵ ਜੀ ਆਖਦੇ ਹਨ ਕਿ (ਮੈਂ) ਉਸ ਗੁਰੂ ਤੋਂ ਸਦਕੇ ਹਾਂ, ਜਿਸ ਦੀ ਕਿਰਪਾ ਨਾਲ ਸੁੱਖ ਵਿਚ ਸੌਂ ਜਾਈਦਾ ਹੈ ।। ੨ ।। ੨ ।। |

**ਵ੍ਯਾਖਯਾ**— ਸੰਸਾਰ ਦੇ ਹਰਖ ਸ਼ੋਕ, ਦੁੱਖ ਸੁੱਖ, ਵਾਧੇ ਘਾਟੇ ਅਨੇਕ ਪ੍ਰਕਾਰ ਦੇ ਹੋ ਰਹੇ ਰੰਗਾਂ ਨੂੰ ਉੱਚੀ ਵਿਸ਼ਾਲ ਦ੍ਰਿਸ਼ਟੀ ਨਾਲ ਵੇਖਿਆ ਹੈ। ਕਿ ਜੀਵ ਇਨ੍ਹਾਂ ਨਾਲ ਪ੍ਰਭਾਵਿਤ ਹੋ ਕੇ ਛੋਟੀ ਦ੍ਰਿਸ਼ਟੀ ਵਿਚ ਟਿਕੇ ਦੁਖੀ ਸੁਖੀ, ਹੰਕਾਰੇ ਤੇ ਨਿਰਾਸੇ ਹੋਏ ਦ੍ਵੰਦਾਂ ਵਿਚ ਘਬਰਾਉਂਦੇ ਤੇ ਭਟਕਦੇ ਹਨ। ਪਰ ਜੇ ਗੁਰੂ ਮਿਲ ਪਵੇ ਤੇ ਉਸਦੀ ਸਿਖ੍ਯਾ ਤੇ ਟੁਰ ਪਈਏ ਤੇ ਉਸ ਦੀ ਕ੍ਰਿਪਾਲਤਾ ਹੋ ਕੇ ਦ੍ਰਿਸ਼ਟੀ ਕਾਰਣਾਂ ਦੇ ਕਾਰਨ ਪ੍ਰਭੂ ਉਤੇ ਚਲੀ ਜਾਵੇ ਤਦ ਕੀਹ ਨਜ਼ਰ ਪਏਗਾ ਕਿ ਪ੍ਰਭੂ ਆਪ ਆਪਣੀ ਰਚਨਾ ਵਿਚ ਲੱਗ ਰਿਹਾ ਹੈ। ਉਸ ਦੇ ਹਿਸਾਬ, ਤਰਤੀਬ, ਵਿਉਂਤ ਉਹ ਜਾਣਦਾ ਹੈ। ਓਹ ਆਪਣੀ ਲੀਲਾ ਵਿਚ ਹੈ, ਓਥੇ ਵੇਰਵਿਆਂ ਵਿਚ ਸਾਡੀ ਸਮਝ ਦੀ ਪਹੁੰਚ ਨਹੀਂ, ਇਸ ਲਈ ਹਰਖ ਸ਼ੋਕ ਕਾਸ ਨੂੰ ਵਾਪਰੇ। ਗੁਰੂ ਬਖ਼ਸ਼ੀ ਦ੍ਰਿਸ਼ਟੀ ਨਾਲ ਜਦ ਪਰਮਾਤਮ-ਲੱਖਤਾ ਹੋ ਗਈ ਤੇ ਆਪ ਨੂੰ ਆਪਣੇ ਅੰਦਰ

ਦ੍ਰਿਸ਼ਟਾਪਨ ਪ੍ਰਾਪਤ ਹੋ ਗਿਆ ਤਾਂ ਭੋਗਣਹਾਰਤਾ ਦੇ ਅਸਰ ਤਯਾਗ ਕੇ ਦੇਖਣਹਾਰ ਹੋ ਗਏ, ਫੇਰ ਮਨ ਵਿਚ ਸੁੱਖ ਹੋ ਗਿਆ, ਬੇਚੈਨੀ ਦੂਰ ਹੋ ਗਈ। ਆਤਮ ਰਸ ਵਿਚ ਰਚ ਜਾਣ ਨੂੰ ਸੁਖ ਦੀ ਨੀਂਦ ਆਖਿਆ ਹੈ।

**ਨਿਰੁਕ੍ਤ**—ਹੋਨਹਾਰ-ਜੋ ਹੋਣ ਵਾਲੀ ਹੈ, ਜਿਸ ਨੇ ਹੋਏ ਬਿਨ ਟਲਨਾ ਨਹੀਂ।

ਖੋਈਐ—ਖੋਇਆ ਜਾਂਦਾ ਹੈ। ਗੁਆਚਦਾ ਹੈ, ਭਾਵ ਘਟਦਾ ਹੈ। ਬਿਖੈ—ਵਿਚ।

ਅਭਿਮਾਨੀ—ਹੰਕਾਰ ਵਾਲੇ। ਹੰਕਾਰੀ। ਅਲੋਈਐ—ਦੇਖੀਦਾ ਹੈ। ਦਿਸਦਾ ਹੈ।

## [ਦੇਵਗੰਧਾਰੀ ਮਹਲਾ ੫, ਦੁਪਦਾ ੩-੯]

**ਪ੍ਰਾਕ੍ਕਥਨ**—ਇਹ ਆਗਿਆਕਾਰ ਪਤਿਬ੍ਰੱਤਾ ਦੇ ਰੂਪਕ ਵਿਚ ਪੁੱਗ ਪਿਆ ਜਗਯਾਸੂ ਅਪਣੇ ਨਿੰਮ੍ਰਤਾ ਭਰੇ ਭਾਵ ਤੇ ਮਾਲਕ ਦੀ ਬਖ਼ਸ਼ਿਸ਼ ਵਰਣਨ ਕਰ ਰਿਹਾ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ।। ਮਾਈ ਸੁਨਤ ਸੋਚ ਭੈ ਡਰਤ।। ਮੇਰ ਤੇਰ ਤਜਉ ਅਭਿਮਾਨਾ ਸਰਨਿ ਸੁਆਮੀ ਕੀ ਪਰਤ।। ੧।। ਰਹਾਉ।। | ਹੇ ਮਾਈ ! (ਮੌਤ ਤੋਂ ਮਗਰਲੇ ਹਾਲ ਆਦਿਕ) ਸੁਣਦਿਆ ਸੋਚ (ਪੈਂਦੀ ਤੇ ਮਨ) ਭੈ ਨਾਲ ਡਰਦਾ ਹੈ, (ਇਸ ਲਈ ਮੈਂ) ਮੇਰੀ ਤੇਰੀ (ਦੀ ਪਕੜ) ਨੂੰ (ਅਤੇ) ਹੰਕਾਰ ਨੂੰ ਛੱਡਦੀ ਸੁਆਮੀ ਦੀ ਸ਼ਰਨ ਪੈ ਰਹੀ ਹਾਂ।। ੧।। ਰਹਾਉ।। |
| ਜੋ ਜੋ ਕਹੈ ਸੋਈ ਭਲ ਮਾਨਉ ਨਾਹਿ ਨ ਕਾ ਬੋਲ ਕਰਤ।। ਨਿਮਖ ਨ ਬਿਸਰਉ ਹੀਏ ਮੋਰੇ ਤੇ ਬਿਸਰਤ ਜਾਈ ਹਉ ਮਰਤ।। ੧।। | ਜੋ ਜੋ ਕੁਛ (ਮਾਲਕ) ਆਖਦਾ ਹੈ ਉਸੇ ਨੂੰ ਭਲਾ ਕਰਕੇ ਮੰਨਦੀ ਹਾਂ (ਤੇ ਕਿਸੇ ਵੇਲੇ ਅਗੋਂ) ਨਾਂਹ ਦਾ ਬਚਨ ਨਹੀਂ ਕਰਦੀ, (ਅਤੇ ਉਹ ਪ੍ਰਭੂ) ਮੇਰੇ ਦਿਲ ਤੋਂ (ਮੈਨੂੰ) ਇਕ ਪਲ ਭਰ ਬੀ ਨਹੀਂ ਭੁੱਲਦਾ, (ਜੇ) ਬਿਸਰੇ (ਤਦ) ਮੈਂ ਮਰਦੀ ਹਾਂ।। ੧।। |
| ਸੁਖਦਾਈ ਪੂਰਨ ਪ੍ਰਭੁ ਕਰਤਾ ਮੇਰੀ ਬਹੁਤੁ ਇਆਨਪ ਜਰਤ।। ਨਿਰਗੁਨਿ ਕਰੂਪਿ ਕੁਲਹੀਣ ਨਾਨਕ ਹਉ ਅਨਦ ਰੂਪ ਸੁਆਮੀ ਭਰਤ।। ੨।। ੩।। | (ਉਹ) ਪ੍ਰਭੂ ਕਰਤਾਰ ਹੈ (ਸਭ ਦਾ, ਸਾਰੇ) ਪਰਿਪੂਰਣ ਹੈ ਤੇ ਸੁੱਖਾਂ ਦਾ ਦਾਤਾ ਹੈ (ਉਸ ਦੀ ਹੋਰ ਸੁੰਦਰਤਾ ਦੇਖੋ ਕਿ) ਮੇਰੇ ਅਨਜਾਣਪਣੇ ਬਹੁਤ ਸਹਾਰ ਲੈਂਦਾ ਹੈ। ਹੇ ਨਾਨਕ ! ਮੈਂ ਗੁਣਹੀਨ ਹਾਂ, ਕੋਝੀ ਹਾਂ, ਚੰਗੇ ਕੁਲ ਵਾਲੀ ਨਹੀਂ, (ਪਰ ਉਹ) ਆਨੰਦ ਰੂਪ ਮਾਲਕ (ਮੇਰੀ ਫੇਰ ਬੀ) ਪਾਲਣਾ ਕਰਦਾ ਹੈ।। ੨।। ੩।। |

**ਵਯਾਖਯਾ**—ਰਹਾਉ—ਪਹਿਲੀ ਅਵਸਥਾ ਭੈ ਦੀ ਵਰਣਨ ਕੀਤੀ ਹੈ, ਪਰਮੇਸ਼ੁਰ ਦਾ ਪ੍ਰੇਮ ਭੈ ਤੋਂ ਆਰੰਭ ਹੁੰਦਾ ਹੈ। ਦੁੱਖਾਂ ਦਾ ਭੈ, ਮੌਤ ਦਾ ਭੈ, ਮੌਤ ਤੋਂ ਮਗਰਲੀਆਂ ਦਸ਼ਾ ਦਾ ਭੈ। ਮਨ ਸੁਣ ਕੇ ਸੋਚੀਂ ਪੈਂਦਾ ਤੇ ਡਰਦਾ ਹੈ। ਉਸ ਦਾ ਦਾਰੂ ਲੱਭਾ ਹੈ ਪ੍ਰਭੂ ਦੀ ਸ਼ਰਣ। ਸ਼ਰਣ ਪੈਣਾ ਅਭਿਮਾਨ ਦਾ ਤਿਆਗਣਾ, ਮੇਰ ਤੇਰ ਦੀ ਪਕੜ ਛੋੜਨੀ, ਭਾਵ ਹੈ ਹਉ ਹੰਕਾਰ ਮਮਤਾ ਛੱਡ ਕੇ ਈਸ਼੍ਵਰ ਪਰਾਯਣ ਹੋ ਜਾਣਾ।

ਅੰਕ ੧—ਜੋ ਜੋ ਉਸ ਪ੍ਰਭੂ ਦਾ ਹੁਕਮ ਹੈ ਉਸ ਨੂੰ ਮੰਨਣਾ, ਅਗੋਂ ਨਾਂਹ ਨੁੱਕਰ ਕੋਈ ਨਾ ਕਰਨੀ, ਮੰਨਣਾ ਬੱਧੇ ਵੱਸ ਨਹੀਂ ਪਰ ਭਲਾ ਮਨਾ ਕੇ ਮੰਨਣਾ। ਇਸ ਹੁਕਮ ਪਾਲਣ ਦੇ ਨਾਲ ਉਸ ਦੀ ਯਾਦ ਹਰਦਮ ਰਹਿਣੀ ਅਰਥਾਤ ਨਾਮ ਦਾ ਸਿਮਰਣ ਜਾਰੀ ਰਹਿਣਾ, ਐਸਾ ਕਿ ਨਾਮ ਜੀਵਨ ਬਣ ਜਾਏ, ਨਾਮ

ਵਿਸਰਿਆਂ ਐਉਂ ਜਾਪੇ ਕਿ ਮਾਨੋ ਮਰ ਚਲੇ ਹਾਂ। ਇਥੋਂ ਤਾਈਂ ਪ੍ਰਭੂ ਪ੍ਰੇਮੀ ਦੀ ਸ਼ਰਧਾ. ਭਗਤੀ. ਆਗਿਆ ਕਾਰਤਾ. ਤੇ ਹਰੀ ਸਿਮਰਣ ਦਾ ਜੀਵਨ ਵਰਣਨ ਹੋਇਆ ਹੈ।

ਅੰਕ ੨—ਹੁਣ ਦੱਸਦੇ ਹਨ ਕਿ ਮੇਰੀਆਂ ਇਹ ਗਲਾਂ ਇਕ ਆਪਣੀ ਨਿਮਾਣੀ ਦਸ਼ਾ ਦਾ ਵਰਣਨ ਹੈ. ਹਉਂ ਹੰਕਾਰ ਦੀ ਗੱਲ ਕੋਈ ਨਹੀਂ। ਜੋ ਕੁਛ ਹੈ ਉਸ ਦੀ ਮੇਹਰ ਹੈ. ਉਸ ਨੂੰ ਐਉਂ ਫੁਰਮਾਉਂਦੇ ਹਨ ਕਿ ਮੈਂ ਤਾ ਸਭ ਤਰ੍ਹਾਂ ਗੁਣ ਹੀਨ ਹਾਂ. ਓਹ ਪੂਰਨ ਹੈ. ਕਰਤਾਰ ਹੈ. ਉਹ ਮਾਲਕ ਹੈ. ਉਹ ਆਨੰਦ ਰੂਪ ਹੈ ਇਤਨਾ ਵਡਾ ਹੋ ਕੇ ਮੇਰੀਆਂ ਅਨਜਾਣਤਾਈਆਂ. ਭੁੱਲਾਂ. ਮੂਰਖਤਾਈਆਂ ਸਭ ਸਹਾਰ ਲੈਂਦਾ ਹੈ। ਭਾਵ ਮੇਰੀਆ ਖ਼ਾਮੀਆਂ ਵੇਖ ਕੇ ਮੈਨੂੰ ਤ੍ਰਾਹ ਨਹੀਂ ਦੇਂਦਾ. ਸਗੋਂ ਮੈਨੂੰ ਪਾਲਦਾ ਹੀ ਪਾਲਦਾ ਹੈ।

**ਨਿਰੁਕ੍ਤ**—ਅਭਿਮਾਨਾ—ਹੰਕਾਰ. ਹੈਂਕੜ।

ਪਰਤ—ਪੈਂਦੀ ਹਾਂ. ਪੈ ਰਹੀ ਹਾਂ।

ਨਾਹਿਨ ਕਾ— ਨਾਂਹ ਦਾ ਨਹੀਂ. ਭਾਵ ਨਾਂਹ ਦਾ ਬੋਲ ਨਹੀਂ ਕਰਦੀ।

ਇਆਨਪ—ਅਯਾਣਪੁਣਾ। ਮੂਰਖਤਾ।

ਜਰਤ—ਜਰਦਾ ਹੈ. ਸਹਾਰਦਾ ਹੈ. ਭਾਵ ਗੁੱਸੇ ਨਹੀਂ ਹੁੰਦਾ।

ਭਰਤ—ਭਰਦਾ ਹੈ। ਡਰਤ. ਪਰਤ. ਕਰਤ. ਮਰਤ ਆਦਿ ਵਾਂਙੂ ਭਰਤ ਬੀ ਕ੍ਰਿਪਾ ਪਦ ਹੈ: ਭਰਦਾ ਹੇ (=ਪਾਲਦਾ ਹੈ)। (ਅ) ਪਰ ਦਾਨੇ 'ਭਰਤਾ' (=ਪਤੀ) ਅਰਥ ਬੀ ਲਾਉਂਦੇ ਹਨ।

### [ਦੇਵਗੰਧਾਰੀ ਮਹਲਾ ੫, ਦੁਪਦਾ ੪-੧੦]

**ਪ੍ਰਾਕ੍ਕਥਨ**—ਹਰੀ ਕੀਰਤੀ ਨਾਲ ਕਲਯਾਣ ਹੁੰਦੀ ਹੈ ਤੇ ਸਦੈਵੀ ਟਿਕਾਣਾ-ਸੱਚਾ ਮੁਕਾਮ ਮਿਲਦਾ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ।। ਮਨ ਹਰਿ ਕੀਰਤਿ ਕਰਿ ਸਦਹੂੰ।। ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂ।। ੧।। ਰਹਾਉ।। | ਹੇ ਮੇਰੇ ਮਨ ! ਹਰੀ ਦੀ ਕੀਰਤੀ ਸਦਾ ਹੀ ਕਰਿਆ ਕਰ। (ਜਿਸ ਨੇ) ਗਾਉਂਦਿਆਂ. ਸੁਣਦਿਆਂ ਤੇ ਜਪਦਿਆਂ (ਚਾਹੇ ਉਹ) ਉੱਚ ਜਾਤੀ (ਸਨ. ਚਾਹੇ) ਨੀਚ ਜਾਤੀ. ਸਾਰਿਆਂ ਨੂੰ ਤਾਰ ਦਿਤਾ।। ੧।। ਰਹਾਉ।। |
| ਜਹ ਤੇ ਉਪਜਿਓ ਤਹੀ ਸਮਾਇਓ ਇਹ ਬਿਧਿ ਜਾਨੀ ਤਬਹੂੰ।। ਜਹਾ ਜਹਾ ਇਹ ਦੇਹੀ ਧਾਰੀ ਰਹਨੁ ਨ ਪਾਇਓ ਕਬਹੂ।। ੧।। | ਜਿਥੇ ਜਿਥੇ ਇਹ (ਪੰਚ ਭੌਤਕ) ਦੇਹੀ ਧਾਰਨ ਕੀਤੀ (ਓਥੇ ਸਦਾ ਲਈ) ਕਦੇ ਰਹਿਣਾ ਨਾ ਮਿਲਿਆ। ਤਦ ਇਸ ਬਿਧੀ ਦਾ ਪਤਾ ਲੱਗਾ (ਕਿ ਹਰੀ ਦੀ ਕੀਰਤੀ ਨਾਲ) ਜਿਸ ਹਰੀ ਤੋਂ ਉਪਜੀਦਾ ਹੈ ਉਸੇ ਵਿਚ ਜਾ ਸਮਾਈਦਾ ਹੈ।। ੧।। |
| ਸੁਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ ਜਬਹੂ।। ਕਹੁ ਨਾਨਕ ਮੇਰੇ ਪੂਰੇ ਮਨੋਰਥ ਸਾਧ ਸੰਗਿ ਤਜਿ ਲਬਹੂ।। ੨।। ੪।। | (ਇਸੇ ਹਰੀ ਕੀਰਤੀ ਨਾਲ) ਜਦ ਪ੍ਰਭੂ ਜੀ ਕ੍ਰਿਪਾਲ ਹੋ ਗਏ (ਤਦ) ਭੈ ਤੇ ਭਰਮ ਦੂਰ ਹੋ ਗਏ (ਤੇ ਆਤਮਿਕ) ਸੁੱਖ ਪ੍ਰਾਪਤ ਹੋ ਗਿਆ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਮੇਰੇ (ਸਾਰੇ) ਮਨੋਰਥ ਪੂਰੇ ਹੋ ਗਏ ਸਾਧ ਸੰਗ ਦੁਆਰਾ ਲੋਭ ਛੱਡ ਦੇਣ ਨਾਲ।। ੨।। ੪।। |

**ਵਜਾਖਜਾ**—ਹਰੀ ਦੀ ਕੀਰਤੀ ਦੀ ਮਹਿਮਾ ਦੱਸੀ ਹੈ। ਹਰੀ ਕੀਰਤੀ ਹੈ ਸਿਫ਼ਤ ਸਲਾਹ, ਪ੍ਰਭੂ ਦਾ ਯਸ਼ ਜੋ ਸਹਜ ਭਾਵ ਨਾਲ ਬੀ ਹੁੰਦਾ ਹੈ, ਆਪ ਗਾਉਣ ਤੇ ਗਾਵੀਂਦਾ ਸੁਣਨ ਨਾਲ ਬੀ ਹੁੰਦਾ ਹੈ। ਪਰ ਏਥੇ ਕੀਰਤਨ ਕਰਨ ਸੁਣਨ ਨਾਲ ਨਾਮ ਬੀ ਸ਼ਾਮਲ ਹੈ, ਕਿਉਂਕਿ ਦੂਸਰੀ ਤੁਕ ਵਿਚ ਪਦ 'ਜਪਤ' ਬੀ ਪਿਆ ਹੈ, ਜੋ ਨਾਮ ਸਿਮਰਣ ਦਾ ਲਖਾਯਕ ਹੈ।

ਅੰਕ ੧ ਵਿਚ ਪੰਚ ਭੌਤਕ ਸਰੀਰਾਂ ਦੀ ਨਾਸ਼ਮਾਨਤਾ ਦੱਸ ਕੇ ਉਨ੍ਹਾਂ ਵਿਚ ਹੁੰਦੇ ਦੁੱਖਾਂ ਸੁੱਖਾਂ ਵਲ ਸੈਨਤ ਸੁੱਟੀ ਤੇ ਅਨਿਸਥਿਰਤਾ ਦੀ ਉਦਾਸੀ ਜਣਾਈ, ਜਿਸ ਤੋਂ ਵੈਰਾਗ ਹੋਇਆ ਕੋਈ ਸਦੈਵੀ ਟਿਕਾਉ ਲੱਭਣ ਦਾ, ਉਸ ਭਾਲ ਨੂੰ ਫਲ ਲੱਗਾ ਕਿ ਹਰੀ ਕੀਰਤੀ ਰਸਤਾ ਹੈ ਜਿਸ ਨਾਲ ਕਿ ਜੀਵ ਆਪਣੇ ਉਪਜਾਵਨ ਹਾਰ ਪ੍ਰਭੂ ਨੂੰ ਜਾ ਪ੍ਰਾਪਤ ਹੁੰਦਾ ਹੈ, ਉਹੀ ਸਦੈਵੀ ਮੁਕਾਮ ਹੈ।

ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ।। [ਸਿਰੀ ਰਾਗੁ ਮਹਲਾ ੧, ਅਸਟ:—੧੭

ਇਹ ਬਿਧਿ ਕਿਥੋਂ ਪਤਾ ਲੱਗੀ ? ਇਸ ਦੀ ਸੈਨਤ ਅਖ਼ੀਰਲੀ ਤੁਕ ਵਿਚ ਹੈ— "ਸਾਧ ਸੰਗਿ" । ਸਾਧ ਸੰਗ ਅਤੇ ਹਰਿ ਕੀਰਤਿ ਦੇ ਨਾਲ ਜਗਜਾਸੂ ਦਾ ਲੋਭ ਨੂੰ ਤਜਾਗਣਾ ਤੀਸਰਾ ਅੰਗ ਦੱਸਿਆ । ਇਹ ਬਿਧਿ ਲੱਭੀ । ਇਸ ਨਾਲ ਪ੍ਰਭੂ ਕ੍ਰਿਪਾਲ ਹੋ ਗਏ, ਭਰਮ ਆਦਿ ਵਾਸ਼ਨਾ ਹੀ ਚੁਕ ਗਈ । ਰਹਾਉ ਵਿਚ ਹੋ ਚੁਕਿਆਂ ਦੀ ਕਲਜਾਣ ਦੱਸ ਕੇ ਹਰਿ ਕੀਰਤੀ ਦੀ ਪ੍ਰੇਰਨਾ ਕੀਤੀ ਸੀ, ਬਾਕੀ ਸ਼ਬਦ ਵਿਚ ਉਪਦੇਸ਼ ਸਾਨੂੰ ਦਿਤਾ ਹੈ ਪਰ ਆਪਣੇ ਦੁਆਰਾ ਕਰਕੇ । ਅਸੀਂ ਸਾਰੇ ਆਵਾਗਵਨਾਂ ਵਿਚ ਰੁਲਦੇ ਆਏ ਹਾਂ, ਹੁਣ ਬਿਧੀ ਸਾਧ ਸੰਗਤ ਦੁਆਰਾ ਲੱਭੀ ਹੈ, "ਹਰਿ ਕੀਰਤਿ" ਤੇ "ਤਜਿ ਲਬਹੂੰ", ਸੋ ਲਾਭ ਲਈਏ ।

**ਨਿਰੁਕ੍ਤ**—ਬਰਨ-ਵਰਣ । ਜਾਤ । ਚਾਰ ਵਰਣਾਂ ਵਾਲਿਆਂ ਤੋਂ ਮੁਰਾਦ ਹੈ ।

ਅਬਰਨਾ—ਜੋ ਚਹੁੰ ਤੋਂ ਬਾਹਰ ਜਾਤੀਆਂ ਹਨ ।

ਸਾਧਸੰਗਿ ਤਜਿ ਲਬਹੂੰ—ਸ਼ੁੱਧ ਪਾਠ "ਸਾਧ ਸੰਗਿ ਤਜਿ ਲਬਹੂੰ" ਹੀ ਹੈ, ਇਸ ਦਾ ਪਾਠ 'ਸਾਧ ਸੰਗਿਤ ਜਿ ਲਬਹੂੰ' ਠੀਕ ਨਹੀਂ, ਕਿਉਂਕਿ ਫੇਰ ਪਾਠ ਚਾਹੀਦਾ ਸੀ ਸਾਧ ਸੰਗਤਿ । ਅਰਥਾਤ ਗੱਗਾ ਮੁਕਤਾ ਤੇ ਤੱਤੇ ਨੂੰ ਸਿਆਰੀ ਲੋੜੀਏ। ਪਰ ਏਥੇ 'ਗੱਗੇ' ਨੂੰ ਸਿਆਰੀ ਹੈ ਤੇ 'ਤ' ਮੁਕਤਾ ਹੈ।

[ਦੇਵਗੰਧਾਰੀ ਮਹਲਾ ੫, ਦੁਪਦਾ ੫-੧੧]

| ਮੂਲ | ਅਰਥ |
|---|---|
| ਦੇਵਗੰਧਾਰੀ ।। ਮਨ ਜਿਉ ਅਪੁਨੇ ਪ੍ਰਭ ਭਾਵਉ ।। ਨੀਚਹੁ ਨੀਚੁ ਨੀਚੁ ਅਤਿ ਨਾਨ੍ਹਾ ਹੋਇ ਗਰੀਬੁ ਬੁਲਾਵਉ ।। ੧ ।। ਰਹਾਉ ।। | ਹੇ ਮਨ ! (ਉਹ ਜਤਨ ਕਰ ਕਿ) ਜਿਵੇਂ (ਮੈਂ) ਆਪਣੇ ਪ੍ਰਭੂ ਨੂੰ ਭਾ ਜਾਵਾਂ। ਨੀਚਾਂ ਤੋਂ ਨੀਚ ਅਤਿ ਨਿੱਕਾ ਨੀਚ ਤੇ ਗ਼ਰੀਬ ਹੋ ਕੇ ਬੁਲਾਇਆ ਕਰਾਂ (ਭਾਵ ਨਿਰ ਹਉਮੈ ਹੋ ਕੇ ਅਰਦਾਸਾਂ ਬੇਨਤੀਆਂ ਕਰਿਆ ਕਰਾਂ) ।। ੧ ।। ਰਹਾਉ ।। |
| ਅਨਿਕ ਅਡੰਬਰ ਮਾਇਆ ਕੇ ਬਿਰਥੇ ਤਾ ਸਿਉ ਪ੍ਰੀਤਿ ਘਟਾਵਉ ।। ਜਿਉ ਅਪੁਨੋ ਸੁਆਮੀ ਸੁਖੁ ਮਾਨੈ ਤਾ ਮਹਿ ਸੋਭਾ ਪਾਵਉ ।। ੧ ।। | ਮਾਇਆ ਦੇ ਅਨੇਕ ਪਸਾਰੇ (ਜੋ) ਬਿਰਥਾ ਹਨ ਉਨ੍ਹਾਂ ਨਾਲ (ਆਪਣੀ) ਪ੍ਰੀਤ ਘਟਾ ਲਵਾਂ । ਜਿਵੇਂ ਆਪਣਾ ਮਾਲਕ ਸੁੱਖ ਮੰਨੇ ਉਸੇ ਵਿਚ (ਸਮਝਾਂ ਕਿ ਮੈਂ) ਸ਼ੋਭਾ ਪਾ ਰਿਹਾ ਹਾਂ ।। ੧ ।। |

| | |
|---|---|
| ਦਾਸਨ ਦਾਸ ਰੇਣੁ ਦਾਸਨ ਕੀ ਜਨ ਕੀ ਟਹਲ ਕਮਾਵਉ ।। ਸਰਬ ਸੂਖ ਬਡਿਆਈ ਨਾਨਕ ਜੀਵਉ ਮੁਖਹੁ ਬੁਲਾਵਉ ।। ੨ ।। ੫ ।। | ਦਾਸਾਂ ਦੇ ਦਾਸ (ਉਨ੍ਹਾਂ) ਦਾਸਾਂ ਦੇ ਦਾਸ ਦੀ ਧੂੜੀ ਹੋ ਕੇ ਟਹਿਲ ਕਰਾਂ। ਸਾਰੇ ਸੁੱਖ ਤੇ ਵਡਿਆਈ ਇਹ ਹੈ (ਕਿ ਪ੍ਰਭੂ ਨੂੰ) ਮੂੰਹ ਨਾਲ ਬੁਲਾਵਾਂ (ਭਾਵ ਨਾਮ ਜਪਾਂ, ਤਾਂ ਐਉਂ ਲੱਗੇ ਕਿ) ਜੀਉ ਰਿਹਾ ਹਾਂ ।। ੨ ।। ੫ ।। |

**ਵ੍ਯਾਖ੍ਯਾ**—'ਜਿਉ ਅਪਨੇ ਪ੍ਰਭ ਭਾਵਉ' ਕਹਿ ਕੇ ਵਿਚ ਲੁਪਤੀ ਰਖੀ ਹੈ ਕਿ 'ਤਿਵੇਂ ਕਰਾਂ'। ਉਹ ਕਰਨ ਵਾਲੀਆਂ ਗੱਲਾਂ ਫੇਰ ਦੱਸੀਆਂ ਹਨ: ਪਹਿਲੀ ਸ਼ੈ ਨੰਮ੍ਰਤਾ ਦੱਸੀ, ਅਤਿ ਨੰਮ੍ਰਤਾ, ਜਿਸ ਨਾਲ ਕਿ ਹਉ ਨਵਿਰਤੀ ਹੋ ਜਾਣੀ ਹੈ, ਨਾਲੇ ਪ੍ਰਭੂ ਨਾਲ ਪ੍ਰੇਮ ਭਾਵ ਵਧਣਾ ਹੈ। ਇਨ੍ਹਾਂ ਦੋਹਾਂ ਗੱਲਾਂ ਦੀ ਪ੍ਰਤਿਬੰਧਕ ਹੈ ਮਾਇਆ ਦੀ ਪ੍ਰੀਤ, ਸੋ ਅਗਲੀ ਗੱਲ ਦੱਸੀ ਮਾਇਆ ਦੇ ਅਡੰਬਰਾਂ ਨਾਲ ਪ੍ਰੀਤ ਘਟਾਉਣੀ। ਘਟਾਉਣੀ ਤਾਂ ਕਿਹਾ ਕਿ ਖਾਨ ਪਾਨ ਆਦਿ ਸਰੀਰ ਰਖ੍ਯਾ ਦੇ ਆਸਰੇ ਬੀ ਮਾਇਆ ਨਾਲ ਹੀ ਹੁੰਦੇ ਹਨ। ਫੇਰ ਅਪਣੇ ਜੀਵਨ ਦੀ ਰਹੁ ਰੀਤੀ ਕੀਹ ਰੱਖਾਂ ? ਇਸ ਲਈ ਕੋਈ ਪਰਮਾਰਥ ਦੇ ਗਿਣਵੇ ਮਿਣਵੇਂ ਤ੍ਰੀਕੇ ਨਹੀਂ ਦੱਸੇ ਜੋ ਮਗਰੋਂ ਪਾਬੰਦੀਆਂ ਮਾਤ੍ਰ ਰਹਿ ਜਾਂਦੇ ਹਨ। ਉਸ ਲਈ ਇਕੋ ਰਾਹ ਦੱਸਿਆ ਜੋ ਜੀਉਂਦਾ ਰਾਹ ਹੈ ਕਿ ਜੋ ਜੋ ਗੱਲ ਸਮਝਾਂ ਕਿ ਪ੍ਰਭੂ ਨੂੰ ਸੁਖਦਾਈ ਲਗੇਗੀ ਸੋ ਸੋ ਕਰਾਂ। ਚਾਹੇ ਉਹ ਗੱਲ ਜਗਤ ਸ਼ੋਭਾ ਵਿਚ ਬੀ ਫਰਕ ਪਾਵੇ, ਮੈਂ ਪਰਵਾਹ ਨਾ ਕਰਾਂ, ਸਗੋਂ ਉਸੇ ਵਿਚ ਅਪਣੀ ਸ਼ੋਭਾ ਸਮਝਾਂ। ਇਸ ਦੇ ਨਾਲ ਨੰਮ੍ਰ ਭਾਵ ਵਿਚ ਰਹਿ ਕੇ ਸਤਿਸੰਗੀਆਂ ਦਾ ਸੰਗ ਜਾਰੀ ਰੱਖਾਂ ਜੋ ਮਤਾਂ ਹਉਂ ਫੇਰ ਸੰਪ ਮੇਰਾ ਜੀਵਨ ਬਣ ਜਾਵੇ। ਐਉਂ ਬੀ ਅਰਥ ਲਾ ਲਿਆ ਜਾਂਦਾ ਹੈ 'ਕਿ ਜਦ ਪ੍ਰਭੂ ਮੈਨੂੰ ਵਾਜ ਮਾਰੇ ਤਾਂ ਸਮਝਾਂ ਕਿ ਹੁਣ ਜੀਉ ਪਿਆ ਹਾਂ' ਕਿਉਂਕਿ ਪ੍ਰਭੂ ਨੇ ਤਦ ਹੀ ਵਾਜ ਮਾਰਨੀ ਹੈ ਜਦੋਂ ਓਹ ਮੈਨੂੰ ਆਪਣਾ ਦਾਸ ਸਮਝ ਲਏਗਾ ਤਾਂ।

**ਨਿਰੁਕ੍ਤ**—ਨਾਨਾ—ਨਿੱਕਾ, ਛੋਟਾ, ਨੀਵਾਂ।

ਅਡੰਬਰ—[ਸੰਸ:, ਆਡੰਬ:] ਬਨਾਉ ।। ਸਜ ਧਜ। ਬਨਾਉ ਸ਼ਿੰਗਾਰ। ਦਿਖਾਵਾ ਆਦਿ।

ਬੁਲਾਵਉ—ਮੈਂ ਬੁਲਾਵਾਂ। ਭਾਵ ਜਪਾਂ ਨਾਮ।

### [ਦੇਵਗੰਧਾਰੀ ਮਹਲਾ ੫, ਦੁਪਦਾ ੬-੧੨]

| ਮੂਲ | ਅਰਥ |
|---|---|
| ਦੇਵਗੰਧਾਰੀ ।। ਪ੍ਰਭੁ ਜੀ ਤਉ ਪ੍ਰਸਾਦਿ ਭ੍ਰਮੁ ਡਾਰਿਓ ।। ਤੁਮਰੀ ਕ੍ਰਿਪਾ ਤੇ ਸਭੁ ਕੋ ਅਪਨਾ ਮਨ ਮਹਿ ਇਹੈ ਬੀਚਾਰਿਓ ।। ੧ ।। ਰਹਾਉ ।। | ਹੇ ਪ੍ਰਭੂ ਜੀ ! ਤੁਸਾਂ ਜੀ ਦੀ ਮਿਹਰ ਨਾਲ ਭਰਮ ਨੂੰ ਸੱਟ ਘੱਤਿਆ ਹੈ, ਤੁਸਾਂ ਦੀ ਕਿਰਪਾ ਨਾਲ ਮਨ ਵਿਚ ਇਹੀ ਵਿਚਾਰ ਆ ਗਈ ਹੈ ਕਿ ਸਭ ਕੋਈ ਆਪਣਾ ਹੈ ।। ੧ ।। ਰਹਾਉ ।। |
| ਕੋਟਿ ਪਰਾਧ ਮਿਟੇ ਤੇਰੀ ਸੇਵਾ ਦਰਸਨਿ ਦੂਖੁ ਉਤਾਰਿਓ ।। ਨਾਮੁ ਜਪਤ ਮਹਾ ਸੁਖੁ ਪਾਇਓ ਚਿੰਤਾ ਰੋਗੁ ਬਿਦਾਰਿਓ ।। ੧ ।। | ਤੇਰੀ ਸੇਵਾ ਨਾਲ ਕ੍ਰੋੜਾਂ ਪਾਪ ਮਿਟ ਗਏ ਹਨ: (ਤੇਰੇ) ਦਰਸ਼ਨ ਨੇ (ਕ੍ਰੋੜ) ਦੁੱਖ ਦੂਰ ਕਰ ਦਿਤੇ ਹਨ। ਨਾਮ ਜਪਦਿਆਂ ਮਹਾਨ ਸੁੱਖ ਪਾ ਲਏ ਹਨ, ਚਿੰਤਾ ਦਾ ਰੋਗ ਦੂਰ ਕਰ ਦਿਤਾ ਹੈ ।। ੧ ।। |

| | |
|---|---|
| ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਸਾਰਿਓ ।। ਮਾਇਆ ਬੰਧ ਕਾਟੇ ਕਿਰਪਾ ਨਿਧਿ ਨਾਨਕ ਆਪਿ ਉਧਾਰਓ ।। ੨ ।। ੬ ।। | (ਅਤੇ) ਸਾਧੂ ਦੇ ਸੰਗ ਵਿਚ ਕਾਮ, ਕ੍ਰੋਧ, ਲੋਭ, ਝੂਠ, ਨਿੰਦਿਆ (ਸਾਰੇ ਵਿਕਾਰ) ਭੁਲਾ ਦਿੱਤੇ ਹਨ । (ਗੱਲ ਕੀਹ) ਮਾਇਆ ਦੇ ਬੰਧਨ, ਕਿਰਪਾ ਨਿਧਿ (ਪ੍ਰਭੂ) ਨੇ ਕੱਟ ਦਿੱਤੇ ਹਨ, ਹੇ ਨਾਨਕ ! (ਪ੍ਰਭੂ ਨੇ) ਆਪ ਤਾਰ ਲਏ (ਭਾਵ ਮੁਕਤ ਕਰ ਦਿਤੇ) ।। ੨ ।। ੬ ।। |

**ਵਯਾਖਯਾ**— ਰਹਾਉ—ਉਪਰੋਂ ਪ੍ਰਭੂ ਤੋਂ ਆਰੰਭ ਕਰਦੇ ਹਨ ਕਿ ਤੇਰੀ ਕਿਰਪਾ ਨਾਲ ਭਰਮ ਦੂਰ ਹੋਇਆ ਤੇ ਸਭ ਕੋਈ ਆਪਣਾ ਦਿੱਸ ਪਿਆ । ਤੇਰੀ ਸੇਵਾ ਨਾਲ ਪਾਪ ਮਿਟ ਗਏ, ਤੇਰੇ ਦਰਸ਼ਨ ਨਾਲ ਪਾਪਾਂ ਦੇ ਕਾਰਣ ਹੋਣ ਵਾਲੇ ਕ੍ਰੋੜਾਂ ਦੁੱਖ ਦੂਰ ਹੋ ਗਏ । ਜਦ ਪਾਪ ਕ੍ਰੋੜ ਹੋਏ ਤਾਂ ਦੁਖ ਕ੍ਰੋੜ ਸੰਭਾਵਤ ਹੁੰਦੇ ਹਨ । ਜੋ ਸੇਵਾ ਪ੍ਰਭੂ ਪ੍ਰਸਾਦਿ ਦਾ ਕਾਰਣ ਬਣੀ । ਹੁਣ ਅੰਕ ੧ ਵਿਚ ਉਸ ਦਾ ਪਤਾ ਦੇਂਦੇ ਹਨ: ਉਹ ਹੈ 'ਨਾਮ ਜਪਤ' । ਪ੍ਰਸ਼ਨ ਹੁੰਦਾ ਹੈ ਕਿ ਨਾਮ ਕੀਕੂੰ ਪ੍ਰਾਪਤ ਹੋਇਆ ? ਤਾਂ ਦੱਸ਼ਦੇ ਹਨ 'ਸਾਧੂ ਸੰਗਿ' । ਨਾਲ ਹੀ ਸਾਧੂ ਸੰਗ ਦਾ ਫਲ ਦੱਸਦੇ ਹਨ ਕਿ ਕਾਮ, ਕ੍ਰੋਧ, ਲੋਭ, ਝੂਠ, ਨਿੰਦਿਆ ਆਦਿ ਸਾਰੇ ਪ੍ਰਤਿਬੰਧਕ ਜੋ ਨਾਮ ਨੂੰ ਸਫਲ ਨਹੀਂ ਹੋਣ ਦੇਂਦੇ, ਉਹ ਸਾਧੂ ਦੇ ਸੰਗਿ ਨਾਲ ਦੂਰ ਹੋ ਗਏ । ਸਾਧੂ ਦਾ ਉਪਦੇਸ਼, ਸਾਧੂ ਦਾ ਭੈ, ਸਾਧੂ ਦਾ ਪ੍ਰੇਮ ਇਹ ਭਾਵ ਹੈ ਸਾਧੂ ਸੰਗ ਦਾ । ਅਖੀਰਲੀ ਸਤਰ ਵਿਚ ਸਮੁੱਚੀ ਗੱਲ ਫੁਰਮਾਉਂਦੇ ਹਨ ਕਿ ਮਾਯਾ ਦੇ ਸਾਰੇ ਬੰਧਨ ਕੱਟ ਗਏ ਤੇ ਸੰਸਾਰ ਸਾਗਰ ਤੋਂ ਤੁਰ ਗਏ ਇਹ ਕਿਰਪਾ ਨਿਧਿ ਪ੍ਰਭੂ ਦੀ ਹੀ ਕਿਰਪਾ ਹੈ ਸਾਰੀ । ਭਾਵ ਹੈ ਕਿ ਸਾਧੂ ਦਾ ਸੰਗ, ਨਾਮ ਦੀ ਪ੍ਰਾਪਤੀ, ਨਿਰਵਿਘਨਤਾ ਨਾਲ ਸਿਰੇ ਚੜ੍ਹਨਾ, ਭਰਮ ਦਾ ਨਾਸ਼, ਬ੍ਰਹਮ ਦ੍ਰਿਸ਼ਟੀ ਆਤਮ ਸੁੱਖ ਤੇ ਉੱਧਾਰ (ਮੁਕਤੀ) ਸਾਰੇ ਉਸੇ ਦੀ ਮਿਹਰ ਨਾਲ ਪ੍ਰਾਪਤ ਹੁੰਦੇ ਹਨ ।

**ਨਿਰੁਕ੍ਤ**—ਤਉ ਪ੍ਰਸਾਦਿ—ਤੇਰੀ ਕ੍ਰਿਪਾ ਨਾਲ ।
ਡਾਰਿਓ—ਵਗਾਹ ਮਾਰਿਆ । ਸੁੱਟ ਘੱਤਿਆ । ਦੂਰ ਕੀਤਾ ।
ਪਰਾਧ—[ਸੰਸ:, ਅਪਰਾਧ:] ਪਾਪ ।
ਬਿਦਾਰਿਓ—ਨਾਸ਼ ਕਰ ਦਿਤਾ । ਦੂਰ ਕਰ ਦਿਤਾ ।
ਕਿਰਪਾ ਨਿਧਿ—ਕਿਰਪਾ ਦੀ ਨਿਧੀ ਨੇ, ਭਾਵ ਕ੍ਰਿਪਾਲੂ ਪ੍ਰਭੂ ਨੇ ।
ਉਧਾਰਿਓ—ਉਬਾਰਿਆ । ਤਾਰ ਲਿਆ, ਪਾਰ ਕੀਤਾ, ਭਾਵ ਮੁਕਤ ਕਰ ਦਿਤਾ ।

### [ਦੇਵਗੰਧਾਰੀ ਮਹਲਾ ੫, ਦੁਪਦਾ ੭-੧੩]

**ਪ੍ਰਾਕ੍ਕਥਨ**—ਪ੍ਰਭੂ ਦੀ ਸ਼ਰਣ ਸਾਧੂ ਦੀ ਸੁਮਤੀ ਨਾਲ ਮਿਲਦੀ ਹੈ ਤੇ ਭਰਮ ਅੰਧੇਰਾ ਕੱਟ ਦਿੰਦੀ ਹੈ ।

| ਮੂਲ | ਅਰਥ |
|---|---|
| ਦੇਵਗੰਧਾਰੀ ।। ਮਨ ਸਗਲ ਸਿਆਨਪ ਰਹੀ ।। ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ ।। ੧ ।। ਰਹਾਉ ।। | ਮਨ ਦੀ ਸਾਰੀ ਸਿਆਣਪ ਰਹਿ ਚੁੱਕੀ ਹੈ (ਜਦ ਦੀ ਕਿ) ਕਰਨ ਕਰਾਵਨਹਾਰ ਸੁਆਮੀ (ਸ੍ਰੀ ਗੁਰੂ) ਨਾਨਕ (ਦੇਵ ਜੀ) ਦੀ ਓਟ ਪਕੜੀ ਹੈ ।। ੧ ।। ਰਹਾਉ ।। |

| | |
|---|---|
| ਆਪੁ ਮੇਟਿ ਪਏ ਸਰਣਾਈ ਇਹ ਮਤਿ ਸਾਧੂ ਕਹੀ ।। ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ ਭਰਮੁ ਅਧੇਰਾ ਲਹੀ ।। ੧ ।। | ਇਹ ਮਤਿ ਸਾਧੂ ਨੇ (ਸਾਨੂੰ) ਦੱਸੀ ਸੀ. (ਜਿਸ ਕਰਕੇ ਅਸੀਂ) ਆਪਾ ਭਾਵ ਮਿਟਾ ਕੇ (ਪ੍ਰਭੂ ਦੀ) ਸ਼ਰਣੀਂ ਪੈ ਗਏ ਸਾਂ. (ਸ਼ਰਣ ਪੈ ਕੇ) ਪ੍ਰਭੂ ਦੀ ਆਗਿਆ ਮੰਨ ਕੇ (ਅਸਾਂ) ਸੁੱਖ ਪਾਇਆ. (ਕਿਉਂਕਿ ਆਗਿਆ ਵਿਚ ਟੁਰਨ ਨਾਲ) ਭਰਮ ਰੂਪੀ ਹਨੇਰਾ ਦੂਰ ਹੋ ਗਿਆ ।। ੧ ।। |
| ਜਾਨ ਪ੍ਰਬੀਨ ਸੁਆਮੀ ਪ੍ਰਭ ਮੇਰੇ ਸਰਣਿ ਤੁਮਾਰੀ ਅਹੀ ।। ਖਿਨ ਮਹਿ ਥਾਪਿ ਉਥਾਪਨਹਾਰੇ ਕੁਦਰਤਿ ਕੀਮ ਨ ਪਹੀ ।। ੨ ।। ੭ ।। | [ਅਰਦਾਸ] ਹੇ ਪ੍ਰਭੂ ਮੇਰੇ ਸੁਆਮੀ ! (ਜੋ ਸਰਬ) ਗਜਾਨ ਵਿਚ ਪ੍ਰਬੀਨ ਹੋ (ਮੈਂ) ਆਪ ਦੀ ਸ਼ਰਣ ਪਕੜੀ ਹੈ । ਛਿਨ ਵਿਚ ਬਣਾ ਕੇ ਢਾਹ ਸਿੱਟਣ ਵਾਲੇ ! ਤੇਰੀ ਕੁਦਰਤ ਦੀ ਕੀਮਤ ਨਹੀਂ ਪੈ ਸਕਦੀ ਹੈ. (ਭਾਵ ਤੇਰੀ ਕੁਦਰਤ ਦਾ ਪਾਰਾਵਾਰ ਨਹੀਂ ਪਾਯਾ ਜਾ ਸਕਦਾ) ।। ੨ ।। ੭ ।। |

**ਵਜਾਖਜਾ**— ਰਹਾਉ—ਇਹ ਸ਼ਬਦ ਸਾਧੂ ਦੀ ਸੁਮਤੀ ਤੋਂ ਆਰੰਭ ਹੁੰਦਾ ਹੈ. ਜਿਸ ਦੇ ਤੁਫੈਲ ਜਗਜਾਸੂ ਮਨ ਦੀਆਂ ਚਤੁਰਾਈਆਂ ਛੱਡ ਕੇ ਆਪਾ ਭਾਵ ਮੇਟ ਕੇ (ਨੰਮ੍ਰ ਹੋ ਕੇ) ਪ੍ਰਭੂ ਦੀ ਸ਼ਰਣ ਪੈ ਜਾਵੇ । ਇਹ ਸੁਮਤਿ ਆਪਣੇ ਦੁਆਰਾ ਦਿਤੀ ਹੈ । ਰਹਾਉ ਦੀ ਦੂਜੀ ਸਤਰ ਵਿਚ ਇਸ ਪ੍ਰਭੂ ਆਗਜਾ ਮੰਨਣ ਦਾ ਫਲ ਦੱਸਿਆ ਹੈ ਕਿ ਭਰਮ ਮਿਟ ਗਿਆ । ਭਰਮ ਦੂਰ ਹੋਣ ਤੇ ਗਜਾਨ ਹੁੰਦਾ ਹੈ । ਗਜਾਨ ਸੁਖ ਰੂਪ ਹੁੰਦਾ ਹੈ ।

ਅੰਕ ੨—ਅਰਦਾਸ ਹੈ ਕਿ ਪਹਿਲੇ ਕਹੀ ਵਾਰਤਾ ਕਿਸੇ ਹਉਂ ਦੇ ਲੇਸ਼ ਵਾਲੀ ਨਾ ਹੋ ਜਾਵੇ. ਇਸ ਲਈ ਪ੍ਰਭੂ ਅਗੇ ਅਰਦਾਸ ਕੀਤੀ ਕਿ ਗਜਾਨ ਪ੍ਰਬੀਨ ਗਜਾਨ ਸਰੂਪ ਤੁਸੀਂ ਆਪ ਹੋ. ਇਸ ਕਰਕੇ ਸਾਧੂ ਦੀ ਸੁਮਤੀ ਨਾਲ ਆਪ ਦੀ ਸ਼ਰਣ ਲਈ ਸੀ । ਸੋ ਆਪ ਗਜਾਨ ਸਰੂਪ ਦੇ ਚਾਨਣੇ ਨੇ ਭਰਮ ਕੱਟ ਦਿਤਾ. ਭਾਵ ਇਹ ਕਿ ਗਯਾਨ ਪ੍ਰਾਪਤ ਹੋ ਗਿਆ । ਗਜਾਨ ਪ੍ਰਾਪਤੀ ਦਾ ਇਹ ਭਾਵ ਨਾ ਸਮਝਿਆ ਜਾਵੇ ਕਿ ਪ੍ਰਭੂ ਜੀਵ ਦੇ ਗਜਾਨ ਦਾ ਵਿਸ਼ਯ ਹੋ ਗਿਆ । ਇਸ ਲਈ ਫੁਰਮਾਯਾ ਕਿ ਭਰਮ ਦੂਰ ਹੋ ਗਿਆ. ਆਤਮ ਸੁੱਖ ਪ੍ਰਾਪਤ ਹੋ ਗਿਆ. ਪਰ ਤੇਰੀ ਕੁਦਰਤ ਸ਼ਕਤੀ ਕਿ ਵਜੂਦ ਦਾ ਅਸੀਂ ਅੰਤ ਨਹੀਂ ਪਾ ਸਕੇ । ਇਸ ਕਹਿਣ ਵਿਚ ਉਸ ਨੂੰ ਬੇਅੰਤ ਦੱਸਿਆ ਤੇ ਇਹ ਕਹਿਣਾ ਸਿਫਤ ਸਲਾਹ ਦੇ ਭਾਵ ਵਾਲਾ ਹੋ ਗਿਆ ।

**ਨਿਰੁਕ੍ਤ**—ਸਿਆਨਪ—ਚਤੁਰਾਈ । ਯਥਾ :—

ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ।। [ਜਪੁਜੀ-੧]

ਰਹੀ—ਰਹਿ ਚੁਕੀ । ਮੁੱਕ ਗਈ ।   ਲਹੀ—ਲਹਿ ਗਿਆ । ਦੂਰ ਹੋ ਗਿਆ ।

ਜਾਨ ਪ੍ਰਬੀਨ—ਜੋ ਜਾਣਨ ਕਰਕੇ ਯਾ ਜਾਨਣ ਵਿਚ ਨਿਪੁੰਨ ਹੈ । ਭਾਵ ਹੈ ਗਜਾਨ ਸਰੂਪ ਹੈ । 'ਪਟੀ' ਆਸਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਾਨੁ' ਪਦ ਗਿਆਨ ਅਰਥਾਂ ਵਿਚ ਵਰਤਿਆ ਹੈ ਯਥਾ— "ਜਜੈ ਜਾਨੁ ਮੰਗਤ ਜਨੁ ਜਾਚੈ ਲਖ ਚਉਰਾਸੀਹ ਭੀਖ ਭਵਿਆ ।। [ਆਸਾ ਮ: ੧. ਪਟੀ-੧੧]

(ਅ) ਉਂਵ ਦਾਨੇ ਐਉਂ ਬੀ ਅਰਥ ਕਰਦੇ ਹਨ :— ਹੇ ਪ੍ਰਭੂ ਤੈਨੂੰ ਪ੍ਰਬੀਨ ਅਰਥਾਤ ਨਿਪੁੰਨ ਜਾਣ ਕੇ ਤੇਰੀ ਸ਼ਰਣ ਲਈ ਹੈ ।

ਅਹੀ—ਚਾਹੀ ਹੈ. ਲੋੜੀ ਹੈ. ਲਈ ਹੈ ।

ਪਹੀ—ਪਈ. ਪੈਂਦੀ ਹੈ । ਪੈ ਸਕਦੀ ਹੈ ।

## [ਦੇਵਗੰਧਾਰੀ ਮਹਲਾ ੫, ਦੁਪਦਾ ੮-੧੪]

**ਪ੍ਰਾਕ੍ਕਥਨ**—ਗੁਰੂ ਚਰਣੀਂ ਲਗ ਕੇ ਪ੍ਰਭੂ ਦੇ ਦਰਸ਼ਨ ਹੋ ਗਏ।

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫॥ ਹਰਿ ਪ੍ਰਾਨ ਪ੍ਰਭੂ ਸੁਖਦਾਤੇ॥ ਗੁਰ ਪ੍ਰਸਾਦਿ ਕਾਹੂ ਜਾਤੇ॥੧॥ ਰਹਾਉ॥ | ਹੇ ਪ੍ਰਾਣਾਂ (ਤੋਂ ਪਿਆਰੇ) ਹਰੀ ! ਹੇ ਸੁੱਖਾਂ ਦੇ ਦਾਤੇ ਪ੍ਰਭੂ ! (ਤੁਸੀਂ) ਕਿਸੇ (ਵਿਰਲੇ) ਨੇ ਗੁਰੂ ਦੀ ਮਿਹਰ ਨਾਲ ਜਾਣੇ ਹੋ॥੧॥ ਰਹਾਉ॥ |
| ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ॥ ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ॥੧॥ | (ਜਿਨ੍ਹਾਂ ਨੇ ਜਾਣੇ ਹੋ ਉਹ ਸੰਤ ਹਨ, ਓਹੀ) ਤੇਰੇ ਸੰਤ ਤੁਹਾਡੇ ਪ੍ਰੀਤਮ ਹਨ, ਉਨ੍ਹਾਂ ਨੂੰ ਕਾਲ ਨਹੀਂ ਖਾਂਦਾ (ਭਾਵ ਜਨਮ ਮਰਨ ਰਹਿਤ ਹੋ ਜਾਂਦੇ ਹਨ)। ਓਹ ਤੁਹਾਡੇ ਪ੍ਰੇਮ ਨਾਲ ਲਾਲ ਹੋਏ ਰਹਿੰਦੇ ਹਨ, (ਹਾਂ, ਤੇਰੇ) ਰਾਮ ਨਾਮ ਦੇ ਰਸ ਵਿਚ ਮਸਤ ਰਹਿੰਦੇ ਹਨ॥੧॥ |
| ਮਹਾ ਕਿਲਬਿਖ ਕੋਟਿ ਦੋਖ ਰੋਗਾ ਪ੍ਰਭ ਦ੍ਰਿਸਟਿ ਤੁਹਾਰੀ ਹਾਤੇ॥ ਸੋਵਤ ਜਾਗਿ ਹਰਿ ਹਰਿ ਹਰਿ ਗਾਇਆ ਨਾਨਕ ਗੁਰ ਚਰਨ ਪਰਾਤੇ॥੨॥੮॥ | ਹੇ ਪ੍ਰਭੂ ! ਵੱਡੇ ਭਾਰੇ ਪਾਪ, ਕ੍ਰੋੜਾਂ ਦੋਸ਼ (ਤੇ ਉਨ੍ਹਾਂ ਤੋਂ ਉਪਜੇ) ਰੋਗ ਤੁਹਾਡੀ ਕ੍ਰਿਪਾ ਦੀ ਨਿਗਾਹ ਨਾਲ ਨਾਸ਼ ਹੋ ਜਾਂਦੇ ਹਨ। (ਉਨ੍ਹਾਂ ਸੰਤਾਂ ਨੇ) ਹੇ ਹਰੀ ! ਗੁਰੂ ਦੀ ਚਰਨੀਂ ਪੈ ਕੇ (ਤੈਨੂੰ) 'ਹਰਿ ਹਰਿ' (ਕਰਕੇ) ਸੁੱਤਿਆਂ ਜਾਗਦਿਆਂ (ਸਦਾ ਹੀ) ਗਾਇਆ ਹੈ॥੨॥੮॥ |

**ਵਯਾਖਯਾ**—ਵਾਹਿਗੁਰੂ ਜੀ ਦੀ ਸਨਮੁਖ ਮਹਿਮਾ ਕਰਦੇ ਹਨ ਕਿ ਆਪ ਸੁੱਖਾਂ ਦੇ ਦਾਤੇ ਹੋ, ਸੰਤ ਤੁਹਾਡੇ ਪ੍ਰੀਤਮ ਹਨ, ਉਨ੍ਹਾਂ ਨੂੰ ਪ੍ਰਾਣਾਂ ਤੋਂ ਪਿਆਰੇ ਹੋ, ਓਹ ਜਨਮ ਮਰਨ ਰਹਿਤ ਹੋ ਜਾਂਦੇ ਹਨ, ਕਿਉਂਕਿ ਉਨ੍ਹਾਂ ਦੇ ਪਾਪ ਆਦਿਕ ਤੁਸਾਂ ਦੀ ਮਿਹਰ ਨਾਲ ਦੂਰ ਹੋ ਜਾਂਦੇ ਹਨ। ਜੀਉਂਦੇ ਜੀ ਓਹ ਤੁਹਾਡੇ ਪ੍ਰੇਮ ਵਿਚ ਰੱਤੇ ਹੋਏ ਮਗਨ ਰਹਿੰਦੇ ਹਨ। ਇਹ ਪ੍ਰਾਪਤੀ ਕਿਵੇਂ ਹੁੰਦੀ ਹੈ ? 'ਤੁਹਾਡੀ ਦ੍ਰਿਸ਼ਟੀ' ਨਾਲ, 'ਗੁਰ ਪ੍ਰਸਾਦਿ' ਨਾਲ ਤੇ 'ਸੋਵਤ ਜਾਗਿ ਹਰਿ ਹਰਿ ਹਰਿ ਗਾਇਆ' ਨਾਲ, ਅਤੇ 'ਰਾਮ ਨਾਮ ਰਸਿ ਮਾਤੇ' ਨਾਲ।

**ਨਿਰੁਕ੍ਤ**—ਜਾਤੇ-ਜਾਣੇ ਹੋ। ਰੰਗਿ—ਪ੍ਰੇਮ ਨਾਲ।

ਲਾਲ—ਸੁਰਖ। ਭਾਵ ਹੈ ਪ੍ਰੇਮ ਵਿਚ ਰੰਗੇ ਹੋਏ ਪ੍ਰਸੰਨ ਤੇ ਆਨੰਦ ਰਹਿੰਦੇ ਹਨ।

ਮਾਤੇ—ਮਸਤ। ਕਿਲਬਿਖ—ਪਾਪ।

ਹਾਤੇ—ਨਾਸ ਹੋ ਜਾਂਦੇ ਹਨ। ਪਰਾਤੇ—ਪੈਂਦੇ ਹਨ। ਪੈ ਕੇ।

## [ਦੇਵਗੰਧਾਰੀ ਮਹਲਾ ੫, ਦੁਪਦਾ ੯-੧੫]

**ਪ੍ਰਾਕ੍ਕਥਨ**— ਗੁਰੂ ਚਰਨੀਂ ਲੱਗ ਕੇ ਪ੍ਰਭੂ ਦੇ ਦਰਸ਼ਨ ਹੋ ਗਏ।

| ਮੂਲ | ਅਰਥ |
| --- | --- |
| ਦੇਵਗੰਧਾਰੀ ੫ ।। ਸੋ ਪ੍ਰਭੁ ਜਤ ਕਤ ਪੇਖਿਓ ਨੈਣੀ ।। ਸੁਖਦਾਈ ਜੀਅਨ ਕੋ ਦਾਤਾ ਅੰਮ੍ਰਿਤੁ ਜਾ ਕੀ ਬੈਣੀ ।। ੧ ।। ਰਹਾਉ ।। | ਜਿਥੇ ਕਿਤੇ (ਭਾਵ ਸਾਰੇ ਹੀ) ਉਹ ਪ੍ਰਭੂ ਅੱਖੀਂ ਦੇਖਿਆ ਹੈ. ਉਹ ਸੁੱਖਾਂ ਦਾ ਦੇਣ ਵਾਲਾ ਹੈ. ਜੀਵਾਂ ਦਾ ਦਾਤਾ ਹੈ. ਜਿਸ ਦੇ ਬਚਨਾ ਵਿਚ ਅੰਮ੍ਰਿਤ ਹੀ ਅੰਮ੍ਰਿਤ ਹੈ ।। ੧ ।। ਰਹਾਉ ।। |
| ਅਗਿਆਨੁ ਅਧੇਰਾ ਸੰਤੀ ਕਾਟਿਆ ਜੀਅ ਦਾਨੁ ਗੁਰ ਦੈਣੀ ।। ਕਰਿ ਕਿਰਪਾ ਕਰਿ ਲੀਨੋ ਅਪੁਨਾ ਜਲਤੇ ਸੀਤਲ ਹੋਣੀ ।। ੧ ।। | [ਪ੍ਰਭੂ ਦੇ ਦਰਸ਼ਨ ਨਾ ਹੋਣ ਦੇਣ ਵਾਲਾ ਅੰਧਕਾਰ ਕੀਕੂੰ ਦੂਰ ਹੋਇਆ?] ਸੰਤਾਂ ਨੇ ਅਗਿਆਨ ਰੂਪੀ ਹਨੇਰਾ ਦੂਰ ਕਰ ਦਿਤਾ. (ਹਾਂ) ਜੀਅ ਦਾਨ (ਉਸੇ ਸੰਤ) ਗੁਰੂ ਦੀ ਦਾਤ ਹੈ। (ਉਸ ਨੇ) ਕਿਰਪਾ ਕਰਕੇ ਆਪਣਾ ਬਣਾ ਲਿਆ (ਜਿਸ ਕਰਕੇ ਤ੍ਰਿਸ਼ਨਾ ਰੂਪੀ ਅੱਗ ਵਿਚ) ਸੜਦੇ ਠੰਢੇ ਹੋ ਗਏ ।। ੧ ।। |
| ਕਰਮੁ ਧਰਮੁ ਕਿਛੁ ਉਪਜਿ ਨ ਆਇਓ ਨਹ ਉਪਜੀ ਨਿਰਮਲ ਕਰਣੀ ।। ਛਾਡਿ ਸਿਆਨਪ ਸੰਜਮ ਨਾਨਕ ਲਾਗੋ ਗੁਰ ਕੀ ਚਰਣੀ ।। ੨ ।। ੯ ।। | [ਤੁਸਾ ਆਪ ਕੀਹ ਕਰਮ ਧਰਮ ਕੀਤੇ ?] ਕਰਮ ਧਰਮ (ਆਪਣੇ ਆਪ ਤੋਂ) ਕੁਛ ਬੀ ਨਾ ਪੈਦਾ ਹੋ ਆਇਆ. ਨਾ ਹੀ (ਕੋਈ) ਸ਼ੁੱਧ ਕਰਨੀ (ਉਪਜੀ. ਭਾਵ) ਸਰ ਆਈ। (ਮੈਂ) ਨਾਨਕ (ਤਾਂ ਸਭ) ਚਤੁਰਾਈਆਂ ਤੇ ਸੰਜਮ ਛੱਡ ਕੇ ਗੁਰੂ ਦੀ ਚਰਣੀਂ ਲੱਗ ਗਿਆ ਸਾਂ ।। ੨ ।। ੯ ।। |

**ਵਜਾਖਜਾ**—ਰਹਾਉ ਵਿਚ ਪ੍ਰਭੂ ਦੇ ਦਰਸ਼ਨ ਦੱਸੇ ਹਨ। ਇਹ ਦਰਸ਼ਨ ਦ੍ਰਿਸ਼ਟਾਮਾਨੀ ਦਰਸ਼ਨ ਨਹੀਂ. ਪਰ ਦ੍ਰਿਸ਼ਟਾ ਪੱਖ ਦੇ ਦਰਸ਼ਨ ਹਨ। ਕਿਉਂਕਿ ਇਹ ਅੰਧੇਰੇ ਦੇ ਦੂਰ ਹੋਣ ਨਾਲ ਹੋਏ ਹਨ। ਸੋ ਗਜਾਨਮਯ ਦਰਸ਼ਨ ਦ੍ਰਿਸ਼ਟਾ ਪੱਖ ਦੇ ਦਰਸ਼ਨ ਹੁੰਦੇ ਹਨ। ਫੇਰ ਦ੍ਰਿਸ਼ਟਮਾਨ ਵਿਚ ਕੀ ਡਿੱਠਾ ਕਿ ਜੀਆਂ ਨੂੰ ਰਿਜ਼ਕ ਦਾ ਦਾਤਾ ਤੇ ਸੰਤਾਂ ਨੂੰ ਆਤਮ ਸੁੱਖਾਂ ਦਾ ਦਾਤਾ. ਉਹੋ ਹੈ. ਤੇ ਉਸ ਦਾ ਸ਼ਬਦ ਅਮਰ ਕਰਨੇ ਵਾਲਾ ਹੈ।

ਅੰਕ ੧ ਵਿਚ ਸਤਿਗੁਰੂ ਦੀ ਮੇਹਰ ਦੱਸੀ ਹੈ. ਜਿਸ ਨੇ ਅਗਜਾਨ ਦੂਰ ਕਰ ਦਿਤਾ ਤੇ ਜੀਅਦਾਨ ਦਿਤਾ ਭਾਵ ਆਤਮਿਕ ਜੀਵਨ ਬਖ਼ਸ਼ ਦਿਤਾ। ਆਪ ਨੂੰ ਜਾਨਵਰ ਦੀ ਹੈਸੀਅਤ ਤੋਂ ਉਂਚਾ ਆਤਮ ਰੂਪ ਵਾਲਾ ਅਨੁਭਵ ਕਰ ਲਿਆ।

ਅੰਕ ੨ ਵਿਚ ਦੱਸਿਆ ਹੈ ਕਿ ਕਰਮ. ਧਰਮ. ਸੰਜਮ. ਸ਼ੁਧ ਕਰਨੀ. ਸਿਆਣਪ ਸਭ ਦੀ ਥਾਵੇਂ ਨਿਰ ਅਭਿਮਾਨ ਹੋ ਕੇ ਗੁਰੂ ਦੀ ਚਰਨੀਂ ਲੱਗੇ। ਭਾਵ ਇਹ ਕਿ ਗੁਰੂ ਨੇ ਕਿਹਾ. ਹਉਂ ਛਡ ਕੇ ਕਮਾਇਆ।

**ਨਿਰੁਕ੍ਤ**—ਬੈਣੀ-ਬੈਣਾਂ ਵਿਚ। ਬਚਨਾਂ ਵਿਚ। ਦੈਣੀ—ਜੋ ਦਿਤੀ ਜਾਏ। ਦਾਤ। ਦੇਣ। ਜਲਤੇ-ਸੜਦੇ। ਉਪਜਿ—ਪੈਦਾ। ਨਿਰਮਲ-ਸ਼ੁਧ. ਮਲ ਰਹਤ।

## [ਦੇਵਗੰਧਾਰੀ ਮਹਲਾ ੫, ਦੁਪਦਾ ੧੦-੧੬]

**ਪ੍ਰਾਕ੍ਥਨ**—ਹਰੀ ਨਾਮ ਸਿਮਰਨ ਅਸਲ ਨਫ਼ੇਵੰਦਾ ਕੰਮ ਹੈ. ਜੋ ਮੁਕਤੀ ਕਰਦਾ ਹੈ. ਇਹ ਸੰਤਾਂ ਪਾਸ ਹੁੰਦਾ ਹੈ। ਭਾਗਾਂ ਨਾਲ ਮਿਲਦਾ ਹੈ। ਇਸ ਨਫ਼ੇਵੰਦੇ ਸੌਦੇ ਦੀ ਖ਼ਰੀਦ ਕਰੋ।

| ਮੂਲ | ਅਰਥ |
|---|---|
| ਦੇਵਗੰਧਾਰੀ ੫ ।। ਹਰਿ ਰਾਮ ਨਾਮੁ ਜਪਿ ਲਾਹਾ ।। ਗਤਿ ਪਾਵਹਿ ਸੁਖ ਸਹਜ ਅਨੰਦਾ ਕਾਟੇ ਜਮ ਕੇ ਫਾਹਾ ।। ੧ ।। ਰਹਾਉ ।। | (ਹੇ ਭਾਈ !) ਹਰੀ ਦਾ ਰਾਮ, ਨਾਮ ਜਪ ਕੇ ਨਫਾ ਮਿਲੇਗਾ। [ਕੀ ਨਫ਼ਾ ?] ਜਮ ਦੇ ਫਾਹੇ ਕੱਟ ਜਾਣਗੇ, ਸਹਜ ਸੁਖੀ ਦਾ ਆਨੰਦ (ਪਾਵੇਂਗਾ ਤੇ) ਮੁਕਤੀ ਪ੍ਰਾਪਤ ਹੋਵੇਗੀ ।। ੧ ।। ਰਹਾਉ ।। |
| ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ ਆਹਾ ।। ਤਿਨ੍ਹਾ ਪਰਾਪਤਿ ਏਹੁ ਨਿਧਾਨਾ ਜਿਨ ਕੈ ਕਰਮਿ ਲਿਖਾਹਾ ।। ੧ ।। | [ਰਾਮ ਨਾਮ ਕਿਥੋਂ ਮਿਲਦਾ ਹੈ?] ਖੋਜਦਿਆਂ ਖੋਜਦਿਆਂ (ਇਸ) ਖੋਜ ਵਿਚ ਵੀਚਾਰਿਆ (ਤਾਂ ਸਮਝ ਪਈ ਕਿ ਇਹ) ਹਰੀ (ਨਾਮ) ਸੰਤ ਜਨਾਂ ਪਾਸ ਹੈ, (ਪਰੰਤੂ) ਇਹ ਖ਼ਜ਼ਾਨਾ (ਨਾਮ ਦਾ) ਪ੍ਰਾਪਤ ਉਨ੍ਹਾਂ ਨੂੰ ਹੁੰਦਾ ਹੈ, ਜਿਨ੍ਹਾਂ ਦੇ ਕਰਮਾਂ ਵਿਚ ਲਿਖਿਆ ਹੁੰਦਾ ਹੈ ।। ੧ ।। |
| ਸੇ ਬਡਭਾਗੀ ਸੇ ਪਤਿਵੰਤੇ ਸੇਈ ਪੂਰੇ ਸਾਹਾ ।। ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ੍ ਹਰਿ ਹਰਿ ਨਾਮੁ ਵਿਸਾਹਾ ।। ੨ ।। ੧੦ ।। | (ਜਿਨ੍ਹਾਂ ਨੂੰ ਇਹ ਮਿਲ ਜਾਏ) ਉਹੀ ਵਡੇ ਭਾਗਾਂ ਵਾਲੇ ਹਨ, ਉਹੀ ਪਤ ਵਾਲੇ ਹਨ, ਉਹੀ ਪੂਰੇ ਸ਼ਾਹ ਹਨ, (ਹਾਂ) ਹੇ ਨਾਨਕ ! ਜਿਨ੍ਹਾਂ ਨੇ ਹਰਿ ਹਰਿ ਨਾਮ ਖਰੀਦਿਆ ਹੈ ਉਹੀ ਸੁਹਣੇ ਹਨ, ਦਾਨੇ ਹਨ ਤੇ ਸਰੂਪ ਵਾਲੇ ਹਨ ।। ੨ ।। ੧੦ ।। |

**ਵ੍ਯਾਖ੍ਯਾ**—ਹਰੀ ਦਾ ਨਾਮ ਜਪੋ, ਇਹੀ ਨਫ਼ੇਵੰਦਾ ਵਪਾਰ ਹੈ, ਕਿਉਂ ? ਸਭ ਤੋਂ ਵੱਡਾ ਨਫ਼ਾ ਮੁਕਤੀ ਹੈ, ਉਸ ਦਾ ਦਾਤਾ ਹੈ। ਇਹ ਸੰਤਾਂ ਪਾਸੋਂ ਮਿਲਦਾ ਹੈ, ਧੁਰੋਂ ਲਿਖਿਆ ਹੋਵੇ ਤਾਂ ਮਿਲਦਾ ਹੈ। ਜਿਨ੍ਹਾਂ ਨੂੰ ਮਿਲ ਜਾਏ ਓਹ ਇਸ ਦਾ ਵਪਾਰ ਕਰਦੇ ਹਨ। ਓਹ ਪਤਿ ਵਾਲੇ ਵੱਡੇ ਸ਼ਾਹ ਹੁੰਦੇ ਹਨ ਜੋ ਅਗੋਂ ਲੋਕਾਂ ਨਾਲ ਨਾਮ ਦਾ ਵਪਾਰ ਕਰਦੇ ਹਨ, 'ਸਾਹਾ' ਦਾ ਇਹ ਮਤਲਬ ਹੈ।

**ਨਿਰੁਕ੍ਤ**—ਲਾਹਾ—ਖੱਟੀ। ਨਫ਼ਾ। ਗਤਿ—ਮੁਕਤੀ। ਆਹਾ —ਹੈ।

ਨਿਧਾਨਾ—ਖ਼ਜ਼ਾਨਾ। ਸਾਹਾ—ਸ਼ਾਹ। ਵਡਾ ਵਪਾਰੀ। ਭਾਵ ਹੈ ਗੁਰਮੁਖ ਤੋਂ ਜੋ ਨਾਮ ਦਾ ਵਪਾਰ ਕਰਦਾ ਹੈ। ਸੁਘੜ—ਸੁਹਣੀ ਤਰ੍ਹਾਂ ਸੁਸਿਖ੍ਯਤਾ ਦਾਨਾ।

ਵਿਸਾਹਾ—[ਸੰਸ: ਵ੍ਯਵਸਾਯ :— ਕੰਮ ਕਾਰ] ਵਪਾਰ ਕੀਤਾ। ਭਾਵ ਹੈ ਖਰੀਦਿਆ ਹੈ। (ਅ) ਵਿਸਾਹ ਉਸ ਇਤਬਾਰ ਨੂੰ ਬੀ ਕਹਿ ਲੈਂਦੇ ਹਨ ਜੋ ਨੇਕ ਵਪਾਰੀਆਂ ਦਾ ਵਪਾਰ ਦੇ ਮੰਡਲਾਂ ਵਿਚ ਹੁੰਦਾ ਹੈ।

### [ਦੇਵਗੰਧਾਰੀ ਮਹਲਾ ੫, ਦੁਪਦਾ ੧੧-੧੭]

**ਪ੍ਰਾਕ੍ਕਥਨ**—ਸਰੀਰ ਦੀ ਅੰਦਰਲੀ ਮੈਲੀ ਦਸ਼ਾ ਤੇ ਬਾਹਰ ਸੁਆਹਪਨਾ ਦੱਸ ਕੇ ਇਸ ਦੀ ਬੇਚਾਰਗੀ ਦੱਸੀ ਤੇ ਇਸ ਨੂੰ ਉਪਦੇਸ਼ ਦਿਤਾ ਕਿ ਹਰੀ ਦਾ ਸਿਮਰਨ ਕਰ। ਉਧਰ ਬੇਚਾਰਗੀ ਦੱਸਕੇ ਪ੍ਰਭੂ ਅਗੇ ਅਰਦਾਸ ਕੀਤੀ ਹੈ ਕਿ ਇਸ ਨੂੰ ਬਚਾ ਲਓ।

| ਮੂਲ | ਅਰਥ |
|---|---|
| ਦੇਵਗੰਧੀਰੀ ੫ ।। ਮਨ ਕਹ ਅਹੰਕਾਰਿ ਅਫਾਰਾ ।। ਦੁਰਗੰਧ | ਹੇ ਮਨ ! ਕਾਸਨੂੰ ਹੰਕਾਰ ਵਿਚ ਆਫਰਿਆ ਫਿਰਦਾ ਹੈਂ ? (ਸਰੀਰ ਦੇ) ਅੰਦਰ (ਤਾਂ) ਅਪਵਿਤ੍ਰ ਤੋਂ ਅਪਵਿਤ੍ਰ (ਗੰਦ) |

| | |
|---|---|
| ਅਪਵਿਤ੍ਰ ਅਪਾਵਨ ਭੀਤਰਿ ਜੋ ਦੀਸੈ ਸੋ ਛਾਰਾ ।। ੧ ।। ਰਹਾਉ ।। | ਹੈ ਤੇ ਬਦਬੋਈ ਹੈ*. (ਅਤੇ) ਜੋ (ਕੁਛ ਬਾਹਰ) ਦਿੱਸਦਾ ਹੈ ਉਸਨੇ ਸੁਆਹਾ (ਹੋ ਜਾਣਾ ਹੈ) ।। ੧ ।। ਰਹਾਉ ।। |
| ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ ।। ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ ।।੧।। | ਹੇ ਪ੍ਰਾਣੀ ! ਜਿਸ ਨੇ (ਤੈਨੂੰ) ਪੈਦਾ ਕੀਤਾ ਹੈ ਤੇ ਜਿਸ ਨੇ (ਤੇਰੇ ਵਿਚ) ਪ੍ਰਾਣਾਂ ਤੇ ਜਿੰਦੜੀ ਨੂੰ ਟਿਕਾਇਆ ਹੋਇਆ ਹੈ. ਉਸ ਦਾ ਸਿਮਰਣ ਕਰ । ਹੇ ਮੂਰਖ ! ਹੇ ਗੰਵਾਰ ! ਉਸ ਨੂੰ ਛਡਕੇ (ਤੂੰ) ਹੋਰਨਾਂ ਵਿਚ ਫਸਦਾ ਹੈਂ. (ਇਉਂ ਤੂੰ) ਮਰ ਕ ਜਨਮਦਾ ਰਹੇਂਗਾ ।। ੧ ।। |
| ਅੰਧ ਗੁੰਗ ਪਿੰਗੁਲ ਮਤਿ ਹੀਨਾ ਪ੍ਰਭ ਰਾਖਹੁ ਰਾਖਨਹਾਰਾ ।। ਕਰਨ ਕਰਾਵਨਹਾਰ ਸਮਰਥਾ ਕਿਆ ਨਾਨਕ ਜੰਤ ਬਿਚਾਰਾ ।।੨।।੧੧।। | ਅੰਨ੍ਹਾ ਹਾਂ. ਗੁੰਗਾ ਹਾਂ. ਪਿੰਗਲਾ ਹਾਂ. ਮੂਰਖ ਹਾਂ. ਹੇ ਰਖਣ ਵਾਲੇ ਪ੍ਰਭੂ ! (ਮੈਨੂੰ) ਰਖ ਲਓ । ਤੂੰ ਕਰਨ ਕਰਾਉਣ ਵਾਲਾ (ਹਰ ਗੱਲ ਨੂੰ) ਸਮਰਥ (ਹੈਂ). ਜੰਤ ਵਿਚਾਰਾ ਕੀ ਹੈ (ਕਹਿੰਦੇ ਹਨ ਗੁਰੂ) ਨਾਨਕ (ਦੇਵ ਜੀ) ।। ੨ ।। ੧੧ ।। |

**ਵਯਾਖਯਾ**—ਪਹਿਲਾਂ ਮਨ ਨੂੰ ਸੰਬੋਧਨ ਕੀਤਾ ਹੈ. ਫੇਰ ਪ੍ਰਾਣੀ ਨੂੰ ਮੁਖ਼ਾਤਬ ਕੀਤਾ ਹੈ. ਅੰਤ ਵਿਚ ਫੇਰ ਆਪ ਨੂੰ ਕਹਿ ਕੇ ਸਿਫਾਰਸ਼ ਕੀਤੀ ਹੈ ਕਿ ਜੰਤ ਵਿਚਾਰਾ ਹੈ. ਕੁਛ ਨਹੀਂ ਤਾਣ ਰਖਦਾ ਹੈ । ਸੋ ਸਾਫ ਹੈ ਕਿ ਆਪਣੇ ਦੁਆਰਾ ਸਾਨੂੰ ਉਪਦੇਸ਼ ਦੇ ਰਹੇ ਹਨ । ਸਰੀਰ ਦੀ ਸੁੰਦਰਤਾ ਤੇ ਉੱਤਮਤਾ ਦਾ ਅਫਾਰਾ ਲਾਹੋ ਤੇ ਜੀਵ ਦੀ ਦੇਹੀ ਦੀ ਮਲ ਤੇ ਅੰਤ ਛਾਰਤਾ ਦੱਸ ਕੇ ਸਿਮਰਨ ਵਿਚ ਦੇਹ ਨੂੰ ਸਫਲ ਕਰਨ ਦਾ ਉਪਦੇਸ਼ ਦਿਤਾ ਹੈ. ਸਰੀਰ ਨੂੰ ਪੈਦਾ ਕਰਨ ਤੇ ਚਲਾਉਣ ਵਾਲੇ ਦਾ ਸਿਮਰਣ ਕਰੋ । ਅੰਤ ਵਿਚ ਅਰਦਾਸ ਕੀਤੀ : ਜੀਵ ਗੁਣਹੀਨ ਹੈ. ਬੇਚਾਰਾ ਹੈ. ਮੇਹਰ ਕਰਕੇ ਰਖ ਲਓ ।

**ਨਿਰੁਕ੍ਤ**—ਅਫਾਰਾ—ਆਫਰਿਆ ਹੈਂ । ਆਕੜ ਰਿਹਾ ਹੈਂ । ਕਹ—ਕਿਉਂ ।

ਦੁਰਗੰਧ—ਬਦਬੋ । ਅਪਾਵਨ—ਅਪਵਿਤ੍ਰ ।

ਛਾਰਾ—ਸੁਆਹ । ਸਰੀਰ ਨੇ ਅੰਤ ਸੁਆਹ ਮਿੱਟੀ ਹੋ ਜਾਣਾ ਹੈ ।

ਮੁਗਧ—ਮੂਰਖ । ਗਵਾਰਾ—ਅੰਭੜ । ਮੂਰਖ ।

ਪਿੰਗੁਲ—[ਸੰਸ:. ਪੰਗੁਲ=ਲੰਗੜਾ. ਲੂਲਾ] ਜਿਸ ਦੇ ਹੱਥ ਪੈਰ ਨਾ ਹੋਣ ।

## [ਦੇਵਗੰਧਾਰੀ ਮਹਲਾ ੫, ਦੁਪਦਾ ੧੨-੧੮]

**ਪ੍ਰਾਕ੍ਕਥਨ**—ਸਾਧੂ ਦੇ ਸੰਗ ਵਿਚ ਨਾਮ ਅਰਾਧਨ ਦਾ ਉਪਦੇਸ਼ ਹੈ ਤੇ ਵਾਹਿਗੁਰੂ ਤੋਂ ਨਾਮ ਦੀ ਦਾਤ ਮੰਗੀ ਹੈ ।

| ਮੂਲ | ਅਰਥ |
|---|---|
| ਦੇਵਗੰਧਾਰੀ ੫ ।। ਸੋ ਪ੍ਰਭੁ ਨੇਰੈ ਹੂ ਤੇ ਨੇਰੈ ।। ਸਿਮਰਿ ਧਿਆਇ ਗਾਇ ਗੁਨ ਗੋਬਿੰਦ ਦਿਨੁ ਰੈਨਿ ਸਾਝ ਸਵੇਰੈ ।। ੧ ।। ਰਹਾਉ ।। | ਓਹ ਪ੍ਰਭੂ ਨੇੜੇ ਤੋਂ ਬੀ ਨੇੜੇ ਹੈ. (ਉਸ) ਗੋਬਿੰਦ ਦੇ ਗੁਣ ਗਾਉ. (ਉਸ ਦਾ) ਸਿਮਰਣ ਕਰ. ਧਿਆਨ (ਉਸੇ ਵਿਚ) ਰਖ. ਦਿਨੇ ਬੀ ਰਾਤੀ ਬੀ ਸੰਝ ਵੇਲੇ ਬੀ ਤੇ ਸਵੇਰੇ ਬੀ । ।੧। ਰਹਾਉ ।। |

* ਬਿਸਟਾ ਅਸਤ ਰਕਤੁ ਪਰੇਟੇ ਚਾਮ ।। ਇਸੁ ਉਪਰਿ ਲੇ ਰਾਖਿਓ ਗੁਮਾਨ ।। [ਆਸਾ ਮ: ੫-੧੪]

ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ ।। ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ ਹੇਰੈ ।। ੧ ।।

ਸਾਧੂ ਦੇ ਸੰਗ ਵਿਚ (ਆਪਣੀ) ਦੁਰਲਭ ਦੇਹ ਦਾ ਉਧਾਰ ਕਰ ਲੈ । [ਕੀਕੂੰ ?] ਹਰੀ ਹਰਿ ਨਾਮ ਦਾ ਜਪਣਾ ਕਰਕੇ । ਕਾਲ ਨਿਤ ਹੀ ਨਿਤ (ਭਾਵ ਹਰ ਵੇਲੇ ਤੈਨੂੰ) ਤਾੜ ਰਿਹਾ ਹੈ. (ਇਸ ਲਈ ਨਾਮ ਸਿਮਰਨ ਵਿਚ ) ਨਾ ਘੜੀ. ਨਾ ਮਹੂਰਤ. ਨਾ ਚਸਾ ਭਰ ਦੇਰ ਕਰ ।। ੧ ।।

ਅੰਧ ਬਿਲਾ ਤੇ ਕਾਢਹੁ ਕਰਤੇ ਕਿਆ ਨਾਹੀ ਘਰਿ ਤੇਰੈ ।। ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ।। ੨ ।। ੧੨ ।। ਛਕੇ ੨ ।।

[ਅਰਦਾਸ] ਹੇ ਕਰਤਾਰ ! (ਸੰਸਾਰ ਰੂਪੀ ਯਾ ਅਵਿਦਯਾ ਰੂਪੀ) ਅੰਨ੍ਹਾ ਖੁੱਡ ਤੋਂ (ਕੱਢ ਲਓ. ਤੇਰੇ ਘਰ ਕਿਸ ਗੱਲ ਦੀ ਕਮੀ ਹੈ । ਨਾਨਕ ਨੂੰ ਨਾਮ ਦਾ ਆਸਰਾ ਦੇ ਦਿਓ (ਜਿਸ ਨਾਮ ਤੋਂ ਕਿ) ਬਹੁਤੇ ਸੁੱਖ ਤੇ ਆਨੰਦ ਹੁੰਦੇ ਹਨ ।। ੨ ।। ੧੨ ।। ਛੱਕੇ ੨ ।। (ਅੰਕ ੧੨ ਆ ਜਾਣ ਕਰਕੇ ਦੋ ਛੱਕੇ ਹੋ ਗਏ. ਪੰਜਵੇਂ ਪਾਤਸ਼ਾਹ ਦੇ ਦੁਪਦੇ ਸ਼ਬਦਾਂ ਦੇ) ।

**ਵਯਾਖਯਾ**—ਸੁਗਮ ।

**ਨਿਰੁਕ੍ਤ**—ਧਿਆਇ—ਆਰਾਧ । ਧਿਆਨ ਵਿਚ ਰੱਖ ।

ਜਪੇਰੈ—ਜਪਣਾ ਕਰਕੇ । ਜਪਕੇ । ਮੁਹਤੁ—[ਸੰਸ:. ਮੁਹੂਰ੍ਤ] ਦਾਨੇ ਮੂਰਤ ਦਾ ਦੋ ਘੜੀ ਤੇ ਮੁਹਤ ਦਾ ਅੱਧੀ ਘੜੀ ਅਰਥ ਲਾਉਂਦੇ ਹਨ ।

ਚਸਾ—[ਹਿੰਦੀ] ਅੱਖ ਦੇ ਪਲਕਾਰੇ ਦਾ ਵਿਸਾ. ੧੫ ਵਿਸੇ ਦਾ ਚਸਾ । ਭਾਵ ਹੈ ਥੋੜ੍ਹਾ ਸਮਾਂ ।

ਬਿਲੰਬਹੁ—ਦੇਰ ਕਰੋ । ਹੇਰੈ—ਦੇਖ ਯਾ ਤਾੜ ਰਿਹਾ ਹੈ । ਭਾਵ ਮਾਰ ਦੇਣ ਦੀ ਭੈੜੀ ਨੀਯਤ ਨਾਲ ਤਕ ਰਿਹਾ ਹੈ ।

ਬਿਲਾ—[ਸੰਸ:. ਬਿਲ] ਖੁੱਡ. ਕੰਦ੍ਰਾ. ਭਾਵ ਖੂਹ ।

## [ਦੇਵਗੰਧਾਰੀ ਮਹਲਾ ੫, ਦੁਪਦਾ ੧੩-੧੯]

**ਪ੍ਰਾਕ੍ਥਨ**—ਨਾਮ ਦੁਆਰਾ ਗਯਾਨ ਪ੍ਰਾਪਤੀ ਦਾ ਸ਼ੁਕਰੀਆ ਹੈ ।

| ਮੂਲ | ਅਰਥ |
|---|---|
| ਦੇਵਗੰਧਾਰੀ ੫ ।। ਮਨ ਗੁਰ ਮਿਲਿ ਨਾਮੁ ਅਰਾਧਿਓ ।। ਸੂਖ ਸਹਜ ਆਨੰਦ ਮੰਗਲ ਰਸ ਜੀਵਨ ਕਾ ਮੂਲ ਬਾਧਿਓ ।। ੧ ।। ਰਹਾਉ ।। | ਹੇ ਮਨ ! (ਤੂੰ) ਗੁਰੂ ਨੂੰ ਮਿਲ ਕੇ ਨਾਮ ਦੀ ਅਰਾਧਨਾ ਕੀਤੀ ਹੈ. ਤੂੰ ਸਹਜ ਸੁੱਖ. ਆਨੰਦ. ਖ਼ੁਸ਼ੀ. ਰਸ (ਗੱਲ ਕੀ) ਜੀਵਨ ਦਾ ਮੁੱਢ ਬੰਨ੍ਹ ਲਿਆ ਹੈ. (ਭਾਵ ਅਮਰਤਾ ਪਾ ਲਈ ਹੈ) ।। ੧ ।। ਰਹਾਉ ।। |
| ਕਰਿ ਕਿਰਪਾ ਅਪੁਨਾ ਦਾਸੁ ਕੀਨੋ ਕਾਟੇ ਮਾਇਆ ਫਾਧਿਓ ।। ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ ।। ੧ ।। | (ਵਾਹਿਗੁਰੂ ਜੀ ਨੇ) ਕਿਰਪਾ ਕਰਕੇ ਮਾਇਆ ਦੇ ਫੰਧੇ ਕੱਟ ਦਿਤੇ ਹਨ ਤੇ ਆਪਣਾ ਦਾਸ ਬਣਾ ਲਿਆ ਹੈ । (ਹੁਣ) ਪ੍ਰੇਮਾ ਭਗਤੀ ਨਾਲ ਗੋਬਿੰਦ ਦੇ ਗੁਣ ਗਾ ਰਹੇ ਹਾਂ ਤੇ ਜਮਾਂ ਦਾ ਮਾਰਗ ਸਾਧ ਲਿਆ ਹੈ. (ਭਾਵ ਫ਼ਤੇ ਕਰ ਲਿਆ ਹੈ) ।। ੧ ।। |

| | |
|---|---|
| ਭਇਓ ਅਨੁਗ੍ਰਹੁ ਮਿਟਿਓ ਮੋਰਚਾ ਅਮੋਲ ਪਦਾਰਥੁ ਲਾਧਿਓ ।। ਬਲਿਹਾਰੈ ਨਾਨਕ ਲਖ ਬੇਰਾ ਮੇਰੇ ਠਾਕੁਰ ਅਗਮ ਅਗਾਧਿਓ ।। ੨ ।। ੧੩ ।। | ਮੇਹਰ ਹੋ ਗਈ ਹੈ, (ਮਨ ਤੋਂ ਭਰਮ ਦਾ) ਜੰਗਲ ਲਹਿ ਗਿਆ ਹੈ, (ਗਜਾਨ ਰੂਪੀ) ਅਮੋਲਕ ਪਦਾਰਥ ਲੱਭ ਪ੍ਰਿਆ ਹੈ। ਹੇ ਨਾਨਕ ! ਲੱਖ ਵੇਰੀ ਸਦਕੇ ਹਾਂ (ਤੈਥੋਂ) ਹੇ ਮੇਰੇ ਅਗਮ ਤੇ ਅਗਾਧ ਠਾਕੁਰ !।। ੨ ।। ੧੩ ।। |

**ਵਜਾਖਜਾ**—ਨਾਮ ਪ੍ਰਾਪਤੀ, ਕਰਮ ਦਾ ਨਾਸ਼, ਅਨੰਦ ਦੀ ਪ੍ਰਾਪਤੀ, ਗਜਾਨ ਦੀ ਪ੍ਰਾਪਤੀ ਸਾਰੇ ਸੁਖਾਂ ਤੇ ਅਨੰਦਾਂ ਦੀ ਪ੍ਰਾਪਤੀ ਦਾ ਧੰਨਜਵਾਦ ਕੀਤਾ ਹੈ।

**ਨਿਰੁਕ੍ਤ**—ਜੀਵਨ ਦਾ ਮੂਲ ਬਾਧਿਓ—ਜੀਵਨ ਦਾ ਮੂਲ ਮਰਨ ਜੰਮਣ ਨਾਲ ਬੱਝਦਾ ਨਹੀਂ ਨਾਮ ਨੇ ਅਮਰਤਾ ਬਖਸ਼ੀ ਹੈ ਜੋ ਮੁੱਢ ਬੰਨ੍ਹ ਦਿਤਾ ਹੈ, ਵਾਹਿਗੁਰੂ ਪ੍ਰਾਪਤੀ ਕਰਕੇ ਅਮਰ ਹੋ ਗਏ ਹਾਂ।

ਮੋਰਚਾ— [ਫ਼ਾ: ਮੋਰਚਹ] ਜੰਗਾਲ। ਅਕਸਰ ਲੋਹੇ ਦੇ ਜੰਗਾਲ ਨੂੰ ਕਹਿੰਦੇ ਹਨ। ਭਾਵ ਹੈ ਭਰਮ ਜੋ ਮਨ ਨੂੰ ਚੰਬੜ ਰਿਹਾ ਹੈ। ਅਗਮ—ਮਨ ਬਾਣੀ ਦੀ ਪਹੁੰਚ ਤੋਂ ਪਰੇ।

ਅਗਾਧਿਓ—ਜੋ ਬਹੁਤ ਡੂੰਘਾ ਹੈ। ਭਾਵ ਜਿਸ ਦੀ ਥਾਹ ਨਹੀਂ। ਕੀਮਤ ਕੂਤ ਪਾਏ ਜਾਣ ਤੋਂ ਪਰੇ।

### [ਦੇਵਗੰਧਾਰੀ ਮਹਲਾ ੫, ਦੁਪਦਾ ੧੪-੨੦]

**ਪ੍ਰਾਕ੍ਕਥਨ**—ਜੀਵਨ ਸਫਲ ਕੀਕੂੰ ਹੁੰਦਾ ਹੈ ? ਉਸ ਦੀ ਵਿਧੀ ਦੱਸੀ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ ੫ ।। ਮਾਈ ਜੋ ਪ੍ਰਭ ਕੇ ਗੁਨ ਗਾਵੈ।। ਸਫਲ ਆਇਆ ਜੀਵਨ ਫਲੁ ਤਾਕੋ ਪਾਰਬ੍ਰਹਮ ਲਿਵ ਲਾਵੈ ।। ੧ ।। ਰਹਾਉ ।। | ਹੇ ਮਾਈ ! ਜੋ ਪ੍ਰਭੂ ਦੇ ਗੁਣ ਗਾਉਂਦਾ ਹੈ (ਉਸ ਦਾ) ਆਉਣਾ ਸਫਲ ਹੈ। (ਹਾਂ) ਜ਼ਿੰਦਗੀ ਦਾ ਅਸਲੀ ਫਲ ਭਾਵ ਲਾਹਾ ਉਸੇ ਨੂੰ ਮਿਲਦਾ ਹੈ, ਜੋ ਪਾਰਬ੍ਰਹਮ ਦੀ ਲਿਵ ਲਾ ਲੈਂਦਾ ਹੈ ।। ੧ ।। ਰਹਾਉ ।। |
| ਸੁੰਦਰੁ ਸੁਘੜੁ ਸੂਰੁ ਸੋ ਬੇਤਾ ਜੋ ਸਾਧੂ ਸੰਗੁ ਪਾਵੈ ।। ਨਾਮੁ ਉਚਾਰੁ ਕਰੇ ਹਰਿ ਰਸਨਾ ਬਹੁੜਿ ਨ ਜੋਨੀ ਧਾਵੈ ।। ੧ ।। | ਉਹ ਸੁਹਣਾ ਹੈ, ਦਾਨਾ, ਬਹਾਦਰ (ਤੇ) ਗਜਾਨਵਾਨ ਹੈ, ਜੋ (ਪਹਿਲੋਂ) ਸਾਧੂ ਦੀ ਸੰਗਤ ਪ੍ਰਾਪਤ ਕਰ ਲੈਂਦਾ ਹੈ। (ਸਾਧੂ ਸੰਗ ਵਿਚ ਨਾਮ ਪ੍ਰਾਪਤ ਕਰਕੇ) ਹਰੀ ਦਾ ਨਾਮ ਰਸਨਾ ਨਾਲ ਉਚਾਰਨ ਕਰਦਾ ਹੈ, (ਉਹ) ਮੁੜ ਕੇ ਜੂਨਾਂ ਵਿਚ ਨਹੀਂ ਭੱਜਾ ਫਿਰਦਾ ।। ੧ ।। |
| ਪੂਰਨ ਬ੍ਰਹਮੁ ਰਵਿਆ ਮਨ ਤਨ ਮਹਿ ਆਨ ਨ ਦ੍ਰਿਸਟੀ ਆਵੈ ।। ਨਰਕ ਰੋਗ ਨਹੀ ਹੋਵਤ ਜਨ ਸੰਗਿ ਨਾਨਕ ਜਿਸੁ ਲੜਿ ਲਾਵੈ ।। ੨ ।।੧੪।। | (ਉਸ ਦੇ) ਮਨ ਤੇ ਤਨ ਵਿਚ ਪੂਰਨ ਬ੍ਰਹਮ ਰਵ ਰਿਹਾ ਹੁੰਦਾ ਹੈ (ਉਸ ਨੂੰ) ਹੋਰ (ਕੁਛ) ਨਜ਼ਰ (ਹੀ) ਨਹੀ ਆਉਂਦਾ। ਹੇ ਨਾਨਕ ! ਐਸੇ ਜਨ ਦੇ ਸੰਗ (ਕੀਤਿਆਂ) ਨਰਕ ਦਾ ਰੋਗ ਨਹੀਂ ਹੁੰਦਾ (ਪਰ) ਜਿਸ ਨੂੰ (ਉਹ ਆਪਣੇ) ਲੜ ਲਾ ਲਵੇ ।। ੨ ।। ੧੪ ।। |

**ਵਯਾਖਯਾ**—ਅੰਕ ੧ ਵਿਚ ਸਾਧੂ ਦਾ ਸੰਗ, (ਉਸ ਤੋਂ ਪ੍ਰਾਪਤ) ਨਾਮ ਸਿਮਰਨ, ਰਹਾਉ ਵਿਚ ਹਰੀ ਗੁਣ ਗਾਇਨ ਤੇ ਲਿਵ ਲਾਉਣ ਦਾ ਉਪਦੇਸ਼ ਹੈ। ਅੰਕ ੨ ਵਿਚ ਉਸ ਲਿਵ ਲਗੀ ਵਾਲੇ ਦੀ ਦ੍ਰਿਸ਼ਟੀ ਦੱਸੀ ਹੈ ਕਿ ਉਹ ਬ੍ਰਹਮ ਦਾ ਸਾਕਸ਼ੀ ਹੋ ਜਾਂਦਾ ਹੈ, ਉਸ ਨੂੰ ਬ੍ਰਹਮ ਹੀ ਬ੍ਰਹਮ ਦਿੱਸਦਾ ਹੈ। ਇਸ ਪੁਰਖ ਨੂੰ 'ਜਨ' ਕਿਹਾ ਹੈ। ਇਸ ਦੇ ਸੰਗ ਵਿਚ ਨਰਕ ਦਾ ਰੋਗ ਨਹੀਂ ਹੁੰਦਾ। 'ਨਰਕ ਨਹੀ ਪੈਂਦਾ' ਭਾਵ ਹੈ। ਯਥਾ :—ਹਉਮੈ ਦੀਰਘ ਰੋਗੁ ਹੈ।। [ਵਾਰ ਆਸਾ ਮਹਲਾ ੨-੭]

**ਨਿਰੁਕ੍ਤ**—ਸੂਰੁ—ਬਹਾਦਰ। ਬੇਤਾ—[ਸੰਸ:. ਵੇਤਾ] ਜਾਣਨਹਾ ਗਯਾਨਵਾਨ। ਆਨ—ਹੋਰ। ਨਰਕ ਰੋਗ—ਨਰਕ ਦਾ ਦੁੱਖ, ਭਾਵ ਨਰਕ ਨਹੀਂ ਪੈਂਦਾ।

[ਦੇਵਗੰਧਾਰੀ ਮਹਲਾ ੫, ਦੁਪਦਾ ੧੫-੨੧]

**ਪ੍ਰਾਕ੍ਕਥਨ**—ਮਾਯਾ ਫਾਥੇ ਦੀ ਹਾਲਤ ਤੇ ਭਟਕਣ ਦਾ ਫਲ ਦੱਸ ਕੇ, ਫਿਰ ਸਤਿਸੰਗ ਦੇ ਪ੍ਰਤਾਪ ਪ੍ਰਭੂ ਦੀ ਬਖ਼ਸ਼ਿਸ਼ ਦਾ ਫਲ-ਮੁਕਤੀ-ਦੱਸਿਆ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ ੫।। ਚੰਚਲੁ ਸੁਪਨੈ ਹੀ ਉਰਝਾਇਓ।। ਇਤਨੀ ਨ ਬੂਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ।। ੧।। ਰਹਾਉ।। | ਸੁਪਨੇ (ਵਰਗੇ ਨਾ ਰਹਿਣ ਵਾਲੇ ਸੰਸਾਰ ਵਿਚ) ਹੀ (ਇਹ) ਚਲਾਇਮਾਨ ਮਨ ਫਸ ਰਿਹਾ ਹੈ, ਇੰਨੀ ਗੱਲ ਬੀ ਨਹੀਂ ਸਮਝਦਾ ਕਿ ਕਦੇ (ਏਥੋਂ) ਟੁਰ ਪੈਣਾ ਹੈ, ਮਾਇਆ ਦੇ ਸੰਗ ਨਾਲ (ਇਤਨਾ) ਵਿਆਕੁਲ ਹੋ ਰਿਹਾ ਹੈ।। ੧।। ਰਹਾਉ।। |
| ਕੁਸਮ ਰੰਗ ਸੰਗ ਰਸਿ ਰਚਿਆ ਬਿਖਿਆਏਕ ਉਪਾਇਓ।। ਲੋਭੁ ਸੁਨੈ ਮਨਿ ਸੁਖੁ ਕਰਿ ਮਾਨੈ ਬੇਗਿ ਤਹਾ ਉਠਿ ਧਾਇਓ।। ੧।। | (ਜਿਨ੍ਹਾਂ ਪਦਾਰਥਾਂ ਦਾ) ਅਨੰਦ ਫੁਲਾਂ (ਸਮਾਨ ਛੇਤੀ ਹੀ ਕੁਮਲਾ ਜਾਣ ਵਾਲਾ ਹੈ ਉਨ੍ਹਾਂ ਦੇ) ਸੰਗ ਲੱਗਾ ਰਸਿ (ਸੁਆਦ ਵਿਚ) ਰਚ ਰਿਹਾ ਹੈ (ਤੇ ਸਦਾ) ਇਕੋ ਵਿਸ਼ਿਆਂ ਦੇ ਉਪਾਉ ਹੀ ਕਰਦਾ ਰਹਿੰਦਾ ਹੈ। (ਜਿੱਥੇ ਕੋਈ) ਲੋਭ (ਦੀ ਗੱਲ) ਸੁਣਦਾ ਹੈ (ਤਦ) ਮਨ ਵਿਚ ਸੁਖੀ ਹੁੰਦਾ ਹੈ, ਉਸ (ਪਾਸੇ) ਨੂੰ ਛੇਤੀ ਉੱਠ ਨੱਸਦਾ ਹੈ।। ੧।। |
| ਫਿਰਤ ਫਿਰਤ ਬਹੁਤੁ ਸ੍ਰਮੁ ਪਾਇਓ ਸੰਤ ਦੁਆਰੈ ਆਇਓ।। ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ ਨਾਨਕ ਲੀਓ ਸਮਾਇਓ।।੨।।੧੫।। | ਇਸ ਤਰ੍ਹਾਂ ਭਟਕਦਿਆਂ ਭਟਕਦਿਆਂ (ਜੀਵ ਨੇ) ਬਹੁਤ ਦੁੱਖ ਪਾਇਆ, (ਅੰਤ) ਸੰਤਾਂ ਦੇ ਦੁਆਰੇ ਆ ਗਿਆ; (ਤਦੋਂ) ਪਾਰਬ੍ਰਹਮ ਮਾਲਕ ਨੇ ਕਿਰਪਾ ਕੀਤੀ (ਤਾਂ) ਹੇ ਨਾਨਕ (ਉਸ ਨੇ ਆਪਣੇ ਵਿਚ) ਮਿਲਾ ਲਿਆ।। ੨।। ੧੫।। |

**ਵਯਾਖਯਾ**—ਅੰਕ ੧ ਦੇ ਅਖ਼ੀਰ ਤਕ ਜੀਵ ਦੀ ਅਗਯਾਨ ਅਵਸਥਾ, ਮਾਇਆ ਤੇ ਵਿਸ਼ਿਆਂ ਵਿਚ ਲੰਪਟ ਦਸ਼ਾ ਦੇ ਲੋਭ ਵਸ਼ੀ ਹਾਲਤ ਵਰਣਨ ਕੀਤੀ ਹੈ। ਅੰਕ ੨ ਦੀ ਪਹਿਲੀ ਸਤਰ ਵਿਚ ਭਟਕਣਾ ਦੀ ਹਾਲਤ ਉਸਦਾ ਫਲ ਦੱਸਿਆ। ਜੇ ਐਸਾ ਪੁਰਖ ਬੀ ਸਤਿਸੰਗ ਵਿਚ ਆ ਗਿਆ ਤਾਂ ਮੁਕਤ ਹੋ ਗਿਆ।

**ਨਿਰੁਕ੍ਤ**—ਬਿਕਲ—ਬੇ+ਕਲ—ਬੇ ਅਰਾਮ, ਵਿਆਕੁਲ। ਘਾਬਰਿਆ ਹੋਇਆ।

(ਅ) ਬਿ+ਅਕਲ ਅਰਥ ਬੀ ਕਰਦੇ ਹਨ। ਮਾਇਓ—ਮਾਇਆ।
ਕੁਸਮ—ਫੂਲ। ਬਿਖਿਆ—ਵਿਸ਼ੇ। ਵਿਸ਼ਿਆਂ ਦੇ।
ਉਪਾਇਓ—ਉਪਾਉ ਕਰਦਾ ਹੈ। ਯਤਨ ਕਰਦਾ ਹੈ।
ਸ੍ਰਮੁ—[ਸੰਸ:. ਸ਼੍ਰਮ:—ਮਿਹਨਤ. ਥਕਾਵਟ] ਥਕਾਨ। ਦੁੱਖ।

## [ਦੇਵਗੰਧਾਰੀ ਮਹਲਾ ੫, ਦੁਪਦਾ ੧੬-੨੨]

**ਪ੍ਰਾਕ੍ਕਥਨ**—ਜਿਸ ਸਤਿਸੰਗ ਦਾ ਕਥਨ ਪਿਛਲੇ ਸ਼ਬਦ ਵਿਚ ਸੀ. ਉਸੇ ਦਾ ਵਿਸ਼ੇਸ਼ ਵਰਣਨ ਇਸ ਸ਼ਬਦ ਵਿਚ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ ੫ ॥ ਸਰਬ ਸੁਖਾ ਗੁਰ ਚਰਨਾ ॥ ਕਲਿਮਲ ਡਾਰਨ ਮਨਹਿ ਸਧਾਰਨ ਇਹ ਆਸਰ ਮੋਹਿ ਤਰਨਾ ॥ ੧ ॥ ਰਹਾਉ ॥ | ਸਾਰੇ ਸੁਖਾਂ (ਦੇ ਦਾਤੇ) ਗੁਰੂ ਦੇ ਚਰਣ ਹਨ। (ਏਹ) ਪਾਪਾਂ ਨੂੰ ਦੂਰ ਕਰਨ ਵਾਲੇ. ਮਨ ਨੂੰ ਸੁਆਰਨ ਵਾਲੇ ਹਨ। ਮੈਂ ਇਸ ਆਸਰੇ ਤਰਨਾ ਹੈ ॥ ੧ ॥ ਰਹਾਉ ॥ |
| ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ ॥ ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ ॥ ੧ ॥ | (ਜੋ) ਮੈਂ (ਚਰਨਾਂ ਦੀ) ਟਹਿਲ ਕਰਨੀ ਹੈ ਇਹੀ ਮੇਰੀ ਪੂਜਾ ਅਰਚਾ. ਸੇਵਾ ਬੰਦਨਾ ਹੈ। (ਇਸੇ ਪੂਜਾ ਆਦਿ ਨਾਲ) ਮਨ ਖਿੜੇਗਾ (ਤੇ ਗਿਆਨ ਦਾ) ਚਾਨਣ ਹੋ ਜਾਏਗਾ. ਫੇਰ ਗਰਭ ਵਿਚ ਪੈਣਾ ਨਹੀਂ ਹੋਵੇਗਾ (ਭਾਵ ਜਨਮ ਮਰਨ ਚੁਕ ਜਾਏਗਾ) ॥ ੧ ॥ |
| ਸਫਲ ਮੂਰਤਿ ਪਰਸਉ ਸੰਤਨ ਕੀ ਇਹੈ ਧਿਆਨਾ ਧਰਨਾ ॥ ਭਇਓ ਕ੍ਰਿਪਾਲੁ ਠਾਕੁਰੁ ਨਾਨਕ ਕਉ ਪਰਿਓ ਸਾਧ ਕੀ ਸਰਨਾ ॥ ੨ ॥ ੧੬ ॥ | (ਮੂਰਤੀ ਅੱਗੇ ਰੱਖ ਕੇ ਧਿਆਨ ਧਾਰੀਦਾ ਹੈ) ਮੈਂ ਸੰਤਾਂ ਦੀ ਸਫਲ ਮੂਰਤੀ ਦਾ ਪਰਸਨਾ ਕਰਦਾ ਹਾਂ. ਇਹੋ (ਮੇਰਾ) ਧਿਆਨ ਧਰਨਾ ਹੈ। ਠਾਕੁਰ (ਆਪ) ਨਾਨਕ ਉਤੇ ਕ੍ਰਿਪਾਲ ਹੋਇਆ ਹੈ (ਤਾਂ ਮੈਂ) ਸਾਧੂ ਦੀ ਸ਼ਰਣੀਂ ਪਿਆ ਹਾਂ ॥ ੨ ॥ ੧੬ ॥ |

**ਵਯਾਖਯਾ**—ਗੁਰੂ ਦੀ ਸ਼ਰਣ ਲੈਣ ਦੇ ਫਲ ਦੱਸੇ ਹਨ. ਪਾਪ ਦੂਰ ਹੁੰਦੇ ਹਨ. ਮਨ ਸੰਵਰ ਜਾਂਦਾ ਹੈ ਯਾ ਕਹੋ ਸੁਧਰ ਜਾਂਦਾ ਹੈ।

ਅੰਕ ੧— ਲੋਕ ਮੂਰਤੀਆਂ ਪੂਜਦੇ ਹਨ. ਉਨ੍ਹਾਂ ਦੀ ਪੂਜਾ ਅਰਚਾ ਸੇਵਾ ਬੰਦਨ ਕਰਦੇ ਹਨ. ਮੈਂ ਉਨ੍ਹਾਂ ਦੀ ਥਾਂਵੇਂ ਗੁਰੂ ਕੇ ਚਰਨਾਂ ਦੀ ਸੇਵਾ ਕਰਦਾ ਹਾਂ। ਇਸੇ ਨਾਲ ਮਨ ਖਿੜਦਾ ਹੈ ਤੇ ਜਨਮ ਮਰਨ ਕੱਟ ਹੋ ਜਾਂਦਾ ਹੈ।

ਅੰਕ ੨—ਲੋਕ ਮੂਰਤੀਆਂ ਦੀ ਪੂਜਾ ਅਰਚਾ ਬੀ ਕਰਦੇ ਹਨ ਤੇ ਧਿਆਨ ਪਕਾਉਣ ਲਈ ਉਨ੍ਹਾਂ ਦਾ ਧਿਆਨ ਧਰਦੇ ਹਨ। ਆਪ ਦੱਸਦੇ ਹਨ ਕਿ ਮੈਂ ਪੱਥਰ ਦੀਆਂ ਮੂਰਤੀਆਂ ਦੀ ਪੂਜਾ ਅਰਚਾ ਨਹੀਂ ਕਰਦਾ ਪਰ ਸਫਲ ਮੂਰਤੀ, ਅਰਥਾਤ ਗੁਰੂ ਦੀ ਮੂਰਤੀ ਦੀ ਸੇਵਾ ਕਰਦਾ ਹਾਂ। ਪਰਸਉ ਦਾ ਅਰਥ ਹੈ ਸਪਰਸ਼ ਕਰਨਾ। ਜਦ ਚਰਨ ਘੁੱਟਦਾ ਹਾਂ ਤਾਂ ਚਰਨ ਸਪਰਸ਼ ਹੁੰਦੇ ਹਨ. ਚਰਨ ਪਰਸਨਾ ਇਕ ਸੇਵਾ ਹੈ। ਸੋ ਮੈਂ ਸੰਤਾਂ ਦੀ ਸੇਵਾ ਅਮਲੀ ਤੌਰ ਤੇ ਕਰਦਾ ਹਾਂ ਤੇ ਸੰਤ ਜੀਉਂਦੇ ਜਾਗਦੇ ਸਰਬ ਫਲ ਦਾਤੀ ਮੂਰਤੀ ਹਨ। ਅਖ਼ੀਰ ਵਿਚ ਫੁਰਮਾਉਂਦੇ ਹਨ ਕਿ ਇਹ ਸੰਤ ਦੀ ਸ਼ਰਣੀਂ ਪੈ ਜਾਣਾ ਮੇਰਾ ਆਪਣਾ ਕਰਮ

ਨਹੀਂ ਇਹ ਸ਼ਰਣ ਬੀ ਵਾਹਿਗੁਰੂ ਜੀ ਦੀ ਮੇਹਰ ਨਾਲ ਪ੍ਰਾਪਤ ਹੋਈ ਹੈ। ਸੋ ਇਹ ਸਾਈਂ ਦੀ ਪਹਿਲੀ ਮੇਹਰ ਹੈ। ਫੇਰ ਸੰਤ ਦੇ ਸੰਗ ਤੇ ਮੇਹਰ ਨਾਲ, ਦੱਸ ਆਏ ਹਨ ਹਿਰਦਾ ਕਮਲ ਖਿੜ ਪਿਆ ਤੇ ਜਨਮ ਮਰਨ ਕੱਟ ਹੋ ਗਿਆ। ਅਰਥਾਤ ਸੰਤ ਕ੍ਰਿਪਾ ਨਾਲ ਪ੍ਰਭੂ ਮਿਲ ਪਿਆ, ਇਹ ਦੂਜੀ ਕ੍ਰਿਪਾ ਹੋ ਗਈ।

**ਨਿਰੁਕ੍ਤ**—ਕਲਿਮਲ—ਪਾਪ। ਡਾਰਨ—ਪਰੇ ਕਰ ਦੇਣ ਵਾਲੇ। ਦੂਰ ਕਰਨ ਵਾਲੇ।

ਸਧਾਰਨ—[ਸੰਸ:, ਸ਼ੋਧਨੰ ਤੋਂ] ਸੰਵਾਰਨ ਵਾਲੇ। (ਅ) [ਸੰਸ:, ਸ+ਆਧਾਰ:] ਅਧਾਰ ਸਹਿਤ ਕਰਨ ਵਾਲੇ। ਆਸਰ—ਆਸਰੇ। ਵਸੀਲੇ।

ਪੂਜਾ—ਜਿਵੇਂ ਮੂਰਤੀਆਂ ਦੀ ਲੋਕ ਕਰਦੇ ਹਨ।

ਅਰਚਾ—ਚੰਦਨ ਆਦਿ ਛਿੜਕਨਾ ਜੋ ਪੂਜਾ ਕਰਦਿਆਂ ਕਰੀਦਾ ਹੈ।

ਸੇਵਾ—ਟਹਿਲ। ਬੰਦਨ—ਮੱਥੇ ਟੇਕਣੇ ਜੋ ਮੂਰਤੀਆਂ ਅੱਗੇ ਕਰਦੇ ਹਨ।

ਬਿਗਸੈ—ਖਿੜੇ, ਖਿੜਦਾ ਹੈ। ਪਰਗਾਸਾ—ਚਾਨਣਾ ਭਾਵ ਗਯਾਨ ਦਾ ਪ੍ਰਕਾਸ਼।

ਗਰਭੈ—ਗਰਭ ਵਿਚ। ਭਾਵ ਜਨਮ ਮਰਨ ਵਿਚ।

## [ਦੇਵਗੰਧਾਰੀ ਮਹਲਾ ੫, ਦੁਪਦਾ ੧੭-੨੩]

**ਪ੍ਰਾਕ੍ਕਥਨ**—ਜਦ ਸਾਧੂ ਸ਼ਰਨ ਲੈ ਲਈ ਤਾਂ ਉਸ ਨੇ 'ਮਨ ਵਿਗਾਸ' ਲਈ ਕੀਹ ਸੁਮਤੀ ਦਿੱਤੀ ਤੇ ਅਮਲ ਕਰਾਏ, ਓਹ ਇਸ ਸ਼ਬਦ ਵਿਚ ਕਥਨ ਕੀਤੇ ਹਨ।

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫।। ਅਪੁਨੇ ਹਰਿ ਪਹਿ ਬਿਨਤੀ ਕਹੀਐ।। ਚਾਰਿ ਪਦਾਰਥ ਅਨਦ ਮੰਗਲ ਨਿਧਿ ਸੂਖ ਸਹਜ ਸਿਧਿ ਲਹੀਐ।। ੧।। ਰਹਾਉ।। | (ਆਓ) ਆਪਣੇ ਹਰੀ (ਪ੍ਰਭੂ) ਅਗੇ ਬੇਨਤੀ ਆਖੀਏ, (ਇਉਂ) ਚਾਰ ਪਦਾਰਥ ਮੰਗਲਾਂ ਤੇ ਅਨੰਦਾਂ ਦੇ ਖ਼ਜ਼ਾਨੇ ਤੇ ਸਹਜ ਦਾ ਸੁੱਖ (ਅਰ) ਸਿਧੀਆਂ ਪ੍ਰਾਪਤ ਕਰ ਲਈਏ।। ੧।। ਰਹਾਉ।। |
| ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ।। ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ।। ੧।। | (ਹਾਂ ਮੈਂ ਤਾਂ) ਮਾਨ ਛੱਡ ਕੇ ਉਸ ਹਰੀ ਦੀ ਚਰਨੀਂ ਲੱਗ ਜਾਵਾਂ (ਤੁਸੀਂ ਬੀ ਆਓ ਉਸ) ਪ੍ਰਭੂ ਦਾ ਪੱਲਾ ਫੜ ਲਈਏ, (ਐਉਂ ਜੇ) ਮਾਲਕ ਦੀ ਸ਼ਰਨ ਚਾਹੀਏ (ਭਾਵ ਮੰਗੀਏ ਤਾਂ ਤ੍ਰਿਸ਼ਨਾ ਰੂਪੀ) ਅਗਨੀ ਦੇ ਸਾਗਰ ਤੋਂ ਸੇਕ ਨਹੀਂ ਲੱਗੇਗਾ।। ੧।। |
| ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ।। ਕਰੁਣਾਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ।।੨।। ੧੭।। | (ਪ੍ਰਭੂ ਐਸਾ ਸਹਿਨਸ਼ੀਲ ਹੈ ਕਿ) ਵੱਡੇ ਵੱਡੇ ਕ੍ਰਿਤਘਨਾਂ ਦੇ ਬਾਰ ਬਾਰ (ਕੀਤੇ) ਕ੍ਰੋੜਾਂ ਪਾਪ (ਵੇਖਕੇ ਬੀ) ਸਹਾਰ ਸਕਦਾ ਹੈ। ਹੇ ਨਾਨਕ ! (ਐਸਾ ਜੋ) ਦਿਆਲਤਾ ਸਰੂਪ ਪੂਰਨ ਪਰਮੇਸ਼ੁਰ ਹੈ ਉਸ ਦੀ ਸ਼ਰਣ ਚਾਹੀਏ (ਭਾਵ ਮੰਗੀਏ)।। ੨।। ੧੭।। |

**ਵ੍ਯਾਖ੍ਯਾ**— ਪਹਿਲੀ ਸੁਮਤੀ ਇਹ ਹੈ ਕਿ ਪ੍ਰਭੂ ਅਗੇ ਅਰਦਾਸ ਬੇਨਤੀ ਕਰਨ ਦਾ

ਸੁਭਾਵ ਬਣਾਈਏ। ਸਹਜ ਸੁਖ ਲਈ ਅਰਦਾਸ ਕਰੀਏ। ਪਰ ਜੇ ਮਨ ਅਜੇ ਪੂਰਨ ਵੈਰਾਗ ਵਿਚ ਨਹੀਂ ਤਦ ਅਰਦਾਸ ਨਾਲ ਚਾਰੇ ਪਦਾਰਥ ਬੀ ਦੇਂਦਿਆਂ ਪ੍ਰਭੂ ਦੇ ਘਰ ਕੋਈ ਕਮੀ ਨਹੀਂ।

ਦੂਸਰੀ ਗੱਲ ਦੱਸੀ ਕਿ ਸਰੀਰਕ ਬਲ ਦਾ, ਧਨ ਦਾ, ਵਿਦਜਾ ਆਦਿ ਦਾ ਮਾਨ ਤਜਾਗ ਕੇ ਕੇਵਲ ਪ੍ਰਭੂ ਆਸ਼੍ਰਿਤ ਹੋ ਜਾਈਏ, ਭਾਵ ਭਗਤੀ ਕਰੀਏ। ਐਸਾ ਕਿ ਉਸ ਦਾ ਪੱਲਾ ਫੜੀ ਰਖੀਏ, ਭਾਵ ਮਨੋਂ ਚਿਤੋਂ ਸਿਮਰਨ ਕਰਦੇ ਰਹੀਏ।

ਤੀਸਰੀ ਗੱਲ ਬੜੇ ਡੂੰਘੇ ਭਾਵ ਵਾਲੀ ਹੈ। ਹਰ ਜੀਵ ਨੂੰ ਜਿਸ ਨੂੰ, ਆਪਣੇ ਕੀਤੇ ਕੁਕਰਮਾਂ ਤੇ ਪਾਪਾਂਦੀ ਸ਼ਰਮ ਆਉਂਦੀ ਹੈ, ਜਿਸ ਵੇਲੇ ਉਸ ਨੂੰ ਪ੍ਰਭੂ ਸ਼ਰਨ ਲੈਣ ਵਲ ਪ੍ਰੇਰਨਾ ਹੁੰਦੀ ਹੈ ਤਾਂ ਉਹ ਸ਼ਰਮ ਰਸਤੇ ਦੀ ਰੋਕ ਬਣ ਜਾਂਦੀ ਹੈ। ਇਸ ਰੋਕ ਦੇ ਦੂਰ ਕਰਨੇ ਲਈ ਫੁਰਮਾਉਂਦੇ ਹਨ ਕਿ ਪ੍ਰਭੂ ਬੜੇ ਸਹਾਰੇ ਵਾਲਾ ਹੈ, ਜੀਵਾਂ ਦੇ ਕੀਤੇ ਪਾਪਾਂ ਨੂੰ ਸਹਾਰਦਾ ਹੈ, ਭਾਵ ਉਹ ਜੇ ਉਸ ਦੀ ਸ਼ਰਣ ਆਉਣ ਤਾਂ ਪਾਪਾਂ ਕਰਕੇ ਤ੍ਰਾਹ ਨਹੀਂ ਸੱਟਦਾ, ਸ਼ਰਣ ਆਇਆਂ ਤੇ ਮੇਹਰਾਂ ਕਰਦਾ ਹੈ, ਜੋ ਓਹ ਭਲੇ ਬਣ ਜਾਣ। ਉਸ ਨੂੰ ਤਰਸ ਤੇ ਦਇਆ ਦਾ ਸਰੂਪ ਤੇ ਸ਼ਰਨ ਸੂਰ ਦੱਸਿਆ ਹੈ।

**ਨਿਰੁਕ੍ਤ**—ਚਾਰਿ ਪਦਾਰਥ—ਧਰਮ, ਅਰਥ, ਕਾਮ, ਮੋਖ।
ਨਿਧਿ—ਖਜਾਨਾ। ਸਿਧਿ—ਸਿਧੀ। ਵਿਭੂਤੀ ਵਾਲੀਆਂ ਸ਼ਕਤੀਆਂ, ਕਰਾਮਾਤਾਂ।
ਆਂਚ—ਅੱਗ। ਸੇਕ ! ਭਾਵ ਤ੍ਰਿਸ਼ਨਾ।
ਅਕ੍ਰਿਤਘਨ—[ਸੰਸ:, ਕ੍ਰਿਤਘ:] ਜੋ ਕੀਤਾ ਨਾ ਜਾਣੇ। ਨਾਸ਼ੁਕਰਾ।
ਸਹੀਐ—ਸਹਾਰਾ ਕਰਦਾ ਹੈ। ਭਾਵ ਦੇਖਦਾ ਹੈ ਦੋਖਾਂ ਨੂੰ ਪਰ ਸਹਾਰਾ ਕਰਦਾ ਹੈ। ਯਥਾ :—
ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥

[ਅਕਾਲ ਉਸਤੁਤ, ਪਾ: ੧੦-੨੪੩]

ਸਰਨਹੀਐ—[ਸ਼ਰਨ+ਅਹੀਐ] ਸ਼ਰਨ ਮੰਗੀਏ।

## [ਦੇਵਗੰਧਾਰੀ ੫, ਦੁਪਦਾ ੧੮-੨੪]

**ਪ੍ਰਾਕ੍ਕਥਨ**—ਪ੍ਰਭੂ ਦੇ ਧਜਾਨ, ਨਾਮ ਤੇ ਗੁਣ ਗਾਜਨ ਤੋਂ ਸਦਗਤੀ ਦੀ ਪ੍ਰਾਪਤੀ।

| ਮੂਲ | ਅਰਥ |
|---|---|
| ਦੇਵਗੰਧਾਰੀ ੫॥ ਗੁਰ ਕੇ ਚਰਨ ਰਿਦੈ ਪਰਵੇਸਾ। ਰੋਗ ਸੋਗ ਸਭਿ ਦੂਖ ਬਿਨਾਸੇ ਉਤਰੇ ਸਗਲ ਕਲੇਸਾ॥ ੧॥ ਰਹਾਉ॥ | (ਜਦੋਂ) ਗੁਰੂ ਦੇ ਚਰਨਾਂ ਦਾ ਪ੍ਰਵੇਸ਼ ਹਿਰਦੇ ਵਿਚ ਹੋ ਗਿਆ, ਰੋਗ ਸੋਗ ਤੇ ਸਾਰੇ ਦੁਖ ਨਸ਼ਟ ਹੋ ਗਏ ਤੇ ਸਾਰੇ ਕਲੇਸ਼ (ਮਗਰੋਂ) ਲਹਿ ਗਏ॥ ੧॥ ਰਹਾਉ॥ |
| ਜਨਮ ਜਨਮ ਕੇ ਕਿਲਬਿਖ ਨਾਸਹਿ ਕੋਟਿ ਮਜਨ ਇਸਨਾਨਾ॥ ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ॥ ੧॥ | (ਹਾਂ ਜੀਓ ! ਹਿਰਦੇ ਚਰਨ ਪ੍ਰਵੇਸ਼ ਨਾਲ) ਜਨਮ ਜਨਮ ਦੇ ਪਾਪ ਨਾਸ਼ ਹੋ ਜਾਂਦੇ ਹਨ ਤੋਂ ਕ੍ਰੋੜਾਂ ਪੁਰਬੀਆਂ ਤੇ ਇਸ਼ਨਾਨਾਂ (ਤੇ ਹੋਰ ਸਹਜੇ ਕੀਤੇ) ਇਸ਼ਨਾਨਾਂ (ਦਾ ਫਲ ਪ੍ਰਾਪਤ ਹੋ ਜਾਂਦਾ) ਹੈ। (ਇਸ ਚਰਨ ਪ੍ਰਵੇਸ਼ ਦੇ ਨਾਲ) ਨਾਮ (ਰੂਪੀ) ਖ਼ਜ਼ਾਨਾ ਮਿਲ ਗਿਆ ਤੇ ਨਾਲ) ਗੋਬਿੰਦ ਦੇ ਗੁਣ ਗਾਉਂਦਿਆਂ ਸਹਿਜ ਵਿਚ ਧਿਆਨ ਲੱਗ ਗਿਆ॥ ੧॥ |
| ਕਰਿ ਕਿਰਪਾ ਅਪੁਨਾ ਦਾਸੁ ਕੀਨੋ ਬੰਧਨ ਤੋਰਿ ਨਿਰਾਰੇ॥ | (ਉਸ ਗੋਬਿੰਦ ਨੇ) ਕਿਰਪਾ ਕਰਕੇ ਆਪਣਾ ਦਾਸ ਬਣਾ ਲਿਆ (ਸੋ ਹੁਣ ਮੋਹ ਮਾਯਾ ਦੇ) ਬੰਧਨ ਤੋੜ ਕੇ ਨਿਰਾਲੇ (ਹੋ ਗਏ ਹਾਂ)। |

| | |
|---|---|
| ਜਪਿ ਜਪਿ ਨਾਮੁ ਜੀਵਾ ਤੇਰੀ ਬਾਣੀ ਨਾਨਕ ਦਾਸ ਬਲਿਹਾਰੇ ।। ੨ ।। ੧੮ ।। ਛਕੇ ੩ ।। | (ਹੇ ਗੋਬਿੰਦ ! ਹੁਣ) ਤੇਰਾ ਨਾਮ ਜੋ ਤੇਰੀ ਬਾਣੀ ਹੈ ਜਪ ਜਪ ਕੇ ਜੀਉਂਦਾ ਹਾਂ. ਨਾਨਕ (ਵਰਗੇ) ਦਾਸ (ਤੈਥੋਂ) ਸਦਕੇ ਹੋ ਰਹੇ ਹਨ ।। ੨ ।। ੧੮ ।। ਛੱਕੇ ੩ ।। (ਪੰਚਮ ਪਾਤਸ਼ਾਹ ਜੀ ਦੇ ਤਿੰਨ ਛਿੱਕੇ (ਅਠਾਰਾਂ ਦੁਪਦੇ ਸਮਾਪਤ ਹੋਏ ) । |

**ਵ੍ਯਾਖ੍ਯਾ**—ਗੁਰੂ ਦੇ ਚਰਨਾਂ ਦਾ ਰਿਦੇ ਵਿਚ ਪਰਵੇਸ਼ ਦਾ ਭਾਵ ਚਰਨਾਂ ਦਾ ਧ੍ਯਾਨ ਹੈ. ਜੋ ਪ੍ਰੇਮ ਦਾ ਲਖਾਯਕ ਬੀ ਹੁੰਦਾ ਹੈ। ਇਹ ਗੱਲ ਪਹਿਲੀ ਤੁਕ ਵਿਚ ਦੱਸੀ ਹੈ. ਫਿਰ ਅੰਕ ੧ ਦੀ ਦੂਜੀ ਸਤਰ ਵਿਚ ਇਸ ਧ੍ਯਾਨ ਦੇ ਨਾਲ ਨਾਮ ਤੇ ਹਰੀ ਕੀਰਤਨ ਰਲਾਯਾ। ਇਨ੍ਹਾਂ ਦਾ ਫਲ ਹੋਇਆ ਰੋਗ. ਸੋਗ. ਕਲੇਸ਼. ਕਿਲਬਿਖ. ਸਾਰੇ ਦੁੱਖ ਤੇ ਬੰਧਨ ਦੂਰ ਹੋ ਗਏ। ਇਨ੍ਹਾਂ ਦਾ ਦੂਰ ਹੋਣਾ ਹੀ ਬੱਸ ਨਹੀਂ ਦੱਸਿਆ. ਇਨ੍ਹਾਂ ਦੇ ਦੂਰ ਹੋਣ ਤੇ ਸੱਚਮੁੱਚ ਦੀ ਪ੍ਰਾਪਤੀ ਹੋਈ। ਉਹ ਕੀ ਦੱਸੀ ? ਜੋ ਫਲ ਕਰਮ ਕਾਂਡੀ ਤੀਰਥਾਂ ਤੇ ਪੁਰਬ ਸਮੇਂ ਇਸ਼ਨਾਨ ਕਰਨ ਯਾ ਉਵੇਂ ਅੱਗੇ ਜਿਵੇਂ ਤੀਰਥਾਂ ਦੇ ਇਸ਼ਨਾਨ ਦਾ ਫਲ ਦੱਸਦੇ ਹਨ. ਉਹ ਸਚਮੁਚ ਪ੍ਰਾਪਤ ਹੋ ਗਏ। ਦੂਸਰੀ ਪ੍ਰਾਪਤੀ ਸਹਿਜ ਵਿਚ ਧ੍ਯਾਨ ਲੱਗ ਗਿਆ। ਸਹਜ ਅਵਸਥਾ ਹੈ. ਪ੍ਰਭੂ ਵਿਚ ਸੁਤੇ ਸਿਧ ਧ੍ਯਾਨ ਲੱਗੇ ਰਹਿਣਾ। ਪ੍ਰਭੂ ਨਾਲ ਮਿਲਾਪ ਦਾ ਭਾਵ ਨਿਰਯਤਨ ਪ੍ਰਾਪਤ ਰਹਿਣਾ ਆਦਿ। ਹੋਰ ਕੀਹ ਪ੍ਰਾਪਤ ਹੋਇਆ ?

ਵਾਕ ਹੈ :— ਗੁਰਮੁਖਿ ਲਾਗੈ ਸਹਜਿ ਧਿਆਨੁ ।। [ਸਿਧ ਗੋਸਟਿ-੩੬]

ਸੋ ਸਹਜ ਧ੍ਯਾਨੀ ਹੋਏ ਤਾਂ ਗੁਰਮੁਖ ਹੋ ਗਏ. ਜਿਸ ਨੂੰ ਏਥੇ ਫੁਰਮਾਇਆ ਹੈ —'ਕਰਿ ਕਿਰਪਾ ਅਪੁਨਾ ਦਾਸੁ ਕੀਨੋ। ਹੁਣ ਗੋਬਿੰਦ ਦਾ ਆਪਣਾ ਦਾਸ ਬਣਕੇ ਮਾਯਾ ਦੇ ਅਸਰ ਤੋਂ ਨਿਰਾਰੇ ਹੋ ਕੇ ਕਿਆ ਗੁੰਮ ਹੋ ਗਏ ? ਨਹੀਂ. ਫੁਰਮਾਉਂਦੇ ਹਨ ਕਿ ਹੁਣ ਬੀ ਤੇਰੇ ਸਿਮਰਨ ਵਿਚ ਹਾਂ ਤੇ ਤੇਰੇ ਵ੍ਯਾਪਕ. ਅੰਤ੍ਰਸਥ. ਤੇ ਵਿਸ਼੍ਵ ਦਰਸ਼ਨਾਂ ਤੋਂ ਸਦਕੇ ਹੋ ਰਹੇ ਹਾਂ।

**ਨਿਰੁਕ੍ਤ**—ਪਰਵੇਸਾ—[ਸੰਸ:. ਪ੍ਰਵੇਸ਼ : = ਦਾਖ਼ਲ ਹੋਣਾ. ਅੰਦਰ ਪਹੁੰਚ ਜਾਣਾ] ਦਾਖ਼ਲ ਹੋਏ ਹਨ। ਭਾਵ ਹੈ ਚਰਨਾ ਦਾ ਧ੍ਯਾਨ ਤੇ ਚਰਨਾਂ ਵਾਲੇ ਦਾ ਪ੍ਰੇਮ ਹਿਰਦੇ ਵਿਚ ਟਿਕ ਗਿਆ ਹੈ।

ਕਲੇਸਾ—ਦਿਲ ਨੂੰ ਕਸ਼ਟ ਦੇਣ ਵਾਲੇ ਸਾਮਾਨ। ਦੁੱਖ ਪੀੜਾਂ ਆਦਿ ਮੁਸ਼ਕਲਾਂ।

ਕਿਲਬਿਖ—ਪਾਪ। ਮਜਨ—ਇਸ਼ਨਾਨ। ਖ਼ਾਸ ਕਰ ਪੁਰਬੀ ਦੇ ਸਮੇਂ ਦੇ ਇਸ਼ਨਾਨ।

ਸਹਜਿ—ਸਹਜ ਵਿਚ। ਸਹਜ ਅਵਸਥਾ ਵਿਚ।

(ਅ) ਸਹਜ ਦਾ ਏਥੇ ਅਰਥ ਬ੍ਰਹਮ ਬੀ ਦਾਨੇ ਲਾਉਂਦੇ ਹਨ।

ਨਿਰਾਰੇ—ਅਲੱਗ। ਭਾਵ ਹੈ ਸੁਤੰਤ੍ਰ।

ਬਾਣੀ—ਭਾਵ ਤੇਰਾ ਨਾਮ ਜੋ ਤੇਰੀ ਬਾਣੀ ਹੈ।

(ਅ) ਤੇਰਾ ਨਾਮ ਤੇ ਗੁਰਬਾਣੀ ਬੀ ਭਾਵ ਹੈ।

ਛੱਕੇ ੩—ਛੇ ਛੇ ਸ਼ਬਦਾਂ ਦੇ ਤ੍ਰੈ ਛਕੇ ਆ ਕੇ ੧੮ ਸ਼ਬਦ ਸਮਾਪਤ ਹੋਏ ਏਥੇ। ੧੮ ਤੇ ਇਕੱਠੀ ਟੂਕ ਤ੍ਰੈ ਛੱਕੇ ਦੀ ਦਿਤੀ ਹੈ. ਪਿੱਛੇ ੧੨ ਵਿਚ 'ਛੱਕੇ ੨' ਦੀ ਟੂਕ ਆ ਚੁਕੀ ਹੈ।

## [ਦੇਵਗੰਧਾਰੀ ਮਹਲਾ ੫, ਦੁਪਦਾ ੧੯-੨੫]

**ਪ੍ਰਾਕ੍ਕਥਨ**—ਉੱਚਾ ਆਤਮ ਜੀਵਨ ਬਸਰ ਕਰਨੇ ਲਈ ਅਭਿਲਾਖ ਪ੍ਰਾਰਥਨਾ ਦਾ ਰੂਪ ਇਸ ਸ਼ਬਦ ਵਿਚ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫ ।। ਮਾਈ ਪ੍ਰਭ ਕੇ ਚਰਨ ਨਿਹਾਰਉ ।। ਕਰਹੁ ਅਨੁਗ੍ਰਹੁ ਸੁਆਮੀ ਮੇਰੇ ਮਨ ਤੇ ਕਬਹੁ ਨ ਡਾਰਉ ।।੧।।ਰਹਾਉ।। | ਹੇ ਮਾਈ ! (ਮੈਂ ਕਿਵੇਂ) ਪ੍ਰਭੂ ਦੇ ਚਰਨ ਵੇਖਾਂ. ਹੇ ਮੇਰੇ ਸੁਆਮੀ ! ਮੇਹਰ ਕਰੋ (ਕਿ ਚਰਨਾਂ ਦਾ ਦਰਸ਼ਨ ਕਰਕੇ ਅੰਦਰ ਵਸਾ ਲਵਾਂ ਤੇ ਫੇਰ) ਕਦੇ ਮਨ ਤੋਂ ਦੂਰ ਨਾ ਕਰਾਂ ।। ੧ ।। ਰਹਾਉ ।। |
| ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ।। ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ।। ੧ ।। | (ਫੇਰ ਉਸ) ਸਾਧੂ ਦੀ (ਚਰਨ) ਧੂੜ ਮੂੰਹ ਤੇ ਮੱਥੇ ਨੂੰ ਲਾਵਾਂ (ਤੇ ਇਸ ਪਵਿਤ੍ਰ ਅੰਗ ਨਾਲ) ਕਾਮ ਕ੍ਰੋਧ ਦੀ ਜ਼ਹਿਰ ਨੂੰ ਸਾੜ ਸੁੱਟਾਂ. (ਅਤੇ ਆਪਣੇ) ਮਨ ਵਿਚ ਇਸ ਸੁਖ ਨੂੰ ਧਾਰਨ ਕਰਾਂ ਕਿ ਆਪਣੇ ਆਪ ਨੂੰ ਸਭ ਤੋਂ ਨੀਵਾਂ ਕਰਕੇ ਮੰਨਾਂ (ਭਾਵ ਹਉਮੈਂ ਰਹਿਤ ਹੋ ਜਾਵਾਂ) ।। ੧ ।। |
| ਗੁਨ ਗਾਵਹ ਠਾਕੁਰ ਅਬਿਨਾਸੀ ਕਲਮਲ ਸਗਲੇ ਝਾਰਉ ।। ਨਾਮੁ ਨਿਧਾਨੁ ਨਾਨਕ ਦਾਨੁ ਪਾਵਉ ਕੰਠਿ ਲਾਇ ਉਰਿ ਧਾਰਉ ।। ੨ ।। ੧੯ ।। | (ਆਓ) ਨਾਸ਼ ਰਹਿਤ (=ਸਦਾ ਥਿਰ) ਮਾਲਕ ਦੇ ਗੁਣ ਗਾਉਂਦੇ ਰਹੀਏ. (ਇਉਂ) ਸਾਰੇ ਪਾਪ ਦੂਰ ਕਰ ਲਵਾਂ । (ਮੈਂ) ਨਾਨਕ ਨਾਮ ਦਾ ਖ਼ਜ਼ਾਨਾ (ਆਪ ਤੋਂ) ਦਾਨ ਪ੍ਰਾਪਤ ਕਰਾਂ (ਤੇ ਉਸ ਨੂੰ) ਗਲੇ ਲਾ ਕੇ ਹਿਰਦੇ ਵਿਚ ਧਾਰਨ ਕਰ ਲਵਾਂ ।। ੨ ।। ੧੯ ।। |

**ਵਯਾਖਯਾ**—ਸਾਰੇ ਸ਼ਬਦ ਵਿਚ ਅਭਿਲਾਖਾ ਹੈ. ਜੋ ਪ੍ਰਾਰਥਨਾ ਦਾ ਰੂਪ ਲੈ ਰਹੀ ਹੈ । ਸਾਰੇ ਸ਼ਬਦ ਦੇ ਕ੍ਰਿਯਾ ਪਦ ਉੱਤਮ ਪੁਰਖ ਇਕ ਵਚਨ ਵਿਚ ਹਨ । ਅਰਥਾਤ ਗੁਰੂ ਸਾਹਿਬ ਆਪਣੇ ਦੁਆਰਾ ਮੰਗਾਂ ਮੰਗ ਰਹੇ ਹਨ. ਯਾ ਸਾਨੂੰ ਮੰਗਣ ਦੀ ਜਾਚ ਸਿਖਾ ਰਹੇ ਹਨ । ਪਰ ਇਕ ਕ੍ਰਿਯਾ ਹੈ ਬਹੁ ਬਚਨ ਦੀ 'ਗਾਵਹ' । ਇਸ ਲਈ ਬਹੁ ਬਚਨ ਵਿਚ ਹੈ ਕਿ ਕੀਰਤਨ ਕਰਨਾ ਹੈ. ਤੇ ਉਸ ਵੇਲੇ ਕੀਰਤਨ ਦਾ ਸਮਾਜ ਸਾਧ ਸੰਗਤ ਵਿਚ ਹੋ ਰਿਹਾ ਨੈਣਾਂ ਅਗੇ ਫਿਰ ਰਿਹਾ ਹੈ. ਤੇ ਸੁਤੇ ਹੀ ਕ੍ਰਿਯਾ ਪਦ ਬਹੁ ਬਚਨ ਪੈ ਗਿਆ ਹੈ ।

ਰਹਾਉ ਵਿਚ ਪ੍ਰਭੂ ਦਾ ਧਿਆਨ ਮੰਗਿਆ ਹੈ । ਅਦਬ ਨਾਲ ਉਸ ਧਿਆਨ ਨੂੰ ਪ੍ਰਭੂ ਦੇ ਚਰਨਾਂ ਦਾ ਧਿਆਨ ਆਖਿਆ ਹੈ । ਇਨਸਾਨ ਦੀ 'ਤਵੱਜੋ' ਸਾਈਂ ਰੁਖ਼ੀਆ ਹੋ ਜਾਏ ਤੇ ਇਹ ਮਨ ਦਾ ਰੁਖ਼ ਜਿਸ ਦਾ ਫਲ ਹੋਏਗਾ ਕਿ ਕਾਮ ਕ੍ਰੋਧ ਆਦਿ ਵਲੋਂ ਤਵੱਜੋ ਹਟੇਗੀ ਤੇ ਪ੍ਰਭੂ ਵੱਲ ਪਏਗੀ । ਫੇਰ ਸਤਿਸੰਗ ਨੇ ਨਿੰਮ੍ਰਤਾ ਸਿਖਾਲਣੀ ਹੈ ਜਿਸ ਨਾਲ ਹਉਮੈ ਦੂਰ ਹੋ ਜਾਣੀ ਹੈ । ਇਹ ਨਿੰਮ੍ਰਤਾ ਫੇਰ ਸੁੱਖ ਰੂਪ ਹੋ ਦਿੱਸੇਗੀ । ਫੇਰ ਸਤਿਸੰਗ ਵਿਚ ਹਰੀ ਦਾ ਗੁਣ ਗਾਯਣ ਹੁੰਦਾ ਹੈ । ਉਸ ਦਾ ਕੀ ਫਲ ਹੈ ? ਅਗਲੇ ਪਿਛਲੇ ਕੀਤੇ ਪਾਪਾਂ ਦੀ ਮੈਲ ਦੂਰ ਹੁੰਦੀ ਹੈ । ਜਦ ਵਿਕਾਰਾਂ ਵਲੋਂ ਰੁਚੀ ਹਟ ਗਈ ਤਦ ਉਹ ਕਲਮਲਾਂ ਨਾਮ ਦੀ ਹੈ । ਇਸ ਕਰਕੇ ਉਸ ਨੂੰ 'ਨਿਧਾਨ' ਕਿਹਾ. ਉਸ ਨੂੰ ਰਸਨਾ ਤੇ ਕੰਠ ਵਿਚ ਧਾਰਦਿਆਂ ਹਿਰਦੇ ਵਿਚ ਧਾਰਨ ਕਰ ਲਵਾਂ । ਇਉਂ ਪਰਮ ਗਤੀ ਪ੍ਰਾਪਤ ਹੋ ਜਾਏਗੀ ।

**ਨਿਰੁਕ੍ਤ**—ਨਿਹਾਰਉ—ਮੈਂ ਦੇਖਾਂ । ਡਾਰਉ—ਮੈਂ ਦੂਰ ਕਰਾਂ ।

ਜਾਰਉ—ਮੈਂ ਸਾੜ ਦਿਆਂ । ਆਤਮ—ਆਪਣੇ ਆਪ ਨੂੰ ।

ਕਲਮਲ—ਪਾਪ । ਪਾਪਾਂ ਦੀ ਮੈਲ ਭਾਵ ਹੈ । ਨਿਧਾਨੁ—ਖ਼ਜ਼ਾਨਾ ।

ਉਰਿ ਧਾਰਉ—ਹਿਰਦੇ ਵਿਚ ਧਾਰਨ ਕਰਾਂ ।

## [ਦੇਵਗੰਧਾਰੀ ਮਹਲਾ ੫, ਦੁਪਦਾ ੨੦-੨੬]

**ਪ੍ਰਾਕਥਨ**—ਭਗਤੀ ਪ੍ਰਾਪਤੀ ਦੀ ਅਭਿਲਾਖਾ ਤੇ ਭਗਤ ਸੇਵਾ ਲਈ ਅਰਦਾਸ।

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫॥ ਪ੍ਰਭ ਜੀਉ ਪੇਖਉ ਦਰਸੁ ਤੁਮਾਰਾ॥ ਸੁੰਦਰ ਧਿਆਨੁ ਧਾਰੁ ਦਿਨ ਰੈਨੀ ਜੀਅ ਪ੍ਰਾਨ ਤੇ ਪਿਆਰਾ॥੧॥ ਰਹਾਉ॥ | ਹੇ ਪ੍ਰਭੂ ਜੀਉ ! (ਅਭਿਲਾਖਾ ਹੈ ਕਿ ਮੈਂ) ਆਪ ਦਾ ਦਰਸ਼ਨ ਦੇਖਾਂ, (ਦੇਖ ਕੇ ਉਸ) ਸੁੰਦਰ (ਰੂਪ) ਦਾ ਧਿਆਨ ਦਿਨੇ ਰਾਤ ਧਾਰਦਾ ਹੋਇਆ (ਉਸ ਨੂੰ) ਜੀਅ ਤੇ ਪ੍ਰਾਣਾਂ ਤੋਂ ਪਿਆਰਾ ਕਰ ਲਵਾਂ॥੧॥ ਰਹਾਉ॥ |
| ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ॥ ਦੀਨਾ ਨਾਥ ਪ੍ਰਾਨ ਪਤਿ ਪੂਰਨ ਭਵਜਲ ਉਧਰਨਹਾਰਾ॥੧॥ | ਵੇਦ ਪੁਰਾਣ ਸ਼ਾਸਤ੍ਰ ਤੇ ਸਿੰਮ੍ਰਤੀਆਂ ਵੇਖੇ (ਭਾਵ ਘੋਖੇ) ਹਨ (ਅਤੇ ਸਭ ਦਾ ਹੀ) ਤੱਤ (ਇਹੋ) ਵੀਚਾਰਿਆ ਹੈ (ਕਿ ਤੁਸੀਂ ਹੀ ਜੋ) ਦੀਨਾਂ ਦੇ ਨਾਥ ਹੋ, ਪ੍ਰਾਣਾਂ ਦੇ ਪਤੀ ਹੋ (ਤੇ ਸਾਰੇ) ਪਰਿਪੂਰਣ ਹੋ, (ਜੀਵਾਂ ਨੂੰ) ਸੰਸਾਰ ਸਾਗਰ ਤੋਂ ਪਾਰ ਕਰਨੇਹਾਰ ਹੋ॥੧॥ |
| ਆਦਿ ਜੁਗਾਦਿ ਭਗਤ ਜਨ ਸੇਵਕ ਤਾਕੀ ਬਿਖੈ ਅਧਾਰਾ॥ ਤਿਨ ਜਨ ਕੀ ਧੂਰਿ ਬਾਛੈ ਨਿਤ ਨਾਨਕੁ ਪਰਮੇਸਰੁ ਦੇਵਨਹਾਰਾ॥੨॥੨੦॥ | ਆਦਿ ਜੁਗਾਦਿ (ਤੋਂ ਜੋ) ਸੇਵਕ, ਦਾਸ (ਕਿ) ਭਗਤ (ਹੋਏ ਹਨ) ਉਨ੍ਹਾਂ (ਸਭਨਾਂ) ਦੀ ਓਟ ਮਾਇਆ ਵਿਚ (ਵਸਦਿਆਂ ਤੂੰ ਹੀ) ਰਿਹਾ ਹੈਂ। ਉਨ੍ਹਾਂ ਦਾਸਾਂ ਦੀ ਧੂੜ ਨਾਨਕ ਸਦਾ ਮੰਗਦਾ ਹੈ, (ਇਹ ਦਾਤ) ਦੇਣਹਾਰ (ਬੀ ਆਪ) ਪਰਮੇਸ਼ੁਰ ਹੀ ਹੈ॥੨॥੨੦॥ |

**ਵਯਾਖਯਾ**— ਇਸ ਸ਼ਬਦ ਵਿਚ ਬੀ ਅਭਿਲਾਖ ਹੈ, ਜੋ ਦਰਸ਼ਨ ਦੀ ਹੈ। ਪਹਿਲੇ ਸ਼ਬਦ ਵਿਚ ਧਯਾਨ ਦੀ ਮੰਗ ਸੀ, ਹੁਣ ਦਰਸ਼ਨ ਦੀ ਮੰਗ ਹੈ ਕਿ ਫੇਰ ਜੋ ਧਯਾਨ ਹੋਵੇ ਨਿਸਚਿਤ ਹੋਵੇਗਾ। ਦੂਜੀ ਤੁਕ ਵਿਚ ਇਹੋ ਗੱਲ ਦੱਸੀ ਹੈ ਕਿ ਉਹ ਦਰਸ਼ਨ ਸੁੰਦਰ ਹੋਵੇਗਾ ਤੇ ਪਿਆਰਾ ਲੱਗੇਗਾ। ਇਥੇ ਜਾਪਦਾ ਹੈ ਕਿ ਕੋਈ ਭਗਤੀ ਮਾਰਗ ਨੀਵਾਂ ਸਮਝਣ ਵਾਲਾ ਵੇਦਾਂ ਸ਼ਾਸਤ੍ਰਾਂ ਦੇ ਘੋਖਣ ਦੀ ਪ੍ਰੇਰਨਾ ਕਰਦਾ ਹੈ ਤਾਂ ਦੱਸਦੇ ਹਨ ਕਿ ਸਭ ਦੇਖ ਚੁਕੇ ਹਾਂ ਤੇ ਇਸ ਸਿੱਧਾਂਤ ਤੇ ਅੱਪੜੇ ਹਾਂ ਕਿ ਸੰਸਾਰ ਸਾਗਰ ਤੋਂ ਪਾਰ ਹੋਣੇ ਦਾ ਸਿੱਧਾ ਰਸਤਾ ਪ੍ਰਭੂ ਹੈ, ਉਹ ਪਾਰ ਉਤਾਰਨਹਾਰ ਹੈ, ਇਸ ਲਈ ਭਗਤੀ ਮਾਰਗ ਧਾਰਨ ਕਰੋ। ਇਹ ਗੱਲ ਸਪਸ਼ਟ ਨਹੀਂ ਕਹੀ ਕਿ ਭਗਤੀ ਮਾਰਗ ਧਾਰਨ ਕਰੋ, ਪਰ ਅੰਕ ੧ ਦੇ ਅਖ਼ੀਰ ਵਿਚ ਪ੍ਰਭੂ ਨੂੰ 'ਉਧਰਨ ਹਾਰਾ' ਕਹਿ ਕੇ ਅਗਲੀ ਤੁਕ ਵਿਚ ਭਗਤਾਂ ਦਾ ਜ਼ਿਕਰ ਕਰਕੇ ਕਿ ਉਨ੍ਹਾਂ ਨੂੰ ਉਹ ਉਧਾਰਦਾ ਰਿਹਾ ਹੈ। ਇਹ ਕਟਾਖਯ ਸੱਟਿਆ ਹੈ ਕਿ ਭਗਤੀ ਧਾਰਨ ਕਰੋ, ਕਿਉਂਕਿ ਮਾਯਾ ਵਿਚ ਵਸਦਿਆਂ ਦੀ ਓਟ ਈਸ਼੍ਵਰ ਆਪ ਬਣਿਆ ਰਿਹਾ ਹੈ। ਫੇਰ ਆਪ ਉਨ੍ਹਾਂ ਭਗਤਾਂ ਦੀ ਸੇਵਾ ਮੰਗੀ ਹੈ। ਯਾ ਇਉਂ ਕਿਹਾ ਹੈ ਭਗਤੀ ਮਾਰਗ ਧਾਰਨ ਕਰੋ ਤੇ ਉਸ ਦੀ ਪ੍ਰਾਪਤੀ ਲਈ ਭਗਤਾਂ ਦਾ ਸਤਿਸੰਗ ਕਰੋ।

**ਨਿਰੁਕ੍ਤ**—ਪੇਖਉ—ਪੇਖਉਂ=ਮੈਂ ਦੇਖਾਂ। ਰੈਨੀ—ਰਾਤ।

ਅਵਿਲੋਕੇ—ਵੇਖੇ। ਭਾਵ ਹੈ ਪੜ੍ਹੇ। ਨਿਰੇ ਪੜ੍ਹੇ ਨਹੀਂ ਘੋਖੇ ਹਨ, ਕਿਉਂਕਿ ਅਗੇ ਦੱਸਦੇ ਹਨ 'ਤਤੁ ਬੀਚਾਰਾ'। ਘੋਖੇ ਬਿਨਾਂ ਤਤ ਵੀਚਾਰ ਨਹੀਂ ਮਿਲਦੀ।

ਭਵਜਲ—ਸੰਸਾਰ ਸਾਗਰ। ਉਧਰਨਹਾਰਾ—ਉਧਾਰਨ ਵਾਲਾ।

ਤਾ ਕੀ—ਉਨ੍ਹਾਂ ਦੀ। ਅਧਾਰਾ—ਆਸਰਾ, ਓਟ।

ਬਿਖੈ—ਮਾਇਆ ਵਿਚ। (ਅ) ਇਸ ਵਾਕ 'ਤਾਕੀ ਬਿਖੈ ਅਧਾਰਾ' ਦੇ ਕਈ ਭਾਵ ਹੋਰ ਬੀ ਲਏ ਜਾਂਦੇ ਹਨ :— ਭਗਤ ਓਸੇ ਦੀ ਓਟ (ਬਿਖੈ=) ਵਿਚ ਰਹਿੰਦੇ ਹਨ। (ੲ) (ਭਗਤਾਂ ਨੇ) ਤਾਕੀ=ਉਸੇ, ਬਿਖੈ=ਵਿਚ ਓਟ ਤੱਕੀ ਹੈ। (ਸ) ਵਿਖੇ=ਮਾਇਆ ਤੋਂ ਬਚਣੇ ਲਈ (ਤੇਰੀ) ਓਟ ਤੱਕੀ (=ਵੇਖੀ) ਹੈ।

## [ਦੇਵਗੰਧਾਰੀ ਮਹਲਾ ੫, ਦੁਪਦਾ ੨੧-੨੭]

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫॥ ਤੇਰਾ ਜਨੁ ਰਾਮ ਰਸਾਇਣਿ ਮਾਤਾ॥ ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ॥੧॥ ਰਹਾਉ॥ | (ਹੇ ਰਾਮ !) ਤੇਰਾ ਦਾਸ ਰਾਮ (ਨਾਮ ਦੇ) ਅੰਮ੍ਰਿਤ ਰਸ ਵਿਚ ਮਗਨ ਹੈ। (ਇਹ) ਪ੍ਰੇਮ ਰੂਪੀ ਰਸਾਂ ਦੀ ਨਿਧੀ ਜਿਸ ਨੂੰ ਪੈਦਾ ਹੋ ਗਈ (ਉਹ ਆਪ ਨੂੰ) ਛੱਡ ਕੇ (ਹੋਰ) ਕਿਤੇ ਨਹੀਂ ਜਾਂਦਾ॥੧॥ ਰਹਾਉ॥ |
| ਬੈਠਤਿ ਹਰਿ ਹਰਿ ਸੋਵਤ ਹਰਿ ਹਰਿ ਹਰਿ ਰਸੁ ਭੋਜਨੁ ਖਾਤਾ॥ ਅਠਸਠਿ ਤੀਰਥ ਮਜਨੁ ਕੀਨੋ ਸਾਧੂ ਧੂਰੀ ਨਾਤਾ॥੧॥ | (ਉਹ ਤਾਂ ਫੇਰ) ਬੈਠਿਆਂ (ਬੀ) ਹਰਿ ਹਰਿ (ਤੇ) ਸੁੱਤਿਆਂ (ਬੀ) ਹਰਿ ਹਰਿ (ਸਿਮਰਦਾ ਹੈ ਅਤੇ) ਭੋਜਨ ਖਾਂਦਿਆਂ ਬੀ ਹਰੀ (ਨਾਮ) ਦਾ ਰਸ ਲੈਂਦਾ ਹੈ, (ਉਹ) ਸਾਧੂ ਧੂੜੀ ਵਿਚ ਨਹਾ ਲੈਂਦਾ ਹੈ, (ਐਉਂ ਪ੍ਰਤੀਤ ਕਰਦਾ ਹੈ ਕਿ ਮਾਨੋਂ) ਅਠਾਹਠ ਤੀਰਥ ਨਹਾ ਬੈਠਾ ਹੈ॥੧॥ |
| ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ॥ ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ॥੨॥੨੧॥ | (ਐਸੇ) ਹਰੀ ਦੇ ਦਾਸ ਦਾ ਜਨਮ ਸਫਲ ਉਪਜਿਆ ਹੈ, ਜਿਸ ਨੇ ਕਰਤਾਰ ਨੂੰ ਸਪੁਤਾ ਕਰ ਦਿੱਤਾ ਹੈ। ਹੇ ਨਾਨਕ ! (ਉਹ ਜਨ) ਸਾਰਿਆਂ ਨੂੰ ਸਮੂਹ ਨੂੰ ਨਾਲ ਲੈਕੇ ਪਾਰ ਉਤਰ ਜਾਂਦਾ ਹੈ*, (ਕਿਉਂਕਿ ਉਸ ਨੇ) ਪੂਰਨ ਬ੍ਰਹਮ ਪਛਾਣ ਲਿਆ ਹੁੰਦਾ ਹੈ॥੨॥੨੧॥ |

**ਵ੍ਯਾਖ੍ਯਾ**—ਹਰਿ ਦੇ ਜਨ ਦੀ ਪੂਰਨ ਪ੍ਰੇਮ ਅਵਸਥਾ ਵਰਣਨ ਕੀਤੀ ਹੈ। ਜਨ ਰਾਮ ਨਾਮ ਰੂਪੀ ਰਸਾਇਣ ਵਿਚ ਮਗਨ ਰਹਿੰਦਾ ਹੈ। ਰਸਾਇਣ ਦਾ ਭਾਵ ਏਥੇ ਨਾਮ ਹੈ। ਜੈਸਾ ਕਿ ਗੁਰਬਾਣੀ ਵਿਚ ਆਇਆ ਹੈ :— ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ.....॥ [ਮਾਝ ਮਹਲਾ ੫-੧੬]

ਦੂਜੀ ਸਤਰ ਵਿਚ ਇਸੇ ਰਸਾਇਣ ਅਰਥਾਤ ਨਾਮ ਨੂੰ 'ਪ੍ਰੇਮ ਰਸਾਨਿਧਿ' ਦੱਸਿਆ ਹੈ। ਏਹ ਪ੍ਰੇਮ ਰੂਪੀ ਮਹਾਨ ਰਸ ਦਾ ਖ਼ਜ਼ਾਨਾ ਹੈ। ਇਸ ਦਾ ਸੁਆਦ ਐਸਾ ਹੈ ਕਿ 'ਜਨ' ਫੇਰ ਇਸ ਨੂੰ ਛੋੜ ਕੇ ਹੋਰ ਕਿਸੇ ਰਸ ਵਿਚ ਧਿਆਨ ਹੀ ਨਹੀਂ ਕਰਦਾ। ਉਠਦਿਆਂ ਬਹਿੰਦਿਆਂ, ਖਾਂਦਿਆਂ ਪੀਂਦਿਆਂ ਸਾਧੂਆਂ ਦਾ ਸਤਿਸੰਗ ਕਰਦਾ ਰਹਿੰਦਾ ਹੈ। ਇਹ ਉਹ ਫਲ ਦੇਂਦਾ ਹੈ ਜੋ ਕਹਿੰਦੇ ਹਨ ਕਿ ਅਠਾਹਠ ਤੀਰਥਾਂ ਦੇ ਸ਼ਨਾਨ ਦਾ ਮਿਲਦਾ ਹੈ। ਅਰਥਾਤ ਉਸ ਨੂੰ ਕਿਸੇ ਹੋਰ ਕਰਮ ਧਰਮ ਦੀ ਲੋੜ ਨਹੀਂ ਰਹਿੰਦੀ।

ਅੰਕ ੨ ਵਿਚ ਇਕ ਗਲ ਕਟਾਖ੍ਯ ਨਾਲ ਦੱਸਦੇ ਹਨ ਕਿ ਉਹ ਪੁਤ੍ਰ ਸਮਾਨ ਵਾਹਿਗੁਰੂ ਜੀ ਦਾ ਆਤਮਜ ਹੋ ਜਾਂਦਾ ਹੈ। ਇਸ਼ਾਰਾ ਹੈ ਕਿ ਪੂਰਨ ਪਦ ਨੂੰ ਪਹੁੰਚ ਜਾਂਦਾ ਹੈ। ਸੰਤਾਂ ਨੂੰ 'ਅਚ੍ਯੁਤ

* (ਅ) (ਐਸੇ ਮਹਾਂ ਪੁਰਖ ਸ੍ਰੀ ਗੁਰੂ) ਨਾਨਕ (ਦੇਵ ਜੀ) ਸਾਰਿਆਂ ਦੇ ਸਾਰਿਆਂ ਨੂੰ ਨਾਲ ਲੈ ਕੇ ਪਾਰ ਉਤਰ ਗਏ ਹਨ।

ਗੋਤ੍ਰੀ' ਬੀ ਆਖਦੇ ਹਨ। ਪਰ ਇਹ ਖ਼ਿਆਲ ਐਉਂ ਪ੍ਰਗਟ ਕੀਤਾ ਹੈ ਕਿ ਵਾਹਿਗੁਰੂ ਜੀ ਨੂੰ, ਜੋ ਇਕੋ ਇਕ, ਇਸਤ੍ਰੀ ਪੁਤ੍ਰ ਪੁਤ੍ਰੀ ਕਿਸੇ ਬੰਧਨ ਵਿਚ ਨਹੀਂ, ਉਹ ਸਉਤ ਅਰਥਾਤ ਸਪੁਤੇ ਬਣਾ ਦੇਂਦੇ ਹਨ।

ਅਖੀਰਲੀ ਤੁਕ ਦਾ ਅਰਥ ਇਸ ਪਾਸੇ ਲਾਈਦਾ ਹੈ ਕਿ ਓਹ ਕੇਵਲ ਆਪ ਨੂੰ ਹੀ ਨਹੀਂ ਤਾਰਦਾ ਉਹ ਹੋਰਨਾਂ ਨੂੰ ਬੀ ਤਾਰਦਾ ਹੈ, ਕਿਉਂਕਿ ਉਸ ਨੇ ਪ੍ਰੇਮ ਰਸ ਦੇ ਰਸਤੇ ਪੂਰਨ ਬ੍ਰਹਮ ਨੂੰ ਪਛਾਣ ਲਿਆ ਹੁੰਦਾ ਹੈ।

ਪਰੰਤੂ ਪਦ 'ਸਗਲ ਸਮੂਹ' ਪਿਆ ਹੋਣ ਕਰਕੇ ਸੰਤ ਸਵਾਇਆ ਸਿੰਘ ਜੀ, ਜੋ ਉੱਚ ਕੋਟੀ ਦੇ ਗੁਰਮੁਖ ਹੋਏ ਹਨ, ਐਉਂ ਭਾਵ ਲਿਆ ਕਰਦੇ ਸਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੂਰਨ ਬ੍ਰਹਮ ਪਛਾਣਿਆ ਹੈ, ਓਹ ਵਾਹਿਗੁਰੂ ਦੇ ਸਪੁਤ੍ਰ ਹਨ, ਓਹ ਰਾਮ ਰਸਾਯਣ ਦੇ ਰਸੀਏ ਹਨ, ਉਹਨਾਂ ਨੇ ਜੀਵਾਂ ਦਾ ਉਧਾਰ ਕੀਤਾ ਹੈ, ਕਰ ਰਹੇ ਹਨ ਤੇ ਕਰਦੇ ਰਹਿਣਗੇ, ਐਥੋਂ ਤਾਈਂ ਕਿ ਸਗਲ ਸਮੂਹ ਉਧਰ ਜਾਣਗੇ।

**ਨਿਰੁਕ੍ਤ**—ਰਸਾਇਣਿ—[ਸੰਸ:, ਰਸਾਯਨ] ਵੈਦਕ ਵਿਚ ਖ਼ਾਸ ਖ਼ਾਸ ਬਣਾਈਆਂ ਦਵਾਈਆਂ ਦਾ ਨਾਮ ਹੈ ਜੋ ਬੀਮਾਰੀਆਂ ਲਈ ਸਿਧ ਔਖਧੀਆਂ ਮੰਨਦੇ ਹਨ ਯਾ ਓਹ ਜੋ ਬੁਢਾਪੇ ਨੂੰ ਜਲਦੀ ਨਹੀਂ ਆਉਣ ਦੇਂਦੀਆਂ* । ਗੁਰਬਾਣੀ ਵਿਚ ਰਸਾਂ ਦਾ ਘਰ ਸਭ ਤੋਂ ਸ੍ਰੇਸ਼ਟ ਰਸ ਉਸ ਨੂੰ ਆਖਦੇ ਹਨ, ਜੋ ਪ੍ਰੇਮ ਰਸ ਹੈ, ਨਾਮ ਰਸ ਹੈ, ਆਤਮ ਰਸ ਹੈ, ਜਿਸ ਨਾਲ ਸੁਰਤ ਸਦਾ ਸੁਖੀ ਰਹਿੰਦੀ ਹੈ ਤੇ ਸਰੀਰਕ ਕਲੇਸ਼ ਜਿੱਤੇ ਜਾਂਦੇ ਹਨ। ਮਾਤਾ—ਮਗਨ ਹੈ। ਮਸਤ ਹੈ।

ਪ੍ਰੇਮ ਰਸਾਨਿਧਿ—ਪ੍ਰੇਮ ਰੂਪੀ ਰਸਾਂ ਦੀ ਨਿਧਿ—ਖ਼ਜ਼ਾਨਾ।

ਸਉਤੁ—[ਸਪੂਤਾ] ਪੁਤ੍ਰਾਂ ਵਾਲਾ। ਸੌਤਰਾ।

ਬਿਧਾਤਾ—[ਸੰਸ:, ਵਿਧਾਤ੍ਰਿ ਜਾਂ ਵਿਧਾਤਾ] ਰਚਨ ਵਾਲਾ। ਕਰਤਾਰ।

## [ਦੇਵਗੰਧਾਰੀ ਮਹਲਾ ੫, ਦੁਪਦਾ ੨੨-੨੮]

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫ ।। ਮਾਈ ਗੁਰ ਬਿਨੁ ਗਿਆਨੁ ਨ ਪਾਈਐ ।। ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ ।। ੧ ।। ਰਹਾਉ ।। | ਹੇ ਮਾਈ ! ਗੁਰੂ ਬਿਨਾਂ ਗਿਆਨ ਨਹੀਂ ਪਾ ਸਕੀਦਾ। (ਗੁਰੂ ਬਿਨਾਂ ਜਤਨ ਕਰਨ ਵਾਲੇ ਲੋਕ) ਅਨੇਕ ਪ੍ਰਕਾਰ ਦੇ ਜਤਨ ਕਰਦੇ ਰੋਂਦੇ ਫਿਰਦੇ ਹਨ, ਪਰ ਵਾਹਿਗੁਰੂ ਨੂੰ ਨਹੀਂ ਮਿਲਦੇ ।। ੧ ।। |
| ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ ।। ਟਿਕਨੁ ਨ ਪਾਵੈ ਬਿਨੁ ਸਤਸੰਗਤਿ ਕਿਸੁ ਆਗੈ ਜਾਇ ਰੂਆਈਐ ।। ੧ ।। | ਮੋਹ ਦੇ ਰੋਗਾਂ (ਉਸ ਤੋਂ ਉਪਜੇ) ਸੋਗਾਂ ਨਾਲ ਸਰੀਰ ਬੱਝਾ ਪਿਆ ਹੈ (ਇਸ ਕਰਕੇ ਜੀਵ) ਬਹੁਤ ਜੂਨਾਂ ਵਿਚ ਭਟਕਾਈਦਾ ਹੈ, (ਸੋ) ਸਤਿਸੰਗ ਨਾ ਹੋਣ ਕਰਕੇ (ਜੀਵ) ਟਿਕਾਉ ਨੂੰ ਪ੍ਰਾਪਤ ਨਹੀਂ ਹੁੰਦਾ ਤੇ ਆਪਣੇ ਦੁੱਖ ਕਿਸ ਅੱਗੇ ਜਾ ਕੇ ਰੋਵੇ ।।੧।। |
| ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ ।। ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ ।। ੨ ।।੨੨ ।। | (ਜੇ) ਮੇਰਾ ਮਾਲਕ ਕਿਰਪਾ ਕਰੇ ਤਦ ਸਾਧੂ ਦੇ ਚਰਨਾਂ ਨਾਲ ਚਿਤ ਲਾ ਲਈਦਾ ਹੈ (ਤਦ) ਭਿਆਨਕ ਦੁੱਖ ਖਿਨੈ ਵਿਚ ਕੱਟੇ ਜਾਂਦੇ ਹਨ, ਹੇ ਨਾਨਕ ! (ਫਿਰ) ਹਰੀ ਦੇ ਦਰਸ਼ਨ ਵਿਚ ਸਮਾ ਜਾਈਦਾ ਹੈ ।। ੨ ।। ੨੨ ।। |

*ਨੀਵੀਆਂ ਧਾਤਾਂ ਤੋਂ ਸੋਨਾ ਬਣਾ ਲੈਣ ਦੀ ਵਿਦਯਾ ਨੂੰ ਬੀ ਰਸਾਯਨ ਆਖਦੇ ਹਨ।

**ਵ੍ਯਾਖ੍ਯਾ—** ਰਹਾਉ ਵਿਚ ਗੁਰੂ ਦੀ ਆਵੱਸ਼ਕਤਾ ਦਿਖਾਈ ਹੈ ਕਿ ਗ੍ਯਾਨ ਉਸ ਤੋਂ ਬਿਨਾਂ ਨਹੀਂ ਮਿਲਦਾ। ਇਸ ਤੋਂ ਬਿਨਾਂ ਆਪਣੇ ਖ਼ਿਆਲਾਂ ਨਾਲ ਬਣਨ ਵਾਲੇ ਗ੍ਯਾਨੀ ਕਈ ਯਤਨ ਕਰਦੇ ਹਾਰ ਜਾਂਦੇ ਹਨ, ਉਹਨਾਂ ਨੂੰ ਸੱਚਮੁੱਚ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਓਹ ਜੋ ਕੁਛ ਕਥਨੀ ਮਾਤ੍ਰ ਕਰਦੇ ਹਨ ਬ੍ਰਿਥਾ ਹੁੰਦਾ ਹੈ। ਜਦ ਅੰਦਰ ਲੱਖਤਾ ਕੋਈ ਨਹੀਂ ਹੁੰਦੀ ਤਦ ਆਪਣੀ ਭੁੱਲ ਤੇ ਰੋਂਦੇ ਫਿਰਦੇ ਹਨ।

ਅੰਕ ੧ ਵਿਚ ਕਾਰਣ ਦੱਸਦੇ ਹਨ ਕਿ ਸਰੀਰ (ਮਨ ਸਮੇਤ) ਦੁੱਖਾਂ ਨਾਲ ਵੇੜ੍ਹਿਆ ਹੈ, ਤਨ ਦੇ ਰੋਗ ਤਾਂ ਹੋਏ ਹੀ, ਮੋਹ ਤੇ ਉਸ ਤੋਂ ਉਪਜੇ ਸੋਗ ਏਹ ਮਨ ਦੇ ਰੋਗ ਹਨ, ਇਨ੍ਹਾਂ ਕਰਕੇ ਫੇਰ ਜਨਮ ਮਰਨ ਦਾ ਦੁੱਖ ਵਾਪਰਦਾ ਹੈ। ਜੇ ਸਤਿਸੰਗ ਨਹੀਂ ਤਾਂ ਏਹ ਦੁੱਖ ਕਿਸ ਵੈਦ ਨੂੰ ਦੱਸੇ। ਵੈਦ ਨੂੰ ਦੱਸੇ ਬਿਨਾਂ ਉਪਚਾਰ ਕੀਕੂੰ ਤੇ ਕਿਥੋਂ ਮਿਲੇ। ਦੁੱਖ ਦੂਰ ਹੋਏ ਬਿਨਾਂ ਮਨ ਦਾ ਟਿਕਾਉ ਕੀਕੂੰ ਬਣੇ ਤੇ ਮਨ ਦਾ ਟਿਕਾਉ ਮਿਲੇ ਬਿਨਾਂ ਜਨਮ ਮਰਨ ਤੋਂ ਛੁਟਕਾਰਾ ਹੋ ਕੇ ਵਾਹਿਗੁਰੂ ਚਰਨਾਂ ਵਿਚ ਟਿਕਾਉ ਕੀਕੂੰ ਪ੍ਰਾਪਤ ਹੋਵੇ।

ਅੰਕ ੨ ਵਿਚ ਸ੍ਰੀ ਗੁਰੂ ਜੀ ਮਾਨੋ ਅਰਦਾਸ ਕਰਦੇ ਹਨ, ਜਦ ਕਹਿੰਦੇ ਹਨ, ਕਿ ਵਾਹਿਗੁਰੂ ਆਪ ਮੇਹਰ ਕਰੇ ਤੇ ਸਾਧੂ ਦਾ ਸੰਗ ਮਿਲਾ ਦੇਵੇ। ਤਦ ਕਲੇਸ਼ ਕਸ਼ਟ ਦੁੱਖ ਦੂਰ ਹੋ ਕੇ ਗ੍ਯਾਨ ਉਦੈ ਹੋਵੇ ਤੇ ਵਾਹਿਗੁਰੂ ਜੀ ਦੇ ਦਰਸ਼ਨਾਂ ਵਿਚ ਸਮਾਈ ਹੋ ਜਾਏ।

**ਨਿਰੁਕ੍ਤ—** ਬਿਲਲਾਤੇ—ਵਿਰਲਾਪ ਕਰਦੇ। ਰੋਂਦੇ।

ਗੋਸਾਈਐ—[ਸੰਸ:, ਗੋਸ੍ਵਾਮੀ] ਗੋਸਾਈਐਂ=ਗੁਸਾਈ ਨੂੰ। ਪ੍ਰਿਥਵੀ ਦੇ ਮਾਲਕ ਪ੍ਰਭੂ ਨੂੰ।

ਅਨੁਗ੍ਰਹੁ—ਮਿਹਰ। ਕ੍ਰਿਪਾ। ਸੰਕਟ—ਦੂਖ, ਕਸ਼ਟ।

ਘੋਰ—ਭਿਆਨਕ। ਸਮਾਈਐ—ਸਮਾ ਜਾਈਦਾ ਹੈ।

### [ਦੇਵਗੰਧਾਰੀ ਮਹਲਾ ੫, ਦੁਪਦਾ ੨੩-੨੯]

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫ ।। ਠਾਕੁਰ ਹੋਏ ਆਪਿ ਦਇਆਲ ।। ਭਈ ਕਲਿਆਣ ਅਨੰਦ ਰੂਪ ਹੋਈ ਹੈ ਉਬਰੇ ਬਾਲ ਗੁਪਾਲ ।। ਰਹਾਉ ।। | (ਵਾਹਿਗੁਰੂ) ਮਾਲਕ ਜੀ (ਮੇਰੇ ਤੇ) ਆਪ ਕ੍ਰਿਪਾਲੂ ਹੋਏ ਹਨ, ਕੁਸ਼ਲ ਹੋ ਗਈ ਹੈ (ਐਸੀ ਕਿ) ਅਨੰਦ ਰੂਪਤਾ ਬਣ ਗਈ ਹੈ, ਗੋਪਾਲ ਰੂਪ ਬਾਲਕ ਜੀ ਬਚ ਗਏ ਹਨ। ਰਹਾਉ। |
| ਦੁਇ ਕਰ ਜੋੜਿ ਕਰੀ ਬੇਨੰਤੀ ਪਾਰ-ਬ੍ਰਹਮੁ ਮਨਿ ਧਿਆਇਆ ।। ਹਾਥੁ ਦੇਇ ਰਾਖੇ ਪਰਮੇਸੁਰਿ ਸਗਲਾ ਦੁਰਤੁ ਮਿਟਾਇਆ ।। ੧ ।। | (ਮੈਂ) ਦੁਇ ਹੱਥ ਜੋੜ ਕੇ ਬੇਨਤੀ ਕੀਤੀ ਸੀ ਤੇ ਪਾਰਬ੍ਰਹਮ ਨੂੰ ਮਨ ਵਿਚ ਅਰਾਧਿਆ ਸੀ, (ਉਸ) ਪਰਮੇਸ਼ੁਰ ਨੇ ਹਥ ਦੇ ਕੇ ਰਖ ਲਿਆ ਹੈ ਤੇ ਸਾਰਾ ਦੁਖ ਦੂਰ ਕਰ ਦਿੱਤਾ ਹੈ ।। ੧ ।। |
| ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ ।। ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰੁ ।। ੨ ।। ੨੩ ।। | (ਸ੍ਰੇਸ਼ਟ ਨਾਰੀਆਂ=) ਭਗਤ ਜਨਾਂ ਨੇ ਮਿਲ ਕੇ (ਮੰਗਲ) ਖ਼ੁਸ਼ੀ ਦਾ ਗੀਤ ਗਾਇਆ ਹੈ ਤੇ ਠਾਕੁਰ ਦਾ ਜੈ ਜੈਕਾਰ (ਕੀਤਾ) ਹੈ। ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਉਸ) ਦਾਸ (ਭਗਤ) ਤੋਂ ਸਦਕੇ ਜਾਈਏ ਜੋ ਸਭਨਾਂ ਦਾ ਉਧਾਰ ਕਰਦਾ ਹੈ ।। ੨ ।। ੨੩ ।। |

**ਵਯਾਖਯਾ**—ਇਹ ਸ਼ਬਦ ਵਾਹਿਗੁਰੂ ਜੀ ਦੇ ਸ਼ੁਕਰੀਏ ਦਾ ਹੈ। 'ਕਲਿਆਣ ਤੇ ਆਨੰਦ ਹੋਣਾ' ਆਤਮ ਅਵਸਥਾ ਦਾ ਸੂਚਕ ਹੈ। ਪਰ ਪਦ ਐਸੇ ਵੀ ਪਏ ਹਨ ਜਿਨ੍ਹਾਂ ਤੋਂ ਜਾਪਦਾ ਹੈ ਕਿ ਸ੍ਰੀ ਗੁਰੂ ਹਰ ਗੋਬਿੰਦ ਜੀ ਦੇ ਸੀਤਲਾ ਤੋਂ ਰਾਜ਼ੀ ਹੋਣ ਤੇ ਸ਼ੁਕਰੀਏ ਵਿਚ ਉਚਾਰਣ ਹੋਇਆ ਹੈ। ਫੇਰ ਕਲਿਆਣ ਦਾ ਮਤਲਬ ਕੁਸ਼ਲਤਾ ਯਾ ਦੇਹਿ ਅਰੋਗਤਾ ਹੈ: ਉਸ ਕੁਸ਼ਲਤਾ ਤੋਂ ਸਾਰੇ ਘਰ ਵਿਚ ਖ਼ੁਸ਼ੀ ਹੋਈ ਹੈ. ਉਸ ਨੂੰ 'ਆਨੰਦ ਰੂਪਤਾ' ਕਿਹਾ ਹੈ। 'ਬਾਲ' ਪਦ ਸਪਸ਼ਟ ਬੱਚੇ ਦਾ ਵਾਚਕ ਹੈ ਤੇ ਗੋਪਾਲ ਕਹਿਣਾ ਗੋਪਾਲ ਰੂਪਤਾ ਦਾ ਵਾਚਕ ਹੈ. ਹਰਿ ਤੇ ਗੋਬਿੰਦ ਦੁਇ ਪਦ ਬੀ ਗੋਪਾਲ ਦੇ ਵਾਚਕ ਹਨ। ਫਿਰ ਫ਼ੁਰਮਾਉਂਦੇ ਹਨ ਕਿ ਅਸਾਂ ਅਰਦਾਸ ਕੀਤੀ ਤੇ ਪ੍ਰਭੂ ਦੀ ਅਰਾਧਨਾ ਕੀਤੀ ਸੀ. ਉਸ ਨੇ ਸਾਰਾ ਦੁੱਖ ਦੂਰ ਕੀਤਾ। ਦੋਖ ਤੋਂ ਭਾਵ 'ਸਰੀਰਕ ਦੋਖ' ਯਾ ਰੋਗ ਹੈ। ਉਂਞ ਬੀ ਏਥੇ ਪਦ 'ਦੁਰਤੁ' ਪਿਆ ਹੈ ਜੋ ਪਾਪ ਅਰਥ ਵਾਲਾ ਪਦ 'ਦੁਰਿਤ' ਲਿਖੀਦਾ ਹੈ. 'ਦੁਰਤੁ' ਪਦ 'ਦੁਰੱਯਤ' ਦਾ ਰੂਪ ਬੀ ਹੋ ਸਕਦਾ ਹੈ। ਦੁਰੱਤਯ ਦਾ ਅਰਥ ਹੈ ਜਿਸ ਦਾ ਤਰਨਾ ਯਾ ਸਾਧਣਾ ਕਠਨ ਹੁੰਦਾ ਹੈ। ਮਾਤਾ ਦਾ ਰੋਗ ਬੜਾ ਕਠਨ ਸਾਧਯ ਹੁੰਦਾ ਹੈ।

'ਵਰ ਨਾਰੀ' ਦਾ ਅਰਥ ਸ੍ਰੇਸ਼ਟ ਇਸਤ੍ਰੀਆਂ ਕਰਕੇ ਭਾਵ ਭਗਤ ਜਨ ਯਾ ਗੁਰਸਿਖ ਲੈਂਦੇ ਹਨ। ਉਂਞ ਵਰ ਦਾ ਭਾਵ ਗੱਭਰੂ ਯਾ ਮਰਦ ਲੈਕੇ 'ਵਰ ਨਾਰੀ' ਦਾ ਨਰ ਨਾਰੀਆਂ ਬੀ ਦਾਨੇ ਲੈ ਲੈਂਦੇ ਹਨ। ਅਖੀਰਲੀ ਸਤਰ ਵਿਚ ਜਨ ਦਾ ਸ਼ੁਕਰੀਆ ਹੈ। ਪਹਿਲੋਂ ਸ਼ੁਕਰੀਆ ਠਾਕੁਰ ਦਾ ਆਯਾ ਹੈ। ਏਥੇ ਜਨ ਪਦ ਦੀ ਧੁਨੀ ਸ੍ਰੀ ਗੁਰੂ ਨਾਨਕ ਜੀ ਵਲ ਜਾਪਦੀ ਹੈ।

**ਨਿਰੁਕ੍ਤ**—ਪਦਾਂ ਦੀ ਅਰਥ ਵੀਚਾਰ ਵਯਾਖਯਾ ਵਿਚ ਹੀ ਆ ਗਈ ਹੈ।

[ਦੇਵਗੰਧਾਰੀ ਮਹਲਾ ੫, ਦੁਪਦਾ ੨੪-੩੦]

## ੧ੴ ਸਤਿਗੁਰ ਪ੍ਰਸਾਦਿ ॥ ਦੇਵਗੰਧਾਰੀ ਮਹਲਾ ੫ ॥

| ਮੂਲ | ਅਰਥ |
|---|---|
| ਅਪੁਨੇ ਸਤਿਗੁਰ ਪਹਿ ਬਿਨਉ ਕਹਿਆ॥ ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ ॥ ਰਹਾਉ ॥ | ਮੈਂ ਆਪਣੇ ਸਤਿਗੁਰੂ ਪਾਸ ਬੇਨਤੀ ਕੀਤੀ. (ਓਹ) ਦੁਖ ਦੂਰ ਕਰਨ ਵਾਲੇ ਦਿਆਲੂ (ਮੇਰੇ ਉਤੇ) ਕਿਰਪਾਲੂ ਹੋ ਗਏ. ਮੇਰਾ ਸਾਰਾ ਫ਼ਿਕਰ ਦੂਰ ਹੋ ਗਿਆ ॥ ਰਹਾਉ ॥ |
| ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥ ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥ ੧ ॥ | ਅਸੀਂ ਪਾਪੀ ਹਾਂ. ਪਖੰਡੀ ਹਾਂ. ਲੋਭੀ ਹਾਂ. (ਪਰ ਸਤਿਗੁਰੂ ਨੇ) ਸਾਡਾ ਗੁਣ ਅਵਗੁਣ ਸਭ ਸਹਾਰ ਲਿਆ। ਮੱਥੇ ਤੇ ਹੱਥ ਧਰਕੇ ਸਾਨੂੰ (ਯੋਗ) ਬਣਾ ਲਿਆ ਤੇ ਫੇਰ ਵਡਿਆ ਦਿਤਾ. ਜੋ ਦੁਸ਼ਟ ਖੈ ਕਰਨ ਵਾਲੇ ਸਨ ਆਪੇ ਹੀ ਮਰ ਗਏ ॥ ੧ ॥ |
| ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ ॥ ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ ॥ ੨ ॥ ੨੪ ॥ | (ਉਹ ਸਤਿਗੁਰੂ) ਪਰਉਪਕਾਰੀ ਹੈ. ਸਭ ਨੂੰ ਆਸਰੇ ਸਹਿਤ ਕਰਨ ਵਾਲਾ ਹੈ. (ਉਸ ਦਾ ਦਰਸ਼ਨ) ਸਫਲ-ਦਰਸ਼ਨ ਹੈ. ਉਹ ਸਹਜ ਪਦਵੀ ਵਾਲਾ ਹੈ। (ਗੁਰੂ) ਨਾਨਕ ਦੇਵ ਜੀ ਆਖਦੇ ਹਨ (ਉਹ) ਨਿਰਗੁਣਾਂ ਦਾ ਬੀ ਦਾਤਾ ਹੈ. (ਉਸ ਦੇ) ਚਰਨ ਕਮਲ (ਮੈਂ) ਹਿਰਦੇ ਵਿਚ ਧਾਰਨ ਕੀਤੇ ਹੋਏ ਹਨ ॥ ੨ ॥ ੨੪ ॥ |

**ਵਿਆਖਿਆ**—ਪਿਛਲੇ ਅੰਕ ੧੭ ਵਿਚ ਫੁਰਮਾਇਆ ਸੀ. 'ਅਪੁਨੇ ਹਰਿ ਪਹਿ ਬਿਨਤੀ ਕਹੀਐ'। ਉਥੇ ਪ੍ਰਭੂ ਅਗੇ ਬੇਨਤੀ ਸੀ ਇਸ ਸ਼ਬਦ ਵਿਚ ਸਤਿਗੁਰੂ ਅਗੇ ਬੇਨਤੀ ਦਾ ਜ਼ਿਕਰ ਹੈ। ਬੇਨਤੀ ਪਰਵਾਨ ਹੋਈ ਹੈ. ਫਿਕਰ ਦੂਰ ਹੋ ਗਏ ਹਨ. ਕਿਉਂਕਿ ਮੇਰੇ ਅਵਗੁਣ ਨਾ ਚਿਤਾਰ ਕੇ ਓਹ ਕ੍ਰਿਪਾਲੂ ਹੋ ਗਏ. ਮੱਥੇ ਤੇ ਹੱਥ ਧਰਿਆ। ਮੱਥੇ ਤੇ ਹੱਥ ਧਰਨ ਦਾ ਫਲ ਲਿਖਿਆ ਹੈ :—

ਕਰਿ ਹੁਕਮੁ ਮਸਤਕਿ ਹਥੁ ਧਰਿ ਵਿਚਹੁ ਮਾਰਿ ਕਢੀਆ ਬੁਰਿਆਈਆ ।।

[ਆਸਾ ਦੀ ਵਾਰ ਮਹਲਾ ੧-੧੮]

ਜਦ ਇਹ ਸਫ਼ਾਈ ਹੋ ਗਈ ਤਾਂ ਸਾਨੂੰ ਸਾਜਿਆ. ਭਾਵ ਗੁਣ ਭਰ ਦਿਤੇ ਤੇ ਮਹਾਂ ਪੁਰਖ ਬਣਾਇਆ। ਮਹਾ ਪੁਰਖ ਬਣਾ ਕੇ ਸਾਨੂੰ ਵਡਿਆਈ ਬਖ਼ਸ਼ੀ. ਸੰਗਤਾਂ ਦੀ ਅਗੁਵਾਨੀ ਬਖਸ਼ੀ। ਹੁਣ ਉਹ ਉੱਚ ਅਵਸਥਾ ਹੋ ਗਈ ਕਿ ਵਿਰੋਧੀ ਅਵਗੁਣ. ਵਿਰੋਧੀ ਮਾਨੁਖ ਸਭ ਆਪੇ ਦੂਰ ਹੋ ਗਏ। ਅਸੀਂ ਹੁਣ ਕੀਹ ਕਰ ਰਹੇ ਹਾਂ ? ਚਰਨਾਂ ਕਮਲਾਂ ਨੂੰ ਹਿਰਦੇ ਵਿਚ ਧਾਰਨ ਕਰ ਰਹੇ ਹਾਂ। ਕਿਸਦੇ ? ਜੋ ਸਭ ਨੂੰ ਆਸਰਾ ਦੇਂਦਾ ਹੈ. ਸਭ ਤੇ ਉਪਕਾਰ ਕਰਦਾ ਹੈ. ਜਿਸ ਦਾ ਦਰਸ਼ਨ ਸਫਲ ਦਰਸ਼ਨ ਹੈ. ਭਾਵ ਹੈ ਜਿਸ ਦੇ ਵਾਹਿਗੁਰੂ ਜੀ ਨਾਲ ਮੇਲ ਅਵਸਥਾ ਜੋ ਤਦਰੂਪਤਾ ਵਿਚ ਸਹਜ ਭਾਵ ਰਖਦੀ ਹੈ।

**ਨਿਰੁਕ੍ਤ**—ਅੰਦੇਸਰਾ—[ਫਾ:. ਅੰਦੇਸ਼ਹ] ਫ਼ਿਕਰ. ਤੌਖਲਾ।

ਪਾਖੰਡੀ—ਜੋ ਪਖੰਡ ਅਰਥਾਤ ਬਨਾਵਟਾਂ ਕਰੇ।

ਖਇਆ—ਖੈ ਕਰਨ ਵਾਲੇ। ਮਾਰਨ ਵਾਲੇ। ਵਿਰੋਧੀ।

ਸਰਬ ਸਧਾਰੀ—ਸਰਵ+ਸ+ਅਧਾਰੀ=ਸਭ ਨੂੰ ਆਸਰਾ ਦੇਣ ਵਾਲਾ।

ਸਹਜਾਇਆ—ਜੋ ਸਹਜ ਵਾਲਾ ਹੈ। ਸਹਜ ਪਦ ਦਾ ਮਾਲਕ।

## [ਦੇਵਗੰਧਾਰੀ ਮਹਲਾ ੫, ਚਉਪਦਾ. ੨੫-੩੧]

**ਪ੍ਰਾਕ੍ਕਥਨ**—ਵਾਹਿਗੁਰੂ ਜੀ ਅੱਗੇ ਰਖਯਾ ਲਈ ਅਰਦਾਸ ਹੈ. ਗੁਰੂ ਬਚਨ ਦੁਆਰੇ ਪ੍ਰਭੂ ਨੂੰ ਗਾਉਣਾ ਤੇ ਚਿਤਵਨਾ ਹੋ ਰਿਹਾ ਹੈ। ਗੁਰੂ ਪਰਮੇਸ਼ੁਰ ਦੋਹਾਂ ਦੀ ਧੰਨਯਤਾ ਦਰਸਾਈ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫ ।। ਅਨਾਥ ਨਾਥ ਪ੍ਰਭ ਹਮਾਰੇ ।। ਸਰਨਿ ਆਇਓ ਰਾਂਖਨਹਾਰੇ ।। ਰਹਾਉ ।। ਸਰਬ ਪਾਖ ਰਾਖੁ ਮੁਰਾਰੇ ।। ਆਗੈ ਪਾਛੈ ਅੰਤੀ ਵਾਰੇ ।। ੧ ।। | ਹੇ ਅਨਾਥਾਂ ਦੇ ਨਾਥ ! ਸਾਡੇ ਪ੍ਰਭੂ (ਜੀਓ !) ਹੇ ਰਖਯਾ ਕਰਨੇ ਵਾਲੇ ! (ਮੈਂ ਆਪ ਦੀ) ਸ਼ਰਣੀਂ ਆਇਆ ਹਾਂ। ।ਰਹਾਉ। ਹੇ ਮੁਰਾਰੀ (=ਵਾਹਿਗੁਰੂ !) ਅਗੇ ਪਿਛੇ ਅੰਤ ਸਮੇਂ (ਗੱਲ ਕੀਹ) ਸਾਰੇ ਪਹਿਲੂਆਂ ਵਿਚ (ਸਾਡੀ) ਰਖਯਾ ਕਰ। ।੧। |
| ਜਬ ਚਿਤਵਉ ਤਬ ਤੁਹਾਰੇ ।। ਉਨ ਸਮਾਰਿ ਮੇਰਾ ਮਨੁ ਸਧਾਰੇ ।। ੨ ।। | ਜਦ ਚਿਤਵਦਾ ਹਾਂ ਤਦ ਆਪ ਦੇ ਹੀ (ਗੁਣ ਚਿਤਵਦਾ ਭਾਵ ਯਾਦ ਕਰਦਾ ਹਾਂ)। ਉਨ੍ਹਾਂ (ਗੁਣਾਂ) ਨੂੰ ਯਾਦ ਕਰ ਕਰ ਕੇ ਮੇਰਾ ਮਨ (ਆਸਰੇ ਸਹਿਤ ਭਾਵ) ਟਿਕਿਆ ਰਹਿੰਦਾ ਹੈ ।। ੨ ।। |
| ਸੁਨਿ ਗਾਵਉ ਗੁਰ ਬਚਨਾਰੇ ।। ਬਲਿ ਬਲਿ ਜਾਉ ਸਾਧ ਦਰਸਾਰੇ ।। ੩ ।। | (ਆਪ ਦੇ ਗੁਣ) ਗੁਰੂ ਦੇ ਬਚਨ ਸੁਣ ਕੇ ਗਾਉਂਦਾ ਹਾਂ. (ਇਸ ਲਈ) ਸਾਧ (ਗੁਰੂ) ਦੇ ਦਰਸ਼ਨਾਂ ਤੋਂ ਸਦਕੇ ਜਾਂਦਾ ਹਾਂ ।। ੩ ।। |

| | |
|---|---|
| ਮਨ ਮਹਿ ਰਾਖਉ ਏਕ ਅਸਾਰੇ ॥ ਨਾਨਕ ਪ੍ਰਭੁ ਮੇਰੇ ਕਰਨੈ ਹਾਰੇ ॥੪॥੨੫॥ | (ਤੇ) ਮਨ ਵਿਚ ਇਕੋ ਆਸਰਾ ਰਖਦਾ ਹਾਂ ਕਿ ਮੇਰੇ ਪ੍ਰਭੂ, ਹੇ ਨਾਨਕ ! (ਸਭ ਕੁਛ) ਕਰਨੇ ਵਾਲੇ ਹਨ ॥੪॥੨੫। |

**ਵ੍ਯਾਖ੍ਯਾ**—ਰਹਾਉ ਤਕ ਅਰਦਾਸ ਹੈ:- ਸ਼ਰਨਾਗਤ ਹਾਂ, ਰਖ੍ਯਾ ਕਰੋ । ਹਰ ਪਾਸੇ, ਹਰ ਪੱਖ ਯਾ ਜੀਵਨ ਦੇ ਹਰ ਪਹਿਲੂ ਵਿਚ ਰਖ੍ਯਾ ਮੰਗੀ ਹੈ, ਫੇਰ ਸਰਬ ਕਾਲ ਵਿਚ ਰਖ੍ਯਾ ਮੰਗੀ ਹੈ, ਖ਼ਾਸ ਕਰਕੇ ਅੰਤ ਸਮੇਂ ਦੀ ਸਹਾਯਤਾ ਲਈ ਯਾਚਨਾ ਕੀਤੀ ਹੈ ।

ਅੰਕ ੨-ਆਪਣੇ ਹਰੀ ਗੁਣ ਗਾਇਨ ਦਾ ਜ਼ਿਕਰ ਕਰਦੇ ਹਨ ਪਰ ਇਸ ਦੀ ਵਡਿਆਈ ਆਪਣੇ ਤੇ ਨਹੀਂ ਲੈਂਦੇ, ਵਡਿਆਈ ਗੁਰੂ ਨੂੰ ਦੇਂਦੇ ਹਨ ਕਿ ਜਿਸ ਦੇ ਬਚਨਾਂ ਦੀ ਤਾਸੀਰ ਨਾਲ, ਹੇ ਪ੍ਰਭੂ ! ਤੇਰੇ ਗੁਣ ਗਾਉਂਦਾ ਹਾਂ, ਉਹਨਾਂ ਗੁਣਾਂ ਦੀ ਸੰਮ੍ਹਾਲ ਯਾਦ ਨਾਲ ਮੇਰਾ ਮਨ ਆਪ ਦੀ ਟੇਕ ਵਿਚ ਟਿਕਿਆ ਰਹਿੰਦਾ ਹੈ । ਇਸ ਕਰਕੇ ਮੈਂ ਸਾਧੂ ਗੁਰੂ ਤੋਂ ਬੀ ਸਦਕੇ ਹਾਂ, ਜਿਸ ਦੀ ਮੇਹਰ ਨਾਲ ਆਪ ਨੂੰ ਸੰਮ੍ਹਾਲਦਾ ਟਿਕਿਆ ਰਹਿੰਦਾ ਹਾਂ ।

ਅੰਕ ੪-ਇਹ ਟਿਕਾਉ ਕੀ ਹੈ ? ਕਿ ਜੋ ਕੁਛ ਕਰਨੇ ਵਾਲਾ ਹੈ, ਜੋ ਕਾਰਣਾਂ ਦਾ ਕਾਰਣ ਤੇ ਕਰਤਾ ਹੈ, ਓਹ ਇਕੋ ਸਭ ਤੋਂ ਵੱਡਾ ਕਰਨਹਾਰ ਹੈ । ਭਾਵੇਂ ਕਿ ਉਸੇ ਦਾ ਹੋ ਕੇ ਰਹਿਣ ਵਿਚ ਉਸ ਦੀ ਵੱਡ ਸਮਰਥਾ ਤੇ ਆਸਰਾ ਟਿਕਿਆ ਹਿੱਲਦਾ ਨਹੀਂ ।

**ਨਿਰੁਕ੍ਤ**—ਅਨਾਥ ਨਾਥ—ਜੋ ਅਨਾਥਾਂ ਦਾ ਨਾਥ, ਜੋ ਨਿਖਸਮਿਆਂ ਦਾ ਮਾਲਕ ਹੈ । ਜੋ ਉਹਨਾਂ ਦਾ ਮਾਲਕ ਹੈ ਜਿਨ੍ਹਾਂ ਦਾ ਕੋਈ ਨਹੀਂ ਹੁੰਦਾ ।

ਪਾਖ—[ਸੰਸ:, ਪਕ:] ਪਾਸਾ, ਓਰ, ਤਰਫ਼ । ਪਹਿਲੂ । ਤਰਫ਼ਦਾਰੀ ।

'ਆਗੈ ਪਾਛੈ ਅੰਤੀ ਵਾਰੇ', ਪਦ ਵਿਸ਼ੇਸ਼ ਕਰਕੇ ਕਾਲ ਸੂਚਕ ਹਨ ।

ਅੰਤੀਵਾਰੇ—ਮਰਨ ਵੇਲੇ ।

ਆਗੈ—ਸਾਡੇ ਕੰਮਾਂ ਦੇ ਆਰੰਭ ਵੇਲੇ । ਪਾਛੈ—ਕੰਮਾਂ ਦੇ ਮੁੱਕਣ ਵੇਲੇ ।

ਸਮਾਰਿ—ਸੰਭਾਲ ਕੇ । ਯਾਦ ਕਰਕੇ । 'ਤੁਹਾਰੇ' ਦੇ ਮਗਰੋਂ 'ਗੁਣ' ਪਦ ਦੀ ਲੁਪਤੀ ਹੈ ।

ਬਚਨਾਰੇ—ਵਚਨਾਂ ਦੁਆਰੇ । ਦਰਸਾਰੇ—ਦਰਸ਼ਨ ਤੋਂ ।

ਅਸਾਰੇ—ਆਸਰਾ । ਕਾਫ਼ੀਏ ਲਈ 'ਆਸਰੇ' ਤੋਂ 'ਅਸਾਰੇ' ਬਣਾਇਆ ਜਾਪਦਾ ਹੈ ।

## [ਦੇਵਗੰਧਾਰੀ ਮਹਲਾ ੫, ਦੁਪਦਾ ੨੬-੩੨]

**ਪ੍ਰਾਕ੍ਕਥਨ**—ਅਰਦਾਸ ਹੈ ਪ੍ਰੇਮਾ ਭਗਤੀ ਦੀ ਪ੍ਰਾਪਤੀ ਲਈ ।

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫॥ ਪ੍ਰਭ ਇਹੈ ਮਨੋਰਥੁ ਮੇਰਾ ॥ ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ ਕਰਿ ਸੰਤਨ ਕਾ ਚੇਰਾ ॥ ਰਹਾਉ ॥ | ਹੇ ਪ੍ਰਭੂ ! ਮੇਰੇ ਮਨ ਦਾ ਇਹੀ ਸੰਕਲਪ ਹੈ (ਕਿ ਮੈਨੂੰ) ਸੰਤਾਂ ਦਾ ਸੇਵਕ ਬਣਾ ਦਿਓ, ਹੇ ਕ੍ਰਿਪਾ ਦੇ ਖ਼ਜ਼ਾਨੇ ! ਹੇ ਦਿਆਲੂ! (ਇਹ ਦਾਨ) ਮੈਨੂੰ ਦਿਓ ॥ ਰਹਾਉ ॥ |

ਪ੍ਰਾਤਹਕਾਲ ਲਾਗਉ ਜਨ ਚਰਨੀ ਨਿਸ ਬਾਸੁਰ ਦਰਸੁ ਪਾਵਉ ॥ ਤਨੁ ਮਨੁ ਅਰਪਿ ਕਰਉ ਜਨ ਸੇਵਾ ਰਸਨਾ ਹਰਿ ਗੁਨ ਗਾਵਉ ॥ ੧ ॥

ਤੜਕ ਸਾਰ ਹੀ ਤੇਰੇ ਦਾਸਾਂ (=ਸੰਤਾਂ) ਦੀ ਚਰਨੀਂ ਜਾ ਲੱਗਾਂ, ਤੇ ਦਿਨ ਰਾਤ (ਉਨ੍ਹਾਂ ਦਾ) ਦਰਸ਼ਨ ਕਰਦਾ ਰਹਾਂ। ਤਨ ਤੇ ਮਨ ਭੇਟਾ ਕਰ ਕੇ (ਤੇਰੇ) ਦਾਸਾਂ ਦੀ ਸੇਵਾ ਕਰਦਾ ਰਹਾਂ ਤੇ ਰਸਨਾਂ ਨਾਲ ਹਰੀ ਦੇ ਗੁਣ ਗਾਉਂਦਾ ਰਹਾਂ ॥ ੧ ॥

ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤ ਸੰਗਿ ਨਿਤ ਰਹੀਐ ॥ ਏਕ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ ॥ ੨ ॥ ੨੬ ॥

(ਅਤੇ) ਸੁਆਸ ਸੁਆਸ ਆਪਣੇ ਪ੍ਰਭੂ ਨੂੰ ਸਿਮਰਦਾ ਰਹਾਂ ਤੇ ਸੰਤਾਂ ਦੇ ਸੰਗ ਵਿਚ ਸਦਾ ਰਹਾਂ। ਤੇਰਾ ਨਾਮ (ਰੂਪੀ) ਧਨ (ਇਹ) ਇਕੋ ਮੇਰੇ (ਮਨ ਦਾ) ਆਧਾਰ ਹੋਵੇ, ਹੇ ਨਾਨਕ! ਇਹੋ (ਹੀ) ਆਨੰਦ (ਮੈਂ) ਲੈਂਦਾ ਰਹਾਂ ॥ ੨ ॥ ੨੬ ॥

**ਵਿਆਖਿਆ**—ਅਰਦਾਸ ਹੈ, ਸੰਤਾਂ ਦੀ ਸੇਵਾ ਲਈ, ਸਦੈਵੀ ਦਰਸ਼ਨਾਂ ਲਈ, ਆਪਾ-ਤਿਆਗ ਸੇਵਾ ਕਰਦਿਆਂ ਹਰਿ ਕੀਰਤੀ ਵਿਚ ਲੱਗੇ ਰਹਿਣ ਤੇ ਲਗਾਤਾਰੀ ਨਾਮ ਸਿਮਰਨ ਲਈ। ਜਿਸ ਦਾ ਫਲ ਇਹ ਹੈ ਕਿ ਨਾਮ ਰੂਪੀ ਧਨ ਦਿਲ ਦਾ ਇਕੋ ਆਸਰਾ ਹੋ ਜਾਏ ਤੇ ਨਾਮ ਰਸ ਇਕੋ ਆਨੰਦ ਮਨ ਨੂੰ ਆਨੰਦ ਦਾਤਾ ਹੋ ਜਾਏ।

**ਨਿਰੁਕਤ**—ਪ੍ਰਾਤਹਕਾਲ—[ਸੰਸ:, ਪ੍ਰਾਤਕ+ਕਾਲ:] ਸਵੇਰੇ। ਤੜਕੇ।
ਨਿਸ ਬਾਸੁਰ—ਦਿਨੇ ਰਾਤ। ਅਰਪਿ—ਭੇਟਾ ਕਰਕੇ। ਹਉ ਤਿਆਗਕੇ
ਲਹੀਐ—ਪ੍ਰਾਪਤ ਕਰੀਏ।

[ਦੇਵਗੰਧਾਰੀ ਮਹਲਾ ੫, ਦੁਪਦਾ ੨੭-੩੩)

# ਰਾਗੁ ਦੇਵਗੰਧਾਰੀ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ ॥

**ਪ੍ਰਾਕਥਨ**—ਪ੍ਰਭੂ ਪ੍ਰਾਪਤੀ ਦੀ ਸੁਭਾਗਤਾ।

**ਮੂਲ** / **ਅਰਥ**

ਮੀਤਾ ਐਸੇ ਹਰਿ ਜੀਉ ਪਾਏ ॥ ਛੋਡਿ ਨ ਜਾਈ ਸਦ ਹੀ ਸੰਗੇ ਅਨਦਿਨੁ ਗੁਰ ਮਿਲਿ ਗਾਏ ॥ ੧ ॥ ਰਹਾਉ ॥

ਹੇ ਮਿਤ੍ਰ! (ਮੈਂ ਜੋ) ਹਰਿ ਜੀਉ ਪਾਏ ਹਨ ਐਸੇ (ਹਨ, ਭਾਵ ਇਸ ਪ੍ਰਕਾਰ ਦੇ ਹਨ ਕਿ ਇਕੇਰਾਂ ਦੇ ਮਿਲੇ ਫੇਰ) ਛੱਡ ਕੇ ਨਹੀਂ ਜਾਂਦੇ, ਸਦਾ ਹੀ (ਅੰਗ) ਸੰਗ ਰਹਿੰਦੇ ਹਨ, (ਓਹ ਹਰਿ ਜੀਉ ਮੈਂ) ਗੁਰੂ ਨਾਲ ਮਿਲ ਕੇ ਦਿਨ ਰਾਤ ਗਾਂਵੇ ਹਨ ।।੧। ਰਹਾਉ ॥

ਮਿਲਿਓ ਮਨੋਹਰੁ ਸਰਬ ਸੁਖੈਨਾ ਤਿਆਗਿ ਨ ਕਤਹੂ ਜਾਏ ॥ ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ ॥ ੧ ॥

(ਹਾਂ) ਸਾਰੇ ਸੁੱਖਾਂ ਦਾ ਘਰ (ਭਾਵ ਸੁੱਖ ਦੇਣ ਵਾਲਾ ਤੇ) ਮਨ ਨੂੰ ਹਰ ਲੈਣ ਵਾਲਾ (ਐਸਾ ਸੁਹਣਾ ਹਰੀ) ਮਿਲਿਆ ਹੈ (ਕਿ ਮੈਨੂੰ ਹੁਣ) ਤਿਆਗ ਕੇ ਕਿਧਰੇ ਨਹੀਂ ਚਲਾ ਜਾਂਦਾ। (ਮੈਂ) ਅਨੇਕਾਂ (ਲੋਕ) ਅਨੇਕਾਂ (ਪਦਾਰਥ) ਬਹੁਤੀਆਂ ਭਾਂਤਾਂ ਦੇ ਵੇਖੇ ਹਨ (ਮੇਰੇ) ਪਿਆਰੇ ਦੇ ਇਕ ਰੋਮ ਦੇ ਬਰੱਬਰ ਕੋਈ ਬੀ ਨਹੀਂ ਢੁੱਕਦੇ ॥ ੧ ॥

ਮੰਦਰਿ ਭਾਗੁ ਸੋਭ ਦੁਆਰੈ ਅਨਹਤ ਰੁਣੁ ਝੁਣੁ ਲਾਏ ।। ਕਹੁ ਨਾਨਕ ਸਦਾ ਰੰਗੁ ਮਾਣੇ ਗ੍ਰਿਹ ਪ੍ਰਿਅ ਥੀਤੇ ਸਦ ਥਾਏ ।। ੨ ।। ੧ ।। ੨੭ ।।

(ਹੁਣ ਸਾਡੇ ਮਨ ਰੂਪੀ) ਮੰਦਰ ਵਿਚ ਭਾਗ ਲਗੇ ਰਹੇ ਹਨ (ਤੇ ਦਸਮ ਦੁਆਰ ਰੂਪੀ) ਦੁਆਰੇ ਵਿਚ ਸੁਭਾਇਮਾਨਤਾ ਹੋ ਰਹੀ ਹੈ (ਜਿੱਥੇ ਕਿ) ਅਨਹਤ (ਸ਼ਬਦ) ਦੀ ਰੁਣ ਝੁਣਕਾਰ ਲੱਗ ਰਹੀ ਹੈ। ਕਹਿੰਦੇ ਹਨ (ਸ੍ਰੀ ਗੁਰੂ) ਨਾਨਕ ਜੀ (ਕਿ) ਪਿਆਰੇ ਦੇ ਘਰਿ (=ਸਰੂਪ) ਵਿਚ (ਥੀਤੇ=) ਜਾ ਟਿਕੇ ਹਾਂ! (ਜੋ) ਸਦੈਵੀ ਟਿਕਾਣਾ ਹੈ, (ਇਸ ਕਰਕੇ ਹੁਣ) ਸਦੈਵੀ ਰੰਗ (= ਆਨੰਦ) ਮਾਣ ਰਹੇ ਹਾਂ। ।੨। ।੧। ।੨੭। ।

**ਵਯਾਖਯਾ**—ਰਹਾਉ—'ਐਸੇ' ਪਦ ਕਹਿ ਕੇ ਪਾਉਣ ਦੀ ਵਿਧੀ ਨਹੀਂ ਦੱਸੀ, ਪਰ ਪ੍ਰਭੂ ਦੇ ਗੁਣ ਵਲ ਬ੍ਰਿਤੀ ਫੇਰੀ ਹੈ ਕਿ ਐਸਾ ਪ੍ਰਭੂ ਪਾਇਆ ਹੈ ਜਿਸ ਦਾ ਬਿਰਦ ਹੈ:-

ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੇ ।।

[ਗਉੜੀ ਮਹਲਾ ੫, ਛੰਤ-੧੧.੨੪੯]

ਇਸ ਮਿਲ ਕੇ ਨਾ ਵਿਛੜਨ ਵਾਲੇ ਦੇ ਗੁਣ ਗਾਏ ਹਨ ਗੁਰੂ ਨਾਲ ਮਿਲ ਕੇ। ਕਿਉਂਕਿ ਇਹੋ ਗੱਲ ਅੰਕ ੧ ਵਿਚ ਫੇਰ ਦੁਹਰਾਈ ਹੈ— '..........ਤਿਆਗਿ ਨ ਕਤਹੂ ਜਾਏ' ।।

ਅੰਕ ੧ ਦੀ ਦੂਜੀ ਸਤਰ ਵਿਚ ਪ੍ਰੀਤਮ ਦੇ ਹੋਰ ਗੁਣਾਂ ਦੀ ਉਸ ਦੀ ਉੱਤਮਤਾ ਤੇ ਵਯਕਤੀ ਦੀ ਵਿਸ਼ੇਸ਼ਤਾ ਸਾਰੇ ਲੋਕਾਂ ਤੇ ਪਦਾਰਥਾਂ ਤੋਂ ਦਰਸਾਈ ਹੈ, ਕਿਉਂਕਿ ਜਿਤਨੀ ਨੇਕੀ, ਜਿਤਨੇ ਗੁਣ, ਜਿਤਨੀ ਕੀਮਤ ਕੂਤ ਹੈ ਉਹ ਪ੍ਰਭੂ ਵਿਚ ਅਤਿਸ਼ੈ ਕਰਕੇ ਹੈ, ਜੋ ਹੋਰਨਾਂ ਵਿਚ ਹੈ ਉਹ ਅੰਸ਼ ਮਾਤ੍ਰ ਹੁੰਦੀ ਹੈ, 'ਅੰਸ਼' 'ਸੰਪੂਰਨ' ਬਰੋਬਰ ਹੋ ਨਹੀਂ ਸਕਦੀ। 'ਜੁਜ਼ਵ' ਕੁੱਲ ਦੇ ਬਰੱਬਰ ਹੋ ਨਹੀਂ ਸਕਦੀ।

ਅੰਕ ੨ ਵਿਚ ਪਹਿਲਾਂ ਅਨਹਤ ਦੀ ਰੁਣਝੁਣ ਦਾ ਜ਼ਿਕਰ ਹੈ ਜੋ ਨਾਮ ਦੇ ਲਗਾਤਾਰੀ ਹੋ ਜਾਣ ਕਰਕੇ ਦਸਮ ਦੁਆਰ ਵਿਚ ਹੋ ਆਉਂਦੀ ਹੈ। ਉਸ ਨਾਲ ਮਨ ਰੂਪੀ ਮੰਦਿਰ ਸੁਖੀ ਤੇ ਰਸਮਈ ਹੋ ਜਾਂਦਾ ਹੈ, ਜਿਸ ਨੂੰ 'ਮੰਦਰ ਭਾਗ' ਕਿਹਾ ਹੈ: ਤੇ ਦਸਮ ਦੁਆਰ ਵਿਚ ਸੁੰਦਰਤਾ ਪ੍ਰਤੀਤ ਦੇਂਦੀ ਹੈ ਜਿਸ ਨੂੰ 'ਸੋਭ' ਆਖਿਆ। ਇਸ ਤੋਂ ਅੱਗੇ ਸਰੂਪ ਪ੍ਰਾਪਤੀ ਦਾ ਜ਼ਿਕਰ ਹੈ ਕਿ ਪ੍ਰਭੂ ਦੇ ਸਰੂਪ ਵਿਚ (ਥੀਤੇ=) ਜਾ ਟਿਕੇ ਹਾਂ। ਫੇਰ 'ਸਦ ਥਾਏ' ਕਹਿ ਕੇ ਪਿਆਰੇ ਦੇ ਗ੍ਰਿਹਿ ਦੀ ਵਿਸ਼ੇਸ਼ਤਾ ਦੱਸੀ ਕਿ ਉਹ ਸਦੈਵੀ ਟਿਕਾਣਾ ਹੈ। 'ਸਦ ਥਾਏ' ਪਦ ਵਿਸ਼ੇਸ਼ਣ ਹੈ 'ਪ੍ਰਿਅ ਗ੍ਰਿਹ' ਦਾ। ਉਥੇ ਸਦਾ ਅਨੰਦ ਮਾਣਨ ਦਾ ਪਤਾ ਦਿੱਤਾ, ਕਿਉਂਕਿ ਓਹੀ ਪਰਮਾਨੰਦ ਪਦ ਹੈ, ਜਿੱਥੇ ਪਿਆਰੇ ਪ੍ਰੀਤਮ ਦਾ ਆਪਣਾ ਸਰੂਪ ਹੈ, ਉਹ ਸਦੈਵੀ ਸਰੂਪ ਰੂਪੀ ਟਿਕਾਣਾ ਸਦਾ ਰਸ ਰੂਪ ਪਰਮਾਨੰਦ ਸਰੂਪ ਹੈ।

**ਨਿਰੁਕ੍ਤ**—ਮੀਤਾ—ਹੇ ਮਿਤ੍ਰ ! ਸੰਬੋਧਨ ਹੈ।

ਅਨਦਿਨੁ—ਹਰ ਦਿਨ। ਨਿੱਤ।

ਮਨੋਹਰੁ—ਮਨ ਹਰ ਲੈਣ ਵਾਲਾ। ਪਰਮ ਸੁੰਦਰ।

ਸਖੈਨਾ—ਸੁਖ+ਐਨ = ਸੁੱਖ ਦਾ ਘਰ। ਸੁੱਖ ਸਰੂਪ। ਸੁੱਖ ਦਾਤਾ।

ਅਨਿਕ ਅਨਿਕ ਭਾਤਿ ਬਹੁ—ਭਾਂਤ ਦੀ ਅਨੇਕਤਾ ਦੱਸਣ ਲਈ ਬੀ ਦੁਹਰਾਇਆ ਜਾਂਦਾ ਹੈ। ਪਰ ਦਾਨੇ ਇਕ ਅਨਿਕ ਦਾ ਮਤਲਬ 'ਅਨੇਕਾਂ ਲੋਕ' ਤੇ ਦੂਜੇ ਦਾ 'ਅਨੇਕਾਂ ਪਦਾਰਥ' ਲੈਂਦੇ ਆਏ ਹਨ।

ਸਮਸਰਿ—ਤੁਲਯ। ਬਰੱਬਰ। ਮੰਦਰਿ — ਮੰਦਰ ਵਿਚ। ਭਾਵ ਮਨ ਤੋਂ ਜਾਪਦਾ ਹੈ, ਜੈਸਾ ਕਿ ਵਾਕ ਹੈ 'ਮਨੁ ਮੰਦਰੁ ਤਨੁ ਵੇਸ ਕਲੰਦਰੁ' ।। [ਬਿਲਾਵਲੁ ਮ: ੧-੨]

(ਅ) ਐਉਂ ਬੀ ਅਰਥ ਲਾਉਂਦੇ ਹਨ :- ਭਾਗਾਂ ਦਾ ਮੰਦਿਰ, ਭਾਗਾਂ ਦਾ ਆਸਰਾ। ਪਰ 'ਮੰਦਰਿ' ਪਦ ਦੇ 'ਰ' ਨੂੰ ਸਿਆਰੀ ਲੱਗੀ ਹੈ।

ਦੁਆਰੈ—ਦਰਵਾਜ਼ਾ । ਘਰ । ਭਾਵ ਦਸਮ ਦੁਆਰ ਤੋਂ ਹੈ । ਪਰ ਦਾਨੇ ਸਤਿਸੰਗ ਅਰਥ ਬੀ ਲਾਉਂਦੇ ਹਨ । ਰੰਗੁ—ਪ੍ਰੇਮ । ਰੰਗ । ਆਨੰਦ । ਏਥੇ ਆਨੰਦ ਅਰਥ ਵਧੇਰੇ ਢੁੱਕਦਾ ਹੈ ।

## [ਦੇਵਗੰਧਾਰੀ ਮਹਲਾ ੫, ਦੁਪਦਾ ੨੮-੩੪]

| ਮੂਲ | ਅਰਥ |
|---|---|
| ਦੇਵਗੰਧਾਰੀ ੫ ।। ਦਰਸਨ ਨਾਮ ਕਉ ਮਨੁ ਆਛੈ ।। ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ।। ੧ ।। ਰਹਾਉ ।। | (ਵਾਹਿਗੁਰੂ ਜੀ ਦੇ) ਨਾਮ (ਤੇ ਉਨ੍ਹਾਂ ਦੇ) ਦਰਸ਼ਨ ਨੂੰ ਮਨ ਲੋਚਦਾ ਹੈ। (ਇਹ ਮਨ) ਸਭ ਥਾਂਵਾਂ ਤੋਂ ਭਉਂ ਚਉਂ ਆਇਆ ਹੈ, ਹੇ ਭਾਈ ! ਹੁਣ ਸੰਤਾਂ ਦੇ ਮਗਰ ਆ ਲੱਗਾ ਹੈ ।।੧।। ਰਹਾਉ ।। |
| ਕਿਸੁ ਹਉ ਸੇਵੀ ਕਿਸੁ ਆਰਾਧੀ ਜੋ ਦਿਸਟੈ ਸੋ ਗਾਛੈ ।। ਸਾਧ ਸੰਗਤਿ ਕੀ ਸਰਨੀ ਪਰੀਐ ਚਰਣ ਰੇਨੁ ਮਨੁ ਬਾਛੈ ।। ੧ ।। | (ਹੁਣ ਇਹ ਸੋਚਦਾ ਹੈ ਕਿ) ਮੈਂ ਕਿਸ ਦੀ ਸੇਵਾ ਕਰਾਂ, ਕਿਸ ਦੀ ਅਰਾਧਨਾ ਕਰਾਂ, ਜੋ ਕੁਛ ਦਿੱਸਦਾ ਹੈ, ਉਹ (ਸਭ) ਤੁਰਿਆ ਜਾ ਰਿਹਾ ਹੈ, (ਭਾਵ ਨਾਸ਼ਮਾਨ ਹੈ, ਤਾਂ ਤੇ) ਸਾਧ ਸੰਗਤਿ ਦੀ ਸ਼ਰਨੀ ਪੈਂ ਜਾਵਾਂ, (ਹਾਂ, ਹੁਣ ਮਨ ਸੰਤਾਂ ਦੀ) ਚਰਨ ਧੂੜ ਹੀ ਮੰਗਦਾ ਹੈ ।।੧।। |
| ਜੁਗਤਿ ਨ ਜਾਨਾ ਗੁਨੁ ਨਹੀ ਕੋਈ ਮਹਾ ਦੁਤਰੁ ਮਾਇ ਆਛੈ ।। ਆਇ ਪਇਓ ਨਾਨਕ ਗੁਰ ਚਰਨੀ ਤਉ ਉਤਰੀ ਸਗਲ ਦੁਰਾਛੈ ।।੨।।੨।।੨੮। | (ਕਿਉਂਕਿ) ਮਾਇਆ ਦਾ ਤਰਨਾ ਮਹਾਂ ਕਠਨ ਹੈ, (ਤੇ ਮੇਰੇ ਵਿਚ) ਕੋਈ ਗੁਣ ਨਹੀਂ, ਨਾ (ਮੈਂ ਕੋਈ) ਜੁਗਤ ਜਾਣਦਾ ਹਾਂ। (ਇਸ ਪ੍ਰਕਾਰ ਵਿਚਾਰਦਾ) ਨਾਨਕ ਗੁਰੂ ਦੀ ਚਰਨੀਂ ਆ ਪਿਆ, ਤਦ ਮੇਰੀ ਸਾਰੀ ਮਾੜੀ ਵਾਸ਼ਨਾ ਦੂਰ ਹੋ ਗਈ ਹੈ ।।੨।।੨।।੨੮।। |

**ਵਯਾਖਯਾ**—ਵਾਹਿਗੁਰੂ ਦੇ ਨਾਮ ਤੇ ਦਰਸ਼ਨ ਦੀ ਜਿੱਥੇ ਇੱਛਾ ਹੈ ਉਥੇ ਦੁਰਾਛੈ ਕੀਹ ਹੋ ਸਕਦੀ ਹੈ ? ਇਥੇ ਸੈਨਤ ਇਹ ਹੈ ਕਿ ਇਹ ਇੱਛਾ ਸਾਧਾਰਨ ਤੇ ਸਭ ਪਾਸੇ ਹੈ, ਪਰ ਓਹ ਮਿਲਦੇ ਕਿਉਂ ਨਹੀਂ ? ਹੋਰ ਵਾਸ਼ਨਾਂ ਜੋ ਈਸ਼੍ਵਰ ਪਰਾਯਣ ਨਹੀਂ ਓਹ ਪ੍ਰਤਿਬੰਧਕ ਹੁੰਦੀਆਂ ਹਨ । ਸੋ ਦਰਸ਼ਨ ਨਾਮ ਦੀ ਇਛ੍ਯਾ ਹੁੰਦਿਆਂ, ਉਸ ਦੇ ਸਫਲ ਨਾ ਹੋਣ ਦਾ ਕਾਰਣ, ਓਹ ਵਾਸ਼ਨਾਂ ਹਨ । ਜਦ ਇਹ ਸ਼ੁਭ ਇੱਛਾ ਕੁਛ ਤੀਬਰ ਹੋਈ ਤਾਂ ਤਲਾਸ਼ ਸ਼ੁਰੂ ਹੋਈ, ਪਰ ਥਾਂ ਥਾਂ ਦੰਭ ਖਿੱਲਰ ਰਹੇ ਹੁੰਦੇ ਹਨ, ਨਿਰਾਸਤਾ ਪੱਲੇ ਪੈਂਦੀ ਹੈ । ਜਦੋਂ ਟੋਲਦੇ ਟੋਲਦੇ ਸਾਧ ਸੰਗਤ ਮਿਲ ਜਾਂਦੀ ਹੈ, ਭਾਵ ਹੈ ਸੱਚੀ ਸਾਧ ਸੰਗਤ ਪ੍ਰਾਪਤ ਹੋ ਜਾਂਦੀ ਹੈ, ਤਦ ਉਸ ਦੀ ਸੇਵਾ ਵਿਚ ਲੱਗਣਾ ਚਾਹੀਏ, ਫੇਰ ਸਤਿਗੁਰੂ ਦੀ ਮੇਹਰ ਹੁੰਦੀ ਹੈ, ਤਦ ਓਹ ਵਾਸ਼ਨਾ, ਜੋ ਈਸ਼੍ਵਰ ਪਰਾਯਣਤਾ ਵਲੋਂ ਰੋਕਦੀਆਂ ਹਨ, ਕਾਬੂ ਹੋ ਕੇ ਮਿਟ ਜਾਂਦੀਆਂ ਹਨ, ਫਿਰ ਮਨੋਰਥ ਸਿੱਧੀ ਹੋ ਜਾਂਦੀ ਹੈ ।

**ਨਿਰੁਕ੍ਤ**—ਆਛੈ-ਚਾਹੁੰਦਾ ਹੈ । ਦਿਸਟੈ—ਦਿੱਸਦਾ ਹੈ ।

ਗਾਛੈ—ਤੁਰਿਆ ਜਾਂਦਾ ਹੈ । ਚਲਾਇਮਾਨ ਹੈ, ਭਾਵ ਨਾਸ਼ਮਾਨ ਹੈ ।

ਬਾਛੈ—ਮੰਗਦਾ ਹੈ । ਚਾਹੁੰਦਾ ਹੈ । ਚਾਹੇ । ਮੰਗੇ ।

ਦੁਤਰੁ—ਜੋ ਮੁਸ਼ਕਲ ਨਾਲ ਤਰੀ ਜਾਵੇ । ਔਖ ਨਾਲ ਸਾਧੀ ਜਾਵੇ ।

ਮਾਇ ਆਛੈ—ਮਾਇ+ਆਛੈ=ਮਾਇਆ ਹੈ ।

ਦੁਰਾਛੈ—ਦੁਰ+ਆਛੈ—ਮਾੜੀ ਇਛਿਆ ।

## [ਦੇਵਗੰਧਾਰੀ ਮਹਲਾ ੫, ਦੁਪਦਾ ੨੯-੩੫]

**ਪ੍ਰਾਕ੍ਕਥਨ**—ਰਾਜ ਤੇ ਮੁਕਤੀ ਤੋਂ ਵਾਹਿਗੁਰੂ ਦੀ ਪ੍ਰੀਤ ਵਡੇਰੀ ਵਸਤੂ ਹੈ, ਜੋ ਸ਼ਰਨ ਪਿਆਂ ਸੰਤਾਂ ਤੋਂ ਮਿਲ ਜਾਂਦੀ ਹੈ।

| ਮੂਲ | ਅਰਥ |
|---|---|
| ਦੇਵਗੰਧਾਰੀ ੫ ।। ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ।। ਅਤਿ ਸੁੰਦਰ ਮਨ ਮੋਹਨ ਪਿਆਰੇ ਸਭ ਹੂ ਮਧਿ ਨਿਰਾਰੇ ।। ੧ ।। ਰਹਾਉ ।। | ਹੇ ਪਿਆਰੇ ! ਆਪ ਜੀ ਦੇ ਬਚਨ ਅੰਮ੍ਰਿਤ ਹਨ (ਤੁਸੀਂ) ਡਾਢੇ ਸੁਹਣੇ ਹੋ, ਮਨ ਨੂੰ ਮੋਹ ਲੈਣ ਵਾਲੇ ਪਿਆਰੇ ਹੋ, ਸਭਨਾਂ ਦੇ ਵਿਚ ਹੋ, (ਫੇਰ ਸਭਨਾਂ ਤੋਂ) ਵੱਖਰੇ (ਦੇ ਵੱਖਰੇ) ਹੋ ।। ੧ ।। ਰਹਾਉ ।। |
| ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ।। ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਮੋਹਿ ਠਾਕੁਰ ਹੀ ਦਰਸਾਰੇ ।। ੧ ।। | (ਮੈਂ ਆਪ ਤੋਂ) ਨਾ ਰਾਜ ਮੰਗਦਾ ਹਾਂ,ਨਾ ਮੁਕਤੀ ਮੰਗਦਾ ਹਾਂ, (ਮੈਨੂੰ ਮੇਰੇ) ਮਨ ਵਿਚ ਆਪਣੇ ਚਰਨਾਂ ਕਮਲਾਂ ਦੀ ਪ੍ਰੀਤੀ (ਦੇਈ ਰੱਖੋ)। ਬ੍ਰਹਮਾ, ਸ਼ਿਵ ਜੀ, ਸਿਧ, ਮੁਨੀ, ਇੰਦਰ (ਜਗਤ ਦੀਆਂ ਪੂਜਯ ਹਸਤੀਆਂ ਹੋਣਗੀਆਂ, ਪਰ) ਮੈਨੂੰ (ਤਾਂ) ਹੇ ਠਾਕੁਰ (ਜੀ ! ਤੁਸੀਂ) ਹੀ (ਪੂਜਯ) ਨਜ਼ਰ ਆਉਂਦੇ ਹੋ ।।੧।। |
| ਦੀਨੁ ਦੁਆਰੈ ਆਇਓ ਠਾਕੁਰ ਸਰਨਿ ਪਰਿਓ ਸੰਤ ਹਾਰੇ ।। ਕਹੁ ਨਾਨਕ ਪ੍ਰਭੁ ਮਿਲੇ ਮਨੋਹਰ ਮਨੁ ਸੀਤਲ ਬਿਗਸਾਰੇ ।। ੨ ।। ੩ ।। ੨੯ ।। | ਹੇ ਠਾਕੁਰ ! (ਮੈਂ) ਗ਼ਰੀਬ ਹਾਰ ਕੇ (ਤੇਰੇ) ਦੁਆਰੇ ਆਇਆ ਤੇ ਸੰਤਾਂ ਦੀ ਸ਼ਰਨੀਂ ਪੈ ਗਿਆ । ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਤੁਸੀਂ ਮਨ ਹਰਿ ਲੈਣ ਵਾਲੇ ਪ੍ਰਭੂ ਮਿਲ ਪਏ, ਮਨ ਠੰਢਾ ਹੋ ਗਿਆ ਤੇ ਖਿੜ ਪਿਆ ।। ੨ ।। ੩ ।। ੨੯ ।। |

**ਵਯਾਖਯਾ**—ਸੁਗਮੰ ।

**ਨਿਰੁਕ੍ਤ**—ਅੰਮ੍ਰਿਤਾ—ਅੰਮ੍ਰਿਤ ਵਰਗੇ ਮਿੱਠੇ ਤੇ ਅਮਰ ਕਰਨੇ ਵਾਲੇ ।

ਨਿਰਾਰੇ—ਵੱਖਰੇ । ਚਰਨ ਕਮਲਾਰੇ—ਚਰਨਾਂ ਕਮਲਾਂ ਦੀ ।

ਮਹੇਸ—[ਸੰਸ:, ਮਹੇਸ਼:] ਸ਼ਿਵ ਜੀ ।

ਇੰਦ੍ਰਾ—ਇੰਦਰ । ਕੰਨਾਂ ਇਸਤ੍ਰੀ ਲਿੰਗ ਦਾ ਨਹੀਂ ਪਰ ਆਪਣੇ ਅਰਥ ਵਿਚ ਹੀ ਪਦ ਨੂੰ ਰਖਦਾ ਹੈ । ਦਰਸਾਰੇ—ਦਿੱਸਦਾ ਹੈ । ਹਾਰੇ—ਹਾਰਕੇ । ਬਿਗਸਾਰੇ—ਖਿੜ ਪਿਆ । ਖਿੜ ਗਿਆ ।

## [ਦੇਵਗੰਧਾਰੀ ਮਹਲਾ ੫, ਦੁਪਦਾ ੩੦-੩੬]

**ਪ੍ਰਾਕ੍ਕਥਨ**—ਪਾਰ ਉਤਰਨੇ ਵਾਲੇ ਦੇ ਕਰਤਵਯ, ਪ੍ਰਭੂ ਦੇ ਸੰਤ ਦੀ ਕ੍ਰਿਪਾ ਦੀ ਸਹਾਯਤਾ।

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫ ।। ਹਰਿ ਜਪਿ ਸੇਵਕੁ ਪਾਰਿ ਉਤਾਰਿਓ ।। ਦੀਨ ਦਇਆਲ ਭਏ ਪ੍ਰਭ ਅਪਨੇ ਬਹੁੜਿ ਜਨਮਿ ਨਹੀ ਮਾਰਿਓ ।। ੧ ।। ਰਹਾਉ ।। | ਹਰੀ ਦੇ ਸਿਮਰਨ ਨੇ ਸੇਵਕ ਨੂੰ (ਭਉਜਲ ਤੋਂ) ਪਾਰ ਉਤਾਰ ਦਿੱਤਾ ਹੈ । (ਜਿਸ) ਦੀਨ (ਉੱਤੇ) ਆਪਣੇ ਪ੍ਰਭੂ ਜੀ ਦਿਆਲ ਹੋ ਗਏ (ਉਸ ਨੂੰ) ਮੁੜ ਕੇ ਜਨਮ ਮਰਨ ਵਿਚ ਨਹੀਂ (ਪਾਇਆ) ।। ੧ ।। ਰਹਾਉ ।। |

ਸਾਧ ਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ।। ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ ।। ੧ ।।

(ਹਾਂ, ਜੋ ਕੋਈ) ਸਾਧੂ ਦੀ ਸੰਗਤ ਵਿਚ ਹਰੀ ਦੇ ਗੁਣ ਗਾਉਂਦਾ ਹੈ, (ਉਸ ਨੇ) ਆਪਣਾ ਰਤਨ (=ਅਮੋਲਕ) ਜਨਮ (ਕਦੇ) ਨਹੀਂ ਹਾਰਿਆ। ਉਸ ਨੇ ਤਾਂ) ਪ੍ਰਭੂ ਦੇ ਗੁਣ ਗਾ ਕੇ ਵਿਸ਼ਿਆਂ ਦੇ ਸਮੁੰਦਰ (ਇਸ ਸੰਸਾਰ) ਨੂੰ ਤਰ ਲਿਆ ਹੈ (ਅਤੇ) ਸਾਰੀਆਂ ਕੁਲਾਂ ਨੂੰ ਤਾਰ ਲਿਆ ਹੈ ।। ੧ ।।

ਚਰਨ ਕਮਲ ਬਸਿਆ ਰਿਦ ਭੀਤਰਿ ਸਾਸਿ ਗਿਰਾਸਿ ਉਚਾਰਿਓ ।। ਨਾਨਕ ਓਟ ਗਹੀ ਜਗਦੀਸੁਰ ਪੁਨਹ ਪੁਨਹ ਬਲਿਹਾਰਿਓ ।।੨।।੪।।੩੦।।

(ਜਿਸ ਦੇ) ਹਿਰਦੇ ਵਿਚ ਚਰਨਾਂ ਕਮਲਾਂ (ਦਾ ਪ੍ਰੇਮ) ਵਸ ਗਿਆ (ਤੇ ਵਾਹਿਗੁਰੂ ਦਾ ਨਾਮ) ਹਰ ਸੁਆਸ ਹਰ ਗਿਰਾਸ (ਵੇਲੇ) ਉਚਾਰਿਆ (ਤੇ) ਜਗਤ ਦੇ ਮਾਲਕ (=ਪ੍ਰਭੂ) ਦੀ ਓਟ ਫੜੀ ਹੋਈ ਹੈ, ਨਾਨਕ ਉਸ ਤੋਂ ਬਾਰ ਬਾਰ ਬਲਿਹਾਰਨੇ ਜਾਂਦਾ ਹੈ ।। ੨ ।। ੪ ।। ੩੦ ।।

**ਵ੍ਯਾਖ੍ਯਾ**—ਸਾਧ ਸੰਗਤ ਵਿਚ ਹਰੀ ਗੁਣ ਗਾਯਨ, ਹਰੀ ਨਾਮ ਦਾ ਜਪ ਤੇ ਸ੍ਵਾਸ ਸ੍ਵਾਸ ਉਚਾਰਣ, ਧ੍ਯਾਨ ਦਾ ਪ੍ਰਭੂ ਵਿਚ ਲੱਗੇ ਰਹਿਣਾ ਤੇ ਹਰ ਤਰ੍ਹਾਂ ਈਸ਼੍ਵਰ ਪਰਾਯਣ ਰਹਿਣਾ, ਇਹ ਤਾਂ ਕਰਤਵ੍ਯ ਗੁਰ ਸਿਖ ਦੇ: ਕ੍ਰਿਪਾਲਤਾ ਪ੍ਰਭੂ ਦੀ: ਇਸ ਸੰਗਮ ਨਾਲ ਜਨਮ ਮਰਨ ਕਟ ਗਿਆ, ਆਪ ਉਧਾਰੇ ਤੇ ਕੁਲਾਂ ਨੂੰ ਉਧਾਰਿਆ, ਸੁਖੀ ਹੋ ਗਏ ।

**ਨਿਰੁਕ੍ਤ**—ਰਤਨ—ਹੀਰਾ ਆਦਿ ਜਵਾਹਰ । ਭਾਵ ਹੈ ਅਮੋਲਕ ।

ਬਿਖੈ ਬਨੁ—ਵਿਸ਼ਿਆਂ ਦਾ ਜਲ ਯਾ ਸਾਗਰ । [ਬਿਖੇ = ਵਿਸ਼ੇ+ਬਨ=ਪਾਣੀ] ਭਾਵ ਹੈ ਸੰਸਾਰ ਤੋਂ । ਕੁਲਹ—ਕੁਲਾਂ ਨੂੰ । ਪਰਵਾਰ ਨੂੰ ।

ਉਧਾਰਿਓ—ਬਚਾ ਲਿਆ । ਤਾਰਿਆ ।

[ਦੇਵਗੰਧਾਰੀ ਮਹਲਾ ੫, ਚਉਪਦਾ ੩੧-੩੭]

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੪

ੴ ਸਤਿਗੁਰ ਪ੍ਰਸਾਦਿ ।।

| ਮੂਲ | ਅਰਥ |
|---|---|
| ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ ।। ੧ ।। ਰਹਾਉ ।। | (ਜੋ) ਭੇਖ ਧਾਰਨ ਕਰਦੇ (ਤੇ) ਤੀਰਥਾਂ ਉਤੇ ਫਿਰਦੇ ਰਹੇ (ਉਨ੍ਹਾਂ ਤੋਂ) ਮਨ ਨੂੰ ਮੋਹ ਲੈਣ ਵਾਲਾ (ਪ੍ਰਭੂ) ਅਲੱਗ ਰਹਿੰਦਾ ਹੈ ।। ੧ ।। ਰਹਾਉ ।। |
| ਕਥਨ ਸੁਨਾਵਨ ਗੀਤ ਨੀਕੇ ਗਾਵਨ ਮਨ ਮਹਿ ਧਰਤੇ ਗਾਰ ।। ੧ ।। | (ਕਿਉਂਕਿ) ਕਥਾ (ਤਾਂ ਸੁੰਦਰ) ਸੁਣਾਉਂਦੇ ਹਨ ਤੇ ਗੀਤ ਸੁਹਣੇ ਗਾਉਂਦੇ ਹਨ, ਪਰ ਮਨ ਵਿਚ ਮੈਲ ਧਾਰਨ ਕਰੀ ਰਖਦੇ ਹਨ ।। ੧ ।। |
| ਅਤਿ ਸੁੰਦਰ ਬਹੁ ਚਤੁਰ ਸਿਆਨੇ ਬਿਦਿਆ ਰਸਨਾ ਚਾਰ ।। ੨ ।। | ਡਾਢੇ ਸੁਹਣੇ ਬੀ (ਹੁੰਦੇ ਹਨ), ਬਹੁਤੇ ਚਾਤੁਰ ਤੇ ਸਿਆਣੇ (ਬੀ ਹੁੰਦੇ ਹਨ, ਵਿਦ੍ਯਾ ਦੁਆਰੇ ਉਨ੍ਹਾਂ ਦੀ ਜੀਭ (ਹਰ ਤਰ੍ਹਾਂ) ਸੁਹਣੀ (ਹੋ ਗਈ ਹੁੰਦੀ) ਹੈ ।। ੨ ।। |

| | |
|---|---|
| ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ ।।੩।। | (ਪਰ) ਇਹ (ਹਰੀ ਪ੍ਰਾਪਤੀ ਦਾ) ਰਸਤਾ ਤਲਵਾਰ ਦੀ ਧਾਰ (ਉਤੇ ਤੁਰਨ ਵਰਗਾ ਔਖਾ) ਹੈ, (ਇਸ ਵਿਚ) ਮਾਨ, ਮੋਹ ਤੇ ਮੇਰ ਤੇਰ ਮਨ੍ਹਾਂ ਹੈ ।।੩।। |
| ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ ।।੪।।੧।।੩੧।। | ਕਹਿੰਦੇ ਹਨ (ਗੁਰੂ ਨਾਨਕ (ਦੇਵ ਜੀ), ਉਨ੍ਹਾਂ ਨੇ ਭਵਜਲ (=ਸੰਸਾਰ) ਤਰਿਆ ਹੈ (ਜਿਨ੍ਹਾਂ ਨੂੰ) ਸੰਤਾਂ ਦੀ ਸੰਗਤ ਨਾਲ ਪ੍ਰਭੂ ਦੀ ਕ੍ਰਿਪਾ (ਪ੍ਰਾਪਤ ਹੋਈ ਹੈ) ।।੪।।੧।।੩੧।। |

**ਵਯਾਖਯਾ**—ਭੇਖੀ ਤੇ ਦੇਸ਼ਾਟਨੀ ਪੁਰਖਾਂ ਨੂੰ ਚਾਹੇ ਓਹ ਵਿਦਯਾ ਤੇ ਸੰਗੀਤ ਵਿਚ ਨਿਪੁੰਨ ਸਨ, ਪ੍ਰਭੂ ਨਹੀਂ ਮਿਲਿਆ । ਉਸ ਦਾ ਕਾਰਣ ਦੱਸਿਆ ਹੈ ਕਿ ਉਹਨਾਂ ਦੇ ਮਨ ਵਿਚ ਗਾਰ ਹੈ । ਜਿਵੇਂ ਛੱਪੜ ਦੇ ਉਤੇ ਤਾਂ ਪਾਣੀ ਸੁਥਰਾ ਦਿੱਸਦਾ ਹੈ ਪਰ ਹੇਠਾਂ ਗਾਰ ਭਰੀ ਹੁੰਦੀ ਹੈ । ਗਾਰ ਹੇਠਲੇ ਚਿੱਕੜ ਨੂੰ ਆਖਦੇ ਹਨ, ਭਾਵ ਹੈ ਹਿਰਦੇ ਵਿਚ ਮੈਲ ਹੁੰਦੀ ਹੈ । ਕਈ ਦਾਨੇ ਗਾਰ ਤੋਂ ਭਾਵ ਗਰਬ ਯਾ ਹੰਕਾਰ ਲੈਂਦੇ ਹਨ, ਹੰਕਾਰ ਬੀ ਮੂਲ ਮੈਲ ਹੈ । ਗਾਰ ਯਾ ਮੈਲ ਕਿਹੜੀ ਹੈ ? ਇਸ ਦਾ ਉੱਤਰ ਅੰਕ ੩ ਵਿਚ ਹੈ । ਮਾਨ, ਮੋਹ, ਮੇਰ, ਤੇਰ । ਮਾਨ ਹੈ ਆਪਣੀ ਵਡਿੱਤ ਦੀ ਇੱਛਾ, ਆਪਾ ਸਲਾਹੁਣ ਦੀ ਇੱਛਾ । ਮੋਹ ਹੈ ਈਸ਼੍ਵਰ ਤੋਂ ਛੁੱਟ ਹੋਰ ਪਦਾਰਥਾਂ ਤੇ ਪੁਰਖਾਂ ਨਾਲ ਖਿੱਚ, ਪਿਆਰ, ਮੇਰ ਤੇਰ ਧਾਰਨ ਕਰਨੀ ਹੈ -ਵਿਤਕਰੇ ਦੀ ਵਰਤਣ— । ਇਸ ਵਿਚ ਰਾਗ ਦ੍ਵੈਖ ਦੇ ਭਾਵ ਕੰਮ ਕਰਦੇ ਹਨ । ਏਹ ਸਾਰੀਆਂ ਗੱਲਾਂ ਈਸ਼੍ਵਰ ਪਰਾਇਣਤਾ ਦੇ ਮਾਰਗ ਵਿਚ ਮਨ੍ਹਾ ਹਨ । ਅਤੇ ਇਨ੍ਹਾਂ ਦਾ ਤਯਾਗਣਾ ਇੰਨਾ ਕਠਨ ਹੈ ਜਿੰਨਾ ਤਲਵਾਰ ਦੀ ਧਾਰ ਉਤੇ ਤੁਰਨਾ । ਏਸ ਰਸਤੇ ਫੇਰ ਕੀਕੂੰ ਟੁਰਿਆ ਜਾਵੇ ? ਇਸ ਪ੍ਰਸ਼ਨ ਦਾ ਉੱਤਰ ਅੰਤਲੀ ਤੁਕ ਵਿਚ ਡਾਢੇ ਸੁਹਣੇ ਸੰਖੇਪ ਵਿਚ ਦੱਸਿਆ ਹੈ—ਸਤਿਸੰਗ ਹੋਵੇ ਤੇ ਪ੍ਰਭੂ ਦੀ ਕ੍ਰਿਪਾ । ਪ੍ਰਭੂ ਦੀ ਕ੍ਰਿਪਾ ਹੋਏਗੀ ਤਾਂ ਸਤਿਸੰਗ ਲੱਭੇਗਾ । ਸਤਿਸੰਗ ਲੱਭ ਪਏਗਾ ਤਾਂ ਉਹ ਮੋਹ ਮਾਯਾ ਦਾ ਤਯਾਗ ਤੇ ਪ੍ਰਭੂ ਪ੍ਰੀਤ ਸਿਖਾ ਸਿਖਾ ਕੇ ਪ੍ਰਭੂ ਨਾਲ ਮੇਲ ਦਏਗਾ । ਉਹ ਹੋਵੇਗਾ ਹਰੀ ਕੀਰਤਨ ਤੇ ਹਰੀ ਨਾਮ । ਇਹ ਗੱਲ ਜਗ੍ਹਾ ਜਗ੍ਹਾ ਦੱਸੀ ਹੈ । ਸੋ ਖੰਡੇ ਧਾਰ ਮਾਰਗ ਤੇ ਤੁਰਿਆ ਜਾਏਗਾ ਸਤਿਸੰਗ ਦੁਆਰਾ, ਜੀਵਨ ਨੂੰ ਉੱਚਾ ਬਣਾਉਂਦਿਆਂ ਆਪਾ ਸੁਆਰਦਿਆਂ ।

ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ।। [ਸਲੋਕ ਫਰੀਦ-੯੫]

ਇਉਂ ਖੰਡੇ ਧਾਰ ਮਾਰਗ ਟੁਰਦਿਆਂ ਭੈਜਲ ਤੋਂ ਪਾਰ ਜਾ ਪਈਦਾ ਹੈ ।

**ਨਿਰੁਕ੍ਤ**—ਕਰਤ ਫਿਰੇ ਬਨ ਭੇਖ—'ਭੇਖ ਕਰਕੇ ਬਨੀਂ ਫਿਰੇ' ਇਹ ਅਰਥ ਘੱਟ ਢੁੱਕਦਾ ਹੈ । ਕਿਉਂਕਿ ਭੇਖੀ ਬਨਾਂ ਵਿਚ ਨਹੀਂ ਫਿਰਦਾ, ਉਹ ਤਾਂ ਭੇਖ ਧਾਰਦਾ ਦਿਖਾਲਣ ਲਈ ਹੈ । ਤੀਰਥਾਂ ਆਦਿ ਤੇ ਫਿਰੇ ਤਾਂ ਲੋਕ ਭੇਖ ਵੇਖ ਕੇ ਫਸਣ । ਇਸ ਕਰਕੇ 'ਬਨ' ਦਾ ਅਰਥ ਏਥੇ 'ਪਾਣੀ' ਤੇ ਭਾਵ 'ਤੀਰਥ' ਵਧੇਰੇ ਢੁਕਦਾ ਹੈ । 'ਫਿਰੇ' ਦੇਹੁਲੀ ਦੀਪਕ ਹੈ :—'ਕਰਤ ਫਿਰੇ ਭੇਖ' + 'ਫਿਰੇ ਬਨ' ।

ਨਿਰਾਰ—ਅਲੱਗ । ਵੱਖ । ਕਥਨ—ਕਥਨੀਆਂ । ਕੱਥਾਂ ।

ਨੀਕੇ—ਚੰਗੇ । ਸੁਹਣੇ । ਗਾਰ—ਚਿੱਕੜ । ਮੈਲ ਜੋ ਛੱਪੜਾਂ ਦੇ ਪਾਣੀਆਂ ਹੇਠ ਹੁੰਦੀ ਹੈ। ਕੈਸਾ ਢੁੱਕਵਾਂ ਦ੍ਰਿਸ਼ਟਾਂਤ ਹੈ ; ਉਤੋਂ ਉਤੋਂ ਤਾਂ ਭੇਖੀ ਕਥਾ ਕੀਰਤਨ ਆਦਿ ਨਿਰਮਲਤਾ ਦਿਖਾਲਦੇ ਹਨ ਤੇ ਅੰਦਰ ਗਾਰ (=ਚਿੱਕੜ ਵਰਗੀ ਮੈਲ) ਹੁੰਦੀ ਹੈ, ਯਥਾ :—

ਬਾਬੇ ਫ਼ਰੀਦ ਨੇ ਫੁਰਮਾਇਆ ਹੈ :—

ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ।।
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ।।

[ਸਲੋਕ ਫਰੀਦ- ੫੦]

ਇਕ ਹੋਰ ਦ੍ਰਿਸ਼ਟਾਂਤ ਕਬੀਰ ਜੀ ਨੇ ਦਿਤਾ ਹੈ :-

ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ ।। [ਸਲੋਕ ਕਬੀਰ-੧੪੫]

(ਅ) 'ਗਾਰ' ਦਾ ਅਰਥ 'ਗਰਬ' ਬੀਦਾਨੇ ਲਾਉਂਦੇ ਹਨ ।

ਚਾਰ--ਸੁੰਦਰ । ਬਿਬਰਜਿਤ--ਮਨ੍ਹਾ ਹੈ । ਵਰਜੀ ਹੋਈ ਹੈ ।

ਖੰਡੇ ਧਾਰ--ਤਲਵਾਰ ਦੀ ਧਾਰ । ਭਾਵ ਕਠਨ ਹੈ, ਜੈਸਾ ਤਲਵਾਰ ਦੀ ਧਾਰ ਉਤੇ ਤੁਰਨਾ ।

ਸੰਗਾਰ--ਸੰਗ ਕਰਕੇ । ਸੰਗ ਦੁਆਰਾ । ਸੰਗਤਿ ਨਾਲ ।

### [ਦੇਵਗੰਧਾਰੀ ਮਹਲਾ ੫, ਦੁਪਦਾ ੩੨-੩੮]

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੫

ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਰਥਨ**--ਪ੍ਰਭੂ ਬੇਅੰਤ ਤੇ ਅਨੰਤ ਹੈ ਪਰ ਸਾਧੂ ਦੇ ਸੰਗ ਨਾਲ ਪ੍ਰਾਪਤ ਹੁੰਦਾ ਹੈ ।

| ਮੂਲ | ਅਰਥ |
|---|---|
| ਮੈ ਪੇਖਿਓ ਰੀ ਊਚਾ ਮੋਹਨੁ ਸਭਤੇ ਊਚਾ ।। ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ।। ੧ ।। ਰਹਾਉ ।। | ਹੇ (ਸਿਖ ਰੂਪੀ ਸਖੀ !) ਮੈਂ ਉੱਚਾ ਮੋਹਨ (=ਵਾਹਿਗੁਰੂ) ਦੇਖਿਆ ਹੈ (ਉਹ ਨਿਰਾ ਉੱਚਾ ਹੀ ਨਹੀਂ, ਉਹ) ਸਭ ਤੋਂ ਉੱਚਾ ਹੈ । ਅਸਾਂ ਬਹੁਤ ਹੀ ਢੂੰਡਿਆ ਹੈ, ਉਸ ਦੇ ਤੁੱਲ ਦਾ ਹੋਰ ਕੋਈ ਨਹੀਂ ਲੱਗਦਾ, (ਭਾਵ ਉਸ ਦੀ ਤੁੱਲਤਾ ਨੂੰ ਹੋਰ ਕੋਈ ਨਹੀਂ ਪਹੁੰਚਦਾ) ।। ੧ ।। ਰਹਾਉ ।। |
| ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ ।। ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ ।। ੧ ।। | (ਉਹ) ਬਹੁਤ ਹੀ ਬੇਅੰਤ ਹੈ (ਅਤੇ) ਅਤਿ ਦਾ ਵੱਡਾ ਗਹਿਰਾ ਹੈ, (ਭਾਵ ਗੰਭੀਰ ਹੈ ਇਤਨਾ ਕਿ ਉਸ ਦੀ ਥਾਹ ਨਹੀਂ ਲੱਭਦੀ), ਉੱਚਾ (ਇਤਨਾ ਹੈ ਕਿ ਉਚਿਆਈ ਬੀ) ਅਗਾਹ (ਅਮਿਣਵੀਂ) ਹੈ । ਤੋਲ (ਉਸ ਦਾ) ਪਾਯਾ ਨਹੀਂ ਜਾ ਸਕਦਾ, ਉਹ ਮਨ ਦਾ ਪਿਆਰਾ (ਮੋਹਨ ਹੁਣ ਦੱਸ) ਕੀਕੂੰ ਮਿਲੇ ? ।।੧।। |
| ਖੋਜ ਅਸੰਖਾ ਅਨਿਕ ਤਪੰਥਾ ਬਿਨੁ ਗੁਰ ਨਹੀ ਪਹੂਚਾ ।। ਕਹੁ ਨਾਨਕ ਕ੍ਰਿਪਾ ਕਰੀ ਠਾਕੁਰ ਮਿਲਿ ਸਾਧੂ ਰਸ ਭੂੰਚਾ ।। ੨ ।। ੧ ।। ੩੨ ।। | ਅਸੰਖਾਂ ਨੇ (ਉਸ ਨੂੰ) ਖੋਜਿਆ, ਅਨੇਕਾਂ ਨੇ (ਪ੍ਰਾਪਤੀ ਲਈ) ਤਪ ਕੀਤੇ, (ਪਰ) ਗੁਰੂ ਤੋਂ ਇਨਾਂ (ਉਸ ਦੇ ਦਰ ਕੋਈ) ਨਹੀਂ ਪਹੁੰਚਾ । ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ) ਠਾਕਰ ਨੇ ਕਿਰਪਾ ਕੀਤੀ ਤਾਂ ਸਾਧੂ ਨਾਲ ਮਿਲ ਕੇ (ਉਸ ਮੋਹਨ ਦੇ) ਰਸ ਨੂੰ ਮਾਣਿਆ ਹੈ ।। ੨ ।। ੧ ।। ੩੨ ।। |

**ਵ੍ਯਾਖ੍ਯਾ**--ਅਕਾਲ ਪੁਰਖ ਮਨ ਨੂੰ ਮੋਹ ਲੈਣ ਵਾਲਾ ਅਨੰਤ ਹੈ, ਪਹੁੰਚ ਤੋਂ ਪਰੇ ਹੈ, ਉੱਚਾ ਕਹੋ ਤਾਂ ਅੱਪੜ ਨਹੀਂ ਸਕੀਦਾ, ਡੂੰਘਾ ਕਹੋ ਤਾਂ ਅਗਾਧ ਹੈ, ਅੰਦਾਜ਼ਾ ਕੋਈ ਲੱਗ ਨਹੀਂ ਸਕਦਾ, ਕਿਸੇ ਸ਼ੈ ਦੇ ਬਦਲੇ ਮਿਲ ਨਹੀਂ ਸਕਦਾ; ਕਿਉਂਕਿ ਹਰ ਸ਼ੈ ਜੁਜ਼ਵ ਹੈ, ਉਹ ਕੁੱਲ ਹੈ,.ਕਥਨੀ ਮਾਤ੍ਰ ਨਹੀਂ । ਅਨੇਕਾਂ ਨੇ ਖੋਜ ਕੀਤੀ, ਅਨੇਕਾਂ ਨੇ ਤਪ ਆਦਿ ਸਾਧਨ ਕੀਤੇ ਪਰ ਪੁੱਜ ਨਹੀਂ ਸਕੇ । ਜਦ ਓਸੇ ਦੀ ਮੇਹਰ ਨਾਲ ਸਾਧੂ ਮਿਲਿਆ ਤਾਂ ਉਸ ਦੀ ਸੰਗਤਿ ਵਿਚ ਮੋਹਨ ਪ੍ਰਭੂ ਦਾ ਰਸ ਪਰਮਾਨੰਦ ਪ੍ਰਾਪਤ ਹੋਯਾ ।

**ਨਿਰੁਕ੍ਤ**—ਪੇਖਿਓ—ਵੇਖਿਆ ।   ਆਨ—ਹੋਰ ।

ਸਮਸਰਿ—ਤੁੱਲ, ਬਰੱਬਰ ।   ਮੂਚਾ—ਬਹੁਤ ਹੀ ।

ਗਾਹਰੋ—ਗਹਿਰਾ । ਡੂੰਘਾ, ਸਮੁੰਦਰ ਵਾਂਙ ਗੰਭੀਰ ।

ਅਗਹੂਚਾ—ਅਗਹ+ਉੱਚਾ । ਜਿਸ ਦੀ ਉਚਤਾ ਨੂੰ ਪਕੜ ਨਾ ਸਕੀਏ ।

(ਅ) ਅਗਹ=ਅਗਾਧ=ਡੂੰਘਾ । ਊਚਾ=ਉਚਾ । ਭਾਵ ਜਿਸ ਦੀ ਉਚਜਾਣ ਤੇ ਗੰਭੀਰਤਾ ਕੁਛ ਕਹੋ, ਸਭ ਪਹੁੰਚ ਤੋਂ ਪਰੇ ਹੈ ।

ਮਨ ਰੂਚਾ—ਮਨ ਨੂੰ ਭਾਇਆ ! ਮਨ ਪਿਆਰਾ ।

ਅਨਿਕ ਤਪੰਥਾ—ਅਨੇਕਾਂ ਨੇ ਤਪ ਕੀਤੇ । (ਅ) ਅਨਿਕਤ+ਪੰਥਾ ਬੀ ਪਾਠ ਕਰਵੇ= ਅਨੇਕਾਂ ਰਸਤੇ (ਟੁਰੇ) ਬੀ ਅਰਥ ਕਰਦੇ ਹਨ ।   ਭੂੰਚਾ—ਖਾਧਾ, ਮਾਣਿਆ ।

**[ਦੇਵਗੰਧਾਰੀ ਮਹਲਾ ੫, ਦੁਪਦਾ ੩੩-੩੯]**

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫ ।। ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ ।। ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ ।। ੧ ।। ਰਹਾਉ ।। | ਹੇ (ਗੁਰਸਿਖ ਰੂਪ ਸਖੀ !) ਮੈਂ ਬਹੁਤੀਆਂ ਵਿਧੀਆਂ ਨਾਲ ਵੇਖਿਆ ਹੈ (ਪ੍ਰਭੂ ਤੋਂ ਬਿਨਾਂ) ਦੂਸਰਾ ਹੋਰ ਕੋਈ ਨਹੀਂ ਹੈ, (ਉਹ ਪ੍ਰਭੂ ਤਾਂ ਧਰਤੀ ਦੇ ਸਾਰੇ) ਹਿੱਸਿਆਂ, ਦੀਪਾਂ (ਆਦਿ) ਸਭਨਾਂ ਵਿਚ ਵਿਆਪਕ ਹੋ ਰਿਹਾ ਹੈ ਅਤੇ ਸਾਰੇ ਲੋਕਾਂ ਵਿਚ ਪਰੀਪੂਰਣ ਹੋ ਰਿਹਾ ਹੈ ।। ੧ ।। ਰਹਾਉ ।। |
| ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ ।। ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵਤੋਊ ।। ੧ ।। | ਉਹ ਅਗੰਮਾਂ ਤੋਂ ਬੀ ਅਗੰਮ ਹੈ, (ਭਾਵ ਪਰੇ ਤੋਂ ਪਰੇ ਹੈ, ਸਭ ਪਹੁੰਚਾਂ ਤੋਂ ਪਰੇ ਹੈ, ਉਸ ਦੀ) ਮਹਿਮਾ ਕੌਣ (ਕਹਿ ਸਕੇ, ਪਰ ਸਾਡਾ) ਮਨ (ਉਸ ਦੀਆਂ) ਸੋਆਂ ਸੁਣ ਸੁਣ ਕੇ ਜੀਉਂਦਾ ਹੈ । ਚਾਰ ਆਸ਼੍ਰਮ (=ਬ੍ਰਹਮਚਰਜ, ਗ੍ਰਿਹਸਥ, ਬਾਨਪ੍ਰਸਤ ਤੇ ਸੰਨਯਾਸ), ਚਾਰ ਵਰਣ (=ਬ੍ਰਹਮਨ, ਖਯਤ੍ਰੀ, ਵੈਸ਼ ਤੇ ਸ਼ੂਦ੍ਰ ਸਭ) ਉਸ ਨੂੰ ਸੇਂਵਦੇ ਹੋਏ ਮੁਕਤ ਹੋ ਗਏ ।। ੧ ।। |
| ਗੁਰਿ ਸਬਦੁ ਦ੍ਰਿੜਾਇਆ ਪਰਮ ਪਦੁ ਪਾਇਆ ਦੁਤੀਅ ਗਏ ਸੁਖ ਹੋਊ ।। ਕਹੁ ਨਾਨਕ ਭਵ ਸਾਗਰੁ ਤਰਿਆ ਹਰਿ ਨਿਧਿ ਪਾਈ ਸਹਜੋਊ ।। ੨ ।। ੨ ।। ੩੩ ।। | ਗੁਰੂ ਨੇ ਸ਼ਬਦ ਦ੍ਰਿੜ ਕਰਾ ਦਿੱਤਾ, ਦ੍ਵੈਤ ਭਾਵਨਾ ਨਸ਼ਟ ਹੋ ਗਈ, ਪਰਮ ਪਦ ਪ੍ਰਾਪਤ ਹੋ ਗਿਆ (ਤਦ ਪੂਰਨ) ਸੁੱਖ ਹੋ ਗਿਆ । ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਜਦ) ਹਰੀ (-ਨਾਮ) ਰੂਪੀ ਨਿਧੀ ਮਿਲ ਗਈ ਤਦ ਭਵ ਸਾਗਰ ਸਹਿਜੇ ਹੀ ਤਰਿਆ ਗਿਆ ।। ੨ ।। ੨ ।। ੩੩ ।। |

**ਵਯਾਖਯਾ**—ਫੁਰਮਾਉਂਦੇ ਹਨ: ਮੈਂ ਨਿਰਾ ਆਪਣਾ ਵਿਸ਼ਵਾਸ਼ ਹੀ ਨਹੀਂ ਦੱਸ ਰਿਹਾ, ਮੈਂ ਅਨੇਕਾਂ ਤਰ੍ਹਾਂ ਨਾਲ ਤਲਾਸ਼, ਵਿਵੇਚਨਾ, ਨਿਰਣੇ ਕਰ ਕਰ ਕੇ ਡਿੱਠਾ ਹੈ ਕਿ ਪ੍ਰਭੂ ਇਕੋ ਹੈ, ਦੂਜਾ ਹੋਰ ਕੋਈ ਨਹੀਂ । ਉਹ ਫੇਰ ਇਕ ਦੇਸ਼ੀ ਨਹੀਂ, ਸਾਰੇ ਵਯਾਪਕ ਹੈ, ਸਾਰੇ ਪਰੀਪੂਰਣ ਹੋ ਰਿਹਾ ਹੈ । ਫੇਰ ਉਹ ਮਨ ਬਾਣੀ ਇੰਦ੍ਰੈ ਸਭ ਦੀ ਪਹੁੰਚ ਤੋਂ ਪਰੇ ਹੈ, ਜੋ ਦੇਵਤੇ ਆਦਿ ਅਗੰਮ ਕਹੀਏ ਹਨ, ਉਹ ਉਹਨਾਂ

ਤੋਂ ਬੀ ਅਗੰਮ ਹੈ। ਫੇਰ ਉਸ ਦਾ ਵਰਣਨ ਤਾਂ ਹੋ ਨਹੀਂ ਸਕਦਾ। ਉਸ ਤੋਂ ਲਾਭ ਕਿਵੇਂ ਪ੍ਰਾਪਤ ਕਰਨਾ ਹੋਇਆ ? ਉਸ ਦਾ ਯਸ਼, ਕਥਾ ਕੀਰਤਨ ਸੁਣ ਸੁਣ ਕੇ ਆਤਮ ਜੀਵਨ ਪ੍ਰਾਪਤ ਹੁੰਦਾ ਹੈ। ਉਹ ਜੀਵਨ ਰਸ ਦਾਤਾ ਬੀ ਹੈ ਤੇ ਉਸ ਦੀ ਲੱਖਤਾ ਬੀ ਦੇ ਦੇਂਦਾ ਹੈ ਕਿ ਉਹ ਪਰਮਾਨੰਦ ਸਰੂਪ ਹੈ। ਫੇਰ ਕਿਸੇ ਬੀ ਬੰਦਸ਼ ਵਿਚ ਨਹੀਂ, ਚਾਰ ਵਰਨਾਂ ਚਾਰ ਆਸ਼ਰਮਾਂ ਵਿਚੋਂ ਜਿਸ ਕਿਸੇ ਨੇ ਬੀ ਸੇਵਾ ਕੀਤੀ, ਭਾਵ ਉਸ ਨੂੰ ਅਰਾਧਿਆ ਹੈ, ਸਭ ਨੂੰ ਮੁਕਤੀ ਬਖ਼ਸ਼ਦਾ ਹੈ। ਹੁਣ ਸਹਜ ਮਾਰਗ ਦੱਸਦੇ ਹਨ, ਗੁਰੂ ਨੇ ਸ਼ਬਦ ਦ੍ਰਿੜ ਕਰਾ ਦਿਤਾ, ਉਸ ਸ਼ਬਦ ਨਾਮ) ਦੇ ਪ੍ਰਤਾਪ ਦ੍ਵੈਤ ਭਾਵਨਾ ਦੂਰ ਹੋ ਗਈ, ਤਦ ਏਕਤ੍ਵ ਦਾ ਪਰਮ ਪਦ ਪ੍ਰਾਪਤ ਹੋ ਗਿਆ ਹੈ। ਇਹੀ ਆਤਮ ਸੁੱਖ ਸਿਰ ਸੁੱਖਾਂ ਦੇ ਸੁਖ ਹੈ। ਸਿੱਟੇ ਦੀ ਗੱਲ ਇਹੋ ਹੈ ਕਿ ਹਰੀ ਨਾਮ ਰੂਪੀ ਨਿਧੀ ਜਿਸ ਨੂੰ ਮਿਲ ਗਈ, ਉਹ ਸੰਸਾਰ ਸਾਗਰ ਨੂੰ ਤਰ ਗਿਆ।

**ਨਿਰੁਕ੍ਤ**—ਪੇਖਿਓ—ਦੇਖਿਆ, ਢੂੰਡ ਭਾਲ, ਵਿਵੇਚਨਾ, ਨਿਰਣੇ ਕਰ ਕਰ ਦੇਖਣ।

ਖੰਡ—ਧਰਤੀ ਦੇ ਹਿੱਸੇ। ਦੀਪ—ਟਾਪੂ, ਪਰ ਭਾਵ ਮਹਾਂ ਦੀਪ (Continent) ਤੋਂ ਹੋਇਆ ਕਰਦਾ ਹੈ। ਲੋਊ—ਲੋਕ। ਅਗਮ—ਮਨ ਬਾਣੀ ਆਦਿ ਦੀ ਪਹੁੰਚ ਤੋਂ ਪਰੇ।

ਸੇਵਤਊ—ਸੇਵਤ+ਓਊ=ਉਸਨੂੰ ਸੇਂਵਦੇ ਹੋਏ। (ਅ) ਸੇਵ+ਤੋਊ=ਤੈਨੂੰ ਸੇਂਵਦੇ ਬੀ ਕਰ ਲੈਂਦੇ ਹਨ।

ਸਹਜੋਊ—ਸਹਜੇ ਹੀ। ਇਹ ਪਦ 'ਤਰਿਆ' ਦਾ ਕ੍ਰਿਆ ਵਿਸ਼ੇਸ਼ਨ ਸਮਝੀਏ ਤਾਂ ਵਧੇਰੇ ਢੁੱਕਵਾ ਹੈ।

**[ਦੇਵਗੰਧਾਰੀ ਮਹਲਾ ੫, ਦੁਪਦਾ ੩੪-੪੦]**

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੬

**ੴ ਸਤਿਗੁਰ ਪ੍ਰਸਾਦਿ ।।**

**ਪ੍ਰਾਕ੍ਕਥਨ**—ਹਰੀ ਵਯਾਪਕ ਹੈ, ਇਕੋ ਹੈ, ਪ੍ਰਾਪਤ ਗੁਰੂ ਤੋਂ ਬਿਨਾ ਨਹੀਂ ਹੁੰਦਾ, ਉਹ ਸੰਜਮ ਦਸਦਾ ਹੈ।

| ਮੂਲ | ਅਰਥ |
|---|---|
| ਏਕੈ ਰੇ ਹਰਿ ਏਕੈ ਜਾਨ ।। ਏਕੈ ਰੇ ਗੁਰਮੁਖਿ ਜਾਨ ।। ੧ ।। ਰਹਾਉ ।। | ਹੇ (ਭਾਈ !) ਹਰੀ ਇੱਕੋ ਹੈ, (ਉਸ ਨੂੰ) ਇੱਕੋ (ਕਰਕੇ) ਜਾਣ, (ਹਾਂ) ਹੇ (ਭਾਈ) ਇੱਕੋ ਹੈ, (ਉਸ ਨੂੰ) ਗੁਰੂ ਦੁਆਰਾ (ਇੱਕੋ) ਸਿਆਣ ਲੈ ।। ੧ ।। ਰਹਾਉ ।। |
| ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ।। ੧ ।। | ਕਿਉਂ ਭਟਕਦੇ ਹੋ ? ਹੇ ਭਾਈ, ਤੁਸੀਂ ਨਾ ਭਟਕੋ, ਹੇ (ਭਾਈ) ਉਹ ਰਵ ਰਹਿਆ ਹੈ, ਵਯਾਪਕ ਹੈ ਸਭ ਥਾਂਵਾਂ ਵਿਚ ।। ੧ ।। |
| ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ ।। ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ।। ਮਿਲਿ ਸੰਗਤਿ ਤਜਿ ਅਭਿਮਾਨ ।। ਕਹੁ ਨਾਨਕ ਪਾਏ ਹੈ ਪਰਮ ਨਿਧਾਨ ।। ੨ ।। ੧ ।। ੩੪ ।। | ਜਿਵੇਂ ਅੱਗ ਕਾਠ ਵਿਚ (ਹੁੰਦੀ ਹੈ, ਪਰ) ਬਿਨਾਂ ਤਰਕੀਬ ਦੇ ਕੰਮ ਨਹੀਂ ਸੰਵਾਰਦੀ। (ਇਸੇ ਤਰ੍ਹਾਂ ਤੂੰ) ਗੁਰੂ ਤੋਂ ਬਿਨਾਂ ਹਰੀ ਦਾ ਦੁਆਰ ਨਹੀਂ ਪਾਏਂਗਾ। ਸਤਿਸੰਗਤਿ ਨੂੰ ਮਿਲ ਅਹੰਕਾਰ ਛੱਡ ਕੇ; ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ, ਤਦ ਤੂੰ) ਪਾਏਂਗਾ ਵੱਡਾ ਖ਼ਜ਼ਾਨਾ (ਭਾਵ ਪ੍ਰਭੂ ਜੀ ਦਾ ਨਾਮ) ।। ੨ ।। ੧ ।। ੩੪ ।। |

**ਵਯਾਖਯਾ**—ਵਾਹਿਗੁਰੂ ਇਕੋ ਹੈ, ਸਾਰੇ ਮੌਜੂਦ ਹੈ, ਫਿਰ ਪ੍ਰਾਪਤ ਨਹੀਂ। ਇਸ ਮੁਸ਼ਕਿਲ ਦਾ ਇਲਾਜ ਗੁਰੂ ਦੱਸਿਆ ਹੈ। ਮਿਸਾਲ ਦਿੱਤੀ ਹੈ ਲੱਕੜੀ ਵਿਚ ਅੱਗ ਦੀ ਹੋਂਦ ਦੀ ਜੋ ਕਿਸੇ ਜੁਗਤਿ ਯਾ ਤਰਕੀਬ ਨਾਲ ਪ੍ਰਗਟ ਹੋ ਆਉਂਦੀ ਹੈ ਤੇ ਸਾਰੇ ਕੰਮ ਸੰਵਾਰਦੀ ਹੈ। ਉਹ ਜਾਚ ਏਥੇ ਨਹੀਂ ਦੱਸੀ ਤੇ ਇਹ ਰਾਹਨੁਮਾਈ ਕੀਤੀ ਹੈ ਕਿ ਉਹ ਸੰਜਮ ਯਾ ਜਾਚ ਗੁਰੂ ਪਾਸ ਹੈ, ਉਸ ਤੋਂ ਮਿਲੇਗੀ। ਉਸ ਦੇ ਮਿਲ ਪੈਣ ਦੀ ਜਾਚ ਹੈ ਅਭਿਮਾਨ ਛੱਡਕੇ ਸਤਿਸੰਗ ਵਿਚ ਪ੍ਰਾਪਤ ਹੋਣਾ। ਓਥੋਂ ਮਿਲੇਗਾ ਕੀਹ ? ਉੱਤਰ: ਪਰਮ ਨਿਧਾਨ=ਸਭ ਤੋਂ ਵੱਡਾ ਖ਼ਜ਼ਾਨਾ। ਉਹ ਖ਼ਜ਼ਾਨਾ ਪਰਮੇਸ਼ੁਰ ਦਾ ਨਾਮ ਹੈ, ਜੋ ਮੇਲਣਹਾਰ ਹੈ ਯਾ ਉਹ ਖ਼ਜ਼ਾਨਾ ਪ੍ਰਭੂ ਹੈ ਜੋ ਗੁਰੂ ਤੋਂ ਮਿਲੇ ਨਾਮ ਦੁਆਰਾ ਪ੍ਰਾਪਤ ਹੋਏਗਾ।

**ਨਿਰੁਕ੍ਤ**—ਭ੍ਰਮਤ—ਭਰਮਦੇ। ਫਿਰਦੇ। ਭਟਕਦੇ।
ਰਵਿਆ—ਕ੍ਰੀੜਾ ਕਰ ਰਿਹਾ ਹੈ, ਰਮ ਰਿਹਾ ਹੈ, ਵਯਾਪਕ ਹੈ।
ਸ੍ਰਬ ਥਾਨ—[ਸਰ੍ਵ + ਸਥਾਨ] ਸਭ ਥਾਈਂ। ਸਭ ਜਗਹ।
ਕਾਸਟ— [ਸੰਸ:, ਕਾਸ਼ਠ] ਕਾਠ। ਲੱਕੜੀ।
ਸੰਜਮ—ਤਰਕੀਬ, ਜੁਗਤ। ਅਭਿਮਾਨ—ਅਹੰਕਾਰ।
ਪਰਮ ਨਿਧਾਨ—ਸਭ ਤੋਂ ਵੱਡਾ ਖ਼ਜ਼ਾਨਾ। ਨਾਮ ਯਾ ਵਾਹਿਗੁਰੂ ਆਪ।

**[ਦੇਵਗੰਧਾਰੀ ਮਹਲਾ ੫, ਦੁਪਦਾ ੩੫-੪੧]**

| ਮੂਲ | ਅਰਥ |
|---|---|
| ਦੇਵਗੰਧਾਰੀ ੫॥ ਜਾਨੀ ਨ ਜਾਈ ਤਾ ਕੀ ਗਾਤਿ ॥੧॥ ਰਹਾਉ॥ | ਉਸ (ਪ੍ਰਭੂ) ਦੀ ਗਤੀ (=ਕੀਹ ਕਿਵੇਂ ਤੇ ਕਿਉਂ ਹੈ) ਜਾਣੀ ਨਹੀਂ ਜਾ ਸਕਦੀ ॥੧॥ ਰਹਾਉ॥ |
| ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ ॥੧॥ | ਮੈਂ ਚਤੁਰਾਈ ਕਰਕੇ ਕੀਹ ਦਿਖਾਵਾਂ, (ਉਸ ਦੀਆਂ) ਕਥਨੀਆਂ ਕਹਿਣੇ ਵਾਲੇ ਅਸਚਰਜ ਤੋਂ ਅਸਚਰਜ ਰਹਿ ਜਾਂਦੇ ਹਨ ॥੧॥ |
| ਗਣ ਗੰਧਰਬ ਸਿਧ ਅਰੁ ਸਾਧਿਕ ॥ ਸੁਰਿ ਨਰਿ ਦੇਵ ਬ੍ਰਹਮ ਬ੍ਰਹਮਾਦਿਕ ॥ ਚਤੁਰ ਬੇਦ ਉਚਰਤ ਦਿਨੁ ਰਾਤਿ ॥ ਅਗਮ ਅਗਮ ਠਾਕੁਰੁ ਆਗਾਧਿ ॥ ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ ॥੨॥੨॥੩੫॥ | ਗਣ, ਗੰਧਰਵ, ਸਿੱਧ ਤੇ ਸਾਧਨਾ ਕਰਨ ਵਾਲੇ, ਦੇਵਤਿਆਂ ਵਰਗੇ (ਨੇਕ) ਮਾਨੁੱਖ, ਦੇਵਤੇ, ਬ੍ਰਹਮਾ ਤੇ ਬ੍ਰਹਮਾ ਵਰਗੇ (ਹੋਰ ਦੇਵਤੇ-ਵਿਸ਼ਨੂੰ ਸ਼ਿਵ ਆਦਿਕ, ਸਣੇ) ਚਾਰ ਵੇਦਾਂ ਦੇ ਦਿਨ ਰਾਤ (ਇਹੋ ਗੱਲ) ਉਚਾਰਦੇ ਹਨ ਕਿ ਠਾਕੁਰ (ਸਾਡੀ) ਪਹੁੰਚ ਤੋਂ ਪਰੇ ਹੈ, ਪਰੇ ਹੈ (ਤੇ ਸਾਡੀ ਸਮਝ ਤੋਂ) ਅਥਾਹ ਹੈ, (ਭਾਵ ਉਸਦਾ ਅੰਤ ਕੋਈ ਨਹੀਂ ਪਾ ਸਕਦਾ)। ਹੇ ਨਾਨਕ (ਤੂੰ ਭੀ) ਕਹੁ (ਉਸ ਦੇ) ਗੁਣ ਬੇਅੰਤ ਹਨ, ਅਨੰਤ ਹਨ, (ਉਹ) ਕਿਹਾ ਨਹੀਂ ਜਾ ਸਕਦਾ, (ਕਿਉਂਕਿ) ਪਰੇ ਤੋਂ ਪਰੇ ਹੈ ॥੨॥੨॥੩੫॥ |

**ਵਯਾਖਯਾ**—ਪ੍ਰਭੂ ਅਨੰਤ ਹੈ, ਬੇਅੰਤ ਹੈ, ਵਰਣਨ ਨਹੀਂ ਕੀਤਾ ਜਾ ਸਕਦਾ। ਸਾਰੇ ਵਡਕੇ ਇਹੋ ਕਹਿ ਰਹੇ ਹਨ ਕਿ ਸਾਡੀ ਸਮਝ ਤੋਂ ਪਰੇ ਹੈ, ਪਰੇ ਹੈ। ਉਸ ਦੇ ਗੁਣ ਕਥਨਹਾਰੇ ਤੇ ਅਗੰਮ ਦੱਸਣ ਵਾਲੇ ਉਸ ਨੂੰ ਕਹਿੰਦੇ ਕਹਿੰਦੇ ਬਿਸਮੈ ਭਾਵ ਨੂੰ ਪ੍ਰਾਪਤ ਹੁੰਦੇ ਹਨ। ਵਿਸਮੈ ਭਾਵ ਦੀ ਲੀਨਤਾ ਆਨੰਦ

ਮਯ ਅਵਸਥਾ ਹੈ. ਇਸ ਕਰਕੇ ਉਪਦੇਸ਼ ਦੇਂਦੇ ਹਨ ਕਿ ਜਦ ਸਾਡੇ ਜਾਣਨੇ ਦਾ ਵਿਸ਼ਾ ਉਹ ਹੋ ਨਹੀਂ ਸਕਦਾ ਤਦ ਚਲਾਕੀਆਂ ਨਾਲ ਮੈਂ ਲੋਕਾਂ ਨੂੰ ਕੀਹ ਦਿਖਾਵਾਂ। ਉਹ ਬੇਅੰਤ ਹੈ. ਸਾਡੇ ਮਨ ਬੁੱਧੀ ਤਾਂ ਹਨ ਹੱਦ ਵਾਲੇ. ਬੇਹੱਦ ਕੀਕੂੰ ਹੱਦ ਵਾਲੀ ਸਮਝ ਵਿਚ ਸਾਰਾ ਆ ਸਕੇ। ਪਰ ਫੇਰ ਬ੍ਰਹਮਾਦਿਕ ਸਾਰੇ ਉਸ ਦੇ ਗੁਣ ਗਾ ਰਹੇ ਹਨ. ਬੇਅੰਤ ਬੇਅੰਤ ਕਹਿ ਰਹੇ ਹਨ। ਉਹਨਾਂ ਨੂੰ ਕੀਹ ਲਾਭ ? ਤਦ ਦੱਸਿਆ ਕਿ ਓਹ ਬਿਸਮਾਦ ਅਵਸਥਾ ਨੂੰ ਪ੍ਰਾਪਤ ਹੋ ਰਹੇ ਹਨ। ਇਸ ਕਰਕੇ ਅੰਤਲੀ ਤੁਕ ਵਿਚ ਦੱਸਿਆ ਕਿ ਤੂੰ ਬੀ ਬੇਅੰਤ ਗੁਣਾਂ ਵਾਲੇ ਦੇ ਗੁਣ ਕਥਨ ਕਰ. ਤੂੰ ਬੀ ਬਿਸਮੈ ਭਾਵ ਨੂੰ ਪਹੁੰਚ ਕੇ ਸੁੱਖੀ ਹੋ ਜਾਏਂਗਾ। ਭਾਵ ਅੰਤ ਨਾ ਲੈ. ਪਰ ਗੁਣ ਗਾਉਂਦਾ ਅਸਚਰਜ ਹੁੰਦਾ ਅਸਚਰਜ ਹੋ ਜਾਹ।

**ਨਿਰੁਕ**—ਗਾਤਿ—ਗਤੀ। ਹਾਲਤ। ਦਸ਼ਾ। (ਕਿ ਕੀਹ ਹੈ. ਕਿੰਞ ਹੈ. ਕਿਉਂ ਹੈ. ਕਿੰਨਾ ਕੁ ਹੈ ਆਦਿ ਦੇ ਵੇਰਵੇ)। ਪੇਖਾਰਉ—ਦਿਖਾਵਾਂ।

ਬਿਸਮਨ ਬਿਸਮੇ—ਅਸਚਰਜ ਹੁੰਦੇ ਅਸਚਰਜ ਰਹਿ ਜਾਂਦੇ ਹਨ।

ਗਣ—ਦੇਵਤਿਆਂ ਦੇ ਸੇਵਕ ਯਾ ਸਮੂਹ। ਗੰਧਰਬ—ਗਾਉਣਹਾਰੇ ਦੇਵਤੇ।

ਸਿਧ—ਯੋਗੀਆਂ ਤੇ ਜੈਨੀਆਂ ਦੇ ਵਡਕੇ। ਸਿੱਧ ਅਵਸਥਾ ਵਾਲੇ।

ਸਾਧਿਕ—ਸਾਧਨਾ ਕਰਨ ਵਾਲੇ। ਸੁਰਿ ਨਰ—ਦੇਵਤਿਆਂ ਜੇਹੇ ਮਨੁੱਖ। ਭਲੇ ਪੁਰਖ।

ਦੇਵ—ਦੇਵਤੇ। ਬ੍ਰਹਮ—ਬ੍ਰਹਮਾ।

ਬ੍ਰਹਮਾਦਿਕ—ਬ੍ਰਹਮਾ ਜੇਡੇ ਯਾ ਵਰਗੇ ਦੇਵਤੇ ਜੈਸਾ ਕਿ ਸ਼ਿਵ ਵਿਸ਼ਨੂੰ ਹਨ।

ਚਤੁਰ ਬੇਦ—ਚਾਰ ਵੇਦ। ਅਗਮ—ਗੰਮਤਾ ਯਾ ਪਹੁੰਚ ਤੋਂ ਪਰੇ।

ਆਗਾਧਿ—ਜਿਸ ਦੀ ਥਾਹ ਨਾ ਲੱਗੇ। ਭਾਵ ਬੇਅੰਤ ਤੋਂ ਹੀ ਹੁੰਦਾ ਹੈ।

ਭਨੁ—ਕਹੁ। ਪਰੈ ਪਰਾਤਿ—ਪਰੇ ਤੋਂ ਹੋਰ ਪਰੇ।

## [ਦੇਵਗੰਧਾਰੀ ਮਹਲਾ ੫. ਦੁਪਦਾ ੩੬-੪੨]

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫॥ ਧਿਆਏ ਗਾਏ ਕਰਨੈਹਾਰ॥ ਭਉ ਨਾਹੀ ਸੁਖ ਸਹਜ ਅਨੰਦਾ ਅਨਿਕ ਓਹੀ ਰੇ ਏਕ ਸਮਾਰ॥੧॥ ਰਹਾਉ॥ | (ਸ੍ਰਿਸ਼ਟੀ) ਰਚਣਹਾਰ ਜੀ (ਦੇ ਗੁਣ ਰਸਨਾ ਨਾਲ) ਗਾਏ ਹਨ. (ਹਿਰਦੇ ਵਿਚ ਉਹੀ) ਧਿਆਏ ਹਨ. (ਹੁਣ ਕੋਈ) ਡਰ ਨਹੀਂ ਰਿਹਾ. ਸਹਜ ਸੁੱਖ (ਪ੍ਰਾਪਤ ਹੈ ਤੇ) ਆਨੰਦ (ਹੀ ਆਨੰਦ) ਹੈ। ਹੇ (ਭਾਈ !) ਉਸੇ ਨੂੰ (ਜੋ) ਇਕ ਹੈ (ਤੇ ਫੇਰ) ਅਨੇਕ (ਦਿੱਸ ਰਿਹਾ ਹੈ) ਸੰਮ੍ਹਾਲ (ਯਾਦ ਕਰ॥੧॥ ਰਹਾਉ॥ |
| ਸਫਲ ਮੂਰਤਿ ਗੁਰੁ ਮੇਰੈ ਮਾਥੈ॥ ਜਤ ਕਤ ਪੇਖਉ ਤਤ ਤਤ ਸਾਥੈ॥ ਚਰਨ ਕਮਲ ਮੇਰੇ ਪ੍ਰਾਨ ਅਧਾਰ॥੧॥ | (ਉਸ) ਗੁਰੂ ਨੇ. (ਜਿਸ ਦੀ) ਮੂਰਤੀ (ਦੇ ਦਰਸ਼ਨ ਨਾਲ ਹੀ) ਸਫਲਤਾ (ਪ੍ਰਾਪਤ ਹੁੰਦੀ ਹੈ). ਮੇਰੇ ਸਿਰ ਤੇ (ਹੱਥ ਧਰਿਆ ਹੈ)। ਜਿੱਥੇ ਕਿੱਤੇ ਦੇਖਾਂ. ਓਥੇ ਓਥੇ ਹੀ ਨਾਲ ਹੁੰਦਾ ਹੈ। (ਉਸ ਦੇ) ਕਮਲਾਂ (ਵਰਗੇ ਸੁਹਣੇ) ਚਰਨ ਮੇਰੇ ਪ੍ਰਾਣਾਂ ਦਾ ਆਸਰਾ ਹਨ॥੧॥ |
| ਸਮਰਥ ਅਥਾਹ ਬਡਾ ਪ੍ਰਭੁ ਮੇਰਾ॥ ਘਟ ਘਟ ਅੰਤਰਿ ਸਾਹਿਬੁ | (ਉਹ) ਮੇਰਾ ਪ੍ਰਭੂ (ਸਭ ਤੋਂ) ਵੱਡਾ ਹੈ. (ਸਰਬ-) ਸਮੱਰਥ ਹੈ. (ਉਸ ਦਾ) ਥਾਹ ਨਹੀਂ. (ਭਾਵ ਉਸ ਦਾ ਅੰਤ ਨਹੀਂ ਪਾਇਆ |

| | |
|---|---|
| ਨੇਰਾ ।। ਤਾਕੀ ਸਰਨਿ ਆਸਰ ਪ੍ਰਭ ਨਾਨਕਾ ਜਾਕਾ ਅੰਤੁ ਨ ਪਾਰਾਵਾਰ ।। ੨ ।।੩।।੩੬ ।। | ਜਾ ਸਕਦਾ: ਪਰ ਫੇਰ ਦੇਖੋ ਉਹ) ਮਾਲਕ ਹਿਰਦੇ ਹਿਰਦੇ ਵਿਚ ਹੈ. (ਐਤਨਾ) ਨੇੜੇ (ਬੀ ਹੈ. ਹਾਂ. ਐਸੇ ਨੇੜੇ ਵਸਦੇ ਪਰ ਫੇਰ) ਜਿਸ ਦਾ ਨਾ ਅੰਤ ਹੈ ਨਾ ਪਾਰ ਉਰਾਰ ਹੈ. ਉਸ ਪ੍ਰਭੂ ਦੀ ਸ਼ਰਨ ਵਿਚ (ਮੈਂ) ਆਸਰਾ (ਲਿਆ ਹੈ) ਹੇ ਨਾਨਕ !।। ੨ ।। ੩ ।। ੩੬ ।। |

**ਵਯਾਖਯਾ**—ਪ੍ਰਭੂ ਜੀ ਦੇ ਤ੍ਰੈ ਦਰਸ਼ਨ ਕਰਾਏ ਹਨ ।

੧. ਅਥਾਹ-ਜਾ ਕਾ ਅੰਤੁ ਨ ਪਰਾਵਾਰ ।

੨. ਅਨਿਕ-ਜਤ ਕਤ ਪੇਖਉ ਤਤ ਤਤ ਸਾਥੈ ।।

ਪੁਨਾ:—ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ ।। [ਸਿਰੀ ਰਾਗੁ ਮਹਲਾ ੫-੯੧]

੩. ਘਟ ਘਟ ਅੰਤਰਿ ਸਾਹਿਬੁ ਨੇਰਾ ।

ਇਸੇ. ਜੋ ਤ੍ਰੈ ਰੰਗ ਦੱਸਦਾ ਇਕੋ ਦਾ ਇਕੋ ਹੈ. ਨੂੰ ਕਰਨੈ ਹਾਰ. ਸਮਰਥ ਆਦਿ ਵਿਸ਼ੇਸ਼ਨਾਂ ਨਾਲ ਯਾਦ ਕੀਤਾ ਹੈ ।

(ੳ) ਇਸ ਪ੍ਰਭੂ ਨੂੰ ਪ੍ਰਾਪਤ ਕੀਤਾ ਹੈ. ਤੁਸਾਂ ਕਰਨਾ ਹੈ. ਕਿਵੇਂ? ਉੱਤਰ:

੧. ਗਾਏ-ਰਸਨਾ ਨਾਲ ਗਾ ਕੇ । ੨. ਧਿਆਏ-ਹਿਰਦੇ ਨਾਲ ਧਯਾਨ ਉਸ ਵਿਚ ਰਖ ਕੇ. ਅਰਾਧਨਾ ਕਰ ਕੇ । ੩. ਸਮਾਰ-ਉਸ ਨੂੰ ਯਾਦ ਕਰ ਕਰ ਕੇ. ਨਾਮ ਸਿਮਰ ਕੇ । ੪. ਸਰਨਿ ਆਸਰ-ਗੱਲ ਕੀਹ ਹਰ ਤਰ੍ਹਾਂ ਉਸ ਦੀ ਸ਼ਰਨ ਵਿਚ ਟੇਕ ਲਾ ਲੈਣੀ ।

(ਅ) ਇਹ ਗਾਏ. ਧਿਆਏ. ਸਮਾਰ. ਸਰਨਿ ਆਸਰਾ ਕਿਵੇਂ ਪ੍ਰਾਪਤ ਹੋਵੇ ? ਉੱਤਰ. ਗੁਰੂ ਜਿਸ ਦਾ ਦਰਸ਼ਨ ਹੀ ਸਫਲਤਾ ਦਾ ਦਾਤਾ ਹੈ. ਉਸ ਦੀ ਮੇਹਰ ਲੈਣੀ "ਮੇਰੈ ਮਾਥੈ" ਦਾ ਭਾਵ ਇਹ ਹੈ । 'ਚਰਨ ਕਮਲ ਪ੍ਰਾਨ ਅਧਾਰ' ਅਰਥਾਤ ਤਵੱਜੋ ਨੂੰ ਖਿੰਡਾਉ ਤੋਂ ਮੋੜ ਮੋੜ ਕੇ ਇਹ ਚਰਨ ਕਮਲ ਦੇ ਨੁਕਤੇ ਤੇ ਲਿਆਈ ਰਖਣੇ ਦਾ ਯਤਨ ।

(ੲ) ਇਨ੍ਹਾਂ ਦਾ ਫਲ :—੧. ਭਉ ਨਾਹੀ. ੨. ਸਹਜ ਸੁੱਖ. ੩. ਆਨੰਦ ਭਾਵ ਪਰਮਾਨੰਦ ਪ੍ਰਭੂ ਦੀ ਪ੍ਰਾਪਤੀ ।

**ਨਿਰੁਕ੍ਤ**—ਸਮਾਰ—ਸੰਮ੍ਹਾਰ=ਸਮ੍ਹਾਲ । ਸੰਮ੍ਹਾਲ ਕੇ । ਯਾਦ ਕਰ ਕਰ ਕੇ ।

ਮਾਥੈ—ਮੱਥੇ ਤੇ. ਸਿਰ ਉੱਤੇ । ਪੇਖਉ-ਦੇਖਦਾ ਹਾਂ ।

ਅਥਾਹ—ਜਿਸ ਦੀ ਥਾਹ ਨਹੀਂ. ਅਤਿ ਡੂੰਘਾ (ਭਾਵ ਬੇਅੰਤ) ।

ਨੇਰਾ—ਨੇੜਾ । ਨੇੜੇ. ਨੇੜੇ ਰਹਿੰਦਾ ਹੈ । ਆਸਰ—ਆਸਰਾ ।

**[ਦੇਵਗੰਧਾਰੀ ਮਹਲਾ ੫, ਦੁਤੁਕਾ ੩੭-੪੩]**

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੫ ।। ਉਲਟੀ ਰੇ ਮਨ ਉਲਟੀ ਰੇ।। ਸਾਕਤ ਸਿਉ ਕਰਿ ਉਲਟੀ ਰੇ ।। ਝੂਠੇ ਕੀ ਰੇ ਝੂਠੁ ਪਰੀਤਿ ਛੁਟਕੀ ਰੇ ਮਨ ਛੁਟਕੀ ਰੇ ਸਾਕਤ ਸੰਗਿ ਨ ਛੁਟਕੀ ਰੇ ।। ੧ ।। | ਹੇ ਮਨ ! ਸਾਕਤ ਨਾਲ (ਪ੍ਰੀਤ ਨੂੰ) ਉਲਟਾ ਦੇ, ਉਲਟਾ ਦੇ (ਹਾਂ ਜ਼ਰੂਰ) ਉਲਟੀ ਕਰ ਦੇ. (ਭਾਵ ਸਾਕਤ ਨਾਲ ਪ੍ਰੀਤ ਨੂੰ ਜ਼ਰੂਰ ਤੋੜ ਦੇਹ)। ਝੂਠ ਦੀ ਪ੍ਰੀਤ ਝੂਠੀ ਹੁੰਦੀ ਹੈ, (ਇਹ ਜੇ) ਛੁੱਟ ਜਾਏ (ਤਾਂ ਛੁਟਕੀ=) ਛੁਟਕਾਰਾ ਯਾ ਮੁਕਤੀ ਹੁੰਦੀ ਹੈ, (ਪਰ) ਹੇ ਮਨ (ਸਾਕਤਸੰਗਿ=) ਸਾਕਤ ਦੀ ਸੰਗਤਿ ਵਿਚ (ਰਹਿਣ ਨਾਲ 'ਨ ਛੁਟਕੀ ਰੇ'=) ਛੁਟਕਾਰਾ ਯਾ ਮੁਕਤੀ ਨਹੀਂ ਹੁੰਦੀ ।। ੧ ।। ਰਹਾਉ ।। |

ਇਸ ਪਦ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ, ਦੂਸਰਾ ਅਰਥ ਹੈ :—

ਹੇ ਮਨ ! (ਅਕਾਲ ਪੁਰਖ ਵਲੋਂ) ਉਲਟੀ ਹੋਈ (ਤੇ ਸਾਕਤਾਂ ਵਿਚ ਲੱਗੀ ਹੋਈ ਆਪਣੀ ਪ੍ਰੀਤ ਯਾ ਬੁੱਧੀ ਨੂੰ) ਉਲਟਾ ਦੇ (ਹਾਂ) ਸਾਕਤਾਂ ਦੇ ਸੰਗ ਤੋਂ ਜ਼ਰੂਰ ਉਲਟੀ ਕਰ ਦੇਹ। ਝੂਠੇ (ਪਦਾਰਥਾਂ ਤੇ ਪੁਰਖਾਂ) ਦੀ ਪ੍ਰੀਤ ਝੂਠੀ ਹੈ (ਇਹ ਅਜ) ਛੁੱਟ ਜਾਏਗੀ (ਯਾ ਕੱਲ) ਛੁਟ ਜਾਏਗੀ। (ਭਾਵ ਇਹ ਨਿਭਦੀ ਨਹੀਂ ਹੁੰਦੀ, ਜੋ) ਪਰ ਸਾਕਤਾਂ ਦਾ ਸੰਗ ਨਾ ਕਰ (ਇਸ ਨੂੰ) ਛੱਡ ਦੇਹ।

ਜਿਉ ਕਾਜਰ ਭਰਿ ਮੰਦਰੁ ਰਾਖਿਓ ਜੋ ਪੈਸੇ ਕਾਲੂਖੀ ਰੇ ।। ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ ।।੧।।

ਜਿਵੇਂ ਕੋਈ ਮੰਦਰ ਕੱਜਲ ਨਾਲ ਭਰ ਕੇ ਰਖਿਆ ਜਾਵੇ ਜੋ (ਉਸ ਵਿਚ) ਵੜੇਗਾ, ਕਾਲਖ ਵਾਲਾ ਹੋ ਜਾਏਗਾ (ਤਿਵੇਂ ਜੋ ਕੋਈ ਸਾਕਤ ਦੀ ਸੰਗਤ ਵਿਚ ਜਾਏਗਾ, ਕਲੰਕਤ ਹੋ ਕੇ ਰਹੇਗਾ)। (ਪਰ) ਜਿਸ ਦੀ ਗੁਰੂ ਨੂੰ ਮਿਲ ਕੇ ਤ੍ਰਿਕੁਟੀ ਛੁੱਟ ਜਾਂਦੀ ਹੈ, ਉਹ (ਸਾਕਤ ਦੇ ਸੰਗ ਤੋਂ) ਦੂਰੋਂ ਹੀ ਨੱਠ ਜਾਂਦਾ ਹੈ ।।੧।।

ਮਾਗਉ ਦਾਨੁ ਕ੍ਰਿਪਾਲ ਕ੍ਰਿਪਾਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ।। ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ ।। ੨ ।। ੪ ।। ੩੭ ।।

[ਅਰਦਾਸ] ਹੇ ਕ੍ਰਿਪਾਲੂ ! ਹੇ ਕ੍ਰਿਪਾ ਦੀ ਨਿਧੀ ! ਮੈਂ ਆਪ ਤੋਂ (ਇਕ) ਦਾਨ ਮੰਗਦਾ ਹਾਂ ਕਿ ਮੇਰਾ ਮੂੰਹ (ਹੀ) ਸਾਕਤ ਨਾਲ ਨਾ ਜੁੜੇ (ਭਾਵ, ਸਾਕਤ ਸਾਡੇ ਮੂੰਹ ਨਾ ਲਗੇ)। ਦਾਸ ਨਾਨਕ (ਨੂੰ ਆਪਣੇ) ਦਾਸਾਂ ਦਾ ਦਾਸ ਬਣਾਓ, (ਹਾਂ) ਮੇਰਾ (ਇਹ) ਸਿਰ ਸਾਧੂਆਂ ਦੇ ਪੈਰਾਂ ਹੇਠ ਹੀ ਰੁਲੇਗਾ. ਭਾਵ ਮੈਂ ਨਿੰਮ੍ਰ ਭਾਵ ਵਿਚ ਸੰਤਾਂ ਦੇ ਸੰਗ ਵਿਚ ਰਹਾਂਗਾ ।। ੨ ।। ੪ ।। ੩੭ ।

**ਵਯਾਖਯਾ**—ਇਸ ਸ਼ਬਦ ਵਿਚ ਮਾਨੋ ਦੁਹਾਈ ਦੇ ਕੇ ਵਰਜਿਆ ਹੈ ਕਿ ਕੁਸੰਗਤ ਤੋਂ ਦੂਰੋਂ ਹੀ ਨੱਸ ਜਾਓ,ਜੇ ਕਰ ਬੈਠੇ ਹੋ ਤਾਂ ਉਸ ਤੋਂ ਛੁਟਕਾਰਾ ਪਾ ਲਓ। ਕੁਸੰਗ ਕੱਜਲ ਦੀ ਕੋਠੜੀ ਹੈ, ਜਿਸ ਵਿਚ ਵੜਿਆਂ ਕਾਲਕ ਜ਼ਰੂਰ ਲੱਗਦੀ ਹੈ। ਭਾਵ ਕੋਈ ਨਾ ਕੋਈ ਪਾਪਮਈ ਗਲ ਹੋ ਹੀ ਜਾਂਦੀ ਹੈ। ਰਹਾਉ ਤਕ ਅਰਥ ਦੋ ਤਰ੍ਹਾਂ ਲੱਗਦਾ ਆਇਆ ਹੈ, ਪਰ ਭਾਵ ਇਹੋ ਨਿਕਲਦਾ ਹੈ ਕਿ ਕੁਸੰਗ ਤੋਂ ਬਚਣ ਤੇ ਛੁੱਟਣ ਦੀ ਸਖ਼ਤ ਤਾਕੀਦ ਹੈ।

ਅੰਕ ੧ ਦੀ ਦੂਜੀ ਸਤਰ ਵਿਚ ਭਾਵ ਇਹ ਹੈ ਕਿ ਜੋ ਬੀ ਸਿਰੇ ਚੜ੍ਹੇ ਹਨ, ਓਹ ਗੁਰੂ ਨੂੰ ਮਿਲੇ ਹਨ ਤੇ ਕੁਸੰਗ ਤੋਂ ਦੂਰ ਭੱਜਦੇ ਰਹੇ ਹਨ। ਉਪਦੇਸ਼ ਇਹ ਹੈ ਕਿ ਕੁਸੰਗ ਛੱਡੋ ਤੇ ਗੁਰੂ ਦੇ ਸਤਿਸੰਗ ਵਿਚ ਆਓ ਤਦ ਤੁਸੀਂ ਬੇ-ਮਲ ਹੋ ਜਾਓਗੇ ਤਾਂ ਤ੍ਰਿਕੁਟੀ ਛੁੱਟੇਗੀ, ਜੈਸੇ ਵਾਕ ਹੈ।

ਤ੍ਰਿਕੁਟੀ ਛੂਟੀ ਬਿਮਲ ਮਝਾਰਿ ।। [ਗਉੜੀ ਮ: ੧, ਅਸਟ :-੧]

ਅੰਕ ੨ ਵਿਚ ਜਾਚ ਦੱਸਦੇ ਹਨ ਕਿ ਇਕੱਲੇ ਕੁਸੰਗ ਤੋਂ ਬਚਣਾ ਕਠਨ ਹੁੰਦਾ ਹੈ, ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਿਆ ਕਰੋ ਕਿ ਮੈਨੂੰ ਕੁਸੰਗ ਤੋਂ ਬਚਾਓ। ਅਖ਼ੀਰਲੀ ਸਤਰ ਵਿਚ ਆਪਣੇ ਦੁਆਰਾ ਉਪਦੇਸ਼ ਕਰਦੇ ਹਨ ਕਿ ਨਿੰਮ੍ਰੀਭੂਤ ਹੋ ਕੇ ਸੰਤਾਂ ਦੇ ਸੰਗ ਵਿਚ ਰਿਹਾ ਕਰੋ।

**ਨਿਰੁਕ੍ਤ**—ਸਾਕਤ-ਪਦ ਸ਼ਾਕਕ ਦਾ ਸੰਖੇਪ ਹੈ। ਸ਼ਕਤੀ ਦਾ ਉਪਾਸ਼ਕ। ਭਾਵ ਮਾੜੇ ਆਚਰਣ ਵਾਲਾ ਕੁਸੰਗੀ। (ਦੇਖੋ ਪੰਨਾ ੧੨੨੮, ੧੬੦੯)।

ਉਲਟੀ ਰੇ—ਭਾਵ ਜੋ ਪ੍ਰੀਤ ਕੁਸੰਗ ਵਿਚ ਹਈ ਉਹ ਉਲਟਾ ਦੇ, ਉਲਟਾਇਆਂ ਉਹ ਪ੍ਰੀਤ ਟੁੱਟੇਗੀ। ਸੋ ਭਾਵ ਪ੍ਰੀਤ ਤੋੜਨ ਤੋਂ ਹੈ।

ਛੁਟਕੀ—ਛੁਟਣ ਦਾ ਭਾਵ ਹੈ, ਛੁੱਟ ਜਾਏ ਤਾਂ। 'ਛੁਟਕੀ ਰੇ ਛੁਟਕੀ' ਏਥੇ ਸੰਗਯਾ ਹੈ, ਖ਼ਲਾਸੀ ਯਾ ਮੁਕਤੀ ਭਾਵ ਹੈ। (ਅ) ਅਜ ਛੁਟੂ ਯਾ ਕੱਲ੍ਹ। ਭਾਵ ਹੈ : ਨਿਭਦੀ ਨਹੀਂ ਹੁੰਦੀ।

ਕਾਜਰ—ਕੱਜਲ। ਮਿੱਟੀ ਦੇ ਦੀਵੇ ਵਿਚ ਜਦ ਸਰਹੋਂ ਆਦਿ ਦਾ ਤੇਲ ਬਾਲ ਕੇ ਚਾਨਣਾ ਕਰਦੇ ਸਨ ਤਾਂ ਉਸ ਉਪਰ ਇਕ ਮਿੱਟੀ ਦਾ ਚੱਪਣ ਲਟਕਾਉਂਦੇ ਹੁੰਦੇ ਸ਼ਨ। ਇਸ ਚੱਪਣ ਵਿਚ ਜੋ ਕਾਲੋਂ ਯਾ ਸ਼ਾਹੀ ਕੱਠੀ ਹੁੰਦੀ ਸੀ, ਉਸ ਨੂੰ ਕਾਜਰ ਯਾ ਕੱਜਲ ਕਹਿੰਦੇ ਸਨ।

ਕਾਲੂਖੀ—ਕਾਲਖ ਵਾਲਾ। ਕਾਲਾ। ਦਾਗ਼ੀ।

ਤ੍ਰਿਕੁਟੀ—ਏਥੇ ਭਾਵ ਹੈ ਕਿ ਜੋ ਤ੍ਰੈ ਵਾਲੀਆਂ ਵੰਡਾਂ ਤੋਂ ਉਪਰ ਏਕਤਾ ਦੀ ਲੱਖਤਾ ਵਿਚ ਆ ਗਿਆ ਹੈ। ਪਰਮ ਪਦ ਤੋਂ ਮੁਰਾਦ ਹੈ। ਦੇਖੋ ਪੰਨਾ ੨੧੦, ੪੦੧।

[ਦੇਵਗੰਧਾਰੀ ਮਹਲਾ ੫, ਦੁਪਦਾ ੩੮-੪੪]

## ਰਾਗੁ ਦੇਵਗੰਧਾਰੀ ਮਹਲਾ ੫ ਘਰੁ ੭

ੴ ਸਤਿਗੁਰ ਪ੍ਰਸਾਦਿ॥

| ਮੂਲ | ਅਰਥ |
|---|---|
| ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ॥ ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ।।੧।ਰਹਾਉ॥ | ਹੇ ਸਾਰੇ ਸਮਿਆਂ ਵਿਚ (ਆਪਣੇ) ਰਾਹ ਦੱਸਣ ਵਿਚ ਸਮਰੱਥਾ ਵਾਲੇ (ਬਿਠਲੇ =) ਅਕਾਲ ਪੁਰਖ ਮੈਂ (ਆਪ ਤੋਂ) ਵਾਰਨੇ ਵਾਰਨੇ ਜਾਵਾਂ। (ਮਿਹਰ ਕਰੋ ਜੋ ਮੈਂ) ਉਨ੍ਹਾਂ ਤੇਰੇ ਸੰਤਾਂ ਦੇ ਚਰਨ ਪ੍ਰਾਪਤ ਕਰਾਂ, (ਜੋ) ਸ਼ਰਧਾ ਨਾਲ (ਤੇਰਾ ਜਸ) ਗਾਉਂਦੇ ਹਨ।।੧। ਰਹਾਉ॥ |
| ਜਾਸ ਨ ਬਾਸਨ ਸਹਜ ਕੇਲ ਕਰੁਣਾ ਮੈ ਏਕ ਅਨੰਤ ਅਨੂਪੈ ਠਾਉ॥੧। | ਹੇ ਕਰੁਣਾ ਮੈ (ਮੇਹਰ ਸਰੂਪ ਤੂੰ ਜੋ) ਅਨੰਤ (=ਅਨੇਕ ਹੈਂ, ਫਿਰ) ਇਕ ਹੈਂ, ਜਿਸ ਨੂੰ (ਕੋਈ) ਵਾਸ਼ਨਾ ਨਹੀਂ ਤੇ ਜੋ ਸਹਿਜੇ ਹੀ ਕ੍ਰੀੜਾ ਕਰ ਰਿਹਾ ਹੈ, (ਉਸ ਦਾ ਠਾਉ) ਟਿਕਾਣਾ ਪਰਮ ਸੁੰਦਰਤਾ ਹੈ।।੧। |
| ਰਿਧਿ ਸਿਧਿ ਨਿਧਿ ਕਰਤਲ ਜਗ ਜੀਵਨ ਸ੍ਰਬ ਨਾਥ ਅਨੇਕੈ ਨਾਉ॥ ਦਇਆ ਮਇਆ ਕਿਰਪਾ ਨਾਨਕ ਕਉ ਸੁਨਿ ਸੁਨਿ ਜਸੁ ਜੀਵਾਉ॥ ੨॥੧।੩੮।ਛੇ।੪੪। | (ਹੇ ਨਾਥ !) ਰਿਧੀਆਂ ਸਿਧੀਆਂ ਨਿਧੀਆਂ (ਜਿਸ ਦੇ) ਹੱਥ ਦੀ ਤਲੀ ਵਿਚ ਹਨ, (ਜੋ ਸਾਰੇ) ਜਗਤ ਦਾ ਜੀਵਨ ਹੈਂ (ਫਿਰ) ਸਰਬ ਦਾ ਮਾਲਕ ਹੈਂ (ਤੇ ਜਿਸ ਤੈਂ ਇਕ ਦੇ) ਅਨੇਕਾਂ ਨਾਮ ਹਨ, (ਹੁਣ) ਨਾਨਕ ਉਤੇ ਕਿਰਪਾ ਕਰ, ਮੇਹਰ ਕਰ, ਰਹਿਮਤ ਕਰ (ਜੋ ਮੈਂ ਤੇਰਾ) ਜਸ (ਉਨ੍ਹਾਂ ਸੰਤਾਂ ਤੋਂ) ਸੁਣ ਸੁਣ ਕੇ ਜੀਵਾਂ।।੨। ੧। ੩੮। ਛੇ।੪੪। |

**ਵ੍ਯਾਖ੍ਯਾ**—ਇਸ ਸ਼ਬਦ ਦੇ ਪਦ ਪਦਾਰਥਾਂ ਦਾ ਆਭਾਸ ਈਸ਼੍ਵਰ ਤੇ ਈਸ਼੍ਵਰ ਦੇ ਸੰਤਾਂ ਦੋਹਾਂ ਵੱਲ ਪੈਂਦਾ ਹੈ। ਤੇ ਮੁਰਾਦ ਹੈ ਈਸ਼੍ਵਰ ਅਗੇ ਪ੍ਰਾਰਥਨਾ ਦੀ ਕਿ ਓਹ ਹਰੀ ਕੀਰਤਨ ਕਰਨ ਵਾਲੇ ਸੰਤਾਂ ਦਾ ਸਤਿਸੰਗ ਦਾਨ ਕਰੇ ਜੋ ਹਰੀ ਜਸ ਸੁਣ ਕੇ ਸਾਨੂੰ ਬੀ ਰੰਗ ਲੱਗੇ। ਇਸ ਲਈ ਦਾਨੇ ਇਸ ਸ਼ਬਦ ਦੇ ਪਦਾਂ ਪਦਾਰਥਾਂ ਨੂੰ ਐਉਂ ਬੀ ਲਾਉਂਦੇ ਹਨ ਜੋ ਵਿਸ਼ੇਸ਼ ਕਰਕੇ ਸੰਤਾਂ ਵਲ ਜਾਂਦੇ ਹਨ ਤੇ ਉਹਨਾਂ ਪਰ ਘਟਦੇ ਸਹੀ ਹੁੰਦੇ ਹਨ, ਭਾਵ ਉਹੋ ਰਹਿੰਦਾ ਹੈ ਕਿ ਹਰੀ ਤੋਂ ਹਰੀ ਕੀਰਤਨ ਵਾਲੇ ਸੰਤਾਂ ਦੀ ਪ੍ਰਾਪਤੀ ਲਈ ਪ੍ਰਾਰਥਨਾ ਹੈ। ਉਹ ਦੂਜੀ ਵਿਉਂਤ ਇਸ ਪ੍ਰਕਾਰ ਸਫਲ ਹੁੰਦੀ ਆਈ ਹੈ :-

(ਬਿਠਲੇ=) ਹੇ ਅਕਾਲ ਪੁਰਖ ! (ਤੇਰੇ) ਰਾਹ (ਪਾਉਣ ਵਾਸਤੇ ਸੰਤ ਜਨ) ਹਰ ਸਮੇਂ ਸਮਰਥ

(ਰਹੇ ਹਨ ਉਨ੍ਹਾਂ ਤੋਂ) ਮੈਂ ਵਾਰਨੇ ਵਾਰਨੇ ਜਾਵਾਂ. (ਓਹ) ਸੰਤ ਤੇਰਾ ਜਸ ਭਾਵਨਾ (=ਸ਼ਰਧਾ) ਨਾਲ ਗਾਉਂਦੇ ਹਨ. (ਕਿਵੇਂ ਮੈਂ) ਉਨ੍ਹਾਂ ਦੇ ਚਰਨ ਪ੍ਰਾਪਤ ਕਰਾਂ ।। ੧ ।। ਰਹਾਉ ।।

(ਹਾਂ, ਓਹ ਸੰਤ 'ਜਾਸਨ ਬਾਸਨ' = ਜਿਨ੍ਹਾਂ ਨੂੰ ਕੋਈ ਵਾਸ਼ਨਾ ਨਹੀਂ ਹੈ, ਓਹ ਹੇ ਕਰੁਣਾਮਯ ! (ਤੇਰੇ ਵਿਚ ਸਹਜਕੇਲ=) ਸੁਭਾਵਕ ਕ੍ਰੀੜਾ ਕਰਦੇ ਹਨ, (ਤੂੰ ਜੋ) ਅਨੰਤ (ਹੈਂ ਫਿਰ) ਇਕ ਹੈਂ ਫਿਰ ਅਨੂਪਮ (= ਸੁੰਦਰ ਹੈ, ਤੇਰੇ ਵਿਚ ਠਾਉਂ =) ਠਿਕਾਣਾ ਕੀਤਾ ਹੈ (ਉਨ੍ਹਾਂ ਨੇ) ।।੧।।

ਹੇ ਸਰਬ ਦੇ ਨਾਥ ਅਨੇਕਾਂ ਨਾਵਾਂ ਵਾਲੇ !* ਜਗਤ ਦੇ ਜੀਵਨ, ਰਿਧੀਆਂ ਸਿਧੀਆਂ ਨਿਧੀਆਂ ਜਿਨ੍ਹਾਂ ਦੀ ਹੱਥ ਦੀ ਤਲੀ ਵਿਚ ਹਨ (ਹੁਣ) ਨਾਨਕ ਉਤੇ ਦਇਆ ਮਇਆ ਕਿਰਪਾ ਕਰ ਕਿ (ਉਨ੍ਹਾਂ ਤੋਂ ਆਪ ਦਾ) ਜਸ ਸੁਣ ਸੁਣ ਕੇ ਜੀਵਾਂ ।

**ਨਿਰੁਕ੍ਤ**—ਸਭ ਦਿਨ ਕੇ—ਭਾਵ ਸਾਰੇ ਸਮਿਆਂ ਦੇ । ਸਾਰੇ ਯੁਗਾਂ ਦੇ ।

ਗਾਵਨ ਭਾਵਨ—ਭਾਵਨਾਂ ਨਾਲ ਗਾਉਂਦੇ ਹਨ ।

ਉਵਾ ਕੈ—ਉਨ੍ਹਾਂ ਦੇ । ਪਾਉ—ਪਾਵਾਂ । ਪ੍ਰਾਪਤ ਕਰਾਂ ।

ਜਾਸਨ ਬਾਸਨ—ਜਾਸ+ਨ-ਬਾਸਨ=ਜਿਸ ਨੂੰ ਯਾ ਜਿਨ੍ਹਾਂ ਨੂੰ ਨਹੀਂ ਹੈ ਵਾਸ਼ਨਾ ।

ਸਹਜ ਕੇਲ—ਸਹਜੇ ਸੁਭਾਵਕ ਕ੍ਰੀੜਾ । ਸੁਭਾਵਕ ਹੀ ਸਿਮਰਨ ਦੇ ਰਸ ਤੇ ਆਤਮ ਲੱਖਤਾ ਦੇ ਆਨੰਦ ਵਿਚ ਰਹਿਣਾ ਕਿਰੁਣਾ ਮੈ—ਕਰੁਣਾਮਯ=ਕ੍ਰਿਪਾ ਸਰੂਪ ।

ਅਨੰਤ—ਬੇਅੰਤ । ਅਨੇਕ । ਅਨੂਪੈ—ਸੁੰਦਰ । ਸੁੰਦਰਤਾ ।

ਠਾਉ—ਟਿਕਾਣਾ ਰਿਧਿ ਸਿਧਿ—ਦੇਖੋ ਪੰਨਾ ੧੫੦, ੩੬੬ ।

ਨਿਧਿ—ਦੇਖੋ ਪੰਨਾ ੧੨੮੨ । ਕਰਤਲ—ਹੱਥ ਦੀ ਤਲੀ ।

ਦਇਆ ਮਇਆ ਕਿਰਪਾ—ਸਾਰੇ ਪਦ 'ਮੇਹਰ' ਵਾਚੀ ਹਨ ।

ਜੀਵਾਉ — ਮੈਂ ਜੀਵਾਂ ।

[ਦੇਵਗੰਧਾਰੀ ਮਹਲਾ ੯, ਦੁਪਦਾ ੧-੪੫]

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਦੇਵਗੰਧਾਰੀ ਮਹਲਾ ੯ ॥

| ਮੂਲ | ਅਰਥ |
|---|---|
| ਯਹ ਮਨ ਨੈਕ ਨ ਕਹਿਓ ਕਰੈ ।। ਸੀਖ ਸਿਖਾਇ ਰਹਿਓ ਅਪੁਨੀ ਸੀ ਦੁਰਮਤਿ ਤੇ ਨ ਟਰੈ ।।੧।। ਰਹਾਉ ।। | ਇਹ (ਮੇਰਾ) ਮਨ ਰਤਾ ਭਰ ਬੀ (ਮੇਰੇ) ਆਖੇ ਵਿਚ ਨਹੀਂ ਟੁਰਦਾ । (ਮੈਂ) ਆਪਣੀ ਵਲੋਂ (ਬਤੇਰੀ ਸ਼ੁਭ) ਸਿਖ੍ਯਾ ਸਿਖਾ ਰਿਹਾ ਹਾਂ, (ਪਰ ਇਹ ਆਪਣੀ) ਖੋਟੀ ਮਤਿ ਵਲੋਂ ਨਹੀਂ ਟਲਦਾ ।।੧।। ਰਹਾਉ । |
| ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ ।। ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ।। ੧ ।। | ਮਾਇਆ ਦੇ ਹੰਕਾਰ ਕਰਕੇ ਝੱਲਾ ਹੋ ਗਿਆ ਹੈ (ਇਸ ਕਰਕੇ) ਹਰੀ ਦਾ ਜਸ ਨਹੀਂ ਉਚਾਰਦਾ । ਛਲ ਵਲ ਕਰਕੇ ਜਗਤ ਨੂੰ ਠੱਗਦਾ ਹੈ (ਤੇ) ਆਪਣਾ ਪੇਟ ਭਰਦਾ ਹੈ ।।੧।। |

* ਅਥਵਾ—ਜੋ ਜਗਤ ਨਾਥ ਦੇ ਨਾਮ ਨੂੰ ਅਨੇਕ ਵਾਰ (ਜਪਦੇ) ਹਨ ।

| | |
|---|---|
| ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ।। ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਕਾਜੁ ਸਰੈ ।। ੨ ।। ੧ ।। | ਕੁੱਤੇ ਦੀ ਪੂਛ ਜਿਵੇਂ ਸਿੱਧੀ ਨਹੀਂ ਹੁੰਦੀ (ਤਿਵੇਂ ਇਹ) ਆਖਿਆ ਉਪਦੇਸ਼ ਨਹੀਂ ਸੁਣਦਾ। ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ) ਰਾਮ ਨਾਮ ਦਾ ਭਜਨ ਨਿਤ ਕਰ ਜਿਸ ਤੋਂ (ਤੇਰਾ) ਕੰਮ ਸੋਰ ਜਾਵੇ ।। ੨ ।। ੧ ।। |

**ਵਯਾਖਯਾ**—ਪੂਰਨ ਗੁਰੂ ਸਤਜ ਤੇ ਧਰਮ ਦਾ ਅਵਤਾਰ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਮਨ ਦੁਆਰਾ ਸਿੱਖਾਂ ਨੂੰ ਉਪਦੇਸ਼ ਕਰ ਰਹੇ ਹਨ: ਜੋ ਤ੍ਰੀਕਾ ਕਿ ਪਰਮ ਉੱਤਮ ਸਮਝਿਆ ਜਾਂਦਾ ਹੈ। ਇਨਸਾਨ ਦਾ ਦਿਲ ਮਾਇਆ ਦੇ ਮਦ ਵਿਚ ਅਸਲ ਅਕਲ, ਨੇਕ ਬੁੱਧੀ ਦੀ ਥਾਂ ਦੁਰਮਤੀ ਸਿਖ ਜਾਂਦਾ ਹੈ ਤੇ ਉਸ ਖੋਟੀ ਮਤਿ ਵਿਚ ਦ੍ਰਿੜ ਹੋ ਜਾਂਦਾ ਹੈ। ਐਸਾ ਦ੍ਰਿੜ ਹੋ ਜਾਂਦਾ ਹੈ ਕਿ ਕੋਈ ਉਪਾਉ ਨਹੀਂ ਚਲਦਾ, ਜਿਸ ਨਾਲ ਹਰੀ ਗੁਣ ਗਾਉਣ ਦੀ ਸ਼ੁਭ ਮਤਿ ਵਿਚ ਆ ਜਾਵੇ। ਜਿਵੇਂ ਕਿ ਕੁੱਤੇ ਦੀ ਪੂਛ ਕਿਵੇਂ ਬੀ ਸਿੱਧੀ ਨਹੀਂ ਹੁੰਦੀ, ਤਿਵੇਂ ਮਦ ਮਾਇਆ ਵਿਚ ਬਾਵਰੀ ਹੋਈ ਮਤਿ ਸਿੱਧੀ ਨਹੀਂ ਹੁੰਦੀ। ਫਿਰ ਅੰਕ ੧ ਵਿਚ ਦੁਰਮਤੀ ਦਾ ਰੂਪ ਦੱਸਦੇ ਹਨ। ਆਪਣੇ ਪੇਟ ਭਰਨ ਦੀ ਖ਼ਾਤਰ ਛਲ ਵਲ ਕਰਦਾ ਤੇ ਜਗਤ ਨੂੰ ਠੱਗਦਾ ਹੈ। ਜਿਸ ਦਾ ਭਾਵ ਹੈ ਕਿ ਸਾਰੇ ਕੰਮ ਖ਼ੁਦਗਰਜ਼ੀ ਦੇ ਕਰਦਾ ਹੈ ਤੇ ਉਨ੍ਹਾਂ ਦੀ ਪੂਰਣਤਾ ਲਈ ਠੱਗੀਆਂ ਕਰਦਾ ਹੈ। ਇਨ੍ਹਾਂ ਨੂੰ ਛੱਡਦਾ ਨਹੀਂ ਤੇ ਹਰੀ ਜਸ ਧਾਰਨ ਨਹੀਂ ਕਰਦਾ। ਇਹ ਦੁਰਮਤੀ ਦਾ ਰੂਪ ਹੈ। ਹੁਣ ਇਲਾਜ ਦੱਸਦੇ ਹਨ 'ਭਜੁ ਰਾਮ ਨਾਮ', ਜਿਸ ਨਾਲ ਖ਼ੁਦਗ਼ਰਜ਼ੀ ਘਟੇ ਹਟੇਗੀ ਤੇ ਹਰੀ ਜਸ ਵਿਚ ਲੱਗੇਗਾ। ਹਰੀ ਜਸ ਦਾ ਭਾਵ ਏਥੇ ਹਰ ਪ੍ਰਕਾਰ ਹਰੀ ਅਰਾਧਨਾ ਵਿਚ ਲਗ ਜਾਣਾ ਸਹੀ ਹੁੰਦਾ ਹੈ। ਇਹ ਨਾਮ ਦੀ ਪ੍ਰਾਗੱਲਭਤਾ ਦਿਖਾਈ ਹੈ ਕਿ ਵੱਡੇ ਤੋਂ ਵੱਡੇ ਮਾਇਆ ਗ੍ਰਸੇ ਜੀਵ ਬੀ ਜੇ ਨਾਮ ਜਪਣਗੇ ਤਾਂ ਉਨ੍ਹਾਂ ਦੇ ਕਾਰਜ ਰਾਸ ਹੋ ਜਾਣਗੇ।

**ਨਿਰੁਕ੍ਤ**—ਨੈਕ—ਥੋੜ੍ਹਾ ਜੇਹਾ। ਰਤਾ ਭਰ।

ਦੁਰਮਤਿ—ਖੋਟੀ ਬੁਧਿ। ਉਹ ਅਕਲ ਜੋ ਭੈੜੇ ਪਾਸੇ ਲੈ ਜਾਵੇ, ਮਾੜੇ ਕਰਮਾਂ ਵਲ ਪ੍ਰੇਰੇ।

ਪਰਪੰਚੁ—[ਸੰਸ: ਪ੍ਰਪੰਚ:-ਪੰਜਾਂ ਤੱਤਾਂ ਦਾ ਵਿਸਥਾਰ] ੧. ਜਗਤ, ਯਥਾ:-

ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ............। [ਆਸਾ ਨਾਮਦੇਉ-੧] ੨. ਛਲ ਵਲ। ਠੱਗੀ।

ਡਹਕੈ—ਛਲਦਾ ਹੈ। ਠੱਗਦਾ ਹੈ। ਉਦਰੁ-ਪੇਟ। ਸੁਆਨ—ਕੁੱਤਾ।

### [ਦੇਵਗੰਧਾਰੀ ਮਹਲਾ ੯, ਦੁਪਦਾ ੨-੪੬]

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੯ ।। ਸਭ ਕਿਛੁ ਜੀਵਤ ਕੋ ਬਿਵਹਾਰ ।। ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ ।।੧।। ਰਹਾਉ ।। | ਸਾਰਾ ਕੁਛ (=ਮੇਲ ਜੋਲ, ਲੈਣ ਦੇਣ, ਸਾਕ ਪਜ਼ਾਰ ਆਦਿ) ਜੀਉਂਦਿਆਂ ਦੇ ਬਿਵਹਾਰ (=ਕੰਮ) ਹਨ। ਮਾਤਾ, ਪਿਤਾ, ਭਰਾ, ਪੁਤ੍ਰ, ਸਾਕ ਅਤੇ ਫੇਰ ਘਰ ਦੀ ਇਸਤ੍ਰੀ ।। ੧ ।। ਰਹਾਉ ।। |
| ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ।। ਆਧ ਘਰੀ ਕੋਊ ਨਹਿ ਰਾਖੈ ਘਰਿ ਤੇ ਦੇਤ ਨਿਕਾਰਿ ।।੧।। | ਜਦੋਂ ਸਰੀਰ ਤੋਂ ਪ੍ਰਾਣ ਅੱਡ ਹੋ ਜਾਂਦੇ ਹਨ (ਤਦ ਜੀਵ ਨੂੰ ਏਹ ਸਭੇ) ਪ੍ਰੇਤ ਕਹਿ ਕੇ ਪੁਕਾਰਦੇ ਹਨ। (ਫੇਰ) ਅੱਧੀ ਘੜੀ ਬੀ ਘਰ ਵਿਚ ਕੋਈ ਨਹੀਂ ਰਖਦਾ, (ਝੱਟ) ਘਰੋਂ ਬਾਹਰ ਕੱਢ ਦੇਂਦੇ ਹਨ ।। ੧ ।। |

| | |
|---|---|
| ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ ਦੇਖਹੁ ਰਿਦੈ ਬਿਚਾਰਿ ॥ ਕਹੁ ਨਾਨਕ ਭਜੁ ਰਾਮ ਨਾਮ ਨਿਤ ਜਾ ਤੇ ਹੋਤ ਉਧਾਰ ॥੨॥੨॥ | (ਤੁਸੀਂ) ਹਿਰਦੇ ਵਿਚ ਵੀਚਾਰ ਕਰਕੇ ਇਹ ਦੇਖ ਲਓ (ਕਿ ਇਹ) ਜਗਤ ਦੀ ਰਚਨਾ ਮ੍ਰਿਗ ਤ੍ਰਿਸ਼ਨਾ ਵਾਂਙੂ ਹੈ (ਭਾਵ ਮਿਥਿਆ ਹੈ)। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਨਿਤ ਰਾਮ ਨਾਮ ਦਾ ਭਜਨ ਕਰ, ਜਿਸ ਕਰਕੇ (ਸਭ ਦਾ) ਪਾਰ ਉਤਾਰਾ ਹੋ ਜਾਂਦਾ ਹੈ ।।੨।।੨।। |

**ਵਯਾਖਯਾ**—ਇਹ ਸ਼ਬਦ ਜੀਵ ਪ੍ਰਤੀ ਉਪਦੇਸ਼ ਹੈ। ਜਗਤ ਦੀ ਅਨਿਸਥਿਰਤਾ ਦਿਖਾਈ ਹੈ ਕਿ ਇਹ ਸਦਾ ਨਹੀਂ ਰਹਿੰਦਾ। ਇਸ ਕਰਕੇ ਇਸ ਵਿਚ ਪ੍ਰੀਤ ਨਾ ਲਾ, ਜੋ ਮੋਹ ਮਾਯਾ ਮਿੱਠੇ ਪਯਾਰੇ ਸੁੱਖ ਸੁਆਦ ਦਿੱਸਦੇ ਹਨ, ਇਹ ਜੀਉਂਦਿਆਂ ਦੇ ਵਿਹਾਰ ਹਨ, ਭਾਵ ਜੀਵਨ ਤੱਕ ਹੀ ਚਲਦੇ ਹਨ, ਮਰਦੇ ਸਾਰ ਸਾਰੇ ਇਸ ਦੇਹ ਨੂੰ ਘਰੋਂ ਬਾਹਰ ਕੱਢ ਦੇਂਦੇ ਹਨ, ਸਾੜਨ ਯਾ ਦੱਬਣ ਲਈ ਲੈ ਜਾਂਦੇ ਹਨ। ਇਸ ਨੂੰ ਸਦੀਵੀ ਸਮਝ ਕੇ ਇਸ ਵਿਚ ਖਚਿਤ ਰਹਿਣਾ ਇਉਂ ਹੈ ਜਿਵੇਂ ਥਲ ਦੇ ਝਲਕਾਰਾਂ ਨੂੰ ਪਾਣੀ ਸਮਝ ਕੇ ਮ੍ਰਿਗ ਭੱਜ ਤ੍ਰੁੱਕ ਵਿਚ ਜੀਵਨ ਬ੍ਰਿਥਾ ਗੁਆਉਂਦਾ ਹੈ। ਇਸ ਮੋਹ ਮਾਯਾ ਤੋਂ ਛੁਟਕਾਰਾ ਰਾਮ ਨਾਮ ਦੇ ਭਜਨ ਨਾਲ ਹੈ। ਇਸ ਕਰਕੇ ਆਗਿਆ ਕਰਦੇ ਹਨ ਕਿ ਰਾਮ ਦਾ ਭਜਨ ਕਰੋ।

**ਨਿਰੁਕ੍ਤ**—ਸੁਤ-ਪੁਤ੍ਰ। ਬੰਧਪ—ਸਨਬੰਧੀ। ਸਾਕੇਦਾਰ। ਸਾਕ।

ਫੁਨਿ—ਫੇਰ। ਗ੍ਰਿਹ ਕੀ—ਘਰ ਦੀ। ਟੇਰਤ—ਬੋਲਦੇ ਹਨ, ਕਹਿੰਦੇ ਹਨ।

ਪ੍ਰੇਤਿ—[ਸੰਸ:, ਪ੍ਰੇਤ:= ਪ੍ਰ=ਅਗੇ+ਇਤ=ਗਿਆ ਹੋਇਆ ਮਰ ਗਿਆ ਹੋਇਆ] ਆਮ ਬੋਲੀ ਵਿਚ ਪ੍ਰੇਤ 'ਭੂਤ' ਨੂੰ ਕਹਿੰਦੇ ਹਨ। ਉਹ ਮਰ ਗਿਆ ਪ੍ਰਾਣੀ ਜੋ ਅਬਿਗਤ ਫਿਰ ਰਿਹਾ ਹੈ।

ਮ੍ਰਿਗ ਤ੍ਰਿਸਨਾ—ਥਲੇ ਰੜੇ ਮੈਦਾਨਾਂ ਵਿਚ ਸਖਤ ਦੁਪਹਿਰੀਂ ਧੁੱਪ ਵਿੱਚ ਪਾਣੀ ਦੀ ਝਲਕਾਰ ਪੈਂਦੀ ਹੈ। ਮ੍ਰਿਗ ਉਸ ਨੂੰ ਜਲ ਸਮਝ ਕੇ ਉਸ ਵਲ ਦੌੜਦਾ ਹੈ।

## [ਦੇਵਗੰਧਾਰੀ ਮਹਲਾ ੯, ਦੁਪਦਾ ੩-੪੭]

| ਮੂਲ | ਅਰਥ |
|---|---|
| ਦੇਵਗੰਧਾਰੀ ਮਹਲਾ ੯ ॥ ਜਗਤ ਮੈ ਝੂਠੀ ਦੇਖੀ ਪ੍ਰੀਤਿ ॥ ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ ॥੧॥ ਰਹਾਉ॥ | (ਇਸ) ਦੁਨੀਆ ਵਿਚ (ਜੋ ਪਰਸਪਰ) ਪ੍ਰੀਤ ਦੇਖੀਦੀ ਹੈ, ਝੂਠੀ ਹੀ ਹੁੰਦੀ ਹੈ। ਸਾਰੇ ਆਪੋ ਆਪਣੇ ਸੁੱਖ ਨੂੰ ਹੀ ਲੱਗੇ ਹੋਏ ਹੁੰਦੇ ਹਨ, ਚਾਹੋ ਇਸਤ੍ਰੀ ਹੋਵੇ ਚਾਹੋ ਮਿਤਰ ।।੧। ਰਹਾਉ ।। |
| ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ ॥ ਅੰਤਿ ਕਾਲ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ ॥੧॥ | (ਜਿਨ੍ਹਾਂ ਨਾਲ) ਮੋਹ ਦੁਆਰਾ ਚਿਤ ਬੱਧਾ ਹੋਇਆ ਹੈ, ਸਾਰੇ 'ਮੇਰਾ ਮੇਰਾ' ਆਖਦੇ ਹਨ, ਪਰ ਅੰਤ ਸਮੇਂ ਕੋਈ ਸਾਥੀ ਨਹੀਂ ਬਣਦਾ ਇਹ (ਇਸ ਜਗਤ ਦੀ) ਅਚਰਜ ਰੀਤੀ ਹੈ ।।੧।। |
| ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥ ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥੨॥੩॥੬॥੩੮॥੪੭॥ | (ਇਹ ਕੁਛ ਦੇਖ ਕੇ) ਮੂਰਖ ਮਨ ਨੂੰ ਸਦਾ ਸਿਖ੍ਯਾ ਦੇ ਦੇ ਕੇ ਥੱਕ ਗਿਆ ਹਾਂ, (ਪਰ ਇਹ) ਅਜੇ ਭੀ ਨਹੀਂ ਸਮਝਦਾ। ਹੇ ਨਾਨਕ! (ਇਸ) ਸੰਸਾਰ ਸਾਗਰ ਤੋਂ ਪਾਰ ਹੋ ਜਾਏਂਗਾ ਜੇਕਰ (ਤੂੰ) ਹਰੀ ਦੇ ਗੀਤ ਗਾਉਂਦਾ ਰਹੇਂ ।।੨।।੩।।੬।।੩੮।।੪੭]।। |

**ਵਯਾਖਯਾ**—ਜਗਤ ਵਿਚ ਜੋ ਸਾਕਾਂ ਸਨਬੰਧੀਆਂ ਤੇ ਮਿਤ੍ਰਾਂ ਵਿਚ ਪਰਸਪਰ ਪ੍ਰੀਤਿ ਦੇਖੀ ਜਾਂਦੀ ਹੈ. ਉਸ ਦੀ ਅਸਲੀਅਤ ਦੱਸਦੇ ਹਨ ਕਿ ਉਹ ਹਰ ਇਕ ਦੀ ਆਪਣੇ ਹੀ ਸੁੱਖ ਨਾਲ ਹੁੰਦੀ ਹੈ। ਦੂਸਰੇ ਨੂੰ ਸੁੱਖ ਦੇਣ ਬਦਲੇ ਨਹੀਂ ਹੁੰਦੀ: ਤੇ ਜੀਵ ਸਮਝਦਾ ਹੈ ਕਿ ਪ੍ਰੀਤ ਮੈਨੂੰ ਸੁੱਖ ਦੇਣ ਲਈ ਹੋ ਰਹੀ ਹੈ। ਫਿਰ ਫੁਰਮਾਉਂਦੇ ਹਨ ਕਿ ਅੰਤ ਸਮੇਂ ਕੋਈ ਨਹੀਂ ਉੱਠ ਸਕਦਾ। ਅਕਸਰ ਤਾਂ ਅੰਤ ਸਮੇਂ ਕੋਈ ਪਾਸਾ ਬੀ ਨਹੀ ਆ ਮੱਲਦਾ। ਇਹ ਦੱਸ ਕੇ ਸ੍ਰੀ ਗੁਰੂ ਜੀ ਉਪਦੇਸ਼ ਦੇਂਦੇ ਹਨ ਕਿ ਇਸ ਪ੍ਰੀਤ ਦੇ ਭੁਲਵੇ ਵਿਚ ਗ਼ਾਫਲ ਨਾ ਰਹੋ. ਪ੍ਰਭੂ ਨੂੰ ਯਾਦ ਰੱਖੋ. ਉਸ ਦੇ ਗੀਤ ਗਾਓ. ਉਸਦੇ ਪ੍ਰੇਮ ਵਿਚ ਰਹੋ. ਜੋ ਸਦਾ ਸਹਾਈ ਅੰਗ ਸੰਗ ਹੈ ਤੇ ਨਾਲ ਨਿਭਦਾ ਹੈ। ਉਸ ਨਾਲ ਪ੍ਰੇਮ ਕਰਨ ਦਾ ਫਲ ਇਹ ਹੈ ਕਿ ਇਸ ਸਾਗਰ ਵਰਗੇ ਮੋਹ ਜਲ ਵਿਚ ਡੋਬ ਲੈਣ ਵਾਲੇ ਸੰਸਾਰ ਤੋਂ ਪਾਰ ਹੋ ਜਾਓਗੇ। ਭਾਵ ਜਨਮ ਮਰਨ ਕਟ ਹੋ ਜਾਏਗਾ ਤੇ ਸਦੈਵੀ ਸੁੱਖ ਵਿਚ ਟਿਕ ਜਾਓਗੇ।

ਇਹ ਸ਼ਬਦ ਬੀ ਆਪਣੇ ਮਨ ਦੁਆਰਾ ਸਿਖਾਂ ਪ੍ਰਤੀ ਉਪਦੇਸ਼ ਦਾ ਹੈ।

**ਨਿਰੁਕ੍ਤ**—ਦਾਰਾ—[ਸੰਸ:. ਦਾਰਾ :=ਪਤਨੀ] ਇਸਤ੍ਰੀ। ਵਹੁਟੀ।

ਸਿਖ ਦੈ—ਸਿਖ੍ਯਾ ਦੇ ਦੇ ਕੇ। ਸਮਝ ਸਮਝਾ ਕੇ। **ਭਉਜਲੁ** —ਸੰਸਾਰ ਰੂਪੀ ਸਾਗਰ।

—— ਰਾਗੁ ਦੇਵਗੰਧਾਰੀ ਸਮਾਪਤ ——

# ਰਾਗੁ ਬਿਹਾਗੜਾ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਰਾਗੁ ਬਿਹਾਗੜਾ ਚਉਪਦੇ ਮਹਲਾ ੫ ਘਰੁ ੨ ਦੇ

**ਰਾਗ ਬਿਹਾਗੜਾ**—'ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ' ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਸੱਤਵੇਂ ਰਾਗ 'ਬਿਹਾਗੜਾ' ਬਾਰੇ ਇਸ ਪ੍ਰਕਾਰ ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਨੇ ਲਿਖਿਆ ਹੈ:-

"ਇਸ ਰਾਗੁ ਦਾ ਰਾਗਮਾਲਾ ਵਿਚ ਜ਼ਿਕਰ ਨਹੀਂ ਹੈ। ਕਿਸੇ ਗ੍ਰੰਥਾਕਾਰ ਨੇ ਕਿਸੇ ਰਾਗ ਦੀ ਬੰਸਾਵਲੀ ਵਿਚ ਨਹੀਂ ਲਿਖਿਆ। ਨਾਦ ਬਿਨੋਦ ਵਿਚ ਇਕ 'ਛਾਯਾ ਬਿਹਾਗ', ਦੂਜੇ 'ਬਿਹਾਗ' ਕਰਕੇ ਲਿਖਿਆ ਹੈ। ਪਰੰਤੂ ਸੁਰ ਤਾਲ ਸਮੂਹ ਵਿਚ ਸਿਰੀ ਰਾਗੁ ਦਾ ਪੁਤ੍ਰ ਕਰਕੇ ਲਿਖਿਆ ਹੈ। ਇਸ ਦਾ ਸੁਰ ਗੁਰੂ ਨਿਖਾਧ ਹੈ, ਬਾਦੀ ਪੰਚਮ ਹੈ, ਸਾਮ ਬਾਦੀ ਗੰਧਾਰ ਹੈ, ਅਨਬਾਦੀ ਨਿਖਾਧ ਹੈ। ਸੰਪੂਰਨ ਹੈ: ਨੀ. ਸਾ. ਮਾ. ਗਾ. ਰੇ. ਧਾ. ਪਾ. ਸੁਰ ਏਹ ਲਗਦੇ ਹਨ। ਖਰਜ ਪੰਚਮ ਸੁਧ ਹੈ, ਰਿਖਭ, ਗੰਧਾਰ ਤੀਬਰ, ਮੱਧਮ ਦੋਨੋਂ ਧੈਵਤ ਨਿਖਾਧ ਤੀਬਰ। ਇਸ ਨੂੰ ਅੱਧੀ ਰਾਤ ਵੇਲੇ ਗਾਉਂਦੇ ਹਨ, ਮੌਸਮ ਹੇਮੰਤ ਰਿਤੁ। ਖ਼ੁਸ਼ੀ ਵਿਯੋਗ ਦੀ ਪੈਦਾ ਕਰਦਾ ਹੈ। ਕੇਦਾਰ, ਮਾਰਵਾ ਸਰਸ੍ਵਤੀ ਮਿਲ ਕੇ ਬਿਹਾਗੜਾ ਬਣਦਾ ਹੈ। ਇਸੇ ਨੂੰ ਬਿਹਾਗ ਕਰਕੇ ਕਹਿੰਦੇ ਹਨ।"

[ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ]

### [ਬਿਹਾਗੜਾ ਮਹਲਾ ੫, ਚਉਪਦਾ—੧]

| ਮੂਲ | ਅਰਥ |
|---|---|
| ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥ ਅਨਿਕ ਉਪਰੀਆ ॥੧॥ | (ਕਾਮ ਆਦਿ) ਵੈਰੀਆ ਦਾ (ਜੋ) ਸਾਥੀ ਹੈ (ਉਹ ਜਾਣੋ) ਸੱਪਾਂ ਨਾਲ ਵਸਣੇ ਵਾਲਾ ਹੈ। (ਅੰਸ ਤਰ੍ਹਾਂ) ਅਨੇਕਾਂ ਦਾ ਵਿਨਾਸ਼ ਹੋਇਆ ਹੈ ॥੧॥ |
| ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥੧॥ ਰਹਾਉ ॥ | (ਇਹ ਕੁਛ ਵਰਤਦਾ ਜਦ ਮੈਂ ਜਗਤ ਵਿਚ ਡਿੱਠਾ) ਤਦ ਮੈਂ ਹਰਿ ਹਰਿ ਕੀਤਾ (ਭਾਵ ਨਾਮ ਜਪਿਆ) ਤਦ (ਮੈਂ) ਸਹਜ ਸੁਖ ਵਾਲਾ (ਹੋ ਗਿਆ) ॥੧॥ ਰਹਾਉ ॥ |

| | |
|---|---|
| ਮਿਥਨ ਮੋਹਰੀਆ ।। ਅਨਿ ਕਉ ਮੇਰੀਆ ।। ਵਿਚਿ ਘੂਮਨ ਘਿਰੀਆ ।। ੨ ।। | (ਜੋ) ਝੂਠੇ ਮੋਹ ਵਾਲਾ ਹੈ (ਭਾਵ ਮੋਹ ਵਿਚ ਫਾਥਾ ਪਿਆ ਹੈ), (ਜੋ) ਓਪਰੀ ਨੂੰ ਮੇਰੀ ਮੇਰੀ ਕਰਨ ਵਾਲਾ ਹੈ (ਉਹ ਜਾਣੋ) ਘੁੰਮਣ ਘੇਰੀ ਵਿਚ ਘਿਰਿਆ ਹੋਇਆ ਹੈ ।। ੨ ।। |
| ਸਗਲ ਬਟਰੀਆ ।। ਬਿਰਖ ਇਕ ਤਰੀਆ ।। ਬਹੁ ਬੰਧਹਿ ਪਰੀਆ ।। ੩ ।। | (ਜਿਵੇਂ) ਇਕ ਬ੍ਰਿਛ ਹੇਠਾਂ ਇਕੱਠੇ ਹੋਣ ਵਾਲੇ (ਭਾਵ ਮੁਸਾਫ਼ਰ) ਸਾਰੇ ਹੁੰਦੇ ਹਨ, (ਪਰ ਆਪੋ ਵਿਚ ਮੋਹ ਪਾ ਕੇ) ਬੰਧਨ ਵਿਚ ਪੈ ਜਾਂਦੇ ਹਨ ।। ੩ ।। |
| ਥਿਰੁ ਸਾਧ ਸਫਰੀਆ ।। ਜਹ ਕੀਰਤਨੁ ਹਰੀਆ ।। ਨਾਨਕ ਸਰਨਰੀਆ ।। ੪ ।। ੧ ।। | (ਇਸ ਦੇ ਟਾਕਰੇ ਤੇ) ਸਾਧੂਆਂ ਦੀ ਸੰਗਤ (ਸਦਾ) ਥਿਰ ਹੈ ਜਿੱਥੇ ਕਿ ਹਰੀ ਦਾ ਕੀਰਤਨ (ਹੁੰਦਾ ਹੈ). ਹੇ ਨਾਨਕ ! (ਮੈਂ ਤਾਂ ਉਸ ਦੀ) ਸ਼ਰਣ ਪੈਣ ਵਾਲਾ ਹਾਂ ।। ੪ ।। ੧ ।। |

**ਵਿਆਖਿਆ**—ਇਹ ਸ਼ਬਦ ਰਾਗ ਦੀ ਗਾਯਨ ਦੀ ਇਕ ਰਸਮਯ ਤਰਜ਼ ਵਿਚ ਹੋਣ ਕਰਕੇ ਛੋਟੇ ਛੋਟੇ ਵਾਕਾਂ ਵਿਚ ਹੈ, ਜੋ ਸਮਝਣੇ ਲਈ ਉੱਤਮ ਭਾਵਾਂ ਨਾਲ ਸਨਿਗਧ ਹਨ ।

ਇਸ ਵਿਚ ਤ੍ਰੈ ਰੂਪ ਜੀਵ ਦੇ ਬੰਧਨ ਦੇ ਦੱਸੇ ਹਨ ਤੇ ਤ੍ਰੈ ਹੀ ਉਪਾਉ ਬੰਧਨ ਨਵਿਰਤੀ ਦੇ ਕਥਨ ਹੋਏ ਹਨ :-

ਬੰਧਨ ਦੇ ਰੂਪ :-

*੧. ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਲਗਨ :-ਦੂਤਨ ਸੰਗਰੀਆ ।।*

*੨. ਸਾਕਾਂ ਮਿਤ੍ਰਾਂ ਦੇ ਮੋਹ ਪਿਆਰ : —ਮਿਥਨ ਮੋਹਰੀਆ ।।*

*੩. ਹੋਣਾ ਮੁਸਾਫ਼ਰ ਤੇ ਸਮਝ ਬੈਠਣਾ ਕਿ ਮੁਕੀਮ ਹਾਂ :-*

*ਸਗਲ ਬਟਰੀਆ ।। ਬਿਰਖ ਇਕ ਤਰੀਆ ।। ਬਹੁ ਬੰਧਹਿ ਪਰੀਆ ।।*

*ਤ੍ਰੈ ਉਪਾਉ ਇਨ੍ਹਾਂ ਬੰਧਨਾਂ ਨੂੰ ਕੱਟਣ ਦੇ ਏਹ ਦੱਸੇ ਹਨ :-*

*੧. ਸਤਿਸੰਗ ਕਰਨਾ :- ਥਿਰੁ ਸਾਧ ਸਫਰੀਆ ।।*

*੨. ਕੀਰਤਨ ਯਾ ਹਰੀ ਯਸ਼ ਕਰਨਾ :- ਜਹ ਕੀਰਤਨੁ ਹਰੀਆ ।।*

*੩. ਵਾਹਿਗੁਰੂ ਜੀ ਦਾ ਨਾਮ ਸਿਮਰਨ :-ਤਉ ਮੈ ਹਰਿ ਹਰਿ ਕਰੀਆ ।।*

'ਮਿਥਨ ਮੋਹਰੀਆ' ਆਖ ਕੇ ਤ੍ਰੈਹਾਂ ਬੰਧਨਾਂ ਦੇ ਕਾਰਣਾਂ ਨੂੰ, ਜਿਸ ਕਰੇ ਓਹ ਬੰਧਨ ਗਲੇ ਆ ਪੈਂਦੇ ਹਨ, ਮਿਥਯਾ ਦੱਸਿਆ ਕਿ ਓਹ ਚਲਾਯਮਾਨ ਹਨ, ਨਾਲ ਨਹੀਂ ਨਿਭਦੇ ਤੇ ਸਦੈਵੀ ਨਹੀਂ । ਇਸ ਦੇ ਟਾਕਰੇ ਤੇ 'ਥਿਰੁ ਸਾਧ ਸਫਰੀਆ' ਆਖ ਕੇ ਸੈਨਤ ਸੱਟੀ ਕਿ ਤ੍ਰੈਏ ਉਪਾਉ ਜੋ ਬੰਧਨ ਕੱਟਣ ਦੇ ਦੱਸੇ ਹਨ, ਓਹ ਥਿਰ ਹਨ, ਕਿਉਂਕਿ ਸਥਿਰਤਾ ਵਿਚ ਲੈ ਜਾਂਦੇ ਹਨ । ਮੌਤ ਤੋਂ ਬਾਦ ਸਾਥੀ ਤੇ ਸਹਾਈ ਹੁੰਦੇ ਹਨ ।

ਫਿਰ ਦੇਖੋ ਤ੍ਰੈਹਾਂ ਬੰਧਨਾਂ ਦੇ ਫਲ ਦੱਸੇ :-ਸੱਪਾਂ ਵਿਚ ਵੱਸਣਾ, ਹਰ ਵੇਲੇ ਤੌਖਲਾ ਰਹਿਣਾ ਕਿ ਹੁਣ ਬੀ ਇਨ੍ਹਾਂ ਦਾ ਖੋਟਾ ਫਲ ਨਿਕਲਿਆ ਕਿ ਨਿਕਲਿਆ । ਦੂਸਰਾ 'ਘੂਮਨ ਘਿਰੀਆ ।।' ਉਹ ਅਤਿ ਘਬਰਾ ਦੀ ਦਸ਼ਾ, ਜੋ ਘੁੰਮਣਘੇਰੀ ਵਿਚ ਫਸੇ ਜੀਵ ਦੀ ਹੁੰਦੀ ਹੈ । ਇਸ ਦੀ ਇਹ ਧ੍ਵਨੀ ਬੀ ਹੈ ਕਿ ਜੰਮਣ ਮਰਨ ਦੇ ਕਾਲ ਚੱਕ੍ਰ ਵਿਚੋਂ ਬਾਹਰ ਨਾ ਨਿਕਲ ਸਕਣਾ ।

ਹੁਣ ਇਸ ਦੇ ਟਾਕਰੇ ਤੇ ਜੋ ਤ੍ਰੈ ਉਪਾਉ ਦੱਸੇ ਹਨ, ਉਹਨਾਂ ਦਾ ਫਲ ਦੱਸਦੇ ਹਨ 'ਤਉ ਸੁਖ ਸਹਜਰੀਆ' ਅਰਥਾਤ ਸਹਜ ਸੁਖ ਦੀ ਪ੍ਰਾਪਤੀ ਜੋ ਆਤਮਾ ਦੀ ਸਭ ਤੋਂ ਉੱਚੀ ਤੇ ਕੁਦਰਤੀ ਅਵਸਥਾ ਹੈ । ਵਾਹਿਗੁਰੂ ਜੀ ਦੇ ਸਦਾ ਮਿਲਾਪ ਵਿਚ ਸਹਜ ਭਾ ਅਨੰਦ ਹੋਏ ਰਹਿਣਾ ।

**ਨਿਰੁਕਤ**—ਦੂਤਨ—ਦੂਤਾਂ ਦੇ ਸੰਗਰੀਆ—ਸਾਥੀ। ਸੰਗ ਕਰਨ ਵਾਲੇ (ਲੋਕ)। ਦੂਤਾਂ ਤੋਂ ਮੁਰਾਦ ਕਾਮ ਕ੍ਰੋਧ ਆਦਿ ਪੰਜਾਂ ਵਿਕਾਰਾਂ ਦੀ ਹੈ।

ਭੁਇਅੰਗਨਿ— [ਸੰਸ:. ਭੁਜੰਗ: ਜਾਂ ਭੁਜੰਗਮ:= ਸੱਪ।ਪ੍ਰਾ:. ਭੁਯੰਗਮੁ]. ਸੱਪਾਂ ਦੇ (ਨਾਲ)।

ਬਸਰੀਆ—ਵਸਣੇ ਵਾਲਾ। ਅਨਿਕ—ਬਹੁਤੇ।

ਉਪਰੀਆ—ਨਾਸ਼ [ਉਪੜਨਾ ਤੋਂ =ਉਖੜਨਾ ਭਾਵ ਨਾਸ਼ ਹੋਣਾ] ਨਾਸ਼ ਹੋਏ ਹਨ। ਨਾਸ਼ ਹੋਣ ਵਾਲੇ ਹੋਏ ਹਨ। (ਅ) ਉਪਰੀਆ ਦਾ ਅਰਥ 'ਉਪਾਉ ਕੀਤੇ' ਬੀ ਕਰਦੇ ਹਨ।

ਸੁਖ ਸਹਜਰੀਆ—ਸਹਜ ਸੁੱਖ ਵਾਲਾ। 'ਸਹਜ ਸੁੱਖ' ਦਾ ਭਾਵ ਉਪਰ ਵਯਾਖਯਾ ਵਿਚ ਤੇ ਪਿਛੇ ਕਈ ਜਗਾ ਆ ਚੁਕਾ ਹੈ। ਮਿਥਨ—[ਸੰਸ:. ਮਿਥਯਾ] ਝੂਠਾ। ਨਾ ਰਹਿਣੇ ਵਾਲਾ।

ਮੋਹਰੀਆ—ਮੋਹ ਵਾਲਾ। (ਅ) ਮੋਹ ਝੂਠਾ ਹੈ ਬੀ ਕਰ ਲੈਂਦੇ ਹਨ।

ਅਨਿ ਕਉ ਮੇਰੀਆ—ਅਨਿ+ਕਉ+ਮੇਰੀਆ। ਅਨਿ=ਜੋ ਸ਼ੈ ਆਪਣੀ ਨਹੀਂ ਹੈ। ਹੋਰ ਦੀ ਹੈ। ਕਉ=ਉਸ ਨੂੰ। ਮੇਰੀਆ+ਮੇਰੀ ਕਰਨ ਯਾ ਕਹਿਣ ਵਾਲਾ। (ਅ) ਕਈ ਦਾਨੇ ਐਉਂ ਕਰਦੇ ਹਨ—ਅਨਿਕ+ਉਮਰੀਆ ਕਈ ਤਰ੍ਹਾਂ ਦੀਆਂ ਮੇਰੀਆਂ। ਭਾਵ ਮੈਂ ਮੇਰੀ ਦੀਆਂ ਪਕੜਾਂ।

ਘੂਮਨ ਘਿਰੀਆ—ਘੁੰਮਣ ਘੇਰੀ ਵਿਚ ਪਿਆ ਯਾ ਘਿਰਿਆ ਹੋਇਆ।

ਬਟਰੀਆ—[ਹਿੰਦੀ. ਵਾਟ=ਰਸਤਾ] ਰਸਤੇ ਤੁਰਨ ਵਾਲਾ। ਮੁਸਾਫਰ. ਭਾਵ ਜਿਸ ਨੇ ਬ੍ਰਿਛਾਂ ਹੇਠ ਰਹਿਣ ਵਾਲੇ ਮੁਸਾਫਰ ਵਾਂਙੂ ਓਥੇ ਸਦਾ ਨਹੀਂ ਰਹਿਣਾ।

ਤਰੀਆ—[ਪੰਜਾਬੀ. ਤਲੇ. ਤਰੇ] ਹੇਠਾਂ।

ਬੰਧਹਿ—ਬੰਧਾਂ ਵਿਚ। ਬੰਧਨਾਂ ਵਿਚ।

ਪਰੀਆ—ਪੈ ਜਾਣ ਵਾਲੇ (ਹੋ ਜਾਂਦੇ ਹਨ) ਪੈ ਜਾਂਦੇ ਹਨ।

ਸਫਰੀਆ—'ਸਭਾ' ਪਦ ਨੂੰ ਆਮ ਬੋਲੀ ਵਿਚ 'ਸਫਾ' ਬੀ ਬੋਲ ਲੈਂਦੇ ਹਨ। ਉਸ ਤੋਂ ਬਣਿਆ ਸਫਰੀਆ=ਸਭਾ. ਭਾਵ ਸਤਿਸੰਗ। (ਅ) ਸਫਰੀਆ ਦਾ ਅਰਥ ਗੁਰੂ ਗ੍ਰੰਥ ਕੋਸ਼ ਵਿਚ 'ਆਦਰ ਪ੍ਰਤਿਸ਼ਟਾ' ਬੀ ਕੀਤਾ ਹੈ। ਇਸ ਨੂੰ ਸੰਸਕ੍ਰਿਤ ਪਦ ਸਪਰਯਾ ਦਾ ਰੂਪ ਸਮਝਕੇ। ਭਾਵ ਹੈ ਸਾਧੂਆਂ ਦਾ ਸਤਿਕਾਰ ਕਰਨਾ ਥਿਰਤਾ ਦਾ ਦਾਤਾ ਹੈ। ਹਰੀਆ—ਹਰੀ ਦਾ।

ਸਰਨਰੀਆ—ਸ਼ਰਨ ਪੈਣ ਵਾਲਾ (ਹਾਂ)। (ਅ) ਸ਼ਰਨ ਪਿਆ ਹਾਂ। (ਹੇ ਨਾਨਕ ! ਮੈਂ ਉਸਦੀ ਸ਼ਰਨ ਪਿਆ ਹਾਂ)।

[ਬਿਹਾਗੜਾ ਮਹਲਾ ੯, ਤਿਪਦਾ-੨]

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਬਿਹਾਗੜਾ ਮਹਲਾ ੯ ॥

| ਮੂਲ | ਅਰਥ |
| --- | --- |
| ਹਰਿ ਕੀ ਗਤਿ ਨਹਿ ਕੋਊ ਜਾਨੈ ।। ਜੋਗੀ ਜਤੀ ਤਪੀ ਪਚਿਹਾਰੇ ਅਰੁ ਬਹੁ ਲੋਗ ਸਿਆਨੇ ।।੧।। ਰਹਾਉ ।। | ਵਾਹਿਗੁਰੂ ਦੀ ਗਤੀ ਨੂੰ ਕੋਈ ਨਹੀਂ ਜਾਣਦਾ। ਜੋਗੀ ਜਤੀ ਤਪੀ ਅਤੇ (ਹੋ) ਬਹੁਤ ਸਿਆਣੇ ਲੋਕ ਖਪ ਖਪ ਕੇ ਹਾਰ ਗਏ. (ਭਾਵ ਜਾਣਨ ਦਾ ਯਤਨ ਕਰਦੇ ਮਿਹਨਤਾਂ ਕਰਦੇ ਥੱਕ ਗਏ. ਪਰ ਜਾਣ ਨਾ ਸਕੇ) ।। ੧ ।। ਰਹਾਉ ।। |

| | |
|---|---|
| ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ।। ਰੀਤੇ ਭਰੇ ਭਰੇ ਸਖਨਾਵੈ ਯਹ ਤਾਕੋ ਬਿਵਹਾਰੇ ।। ੧ ।। | (ਇਕ) ਛਿਨ ਵਿਚ (ਉਹ) ਕੰਗਾਲ ਨੂੰ ਰਾਜਾ ਬਣਾ ਦੇਂਦਾ ਹੈ (ਤੇ ਛਿਨ ਵਿਚ ਹੀ ਚਾਹੇ ਤਾਂ) ਰਾਜੇ ਨੂੰ ਕੰਗਾਲ ਕਰ ਦੇਂਦਾ ਹੈ। ਸੱਖਣਿਆਂ ਨੂੰ ਭਰ ਦੇਂਦਾ ਹੈ, ਭਰਿਆਂ ਨੂੰ ਸੱਖਣੇ ਕਰ ਦੇਂਦਾ ਹੈ, ਇਹ ਉਸ ਦਾ ਕੰਮ ਹੈ। ।੧। |
| ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ।। ਨਾਨਾ ਰੂਪੁ ਧਰੇ ਬਹੁਰੰਗੀ ਸਭ ਤੇ ਰਹੈ ਨਿਆਰਾ ।। ੨ ।। | ਆਪਣੀ ਮਾਇਆ ਉਸ ਨੇ ਆਪ ਹੀ ਖਿਲਾਰੀ ਹੈ, ਆਪ ਹੀ ਉਸ ਦਾ ਦੇਖਣਹਾਰ (ਸਾਖੀ) ਹੈ। (ਉਹ) ਬਹੁਤੇ ਰੰਗਾਂ ਵਾਲਾ (ਬਹੁਰੂਪੀਆ) ਅਨੇਕਾਂ ਰੂਪ ਧਾਰਨ ਕਰਦਾ ਹੈ, (ਫੇਰ) ਸਭ ਤੋਂ ਵੱਖਰਾ ਰਹਿੰਦਾ ਹੈ ।। ੨ ।। |
| ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ।। ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ।। ੩ ।।੧।।੨। | (ਕਿਉਂਕਿ ਉਹ) ਬੇਸ਼ੁਮਾਰ ਹੈ, ਪਾਰ ਤੋਂ ਰਹਿਤ ਹੈ, ਸਮਝ ਸੋਚ ਤੋਂ ਪਰੇ ਹੈ, ਮਾਇਆ ਤੋਂ ਰਹਿਤ ਹੈ, (ਪਰ) ਜਿਸ ਨੇ ਸਾਰੇ ਜਗਤ ਨੂੰ ਭਰਮਾਇਆ ਹੋਇਆ ਹੈ। ਹੇ ਪ੍ਰਾਣੀ ! ਸਾਰੇ ਭਰਮਾਂ ਨੂੰ ਤਿਆਗ ਕੇ (= ਛੱਡ ਕੇ) ਉਸ ਦੇ ਚਰਨਾਂ ਵਿਚ ਚਿਤ ਨੂੰ ਲਗਾਓ, (ਆਖਦੇ ਹਨ ਗੁਰ) ਨਾਨਕ (ਦੇਵ ਜੀ) ।। ੩ ।। ੧ ।। ੨ ।। |

**ਵਯਾਖਯਾ**—ਰਹਾਉ ਵਿਚ ਜਤੀਆਂ, ਤਪੀਆਂ, ਜੋਗੀਆਂ ਅਤੇ ਫ਼ਿਲਾਸਫ਼ਰਾਂ ਦੀ–ਉਸ ਜਾਣਨ ਦੀ ਹੱਦਬੰਦੀ–ਨੂੰ ਵਰਣਨ ਕੀਤਾ ਹੈ, ਜਿਸ ਨਾਲ ਓਹ ਪ੍ਰਭੂ ਦੀ ਗਤੀ ਯਾ ਹਾਲਤ, ਪਹੁੰਚ ਆਦਿ ਕਿਸੇ ਗੱਲ ਨੂੰ ਯਤਨ ਕਰਕੇ ਬੀ ਨਾ ਜਾਣ ਸਕੇ।

ਅੰਕ ੧ ਵਿਚ ਉਸ ਦੀ ਆਪਣੇ ਸਰੂਪ ਦੀ ਸਮਗ੍ਰ ਜਾਣਕਾਰੀ ਨੂੰ ਛੱਡ ਕੇ, ਉਸ ਤੋਂ ਵਰਤ ਰਹੇ ਹਾਲਾਤ ਨੂੰ ਲਿਆ ਹੈ ਕਿ ਛਿਨ ਵਿਚ ਰਾਜੇ ਕੰਗਾਲ ਤੇ ਕੰਗਾਲ ਰਾਜੇ ਹੋ ਜਾਂਦੇ ਹਨ ਤੇ ਸੱਖਣੇ ਭਰਦੇ, ਭਰਦੇ ਸੱਖਣੇ ਹੁੰਦੇ ਦਿੱਸ ਪੈਂਦੇ ਹਨ। ਇਸ ਤੋਂ ਉਲਟ ਸਰਬ ਸ਼ਕਤੀਮਾਨਤਾ ਦਿੱਸਦੀ ਹੈ ਪਰ ਉਸ ਦੀ ਆਪਣੀ ਜਾਣਕਾਰੀ ਨਹੀਂ ਮਿਲਦੀ।

ਇਸ ਦੇ ਨਾਲ ਅੰਕ ੨ ਵਿਚ ਇਹ ਗਲ ਸਫਾ ਕੀਤੀ ਕਿ ਸਰਬ ਸ਼ਕਤੀਮਾਨ ਹੁੰਦਾ ਹੋਇਆ ਰਾਉ ਰੰਕ ਕਰਦਾ ਹੋਇਆ, ਆਪ ਲਿਪਾਇਮਾਨ ਨਹੀਂ ਹੈ। ਇਹ ਜੋ ਕੁਛ ਜਗਤ ਬਿਵਹਾਰ ਹੋ ਰਿਹਾ ਹੈ ਮਾਇਆ ਦੇ ਪਰਦੇ ਉਤੇ ਮੂਰਤਾਂ ਖੇਲ ਕਰ ਰਹੀਆਂ ਹਨ, ਉਹ ਆਪ ਇਸ ਤੋਂ ਵੱਖਰਾ ਹੈ, ਚਾਹੇ ਮਾਯਾ ਵਿਚ ਨਾਨਾ ਰੂਪ ਹੋਇਆ ਦਿੱਸਦਾ ਹੈ ਪਰ ਉਹ ਦ੍ਰਿਸ਼ਟਮਾਨ ਨਹੀਂ, ਉਹ ਦ੍ਰਿਸ਼ਟਾ ਰਹਿੰਦਾ ਹੈ, ਉਹ ਵੱਖਰਾ ਤੇ ਦੇਖਣਹਾਰ ਹੈ, ਲਿਪਾਇਮਾਨ ਤੇ ਦੀਸਣਹਾਰ ਨਹੀਂ।

ਅੰਕ ੩ ਵਿਚ ਕਾਰਣ ਦੱਸਦੇ ਹਨ ਕਿ ਓਹ ਬੇਹੱਦ ਹੈ। ਕਿਸੇ ਸ਼ੁਮਾਰ ਗਿਣਤੀ ਵਿਚ ਨਹੀਂ, ਮਾਇਆ ਪਸਾਰਦਾ ਪਰ ਆਪ ਮਾਇਆ ਰਹਿਤ ਹੈ, ਹਦਬੱਦੀ ਵਾਲੇ ਦੀ ਲੱਖਤਾ ਤੋਂ ਬੇਹਦ ਹੋਣ ਕਰਕੇ ਪਰੇ ਹੈ।

ਇਸ ਤੋਂ ਖ਼ਿਆਲ ਹੋ ਗਿਆ ਕਿ ਓਹ ਸਾਡੀ ਪਹੁੰਚ ਤੋਂ ਪਰੇ ਹੈ, ਸੋ ਨਿਰਾਸ ਹੋ ਕੇ ਉਸ ਦੀ ਪ੍ਰਾਪਤੀ ਦੀ ਆਸ ਛੋੜ ਦਿਓ। ਅੰਤਲੀ ਤੁਕ ਵਿਚ ਉਸ ਦੀ ਪ੍ਰਾਪਤੀ ਦਾ ਉਪਾਉ ਦੱਸਿਆ ਹੈ:–ਸਾਰੇ ਭਰਮ ਛੱਡ ਕੇ ਉਸ ਦੀ ਸ਼ਰਨੀ ਪੈ ਜਾਓ। ਉਸ ਦੇ ਗੁਣ ਕਥਨ, ਉਸ ਦੇ ਨਾਮ ਅਰਾਧਨ, ਉਸ ਅਗੇ ਅਰਦਾਸ, ਉਸ ਦੇ ਸ਼ੁਕਰ ਆਦਿ ਵਿਚ ਚਿੱਤ ਨੂੰ ਲਾਈ ਰਖੋ, ਐਉਂ ਤੁਸੀਂ ਉਸ ਨੂੰ ਮਿਲ ਪਓਗੇ। ਇਸ ਉਪਾਉ ਨਾਲ ਮਾਇਆ ਬਿਲਾ ਜਾਏਗੀ ਤੇ ਯਥਾਰਥ ਹੀ ਯਥਾਰਥ, ਆਪ ਅਕਾਲ ਪੁਰਖ, ਵਿਚ ਸਮਾਈ ਹੋ ਜਾਏਗੀ, ਇਹ ਭਾਵ ਸਹੀ ਹੁੰਦਾ ਹੈ।

**ਨਿਰੁਕ੍ਤ**—ਗਤਿ—[ਸੰਸ:. ਗਤਿ:] ਹਾਲਤ. ਦਸ਼ਾ। ਪਹੁੰਚ। ਗਯਾਨ।
ਪਚਿ ਹਾਰੇ — ਖਪਕੇ ਹਾਰ ਗਏ। ਰਾਉ—ਰਾਜਾ।
ਰੰਕ—ਕੰਗਾਲ। ਰੀਤੇ—ਸੱਖਣੇ।
ਬਹੁ ਰੰਗੀ—ਬਹੁਤੇ ਰੰਗਾਂ ਵਾਲਾ। (ਅ) ਬਹੁਰੂਪੀਆ।
ਅਗਨਤ—ਗਿਣਤੀ ਰਹਿਤ। ਬੇਸ਼ੁਮਾਰ। ਅਪਾਰੁ—ਪਾਰ ਰਹਿਤ. ਬੇਹੱਦ।
ਅਲਖ—ਜਾਣੇ ਜਾਣ ਤੋਂ ਪਰੇ। ਨਿਰੰਜਨ—ਮਾਇਆ ਰਹਿਤ।

[ਬਿਹਾਗੜਾ ਮਹਲਾ ੪. ਛੰਤ-੧]

# ਰਾਗੁ ਬਿਹਾਗੜਾ ਛੰਤ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ॥

**ਪ੍ਰਾਕ੍ਕਥਨ**—ਇਹ ਛੰਤ ਪ੍ਰਭੂ ਜੀ ਦੇ ਮਿਲਾਪ ਦੀ ਅਕਾਂਖਯਾ. ਵੈਰਾਗ. ਡੁੱਲ੍ਹ ਡੁੱਲ੍ਹ ਪੈਂਦੇ ਪਯਾਰ. ਨਾਮ ਰਸ ਦੀ ਬਾਹੁੱਲਤਾ. ਗੁਰਮੁਖ. ਗੁਰੂ. ਪਰਮੇਸ਼ੁਰ ਦੇ ਮੇਹਰ ਦਾ ਅਤਿ ਸੁਆਦਲਾ ਗੁਲਦਸਤਾ ਹੈ।

ਹਰ ਤੁਕ ਵਿਚਕਾਰੇ 'ਮੇਰੀ ਜਿੰਦੜੀਏ' ਤੇ ਅਖ਼ੀਰ ਤੇ 'ਰਾਮ' ਪਦ ਅਚਰਜ ਕੋਮਲਤਾ ਦਾ ਭਾਵ ਪੈਦਾ ਕਰਦੇ ਹਨ।

ਕਵਿਤਾ ਦੇ ਹਰ ਮਿਸਰੇ ਮਗਰੋਂ ਕਾਫ਼ੀਆ ਯਾ ਪਾਦ ਪੂਰਕ ਪਦ ਹੁੰਦਾ ਹੈ. ਫ਼ਾਰਸੀ ਵਿਚ ਕਾਫ਼ੀਏ ਦੇ ਮਗਰੋਂ ਗ਼ਜ਼ਲਾਂ ਵਿਚ 'ਰਦੀਫ਼' ਬੀ ਹੁੰਦੀ ਹੈ. ਜੋ ਇਕੋ ਪਦ ਬਾਰ ਬਾਰ ਆਉਂਦਾ ਹੈ. ਤਿਵੇਂ ਛੰਦਾ ਵਿਚ ਕਾਫ਼ੀਏ ਦੇ ਮਗਰੋਂ 'ਰਾਮ' ਪਦ ਬਾਰ ਬਾਰ ਆਉਂਦਾ ਹੈ। ਗਾਯਨ ਵਿਚ ਇਹ ਪਦ ਇਕ ਬੇਮਾਲੂਮ ਟੇਕ ਦੀ ਲਾਵੰਨਤਾ ਪੈਦਾ ਕਰਦਾ ਹੈ ਤੇ ਭਾਵ ਵਿਚ ਹਰ ਤੁਕ ਦੇ ਅੰਤ ਇਹ ਪਦ ਸੂਰਤ ਨੂੰ ਸਾਈ ਰੁਖ਼ੀਆ ਕਰਨੇ ਦੀ ਤਾਸੀਰ ਪੈਦਾ ਕਰਦਾ ਹੈ। ਇਸ ਕਰਕੇ ਇਸ ਪਦ ਦਾ ਟੀਕਾ ਵਿਚ ਰਸਮਯ ਤਰਜਮਾ ਕਠਨ ਹੈ।

ਹਰਿ ਹਰਿ ਨਾਮੁ ਧਿਆਈਐ ਮੇਰੀ ਜਿੰਦੂੜੀਏ ਗੁਰਮੁਖਿ ਨਾਮੁ ਅਮੋਲੇ ਰਾਮ॥ ਹਰਿ ਰਸਿ ਬੀਧਾ ਹਰਿ ਮਨੁ ਪਿਆਰਾ ਮਨੁ ਹਰਿ ਰਸਿ ਨਾਮਿ ਝਕੋਲੇ ਰਾਮ॥ ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੂੜੀਏ ਅਨਤ ਨ ਕਾਹੂ ਡੋਲੇ ਰਾਮ॥ ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ॥੧॥

[ਹਰੀ ਨਾਮ ਦੁਆਰਾ ਹਰੀ ਰਸ ਵਿਚ ਅਡੋਲ ਹੋ ਜਾਣੇ ਦਾ ਉੱਦਮ] ਹੇ ਮੇਰੀਏ ਜਿੰਦੇ! (ਆ) ਹਰੀ ਹਰਿ ਨਾਮ ਦਾ ਸਿਮਰਨ ਕਰੀਏ. ਗੁਰੂ ਦੁਆਰਾ (ਮਿਲਿਆ) ਨਾਮ ਅਮੋਲਕ (ਵਸੂਤ) ਹੈ, (ਕਿਉਂਕਿ ਇਸ ਨਾਲ) ਹਰੀ ਮਨ ਨੂੰ ਪਿਆਰਾ ਲਗਦਾ ਹੈ (ਐਸਾ ਕਿ ਮਨ) ਹਰੀ ਰਸ ਨਾਲ ਵਿੰਨ੍ਹਿਆ (ਹੀ) ਜਾਂਦਾ ਹੈ. (ਫੇਰ ਚਾਹੀਦਾ ਹੈ ਕਿ) ਮਨ ਨੂੰ ਇਸ ਹਰੀ ਨਾਮ ਦੇ ਰਸ ਵਿਚ ਡੋਬੇ ਦੇਂਦੇ ਰਹੀਏ। (ਜੇ ਐਸਾ ਕਰਦਿਆਂ ਕਦੇ ਮਨ ਡੋਲੇ ਤਾਂ) ਮਨ ਨੂੰ ਗੁਰੂ ਦੀ ਮਤਿ ਨਾਲ ਠਹਿਰਾਈਏ. (ਭਾਵ ਧਾਵਨੋਂ ਵਰਜ ਵਰਜ ਕੇ ਟਿਕਾਈਏ. ਤਾਂ ਜੋ ਇਹ) ਹੋਰ ਕਿਸੇ ਪਾਸੇ ਵਲ ਡੋਲੇ ਹੀ ਨਾ. ਹੇ ਮੇਰੀਏ ਜਿੰਦੇ! (ਉਪ੍ਰੋਕਤ) ਮਨ ਦਾ ਚਾਹਿਆ ਫਲ (ਹਰੀ ਰਸ ਵਿਚ ਅਡੋਲ ਹੋ ਜਾਣਾ. ਉਨ੍ਹਾਂ ਨੂੰ) ਪ੍ਰਾਪਤ ਹੋ ਜਾਂਦਾ ਹੈ ਜੋ ਹਰੀ ਪ੍ਰਭੂ ਦੇ ਗੁਣਾਂ ਦੀ ਬਾਣੀ ਨੂੰ ਉਚਾਰਦਾ ਹੈ, ਹੇ ਨਾਨਕ॥੧॥

ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ।। ਅੰਮ੍ਰਿਤ ਬਾਣੀ ਭਗਤ ਜਨਾ ਕੀ ਮੇਰੀ ਜਿੰਦੁੜੀਏ ਮਨਿ ਸੁਣੀਐ ਹਰਿ ਲਿਵ ਲਾਏ ਰਾਮ ।। ਚਿਰੀ ਵਿਛੁੰਨਾ ਹਰਿ ਪ੍ਰਭੁ ਪਾਇਆ ਗਲਿ ਮਿਲਿਆ ਸਹਜਿ ਸੁਭਾਏ ਰਾਮ।। ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ ਅਨਹਤ ਸਬਦ ਵਜਾਏ ਰਾਮ ।। ੨ ।।

[ਮਨ ਵਿਚ ਇਹ ਨਾਮ ਰਸ ਆ ਗਿਆ ਦੇ ਲੱਛਣ] (ਜਿਸ ਦੇ) ਮਨ ਵਿਚ ਗੁਰਮਤਿ ਦੁਆਰਾ ਅੰਮ੍ਰਿਤ (–ਨਾਮ) ਵਸ ਜਾਂਦਾ ਹੈ, ਹੇ ਮੇਰੀਏ ਜਿੰਦੇ। (ਉਹ ਫਿਰ ਆਪਣੇ) ਮੂੰਹੋਂ ਅੰਮ੍ਰਿਤ (ਵਰਗੇ ਮਿੱਠੇ) ਬਚਨ ਉਚਾਰਦਾ ਹੈ । (ਹਾਂ) ਭਗਤ ਜਨਾਂ ਦੀ ਬਾਣੀ ਅੰਮ੍ਰਿਤ (ਵਰਗੀ ਮਿੱਠੀ) ਹੁੰਦੀ ਹੈ, ਹੇ ਮੇਰੀ ਜਿੰਦੇ ! (ਜੇ) ਮਨ ਨਾਲ ਸੁਣੀਏ (ਤਾਂ) ਹਰੀ ਵਿਚ ਲਿਵ ਲਾ ਦੇਂਦੀ ਹੈ । (ਫਿਰ ਐਉਂ ਸਹੀ ਹੁੰਦਾ ਹੈ ਕਿ) ਚਿਰਾਂ ਦਾ ਵਿਛੜਿਆ ਹਰੀ ਪ੍ਰਾਪਤ ਹੋ ਗਿਆ ਹੈ (ਤੇ) ਸਹਿਜ ਸੁਭਾ ਹੀ ਗਲੇ ਨਾਲ ਆ ਮਿਲਿਆ ਹੈ । ਦਾਸ ਨਾਨਕ (ਆਖਦਾ ਹੈ) ਹੇ ਮੇਰੀਏ ਜਿੰਦੇ ! (ਉਸ ਦੇ ਮਿਲ ਪੈਣ ਨਾਲ) ਮਨ ਵਿਚ ਆਨੰਦ ਹੋ ਜਾਂਦਾ ਹੈ ਤੇ ਅਨਹਤ ਵਾਜੇ ਵੱਜ ਪੈਂਦੇ ਹਨ* ।।੨।

ਸਖੀ ਸਹੇਲੀ ਮੇਰੀਆ ਮੇਰੀ ਜਿੰਦੁੜੀਏ ਕੋਈ ਹਰਿ ਪ੍ਰਭੁ ਆਣਿ ਮਿਲਾਵੈ ਰਾਮ।। ਹਉ ਮਨੁ ਦੇਵਉ ਤਿਸੁ ਆਪਣਾ ਮੇਰੀ ਜਿੰਦੁੜੀਏ ਹਰਿ ਪ੍ਰਭ ਕ ਹਰਿ ਕਥਾ ਸੁਣਾਵੈ ਰਾਮ ।। ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੁੜੀਏ ਮਨ ਚਿੰਦਿਅੜਾ ਫਲੁ ਪਾਵੈ ਰਾਮ ।। ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ ਵਡਭਾਗੀ ਨਾਮੁ ਧਿਆਵੈ ਰਾਮ ।।3।।

[ਹੁਣ ਗੁਰਮੁਖਾਂ ਅੱਗੇ ਅਰਦਾਸ ਤੇ ਗੁਰੂ ਦੀ ਸ਼ਰਣ ਪੈਣ ਦਾ ਉੱਦਮ ਦਿੱਤਾ ਹੈ] ਹੇ ਮੇਰੀ ਜਿੰਦੇ ! (ਅਰਦਾਸ ਕਰ ਕਿ ਹੇ ਗੁਰਮੁਖ ਰੂਪ) ਮੇਰੀਓ ਸਖੀਓ ਸਹੇਲੀਓ ! (ਤੁਸਾਂ ਵਿਚੋਂ) ਕੋਈ ਆਕੇ (ਮੈਨੂੰ) ਹਰੀ ਪ੍ਰਭੂ ਦਾ ਮੇਲ ਕਰਾਵੇ । ਹੇ ਮੇਰੀ ਜਿੰਦੇ ! ਮੈਂ ਉਸ ਨੂੰ ਆਪਣਾ ਮਨ ਦੇ ਦਿਆਂ ਜੋ ਮੈਨੂੰ ਹਰੀ ਪ੍ਰਭੂ ਦੀ (ਹਰਿ ਕਥਾ=) ਦੈਵੀ ਕਥਾ ਸੁਣਾਵੇ । (ਐਉਂ) ਗੁਰੂ ਦੁਆਰਾ ਹੇ ਮੇਰੀ ਜਿੰਦੇ ! ਸਦਾ ਹਰੀ ਦੀ ਅਰਾਧਨਾ ਕਰ (ਤਾਂ ਜੋ ਤੂੰ) ਮਨ ਦਾ ਚਿਤਵਿਆ ਫਲ ਪਾ ਲਵੇਂ । (ਹਾਂ, ਗੁਰੂ ਨੂੰ ਮਿਲ ਕੇ ਹੁਣ) ਹੇ ਮੇਰੀ ਜਿੰਦੇ ! ਭੱਜ (ਕੇ ਜਾਹ ਤੇ) ਹਰੀ ਦੀ ਸ਼ਰਣਾਗਤੀ ਹੋ ਜਾਹ, (ਤਾਂ ਜੋ ਤੂੰ) ਨਾਮ ਧਿਆਵੇਂ (ਤੇ) ਵੱਡੇ ਭਾਗਾਂ ਵਾਲੀ ਹੋ ਜਾਵੇਂ। (ਕਹਿੰਦੇ ਹਨ ਗੁਰੂ) ਨਾਨਕ (ਦੇਵ ਜੀ) ।।੩।

ਕਰਿ ਕਿਰਪਾ ਪ੍ਰਭ ਆਇ ਮਿਲੁ ਮੇਰੀ ਜਿੰਦੁੜੀਏ ਗੁਰਮਤਿ ਨਾਮੁ ਪਰਗਾਸੇ ਰਾਮ।। ਹਉ ਹਰਿ ਬਾਝੁ ਉਡੀਣੀਆ ਮੇਰੀ ਜਿੰਦੁੜੀਏ ਜਿਉ ਜਲ ਬਿਨ ਕਮਲ ਉਦਾਸੇ ਰਾਮ ।। ਗੁਰਿ ਪੂਰੈ ਮੇਲਾਇਆ ਮੇਰੀ ਜਿੰਦੁੜੀਏ ਹਰਿ ਸਜਣੁ ਹਰਿ ਪ੍ਰਭੁ ਪਾਸੇ ਰਾਮ।। ਧਨੁ ਧਨੁ ਗੁਰੂ ਹਰਿ ਦਸਿਆ ਮੇਰੀ

[ਚੌਥੇ ਅੰਕ ਵਿਚ ਹਰੀ ਪ੍ਰਭੂ ਅੱਗੇ ਅਰਦਾਸ ਹੈ] ਹੇ ਮੇਰੀ ਜਿੰਦੇ ! [ਅਰਦਾਸ ਕਰ ਕਿ] ਹੇ ਪ੍ਰਭੂ ! ਮੈਨੂੰ ਕਿਰਪਾ ਕਰਕੇ ਆ ਮਿਲ (ਜੋ) ਗੁਰਮਤਿ ਵਾਲਾ ਨਾਮ (ਮੇਰੇ ਤੇ) ਪ੍ਰਕਾਸ਼ ਪਾਵੇ, (ਭਾਵ ਤੁਹਾਡਾ ਮੇਲ ਗੁਰਮਤਿ ਵਾਲੇ ਨਾਮ ਦੀ ਸਫਲਤਾ ਹੈ)। ਮੇਰੀ ਜਿੰਦੇ ! ਮੈਂ ਹੁਣ ਹਰੀ (ਦੇ ਮਿਲਾਪ) ਬਾਝੋਂ ਉਦਾਸ ਹਾਂ ਜਿਵੇਂ ਕਿ ਜਲ ਬਿਨਾਂ ਕਮਲ ਉਦਾਸ ਰਹਿੰਦਾ ਹੈ । ਹੇ ਮੇਰੀ ਜਿੰਦੇ ! (ਖ਼ੁਸ਼ ਹੋ ਕੇ, ਅਰਦਾਸ ਸੁਣ ਕੇ) ਪੂਰੇ ਗੁਰੂ ਨੇ ਮੈਨੂੰ ਹਰੀ ਸਜਣ ਮਿਲਾ ਦਿੱਤਾ ਹੈ, (ਹੁਣ ਐਉਂ ਪਿਆ ਲੱਗਦਾ ਹੈ ਕਿ) ਹਰੀ ਪ੍ਰਭੂ (ਮੇਰੇ) ਪਾਸ (ਹੀ) ਹੈ। (ਸੋ) ਮੇਰੀਏ

* ਆਮ ਖ਼ੁਸ਼ੀਆਂ ਦੇ ਸਮੇਂ ਵਾਜੇ ਵਜਾਉਣੇ ਆਮ ਰਿਵਾਜ ਹੈ। ਆਤਮ ਅਨੰਦ ਵੇਲੇ ਆਤਮਿਕ ਵਾਜੇ ਵੱਜਣੇ ਕੁਦਰਤੀ ਗੱਲ ਹੈ ।

| | |
|---|---|
| ਜਿੰਦੁੜੀਏ ਜਨ ਨਾਨਕ ਨਾਮਿ ਬਿਗਾਸੇ ਰਾਮ ॥੪॥੧॥ | ਜਿੰਦੇ ! (ਕਹੁ) ਗੁਰੂ ਧੰਨ ਹੈ (ਜਿਸ ਨੇ ਮੈਨੂੰ) ਹਰੀ (ਪਾਸ ਹੀ ਖੜ੍ਹਾ) ਦੱਸ ਦਿੱਤਾ ਹੈ, (ਹਾਂ) ਧੰਨ ਹੈ (ਗੁਰੂ) ਜਿਸ ਨੇ ਨਾਨਕ (ਵਰਗੇ) ਦਾਸ ਨਾਮ ਦੁਆਰਾ ਖਿੜਾ ਦਿੱਤੇ ਹਨ ॥੪॥੧॥ |

**ਵਯਾਖਯਾ**—ਜੈਸਾ ਕਿ ਉਪਰ ਹਰ ਅੰਕ ਵਿਚ ਦੱਸਦੇ ਆਏ ਹਾਂ ਕਿ ਪਹਿਲੇ ਵਿਚ ਹਰੀ ਨਾਮ ਦੁਆਰਾ ਹਰੀ ਰਸ ਵਿਚ ਅਡੋਲ ਹੋ ਜਾਣ ਦਾ ਉੱਦਮ ਦ੍ਰਿੜਾਇਆ ਹੈ। ਦੂਜੇ ਵਿਚ ਨਾਮ ਰਸੀਆਂ ਦੇ ਲੱਛਣ ਦੱਸੇ ਤੇ ਉਨ੍ਹਾਂ ਨੂੰ ਪ੍ਰਭੂ ਦੀ ਸਾਮਰਤਖ ਪ੍ਰਾਪਤੀ ਦਾ ਰੂਪ ਦੱਸਿਆ।

ਅੰਕ ੩ ਵਿਚ ਜਗਯਾਸੂ ਦੀ ਅਕਾਂਖਯਾ ਹੈ, ਗੁਰਮੁਖਾਂ ਅੱਗੇ ਅਰਦਾਸ ਕੀਤੀ ਹੈ ਕਿ ਪ੍ਰਭੂ ਦਾ ਮੇਲ ਕਰਾਓ; ਫੇਰ ਤਾਕੀਦ ਕੀਤੀ ਹੈ : ਹਰੀ ਦੀ ਸ਼ਰਣ ਵਿਚ ਪੈ ਜਾਓ ਗੁਰੂ ਦੀ ਦੱਸੀ ਨਾਮ ਅਰਾਧਨਾ ਦੁਆਰਾ।

ਅੰਕ ੪ ਵਿਚ ਹਰੀ ਪ੍ਰਭੂ ਅਗੇ ਅਰਦਾਸ ਹੈ ਕਿ ਆਪ ਕਿਰਪਾ ਕਰਕੇ ਆ ਮਿਲੋ। ਫੇਰ ਮੇਲ ਲਈ ਵੈਰਾਗ ਦੀ ਧੁਨ ਜਲ ਕਮਲ ਦੇ ਪ੍ਰੇਮ ਵਿਚ ਦਰਸਾਈ ਹੈ। ਫੇਰ ਗੁਰੂ ਦੀ ਹੋਈ ਮਿਹਰ ਦੱਸ ਕੇ ਮਿਲਾਪ ਅਵਸਥਾ ਕਥਨ ਕੀਤੀ ਹੈ। ਜੋ ਹਰੀ ਪ੍ਰਭੂ ਅੰਗ ਸੰਗ ਹੋ ਗਿਆ ਹੈ ਤੇ ਸਦਾ ਖਿੜੇ ਰਹਿਣ ਯਾ ਪਰਮਾਨੰਦ ਦੀ ਅਵਸਥਾ ਪ੍ਰਾਪਤ ਹੋ ਗਈ ਹੈ।

ਇਨਾ ਚਹੁੰ ਅੰਕਾਂ ਵਿਚ ਬੜੀ ਰਸਮਈ ਅਵਸਥਾ ਜਗਯਾਸੂ ਦੀ ਕਥਨ ਕੀਤੀ ਹੈ, ਵੈਰਾਗ, ਪ੍ਰੇਮ. ਨਾਮ. ਨਾਮ ਰਸ, ਉੱਦਮ, ਅਰਦਾਸ, ਗੁਰੂ ਦੁਆਰਾ ਪ੍ਰਭੂ ਤੇ ਪ੍ਰਭੂ ਅਗੇ ਅਰਦਾਸ ਨਾਲ ਗੁਰੂ ਪ੍ਰਾਪਤੀ ਆਦਿ ਸਾਰੇ ਅੰਗ ਮਿੱਠੇ ਮਿੱਠੇ ਰਸ ਭਿੰਨੇ ਕਰਕੇ ਗੁੰਦੇ ਹਨ ਕਿ ਕਿਸੇ ਵਯਾਖਯਾ ਨਾਲ ਉਹ ਰਸ ਪੂਰੇ ਤੌਰ ਤੇ ਵਰਣਨ ਨਹੀਂ ਹੋ ਸਕਦਾ, ਆਪ ਲਗ ਕੇ ਮਾਣਿਆਂ ਹੀ ਰਸ ਦਾਤਾ ਹੋ ਜਾਂਦਾ ਹੈ। 'ਮੇਰੀ ਜਿੰਦੁੜੀਏ' ਵਿਚਕਾਰੇ ਤੇ 'ਰਾਮ' ਪਦ ਅੰਤ ਵਿਚ ਅਚਰਜ ਕੋਮਲਤਾ ਪੈਦਾ ਕਰਦੇ ਹਨ।

**ਨਿਰੁਕ੍ਤ**—ਝਕੋਲੇ—ਪਾਣੀ ਵਿਚ ਕੋਈ ਸ਼ੈ ਪਾ ਕੇ ਹਿਲਾਉਣੀ, ਹੰਗਾਲਣੀ, ਭਾਵ ਹੈ ਨਾਮ ਰਸ ਵਿਚ ਮਨ ਨੂੰ ਡੋਬੇ ਦੇਂਦਾ ਰਹੇ।

**ਅਨਤ**—ਹੋਰਥੇ, ਕਿਧਰੇ।

**ਚਿੰਦਿਅੜਾ**—ਚਿਤਵਿਆ। ਚਾਹਿਆ।

**ਵੂਠੜਾ**—ਵਸਿਆ।

**ਵਿਛੁੰਨਾ**—ਵਿਛੁੜਿਆ।

**ਅਨਹਤ ਸਬਦ**—ਦੇਖੋ ਪੰਨਾ ੨੯੯, ੨੩੯੯।

**ਸਰਣਾਗਤੀ**—ਸਰਣ+ਆਗਤ=ਸ਼ਰਣ ਆਇਆ ਹੋਇਆ। ਸ਼ਰਣ ਪਿਆ ਹੋਇਆ। (ਅ) (ਭਜ ਕੇ) ਸ਼ਰਣ ਪੈ ਜਾਹ ਬੀ ਕਰ ਲੈਂਦੇ ਹਨ।

**ਉਡੀਣੀਆ**—ਉਦਾਸ ਹਾਂ।

**ਪਾਸੇ**—ਕੋਲ ਹੀ। ਪਾਸ ਹੀ।

**ਬਿਗਾਸੇ**—ਖੇੜਿਆ ਹੈ।

## [ਬਿਹਾਗੜਾ ਮਹਲਾ ੪, ਛੰਤ-੨]

**ਪ੍ਰਾਕ੍ਕਥਨ**—ਪਿਛਲੇ ਛੰਤ ਦੇ ਅੰਕ ੨ ਵਿਚ 'ਮਨਿ ਅੰਮ੍ਰਿਤੁ ਵੂਠੜਾ' ਕਿਹਾ ਸੀ, ਹੁਣ ਉਸ ਦਾ ਅਰਥ ਭਾਵ ਆਪ ਖੋਹਲਦੇ ਹਨ ਕਿ ਉਹ ਅੰਮ੍ਰਿਤ ਨਾਮ ਹੈ।

| ਮੂਲ | ਅਰਥ |
|---|---|
| ਰਾਗੁ ਬਿਹਾਗੜਾ ਮਹਲਾ ੪ ।। ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਅੰਮ੍ਰਿਤੁ ਗੁਰਮਤਿ ਪਾਏ ਰਾਮ ।। ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ ।। ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ ।। ਹਰਿ ਭਾਗ ਵਡੇ ਲਿਖਿ ਪਾਇਆ ਮੇਰੀ ਜਿੰਦੁੜੀਏ ਜਨ ਨਾਨਕ ਨਾਮਿ ਸਮਾਏ ਰਾਮ ।।੧।। | [ਗੁਰਮਤਿ ਨਾਮ ਦੀ ਪ੍ਰਾਪਤੀ ਲਈ ਪ੍ਰੇਰਨਾ ਹੈ] ਅੰਮ੍ਰਿਤ (ਜੋ ਉਪਰ ਕਿਹਾ ਸੀ) ਹਰੀ ਹਰਿ ਨਾਮ ਹੈ, ਹੇ ਮੇਰੀ ਜਿੰਦੇ ! (ਚਾਹੀਦਾ ਹੈ ਕਿ ਜੀਵ ਇਹ) ਅੰਮ੍ਰਿਤ ਗੁਰੂ ਦੀ ਮਤਿ ਦੁਆਰਾ ਪ੍ਰਾਪਤ ਕਰੇ, (ਕਿਉਂਕਿ ਜੀਵ ਦੇ ਅੰਦਰ) ਹਉਮੈ (ਤੇ ਬਾਹਰ ਪਸਰੀ) ਮਾਇਆ ਜ਼ਾਹਿਰ ਹੈ, ਹੇ ਮੇਰੀ ਜਿੰਦੜੀਏ ! ਇਹ (ਜ਼ਹਿਰ) ਹਰੀ (—ਨਾਮ ਰੂਪੀ) ਅੰਮ੍ਰਿਤ ਨਾਲ ਉਤਰ ਜਾਂਦੀ ਹੈ। (ਇਕ ਨਹੀਂ, ਇਸ ਅੰਮ੍ਰਿਤ ਨਾਲ ਅਨੇਕਾਂ ਦਾ) ਸੁੱਕਾ ਹੋਇਆ ਮਨ (ਮੁੜ ਕੇ) ਹਰਿਆ ਹੋ ਗਿਆ ਹੈ, ਹੇ ਮੇਰੀ ਜਿੰਦੇ ! (ਜਿਨ੍ਹਾਂ ਨੇ ਕਿ) ਹਰਿ ਹਰਿ ਜੀ ਦੇ ਨਾਮ ਨੂੰ ਧਿਆਇਆ ਹੈ। (ਜਿਨ੍ਹਾਂ ਦੇ) ਵੱਡੇ ਭਾਗ ਹਰੀ ਨੇ ਲਿਖੇ ਹੋਏ ਸਨ (ਉਨ੍ਹਾਂ ਨੇ ਐਉਂ ਹਰੀ) ਪਾ ਲਿਆ ਸੀ, ਹੇ ਮੇਰੀ ਜਿੰਦੇ ! (ਓਹ) ਨਾਮ ਦੁਆਰਾ (ਨਾਮੀ ਵਿਚ) ਸਮਾ ਗਏ ਸਨ (ਆਖਦੇ ਹਨ ਸ੍ਰੀ) ਨਾਨਕ ਦਾਸ ਜੀ ।।੧।। |
| ਹਰਿ ਸੇਤੀ ਮਨੁ ਬੇਧਿਆ ਮੇਰੀ ਜਿੰਦੁੜੀਏ ਜਿਉ ਬਾਲਕ ਲਗਿ ਦੁਧ ਖੀਰੇ ਰਾਮ ।। ਹਰਿ ਬਿਨੁ ਸਾਂਤਿ ਨ ਪਾਈਐ ਮੇਰੀ ਜਿੰਦੁੜੀਏ ਜਿਉ ਚਾਤ੍ਰਿਕੁ ਜਲ ਬਿਨੁ ਟੇਰੇ ਰਾਮ ।। ਸਤਿਗੁਰ ਸਰਣੀ ਜਾਇ ਪਉ ਮੇਰੀ ਜਿੰਦੁੜੀਏ ਗੁਣ ਦਸੇ ਹਰਿ ਪ੍ਰਭੁ ਕੇਰੇ ਰਾਮ ।। ਜਨ ਨਾਨਕ ਹਰਿ ਮੇਲਾਇਆ ਮੇਰੀ ਜਿੰਦੁੜੀਏ ਘਰਿ ਵਾਜੇ ਸਬਦ ਘਨੇਰੇ ਰਾਮ ।।੨।। | [ਹਰੀ ਨਾਮ ਦੀ ਲਗਨ ਦੁੱਧ ਪੀਂਦੇ ਬੱਚੇ ਦੀ ਦੁੱਧ ਲਗਨ ਤੇ ਚਾਤ੍ਰਿਕ ਦੀ ਸੁਆਂਤੀ ਬੂੰਦ ਦੀ ਲਗਨ ਵਰਗੀ ਤੀਬਰ ਧਾਰਨ ਕਰਨ ਦਾ ਉਪਦੇਸ਼ ਹੈ, ਤੇ ਗੁਰਮੁਖ ਦੀ ਪ੍ਰਾਪਤ ਅਵਸਥਾ ਦਿਖਾਈ ਹੈ] ਹੇ ਮੇਰੀ ਜਿੰਦੇ ! ਹਰੀ ਨਾਮ ਨਾਲ ਮਨ ਪ੍ਰੋਤਾ ਗਿਆ ਹੈ, ਜਿਸ ਤਰ੍ਹਾਂ ਦੁੱਧ ਨਾਲ ਲੱਗ ਕੇ ਦੁੱਧ ਚੁੰਘਦਾ ਬੱਚਾ ਹੁੰਦਾ ਹੈ। ਹਰਿ ਬਿਨਾਂ ਸ਼ਾਂਤੀ ਨਹੀਂ ਪ੍ਰਾਪਤ ਹੁੰਦੀ, ਹੇ ਮੇਰੀਏ ਜਿੰਦੇ ! ਜਿਵੇਂ ਚਾਤ੍ਰਿਕ ਜਲ ਤੋਂ ਬਿਨਾਂ ਪੁਕਾਰਦਾ (ਹੀ) ਰਹਿੰਦਾ ਹੈ। ਹੇ ਮੇਰੀ ਜਿੰਦੇ ! ਸਤਿਗੁਰ ਦੀ ਸ਼ਰਣ ਵਿਚ ਜਾ ਪਉ ਜੋ ਤੈਨੂੰ ਹਰੀ ਪ੍ਰਭੂ ਦੇ ਗੁਣ ਦੱਸੇ। ਦਾਸ ਨਾਨਕ (ਫੁਰਮਾਉਂਦੇ ਹਨ), ਹੇ ਮੇਰੀਏ ਜਿੰਦੇ ! ਹਰੀ ਨੇ (ਜਿਸ ਨੂੰ ਪ੍ਰਭੂ) ਮਿਲਾ ਦਿੱਤਾ (ਉਸ ਦੇ) ਅੰਤਹਕਰਣ ਵਿਚ ਕਈ ਪ੍ਰਕਾਰ ਦੇ ਵਾਜੇ ਵਜ ਪਏ ।।੨।। |

[ਹੁਣ ਮੇਲ—ਅਵਸਥਾ ਯਾ ਗੁਰਮੁਖ—ਅਵਸਥਾ ਦੇ ਟਾਕਰੇ ਤੇ ਮਨਮੁਖ—ਅਵਸਥਾ ਦੀ ਕਾਲ ਫਾਥੀ ਅਵਸਥਾ ਦਿਖਾਈ ਹੈ। ਏਸੇ ਛੰਤ ਵਿਚ ਗੁਰਮੁਖ ਦੀ ਥਾਂ ਪਦ 'ਹਰਿ ਜਨ' ਵਰਤਿਆ ਹੈ ਜੋ ਅੰਕ ੪ ਵਿਚ ਹੈ]

| ਮੂਲ | ਅਰਥ |
|---|---|
| ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ ।। ਜਿਉ ਪੰਖੀ ਕਪੋਤਿ ਆਪੁ ਬਨਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ ।। ਜੋ ਮੋਹਿ ਮਾਇਆ ਚਿਤੁ ਲਾਇਦੇ | ਮਨਮੁਖ ਹਉਮੈਂ ਕਰਕੇ (ਪ੍ਰਭੂ ਤੋਂ) ਵਿਛੁੜੇ ਹੋਏ ਹਨ, ਹੇ ਮੇਰੀਏ ਜਿੰਦੇ ! (ਓਹ) ਹਉਮੈਂ ਦੇ ਜਾਲ ਵਿਚ (ਵਿਸ਼ਿਆਂ ਦੀ) ਜ਼ਹਿਰ ਨੇ ਬੰਨ੍ਹ ਰਖੇ ਹਨ। ਜਿਵੇਂ ਮੇਰੀਏ ਜਿੰਦੇ ! ਕਬੂਤਰ ਪੰਛੀ ਨੇ ਆਪ ਨੂੰ (ਆਪੇ) ਬਨ੍ਹਾ ਲਿਆ ਸੀ, ਉਸ ਤਰ੍ਹਾਂ ਮਨਮੁਖ ਸਾਰੇ ਕਾਲ ਦੇ ਵੱਸ ਵਿਚ (ਆਪੇ ਜਾ ਪੈਂਦੇ) ਹਨ। (ਇਸ ਲਈ) ਜੋ ਮੋਹ ਮਾਇਆ ਵਿਚ ਮਨ ਲਾਉਂਦੇ ਹਨ, ਹੇ ਮੇਰੀ ਜਿੰਦੇ ! ਓਹ ਮਨਮੁਖ ਹਨ, ਮੂਰਖ ਹਨ, (ਸਗੋਂ ਕਹੋ ਤਾਂ) |

ਮੇਰੀ ਜਿੰਦੁੜੀਏ ਸੇ ਮਨਮੁਖ ਮੂੜ ਬਿਤਾਲ ਰਾਮ ।। ਜਨ ਤ੍ਰਾਹਿ ਤ੍ਰਾਹਿ ਸਰਣਾਗਤੀ ਮੇਰੀ ਜਿੰਦੁੜੀਏ ਗੁਰ ਨਾਨਕ ਹਰਿ ਰਖਵਾਲ ਰਾਮ ।।੩।। ਹਰਿ ਜਨ ਹਰਿ ਲਿਵ ਉਬਰੇ ਮੇਰੀ ਜਿੰਦੁੜੀਏ ਧੁਰਿ ਭਾਗ ਵਡੇ ਹਰਿ ਪਾਇਆ ਰਾਮ ।। ਹਰਿ ਹਰਿ ਨਾਮੁ ਪੋਤੁ ਹੈ ਮੇਰੀ ਜਿੰਦੁੜੀਏ ਗੁਰ ਖੇਵਟ ਸਬਦਿ ਤਰਾਇਆ ਰਾਮ ।। ਹਰਿ ਹਰਿ ਪੁਰਖੁ ਦਇਆਲੁ ਹੈ ਮੇਰੀ ਜਿੰਦੁੜੀਏ ਗੁਰ ਸਤਿਗੁਰ ਮੀਠ ਲਗਾਇਆ ਰਾਮ ।। ਕਰਿ ਕਿਰਪਾ ਸੁਣਿ ਬੇਨਤੀ ਹਰਿ ਹਰਿ ਜਨ ਨਾਨਕ ਨਾਮੁ ਧਿਆਇਆ ਰਾਮ ।।੪।।੨।।

ਭੂਤਨੇ ਹਨ । (ਪਰ) ਹੇ ਮੇਰੀ ਜਿੰਦੇ ! (ਜੋ) ਦਾਸ ਹੁੰਦੇ ਹਨ ਓਹ) 'ਰਖ੍ਯਾ ਕਰੋ' 'ਰਖ੍ਯਾ ਕਰੋ' (ਕੂਕਦੇ) ਸ਼ਰਣੀਂ ਆ ਪੈਂਦੇ ਹਨ, ਉਨ੍ਹਾਂ ਦੇ ਰਖਵਾਲੇ ਗੁਰੂ ਨਾਨਕ* ਤੇ ਹਰੀ ਹੋ ਜਾਂਦੇ ਹਨ । ।੩। ।

[ਮਨਮੁਖ ਦੇ ਟਾਕਰੇ ਤੇ ਹੁਣ ਹਰਿ ਜਨ ਅਰਥਾਤ ਗੁਰਮੁਖ ਦੇ ਤਰਨ ਦਾ ਪ੍ਰਕਾਰ ਦਿੱਤਾ ਹੈ । ਹਰੀ ਨਾਮ, ਗੁਰੂ ਤੇ ਪ੍ਰਭੂ ਕ੍ਰਿਪਾ ਦੱਸੀ ਹੈ] ਹੇ ਮੇਰੀ ਜਿੰਦੇ ! ਹਰੀ ਦੇ ਦਾਸ ਹਰੀ ਦੀ ਲਿਵ ਵਿਚ (ਰਹਿਣੇ ਕਰਕੇ) ਬਚ ਗਏ, (ਉਨ੍ਹਾਂ ਨੇ) ਧੁਰੋਂ ਵੱਡੇ ਭਾਗਾਂ ਵਾਲੇ (ਹੋਣ ਕਰਕੇ) ਹਰੀ ਪ੍ਰਾਪਤ ਕਰ ਲਿਆ ਹੈ । ਹੇ ਮੇਰੀ ਜਿੰਦੇ ! (ਦੇਖ) ਹਰਿ ਹਰਿ ਨਾਮ (ਇਕ) ਜਹਾਜ਼ ਹੈ, ਗੁਰੂ (ਉਸ ਦੇ) ਮਲਾਹ ਹਨ, (ਜਿਨ੍ਹਾਂ ਨੇ ਆਪਣੇ) ਉਪਦੇਸ਼ ਦੁਆਰਾ (ਜਗਤ ਨੂੰ) ਤਾਰਿਆ ਹੈ । (ਉਂਞ ਤਾਂ) ਹਰਿ ਹਰਿ ਪੁਰਖ (ਸੁਭਾਵਕ ਹੀ) ਦਿਆਲੂ ਹੈ, (ਪਰ) ਹੇ ਮੇਰੀਏ ਜਿੰਦੇ ! ਗੁਰਾਂ ਸਤਿਗੁਰਾਂ ਨੇ (ਉਹ) ਮਿੱਠਾ ਲੁਆਇਆ ਹੈ (ਭਾਵ ਪਿਆਰਾ ਲਗਾ ਦਿੱਤਾ ਹੈ) । (ਸਤਿਗੁਰੂ ਨੇ) ਕਿਰਪਾ ਕਰਕੇ ਬੇਨਤੀ ਸੁਣੀ (ਤਦ) ਹਰਿ ਹਰਿ ਨਾਮ ਦਾਸ ਨਾਨਕ ਨੇ ਧਿਆਇਆ । ।੪। ।੨। ।

**ਵ੍ਯਾਖ੍ਯਾ—** ਨਾਮ ਦੀ ਤਾਸੀਰ ਦੱਸੀ ਹੈ ਕਿ ਇਹ ਹਉਮੈ ਜੋ ਅੰਦਰ ਹੈ ਤੇ ਮਾਇਆ ਜੋ ਬਾਹਰੋਂ ਪੈ ਕੇ ਜੀਵ ਤੇ ਵਿਹੁ ਦਾ ਅਸਰ ਕਰਦੀ ਹੈ, ਦੁਹਾਂ ਦੇ ਵਿਹੁਲੇ ਅਸਰ ਨੂੰ ਦੂਰ ਕਰ ਦੇਂਦਾ ਹੈ ।

ਅੰਕ ੨ ਵਿਚ ਨਾਮ ਦੀ ਦੂਸਰੀ ਤਾਸੀਰ ਦੱਸੀ ਹੈ ਕਿ ਇਸ ਦੁਆਰਾ ਮਨ ਵਾਹਿਗੁਰੂ ਜੀ ਨਾਲ ਪ੍ਰੋ ਹੋ ਜਾਂਦਾ ਹੈ, ਅਰਥਾਤ ਵਾਹਿਗੁਰੂ ਜੀ ਵਿਚ ਪ੍ਰੇਮ ਨਾਲ ਬੱਝ ਯਾ ਲੱਗ ਜਾਂਦਾ ਹੈ । ਫਿਰ ਉਸੇ ਲਗਨ ਦੀ ਅਤਿਸ਼ਯਤਾ ਦੱਸੀ ਹੈ ਦੋ ਮਿਸਾਲਾਂ ਦੇ ਕੇ: ਖੀਰ ਅਧਾਰ ਬੱਚੇ ਦੀ ਲਗਨ ਦੁੱਧ ਨਾਲ ਤੇ ਚਾਤ੍ਰਿਕ ਦੀ ਲਗਨ ਸ੍ਵਾਂਤੀ ਬੂੰਦਾਂ ਨਾਲ । ਉਸ ਦਾ ਫਲ ਹਰੀ ਦਾ ਮੇਲ ਦੱਸਿਆ ਹੈ । ਇਨ੍ਹਾਂ ਦੋਹਾਂ ਅੰਕਾਂ ਵਿਚ ਮਾਨੋ ਗੁਰਮੁਖ ਦੀ ਅਵਸਥਾ : ਨਾਮ ਤੋਂ ਲੈ ਮਿਲਾਪ ਤਕ, ਦੀ ਵਰਣਨ ਹੋਈ ਹੈ । ਗੁਰਮੁਖ ਨੂੰ ਇਸੇ ਛੰਤ ਦੇ ਚੌਥੇ ਅੰਕ ਵਿਚ 'ਹਰਿਜਨ' ਕਿਹਾ ਹੈ ।

ਅੰਕ ੩ ਵਿਚ ਉਸ ਦੇ ਟਾਕਰੇ ਤੇ ਮਨਮੁਖ ਦਾ ਵਰਣਨ ਹੈ । ਉਹ ਹਉਮੈ ਵਿਚ ਬੱਧੇ ਹੋਏ ਦੱਸੇ ਹਨ । ਮਿਸਾਲ ਦਿੱਤੀ ਹੈ ਹਵਾ ਵਿਚ ਉੱਡਣ ਵਾਲੇ ਕਬੂਤਰ ਦੀ ਜੋ ਜਾਲ ਵਿਚ ਆ ਫਸਦਾ ਹੈ । ਇਨ੍ਹਾਂ ਹਉਮੈਂ ਬੱਝਿਆਂ ਤੇ ਮਾਇਆ ਦੇ ਮੋਹ ਵਿਚ ਫਾਥਿਆਂ ਨੂੰ ਭੂਤਨੇ ਕਿਹਾ ਹੈ, ਕਿਉਂਕਿ ਇਨ੍ਹਾਂ ਦੀ ਸੁਰਤ ਭੂਤਾਂ ਵਾਂਞੂ ਹਰ ਵੇਲੇ ਖਿੰਡੀ ਰਹਿੰਦੀ ਹੈ । ਇਸੇ ਅੰਕ ੩ ਵਿਚ ਫੇਰ ਮਨਮੁਖਾਂ ਦੇ ਤਰਨ ਦਾ ਬੀ ਉਪਾਉ ਦੱਸਿਆ ਹੈ ਕਿ ਓਹ ਬੀ ਜੇ ਸ਼ਰਣੀਂ ਆ ਪੈਣ ਤੇ 'ਰਖ ਲਓ' 'ਰਖ ਲਓ' ਦੀ ਸੱਚੀ ਦੁਹਾਈ ਪਾ ਦੇਣ ਤਾਂ ਗੁਰੂ ਪਰਮੇਸ਼ੁਰ ਉਨ੍ਹਾਂ ਨੂੰ ਰੱਖ ਲੈਂਦੇ ਹਨ ।

ਅੰਕ ਚਾਰ ਵਿਚ ਪਹਿਲੇ ਦੋ ਅੰਕਾਂ ਵਿਚ ਦੱਸੇ 'ਹਰੀ ਮਿਲਿਆਂ ਦਾ' ਤੇ ਅੰਕ ੩ ਦੇ ਅਖ਼ੀਰ ਦੱਸੇ 'ਤ੍ਰਾਹ ਤ੍ਰਾਹ ਸਰਣਾਗਤੀਆਂ' ਬਾਬਤ ਕਥਨ ਹੈ ਤੇ ਦੱਸਿਆ ਹੈ ਕਿ 'ਹਰੀ ਦਾ ਨਾਮ' ਹਰੀ ਦੀ ਲਿਵ'

* ਏਥੇ 'ਗੁਰ ਨਾਨਕ' ਤੋਂ ਮੁਰਾਦ ਗੁਰੂ ਰਾਮਦਾਸ ਜੀ ਆਪਣੀ ਨਹੀਂ, ਪਰ ਆਪਣੇ ਗੁਰੂ ਦੀ ਲੈ ਰਹੇ ਹਨ, 'ਰਖਵਾਲੇ' ਬਹੁ ਬਚਨ ਵਿਚ ਹੈ ਤੇ 'ਗੁਰ' ਪਦ ਬੀ ਬਹੁ ਬਚਨ ਵਿਚ ਹੈ, ਇਸ ਕਰਕੇ 'ਨਾਨਕ' ਪਦ ਨੂੰ ਸੰਬੋਧਨ ਨਹੀਂ ਲੈਣਾ, ਪਰ 'ਸ੍ਰੀ ਗੁਰੂ ਨਾਨਕ ਦੇਵ ਜੀ' ।

ਜਦ ਬਣ ਜਾਏ ਤਾਂ ਜਪਣ ਵਾਲਾ ਹਰੀ ਜਨ ਹੋ ਜਾਂਦਾ ਹੈ ਤੇ ਕਾਲ ਚੱਕ੍ਰ ਤੋਂ ਬਚ ਜਾਂਦਾ ਹੈ; ਯਾ ਇਉਂ ਕਹੋ : ਭਉਜਲ ਰੂਪੀ ਸੰਸਾਰ ਨੂੰ ਤਰ ਨਿਕਲਦਾ ਹੈ। ਕੀਕੂੰ ? ਹਰੀ ਨਾਮ ਦਾ ਬਣ ਜਾਂਦਾ ਹੈ ਜਹਾਜ਼ ਤੇ ਗੁਰੂ ਬਣ ਜਾਂਦਾ ਹੈ ਮਲਾਹ। ਇਹ ਕਾਰਣ ਕੌਣ ਬਣਾ ਦੇਂਦਾ ਹੈ ? ਕਾਰਣਾਂ ਦਾ ਕਾਰਣ ਪ੍ਰਭੂ ਜੋ ਸਦਾ ਦਿਆਲੂ ਹੈ, ਉਹ ਜੀਵ ਨੂੰ ਗੁਰੂ ਮਿੱਠਾ ਲੁਆ ਦੇਂਦਾ ਹੈ। ਪ੍ਰਭੂ ਦੀ ਇਸ ਦਿਆਲਤਾ ਦੀ ਪ੍ਰਾਪਤੀ ਕੀਕੂੰ ਹੋਵੇ ? ਬੇਨਤੀ ਕਰੋ। ਉਹ ਸੁਣ ਕੇ ਆਪਣੇ ਦਿਆਲੂ ਸੁਭਾਵ ਦੇ ਕਾਰਣ ਕਿਰਪਾ ਕਰ ਦੇਵੇਗਾ। ਤਦੋਂ ਗੁਰੂ ਮਿਲੇਗਾ ਤੇ ਨਾਮ ਪ੍ਰਾਪਤ ਹੋ ਕੇ ਹਰੀ ਦੀ ਪ੍ਰਾਪਤੀ ਹੋ ਜਾਏਗੀ।

**ਨਿਰੁਕਤ**—**ਬਿਖੁ**—[ਸੰਸ:, ਵਿੰਖ] ਜ਼ਹਿਰ। ਵਿਹੁ।

**ਸੁਕਾ ਹਰਿਆ**—ਮਨ ਦਾ, ਜੋ ਸਾਈਂ ਪ੍ਰੇਮ ਵਿਹੂਣਾ ਸੀ, ਉਸ ਦਾ, ਨਾਮ ਦੁਆਰਾ ਮੁੜ ਪ੍ਰੇਮ ਨਾਲ ਸੁਰਜੀਤ ਹੋ ਜਾਣਾ। **ਬੇਧਿਆ**—ਵਿੰਨ੍ਹਿਆ। ਭਾਵ ਹੈ ਪ੍ਰੇਮ ਵਿਚ ਪੂਰੀ ਤਰ੍ਹਾਂ ਲਗ ਪਿਆ।

**ਬਾਲਕ ਲਗਿ ਦੁਧ ਖੀਰੇ**—ਦੁਧ ਵਾਲਾ ਬੱਚਾ। ਭਾਵ ਦੁੱਧ ਪੀਂਦਾ ਬੱਚਾ ਜੋ ਦੁੱਧ ਆਸਰੇ ਹੀ ਹੁੰਦਾ ਹੈ, ਜੈਸਾ ਕਿ ਵਾਕ ਨੂੰ :- ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ।। [ਮਲਾਰ ਮਹਲਾ ੫-੨]

**ਚਾਤ੍ਰਿਕੁ**—ਪਪੀਹਾ। **ਟੇਰੇ**—ਪੁਕਾਰਦਾ ਹੈ। **ਜਾਲੇ**—ਜਾਲ ਵਿਚ।

**ਕਪੋਤਿ**—[ਸੰਸ:, ਕਪੋਤ: = ਕਬੂਤਰ ਕ+ਪੋਤ = ਅਕਾਸ਼ ਦਾ ਜਹਾਜ਼] ਕਬੂਤਰ। ਇਕ ਤਾਂ ਆਮ ਅਰਥ ਹੈ, ਅਕਾਸ਼ੀਂ ਉੱਡਣ ਵਾਲਾ ਪੰਛੀ ਧਰਤੀ ਤੇ ਵਿਛੇ ਜਾਲ ਵਿਚ ਜਾ ਫਸਦਾ ਹੈ। ਦੂਸਰੇ ਇਕ ਕਬੂਤਰ ਦੀ ਕਥਾ ਹੈ ਕਿ ਉਸ ਦੇ ਸਾਥੀ ਜਾਲ ਵਿਚ ਫਸ ਗਏ ਸਨ, ਇਹ ਦੇਖ ਕੇ ਉਹ ਬੀ ਜਾ ਫਸਿਆ। ਤੀਜੀ ਕਥਾ ਹੈ ਕਿ ਕਬੂਤਰ ਜਾਲ ਵਿਚ ਫਸੇ ਵੇਖ ਕੇ ਉਸ ਡਾਰ ਦਾ ਸਰਦਾਰ ਕਬੂਤਰ ਜਾਣ ਕੇ ਜਾ ਫਸਿਆ। ਫਸ ਕੇ ਉਸ ਨੇ ਸਾਰਿਆਂ ਨੂੰ ਇਕ ਸੰਮਤ ਹੋ ਇਕ ਖਿਨ ਮਿਲਵਾਂ ਜ਼ੋਰ ਲਾਉਣ ਦੀ ਜਾਚ ਸਿਖਾਈ ਤਾਂ ਸਾਰੇ ਕਬੂਤਰ ਜਾਲ ਸਮੇਤ ਅਕਾਸ਼ਾਂ ਵਿਚ ਉਡ ਗਏ, ਫੇਰ ਉਹ ਆਗੂ ਬਨ ਵਿਚ ਜਾਲ ਸਮੇਤ ਇਕ ਖੁੱਡ ਕੋਲ ਜਾ ਉਤਰਿਆ। ਉਸ ਖੁਡ ਵਿਚ ਉਸ ਦਾ ਦੋਸਤ ਚੂਹਾ ਰਹਿੰਦਾ ਸੀ ਜਿਸ ਨੇ ਬਾਹਰ ਆ ਕੇ ਜਾਲ ਕੁਤਰ ਸੁਟਿਆ, ਤਦ ਓਹ ਦਾਨਾ ਕਬੂਤਰ ਸਾਥੀਆਂ ਸਣੇ ਸੁਤੰਤ੍ਰ ਹੋ ਗਿਆ। ਇਹ ਕਥਾ ਫ਼ਾਰਸੀ ਵਿਚ ਗਈ ਹੈ ਤੇ ਓਥੇ ਓਸ ਦਾਨੇ ਕਬੂਤਰ ਦਾ ਨਾਉਂ 'ਮਨਤੂਕਾ' ਲਿਖਿਆ ਹੈ।

**ਬਿਤਾਲੇ**—[ਸੰਸ: = ਬੇਤਾਲ] ਭੂਤ। **ਤ੍ਰਾਹਿ**—ਰਖ ਲਓ।

**ਸਰਣਾਗਤੀ**—ਸ਼ਰਣ ਵਿਚ ਆਇਆ ਹੋਇਆ। **ਉਬਰੇ**—ਬਚ ਗਏ। ਤਰ ਗਏ।

**ਪੋਤੁ**—[ਸੰਸ :, ਪੋਤ:] ਜਹਾਜ਼। **ਖੇਵਟ**—[ਦੇਖੋ ਪੰਨਾ ੧੫੭੬] ਮਲਾਹ।

## [ਬਿਹਾਗੜਾ ਮਹਲਾ ੪, ਛੰਤ-੩]

| ਮੂਲ | ਅਰਥ |
|---|---|
| ਬਿਹਾਗੜਾ ਮਹਲਾ ੪।। ਜਗਿ ਸੁਕ੍ਰਿਤੁ ਕੀਰਤਿ ਨਾਮੁ ਹੈ ਮੇਰੀ ਜਿੰਦੁੜੀਏ ਹਰਿ ਕੀਰਤਿ ਹਰਿ ਮਨਿ ਧਾਰੇ ਰਾਮ।। ਹਰਿ ਹਰਿ ਨਾਮੁ ਪਵਿਤੁ ਹੈ ਮੇਰੀ ਜਿੰਦੁੜੀਏ ਜਪਿ ਹਰਿ ਹਰਿ | ਜਗਤ ਵਿਚ (ਸਭ ਤੋਂ) ਚੰਗੀ ਕਰਨੀ (ਹਰਿ-) ਕੀਰਤਨ ਵਾਲਾ 'ਨਾਮ' ਹੈ, (ਇਸ ਲਈ) ਹੇ ਮੇਰੀ ਜਿੰਦੇ ! (ਚਾਹੀਦਾ ਹੈ ਕਿ) ਹਰੀ ਕੀਰਤਨ ਦੁਆਰਾ ਹਰੀ ਨੂੰ ਮਨ ਵਿਚ ਧਾਰਨ ਕਰੇ। 'ਹਰਿ ਹਰਿ' ਨਾਮ ਪਵਿਤ੍ਰ ਹੈ, ਹੇ ਮੇਰੀ ਜਿੰਦੇ ! ਹਰਿ ਹਰਿ ਨਾਮ ਨੂੰ ਜਪੋ (ਜੋ ਤੈਨੂੰ ਪਵਿਤ੍ਰ ਕਰਕੇ) ਉਧਾਰ |

ਨਾਮੁ ਉਧਾਰੇ ਰਾਮ॥ ਸਭ ਕਿਲਵਿਖ ਪਾਪ ਦੁਖ ਕਟਿਆ ਮੇਰੀ ਜਿੰਦੁੜੀਏ ਮਲੁ ਗੁਰਮੁਖਿ ਨਾਮਿ ਉਤਾਰੇ ਰਾਮ॥ ਵਡ ਪੁੰਨੀ ਹਰਿ ਧਿਆਇਆ ਜਨ ਨਾਨਕ ਹਮ ਮੂਰਖ ਮੁਗਧ ਨਿਸਤਾਰੇ ਰਾਮ ॥ ੧ ॥

ਲਵੇ । ਸਭ (ਵੱਡੇ) ਪਾਪ (ਤੇ ਛੋਟੇ) ਪਾਪ (ਤੇ ਉਨ੍ਹਾਂ ਤੋਂ ਉਪਜੇ) ਦੁੱਖਾਂ ਨੂੰ (ਨਾਮ ਨੇ ਸਦਾ) ਕੱਟ ਸੁੱਟਿਆ ਹੈ. ਹੇ ਮੇਰੀ ਜਿੰਦੇ ! ਨਾਮ ਨੇ (ਸਦਾ ਸਭ ਤਰ੍ਹਾਂ ਦੀ) ਮੈਲ ਨੂੰ ਗੁਰੂਦੁਆਰੇ ਦੂਰ* ਕੀਤਾ ਹੈ। ਹਰਿ ਦਾ ਧਿਆਉਣਾ ਵੱਡੇ ਪੁੰਨਾਂ ਕਰਕੇ ਹੁੰਦਾ ਹੈ ਦਾਸ ਨਾਨਕ (ਆਖਦਾ ਹੈ ਕਿ ਉਸੇ ਨਾਮ ਨੇ) ਸਾਡੇ ਵਰਗੇ ਮੂਰਖ ਤੇ ਮੁਗਧ ਤਾਰ ਲਏ ਹਨ ॥ ੧ ॥

ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ ਤਿਨਾ ਪੰਚੇ ਵਸਗਤਿ ਆਏ ਰਾਮ ॥ ਅੰਤਰਿ ਨਵ ਨਿਧਿ ਨਾਮੁ ਹੈ ਮੇਰੀ ਜਿੰਦੁੜੀਏ ਗੁਰੁ ਸਤਿਗੁਰੁ ਅਲਖੁ ਲਖਾਏ ਰਾਮ ॥ ਗੁਰਿ ਆਸਾ ਮਨਸਾ ਪੂਰੀਆ ਮੇਰੀ ਜਿੰਦੁੜੀਏ ਹਰਿ ਮਿਲਿਆ ਭੁਖ ਸਭ ਜਾਏ ਰਾਮ ॥ ਧੁਰਿ ਮਸਤਕਿ ਹਰਿ ਪ੍ਰਭ ਲਿਖਿਆ ਮੇਰੀ ਜਿੰਦੁੜੀਏ ਜਨ ਨਾਨਕ ਹਰਿ ਗੁਣ ਗਾਏ ਰਾਮ ॥ ੨ ॥

ਹੇ ਮੇਰੀ ਜਿੰਦੇ ! ਜੋ ਹਰਿ ਨਾਮ ਧਿਆਉਂਦੇ ਹਨ (ਕਾਮ ਕ੍ਰੋਧ ਆਦਿਕ ਬਲੀ) ਪੰਜੇ ਹੀ ਉਨ੍ਹਾਂ ਦੇ ਕਾਬੂ ਵਿਚ ਆ ਜਾਂਦੇ ਹਨ ।(ਫਿਰ ਉਨ੍ਹਾਂ ਦੀ ਅੰਤਰਗਤੀ ਇਹ ਹੁੰਦੀ ਹੈ ਕਿ) ਨੌਂ ਨਿਧਾਂ ਰੂਪੀ ਨਾਮ (ਜੋ ਉਨ੍ਹਾਂ ਦੇ) ਅੰਦਰ ਹੀ ਹੁੰਦਾ ਹੈ. ਹੇ ਮੇਰੀ ਜਿੰਦੇ ! ਗੁਰ ਸਤਿਗੁਰੂ (ਉਸ) ਅਲਖ (ਨਾਮ) ਦੀ ਲੱਖਤਾ ਕਰਾ ਦੇਂਦਾ ਹੈ। ਹੇ ਮੇਰੀ ਜਿੰਦੇ ! (ਹਰਿ ਦੇ ਮਿਲਣ ਨਾਲ) ਗੁਰੂ ਨੇ (ਹਰੀ ਮਿਲਾਪ ਦੀਆਂ) ਆਸਾਂ ਮਨਸਾ ਪੂਰਨ ਕਰ ਦਿੱਤੀਆਂ. (ਕਿਉਂਕਿ) ਹਰੀ ਦੇ ਮਿਲ ਪੈਣ ਨਾਲ ਸਾਰੀ ਭੁੱਖ** ਦੂਰ ਹੋ ਜਾਂਦੀ ਹੈ। (ਆਖਦੇ ਹਨ ਗੁਰੂ) ਨਾਨਕ (ਦੇਵ ਜੀ) ਹੇ ਮੇਰੀ ਜਿੰਦੇ ! (ਜਿਨ੍ਹਾਂ) ਜਨਾਂ ਦੇ ਮੱਥੇ ਉਤੇ ਧੁਰੋਂ ਹਰਿ ਪ੍ਰਭੂ ਨੇ ਲਿਖ ਦਿੱਤਾ ਹੈ (ਉਹੋ ਹੀ) ਹਰੀ ਦੇ ਗੁਣ ਗਾਉਂਦੇ ਹਨ ॥ ੨ ॥

ਹਮ ਪਾਪੀ ਬਲਵੰਚੀਆ ਮੇਰੀ ਜਿੰਦੁੜੀਏ ਪਰਦ੍ਰੋਹੀ ਠਗ ਮਾਇਆ ਰਾਮ॥ ਵਡਭਾਗੀ ਗੁਰੁ ਪਾਇਆ ਮੇਰੀ ਜਿੰਦੁੜੀਏ ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ ॥ ਗੁਰਿ ਅੰਮ੍ਰਿਤੁ ਹਰਿ ਮੁਖਿ ਚੋਇਆ ਮੇਰੀ ਜਿੰਦੁੜੀਏ ਫਿਰਿ ਮਰਦਾ ਬਹੁੜਿ ਜੀਵਾਇਆ ਰਾਮ॥ ਜਨ ਨਾਨਕ ਸਤਿਗੁਰ ਜੋ ਮਿਲੇ ਮੇਰੀ ਜਿੰਦੁੜੀਏ ਤਿਨ ਕੇ ਸਭਿ ਦੁਖ ਗਵਾਇਆ ਰਾਮ ॥ ੩ ॥

ਹੇ ਮੇਰੀਏ ਜਿੰਦੇ ! ਅਸੀਂ ਪਾਪੀ ਹਾਂ. ਵਲ ਛਲੀਏ ਹਾਂ. ਪਰਾਇਆਂ ਨਾਲ ਧ੍ਰੋਹ ਕਰਨ ਵਾਲੇ (ਭਾਵ ਵਿਸਾਹਘਾਤੀ) ਹਾਂ ਤੇ ਮਾਇਆ ਠਗ ਲੈਣ ਵਾਲੇ ਹਾਂ। ਹੇ ਮੇਰੀ ਜਿੰਦੇ। ਵੱਡੇ ਭਾਗਾਂ ਕਰਕੇ ਗੁਰੂ ਮਿਲ ਪਿਆ ਹੈ (ਉਸ) ਪੂਰੇ ਗੁਰੂ ਦੁਆਰਾ ਮੁਕਤੀ ਤੇ ਮਿਰਯਾਦਾ ਪ੍ਰਾਪਤ ਹੋਈ ਹੈ । [ਕੀਕੂੰ ?] ਗੁਰੂ ਨੇ ਹਰਿ (-ਨਾਮ ਰੂਪੀ) ਅੰਮ੍ਰਿਤ ਮੂੰਹ ਵਿਚ ਚੋ ਦਿਤਾ ਹੈ ਮੇਰੀ ਜਿੰਦੇ ! ਫੇਰ ਮਰਦੇ ਨੂੰ ਮੁੜ ਕੇ ਜਿਵਾ ਦਿੱਤਾ। ਹੇ ਨਾਨਕ ਜੋ ਦਾਸ ਸਤਿਗੁਰੂ ਨੂੰ ਮਿਲ ਪਏ. ਹੇ ਮੇਰੀ ਜਿੰਦੇ। ਉਹਨਾਂ ਦੇ ਸਾਰੇ ਦੁੱਖ (ਗੁਰੂ ਨੇ) ਦੂਰ ਕਰ ਦਿੱਤੇ ॥ ੩ ॥

ਅਤਿ ਊਤਮੁ ਹਰਿ ਨਾਮੁ ਹੈ ਮੇਰੀ ਜਿੰਦੁੜੀਏ ਜਿਤੁ ਜਪਿਐ ਪਾਪ

ਹਰਿ ਦਾ ਨਾਮ ਸਭ ਤੋਂ ਉੱਤਮ ਹੈ. ਹੇ ਮੇਰੀ ਜਿੰਦੇ ! ਜਿਸ ਦੇ ਜਪਣ ਨਾਲ ਪਾਪ ਦੂਰ ਹੋ ਜਾਂਦੇ ਹਨ। ਹੇ ਮੇਰੀ ਜਿੰਦੇ!

* ਅਉਂ ਭੀ:— ਗੁਰਮੁਖਾਂ ਨੇ ਨਾਮੁ ਦੁਆਰਾ (ਸਦਾ ਪਾਪਾਂ ਦੀ) ਮੈਲ ਦੂਰ ਕੀਤੀ ਹੈ। ** ਸਾਰੀਆਂ ਖ਼ਾਹਸ਼ਾਂ।

ਗਵਾਤੇ ਰਾਮ ।। ਪਤਿਤ ਪਵਿਤ੍ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ ।। ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਹਰਿ ਸਰਿ ਨਾਤੇ ਰਾਮ।। ਅਪਰਾਧੀ ਪਾਪੀ ਉਧਰੇ ਮੇਰੀ ਜਿੰਦੁੜੀਏ ਜਨ ਨਾਨਕ ਖਿਨੁ ਹਰਿ ਰਾਤੇ ਰਾਮ । ।੪ ।੩। ।

ਹਰੀ ਰੂਪ ਗੁਰੂ ਨੇ ਪਤਿਤਾਂ ਨੂੰ ਪਵਿਤ੍ਰ ਕਰ ਲਿਆ ਹੈ, ਓਹ ਫੇਰ ਚਾਰੋਂ ਦਿਸ਼ਾ ਵਿਚ ਤੇ ਚਹੁੰ ਜੁਗਾਂ ਵਿਚ ਜਾਣੇ ਗਏ । (ਭਾਵ ਹਰ ਥਾਈਂ ਤੇ ਹਰ ਸਮੇਂ ਜਾਣੇ ਗਏ) । ਹੇ ਮੇਰੀ ਜਿੰਦੇ! ਉਹਨਾਂ ਦੀ ਹਉਮੈ ਰੂਪੀ ਮੈਲ ਸਾਰੀ ਦੂਰ ਹੋ ਗਈ, ਕਿਉਂਕਿ ਉਹਨਾਂ ਨੇ ਹਰਿ ਨਾਮ ਰੂਪੀ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰ ਲਿਆ । ਹੇ ਮੇਰੀ ਜਿੰਦੇ ! ਅਪਰਾਧੀ ਤੇ ਪਾਪੀ (ਸਭ) ਉਧਰ ਗਏ ਜੋ ਛਿਨ ਲਈ ਬੀ (ਹਰੀ ਪ੍ਰੇਮ ਵਿਚ) ਰੰਗੇ ਗਏ; (ਫੁਰਮਾਉਂਦੇ ਹਨ) ਦਾਸ ਨਾਨਕ (ਦੇਵ ਜੀ) । ।੪ ।੩। ।

**ਵਯਾਖਯਾ**—ਪਤਾ ਨਹੀਂ ਲਗਦਾ ਪਰ ਇਸ ਪ੍ਰੇਮ ਤੇ ਰਸ ਭਰੇ ਨੰਮ੍ਰਤਾ ਦੇ ਸੁਹਾਉ ਵਾਲੇ ਸ਼ਬਦ ਵਿਚ ਕਈ ਪ੍ਰਸ਼ਨਾਂ ਦੇ ਉੱਤਰ ਹਨ, ਜਿਵੇਂ :-

(੧) ਕਰਮ ਕਾਂਡਾਂ ਵਿਚ ਲੱਗੇ ਲੋਕੀਂ ਪੁੱਛਦੇ ਹਨ ਕਿ ਪਾਪ ਕਰਮ ਕੀਤੇ ਉਹਨਾਂ ਦੇ ਤੋੜਨ ਦੇ ਕੀਤੇ ਕਰਮਾਂ ਨਾਲ ਹੀ ਨਿਬੜ ਸਕਦੇ ਹਨ । ਆਪ ਉੱਤਰ ਦੇਂਦੇ ਹਨ ਕਿ ਜਗਤ ਵਿਚ ਸਭ ਸ਼ੁਭ ਕਰਨੀਆਂ, ਸ਼ੁਭ ਕਰਮਾਂ ਤੋਂ ਸ੍ਰੇਸ਼ਟ ਹਰੀ ਨਾਮ ਹੈ, ਜੋ ਹਰੀ ਜਸ ਦੇ ਭਾਵ ਵਿਚ ਆ ਕੇ ਕਰੀਦਾ ਹੈ । ਜਿਵੇਂ ਪਯਾਰੇ ਨੂੰ ਯਾਦ ਕਰੀਦਾ ਹੈ ਤਾਂ ਉਸ ਦੇ ਸ਼ੁਭ ਗੁਣਾਂ ਦੀ ਕੀਰਤੀ ਦੇ ਭਾਵ ਵਿਚ ਭਰ ਕੇ ਕਰੀਦਾ ਹੈ । ਇਸ ਤਰ੍ਹਾਂ ਹਰੀ ਨਾਮ ਜਪਿਆਂ ਮਨ ਪਵਿਤ੍ਰ ਹੋ ਜਾਂਦਾ ਹੈ, ਅਰਥਾਤ ਮਨ ਵਿਚ ਵੱਸਦੇ ਪਾਪਾਂ, ਕਿਲਵਿਖਾਂ ਦੇ ਸੰਸਕਾਰ ਧੋਤੇ ਜਾਂਦੇ ਹਨ; ਨਾ ਕੇਵਲ ਪਾਪ ਧੋਤੇ ਜਾਂਦੇ ਹਨ, ਜੋ ਦੁੱਖ ਪ੍ਰਾਪਤ ਹੁੰਦੇ ਹਨ, ਉਹ ਬੀ ਧੋਪਦੇ ਹਨ । ਐਸਾ ਗੁਰਮੁਖ ਨਾਮ ਸਾਰੀ ਮੈਲ ਹੀ ਦੂਰ ਕਰ ਦੇਂਦਾ ਹੈ । ਇਹ ਤਾਂ ਕੀਤੇ ਪਾਪਾਂ ਬਾਬਤ ਫੁਰਮਾਇਆ ।

ਅੰਕ ੨ ਵਿਚ ਫੁਰਮਾਉਂਦੇ ਹਨ ਕਿ ਹਰੀ ਨਾਮ ਧਿਆਉਣ ਨਾਲ ਪੰਜੇ ਵਿਕਾਰ ਕਾਬੂ ਵਿਚ ਆ ਜਾਂਦੇ ਹਨ । ਅਰਥਾਤ ਅਗੋਂ ਜੀਵਨ ਵਿਕਾਰਾਂ ਵਾਲਾ ਨਹੀਂ ਰਹਿੰਦਾ । ਇਉਂ ਜਦ ਅੰਦਰ ਸੁੱਖ ਹੋ ਜਾਂਦਾ ਹੈ ਤਾਂ ਅੰਤ੍ਰੀਵ ਲਾਭ ਇਹ ਹੁੰਦਾ ਹੈ ਕਿ ਅਕਾਲ ਪੁਰਖ ਦੀ ਲੱਖਤਾ ਹੋ ਆਉਂਦੀ ਹੈ । ਇਸ ਅਵਸਥਾ ਵਿਚ ਪਹੁੰਚ ਕੇ ਸਭ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ, ਕਿਸੇ ਗੱਲ ਦੀ ਵਾਸ਼ਨਾ ਆਸਾ ਦੁੱਖ ਨਹੀਂ ਦੇਂਦੀ ।

ਅੰਕ ੩ ਵਿਚ ਕਈ ਪ੍ਰਕਾਰ ਦੇ ਪਾਪ ਗਿਣ ਕੇ ਹਰੀ ਨਾਮ ਨਾਲ ਉਹਨਾਂ ਤੋਂ ਉਧਾਰ ਹੋ ਜਾਣਾ ਦੱਸਿਆ ਹੈ । ਇਸ ਅੰਕ ਵਿਚ ਨਾਮ ਦਾਤਾ ਗੁਰੂ ਦੀ ਲੋੜ ਤੇ ਮੇਹਰ ਦਰਸਾਈ ਹੈ, ਅਤੇ ਪਰਮ ਨੰਮ੍ਰਤਾ ਵਿਚ ਆ ਕੇ ਆਪਣੇ ਦੁਆਰਾ ਸਾਨੂੰ ਉਪਦੇਸ਼ ਕੀਤਾ ਹੈ ਕਿ ਸ਼ਰਣ ਲਓ, ਚਾਹੋ ਆਤਮ ਜੀਵਨ ਵਿਚ ਮੁਰਦੇ ਹੋਵੋ ਤਦ ਬੀ ਆਤਮ ਜੀਵਨ ਵਿਚ ਜੀਉ ਪਵੋਗੇ ।

ਅੰਕ ੪ ਵਿਚ ਸਾਰੇ ਦਾ ਸਾਰ ਹੈ । ਪਹਿਲਾਂ ਹਰੀ ਨਾਮ ਦੀ ਤਾਸੀਰ ਦੱਸੀ ਹੈ: ਪਾਪ ਦੂਰ ਹੋਣੇ, ਪਵਿਤ੍ਰ ਹੋ ਜਾਣਾ, ਹਉਮੈ ਦੀ ਮੈਲ ਸਾਰੀ ਦੂਰ ਹੋ ਜਾਣੀ । ਨਾਲ ਹੀ ਦੱਸਿਆ ਹੈ ਕਿ ਗੁਰੂ ਦਾਤਾ ਨੇ ਇਹ ਕੁਛ ਕਰ ਦਿਖਲਾਇਆ ਹੈ ।

ਇਸ ਪ੍ਰਕਾਰ ਸਾਰਾ ਛੰਤ ਪਾਪੀਆਂ, ਅਪਰਾਧੀਆਂ ਘੋਰ ਕੁਕਰਮੀਆਂ ਦੀ ਨਿਰਾਸਾ ਨੂੰ ਤੋੜਨ ਤੇ ਆਸ ਬਨ੍ਹਾ ਕੇ ਉੱਚ ਜੀਵਨ ਵਿਚ ਪਾ ਦੇਣ ਦਾ ਉਪਰਾਲਾ ਦੱਸਿਆ ਹੈ ਕਿ ਐਉਂ ਪਤਿਤਾਂ ਦੀ ਬੀ ਕਲਯਾਣ ਹੋ ਜਾਂਦੀ ਹੈ । ਉਹਨਾਂ ਲਈ ਬੀ ਨਿਰਾਸਾ ਦੀ ਕੋਈ ਥਾਂ ਨਹੀਂ ।

**ਨਿਰੁਕ੍ਤ**—ਸੁਕ੍ਰਿਤੁ—[ਸੰਸ:, ਸੁਕ੍ਰਿਤੰ] ਭਲੀ ਕਰਨੀ । ਨੇਕ ਕੰਮ ।

**ਕੀਰਤਿ**—[ਸੰਸ:, ਕੀਰ੍ਤਿ:] ਕੀਰਤੰਨ, ਯਸ਼, ਸਿਫ਼ਤ ਸਲਾਹ ਕਰਨੀ ਯਾ ਗਾਉਣੀ।

**ਕਿਲਵਿਖ**—[ਦੇਖੋ ਪੰਨਾ ੧੭੯੪] ਪਾਪ।

**ਮਲੁ** —ਮੈਲ। ਅਗੇ ਚੱਲ ਕੇ 'ਮਲ' ਦਾ ਪਤਾ ਦਿਤਾ ਹੈ ਕਿ ਉਹ ਹਉਮੈ ਦੀ ਮੈਲ ਹੈ, ਯਥਾ: 'ਹਉਮੈ ਮੈਲ ਸਭ ਉਤਰੀ' [ਅੰਕ ੪ ਇਸੇ ਛੰਤ ਦਾ]। **ਮੁਗਧ**—ਅਨਜਾਣ। ਮੂਰਖ।

**ਪੰਚੇ**—ਪੰਜੇ। ਭਾਵ ਹੈ ਕਾਮ ਕ੍ਰੋਧ ਲੋਭ ਮੋਹ ਹੰਕਾਰ।

**ਵਸਗਤਿ**—ਵੱਸ ਵਿਚ ਆ ਗਏ। **ਅੰਤਰਿ**—ਦਿਲ ਵਿਚ। ਅੰਤਹਕਰਨ ਵਿਚ। ਅਲਖ ਨਾਮ ਅੰਦਰੇ ਹੈ, ਉਸ ਦੀ ਲਖਤਾ ਕਰਾ ਦੇਂਦਾ ਹੈ ਗੁਰੂ।

**ਬਲਵੰਚੀਆ**—ਵਲ ਛਲ ਕਰਨੇ ਵਾਲਾ। (ਅ) ਉਹ ਠੱਗ ਜੋ ਠੱਗੀ ਕਰਨ ਵਿਚ ਬਲ ਬੀ ਵਰਤ ਲੈਂਦੇ ਹਨ। **ਪਰਦ੍ਰੋਹੀ**—ਆਮ ਲੋਕਾਂ ਨਾਲ ਧ੍ਰੋਹ ਕਰਨ ਵਾਲੇ। ਵਿਸਾਹਘਾਤੀ।

**ਗਤਿ ਮਿਤਿ**—ਅਵਸਥਾ ਤੇ ਮਰਯਾਦਾ। ਭਾਵ ਸਾਰੀ ਉੱਚ ਬਿਵਸਥਾ ਮੁਕਤੀ ਤੇ ਮਰਯਾਦਾ।

**ਹਰਿ ਸਰਿ**—ਹਰੀ (-ਨਾਮ) ਦੇ ਅੰਮ੍ਰਿਤ ਸਰੋਵਰ ਵਿਚ।

**ਰਾਤੇ**—ਰਚੇ, ਲਗੇ, ਪ੍ਰੇਮ ਕੀਤਾ। ਪ੍ਰੇਮ ਵਿਚ ਰੰਗੇ ਗਏ।

## [ਬਿਹਾਗੜਾ ਮਹਲਾ ੪, ਛੰਤ-੪]

**ਪ੍ਰਾਕ੍ਕਥਨ**—ਨਾਮ ਦੀ ਤਾਸੀਰ ਦੁੱਖ ਹਰਤਾ, ਸੰਸਾਰ ਸਾਗਰ ਤੋਂ ਤਾਰਨਹਾਰ ਤੇ ਸਰਬ ਸੁੱਖ ਦਾਤਾ ਪਹਿਲੇ ਅੰਕ ਵਿਚ ਦ੍ਰਿੜਾਈ ਹੈ ਤੇ ਨਾਮੀਆਂ ਦਾ ਜਸ ਵਰਣਨ ਕੀਤਾ ਹੈ।

| **ਮੂਲ** | **ਅਰਥ** |
|---|---|
| ਰਾਗੁ ਬਿਹਾਗੜਾ ਮਹਲਾ ੪ ।। ਹਉ ਬਲਿਹਾਰੀ ਤਿਨ੍ ਕਉ ਮੇਰੀ ਜਿੰਦੁੜੀਏ ਜਿਨ੍ ਹਰਿ ਹਰਿ ਨਾਮੁ ਅਧਾਰੋ ਰਾਮ ।। ਗੁਰਿ ਸਤਿਗੁਰਿ ਨਾਮ ਦ੍ਰਿੜਾਇਆ ਮੇਰੀ ਜਿੰਦੁੜੀਏ ਬਿਖੁ ਭਉਜਲੁ ਤਾਰਣ ਹਾਰੋ ਰਾਮ ।। ਜਿਨ੍ ਇਕ ਮਨਿ ਹਰਿ ਧਿਆਇਆ ਮੇਰੀ ਜਿੰਦੁੜੀਏ ਤਿਨ੍ ਸੰਤ ਜਨਾ ਜੈਕਾਰੋ ਰਾਮ ।। ਨਾਨਕ ਹਰਿ ਜਪਿ ਸੁਖੁ ਪਾਇਆ ਮੇਰੀ ਜਿੰਦੁੜੀਏ ਸਭਿ ਦੂਖ ਨਿਵਾਰਣਹਾਰੋ ਰਾਮ ।।੧।। | ਹੇ ਮੇਰੀ ਜਿੰਦੇ ! ਮੈਂ ਉਨ੍ਹਾਂ ਉਤੋਂ ਸਦਕੇ ਹਾਂ, ਜਿਨ੍ਹਾਂ ਦਾ ਆਧਾਰ (=ਆਸਰਾ) ਹਰੀ ਹਰਿ ਨਾਮ ਹੈ। (ਉਨ੍ਹਾਂ ਨੂੰ) ਗੁਰੂ ਸੱਚੇ ਗੁਰੂ ਨੇ ਨਾਮ ਦ੍ਰਿੜ ਕਰਾਇਆ ਹੈ, ਹੇ ਮੇਰੀ ਜਿੰਦੇ ! (ਉਹ ਨਾਮ) ਵਿਹੁ ਰੂਪੀ ਸੰਸਾਰ ਸਾਗਰ ਤੋਂ ਤਾਰਨੇ ਵਾਲਾ ਹੈ। ਹੇ ਮੇਰੀ ਜਿੰਦੇ ! ਜਿਨ੍ਹਾਂ ਨੇ ਇਕ ਮਨ ਹੋ ਕੇ ਹਰੀ ਨੂੰ ਧਿਆਇਆ ਹੈ, ਉਨ੍ਹਾਂ ਸੰਤ ਜਨਾਂ ਨੂੰ (ਮੇਰੀ) ਨਮਸਕਾਰ ਹੈ। (ਉਨ੍ਹਾਂ ਨੇ) ਹੇ ਮੇਰੀ ਜਿੰਦੇ ! ਨਾਨਕ ਨੇ ਹਰਿ ਨੂੰ ਜਪ ਕੇ (ਹੀ) ਸੁੱਖ ਪਾਇਆ ਹੈ, (ਕਿਉਂਕਿ) ਹਰਿ ਨਾਮ ਸਾਰੇ ਦੁੱਖ ਦੂਰ ਕਰਨੇ ਵਾਲਾ ਹੈ।।੧। |
| ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ।। ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ | [ਹੁਣ ਨਾਮ ਜਪਣ ਵਾਲਿਆਂ ਦੇ ਅੰਗ ਪ੍ਰਤਿਅੰਗ ਦੀ ਸਫਲਤਾ ਨਿਸਚੇ ਕਰਾਉਣ ਲੱਗੇ ਹਨ:-] ਹੇ ਮੇਰੀ ਜਿੰਦੜੀਏ ! ਉਹ ਰਸਨਾ ਧੰਨ ਹੈ, ਧੰਨ ਹੈ, ਜੋ ਹਰਿ ਪ੍ਰਭੂ ਦੇ ਗੁਣ ਗਾਉਂਦੀ ਹੈ। (ਸੁਣ) ਹੇ ਮੇਰੀਏ ਜਿੰਦੇ ! ਉਹ ਕੰਨ ਚੰਗੇ ਤੇ ਸ਼ੋਭਾ ਵਾਲੇ ਹਨ ਜੋ ਹੇ ਹਰੀ ! ਤੇਰੇ ਹਰਿ ਕੀਰਤਨ ਨੂੰ ਸੁਣਦੇ |

ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥ ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ॥ ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ॥ ੨ ॥

ਹਨ। ਉਹ ਸਿਰ ਭਲਾ ਹੈ, ਪਵਿਤ੍ਰ ਹੈ, (ਹੋਰ) ਪਵਿਤ੍ਰ ਹੈ, ਹੇ ਮੇਰੀ ਜਿੰਦੇ ! ਜੋ ਗੁਰੂ ਦੇ ਪੈਰੀਂ ਜਾ ਲੱਗਦਾ ਹੈ। ਹੇ ਮੇਰੀ ਜਿੰਦੇ ! ਨਾਨਕ ਤਾਂ ਗੁਰੂ ਉਤੋਂ ਕੁਰਬਾਨ ਹੈ, ਜਿਸ ਨੇ ਹਰਿ ਹਰਿ ਨਾਮ ਸਿਮਰਾਇਆ ਹੈ ॥ ੨ ॥

ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥ ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥ ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ॥ ਨਾਨਕੁ ਤਿਨੁ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥ ੩ ॥

ਹੇ ਮੇਰੀ ਜਿੰਦੇ ! ਓਹ ਅੱਖਾਂ ਭਲੀਆਂ (ਤੇ) ਪਰਵਾਣ ਹਨ ਜੋ ਸਾਧੂ ਸਤਿਗੁਰੂ ਨੂੰ ਦੇਖਦੀਆਂ ਹਨ। ਓਹ ਹੱਥ ਪਵਿਤ੍ਰ ਤੇ ਹੋਰ ਪਵਿਤ੍ਰ ਹਨ ਜੋ ਹਰਿ ਹਰਿ ਦਾ ਹਰੀ ਜਸ ਲਿਖਦੇ ਹਨ, ਹੇ ਮੇਰੀ ਜਿੰਦੇ ! ਉਸ ਪੁਰਖ ਦੇ ਪੈਰ, ਹੇ ਮੇਰੀ ਜਿੰਦੇ ! ਸਦਾ ਪੂਜੀਏ ਜੋ ਧਰਮ ਦੇ ਰਸਤੇ ਤੁਰਦਾ ਹੈ। ਹੇ ਮੇਰੀ ਜਿੰਦੇ ! ਨਾਨਕ ਉਨ੍ਹਾਂ ਉਤੋਂ ਸਦਕੇ ਹੈ (ਜੋ) ਹਰਿ (-ਨਾਮ) ਸੁਣ ਕੇ ਹਰਿ ਨਾਮ ਨੂੰ ਮੰਨਦੇ ਹਨ ॥ ੩ ॥

ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥ ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥ ਵਣੁ ਤ੍ਰਿਣੁ ਸਭੁ ਆਕਾਰੁ ਹੈ ਮੇਰੀ ਜਿੰਦੁੜੀਏ ਮੁਖਿ ਹਰਿ ਹਰਿ ਨਾਮੁ ਧਿਆਵੈ ਰਾਮ ॥ ਨਾਨਕ ਤੇ ਹਰਿ ਦਰਿ ਪੈਨ੍ਹਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ॥ ੪ ॥ ੪ ॥

[ਹੁਣ ਹਰਿ ਨਾਮ ਦੀ ਵਜਾਪਕਤਾ ਦਰਸਾਉਂਦੇ ਹਨ] ਹੇ ਮੇਰੀ ਜਿੰਦੇ ! ਧਰਤੀ, ਪਤਾਲ ਤੇ ਅਕਾਸ਼ ਸਾਰੇ ਹਰਿ ਹਰਿ ਨਾਮ ਨੂੰ ਧਿਆਉਂਦੇ ਹਨ। ਹੇ ਮੇਰੀ ਜਿੰਦੇ ! ਪਉਣ, ਪਾਣੀ ਤੇ ਅਗਨੀ ਸਦਾ 'ਹਰਿ ਹਰਿ' ਦਾ ਹਰਿ ਜਸ ਗਾਉਂਦੇ ਹਨ। ਹੇ ਮੇਰੀ ਜਿੰਦੇ ! (ਜੰਗਲ ਦੇ ਵੱਡੇ) ਬ੍ਰਿਛ (ਤੋਂ ਲੈ ਘਾਹ ਦੇ) ਤੀਲਿਆਂ ਤਕ ਜੋ ਬੀ ਸੂਰਤਵਾਨ ਹੈ ਸਭ ਮੂੰਹੋਂ ਹਰਿ ਹਰਿ ਨਾਮ ਧਿਆ ਰਿਹਾ ਹੈ। (ਸੁਣ) ਹੇ ਮੇਰੀ ਜਿੰਦੇ ! ਹਰੀ ਦੀ ਦਰਗਾਹ ਵਿਚ ਉਹੋ ਸਤਿਕਾਰਿਆ ਜਾਂਦਾ ਹੈ, ਜੋ ਗੁਰੂ ਦੁਆਰਾ ਮਨ ਨੂੰ ਭਗਤੀ ਵਿਚ ਲਾਉਂਦਾ ਹੈ ॥ ੪ ॥ ੪ ॥

**ਵਜਾਖਜਾ**—ਪਹਿਲੇ ਤ੍ਰੈ ਅੰਕਾਂ ਵਿਚ ਨਾਮ ਦੀ ਤਾਸੀਰ, ਨਾਮੀਆਂ ਦੀ ਮਹਿਮਾ, ਫੇਰ ਅੰਗ ਪ੍ਰਤਿਅੰਗ ਨਾਮੀਆਂ ਦੇ ਸਾਰੇ ਅੰਗਾਂ ਦੀ ਸਫਲਤਾ ਦਰਸਾਈ ਹੈ। ਅਰਥਾਤ ਨਾਮ ਵਾਲਾ ਜੀਵਨ ਸਫਲ ਜੀਵਨ ਹੈ, ਸੈਨਤ ਇਹ ਹੈ ਕਿ ਨਾਮ ਬਿਨਾ ਜੀਵਨ ਅਸਫਲ ਰਹਿੰਦਾ ਹੈ ਤੇ ਸਾਰੇ ਕਰਤੱਵ ਤੇ

ਕਰਨ ਵਾਲੇ ਅੰਗ ਬ੍ਰਿਥਾ ਜਾਂਦੇ ਹਨ ਕਿਉਂਕਿ ਐਸੇ ਜੀਵਾਂ ਨੇ ਮਨੁੱਖਾਂ ਜਨਮ ਪਾ ਕੇ ਪਸ਼ੂ ਜੀਵਨ ਬਿਤਾਇਆ ਹੈ ਤੇ ਮਾਨੁੱਖਾ ਜਨਮ ਦੀ ਸਫਲਤਾ ਦਾ ਸਮਾਂ, ਜੋ ਆਪਣੇ ਜੀਵਨ ਨੂੰ ਦੇਵਤਾ ਬਨਾਉਣ ਵਿਚ ਲਾਉਣਾ ਸੀ ਐਵੇਂ ਗੁਆ ਲਿਆ ਹੈ। ਸਾਰੇ ਛੰਤ ਵਿਚ ਵਿਧੀ ਪੱਖ ਚੱਲ ਰਿਹਾ ਹੈ ਅਤੇ ਅਤਜੰਤ ਸੁੰਦਰਤਾ ਤੇ ਰਸਮਯਤਾ ਵਿਚ ਚਲ ਰਿਹਾ ਹੈ, ਇਸ ਕਰਕੇ ਨਿਖੇਧੀ ਪੱਖ ਦਾ ਕੋਈ ਜ਼ਿਕਰ ਨਹੀਂ। ਸੋ ਹਰਿਨਾਮ ਦਾ ਚੇਤਣ ਦੇ ਘਾਟਿਆਂ ਦਾ ਵਿਸ਼ਯ ਅਗਲੇ ਅੰਕ ਵਿਚ ਲੀਤਾ ਹੈ।

ਚੌਥੇ ਅੰਕ ਵਿਚ ਕੁਦਰਤ ਦਾ ਕਾਦਰ ਨੂੰ ਜਪਣਾ ਯਾ ਸਿਮਰਨਾ, ਗਾਉਣਾ, ਧਿਆਉਣਾ ਦਰਸਾਯਾ ਹੈ। ਦਾਨੇ ਲੋਕ ਇਸ ਦਾ ਇਕ ਭਾਵ ਇਹ ਸਮਝਦੇ ਹਨ ਕਿ ਧਰਤੀ ਅਕਾਸ਼, ਪਤਾਲ, ਜਲ, ਪੌਣ, ਅਗਨੀ ਵਿਚ ਦੇ ਜੀਵ ਨਾਮ ਜਪਦੇ ਹਨ। ਜੇ ਆਸਾ ਦੀ ਵਾਰ ਵਿਚ 'ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ' ਤੁਕ ਵਾਚੀਏ ਤਾਂ ਜਾਪਦਾ ਹੈ ਕਿ ਉਸ ਵਜਾਪਕ ਨਾਮ ਵਲ ਏਸੇ ਛੰਤ ਵਿਚ ਸੈਨਤ ਹੈ। ਸ੍ਰੀ ਗੁਰੂ ਰਾਮਦਾਸ ਜੀ ਇਸ ਨਾਮ ਦੇ ਹਰ ਹਿਰਦੇ ਵਿਚ ਸਹਜ ਸੁਭਾਵ ਹੀ ਹੋਣ ਦਾ ਪਤਾ ਤੀਸਰੇ ਛੰਤ ਦੇ ਅੰਕ ੨ ਵਿਚ ਦੇ ਆਏ ਹਨ 'ਅੰਤਰਿ ਨਵ ਨਿਧਿ ਨਾਮੁ ਹੈ ਮੇਰੀ ਜਿੰਦੁੜੀਏ ਗੁਰੁ ਸਤਿਗੁਰੁ ਅਲਖੁ ਲਖਾਏ ਰਾਮ'। ਇਹੋ ਨਾਮ ਸਾਰੇ ਵਜਾਪਕ ਬੀ ਦੱਸਿਆ ਹੈ, ਯਥਾ :—

ਨਾਮ ਕੇ ਧਾਰੇ ਆਗਾਸ ਪਾਤਾਲ ।। [ਸੁਖਮਨੀ ੧੬-੫]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬ੍ਰਹਮੰਡੀ ਆਰਤੀ ਵਿਚ ਕੁਦਰਤ ਨੂੰ ਆਰਤੀ ਕਰਦੀ ਦਰਸਾਇਆ ਹੈ, ਸੋਦਰੁ ਵਿਚ ਸਾਰੀ ਕੁਦਰਤ ਤੇ ਕੁਦਰਤ ਵਿਚ ਰਚੇ ਗਿਆਂ, ਦੇਵਤੇ ਅਤੇ ਮਾਨੁਖਾਂ, ਸਭਨਾਂ ਨੂੰ ਹਰੀ ਕੀਰਤਨ ਕਰਦੇ ਦਰਸਾਇਆ ਹੈ। ਆਸਾ ਦੀ ਵਾਰ ਵਿਚ '**ਭੈ ਵਿਚਿ ਪਵਣੁ ਵਹੈ ਸਦ ਵਾਉ**' ਸ਼ਲੋਕ ਉਚਾਰ ਕੇ ਕੁਦਰਤ ਨੂੰ ਭੈ ਹੇਠ ਕੰਮ ਕਰ ਰਹੀ ਦੱਸਿਆ ਹੈ। ਕੁਦਰਤ 'ਕਰਤਾ' ਤੋਂ ਨਿਖੜ ਕੇ ਨਹੀਂ ਚਲ ਰਹੀ, ਉਹ ਇਸ ਦਾ 'ਕਾਦਰ' ਬੀ ਹੈ, ਉਸ ਦੀ ਚਲਾਈ ਚਲਦੀ ਹੈ, ਫਿਰ ਉਹ ਇਸ ਵਿਚ ਪਰੀਪੂਰਣ ਹੈ। ਸੋ ਕੁਦਰਤ 'ਕਾਦਰ' ਤੋਂ ਅਲੱਗ ਨਹੀਂ, 'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ'. ਫਿਰ ਫੁਰਮਾਯਾ ਹੈ :— ਕੁਦਰਤਿ ਕਰਿ ਕੈ ਵਸਿਆ ਸੋਇ ।। [ਵਾਰ ਸਿਰੀ ਰਾਗੁ ਮ: ੧-੪]

ਉਸ ਨਿਰਗੁਣ ਪ੍ਰਭੂ ਨੇ ਜਦੋਂ ਸਰਗੁਣਤਾ ਸਾਜੀ ਤਾਂ ਫੁਰਮਾਯਾ ਹੈ, 'ਆਪੀਨੈ ਆਪੁ ਸਾਜਿਓ' ਇਸ ਆਪਣੀ ਸਰਗੁਣਤਾ ਤੋਂ ਅਗੇ 'ਆਪੀਨੈਰਚਿਓ ਨਾਉ' ਏਹਦੁ: 'ਆਪ' ਤੇ 'ਨਾਉ' ਤਾ ਨਿਰਗੁਣਤਾ ਦੇ ਨਾਲ ਹੀ 'ਏਕੋ' ਦੀ ਗਿਣਤੀ ਵਿਚ ਰਹੇ। ਅਗੇ ਦੂਜੇ ਦੀ ਗਿਣਤੀ ਫੁਰਮਾਈ—'ਦੁਯੀ ਕੁਦਰਤਿ ਸਾਜੀਐ' ਇਹ ਦੂਜੀ ਸਾਜ ਕੇ ਏਕਾ ਆਪ ਦੂਜੀ ਤੋਂ ਵੱਖ ਨਹੀਂ ਹੋ ਗਿਆ,'ਕਰਿ ਆਸਣੁ ਡਿਠੋ ਚਾਉ*'। ਸੋ ਇਸ ਦੁਯੀ ਦੇ ਜ਼ਰਰੇ ਜ਼ਰਰੇ ਵਿਚ ਆਪ ਹੈ, ਕੁਦਰਤ ਉਸ ਨੂੰ ਆਪਣੇ ਸੁਹਜ ਵਿਚ ਦਿਖਾ ਰਹੀ ਤੇ ਵਿਸਮਾਦ ਲਾ ਰਹੀ ਹੈ। ਵਿਸਮਾਦ ਰੰਗ ਵਿਚ ਰੰਗੇ ਨੂੰ ਕੁਦਰਤ ਕਾਦਰ ਦੇ ਗੁਣ ਗਾ ਰਹੀ, ਨਾਮ ਜਪ ਰਹੀ ਪ੍ਰਤੱਖ ਦੀਹਦੀ ਹੈ:—

ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ।। [ਸੁਖਮਨੀ ੨੩-੨]

ਚੌਥੇ ਗੁਰੂ ਸਾਹਿਬ ਜੀ ਨੇ ਹੀ ਫੁਰਮਾਯਾ ਹੈ :—

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ।।

[ਮਲਾਰ ਮਹਲਾ ੪-੮]

ਤੀਜੇ ਸਤਿਗੁਰਾਂ ਫੁਰਮਾਇਆ:—

ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ।। [ਵਾਰਾਂ ਤੋਂ ਵਧੀਕ ਮ: ੩]

ਸੋ ਇਹ ਸਿਮਰਣ ਸਿਫ਼ਤ ਸਲਾਹ ਕੁਦਰਤ ਦਾ ਜ਼ਰਰਾ ਜ਼ਰਰਾ ਸਹਜ ਭਾਵ ਵਿਚ ਕਰ ਰਿਹਾ ਹੈ। ਪਰ ਜੋ ਜੀਵ ਧਾਰੀ ਪ੍ਰੇਮਾ ਭਗਤੀ ਵਿਚ ਆ ਕੇ ਕਰਦੇ ਹਨ, ਦਰ ਪਰਵਾਨ ਹੁੰਦੇ ਹਨ, ਜੈਸਾ ਕਿ

* ਵਾਰ ਆਸਾ ਮਹਲਾ ੧-੧ ।

ਆਦਿ ਗੁਰੂ ਜੀ ਨੇ ਸਾਰੇ ਸਹਜ ਭਾਵ ਦੇ ਗਾਯਨਹਾਰੇ ਗਿਣ ਕੇ ਫੁਰਮਾਯਾ:—

ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ।। [ਜਪੁਜੀ-੨੭]

ਉਸੀ ਤਰ੍ਹਾਂ ਇਸ ਛੰਦ ਦੇ ਅਖ਼ੀਰ ਤੇ ਫੁਰਮਾਇਆ :—

ਨਾਨਕ ਤੇ ਹਰਿ ਦਰਿ ਪੈਨਾਇਆ ਮੇਰੀ ਜਿੰਦੁੜੀਏ ਜੋ ਗੁਰਮੁਖਿ ਭਗਤਿ ਮਨੁ ਲਾਵੈ ਰਾਮ ।।

ਏਥੇ 'ਤੇ' ਉਤੇ ਜ਼ੋਰ ਹੈ ਜੀਕੂੰ ਸੋਦਰੁ ਵਿਚ 'ਸੇਈ' ਤੇ ਜ਼ੋਰ ਹੈ ।

## [ਬਿਹਾਗੜਾ ਮਹਲਾ ੪, ਛੰਤ—੫]

**ਪ੍ਰਾਕ੍ਕਥਨ**—ਹਰੀ ਨਾਮ ਸਿਮਰਨ ਦੇ ਲਾਭ ਤੇ ਨਾ ਸਿਮਰਨ ਦੀਆਂ ਹਾਨੀਆ ਦਰਸਾਈਆਂ ਹਨ ।

### ਮੂਲ

ਬਿਹਾਗੜਾ ਮਹਲਾ ੪ ।। ਜਿਨ ਹਰਿ ਹਰਿ ਨਾਮੁ ਨ ਚੇਤਿਓ ਮੇਰੀ ਜਿੰਦੁੜੀਏ ਤੇ ਮਨਮੁਖ ਮੂੜ ਇਆਣੇ ਰਾਮ ।। ਜੋ ਮੋਹਿ ਮਾਇਆ ਚਿਤੁ ਲਾਇਦੇ ਮੇਰੀ ਜਿੰਦੁੜੀਏ ਸੇ ਅੰਤਿ ਗਏ ਪਛੁਤਾਣੇ ਰਾਮ ।। ਹਰਿ ਦਰਗਹ ਢੋਈ ਨਾ ਲਹਨਿ ਮੇਰੀ ਜਿੰਦੁੜੀਏ ਜੋ ਮਨਮੁਖਿ ਪਾਪਿ ਲੁਭਾਣੇ ਰਾਮ ।। ਜਨ ਨਾਨਕ ਗੁਰ ਮਿਲਿ ਉਬਰੇ ਮੇਰੀ ਜਿੰਦੁੜੀਏ ਹਰਿ ਜਪਿ ਹਰਿ ਨਾਮਿ ਸਮਾਣੇ ਰਾਮ ।। ੧ ।।

### ਅਰਥ

ਹੇ ਮੇਰੀ ਜਿੰਦੇ ! ਜਿਨ੍ਹਾਂ ਨੇ ਹਰਿ ਹਰਿ ਨਾਮ ਨਹੀਂ ਚੇਤਿਆ ਓਹ ਮਨਮੁਖ ਹਨ, ਮੂਰਖ ਹਨ ਤੇ ਅਜਾਣ ਹਨ । ਹੇ ਮੇਰੀ ਜਿੰਦੇ ! ਜੋ (ਹਰਿ ਨਾਮ ਨੂੰ ਛੱਡ ਕੇ) ਮੋਹ ਮਾਇਆ ਵਿਚ ਜੀ ਲਾਉਂਦੇ ਹਨ ਸੋ ਅੰਤ ਨੂੰ ਏਥੋਂ ਪੱਛੋਤਾਉਂਦੇ ਜਾਂਦੇ ਹਨ । ਹੇ ਮੇਰੀ ਜਿੰਦੇ ! (ਓਹ ਅੱਗੇ) ਹਰੀ ਦੀ ਦਰਗਾਹ ਵਿਚ (ਜਾ ਕੇ ਬੀ) ਢੋਈ ਨਹੀਂ ਲੈਣਗੇ ਜੋ ਮਨਮੁਖ ਹਨ ਤੇ ਪਾਪਾਂ ਵਿਚ ਲੁਭਾਏ ਹੋਏ ਰਹਿੰਦੇ ਹਨ. (ਪਰ) ਹੇ ਨਾਨਕ ! (ਜੋ) ਜਨ ਗੁਰੂ ਨੂੰ ਮਿਲੇ (ਓਹ) ਬਚ ਗਏ, ਹੇ ਮੇਰੀ ਜਿੰਦੇ ! (ਓਹ ਤਾਂ) ਹਰੀ (ਨਾਮ) ਜਪਕੇ ਹਰੀ ਨਾਮੀ.(ਜੋ ਹੈ ਉਸ ਵਿਚ) ਸਮਾ ਗਏ ਹਨ ।। ੧ ।।

ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ ।। ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ।। ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ ਜਿਤੁ ਹਰਿ ਮੇਰਾ ਚਿਤਿ ਆਵੈ ਰਾਮ ।। ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਜਮਕੰਕਰੁ ਨੇੜਿ ਨ ਆਵੈ ਰਾਮ ।। ੨ ।।

(ਸੋ ਹੇ ਓਹ ! ਜਿਨ੍ਹਾਂ ਨੇ ਹੁਣ ਤਾਈਂ ਨਹੀਂ ਜਪਿਆ) ਸਾਰੇ ਸਤਿਗੁਰੂ ਨੂੰ ਜਾ ਮਿਲੋ, ਜੋ ਉਹ ਤੁਹਾਨੂੰ ਹਰਿ ਹਰਿ ਨਾਮ ਦ੍ਰਿੜ ਕਰਾ ਦੇਵੇ, ਹੇ ਮੇਰੀ ਜਿੰਦੇ ! ਹੇ ਮੇਰੀ ਜਿੰਦੇ ! ਹਰਿ ਨੂੰ ਜਪਦਿਆਂ ਪਲ ਭਰ (ਬੀ) ਢਿੱਲ ਨਾ ਲਾਈਏ, ਕੀ ਮਲੂੰਮ ਹੈ ਕਿ (ਅਗਲਾ) ਸਾਹ ਆਉਂਦਾ ਹੈ ਕਿ ਨਹੀਂ. (ਭਾਵ, ਕੀਹ ਪਤਾ ਹੈ ਕਿ ਇਹੋ ਸਾਹ ਹੀ ਅੰਤਲਾ ਹੈ ਤੇ ਇਸੇ ਵਿਚ ਮਰ ਜਾਣਾ ਹੈ) । ਉਹ ਸਮਾਂ, ਉਹ ਮਹੂਰਤ, ਉਹ ਘੜੀ, ਉਹ ਮੁਹਤ ਸਫਲ ਹੈ, ਹੇ ਮੇਰੀ ਜਿੰਦੇ ! ਜਿਸ ਵਿਚ ਮੇਰਾ ਹਰੀ ਯਾਦ ਆਵੇ । ਹੇ ਮੇਰੀ ਜਿੰਦੇ ! (ਪੱਕ ਜਾਣ ਕਿ ਜਿਨ੍ਹਾਂ) ਜਨਾਂ ਨੇ ਨਾਮ ਧਿਆਇਆ ਹੈ ਜਮਦੂਤ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ, (ਕਹਿੰਦੇ ਹਨ ਗੁਰੂ) ਨਾਨਕ ।। ੨ ।।

ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ ਸੋ ਡਰੈ ਜਿਨਿ ਪਾਪ ਕਮਤੇ ਰਾਮ॥ ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ॥ ਹਰਿ ਨਿਰਭਉ ਨਾਮਿ ਪਤੀਜਿਆ ਮੇਰੀ ਜਿੰਦੁੜੀਏ ਸਭਿ ਝਖ ਮਾਰਨੁ ਦੁਸਟ ਕੁਪਤੇ ਰਾਮ॥ ਗੁਰੁ ਪੂਰਾ ਨਾਨਕਿ ਸੇਵਿਆ ਮੇਰੀ ਜਿੰਦੁੜੀਏ ਜਿਨਿ ਪੈਰੀ ਆਣਿ ਸਭਿ ਘਤੇ ਰਾਮ ॥ ੩ ॥

ਵਾਹਿਗੁਰੂ ਸਦਾ ਸਭੋ ਕੁਛ ਵੇਖਦਾ ਤੇ ਸੁਣਦਾ ਹੈ, (ਸੋ) ਹੇ ਮੇਰੀ ਜਿੰਦੇ ! ਡਰੇ ਉਹ, ਜਿਸ ਨੇ ਪਾਪ ਕੀਤੇ ਹਨ। (ਹਾਂ) ਹੇ ਮੇਰੀ ਜਿੰਦੇ ! ਜਿਸ ਦਾ ਅੰਦਰ (ਅਰਥਾਤ) ਹਿਰਦਾ ਸ਼ੁੱਧ ਹੈ ਉਨ੍ਹਾਂ ਜਨਾਂ ਨੇ ਸਾਰੇ ਡਰ ਸੁੱਟ ਪਾਏ ਹਨ। ਹਰੀ ਦੇ ਨਿਰਭਉ ਕਰ ਦੇਣ ਵਾਲੇ ਨਾਮ ਵਿਚ (ਜਿਨ੍ਹਾਂ ਦਾ ਮਨ) ਪਤੀਜ ਗਿਆ ਹੈ, ਹੇ ਮੇਰੀ ਜਿੰਦੇ ! ਉਨ੍ਹਾਂ ਦੇ ਵੈਰੀ ਕੁਪੱਤੇ (ਜੋ ਨਿੰਦਿਆ ਵੈਰ ਕਰਦੇ ਹਨ, ਓਹ) ਸਾਰੇ ਝੱਖਾਂ ਮਾਰਦੇ ਹਨ, (ਭਾਵ ਕੁਝ ਹਾਨੀ ਨਹੀਂ ਪੁਚਾ ਸਕਦੇ)। ਹੇ ਮੇਰੀ ਜਿੰਦੇ ! ਨਾਨਕ ਨੇ ਪੂਰਾ ਸਤਿਗੁਰੂ ਸੇਵਿਆ ਹੈ, ਜਿਸ ਨੇ ਸਾਰੇ (ਵੈਰੀ) ਪੈਰੀਂ ਲਿਆ ਪਾਏ ਹਨ ॥ ੩ ॥

ਸੋ ਐਸਾ ਹਰਿ ਨਿਤ ਸੇਵੀਐ ਮੇਰੀ ਜਿੰਦੁੜੀਏ ਜੋ ਸਭ ਦੂ ਸਾਹਿਬੁ ਵਡਾ ਰਾਮ॥ ਜਿਨੀ ਇਕ ਮਨਿ ਇਕੁ ਅਰਾਧਿਆ ਮੇਰੀ ਜਿੰਦੁੜੀਏ ਤਿਨਾ ਨਾਹੀ ਕਿਸੈ ਦੀ ਕਿਛੁ ਚੜਾ ਰਾਮ॥ ਗੁਰ ਸੇਵਿਐ ਹਰਿ ਮਹਲੁ ਪਾਇਆ ਮੇਰੀ ਜਿੰਦੁੜੀਏ ਝਖ ਮਾਰਨੁ ਸਭਿ ਨਿੰਦਕ ਘੰਡਾ ਰਾਮ॥ ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਧੁਰਿ ਮਸਤਕਿ ਹਰਿ ਲਿਖਿ ਛਡਾ ਰਾਮ ॥ ੪ ॥ ੫ ॥

ਹੇ ਮੇਰੀ ਜਿੰਦੇ ! ਓਹ ਐਸਾ ਹਰੀ ਸਦਾ ਸੇਵੀਏ, ਜੋ ਸਭਨਾਂ ਨਾਲੋਂ ਵੱਡਾ ਸਾਹਿਬ ਹੈ। (ਐਸੇ) ਇਕੋ (ਸਭ ਤੋਂ ਵੱਡੇ ਸਾਹਿਬ) ਨੂੰ ਜਿਨ੍ਹਾਂ ਨੇ ਇਕ ਮਨ ਨਾਲ ਧਿਆਇਆ ਹੈ, ਹੇ ਮੇਰੀ ਜਿੰਦੇ! ਉਨ੍ਹਾਂ ਨੂੰ ਕਿਸੇ ਦੀ ਕੁਛ ਬੀ ਪਰਵਾਹ ਨਹੀਂ ਹੈ। ਹੇ ਮੇਰੀ ਜਿੰਦੇ ! (ਜਿਨ੍ਹਾਂ ਨੇ) ਗੁਰੂ ਦੀ ਸੇਵਾ ਕਰਨੇ ਨਾਲ ਹਰੀ ਦਾ ਮਹਲ (ਸਰੂਪ) ਪ੍ਰਾਪਤ ਕਰ ਲਿਆ ਹੈ, (ਉਨ੍ਹਾਂ ਦੇ ਵਿਰੁੱਧ ਬਕਣ ਵਾਲੇ) ਕੁਪੱਤੇ ਨਿੰਦਕ ਸਾਰੇ ਝੱਖਾਂ ਮਾਰਦੇ ਹਨ। ਹੇ ਮੇਰੀ ਜਿੰਦੇ ! (ਜਿਨ੍ਹਾਂ) ਜਨਾਂ ਨੇ ਨਾਮ ਧਿਆਇਆ ਹੈ, ਧੁਰੋਂ ਹਰੀ ਨੇ (ਉਨ੍ਹਾਂ ਦੇ) ਮੱਥੇ ਤੇ ਲਿਖ ਛੱਡਿਆ ਹੋਇਆ ਸੀ ਕਹਿੰਦੇ ਹਨ ਗੁਰੂ ਨਾਨਕ ॥ ੪ ॥ ੫ ॥

**ਵਯਾਖਯਾ**—ਪਹਿਲੇ ਅੰਕ ਵਿਚ ਨਾਮ ਹੀਣੇ ਮਨਮੁਖਾਂ ਦੀ ਗਤੀ ਵਰਣਨ ਕੀਤੀ ਹੈ, ਜੋ ਮੋਹ ਮਾਇਆ ਵਿਚ ਮਸਤ ਪਾਪ ਕਰਦੇ ਤੇ ਵਾਹਿਗੁਰੂ ਤੋਂ ਬੇਮੁਖ ਰਹਿੰਦੇ ਹਨ। ਅਖ਼ੀਰਲੀ ਤੁਕ ਵਿਚ ਉਹਨਾਂ ਦੀ ਸਦਗਤੀ ਦਾ ਉਪਰਾਲਾ ਬੀ 'ਹਰੀ ਨਾਮ ਦਾ ਸਿਮਰਣ' ਹੀ ਦੱਸਿਆ ਹੈ।

ਅੰਕ ੨ ਵਿਚ ਪਤਾ ਦਿਤਾ ਹੈ ਕਿ ਨਾਮ ਕਿੱਥੋਂ ਮਿਲਦਾ ਹੈ ਤੇ ਲੈ ਕੇ ਕੀਕੂੰ ਜਪੀਦਾ ਹੈ ? ਫਿਰ ਅੰਤ ਵਿਚ ਉਸ ਦਾ ਫਲ ਦੱਸਿਆ ਕਿ ਜਮ ਉਹਨਾਂ ਦੇ ਨੇੜੇ ਨਹੀਂ ਫੜਕਦਾ।

ਅੰਕ ੩ ਵਿਚ ਇਕ ਗੱਲ ਦੱਸੀ ਜੋ ਜੀਵਾਂ ਨੂੰ ਪ੍ਰਭੂ ਦੀ ਸ਼ਰਨ ਆਉਂਦਿਆਂ ਰੋਕਦੀ ਹੈ, ਉਹ ਹੈ ਭੈ। ਭੈ ਕਾਹਦਾ ? ਅਪਣੇ ਕੀਤੇ ਮਾੜੇ ਕਰਮਾਂ ਦਾ। ਉਹ ਕਹਿ ਰਹੇ ਹਨ ਕਿ ਠੀਕ ਹੈ, ਪਰ ਡਰੇ ਓਹ ਜਿਸਨੇ ਪਾਪ ਕੀਤੇ ਹੋਣ, ਜਿਸ ਨੇ ਨਹੀਂ ਕੀਤੇ ਤੇ ਮਨ ਪਵਿਤ੍ਰ ਰਖਿਆ ਹੈ ਉਹ ਕਿਉਂ ਡਰੇ ? ਤੀਸਰੀ ਸਤਰ ਵਿਚ ਪਾਪਾਂ ਤੋਂ ਸ਼ੁੱਧ ਹੋ ਕੇ ਇਸ ਨਿਰਭੈਤਾ ਦੇ ਮਾਲਕ ਬਣਨ ਦੀ ਜਾਚ ਦੱਸੀ ਕਿ ਉਹ ਨਾਮ ਹੈ ਜੋ ਨਿਰਭਉ ਕਰ ਦੇਂਦਾ ਹੈ। ਜਮਾਂ ਤੋਂ ਨਿਰਭਉ ਤਾਂ ਕਰਦਾ ਹੀ ਹੈ, ਨਿੰਦਕਾਂ, ਦੋਖੀਆਂ, ਕੁਪੱਤਿਆਂ ਤੋਂ ਬੀ ਨਿਰਭੈ ਕਰ ਦੇਂਦਾ ਹੈ। ਨਾਲ ਦੱਸਦੇ ਹਨ ਕਿ ਨਾਮ-ਦਾਤਾ ਗੁਰੂ ਦੀ ਸੇਵਾ ਚਾਹੀਏ।

ਅੰਕ ੪ ਵਿਚ ਇਹ ਗੱਲਾਂ ਫੁਰਮਾਉਂਦੇ ਹਨ :—ਕਿ ਸਭ ਤੋਂ ਵੱਡੇ ਤੇ ਨਿਰਭੈ ਕਰਨ ਵਾਲੇ ਪ੍ਰਭੂ ਦੀ ਸੇਵਾ ਕਰੋ। ਇਸ ਦਾ ਫਲ ਇਹ ਹੈ ਕਿ ਸਭ ਕਿਸੇ ਤੋਂ ਬੇਪਰਵਾਹ ਹੋ ਜਾਈਦਾ ਹੈ ਤੇ ਕਾਣ ਕਣੋਡ ਨ੍ਹੀਂ ਰਹਿੰਦੀ। ਫੇਰ ਦੱਸਦੇ ਹਨ ਕਿ ਨਾਮ ਨਾਲ ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ। ਅੰਤਲੀ ਗਲ ਦੱਸਦੇ ਹਨ ਕਿ ਨਾਮ ਦਾਤ ਹੈ. ਜੋ ਧੁਰੋਂ ਹੁੰਦੀ ਹੈ।

**ਨਿਰੁਕ੍ਤ**—ਉਬਰੇ—ਤਰ ਗਏ। ਬਚ ਗਏ।

ਮੂਰਤੁ—ਮਹੂਰਤ। ਦੋ ਕੁ ਘੜੀ ਦਾ ਸਮਾਂ।

ਮੁਹਤੁ—ਥੋੜਾ ਸਮਾਂ। ਅੱਧੀ ਕੁ ਘੜੀ।

(ਅ) ਮੁਹਤ ਨੂੰ ਅਕਸਰ ਮਹੂਰਤ ਦਾ ਰੂਪ ਹੀ ਸਮਝੀਦਾ ਹੈ।

(ੲ) ਅਰਬੀ ਮੁਹਲਤ ਤੋਂ ਬੀ ਬਣਿਆਂ 'ਮੁਹਤ' ਸਮਝੀਦਾ ਹੈ। ਮੁਹਲਤ=ਕੁਛਕ ਚਿਰ।

ਜਮ ਕੰਕਰੁ—[ਦੇਖੋ ਪੰਨਾ ੧੭੬੨] ਜਮ ਦਾ ਦਾਸ. ਜਮਦੂਤ। ਘਤੇ—ਪਾਏ।

ਚਡਾ—[ਪੰਜਾਬੀ] ਪਰਵਾਹ, ਖੁਸ਼ਾਮਦ। ਕਾਣ।

ਘੰਡਾ—[ਪੰ:,] ਕੁਪੱਤਾ. ਜੋ ਕਿਸੇ ਦਾ ਲਿਹਾਜ਼ ਨਾ ਕਰੇ, ਐਸਾ ਕੁਪੱਤਾ। ਬੇਹਯਾ।

**[ਬਿਹਾਗੜਾ ਮਹਲਾ ੪, ਛੰਤ—੬]**

**ਪ੍ਰਾਕ੍ਥਨ**—ਪਾਪ ਕਰਨੇ ਤੇ ਪ੍ਰਭੂ ਅਗੇ ਬਹਾਨੇ ਕਰਨੇ ਮਨਮੁਖਤਾ ਹੈ। ਮਨਮੁਖ ਜੋ ਘਾਲ ਕਰਨ ਉਹ ਬੀ ਬਿਰਥਾ ਜਾਂਦੀ ਹੈ. ਕਿਉਂਕਿ ਹਉਂ ਨਾਲ ਕਰਦੇ ਹਨ। ਗੁਰਮੁਖਾਂ ਦਾ ਸਭ ਕੁਛ ਸਫਲ ਹੈ ਤੇ ਉਨ੍ਹਾਂ ਨੂੰ ਦਰਗਾਹੇ ਸਨਮਾਨ ਮਿਲਦਾ ਹੈ। ਗੁਰਮੁਖਾਂ ਦੇ ਸੰਗ ਨਾਲ ਮੈਲ ਉਤਰਦੀ ਹੈ।

| ਮੂਲ | ਅਰਥ |
|---|---|
| ਬਿਹਾਗੜਾ ਮਹਲਾ ੪ ।। ਸਭਿ ਜੀਅ ਤੇਰੇ ਤੂੰ ਵਰਤਦਾ ਮੇਰੇ ਹਰਿ ਪ੍ਰਭ ਤੂੰ ਜਾਣਹਿ ਜੋ ਜੀਇ ਕਮਾਈਐ ਰਾਮ ।। ਹਰਿ ਅੰਤਰਿ ਬਾਹਰਿ ਨਾਲਿ ਹੈ ਮੇਰੀ ਜਿੰਦੁੜੀਏ ਸਭ ਵੇਖੈ ਮਨਿ ਮੁਕਰਾਈਐ ਰਾਮ ।। ਮਨਮੁਖਾ ਨੋ ਹਰਿ ਦੂਰਿ ਹੈ ਮੇਰੀ ਜਿੰਦੁੜੀਏ ਸਭ ਬਿਰਥੀ ਘਾਲ ਗਵਾਈਐ ਰਾਮ ।। ਜਨ ਨਾਨਕ ਗੁਰਮੁਖਿ ਧਿਆਇਆ ਮੇਰੀ ਜਿੰਦੁੜੀਏ ਹਰਿ ਹਾਜਰੁ ਨਦਰੀ ਆਈਐ ਰਾਮ ।। ੧ ।। | ਹੇ ਮੇਰੇ ਹਰਿ ਪ੍ਰਭੂ ! ਸਾਰੇ ਜੀਵ ਤੇਰੇ ਹਨ. ਤੂੰ (ਸਭਨਾਂ ਵਿਚ) ਵਰਤ ਰਿਹਾ ਹੈਂ, (ਭਾਵ ਸਭ ਦੇ ਅੰਦਰ ਵੱਸ ਰਿਹਾ ਹੈਂ ਤੇ ਵਜਾਪਕ ਹੈਂ, ਇਸ ਕਰਕੇ) ਤੂੰ (ਸਭ ਕੁਛ) ਜਾਣਦਾ ਹੈਂ. ਜੋ (ਅਸੀਂ ਆਪਣੇ) ਮਨਾਂ ਵਿਚ ਕਮਾਉਂਦੇ ਹਾਂ, (ਭਾਵ ਜੋ ਸੋਚਾਂ ਵਿਚਾਰਾਂ ਫੁਰਨੇ ਮਨ ਵਿਚ ਕਰਦੇ ਹਾਂ, ਤੂੰ ਜਾਣਦਾ ਹੈਂ)। (ਹਾਂ) ਹੇ ਮੇਰੀ ਜਿੰਦੇ ! ਹਰੀ ਅੰਦਰ (ਬੀ ਤੇ) ਬਾਹਰ (ਬੀ ਸਾਡੇ) ਨਾਲ ਹੈ. (ਉਹ) ਸਭੋ ਕੁਛ ਵੇਖਦਾ ਹੈ, (ਜੋ ਅਸੀਂ ਮਨ ਵਿਚ ਸੋਚਦੇ ਤੇ ਫੇਰ) ਮਨ ਵਿਚ ਹੀ ਮੁਕਰਦੇ ਰਹਿੰਦੇ ਹਾਂ। ਹੇ ਮੇਰੀ ਜਿੰਦੇ ! ਮਨਮੁਖਾਂ ਤੋਂ ਹਰੀ ਦੂਰ ਰਹਿੰਦਾ ਹੈ, (ਭਾਵ ਮਿਲਦਾ ਨਹੀਂ ਹੈ, ਸੋ ਮਨਮੁਖ ਰਿਹਾਂ ਆਪਣੀ ਕੀਤੀ ਹੋਈ) ਸਾਰੀ ਘਾਲ (ਮਿਹਨਤ ਬੀ) ਬਿਰਥਾ ਗੁਆ ਲਈਦੀ ਹੈ। (ਪ੍ਰੰਤੂ) ਹੇ ਮੇਰੀ ਜਿੰਦੇ ! (ਜਿਨ੍ਹਾਂ) ਜਨਾਂ ਨੇ ਗੁਰੂ ਦੁਆਰਾ ਹਰੀ ਨੂੰ ਧਿਆਇਆ ਹੈ (ਉਨ੍ਹਾਂ ਨੂੰ) ਹਰੀ ਹਾਜ਼ਰਾ ਹਜ਼ੂਰ ਨਜ਼ਰ ਆਇਆ ਹੈ, (ਕਹਿੰਦੇ ਹਨ ਗੁਰੂ) ਨਾਨਕ (ਦੇਵ ਜੀ)। ।੧। |

ਸੇ ਭਗਤ ਸੇ ਸੇਵਕ ਮੇਰੀ ਜਿੰਦੁੜੀਏ ਜੋ ਪ੍ਰਭ ਮੇਰੇ ਮਨਿ ਭਾਣੇ ਰਾਮ ॥ ਸੇ ਹਰਿ ਦਰਗਹ ਪੈਨ੍ਹਾਇਆ ਮੇਰੀ ਜਿੰਦੁੜੀਏ ਅਹਿਨਿਸਿ ਸਾਚਿ ਸਮਾਣੇ ਰਾਮ ॥ ਤਿਨ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥ ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ ਮਿਲਿ ਸਾਧੂ ਸੰਗਿ ਅਘਾਣੇ ਰਾਮ ॥ ੨ ॥

ਹੇ ਮੇਰੀ ਜਿੰਦੇ ! ਉਹੀ (ਪ੍ਰਭੂ ਦੇ) ਸੇਵਕ ਹਨ, ਉਹੀ ਭਗਤ ਹਨ ਜੋ ਮੇਰੇ ਪ੍ਰਭੂ ਦੇ ਮਨ ਨੂੰ ਭਾ ਗਏ ਹਨ। ਹੇ ਮੇਰੀ ਜਿੰਦੇ ! ਓਹੀ ਹਰੀ ਦੀ ਦਰਗਾਹ ਵਿਚ ਸਨਮਾਏ ਗਏ ਜੋ ਦਿਨ ਰਾਤ ਸੱਚ ਵਿਚ ਸਮਾਏ ਰਹਿੰਦੇ ਹਨ। ਉਨ੍ਹਾਂ ਦੀ ਸੰਗਤ ਵਿਚ (ਰਿਹਾਂ ਮਨ) ਦੀ ਮੈਲ ਲਹਿੰਦੀ ਹੈ, ਹੇ ਮੇਰੀ ਜਿੰਦੇ ! (ਜੋ ਪ੍ਰਭੂ ਦੇ) ਪ੍ਰੇਮ ਵਿਚ ਰੱਤੇ ਹੋਏ ਹੁੰਦੇ ਹਨ (ਤੇ ਪ੍ਰਭੂ ਦੀ) ਕ੍ਰਿਪਾ ਨਾਲ ਨਿਸ਼ਾਨੇ ਹੋਏ ਹੁੰਦੇ ਹਨ, (ਭਾਵ ਉਹ ਪ੍ਰਭੂ ਨੂੰ ਪ੍ਰੇਮ ਕਰਦੇ ਹਨ ਤੇ ਪ੍ਰਭੂ ਦੀ ਮੇਹਰ ਦਾ ਉਨ੍ਹਾਂ ਉਤੇ ਨਿਸ਼ਾਨ ਪਿਆ ਹੁੰਦਾ ਹੈ)। ਨਾਨਕ ਦੀ ਬੇਨਤੀ ਮੇਰੀਏ ਜਿੰਦੇ ਇਹ ਹੈ: ਹੇ ਪ੍ਰਭੂ ! (ਕਿਵੇਂ ਐਸੇ) ਸਾਧੂ ਨੂੰ ਮਿਲ ਕੇ ਤ੍ਰਿਪਤੀ ਪਾਏ ਹੋਏ (ਹੋ ਜਾਈਏ) ॥ ੨ ॥

ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ ॥ ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ ਮੇਰੀ ਜਿੰਦੁੜੀਏ ਤਿਸੁ ਮਨਿ ਨਾਮੁ ਵਸਾਏ ਰਾਮ ॥ ਜਿਸੁ ਭੇਟੇ ਪੂਰਾ ਸਤਿਗੁਰੂ ਮੇਰੀ ਜਿੰਦੁੜੀਏ ਸੋ ਹਰਿ ਧਨੁ ਨਿਧਿ ਪਾਏ ਰਾਮ ॥ ਵਡਭਾਗੀ ਸੰਗਤਿ ਮਿਲੈ ਮੇਰੀ ਜਿੰਦੁੜੀਏ ਨਾਨਕ ਹਰਿਗੁਣ ਗਾਏ ਰਾਮ ॥ ੩ ॥

ਹੇ ਮੇਰੀ ਜਿੰਦੇ ! ਹੇ ਮੇਰੀ ਰਸਨਾ ! ਗੋਬਿੰਦ ਦਾ ਜਪ ਕਰ, (ਹਾਂ) ਹਰਿ ਹਰਿ ਜਪ, (ਤਾਂ ਤੇਰੀ) ਤ੍ਰਿਸ਼ਨਾ ਦੂਰ ਹੋ ਜਾਏ ॥ ਹੇ ਮੇਰੀ ਜਿੰਦੇ ! (ਸਮਝ ਲੈ ਕਿ) ਜਿਸ ਉਤੇ ਮੇਰਾ ਪਾਰਬ੍ਰਹਮ ਦਇਆ ਕਰਦਾ ਹੈ, ਉਸ ਦੇ ਮਨ ਵਿਚ ਨਾਮ ਵਸਾ ਦੇਂਦਾ ਹੈ, (ਪਰ ਨਾਲ ਜਿਸ ਨੂੰ) ਪੂਰਾ ਸਤਿਗੁਰੂ ਮਿਲ ਪਵੇ ਹੇ ਮੇਰੀ ਜਿੰਦੇ ! ਉਹ ਹਰੀ ਧਨ (ਹਰੀ ਨਾਮ ਰੂਪੀ) ਖ਼ਜ਼ਾਨਾ ਪਾ ਲਏਗਾ। (ਪਰ) ਹੇ ਨਾਨਕ ! (ਸੁਣ) ਮੇਰੀ ਜਿੰਦੇ ! (ਉਹ) ਸੰਗਤਿ ਵੱਡੇ ਭਾਗਾਂ ਨਾਲ ਮਿਲਦੀ ਹੈ, (ਜਿਸ ਨੂੰ ਮਿਲ ਕੇ ਮਿਲਣ ਵਾਲਾ) ਹਰੀ ਦੇ ਗੁਣ ਗਾਵੇ ॥ ੩ ॥

ਥਾਨ ਥਨੰਤਰਿ ਰਵਿ ਰਹਿਆ ਮੇਰੀ ਜਿੰਦੁੜੀਏ ਪਾਰ ਬ੍ਰਹਮੁ ਪ੍ਰਭੁ ਦਾਤਾ ਰਾਮ ॥ ਤਾ ਕਾ ਅੰਤੁ ਨ ਪਾਈਐ ਮੇਰੀ ਜਿੰਦੁੜੀਏ ਪੂਰਨ ਪੁਰਖੁ ਬਿਧਾਤਾ ਰਾਮ ॥ ਸਰਬ ਜੀਆ ਪ੍ਰਤਿਪਾਲਦਾ ਮੇਰੀ ਜਿੰਦੁੜੀਏ ਜਿਉ ਬਾਲਕ ਪਿਤ ਮਾਤਾ ਰਾਮ ॥ ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ ਜਾਤਾ ਰਾਮ ॥ ੪ ॥ ੬ ॥ ਛਕਾ ੧ ॥

ਹੇ ਮੇਰੀ ਜਿੰਦੇ ! (ਸਾਰੇ ਸੁੱਖਾਂ ਦਾ) ਦਾਤਾ ਪਾਰਬ੍ਰਹਮ ਪ੍ਰਭੂ ਥਾਵਾਂ ਤੇ ਥਾਵਾਂ ਦੇ ਵਿਚਾਲੇ (ਸਾਰੇ) ਵੱਸ ਰਿਹਾ ਹੈ। ਹੇ ਮੇਰੀ ਜਿੰਦੇ ! ਉਹ ਪੂਰਨ ਪੁਰਖ ਹੈ, ਬਿਧਾਤਾ ਹੈ, ਉਸ ਦਾ ਅੰਤ ਨਹੀਂ ਪਾ ਸਕੀਦਾ। ਹੇ ਮੇਰੀ ਜਿੰਦੇ ! (ਉਹ) ਸਾਰੇ ਜੀਵਾਂ ਨੂੰ ਪਾਲਦਾ ਹੈ, ਜਿਵੇਂ ਕਿ ਮਾਤਾ ਪਿਤਾ ਬੱਚਿਆਂ ਨੂੰ (ਪਾਲਦੇ ਹਨ। ਪਰ) ਹੇ ਮੇਰੀ ਜਿੰਦੇ ! (ਉਹ) ਸਿਆਣਪਾਂ ਨਾਲ (ਚਾਹੇ) ਹਜ਼ਾਰਾਂ ਹੋਣ, ਨਹੀਂ ਮਿਲਦਾ, (ਹਾਂ) ਦਾਸ ਨਾਨਕ ਨੇ ਗੁਰੂ ਦੁਆਰਾ (ਉਸ ਨੂੰ) ਜਾਣ ਲਿਆ ਹੈ ॥ ੪ ॥ ੬ ॥ ਛਕਾ ੧ ॥

**ਵਿਆਖਿਆ—** ਅੰਕ ੧— ਮਨਮੁਖਾਂ ਦੀ ਘਾਲ ਬਿਰਥੀ ਜਾਂਦੀ ਹੈ। ਗੋਯਾ ਉਨ੍ਹਾਂ ਘਾਲੀਆਂ ਦਾ ਜ਼ਿਕਰ ਹੈ ਜੋ ਘਾਲ ਤਾਂ ਕਰਦੇ ਹਨ ਆਪਣੇ ਮਨ ਦੇ ਮਗਰ ਲੱਗੇ ਹੋਏ, ਪਰ ਗੁਰੂ ਦੀ ਮਤਿ ਤੋਂ

ਵਿਹੂਣੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੀ ਮਨਮਤਿ ਉਨ੍ਹਾਂ ਨੂੰ ਹਉਂ ਵਿਚ ਰਖਦੀ ਹੈ। ਫਿਰ ਪਹਿਲੀਆਂ ਦੋ ਸਤਰਾਂ ਵਿਚ ਇਕ ਇਕ ਹੋਰ ਸੈਨਤ ਹੈ ਮਨਮੁਖਾਂ ਵਲ ਕਿ ਓਹ ਆਪਣੇ ਅੰਤਹਕਰਣ ਨੂੰ ਸ਼ੁੱਧ ਨਹੀਂ ਕਰਦੇ। ਅੰਦਰ ਫੁਰਨੇ ਪਾਪਾਂ ਦੇ ਫੁਰਦੇ ਹਨ*. ਉਨ੍ਹਾਂ ਨੂੰ ਧੋਣ ਦੀ ਥਾਂ ਆਪਣੇ ਆਪ ਵਿਚ ਹੀ ਮੁੱਕਰਦੇ ਹਨ। ਇਸ ਮੁੱਕਰਨ ਦਾ ਲਾਭ ਨਹੀਂ ਹੈ, ਕਿਉਂਕਿ ਸਾਰੇ ਜੀਵ ਹਰੀ ਦੇ ਰਚੇ ਹੋਏ ਹਨ, ਰਚਣਹਾਰ ਆਪਣੀ ਰਚੀ ਨੂੰ ਜਾਣਦਾ ਹੈ। ਫਿਰ ਉਹ ਹਰੇਕ ਦੇ ਅੰਦਰ ਵਰਤ ਰਿਹਾ ਹੈ, ਵਜਾਪਕ ਹੈ, ਇਉਂ ਬੀ ਜਾਣਦਾ ਹੈ। ਫਿਰ ਅੰਦਰ ਬਾਹਰ ਹਰ ਥਾਂ ਨਾਲ ਰਹਿੰਦਾ ਹੈ, ਇਉਂ ਬੀ ਸਭ ਕੁਛ ਵੇਖਦਾ ਹੈ। ਉਹ ਤਾਂ ਐਉਂ ਸਦਾ ਨਾਲ ਹੈ, ਪਰ ਮਨਮੁਖਾਂ ਨੂੰ ਨਾਲ ਭਾਸਦਾ ਨਹੀਂ, ਉਹ ਦੂਰ ਜਾਣਦੇ ਤੇ ਪੜਦੇ ਪਾਉਂਦੇ ਤੇ ਮੁੱਕਰਦੇ ਹਨ, ਇਹ ਵਿੱਥ ਪੈਂਦੀ ਹੈ। ਇਸ ਦੇ ਉਲਟ ਗੁਰਮੁਖ ਮਨ ਨੂੰ ਗੁਰਮਤਿ ਦੀ ਰੌਸ਼ਨੀ ਵਿਚ ਰਖਦੇ ਆਪਣੇ ਅਵਗੁਣ ਦੇਖਦੇ ਤੇ ਭੁੱਲਾਂ ਬਖ਼ਸ਼ਾਉਂਦੇ ਰਹਿੰਦੇ ਹਨ, ਕਿਉਂਕਿ ਵਾਹਿਗੁਰੂ ਨੂੰ ਹਾਜ਼ਰਾ ਹਜ਼ੂਰ ਜਾਣਦੇ ਹਨ। ਇਹੋ ਜਾਣ ਕੇ ਉਸ ਵਿਚ ਸਿਮਰਨ ਨਾਲ ਧਿਆਨ ਜੋੜੀ ਰਖਦੇ ਹਨ, ਉਨ੍ਹਾਂ ਨੂੰ ਉਹ ਫਿਰ ਹਾਜ਼ਰਾ ਹਜ਼ੂਰ ਦਿੱਸਦਾ ਹੈ।

ਅੰਕ ੨—ਇਸ ਅੰਕ ਵਿਚ ਪਿਛਲੀ ਤੁਕ ਵਿਚ ਕਹੇ ਗੁਰਮੁਖ ਨੂੰ ਸੇਵਕ ਤੇ ਭਗਤ ਦੇ ਪਦਾਂ ਨ਼ਾਲ ਯਾਦ ਕਰਦੇ ਹਨ। ਉਨ੍ਹਾਂ ਬਾਬਤ ਦੱਸਦੇ ਹਨ ਕਿ ਓਹ ਦਿਨੇ ਰਾਤ ਸੱਚੇ ਵਾਹਿਗੁਰੂ ਵਿਚ ਸਮਾਏ ਰਹਿੰਦੇ ਹਨ। ਉਹ ਜੀਉਂਦੇ ਜੀ ਪ੍ਰਭੂ ਨੂੰ ਭਾ ਜਾਂਦੇ ਹਨ, ਜਦ ਚੋਲਾ ਛੋੜਦੇ ਹਨ ਤਾਂ ਦਰਗਾਹ ਵਿਚ ਬੀ ਸਨਮਾਨੇ ਜਾਂਦੇ ਹਨ। ਇਸੇ ਅੰਕ ਦੀ ਤੀਸਰੀ ਸਤਰ ਵਿਚ ਐਸੇ ਸਤਿ ਪੁਰਖਾਂ ਦੀ ਸੰਗਤ ਲਈ ਅਰਦਾਸ ਕਰਦੇ ਹਨ, ਕਿਉਂਕਿ ਉਨ੍ਹਾਂ ਦੇ ਸਤਿਸੰਗ ਵਿਚ ਮਨ ਦੀ ਮੋਹ ਮਾਯਾ, ਹਉਮੈ ਅਤੇ ਵਿਕਾਰ ਆਦਿਕਾਂ ਦੀ ਮੈਲ ਦੂਰ ਹੁੰਦੀ ਹੈ, ਅਤੇ ਮਨ ਨੂੰ ਜੋ ਤ੍ਰਿਸ਼ਨਾਲੂ ਜੀਵਨ ਵਿਚ ਅਤ੍ਰਿਪਤੀ ਲੱਗੀ ਰਹਿੰਦੀ ਹੈ। ਦੂਰ ਹੋ ਕੇ ਪ੍ਰਭੂ ਨਾਮ, ਪ੍ਰਭੂ ਪ੍ਰੇਮ ਤੇ ਪ੍ਰਭੂ ਲੱਖਤਾ ਦੀ ਤ੍ਰਿਪਤੀ ਪ੍ਰਾਪਤ ਹੋ ਜਾਂਦੀ ਹੈ।

ਅੰਕ ੩ ਵਿਚ ਫੁਰਮਾਉਂਦੇ ਹਨ ਕਿ ਕਿਵੇਂ ਭਗਤ, ਸੇਵਕ ਯਾ ਗੁਰਮੁਖ ਪਦਵੀ ਪ੍ਰਾਪਤ ਹੋਵੇ ਜੋ ਤ੍ਰਿਪਤੀ ਦਾ ਦਰਜਾ ਮਿਲੇ।

੧. ਵਾਹਿਗੁਰੂ ਦੇ ਨਾਮ ਦਾ ਰਸਨਾ ਦੁਆਰਾ ਸਿਮਰਨ ਕਰਨਾ।

੨. ਫਿਰ ਰਸਨਾ ਤੋਂ ਇਸ ਜਪੇ ਜਾ ਰਹੇ ਨਾਮ ਦਾ ਮਨ ਵਿਚ ਵਸ ਜਾਣਾ; ਸੋ ਨਾਮ ਜਪਦਿਆਂ ਅਰਦਾਸ ਕਰੇ ਤੇ ਮੇਹਰ ਦੀ ਆਸ ਵਿਚ ਰਹੇ।

੩. ਪੂਰੇ ਸਤਿਗੁਰੂ ਦਾ ਮਿਲਾਪ, ਜਿਸ ਤੋਂ ਇਹ ਹਰੀ ਨਾਮ ਦੀ ਨਿਧੀ ਪ੍ਰਾਪਤ ਹੁੰਦੀ ਹੈ।

੪. ਇਹ ਸੰਗਤਿ ਵੱਡੇ ਭਾਗਾਂ ਨਾਲ ਮਿਲਦੀ ਹੈ, ਸੋ ਹਰੀ ਦੇ ਗੁਣ ਗਾਵੇ, ਭਾਵ ਹਰੀ ਦੇ ਗੁਣ ਗਾਯਨ ਵਿਚ ਇਹ ਯਾਚਨਾ ਹੋਵੇ ਕਿ ਪੂਰਾ ਸਤਿਗੁਰੂ ਮਿਲੇ।

ਅੰਕ ੪—ਹੁਣ ਫੇਰ ਪਹਿਲੇ ਅੰਕ ਵਲ ਸੈਨਤ ਸੱਟਦੇ ਹਨ ਤੇ ਮਨਮੁਖਤਾ ਦੀ ਥਾਂ ਗੁਰਮੁਖਤਾ ਵਲ ਲਿਆਉਂਦੇ ਹਨ ਕਿ ਸਹਸ ਸਿਆਣਪਾਂ ਵਿਚ ਰਹਿਣਾ ਤੇ ਗੁਰਮਤਿ ਤੋਂ ਵਾਂਝੇ ਰਹਿਣਾ ਇਹ ਮਨਮੁਖ ਦਾ ਲੱਛਣ ਹੈ, ਇਸ ਨਾਲ ਵਾਹਿਗੁਰੂ ਨਹੀਂ ਮਿਲਦਾ, ਗੁਰੂ ਨੂੰ ਮਿਲ ਕੇ ਗੁਰਮੁਖ ਹੋਇਆਂ ਮਿਲਦਾ ਹੈ; ਕਿਉਂਕਿ ਚਾਹੇ ਉਹ ਸਾਰੇ ਵਜਾਪਕ ਹੈ ਪਰ ਬੇਅੰਤ ਹੋਣ ਕਰਕੇ ਅੰਤ ਨਹੀਂ ਪਾ ਸਕੀਦਾ; ਕਿੰਤੂ ਗੁਰੂ ਦੁਆਰਾ ਜਾਣਿਆ ਜਾਂਦਾ ਹੈ। ਕਿਉਂ ਗੁਰੂ ਦੁਆਰਾ ਪਾਇਆ ਜਾਂਦਾ ਹੈ ? ਕਿ ਓਹ ਬੇਅੰਤ ਹੁੰਦਾ ਹੋਇਆ ਇੰਨਾ ਨੇੜੇ ਹੈ ਕਿ ਮਾਤਾ ਪਿਤਾ ਵਤ ਸਭ ਜੀਆਂ ਨੂੰ ਪਾਲਦਾ ਹੈ, ਇਡਾ ਨੇੜੇ ਹੋਣ ਕਰਕੇ, ਇੱਡਾ ਪਯਾਰ ਵਾਲਾ ਹੋਣ ਕਰਕੇ, ਗੁਰੂ ਉਸ ਦੀ ਲੱਖਤਾ ਕਰਾ ਦੇਂਦਾ ਹੈ ਜੋ ਲੱਖਤਾ ਕਿ ਸਹਸ ਸਿਆਣਪਾ ਨਾਲ ਨਹੀਂ ਹੁੰਦੀ, ਕਿਉਂਕਿ ਸਿਆਣਪਾਂ ਵਾਲਾ ਹਉਂ ਵਿਚ ਵੱਸਦਾ ਹੈ ਤੇ ਹਉਂ ਪਰਦਾ ਹੈ, ਗੁਰਮਤਿ ਪ੍ਰੇਮ ਤੇ ਨੰਮ੍ਰਤਾ

---

* ਜੈਸਾ ਕਿ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:—

ਲਖ ਠਗੀਆ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ॥ [ਵਾਰ ਆਸਾ ਮ: ੧-੧੫]

ਸਿਖਾਲਦੀ ਹੈ, ਜਿਸ ਨਾਲ ਪਰਦਾ ਦੂਰ ਹੋ ਜਾਂਦਾ ਹੈ।

**ਨਿਰੁਕ੍ਤ**—ਵਰਤਦਾ—ਰਹਿੰਦਾ, ਵੱਸਦਾ, ਵਿਹਾਰ ਕਰਦਾ, ਵਯਾਪਕ ਹੁੰਦਾ।

ਮੁਕਰਾਈਐ—[ਪੰਜਾ:, ਮੁੱਕਰਨਾ, ਕੀਤੀ ਗੱਲ ਤੋਂ ਇਨਕਾਰ ਕਰਨਾ] ਮੁੱਕਰੀਦਾ ਹੈ।

ਪੈਨਾਇਆ—ਪੁਸ਼ਾਕਾ ਪੁਆਇਆ ਗਿਆ, ਦਰਬਾਰਾਂ ਵਿਚ ਸਿਰੋਪਾਉ ਯਾ ਖ਼ਿਲਅਤ ਪਹਿਨਾਉਣਾ ਸਰਫ਼ਰਾਜ਼ੀ ਯਾ ਸਨਮਾਨੇ ਜਾਣ ਲਈ ਹੁੰਦਾ ਸੀ। ਇਸ ਲਈ ਭਾਵ ਹੈ ਸਨਮਾਨਿਆ।

ਨੀਸਾਣੇ—ਨਿਸ਼ਾਨ ਕੀਤੇ ਗਏ। ਮੇਹਰ ਦੁਆਰਾ ਅੰਗੇ ਗਏ ਕਿ ਇਹ ਪਰਵਾਨ ਹੋ ਗਏ।

ਅਘਾਣੇ—ਤ੍ਰਿਪਤ ਹੋਏ। ਪੂਰੇ ਰੱਜ ਗਏ।  ਭੇਟੇ—ਮਿਲੇ।

ਨਿਧਿ—ਖ਼ਜ਼ਾਨਾ।  ਬਿਧਾਤਾ—ਰਚਨਹਾਰ। ਫਲ ਪ੍ਰਦਾਤਾ।

**[ਬਿਹਾਗੜਾ ਮਹਲਾ ੫, ਛੰਤ ੧-੭]**

## ਬਿਹਾਗੜਾ ਮਹਲਾ ੫ ਛੰਤ ਘਰੁ ੧  ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ**—'ਜਗਤ ਵਾਹਿਗੁਰੂ ਦਾ ਰਚਿਆ ਰੰਗ ਅਖਾੜਾ ਹੈ' ਦੱਸਿਆ ਹੈ, ਉਸ ਵਿਚ ਫੇਰ ਨਿਆਂ ਵਰਤੀਂਦਾ ਦੱਸਿਆ। ਭਾਵ ਇਹ ਸਹੀ ਹੁੰਦਾ ਹੈ ਕਿ ਨਾਟਕ ਪਾਤ੍ਰ, ਸਾਰੇ ਰੂਪਾਂ ਦੇ ਨਾਟ ਕਰਦੇ ਮਾਲਕ ਨੂੰ ਨਹੀਂ ਭੁੱਲਦੇ ਜੋ ਮਾਲਕ ਕਿ ਰੰਗ ਅਖਾੜਾ ਸਾਜਦਾ ਹੈ। ਜੋ ਜੀਵ ਇਸ ਜਗਤ ਰੂਪੀ ਰੰਗ ਅਖਾੜੇ ਵਿਚ ਉਸ ਨੂੰ ਭੁੱਲ ਕੇ ਨਾਟ ਕਰਦੇ ਹਨ, ਇਹ ਗ਼ਲਤੀ ਦਾ ਰਸਤਾ ਹੈ।

**ਮੂਲ**

ਹਰਿ ਦਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਇ ਰਾਮ ॥ ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ ਆਵਣੁ ਜਾਣੁ ਸਬਾਏ ਰਾਮ ॥ ਆਵਣ ਤ ਜਾਣਾ ਤਿਨਹਿ ਕੀਆ ਜਿਨਿ ਮੇਦਨਿ ਸਿਰਜੀਆ ॥ ਇਕਨਾ ਮੇਲਿ ਸਤਿਗੁਰੁ ਮਹਲਿ ਬੁਲਾਏ ਇਕਿ ਭਰਮਿ ਭੂਲੇ ਫਿਰਦਿਆ ॥ ਅੰਤੁ ਤੇਰਾ ਤੂੰਹੈ ਜਾਣਹਿ ਤੂੰ ਸਭ ਮਹਿ ਰਹਿਆ ਸਮਾਏ ॥ ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ ॥੧॥

**ਅਰਥ**

ਹੇ ਮੇਰੇ ਪਿਆਰੇ ਜੀਉ ! ਵਾਹਿਗੁਰੂ ਜੀ ਦੀ ਇਕ ਅਚਰਜ (ਕਰ ਦੇਣ ਵਾਲੀ ਗੱਲ) ਦੇਖੀ ਹੈ, (ਉਹ ਇਹ ਹੈ ਕਿ ਉਹ) ਜੋ ਕੁਛ ਕਰਦਾ ਹੈ ਸੋ ਧਰਮ ਦਾ ਨਿਆਂ ਕਰਦਾ ਹੈ। (ਕਿੱਥੇ ? ਇਸ ਸੰਸਾਰ ਵਿਚ, ਜਿਸ ਨੂੰ ਉਸ) ਪ੍ਰਭੂ ਨੇ (ਨਾਟਕ ਕਰਨੇ ਦਾ) ਤਮਾਸ਼ਾ ਘਰ ਬਣਾਇਆ ਹੈ, ਹੇ ਮੇਰੇ ਪਿਆਰੇ! ਜਿਸ ਵਿਚ (ਨਾਟਕ ਪਾਤਰਾਂ ਵਾਂਙੂ) ਸਭ ਕਿਸੇ ਦਾ ਆਉਣਾ ਜਾਣਾ (ਰਚਿਆ ਹੈ)। ਇਹ ਆਉਣਾ ਜਾਣਾ ਉਸੇ ਨੇ ਰਚਿਆ ਜਿਸ ਨੇ ਸ੍ਰਿਸ਼ਟੀ ਪੈਦਾ ਕੀਤੀ, ਇਕਨਾਂ ਨੂੰ ਸਤਿਗੁਰੂ ਮੇਲ ਕੇ ਆਪਣੇ ਮਹਿਲ ਵਿਚ ਬੁਲਾ ਲੈਂਦਾ ਹੈ, ਇਕ ਭਰਮ ਵਿਚ ਭੁੱਲੇ ਹੋਏ ਪਏ ਫਿਰਦੇ ਹਨ। (ਪਰ ਹੇ ਪ੍ਰਭੂ !) ਤੇਰਾ ਅੰਤ ਤੂੰਹੋਂ ਜਾਣਦਾ ਹੈਂ, (ਬੇਅੰਤ ਹੁੰਦਾ ਹੋਇਆ ਫਿਰ) ਤੂੰ ਸਭਨਾ ਵਿਚ ਸਮਾ ਰਿਹਾ ਹੈਂ। ਹੇ ਸੰਤੋ ! ਸੁਣੋ, ਨਾਨਕ ਸੱਚ ਆਖਦਾ ਹੈ (ਕਿ ਇਹ ਸਭ ਕੁਛ ਆਪ ਕਰਦਾ ਹੋਇਆ) ਪ੍ਰਭੂ ਧਰਮ ਦਾ ਨਿਆਂ ਵਰਤਦਾ ਹੈ ॥੧॥

ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ ॥ ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ ॥ ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ ॥ ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨਾ ਰੈਣਿ ਦਿਨੁ ਲਿਵਲਾਈਐ ॥ ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ ॥ ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ ॥ ੨ ॥

ਹੇ ਮੇਰੇ ਲਾਲ ਜੀਓ ! (ਹਾਂ ਮੇਰੇ ਲਾਲ ਜੀਓ ਕਰਕੇ ਬਣੀਆਂ ਮੇਰੀਆਂ ਗੁਰ ਸਿਖ ਰੂਪ) ਸਖੀਓ ! ਆਓ ਮਿਲੋ, ਮਿਲ ਕੇ ਹਰੀ ਹਰਿ ਨਾਮ ਦੀ ਅਰਾਧਨਾ ਕਰੀਏ। (ਹੇ ਸਖੀਓ !) ਸਤਿਗੁਰੂ ਨੂੰ ਪੂਰਾ ਸਮਝ ਕੇ ਸੇਵਾ ਕਰੋ ਜੋ ਮੇਰਾ ਲਾਲ ਜੀਉ ਜਮ ਦਾ ਰਸਤਾ ਸਾਧ ਦੇਵੇ, (ਭਾਵ ਉਸ ਰਾਹ ਨੂੰ ਹੁਣੇ ਜਿੱਤ ਲਓ ਜੋ ਉਸ ਦਾ ਔਖ ਮਰ ਕੇ ਕੋਈ ਨਾ ਵਾਪਰੇ। ਹਾਂ, ਇਹ) ਔਖਾ ਰਸਤਾ ਗੁਰੂਦੁਆਰਾ ਸਾਧ ਲਈਏ ਤੇ ਹਰੀ ਦੀ ਦਰਗਾਹੇ (ਪਹੁੰਚ ਕੇ) ਸ਼ੋਭਾ ਪਾਈਏ। (ਦੇਖੋ) ਜਿਨ੍ਹਾਂ (ਦੇ ਭਾਗਾਂ ਵਿਚ) ਬਿਧਾਤੇ ਨੇ ਧੁਰੋਂ ਲਿਖ ਦਿਤਾ ਹੈ ਉਨ੍ਹਾਂ ਨੇ ਰਾਤ ਦਿਨੇ (ਪ੍ਰਭੂ ਵਿਚ) ਲਿਵ ਲਾਈ ਹੋਈ ਹੁੰਦੀ ਹੈ। (ਇਹ ਬੀ ਸਮਝੋ ਕਿ) ਜਦੋਂ ਬੀ ਜੀਵ ਸਾਧਾਂ ਦੇ ਸੰਗ ਵਿਚ ਮਿਲ ਪਿਆ (ਤਦੋਂ ਹੀ ਉਸ ਦੀ) ਹਉਮੈਂ ਮਮਤਾ ਤੇ ਮੋਹ ਛੁਟ ਗਿਆ ਤੇ (ਉਹ) ਹਰਿ ਹਰਿ ਨਾਮ ਸਿਮਰ ਕੇ ਮੁਕਤ ਹੋ ਗਿਆ, ਆਖਦੇ ਹਨ (ਸ੍ਰੀ ਗੁਰੂ) ਨਾਨਕ ਦਾਸ ਜੀ ॥ ੨ ॥

ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ ਅਬਿਨਾਸੀ ਪੁਰਖੁ ਪੂਜੇਹਾ ਰਾਮ ॥ ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ ਇਹੁ ਮਨੁ ਤਨੁ ਧਨੁ ਸਭੁ ਪ੍ਰਭੂ ਅਰਪੇਹਾ ਰਾਮ ॥ ਮਨੁ ਤਨੁ ਧਨੁ ਸਭੁ ਪ੍ਰਭੂ ਕੇਰਾ ਕਿਆ ਕੋ ਪੂਜਾ ਚੜਾਵਏ ॥ ਜਿਸੁ ਹੋਇ ਕ੍ਰਿਪਾਲੁ ਦਇਆਲੁ ਸੁਆਮੀ ਸੋ ਪ੍ਰਭ ਅੰਕਿ ਸਮਾਵਏ ॥ ਭਾਗੁ ਮਸਤਕਿ ਹੋਇ ਜਿਸਕੈ ਤਿਸੁ ਗੁਰ ਨਾਲਿ ਸਨੇਹਾ ॥ ਜਨੁ ਕਹੈ ਨਾਨਕੁ ਮਿਲਿ ਸਾਧਸੰਗਤਿ ਹਰਿ ਹਰਿ ਨਾਮੁ ਪੂਜੇਹਾ ॥ ੩ ॥

ਹੇ ਮੇਰੇ ਪਿਆਰੇ ਸੰਤੋ ! ਇਕੱਠੇ ਹੋ ਕੇ ਹੱਥ ਜੋੜੇ, (ਆਓ) ਅਬਿਨਾਸੀ ਪੁਰਖ ਨੂੰ ਪੂਜੀਏ। (ਦੇਖੋ) ਬਹੁਤ ਪ੍ਰਕਾਰ ਦੀਆਂ ਪੂਜਾ ਦੀ ਖੋਜ ਕੀਤੀ, (ਪਰ) ਹੇ ਮੇਰੇ ਪਿਆਰੇ ! ਇਹ ਮਨ ਤਨ ਸਾਰਾ ਅਰਪ (ਭੇਟਾ ਕਰ) ਦੇਵੀਏ, (ਇਕ ਪੂਜਾ ਸਭ ਤੋਂ ਸ੍ਰੇਸ਼ਟ ਹੈ, ਪਰ ਇਹ ਬੀ ਕੀਹ ਭੇਟਾ ਧਰੀਏ, ਇਹ) ਮਨ ਤਨ (ਤੇ) ਧਨ ਸਭ (ਅਗੇ ਹੀ) ਪ੍ਰਭੂ ਦਾ ਹੈ, (ਤਦ) ਕੋਈ ਕੀਹ ਪੂਜਾ (ਪ੍ਰਭੂ ਨੂੰ) ਚੜ੍ਹਾਵੇ ? (ਸੋ ਅਪਣੱਤ ਛੋੜ ਕੇ ਮੇਹਰ ਆਸਰੇ ਹੋ ਜਾਓ), ਜਿਸ ਉਤੇ (ਉਹ) ਮਾਲਕ ਦਿਆਲੂ ਤੇ ਕ੍ਰਿਪਾਲੂ ਹੋ ਜਾਏਗਾ ਉਹ ਪ੍ਰਭੂ ਦੇ ਅੰਕ ਵਿਚ ਸਮਾ ਜਾਏਗਾ। (ਪਰ ਇਹ ਬੀ ਸਮਝ ਲਓ ਕਿ) ਜਿਸ ਦੇ ਮੱਥੇ ਤੇ (ਚੰਗਾ) ਭਾਗ ਹੋਵੇਗਾ ਉਸ ਨੂੰ ਗੁਰੂ ਨਾਲ ਪਿਆਰ (ਪਵੇਗਾ)। (ਇਸ ਲਈ) ਦਾਸ ਨਾਨਕ ਆਖਦਾ ਹੈ (ਹੇ ਜੀਵੋ ! ਆਓ) ਸਾਧ ਸੰਗਤਿ ਨੂੰ ਮਿਲ ਕੇ ਹਰਿ ਹਰਿ ਨਾਮ ਨੂੰ ਪੂਜੀਏ (ਭਾਵ ਨਾਮ ਸਿਮਰੀਏ) ॥ ੩ ॥

ਦਹ ਦਿਸ ਖੋਜਤ ਹਮ ਫਿਰੇ ਮੇਰੇ ਲਾਲ ਜੀਉ ਹਰਿ ਪਾਇਅੜਾ ਘਰਿ ਆਏ ਰਾਮ ॥ ਹਰਿ ਮੰਦਰੁ ਹਰਿ ਜੀਉ ਸਾਜਿਆ ਮੇਰੇ ਲਾਲ ਜੀਉ ਹਰਿ ਤਿਸੁ ਮਹਿ ਰਹਿਆ ਸਮਾਏ

ਹੇ ਮੇਰੇ ਪਿਆਰੇ ! ਅਸੀਂ ਦਸੋ ਦਿਸ਼ਾ ਵਿਚ ਖੋਜਦੇ ਫਿਰੇ, ਪਰ ਹਰੀ ਆਪਣੇ ਘਰ ਵਿਚ ਆਇਆਂ (ਭਾਵ ਸਰੀਰ ਦੇ ਅੰਦਰ ਮਨ ਵਿਚ ਟਿਕਿਆ ਹੀ) ਪਾਇਆ। ਹਰਿ ਜੀਉ ਨੇ (ਇਹ ਸਰੀਰ) ਹਰੀ ਦਾ ਮੰਦਰ ਰਚਿਆ ਹੈ, ਹੇ ਮੇਰੇ ਪਿਆਰੇ! ਉਸ (ਹਰੀ ਮੰਦਰ) ਵਿਚ ਪ੍ਰਭੂ (ਆਪ) ਸਮਾ ਰਿਹਾ ਹੈ। (ਹਾਂ,

ਰਾਮ ।। ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ।। ਮਿਟਿਆ ਅਧੇਰਾ ਦੂਖੁ ਨਾਠਾ ਅਮਿਉ ਹਰਿ ਰਸੁ ਚੋਇਆ ।। ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ।। ਜਨੁ ਕਹੈ ਨਾਨਕੁ ਸਤਿਗੁਰਿ ਮਿਲਾਇਆ ਹਰਿ ਪਾਇਅੜਾ ਘਰਿ ਆਏ ।। ੪ ।। ੧ ।।

ਉਹ) ਸਭ ਵਿਚ ਸਮਾਇਆ ਹੋਇਆ ਆਪ ਮਾਲਕ ਗੁਰੂ ਦੁਆਰੇ ਪ੍ਰਗਟ ਹੋਇਆ ਹੈ। (ਜਦ ਹੀ ਉਹ ਪ੍ਰਗਟਿਆ ਤਦ ਹੀ) ਹਨੇਰਾ ਮਿਟ ਗਿਆ, ਦੁੱਖ ਦੂਰ ਹੋ ਗਿਆ, ਹਰੀ ਰਸ ਰੂਪੀ ਅੰਮ੍ਰਿਤ (ਮੂੰਹ ਵਿਚ) ਚੋਇਆ ਗਿਆ। (ਸੋ ਮੈਂ) ਜਿੱਧਰ ਦੇਖਦਾ ਹਾਂ ਮਾਲਕ ਓਧਰੇ ਹੀ ਹੈ, (ਹਾਂ) ਪਾਰਬ੍ਰਹਮ ਸਭਨੀਂ ਥਾਂਈਂ (ਮੌਜੂਦ) ਹੈ। ਦਾਸ ਨਾਨਕ ਆਖਦਾ ਹੈ ਸਤਿਗੁਰੂ ਨੇ ਮਿਲਾਇਆ ਹੈ (ਤਾਂ ਉਹ) ਹਰੀ (ਐਉਂ ਆਪਣੇ ਘਰਿ=) ਮਨ ਵਿਚ ਆਇਆਂ ਹੀ ਮਿਲ ਪਿਆ ਹੈ। ।੪ ।੧।

**ਵਯਾਖਯਾ**—ਪਹਿਲੀ ਤੁਕ ਵਿਚ ਵਾਹਿਗੁਰੂ ਜੀ ਦੇ ਧਰਮ ਨਿਆਂ ਕਰਨੇ ਦਾ ਜ਼ਿਕਰ ਹੈ। ਦੁਨੀਆ ਵਿਚ ਦੁੱਖ ਪੀੜਾ ਦੇਖ ਕੇ ਇਨਸਾਨੀ ਦਿਲ ਘਾਬਰਦਾ ਹੈ, ਗੁਰੂ ਜੀ ਦੱਸਦੇ ਹਨ ਕਿ ਇਹ ਕਰਮਾਂ ਦਾ ਫਲ ਹੈ ਤੇ ਕਰਮ ਫਲ ਪ੍ਰਦਾਤਾ ਵਾਹਿਗੁਰੂ ਆਪ ਹੈ, ਪਰ ਉਹ ਅਨਿਆਈ ਨਹੀਂ, ਧਰਮ ਦਾ ਨਿਆਂ ਕਰਦਾ ਹੈ। ਚਾਹੇ ਸਾਨੂੰ ਕਾਰਨਾਂ ਦਾ ਥਹੁ ਨਾ ਪਵੇ, ਚਾਹੇ ਪਵੇ, ਪਰ ਕਰਨਹਾਰ ਧਰਮ ਦਾ ਨਿਆਂ ਕਰਦਾ ਹੈ। ਇਸ ਵਿਚ ਸਾਫ਼ ਯੁਕਤੀ ਹੈ ਕਿ ਉਹ 'ਸੱਚ' ਹੈ, ਜੋ ਕੁਛ ਉਸ ਤੋਂ ਹੁੰਦਾ ਹੈ ਸੱਚ ਹੁੰਦਾ ਹੈ। ਸੱਚ ਹੀ ਧਰਮ ਨਿਆਂ ਹੈ। ਪਰ ਮਹਾਰਾਜ ਫੁਰਮਾਉਂਦੇ ਹਨ 'ਦੇਖਿਆ'। ਜਿਸ ਦਾ ਮਤਲਬ ਹੈ ਕਿ ਜਿੱਥੇ ਆਮ ਇਨਸਾਨੀ ਨਜ਼ਰ ਨਹੀਂ ਪਹੁੰਚਦੀ ਉਥੇ (ਗ਼ੈਬ ਵਿਚ) ਅਸਾਂ ਝਾਤਿ ਮਾਰ ਕੇ ਡਿੱਠਾ ਹੈ ਕਿ ਸੱਚਮੁਚ ਧਰਮ ਨਿਆਂ ਹੋ ਰਿਹਾ ਹੈ। ਇਸ ਨੂੰ ਫੇਰ 'ਅਚੰਭਉ' ਫੁਰਮਾ ਰਹੇ ਹਨ; ਇਸ ਲਈ ਕਿ ਜਗਤ ਵਿਚ ਆਮ ਕਰਕੇ ਤੇ ਜੋ ਉਦਾਲਾ ਪੁਦਾਲਾ ਉਸ ਵੇਲੇ ਬੀ ਹਿੰਦ ਵਿਚ ਸੀ ਉਹ ਧਰਮ ਨਿਆਂ ਦਾ ਨਹੀਂ ਸੀ। ਇਨਸਾਨੀ ਦਿਲ ਘਬਰਾ ਤੇ ਨਿਰਾਸਤਾ ਵਿਚ ਜਾਂਦਾ ਹੈ ਉਦਾਲੇ ਦੀ ਬੇਨਿਆਈ ਵੇਖ ਕੇ, ਜੋ ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਦਾ ਨਿਆਂ ਧਰਮ ਦਾ ਨਿਆਂ-ਪੂਰਾ ਤੁਲਦਾ-ਵੇਖ ਕੇ ਅਚੰਭਾ ਹੁੰਦਾ ਹੈ ਕਿ ਧਰਮ ਨਿਆਂ ਮੂਲ ਵਿਚ ਜਿਉਂ ਦਾ ਤਿਉਂ ਹੈ। ਫੇਰ ਅਚੰਭਾ ਐਉਂ ਹੁੰਦਾ ਹੈ ਕਿ ਓਹ ਮੇਹਰਾਂ ਦਾ ਸਾਈਂ ਹੈ, ਫੇਰ ਨਿਆਈਂ ਹੈ। ਮੇਹਰ ਦੇ ਨਾਲ ਧਰਮ ਨਿਆਂਈਂ ਹੋਣਾ ਇਹ ਅਚੰਭੇ ਵਾਲੀ ਗੱਲ ਹੈ।

ਧਰਮ ਨਿਆਂ ਦੱਸ ਕੇ ਜਗਤ ਨੂੰ ਰੰਗ ਅਖਾੜਾ ਦੱਸਦੇ ਹਨ, ਜਿਵੇਂ ਕਿ ਤਮਾਸ਼ਾ ਘਰ ਹੋਵੇ ਉਥੇ ਨਾਟਕ ਦਾ ਖੇਲ ਕਰਦੇ ਹਨ। ਕਰਨੇ ਵਾਲੇ ਨਾਟਕ ਪਾਤ੍ਰ ਉਵੇਂ ਨਾਟ ਕਰਦੇ ਹਨ, ਜਿਵੇਂ ਜੀਵਨ ਵਿਚ ਸੱਚਮੁਚ ਹੁੰਦਾ ਹੈ। ਜੀਵ—ਅਰਥਾਤ ਨਾਟਕ ਪਾਤ੍ਰ—ਆਪੋ ਆਪਣਾ ਨਾਟ ਕਰ ਕੇ ਮਰ ਜਾਂਦੇ, ਮਾਨੋ ਨਾਟਕ ਦੀ ਰੰਗ ਭੂਮੀ (Stage) ਤੋਂ ਚਲੇ ਜਾਂਦੇ ਹਨ, ਜੋ ਜੰਮਦੇ ਹਨ ਮਾਨੋ ਸਟੇਜ (ਰੰਗ ਭੂਮੀ, ਤੇ ਆਉਂਦੇ ਹਨ। ਆਪੋ ਆਪਣਾ ਖੇਲ ਕਰ ਕੇ ਟੁਰ ਜਾਂਦੇ ਹਨ। ਸਟੇਜ ਚਾਹੋ ਖੇਲ ਵਾਙੂ ਹੁੰਦਾ ਹੈ ਪਰ ਚੋਰ ਓਥੇ ਬੀ ਪਕੜੀਂਦੇ ਹਨ, ਸਜ਼ਾਵਾਂ ਭੋਗਦੇ ਹਨ, ਓਥੇ ਬੀ 'ਨਿਆਂ' ਦਾ ਨੁਕਤਾ ਵਰਤੀਂਦਾ ਹੈ। ਫਿਰ ਨਿਆਂ ਦਾ ਨੁਕਤਾ ਹਰ ਪ੍ਰਾਣਧਾਰੀ ਦੇ ਅੰਦਰ ਹੁੰਦਾ ਹੈ। ਸੋ ਜਿਸ ਨੇ ਧਰਤੀ ਰਚੀ ਜਾਂ ਅਖਾੜਾ ਰਚਿਆ ਉਸ ਦੀ ਇੱਛਾ ਹੈ ਕਿ ਜੀਵ ਭਰਮ ਵਿਚ ਨਾ ਰਹਿਣ। ਨਾਟਕ ਪਾਤ੍ਰ ਜੋ ਸੱਚ ਨੂੰ ਤੇ ਅਸਲੀਅਤ ਨੂੰ ਸਮਝ ਲੈਣ ਤੇ ਜੀਵਨ ਉੱਚਾ ਬਸਰ ਕਰਨ, ਓਹ ਤਾਂ ਮਹਿਲੀਂ ਸੱਦੇ ਜਾਣਗੇ, ਵਾਹਿਗੁਰੂ ਜੀ ਦੀ ਚਰਨ ਸ਼ਰਨ ਰਹਿਣਗੇ। ਕਿਸੇ ਦੀ 'ਇਕੁ ਤਿਲੁ ਨਹੀਂ ਭੰਨੈ ਘਾਲੇ*' ਵਾਲਾ ਧਰਮ ਨਿਆਂ ਹੋਵੇਗਾ।

ਇਹ ਦੱਸਕੇ ਅੰਕ ੨ ਵਿਚ ਪ੍ਰੇਰਨਾ ਕਰਦੇ ਹਨ ਕਿ ਆਓ ਸਤਿਗੁਰੂ ਦੀ ਸੇਵਾ ਕਰਕੇ ਨਾਮ ਅਰਾਧੀਏ ਤਾਂ ਜੋ ਲਿਵ ਲਗ ਜਾਵੇ, ਜਿਸ ਕਰਕੇ ਮੁਕਤੀ ਫਲ ਮਿਲੇ। ਭਾਵ ਐਉਂ ਦਾ ਜਾਪਦਾ ਹੈ

*ਸੂਹੀ ਮਹਲਾ ੫, ਛੰਤ-੧੧।

ਕਿ ਅਸੀਂ ਮਾਨੋ ਇਸ ਨਾਟਕ ਵਿਚ ਵਿਦ੍ਯਾਰਥੀ ਹਾਂ; ਜੇ ਨਾ ਪੜ੍ਹਾਂਗੇ ਤਾਂ ਨਾਟਕ ਦਾ ਨਿਆਂ ਹੀ ਸਾਨੂੰ ਦੰਡਿਤ ਕਰੇਗਾ।

ਅੰਕ ੩ ਵਿਚ ਨਾਸ਼ ਰਹਿਤ ਪ੍ਰਭੂ ਦੀ ਪੂਜਾ ਸਿਖਾਈ ਹੈ, ਹੋਰ ਪੂਜਾ ਤੋਂ ਵਰਜਿਆ ਹੈ। ਅਸਲ ਪੂਜਾ ਮਨ ਤਨ ਅਰਪ ਦੇਣਾ ਦੱਸੀ। ਫੇਰ ਫੁਰਮਾਇਆ ਕਿ ਮਨ ਤਨ ਤਾਂ ਹੈ ਹੀ ਉਸ ਦਾ, ਅਰਪਣ ਵਾਲੇ ਅਸੀਂ ਕੌਣ ਹਾਂ ? ਇਹ ਕਹਿ ਕੇ ਉਸ ਦੀ ਮੇਹਰ ਤੇ ਭਰੋਸਾ ਕਰਨਾ ਸਿਖਾਇਆ, ਕਿ ਸਭ ਕੁਛ ਕਰ ਕੇ ਹਉਂ ਤੇ ਭਰੋਸਾ ਨਾ ਧਾਰੋ, ਪਰ ਉਸ ਦੀ ਮੇਹਰ ਉਤੇ। ਮੇਹਰਾਂ ਤੇ ਤਕੀਏ ਧਾਰਨੇ ਗੁਰੂ ਤੋਂ ਸਿੱਖੋ, ਕਿਉਂਕਿ ਓਹ ਏਥੇ ਹਉਂ ਤੋਂ ਉੱਚਾ ਟਿਕਿਆ ਹੁੰਦਾ ਹੈ। ਓਹ ਨਾਮ ਸਿਖਾਲਦਾ ਹੈ ਸੋ ਨਾਮ ਦੀ ਪੂਜਾ ਕਰੋ, ਓਹ ਤੁਸਾਂ ਨੂੰ 'ਮੇਹਰਾਂ ਦਾ ਪਾਤ੍ਰ' ਬਣਾ ਕੱਢੇਗਾ।

ਅੰਕ ੪ ਵਿਚ ਵਾਹਿਗੁਰੂ ਦਾ ਟਿਕਾਣਾ ਅੰਦਰ ਦੱਸਿਆ। ਆਮ ਤੌਰ ਤੇ ਸਭ ਲੋਕ ਵਾਹਿਗੁਰੂ ਨੂੰ ਦੂਰ ਬਾਹਰ ਜਾਣ ਕੇ ਢੂੰਡਦੇ ਹਨ, ਪਰ ਆਪ ਫੁਰਮਾਉਂਦੇ ਹਨ ਕਿ ਬਾਹਰੋਂ ਨਾ ਪਰ ਅੰਦਰ ਆ ਕੇ ਲੱਭਾ। ਇਹ ਸਰੀਰ ਹਰੀ ਮੰਦਰ ਹੈ ਜਿਸ ਵਿਚ ਹਰੀ ਆਪ ਤੇ ਉਸ ਦਾ ਨਾਮ ਵਸਦਾ ਹੈ, ਯਥਾ:-

ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥
.... ਹਰਿ ਮੰਦਰ ਮਹਿ ਨਾਮੁ ਨਿਧਾਨੁ ਹੈ ਨਾ ਬੂਝਹਿ ਮੁਗਧ ਗਵਾਰ ॥

[ਪ੍ਰਭਾਤੀ ਮਹਲਾ ੩ ਅਸਟ:-੧]

ਇਸ ਨਾਮ ਨੂੰ ਸੰਭਾਲੋ।

ਪੁਨਾ:-ਹਰਿ ਕਾ ਮੰਦਰ ਆਖੀਐ ਕਾਇਆ ਕੋਟੁ ਗੜੁ ॥ [ਵਾਰ ਰਾਮਕਲੀ ਮਹਲਾ ੩-੧੧]

ਇਹ ਕਹਿਣ ਨਾਲ ਭੁਲੇਵਾ ਲੱਗ ਸਕਦਾ ਹੈ ਕਿ ਵਾਹਿਗੁਰੂ ਕੇਵਲ ਅੰਦਰ ਹੀ ਹੈ ਬਾਹਰ ਨਹੀ ਹੈ। ਇਸ ਲਈ ਫੁਰਮਾਯਾ ਕਿ:-

ਜਹਾ ਦੇਖਾ ਤਹਾ ਸੁਆਮੀ ਪਾਰਬ੍ਰਹਮੁ ਸਭ ਠਾਏ ॥ [ਬਿਹਾਗੜਾ ਮ: ੫ ਛੰਤ-੧]

ਭਾਵ ਇਹ ਕਿ ਜਦੋਂ ਅੰਦਰ ਉਸ ਦੀ ਲੱਖਤਾ ਹੋ ਜਾਂਦੀ ਹੈ ਤਾਂ ਉਸ ਦੇ ਸਰਬ ਥਾਂਈਂ ਸਦਾ ਮੌਜੂਦ ਹੋਣੇ ਦਾ ਅਨੁਭਵ ਬੀ ਖੁੱਲ੍ਹ ਜਾਂਦਾ ਹੈ। ਐਉਂ ਸਾਰੇ ਸਮਾ ਰਿਹਾ ਸੁਆਮੀ ਪ੍ਰਗਟ ਹੋ ਜਾਂਦਾ ਹੈ।

**ਨਿਰੁਕ੍ਤ**—ਧਰਮ ਨਿਆਏ—[ਸੰਸ:, ਧਰਮ:+ਨ੍ਯਾਯ:] ਧਰਮ ਦਾ ਨਿਆਂ। ਉਹ ਇਨਸਾਫ਼ ਜਿਸ ਵਿਚ ਧਰਮ ਦੇ ਸਾਰੇ ਅੰਗ ਹੋਣ। ਪੂਰਾ ਪੂਰਾ ਸੱਚਾ ਨਿਆਉਂ।

ਰੰਗ ਅਖਾੜਾ—[ਰੰਗ=ਖੇਲ ਤਮਾਸ਼ਾ+ ਅਖਾੜਾ=ਥਾਂ, ਟਿਕਾਣਾ] ਨਾਟਕ ਕਰਨ ਦਾ ਥਾਂ। ਸਟੇਜ, ਜਿਸਨੂੰ 'ਰੰਗ ਭੂਮੀ' ਬੀ ਆਖਦੇ ਹਨ। (ਅ) ਕਈ ਰੰਗਾਂ ਵਾਲਾ ਅਖਾੜਾ।

ਸਬਾਏ—ਸਭਨਾਂ ਦਾ। ਮੇਦਨਿ—[ਸੰਸ:, ਮੇਦਿਨੀ। ਧਰਤੀ]

ਮਹਲਿ—ਸਾਧ ਲਈਏ, ਜਿੱਤ ਲਈਏ। ਉਸ ਮਾਰਗ ਦੇ ਦੁੱਖਾਂ ਨੂੰ ਐਸਾ ਸਾਧ ਲਵੀਏ ਕਿ ਮਾਨੋ ਹੈਨ ਹੀ ਨਹੀਂ। ਬਿਖੜਾ—ਔਖਾ।

ਬਿਧਾਤੈ— [ਸੰਸ:, ਵਿਧਾਤਾ] ਰਚਣਹਾਰ। ਕਰਤਾਰ। ਈਸ਼੍ਵਰ।

ਅਬਿਨਾਸੀ—ਨਾਸ਼ ਰਹਿਤ। ਪੂਜੇਹਾ—ਪੂਜੀਏ।

ਅਰਪੇਹਾ—ਅਰਪੀਏ। ਅੰਕਿ—ਗੋਦ ਵਿਚ। ਸਰੂਪ ਵਿਚ

ਸਨੇਹਾ—ਪ੍ਰੇਮ। ਸਨੇਹ। ਸਰਬੇ—ਸਭ ਵਿਚ। ਸਭਨਾਂ ਵਿਚ।

ਅਮਿਉ—ਅੰਮ੍ਰਿਤ। ਠਾਏ—ਥਾਵਾਂ ਵਿਚ। ਥਾਂਈਂ।

## [ਬਿਹਾਗੜਾ ਮਹਲਾ ੫, ਛੰਤ ੨-੮]

**ਪ੍ਰਾਕ੍ਕਥਨ**—ਸਾਰੇ ਮਿਲਾਪ ਦੇ ਸਾਧਨ, ਮਿਲਣ ਦੀ ਅਕਾਂਖਯਾ ਤੇ ਮੇਲਣਹਾਰ 'ਸੰਤ ਪ੍ਰਸਾਦ' ਲਈ ਪ੍ਰਾਰਥਨਾ। ਪ੍ਰੇਮ ਦੇ ਅਤਿ ਮਿੱਠੇ ਕੋਮਲ ਤੇ ਰਸ ਭਰੇ ਭਾਵ ਇਸ ਦੂਵਾ ਦੇਣ ਵਾਲੇ ਸ਼ਬਦ ਵਿਚ ਅੰਕਿਤ ਹਨ। ਫੇਰ ਮਿਲਾਪ ਹੋ ਜਾਣ ਦੇ ਸ਼ੁਕਰੀਏ ਹਨ।

**ਮੂਲ** / **ਅਰਥ**

ਰਾਗੁ ਬਿਹਾਗੜਾ ਮਹਲਾ ੫ ।। ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ।। ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ ।। ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ।। ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ ।। ਗਿਆਨ ਅੰਜਨ ਨਾਮ ਬਿੰਜਨ ਭਏ ਸਗਲ ਸੀਗਾਰਾ।। ਨਾਨਕੁ ਪਇਅੰਪੈ ਸੰਤ ਜੰਪੈ ਮੇਲਿ ਕੰਤੁ ਹਮਾਰਾ ।।੧।।

ਹੇ ਡਾਢੇ ਪਿਆਰੇ ! ਮਨਾਂ ਦੇ ਮੋਹਨਹਾਰ ! (ਸਾਰੇ) ਦਿਲਾਂ ਵਿਚ ਸੁਭਾਇਮਾਨ ਤੇ ਪ੍ਰਾਣਾਂ ਦਾ ਆਸਰਾ ! ਸੁਹਣੀ ਹੈ ਅਤੇ ਪਾਰ ਤੋਂ ਅਪਾਰ ਹੈ ਸ਼ੋਭਾ (ਆਪ ਦੀ, ਜੋ) ਪਿਆਰੇ ਹੋ, ਗੋਪਾਲ ਹੋ ਤੇ ਦਿਆਲੂ ਹੋ। ਹੇ ਗੋਪਾਲ ! ਹੇ ਦਇਆਲ ! ਹੇ ਗੋਬਿੰਦ! ਹੇ ਪਿਆਰੇ ਪਤੀ ਜੀ ! (ਮੈਂ) ਨਿਮਾਣੀ ਨੂੰ ਆ ਮਿਲੋ। (ਆਪ ਦੇ) ਦਰਸ਼ਨ ਕਰਨ ਨੂੰ ਨੈਣ ਤਰਸਦੇ ਹਨ, ਨੀਂਦ ਨਹੀਂ (ਪੈਂਦੀ), ਰਾਤ (ਨਹੀਂ) ਬੀਤਦੀ। ਗਿਆਨ (ਰੂਪੀ) ਸੁਰਮਾ, ਨਾਮ (ਰੂਪੀ) ਭੋਜਨ, ਸਾਰੇ ਹੀ ਸ਼ਿੰਗਾਰ ਹੋ ਗਏ ਹਨ। (ਹੁਣ) ਨਾਨਕ ਸੰਤਾਂ ਨੂੰ ਆਖਦਾ ਹੈ (ਤੇ) ਬੇਨਤੀ ਕਰਦਾ ਹੈ (ਆਪ) ਸਾਡਾ ਪਤੀ ਸਾਨੂੰ ਮਿਲਾ ਦਿਓ* ।।੧।।

ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹ ਮਿਲੈ ਰਾਮ ।। ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ।। ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ ।। ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ।। ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ ।। ਨਾਨਕੁ ਪਇਅੰਪੈ ਸੰਤ ਦਾਸੀ ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ।।੨।।

ਜਦ ਤਾਈਂ ਪ੍ਰਭੂ ਮੈਨੂੰ ਨਹੀਂ ਮਿਲਦਾ ਲੱਖਾਂ ਉਲਾਂਭੇ (ਪਏ ਮਿਲਦੇ ਹਨ। ਆਪਣੀ ਵਲੋਂ ਮੈਂ) ਮਿਲਣ ਦੇ ਉਪਾਉ ਕਰਦੀ ਹਾਂ (ਪਰ) ਮੇਰਾ (ਕੀਤਾ) ਕੋਈ (ਉਪਾਉ) ਨਹੀਂ ਸਫਲਦਾ। (ਫੁਰਨਾ ਫੁਰਦਾ ਹੈ ਕਿ) ਚਿੱਤ ਦੌਲਤ ਵਿਚ ਹੀ (ਟਿਕਾ ਲਵਾਂ, ਪਰ) ਦੌਲਤ ਅਨਿਤ ਹੈ, (ਚਿਤ ਜਿਸ ਨੇ ਟਿਕਣਾ ਹੈ) ਚੰਚਲ ਹੈ, (ਇਹ ਮਨ ਇਸ ਕਰਕੇ) ਪਤੀ ਤੋਂ ਬਿਨਾਂ (ਜੋ ਨਿੱਤ ਹੈ) ਹੋਰ ਕਿਸੇ ਬਿੱਧੀ ਨਾਲ (ਕਿਤੇ) ਨਹੀਂ ਟਿਕਦਾ। ਹੋਰ ਜੋ ਖਾਨ ਪਾਨ ਸ਼ਿੰਗਾਰ ਕਰੀਦੇ ਹਨ (ਕਿ ਉਨਾਂ ਵਿਚ ਦਿਲ ਪਰਚੇ) ਓਹ ਬਿਰਥਾ ਜਾਂਦੇ ਹਨ, (ਕਿਉਂਕਿ) ਹਰੀ ਕੰਤ ਤੋਂ ਬਿਨਾਂ ਜੀਵਿਆ ਨਹੀਂ ਜਾਂਦਾ। ਦਿਨ ਰਾਤ (ਮਿਲਣ ਦੀ) ਆਸਾ ਵਿਚ (ਪਿਆਸੀ=) ਤਰਸਣਹਾਰ ਹਾਂ, ਇਕ ਤਿਲ ਜਿੰਨਾ ਸਮਾਂ ਬੀ ਰਹਿ ਨਹੀਂ ਹੁੰਦਾ। (ਸੋ ਹੁਣ) ਹੇ ਸੰਤ ਜੀ ! (ਮੈਂ) ਨਾਨਕ (ਆਪ ਦੀ) ਦਾਸੀ ਹੋ ਕੇ ਬੇਨਤੀ ਕਰਦੀ ਹਾਂ ਤੇਰੀ ਕਿਰਪਾ ਨਾਲ ਹੀ ਮੇਰਾ ਪਤੀ ਮਿਲੇਗਾ ।।੨।।

* 'ਸੰਤ' ਪਦ ਬਹੁ ਬਚਨ ਵਿਚ ਹੈ, ਪਰ 'ਮੇਲਿ' ਕ੍ਰਿਆ ਇਕ ਵਚਨ ਵਿਚ ਹੈ, ਪਰ ਅੰਕ ਚਾਰ ਵਿਚ ਪਦ 'ਸਭਨ' ਕੋਈ ਸੰਸਾ ਨਹੀਂ ਰਹਿਣ ਦੇਂਦਾ ਕਿ ਸੰਤ ਪਦ ਬਹੁਬਚਨ ਹੈ, ਇਸ ਕਰਕੇ 'ਮੇਲਿ' ਦਾ ਅਰਥ 'ਮੇਲਿ ਦਿਓ' ਬਹੁ ਬਚਨ ਵਿਚ ਕੀਤਾ ਹੈ। ਉਂਞ ਬਹੁ ਬਚਨ ਸਤਿਕਾਰ ਕਰਕੇ ਜਾਪਦਾ ਹੈ।

ਸੇਜ ਏਕ ਪ੍ਰਿਉ ਸੰਗਿ ਦਰਸੁ ਨ ਪਾਈਐ ਰਾਮ ।। ਅਵਗਨ ਮੋਹਿ ਅਨੇਕ ਕਤ ਮਹਲਿ ਬੁਲਾਈਐ ਰਾਮ ।। ਨਿਰਗੁਨਿ ਨਿਮਾਣੀ ਅਨਾਥਿ ਬਿਨਵੈ ਮਿਲਹੁ ਪ੍ਰਭ ਕਿਰਪਾਨਿਧੇ ।। ਭ੍ਰਮ ਭੀਤਿ ਖੋਈਐ ਸਹਜਿ ਸੋਈਐ ਪ੍ਰਭ ਪਲਕ ਪੇਖਤ ਨਵ ਨਿਧੇ।। ਗ੍ਰਿਹਿ ਲਾਲੁ ਆਵੈ ਮਹਲੁ ਪਾਵੈ ਮਿਲਿ ਸੰਗਿ ਮੰਗਲੁ ਗਾਈਐ ।। ਨਾਨਕੁ ਪਇਅੰਪੈ ਸੰਤ ਸਰਣੀ ਮੋਹਿ ਦਰਸੁ ਦਿਖਾਈਐ ।। ੩ ।।

(ਹੋਰ ਅਚਰਜ ਗੱਲ ਸਾਡੇ ਬਿਰਹੋਂ ਦੀ ਦੇਖੋ ਕਿ ਅੰਤਹਕਰਣ ਰੂਪੀ) ਸੇਜਾ ਇਕੋ ਹੀ ਹੈ, ਪਤੀ (ਉਸ ਉਤੇ) ਮੇਰੇ ਨਾਲ ਹੀ ਹੈ, ਪਰ ਦਰਸ਼ਨ ਪ੍ਰਾਪਤ ਨਹੀਂ ਹੁੰਦਾ। ਮੇਰੇ ਵਿਚ ਔਗੁਣ ਬਹੁਤ ਹਨ, (ਇਸ ਕਰਕੇ ਉਹ) ਆਪਣੇ (ਮਹਲਿ) ਸਰੂਪ ਵਿਚ ਕੀਕੂੰ ਵਾਜ ਮਾਰੇ (ਭਾਵ ਇਕੋ ਸੇਜ ਤੇ ਵੱਸਦਾ ਔਗੁਣਾਂ ਦੇ ਕਾਰਨ, ਆਪਣੇ ਮੇਲ ਵਿਚ ਮੇਲ ਨਹੀਂ ਲੈਂਦਾ। ਇਸ ਲਈ) ਗੁਣਾਂ ਤੋਂ ਹੀਣ, ਨਿਮਾਣੀ ਤੇ ਅਨਾਥ ਬੇਨਤੀ ਕਰਦੀ ਹੈ, ਹੇ ਕ੍ਰਿਪਾ ਦੀ ਨਿਧਿ ਪ੍ਰਭੂ ! (ਮੈਨੂੰ) ਮਿਲ ਪਵੋ। (ਮੇਰੇ ਅੰਦਰੋਂ) ਭਰਮ ਦੀ ਕੰਧ ਢਾਹ ਦਿਓ, ਹੇ (ਨੌਂ ਨਿਧਾਂ ਰੂਪ) ਪ੍ਰਭੂ (ਆਪ ਦੇ) ਇਕ ਪਲ ਭਰ ਦੇ ਦੇਖਣੇ ਨਾਲ ਮੈਂ ਸਹਜ (ਸੁੱਖ) ਵਿਚ ਸੌਂ ਜਾਵਾਂਗੀ। *ਨਾਨਕ ਸੰਤਾਂ ਦੀ ਸ਼ਰਣ ਵਿਚ ਬੇਨਤੀ ਕਰਦਾ ਹੈ (ਹੇ ਸੰਤੋ!) ਮੈਨੂੰ ਦਰਸ਼ਨ ਦਿਖਾ ਦਿਓ, (ਤਾਂ, ਮੇਰਾ) ਪਿਆਰਾ (ਮੇਰੇ ਅੰਤਹਕਰਣ ਰੂਪੀ) ਘਰ ਵਿਚ ਆ ਜਾਵੇ (ਇਹ ਦਾਸੀ ਉਸ ਦਾ) ਸਰੂਪ ਪਾ ਲਵੇ (ਭਾਵ ਲਖ ਲਵੇ, ਉਸ ਦੇ) ਸੰਗ ਨਾਲ ਮਿਲ ਕੇ (ਫੇਰ) ਮਿਲਾਪ ਦੇ ਗੀਤ ਗਾਵੇ ।। ੩ ।।

ਸੰਤਨ ਕੈ ਪਰਸਾਦਿ ਹਰਿ ਹਰਿ ਪਾਇਆ ਰਾਮ ।। ਇਛ ਪੁੰਨੀ ਮਨਿ ਸਾਂਤਿ ਤਪਤਿ ਬੁਝਾਇਆ ਰਾਮ ।। ਸਫਲਾ ਸੁ ਦਿਨਸ ਰੈਣ ਸੁਹਾਵੀ ਅਨਦ ਮੰਗਲ ਰਸੁ ਘਨਾ ।। ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ ।। ਭ੍ਰਮ ਲੋਭ ਮੋਹ ਬਿਕਾਰ ਥਾਕੇ ਮਿਲਿ ਸਖੀ ਮੰਗਲੁ ਗਾਇਆ।। ਨਾਨਕੁ ਪਇਅੰਪੈ ਸੰਤ ਜੰਪੈ ਜਿਨਿ ਹਰਿ ਹਰਿ ਸੰਜੋਗਿ ਮਿਲਾਇਆ ।। ੪ ।। ੨ ।।

[ਸੰਤ ਬੇਨਤੀ ਸੁਣ ਕੇ ਕ੍ਰਿਪਾਲ ਹੋ ਗਏ ਤੇ ਮਿਲਾਪ ਕਰਾ ਦਿੱਤਾ, ਹੁਣ ਉਸ ਦਾ ਹਾਲ ਤੇ ਸ਼ੁਕਰੀਆ ਹੈ] ਸੰਤਾਂ ਦੀ ਕਿਰਪਾ ਦੁਆਰਾ (ਮੈਂ) ਹਰਿ ਹਰਿ (ਪ੍ਰਭੂ) ਪ੍ਰਾਪਤ ਕਰ ਲਿਆ ਹੈ, ਮਨ ਦੀ ਤਪਤ ਬੁਝ ਗਈ, ਸ਼ਾਂਤੀ (ਵਰਤ ਗਈ, ਸਾਰੀ) ਇੱਛਾ ਪੂਰੀ ਹੋ ਗਈ, ਉਹ ਦਿਨ ਸਫਲ ਹੋ ਗਿਆ, ਉਹ ਰਾਤ ਸੁਹਣੀ ਹੋ ਗਈ, ਅਨੰਦ ਮੰਗਲ ਤੇ ਵੱਧ ਤੋਂ ਵੱਧ ਰਸ (ਮਿਲ ਗਿਆ)। (ਮੇਰੇ) ਪਿਆਰੇ ਗੋਬਿੰਦ ਤੇ ਗੁਪਾਲ ਜੀ ਪ੍ਰਗਟ ਹੋਏ, (ਉਨ੍ਹਾਂ ਦੇ) ਗੁਣ ਮੈਂ ਕਿਸ ਰਸਨਾ ਨਾਲ ਵਰਣਨ ਕਰਾਂ। ਭਰਮ, ਲੋਭ, ਮੋਹ (ਆਦਿ) ਵਿਕਾਰ ਥੱਕ ਗਏ (ਮਗਰੋਂ ਲਹਿ ਗਏ ਤੇ) ਸਖੀਆਂ ਨੇ ਮਿਲ ਕੇ ਖ਼ੁਸ਼ੀ ਦੇ ਗੀਤ ਗਾਂਵੇ। ਨਾਨਕ ਬੇਨਤੀ ਕਰਦਾ ਹੈ ਤੇ ਸੰਤਾਂ ਨੂੰ ਜਾਪਦਾ ਹੈ, ਜਿਨ੍ਹਾਂ ਨੇ ਹਰਿ ਹਰਿ ਨਾਲ ਮੇਲ ਕਰਾ ਦਿੱਤਾ ।। ੪ ।। ੨ ।।

**ਵਯਾਖਯਾ**—ਇਸ ਸ਼ਬਦ ਦੇ ਤ੍ਰੈ ਅੰਕਾਂ ਵਿਚ ਸੰਤਾਂ ਅਗੇ ਪ੍ਰਾਰਥਨਾ ਹੈ ਕਿ ਪ੍ਰਾਣਪਤੀ ਪ੍ਰਭੂ ਤੁਸੀਂ ਮਿਲਾ ਦਿਓ। ਪਹਿਲੀਆਂ ਪਹਿਲੀਆਂ ਸਤਰਾਂ ਵਿਚ ਆਪ ਕੀਤੇ ਉਪਚਾਰ ਵਰਣਨ ਹੁੰਦੇ ਹਨ। ਉਨ੍ਹਾਂ ਵਿਚ ਅਕਾਂਖਯਾ ਪਰਮ ਤੀਬਰ ਹੋ ਰਹੀ ਹੈ, ਪਰ ਹਰ ਅੰਤਲੀ ਤੁਕ ਵਿਚ ਅਰਜ਼ ਹੈ ਸੰਤਾਂ ਅੱਗੇ ਕਿ ਤੁਸੀਂ ਮਿਲਾ ਦਿਓ। ਅੰਕ ੪ ਦੇ ਆਰੰਭ ਵਿਚ ਸੰਤਾ ਦੀ ਕ੍ਰਿਪਾ ਕਰਕੇ ਪ੍ਰਭੂ ਮਿਲ ਪਿਆ ਦੱਸਿਆ ਹੈ, ਤੇ ਫੇਰ ਚਾਰ ਸਤਰਾਂ ਵਿਚ ਵਸਲ ਯਾ ਮਿਲਾਪ ਅਵਸਥਾ ਦੇ ਸੁੱਖ ਤੇ ਰੂਪ ਵਰਣਨ ਕੀਤੇ ਹਨ। ਅੰਤਲੀ ਤੁਕ ਵਿਚ ਤਾਕੀਦ ਲਈ ਦੁਹਰਾਇਆ ਹੈ ਕਿ ਸੰਤਾਂ ਨੇ ਹਰੀ ਦਾ ਸੰਜੋਗ ਕਰਾਇਆ ਹੈ।

*ਦੋਹਾ ਸਤਰਾਂ ਦਾ ਅਰਥ ਇਕੱਠਾ ਲਾਇਆ ਹੈ।

ਅੰਕ ਵਾਰ ਵੀਚਾਰ:—

ਅੰਕ ੧ ਵਿਚ ਸਿਧੀ ਪ੍ਰਾਰਥਨਾ ਹੈ ਵਾਹਿਗੁਰੂ ਜੀ ਅਗੇ, ਜਿਸ ਨੂੰ ਗੋਪਾਲ, ਗੋਬਿੰਦ ਕਿਹਾ ਹੈ ਤੇ ਲਾਲ, ਦਿਆਲ, ਅਪਰ ਅਪਾਰਾ, ਆਦਿ ਵਿਸ਼ੇਸ਼ਣ ਕਹੇ ਹਨ। ਫਿਰ ਉਸ ਨੂੰ ਪ੍ਰੀਤਮ, ਮਨਮੋਹਨਾ, ਘਟ ਸੋਹਨਾ, ਪ੍ਰਾਣ ਅਧਾਰਾ ਕਹਿ ਕੇ ਉਸਦੀ ਅੰਦਰ ਬਾਹਰ ਵਯਾਪਕਤਾ ਤੇ ਅਤਿ ਸਮੀਪਤਾ ਦੱਸੀ ਹੈ, ਪਰ ਫੇਰ ਮਿਲਾਪ ਨਹੀਂ, ਤਾਂ 'ਨੈਨ ਤਰਸ ਰਹੇ' ਕਿਹਾ ਹੈ, ਫਿਰ ਗਿਆਨ ਤੇ ਨਾਮ ਦਾ ਬੀ ਜ਼ਿਕਰ ਹੈ। ਏਹ ਸਾਰੇ ਆਤਮ ਸ਼ਿੰਗਾਰ ਹੋਏ ਹਨ, ਇਨ੍ਹਾਂ ਸਾਰਿਆਂ ਨੂੰ ਮਾੜਾ ਨਹੀਂ ਕਹਿ ਰਹੇ, ਪਰ ਇਹ ਜਣਾ ਰਹੇ ਹਨ ਕਿ 'ਸੰਤ ਪ੍ਰਸਾਦਿ' ਇਕ ਵਸਤੂ ਹੈ, ਜਿਸ ਦੀ ਲੋੜ ਹੈ ਕਿ ਸਾਰੇ ਸਾਧਨ ਸਫਲ ਹੋ ਜਾਣ। ਅੰਕ ੪ ਦੇ ਸ਼ੁਰੂ ਵਿਚ 'ਸੰਤਨ ਕੈ ਪਰਸਾਦਿ' ਪਦ ਸਾਫ਼ ਪਿਆ ਹੈ, ਦੂਸਰੇ ਅੰਕ ਦੇ ਅਖੀਰ ਵਿਚ ਇਸੇ ਨੂੰ 'ਤਉ ਪ੍ਰਸਾਦਿ' ਕਿਹਾ ਹੈ।

ਅੰਕ ੨ ਵਿਚ 'ਹਰਿ ਜਬ ਲਗੁ ਨਹ ਮਿਲੈ' ਕਿਹਾ ਹੈ, ਸੋ ਵਸਲ ਯਾ ਮਿਲਾਪ ਦੀ ਅਵਸਥਾ ਨੂੰ ਪਰਮ ਅਕਾਖਯਾ ਤੇ ਪੂਰੇ ਪ੍ਰਯਤਨਾਂ ਦੀ ਅਵਸਥਾ, ਜੋ ਮਿਲਾਪ ਦੇ ਉਪਚਾਰੀ ਹਨ, ਨਿਖੇੜ ਕੇ ਦਿਖਾਇਆ ਹੈ ਤੇ 'ਤਉ ਪ੍ਰਸਾਦਿ ਮੇਰਾ ਪਿਰੁ ਮਿਲੈ' ਬਿਨੈ ਕੀਤੀ ਹੈ।

ਅੰਕ ੩ ਪਹਿਲੇ ਤਾਂ ਅਪਣੇ ਕੀਤੇ ਉਪਚਾਰ ਜੋ ਸਹਾਯਕ ਹੁੰਦੇ ਹਨ ਮਿਲਾਪ ਦੇ ਦੱਸ ਦੱਸ ਕੇ ਬਿਨੈ ਕੀਤੀ ਹੈ 'ਸੰਤ ਪ੍ਰਸਾਦਿ' ਲਈ, ਹੁਣ ਇਕ ਅਵਸਥਾ ਬਿਰਹ ਦੀ ਕਥਨ ਕਰਦੇ ਹਨ ਜੋ ਅਸਚਰਜ ਲਾ ਦੇਣ ਵਾਲੀ ਹੈ ਕਿ ਪ੍ਰੀਤਮ ਤੇ ਪ੍ਰੇਮੀ ਇਕੋ ਸੇਜ ਤੇ ਹਨ ਫੇਰ ਮਿਲਾਪ ਨਹੀਂ ਹੁੰਦਾ, ਹੋਰਥੇ ਬੀ ਜੀਕੂੰ ਫ਼ੁਰਮਾਯਾ ਹੈ :—

'ਸੇਜ ਏਕ ਪੈ ਮਿਲਨੁ ਦੁਹੇਰਾ ।। ਆਸਾ ਕਬੀਰ ਜੀ- ੩੦, ੪੮੩]

ਪੁਨਾ:— ਸੇਜੈ ਰਮਤੁ ਨੈਨ ਨਹੀ ਪੇਖਉ ਇਹੁ ਦੁਖੁ ਕਾ ਸਉ ਕਹਉ ਰੇ ।। [ਆਸਾ ਕਬੀਰ ਜੀ-੨੫]

ਇਸ ਦਾ ਕਾਰਣ ਫਿਰ ਪਤੀ ਵਿਚ ਨਹੀਂ, ਆਪਣੇ ਜ਼ਿੰਮੇ ਲਾਉਂਦੇ ਹਨ ਕਿ ਮੇਰੇ ਵਿਚ ਅਨੇਕ ਅਵਗੁਣ ਹਨ। ਇਹ ਕਹਿੰਦੇ ਫਿਰ ਇਕੋ ਸੇਜ ਤੇ ਰਹਿਣ ਵਾਲੇ ਅਗੇ ਅਰਦਾਸ ਵਿਚ ਪੈ ਜਾਂਦੇ ਹਨ: ਤੇ ਇਕੋ ਸੇਜ ਤੇ ਹੁੰਦਿਆਂ ਮਿਲਾਪ ਦਾ ਬਾਧਕ 'ਭ੍ਰਮ ਭੀਤਿ' ਦੱਸਦੇ ਹਨ, ਮਾਨੋ ਪ੍ਰੇਮੀ ਜੀ ਆਪ ਜਾਣਦੇ ਹਨ ਕਿ ਇਹ ਕਾਰਣ ਹੈ ਤੇ ਫੁਰਮਾਉਂਦੇ ਹਨ :—

ਉਪਾਵ ਕਿਛੁ ਹਮਾਰਾ ਨਹ ਚਲੈ ਰਾਮ ।।

ਕਿ ਭ੍ਰਮ ਭੀਤ ਨਿਵਾਰਨ ਦਾ ਆਪਣਾ ਉਪਾਉ ਨਹੀਂ ਚਲਦਾ, ਹੇ ਸੰਤੋ ! ਤੁਸੀਂ ਇਸ 'ਭ੍ਰਮ ਭੀਤਿ' ਨੂੰ ਤੋੜੋ ਤੇ ਦਰਸ਼ਨ ਦਿਖਾਓ ਪ੍ਰੀਤਮ ਦਾ।

ਅੰਕ ੪—ਹੁਣ 'ਸੰਤਨ ਕੈ ਪਰਸਾਦਿ' ਪ੍ਰਾਪਤੀ ਹੋ ਗਈ ਹੈ, ਤੇ ਉਸ ਪ੍ਰਾਪਤੀ ਦੀ ਅਵਸਥਾ ਪਰਮ ਸੁੰਦਰ ਪਦਾਂ ਵਿਚ ਵਰਣਨ ਕੀਤੀ ਹੈ। ਅੰਤ ਵਿਚ ਫੁਰਮਾਇਆ ਹੈ ਕਿ ਸੰਤਾਂ ਨੇ 'ਹਰਿ ਹਰਿ ਸੰਜੋਗਿ ਮਿਲਾਇਆ ।। '

ਇਹ ਇਸ ਸ਼ਬਦ ਵਿਚ ਵਿਸ਼ੇਸ਼ ਧ੍ਵਨੀ ਸਮਝਣੇ ਵਾਲੀ ਹੈ ਕਿ ਇਸ ਵਿਚ ਗਿਣੇ ਉਪਾਵ ਗ਼ਲਤ ਨਹੀਂ ਕਹੇ, ਜੀਕੂੰ ਤੀਰਥਾਟਨ, ਤਪ, ਕਰਮ ਕਾਂਡੀ ਜਤਨ, ਪ੍ਰਭੂ ਮਿਲਾਪ ਵਿਚ ਕਈ ਥਾਂ ਬਿਰਥੇ ਕਹੇ ਹਨ, ਪਰ ਇਹ ਕਿ ਸਾਰੇ ਉਪਾਵਾਂ ਦੀ ਸਫਲਤਾ 'ਸੰਤ ਪਰਸਾਦਿ' ਦੁਆਰਾ ਹੈ। ਅਗਲੇ ਸ਼ਬਦ ਦੇ ਅੰਕ ੨ ਦੀ ਪਹਿਲੀ ਸਤਰ ਵਿਚ 'ਸਾਧਹ ਸਰਣੀ ਪਾਈਐ' ਹਰਿ ਜੀਉ ਤੋਂ ਮੰਗਿਆ ਹੈ। ਇਸ ਸ਼ਬਦ ਵਿਚ ਯਾਚਨਾ ਹੈ ਕਿ 'ਸੰਤ ਪਰਸਾਦਿ' ਮਿਲੇ ਤਾਂ ਪ੍ਰਭੂ ਪਾਈਏ, ਗੋਯਾ ਇਹ ਸੰਤਾਂ ਅੱਗੇ ਪ੍ਰਭੂ ਮਿਲਨ ਦੀ ਬਿਨੈ ਕੀਤੀ ਹੈ।

**ਨਿਰੁਕ੍ਤ**—'ਮਨ' ਤੇ 'ਘਟ' ਪਦ ਬਹੁ ਬਚਨ ਵਿਚ ਪਏ ਹਨ, ਇਸ ਕਰਕੇ ਅਰਥ ਹੈ ਮਨਾਂ ਨੂੰ ਮੋਹਨ ਵਾਲੇ ਤੇ ਘੱਟਾਂ ਵਿਚ ਸੋਹਨ ਵਾਲੇ। ਲਾਲਨ—ਪਯਾਰੇ (ਪਤੀ ਜੀ)।

ਦਰਸ ਪਰਸਨ—ਦਰਸ਼ਨ ਨੂੰ ਛੋਹਣ, ਭਾਵ ਦਰਸ਼ਨ ਕਰਨ ਨੂੰ।

ਨਹ ਨੀਦ ਰੈਣਿ ਵਿਹਾਣੀਆ—ਇਸ ਦਾ ਇਉਂ ਬੀ ਅਰਥ ਕਰੀਦਾ ਹੈ, ਨੀਂਦ ਨਹੀਂ ਆਉਂਦੀ (ਤੇ) ਰਾਤ ਬੀਤਦੀ ਜਾਂਦੀ ਹੈ।

ਅੰਤ੍ਰੀਵ ਅਰਥ ਐਉਂ ਕਰਦੇ ਹਨ :—

ਨੀਂਦ=ਸ਼ਾਂਤੀ।        ਰੈਣ=ਉਮਰਾ।

ਗਿਆਨ ਅੰਜਨ—ਗ੍ਯਾਨ ਰੂਪੀ ਸੁਰਮਾ। ਬੁੱਧੀ ਰੂਪੀ ਅੱਖਾਂ ਵਿਚ ਗ੍ਯਾਨ ਰੂਪੀ ਸੁਰਮਾ।

ਪਇਅੰਪੈ—ਬੇਨਤੀ ਕਰਦਾ ਹੈ।

ਜੰਪੈ—ਕਹਿੰਦਾ ਹੈ, ਉਚਾਰਦਾ ਹੈ। (ਅ) ਜਪ ਕਰਦਾ ਹੈ। (ੲ) ਐਉਂ ਬੀ ਲਾਉਂਦੇ ਹਨ :— ਜਿਸ ਦਾ ਜਪ ਸੰਤ ਕਰਦਾ ਹੈ, ਭਾਵ ਹੇ ਸੰਤੋ ! ਜਿਸ ਦਾ ਤੁਸੀਂ ਜਪ ਕਰਦੇ ਹੋ।

ਉਲਾਹਨੇ—[ਹਿੰਦੀ] ਉਲਾਂਭੇ।        ਇਕੁ ਤਿਲੈ—ਇਕ ਤਿਲ ਭਰ ਬੀ, ਭਾਵ ਥੋੜ੍ਹਾ ਸਮਾਂ ਬੀ।        ਸੇਜ—ਛੇਜ, ਭਾਵ ਅੰਤਹਕਰਣ ਤੋਂ ਹੈ।

ਬਿਨਵੈ—ਬੇਨਤੀ ਕਰਦਾ ਹੈ।

ਮਹਲੁ—ਮਹਲ ਵਿਚ, ਸਰੂਪ ਵਿਚ, ਭਾਵ ਹੈ ਪੂਰਨ ਮਿਲਾਪ ਦੀ ਅਵਸਥਾ।

## [ਬਿਹਾਗੜਾ ਮਹਲਾ ੫, ਛੰਤ ੩–੯]

**ਪ੍ਰਾਕ੍ਕਥਨ—** ਅਰਦਾਸ ਹੈ ਵਾਹਿਗੁਰੂ ਅੱਗੇ: ਨਾਮ ਤੇ ਹਰੀ ਜਸ ਦਾ ਦਾਨ ਮਿਲੇ। ਇਸ ਸ਼ਬਦ ਵਿਚ ਪ੍ਰਾਰਥਨਾ ਇਸਤ੍ਰੀ ਦੇ ਅਲੰਕਾਰ ਵਿਚ ਸਹੀ ਨਹੀਂ ਹੁੰਦੀ, ਜਗ੍ਯਾਸੂ ਪ੍ਰਾਰਥਨਾ ਕਰ ਰਿਹਾ ਜਾਪਦਾ ਹੈ।

### ਮੂਲ

ਬਿਹਾਗੜਾ ਮਹਲਾ ੫ ।। ਕਰਿ ਕਿਰਪਾ ਗੁਰ ਪਾਰਬ੍ਰਹਮ ਪੂਰੇ ਅਨਦਿਨੁ ਨਾਮੁ ਵਖਾਣਾ ਰਾਮ ।। ਅੰਮ੍ਰਿਤ ਬਾਣੀ ਉਚਰਾ ਹਰਿ ਜਸੁ ਮਿਠਾ ਲਾਗੈ ਤੇਰਾ ਭਾਣਾ ਰਾਮ ।। ਕਰਿ ਦਇਆ ਮਇਆ ਗੋਪਾਲ ਗੋਬਿੰਦ ਕੋਈ ਨਾਹੀ ਤੁਝ ਬਿਨਾ ।। ਸਮਰਥ ਅਗਥ ਅਪਾਰ ਪੂਰਨ ਜੀਉ ਤਨੁ ਧਨੁ ਤੁਮ ਮਨਾ ।। ਮੂਰਖ ਮੁਗਧ ਅਨਾਥ ਚੰਚਲ ਬਲਹੀਨ ਨੀਚ ਅਜਾਣਾ ।। ਬਿਨਵੰਤਿ ਨਾਨਕ ਸਰਣਿ ਤੇਰੀ ਰਖਿ ਲੇਹੁ ਆਵਣ ਜਾਣਾ ।। ੧ ।।

### ਅਰਥ

ਹੇ ਪੂਰਨ ਗੁਰੂ ਪਾਰਬ੍ਰਹਮ ਜੀ ! ਕਿਰਪਾ ਕਰੋ ਜੋ (ਮੈਂ) ਨਿਤ ਨਾਮ ਸਿਮਰਦਾ ਰਹਾਂ, ਅੰਮ੍ਰਿਤ ਬਾਣੀ ਦਵਾਰਾ ਹਰੀ ਜਸ ਉਚਾਰਦਾ ਰਹਾਂ (ਅਤੇ) ਤੇਰਾ ਭਾਣਾ (ਮੈਨੂੰ) ਮਿੱਠਾ ਲੱਗਦਾ ਰਹੇ। ਹੇ ਗੋਪਾਲ ! ਹੇ ਗੋਬਿੰਦ ! ਤੇਰੇ ਬਿਨਾਂ (ਮੇਰਾ) ਕੋਈ ਨਹੀਂ, (ਮੇਰੇ ਉਤੇ) ਦਇਆ ਕਰੋ, ਮੇਹਰ ਕਰੋ। ਹੇ ਸਮਰਥ ! ਹੇ ਅਕੱਥ! ਹੇ ਪਾਰ ਤੋਂ ਰਹਤ (ਤੇ ਸਾਰੇ) ਪਰੀਪੂਰਨ ਮੇਰਾ (ਜੀਉ=) ਆਤਮਾ, ਮਨ, ਤਨ (=ਸਰੀਰ ਅਤੇ) ਧਨ ਸਭ (ਹੀ) ਤੇਰਾ ਹੈ, ਪਰ ਮੈਂ) ਮੂਰਖ, ਮੂਲੋਂ ਮੂਰਖ, ਅਨਾਥ, ਚੰਚਲ, ਬਲਹੀਨ, ਨੀਚ ਤੇ ਅਜਾਣ ਹਾਂ। (ਪਰ) ਤੇਰੀ ਸ਼ਰਣ ਹਾਂ, ਨਾਨਕ ਬੇਨਤੀ ਕਰਦਾ ਹੈ (ਮੈਨੂੰ) ਆਵਾਗੌਣ (=ਜਨਮ ਮਰਨ) ਤੋਂ ਬਚਾ ਲਓ।। ੧ ।।

ਸਾਧਹ ਸਰਣੀ ਪਾਈਐ ਹਰਿ ਜੀਉ ਗੁਣ ਗਾਵਹ ਹਰਿ ਨੀਤਾ ਰਾਮ ॥ ਧੂਰਿ ਭਗਤਨ ਕੀ ਮਨਿ ਤਨਿ ਲਗਉ ਹਰਿ ਜੀਉ ਸਭ ਪਤਿਤ ਪੁਨੀਤਾ ਰਾਮ ॥ ਪਤਿਤਾ ਪੁਨੀਤਾ ਹੋਹਿ ਤਿਨ੍ ਸੰਗਿ ਜਿਨ ਬਿਧਾਤਾ ਪਾਇਆ ॥ ਨਾਮ ਰਾਤੇ ਜੀਅ ਦਾਤੇ ਨਿਤ ਦੇਹਿ ਚੜਹਿ ਸਵਾਇਆ ॥ ਰਿਧਿ ਸਿਧਿ ਨਵਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ ॥ ਬਿਨਵੰਤਿ ਨਾਨਕੁ ਵਡਭਾਗਿ ਪਾਈਅਹਿ ਸਾਧ ਸਾਜਨ ਮੀਤਾ ॥ ੨ ॥

ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ ॥ ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ ॥ ਕਾਮੁ ਕ੍ਰੋਧੁ ਨ ਲੋਭੁ ਬਿਆਪੈ ਜੋ ਜਨ ਪ੍ਰਭ ਸਿਉ ਰਾਤਿਆ ॥ ਏਕੁ ਜਾਨਹਿ ਏਕੁ ਮਾਨਹਿ ਰਾਮ ਕੈ ਰੰਗਿ ਮਾਤਿਆ ॥ ਲਗਿ ਸੰਤ ਚਰਣੀ ਪੜੇ ਸਰਣੀ ਮਨਿ ਤਿਨਾ ਓਮਾਹਾ ॥ ਬਿਨਵੰਤਿ ਨਾਨਕੁ ਜਿਨ ਨਾਮੁ ਪਲੈ ਸੇਈ ਸਚੇ ਸਾਹਾ ॥ ੩ ॥

ਨਾਨਕ ਸੋਈ ਸਿਮਰੀਐ ਹਰਿ ਜੀਉ ਜਾ ਕੀ ਕਲ ਧਾਰੀ ਰਾਮ ॥ ਗੁਰਮੁਖਿ ਮਨਹੁ ਨ ਵੀਸਰੈ ਹਰਿ ਜੀਉ ਕਰਤਾ ਪੁਰਖੁ ਮੁਰਾਰੀ ਰਾਮ ॥ ਦੂਖੁ ਰੋਗੁ ਨ ਭਉ ਬਿਆਪੈ ਜਿਨੀ ਹਰਿ ਹਰਿ

ਹੇ ਹਰਿ ਜੀਉ ! (ਮੈਨੂੰ) ਸਾਧਾਂ ਦੀ ਸ਼ਰਣ ਵਿਚ ਪਾ ਦਿਓ (ਜੋ ਅਸੀਂ) ਹਰੀ ਦੇ ਗੁਣ ਨਿਤ ਗਾਵੀਏ । ਹੇ ਹਰਿ ਜੀਉ! ਭਗਤਾਂ ਦੀ (ਚਰਨ) ਧੂੜ (ਮੇਰੇ) ਮਨ ਤੇ ਤਨ ਨੂੰ ਆ ਲੱਗੇ (ਜਿਸ ਨਾਲ ਕਿ) ਸਾਰੇ ਪਾਪੀ ਪਵਿਤ੍ਰ ਹੋ ਜਾਂਦੇ ਹਨ । (ਹਾਂ) ਜਿਨ੍ਹਾਂ ਨੇ ਕਰਤਾਰ ਪਾ ਲਿਆ ਹੈ, ਉਨ੍ਹਾਂ ਦੇ ਸੰਗ ਵਿਚ ਪਾਪੀ ਪਵਿਤ੍ਰ ਹੋ ਜਾਂਦੇ ਹਨ, (ਓਹ ਭਗਤ) ਨਾਮ ਵਿਚ ਰੱਤੇ ਹੋਏ (ਹੁੰਦੇ ਹਨ), ਜੀਅਦਾਨ ਦੇ (ਓਹ) ਦਾਤੇ (ਹੁੰਦੇ ਹਨ, ਓਹ ਏਹ) ਦਾਨ (ਨਾਮ ਦਾ) ਸਦਾ ਦੇਂਦੇ ਰਹਿੰਦੇ ਹਨ, (ਫੇਰ ਉਨ੍ਹਾਂ ਦਾ ਨਾਮ ਧਨ) ਸਵਾਇਆ ਚੜ੍ਹਦਾ (ਅਰਥਾਤ ਵਧਦਾ) ਰਹਿੰਦਾ ਹੈ । (ਹਾਂ) ਜਿਨ੍ਹਾਂ ਨੇ ਹਰੀ (ਦਾ ਨਾਮ) ਜਪਕੇ ਆਪਣਾ ਆਪ ਜਿੱਤ ਲਿਆ ਹੁੰਦਾ ਹੈ (ਉਨ੍ਹਾਂ ਪਾਸ) ਰਿੱਧੀਆਂ ਸਿੱਧੀਆਂ ਤੇ ਨੌਂਵੇਂ ਨਿਧਾਂ (ਬੀ ਹੁੰਦੀਆਂ ਹਨ) । ਬੇਨਤੀ ਕਰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਐਸੇ) ਮਿਤ੍ਰ ਤੇ ਸਜਨ ਸੰਤ ਵੱਡੇ ਭਾਗਾਂ ਨਾਲ ਪਾਈਦੇ ਹਨ ॥ ੨ ॥

ਜਿਨ੍ਹਾਂ ਨੇ ਹਰਿ ਜੀਉ ਦਾ ਸੱਚੇ (—ਨਾਮ ਰੂਪੀ ਵਣਜ) ਵਣੰਜਿਆ ਹੈ, ਉਹੋ ਪੂਰੇ ਸ਼ਾਹ ਹਨ । (ਇਸ ਵਣਜ ਵਿਚ) ਹਰੀ ਕੀਰਤਨ (ਰੂਪੀ) ਨਫ਼ਾ ਪ੍ਰਾਪਤ (ਹੁੰਦਾ ਹੈ, ਇਸ ਕਰਕੇ) ਉਨ੍ਹਾਂ ਪਾਸ ਬਹੁਤ ਖ਼ਜ਼ਾਨਾ (ਹਰੀ ਨਾਮ ਦਾ) ਇਕੱਠਾ ਹੋ ਜਾਂਦਾ ਹੈ । (ਭਾਵ ਓਹ ਨਾਮ ਦੇ ਵਣਜਾਰੇ ਹਰੀ ਕੀਰਤਨ ਕਰਦੇ ਹਨ, ਜਿਸ ਕਰਕੇ ਨਾਮ ਖ਼ਜ਼ਾਨੇ ਰੋਜ਼ ਦੇ ਨਫ਼ੇ ਨਾਲ ਬਹੁਤ ਹੋ ਜਾਂਦੇ ਹਨ । ਐਉਂ) ਜੋ ਪੁਰਖ ਪ੍ਰਭੂ ਨਾਲ ਰੱਤੇ ਰਹਿੰਦੇ ਹਨ ਉਨ੍ਹਾਂ ਨੂੰ ਕਾਮ ਕ੍ਰੋਧ ਲੋਭ (ਆਦਿ ਬੀ) ਨਹੀਂ ਵਿਆਪਦੇ । (ਓਹ) ਇਕ ਨੂੰ ਸਿਆਣਦੇ ਹਨ, ਇਕ ਨੂੰ ਹੀ ਮੰਨਦੇ ਹਨ, (ਉਸ ਇਕੋ) ਰਾਮ ਦੇ ਪ੍ਰੇਮ ਵਿਚ ਮਗਨ ਰਹਿੰਦੇ ਹਨ । (ਓਹ) ਸੰਤ ਦੇ ਚਰਨੀਂ ਲਗ ਕੇ (ਉਸ ਦੀ) ਸ਼ਰਣ ਵਿਚ ਆ ਜਾਂਦੇ ਹਨ, (ਸੋ) ਉਨ੍ਹਾਂ ਦਾ ਮਨ ਚਾਉ ਵਿਚ (ਰਹਿੰਦਾ ਹੈ । ਸ੍ਰੀ ਗੁਰੂ) ਨਾਨਕ (ਦੇਵ ਜੀ) ਬੇਨਤੀ ਕਰਦੇ ਹਨ, ਜਿਨ੍ਹਾਂ ਦੇ ਪੱਲੇ ਨਾਮ ਹੁੰਦਾ ਹੈ ਓਹੀ ਸੱਚੇ ਸ਼ਾਹ ਹੁੰਦੇ ਹਨ, (ਭਾਵ ਜੋ ਅਗੋਂ ਨਾਮ ਦੀ ਰਾਸ ਦੇ ਕੇ ਲੋਕਾਂ ਨੂੰ ਨਾਮ ਦੇ ਵਪਾਰੀ ਬਣਾਉਂਦੇ ਹਨ) ॥ ੩ ॥

ਹੇ ਨਾਨਕ ! ਉਸੇ ਹਰਿ ਜੀਉ ਨੂੰ ਸਿਮਰੀਏ ਜਿਸ ਦੀ ਧਾਰੀ ਹੋਈ ਇਹ (ਜਗਤ) ਕਲਾ ਹੈ* । (ਸਿਮਰਨ ਕਰਨ ਵਾਲੇ) ਗੁਰਮੁਖ ਦੇ ਮਨ ਤੋਂ ਕਰਤਾ ਪੁਰਖ, ਮੁਰਾਰੀ, ਰਾਮ, ਹਰਿ ਜੀਉ (ਕਦੇ) ਨਹੀਂ ਭੁੱਲਦਾ । (ਹਾਂ, ਉਨ੍ਹਾਂ ਨੂੰ) ਦੁੱਖ ਰੋਗ ਤੇ ਭਉ ਨਹੀਂ ਵਿਆਪਦਾ ਜੋ ਹਰਿ ਹਰਿ (ਨਾਮ ਨੂੰ) ਧਿਆਉਂਦੇ ਹਨ । ਓਹ ਸੰਤ ਦੀ ਕ੍ਰਿਪਾ ਨਾਲ ਭਉਜਲ ਨੂੰ ਤਰ ਜਾਂਦੇ

*ਅਥਵਾ- ਜਿਸ ਦੀ ਕਲਾ (=ਸ਼ਕਤੀ) ਨੇ (ਸਾਰੀ ਸ੍ਰਿਸ਼ਟੀ) ਸੰਭਾਲੀ ਹੋਈ ਹੈ ।

ਧਿਆਇਆ ।। ਸੰਤ ਪ੍ਰਸਾਦਿ ਤਰੇ ਭਵਜਲੁ ਪੂਰਬਿ ਲਿਖਿਆ ਪਾਇਆ ।। ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ।। ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ ਇਛ ਪੁੰਨੀ ਹਮਾਰੀ ।। ੪ ।। ੩ ।।

ਹਨ, (ਇਹ ਉਸ ਨੂੰ) ਪੂਰਵ ਲਿਖੇ ਕਰਕੇ ਪ੍ਰਾਪਤ ਹੁੰਦਾ ਹੈ। ਵਧਾਈ ਵੱਜ ਪਈ, ਮਨ ਵਿਚ ਸ਼ਾਂਤੀ ਆ ਗਈ, (ਜਦੋਂ) ਮਿਲ ਪਿਆ ਬੇਅੰਤ ਮੁਰਾਰੀ (ਭਾਵ ਅਕਾਲ ਪੁਰਖ)। ਬੇਨਤੀ ਕਰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ) ਹਰੀ ਹਰਿ ਦੇ ਸਿਮਰਨ ਨਾਲ ਸਾਡੀ ਮੁਰਾਦ ਪੂਰੀ ਹੋ ਗਈ (ਅਪਾਰ ਪੁਰਖ ਦੇ ਮਿਲ ਪਿਆਂ) ।। ੪ ।। ੩ ।।

**ਵਯਾਖਯਾ—** ਅੰਕ ੧ ਵਿਚ ਪਾਰਬ੍ਰਹਮ ਪ੍ਰਭੂ ਅੱਗੇ ਅਰਦਾਸ ਹੈ, ਉਸੇ ਨੂੰ ਪੂਰਾ ਗੁਰੂ ਕਿਹਾ ਹੈ ਕਿਉਂਕਿ 'ਆਦਿ ਗੁਰੂ' 'ਗੁਰੂਆਂ ਦਾ ਗੁਰੂ' ਉਹੋ ਹੈ। ਹੋ ਸਕਦਾ ਹੈ ਕਿ ਗੁਰੂ ਨੂੰ ਪਾਰਬ੍ਰਹਮ ਪਰਮੇਸ਼ੁਰ ਕਿਹਾ ਹੋਵੇ ਪਰ ਅਗਲੀਆਂ ਸਤਰਾਂ ਵਿਚ ਸਾਰੇ ਵਿਸ਼ੇਸ਼ਨ ਪਾਰਬ੍ਰਹਮ ਦੇ ਹਨ। ਤੇ ਦੂਜੇ ਅੰਕ ਦੀ ਪਹਿਲੀ ਸਤਰ ਵਿਚ ਸਾਧਾਂ ਦੀ ਸ਼ਰਨੀ ਪੈਣਾ ਹਰ ਜੀਉ ਤੋਂ ਮੰਗਿਆ ਹੈ ਸੋ ਏਥੇ ਬੀ ਗੁਰੂ ਤੋਂ ਮੁਰਾਦ ਪਾਰਬ੍ਰਹਮ ਦੀ ਸਹੀ ਹੋ ਜਾਂਦੀ ਹੈ।

ਇਸ ਦੇ ਅਗਲੇ ਅੰਕ ੨ ਵਿਚ ਸੰਤ ਭਗਤ, ਨਾਮ ਰਾਤੇ, ਜੀਅ ਦਾਤੇ, ਆਤਮ ਜੀਤਾ, ਸਾਰੇ ਲੱਛਣ ਸੰਤ (ਯਾ ਗੁਰੂ) ਦੇ ਕਹੇ ਹਨ, ਸੋ ਪਹਿਲਾ ਅੰਕ ਵਾਹਿਗੁਰੂ ਸੰਬੰਧੀ ਹੈ, ਦੂਜਾ ਸੰਤ (ਯਾ ਗੁਰੂ) ਸੰਬੰਧੀ ਹੈ ਤੇ ਤੀਜਾ ਅੰਕ ਬੀ 'ਸੱਚੇ ਸਾਹ' ਕਹਿ ਕੇ ਸੰਤਾਂ ਸੰਬੰਧੀ ਹੀ ਲਿਖਿਆ ਹੈ ਤੇ ਉਹਨਾਂ ਦੀ ਸ਼ਰਣ ਲੈਣ ਦਾ ਉਪਦੇਸ਼ ਹੈ। ਪਰ ਉਹਨਾਂ ਸੰਤਾਂ ਦੇ ਲੱਛਣ ਬੀ ਕਹੇ ਹਨ, ਓਹ ਕਾਮ ਕ੍ਰੋਧ ਬਿਜਈ ਹੁੰਦੇ ਹਨ, ਪਾਰਬ੍ਰਹਮ ਦੇ ਰੰਗ ਰੱਤੇ ਹੁੰਦੇ ਹਨ, ਉਹਨਾਂ ਪਾਸ ਨਾਮ ਦਾ ਖ਼ਜ਼ਾਨਾ ਹੁੰਦਾ ਹੈ ਤੇ ਓਹ ਨਾਮ ਰਾਸ ਦੇਣ ਵਾਲੇ ਸ਼ਾਹ ਹੁੰਦੇ ਹਨ।

ਅੰਕ ੪ ਵਿਚ ਨਾਮ ਸਿਰਮਨ ਦਾ ਉਪਦੇਸ਼ ਹੈ, ਕਿਸ ਦਾ ਨਾਮ ? ਕਰਤਾ ਪੁਰਖੁ ਦਾ, ਜਿਸ ਨੂੰ ਅੰਕ ੨ ਵਿਚ 'ਬਿਧਾਤਾ' ਕਿਹਾ ਸੀ। ਫੇਰ ਉਸ ਨੂੰ 'ਪੁਰਖੁ ਅਪਾਰੀ' ਕਿਹਾ ਹੈ, ਅੰਕ ੧ ਵਿਚ 'ਅਪਾਰ ਪੂਰਨ' ਤੇ 'ਪਾਰਬ੍ਰਹਮ' ਕਿਹਾ ਸੀ। ਇਸ ਅੰਕ ਵਿਚ ਦੂਜਾ ਉਪਦੇਸ਼ ਦਿਤਾ 'ਸੰਤ ਪ੍ਰਸਾਦਿ ਤਰੇ ਭਵਜਲੁ'।

ਫੇਰ ਕਾਰਣ ਫੁਰਮਾਯਾ ਕਿ 'ਗੁਰਮੁਖਿ ਮਨਹੁ ਨ ਵੀਸਰੈ' ਕਿ ਗੁਰੂ ਦੁਆਰਾ ਜਪਿਆ ਮਨੋ ਵਿਸਰਦਾ ਨਹੀਂ।

ਅੰਤਲੀ ਤੁਕ ਵਿਚ ਆਪਣੇ ਦੁਆਰਾ ਉਪਦੇਸ਼ ਦਿਤਾ ਉਗਾਹੀ ਦੀ ਸ਼ਕਲ ਵਿਚ ਕਿ ਇਉਂ 'ਹਰੀ ਹਰਿ' ਸਿਮਰ ਕੇ ਸਾਡੀ ਇੱਛਾ ਪੂਰਨ ਹੋਈ ਹੈ।

**ਨਿਰੁਕ੍ਤ—** ਵਖਾਣਾ—ਕਹਾਂ, ਸਿਮਰਦਾ ਰਹਾਂ, ਜਪਾਂ।

ਸਮਰਥ—[ਸੰਸ:, ਸਾਮਰਥ੍ਯ=ਸ਼ਕਤੀ, ਤਾਕਤ, ਯੋਗਤਾ] ਜੋ ਸਭ ਕੁਛ ਕਰਨ ਦੇ ਯੋਗ ਅਤੇ ਸ਼ਕਤੀਸ਼ਾਲੀ ਹੈ। ਅਗਥ—[ਸੰਸ:, ਅ(=ਨਹੀਂ)+ਕਥਨੀਯ: (-ਕਹਿਣ ਦੇ ਯੋਗ)] ਜੋ ਕਹਿਣ-ਗੋਚਰਾ ਨਹੀਂ। ਜਿਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ।

ਚੰਚਲ—[ਸੰਸ:,] ਕੰਬਣ ਵਾਲਾ, ਅਨਿਸਥਿਰ। ਨਟਖਟ। ਚਲਾਇਮਾਨ। ਜਿਸ ਦਾ ਮਨ ਵਿਕਾਰਾਂ ਵਲ ਭੱਜਾ ਫਿਰਦਾ ਹੈ। ਸ਼ਰਾਰਤੀ। ਬਲਹੀਨ—ਬਿਨਾਂ ਬਲ (=ਤਾਕਤ) ਦੇ। ਕਮਜ਼ੋਰ।

ਪਤਿਤ—ਪਾਪੀ। ਪੁਨੀਤਾ—ਪਵਿਤ੍ਰ।

ਪਤਿਤਾ ਪੁਨੀਤਾ—ਪਾਪੀ ਪਵਿਤ੍ਰ ਹੋ ਜਾਂਦੇ ਹਨ (ਜਿਸ ਚਰਨ ਧੂੜੀ ਨਾਲ)।

ਰਿਧਿ ਸਿਧਿ— [ਦੇਖੋ ਪੰਨਾ ੨੨੫, ੩੬੬] ਰਿਧੀਆਂ, ਸਿਧੀਆਂ। ਸ਼ਕਤੀਆਂ। ਕਰਾਮਾਤੀ

ਤਾਕਤਾਂ। ਮਾਤਿਆ—ਮਸਤ ਰਹਿੰਦੇ ਹਨ। ਮਗਨ ਰਹਿੰਦੇ ਹਨ।

ਓਮਾਹਾ—ਚਾਉ. ਉਮੰਗਾ. ਖੁਸ਼ੀ। ਜਾਕੀ ਕਲਧਾਰੀ—ਜਿਸ ਦੀ ਸ਼ਕਤੀ ਨੇ ਸਾਰੀ ਸ੍ਰਿਸ਼ਟੀ ਸੰਭਾਲੀ ਹੋਈ ਹੈ। ਜਿਸ ਦੀ ਕਲਾ ਸਾਰੇ ਜਗਤ ਵਿਚ ਵਰਤ ਰਹੀ ਹੈ।

ਅਪਾਰੀ—ਪਾਰ ਰਹਿਤ. ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

[ਬਿਹਾਗੜਾ ਮਹਲਾ ੫. ਛੰਤ ੪-੧੦]

# ਬਿਹਾਗੜਾ ਮਹਲਾ ੫ ਘਰੁ ੨ ੧ੴ ਸਤਿਨਾਮੁ ਗੁਰ ਪ੍ਰਸਾਦਿ ॥

**ਮੂਲ**

ਵਧੁ ਸੁਖੁ ਰੈਨੜੀਏ ਪ੍ਰਿਅ ਪ੍ਰੇਮੁ ਲਗਾ ।। ਘਟੁ ਦੁਖ ਨੀਦੜੀਏ ਪਰਸਉ ਸਦਾ ਪਗਾ ।। ਪਗ ਧੂਰਿ ਬਾਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ ।। ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ ।। ਗਹਿ ਭੁਜਾ ਲੀਨੀ ਪ੍ਰੇਮ ਭੀਨੀ ਮਿਲਨੁ ਪ੍ਰੀਤਮ ਸਚ ਮਗਾ ।। ਬਿਨਵੰਤਿ ਨਾਨਕ ਧਾਰਿ ਕਿਰਪਾ ਰਹਉ ਚਰਣਹ ਸੰਗਿ ਲਗਾ ।। ੧ ।।

ਮੇਰੀ ਸਖੀ ਸਹੇਲੜੀਹੋ ਪ੍ਰਭ ਕੈ ਚਰਣਿ ਲਗਹ ।। ਮਨਿ ਪ੍ਰਿਅ ਪ੍ਰੇਮੁ ਘਣਾ ਹਰਿ ਕੀ ਭਗਤਿ ਮੰਗਹ ।। ਹਰਿ ਭਗਤਿ ਪਾਈਐ ਪ੍ਰਭੁ ਧਿਆਈਐ ਜਾਇ ਮਿਲੀਐ ਹਰਿ ਜਨਾ।। ਮਾਨੁ ਮੋਹੁ ਬਿਕਾਰੁ ਤਜੀਐ ਅਰਪਿ ਤਨੁ ਧਨੁ ਇਹੁ ਮਨਾ।। ਬਡ ਪੁਰਖ ਪੂਰਨ ਗੁਣ ਸੰਪੂਰਨ ਭ੍ਰਮ ਭੀਤਿ ਹਰਿ ਹਰਿ ਮਿਲ ਭਗਹ ।। ਬਿਨਵੰਤਿ ਨਾਨਕ ਸੁਣਿ ਮੰਤ੍ਰੁ ਸਖੀਏ ਹਰਿ ਨਾਮੁ ਨਿਤ ਨਿਤ ਨਿਤ ਜਪਹ ।। ੨ ।।

**ਅਰਥ**

ਹੇ ਸੁੱਖਾਂ ਵਾਲੀਏ ਰਾਤੇ ! ਵਧ ਜਾਹ (ਮੈਨੂੰ) ਪਿਆਰੇ ਦਾ ਪ੍ਰੇਮ ਲਗ ਰਿਹਾ ਹੈ। ਹੇ ਦੁੱਖਦਾਈ ਨੀਂਦੇ ! (ਤੂੰ) ਘਟ ਜਾਹ (ਜੋ ਮੈਂ) ਸਦਾ (ਪਿਆਰੇ ਦੇ) ਚਰਨਾਂ ਨੂੰ ਪਰਸਦੀ ਰਹਾਂ. (ਭਾਵ ਪਿਆਰ ਕਰਦੀ ਰਹਾਂ)। (ਮੈਂ ਉਸ ਪਿਆਰੇ ਦੇ) ਚਰਨਾਂ ਦੀ ਧੂੜ ਲੋਚਦੀ (ਹਾਂ. ਤੇ) ਸਦਾ ਮੰਗਦੀ ਹਾਂ ਨਾਮ. (ਨਾਮ ਦੇ) ਰਸ ਵਿਚ ਵੈਰਾਗਣ ਹੋਈ ਹੋਈ। (ਸੋ) ਪਿਆਰੇ ਦੇ ਪ੍ਰੇਮ ਵਿਚ ਰੱਤੀ ਹੋਈ. ਸਹਜ ਦੀ ਮੱਤੀ ਹੋਈ. ਮਹਾਨ ਦੁਰਮਤਿ ਦੀ ਤਿਆਗਣਹਾਰ (ਹੋਈ ਹੋਈ) ਨੂੰ (ਪ੍ਰੀਤਮ ਨੇ) ਬਾਹੋਂ ਫੜ ਲੀਤਾ (ਐਸਾ ਕਿ ਮੈਂ) ਪ੍ਰੇਮ ਵਿਚ ਤ੍ਰਿਬੁਡ (ਹੋ ਗਈ. ਹਾਂ ਇਹੋ ਹੈ) ਪ੍ਰੀਤਮ ਨੂੰ ਮਿਲਣੇ ਦਾ ਸੱਚਾ ਰਸਤਾ। ਬਿਨੈ ਕਰਦੇ ਹਨ (ਗੁਰੂ) ਨਾਨਕ ਦੇਵ ਜੀ: (ਹੋਰ) ਕਿਰਪਾ ਕਰੋ ਕਿ ਮੈਂ (ਸਦਾ ਐਉਂ) ਚਰਨਾਂ ਨੂੰ ਲੱਗਾ ਹੀ ਰਹਾਂ ।। ੧ ।।

ਹੇ ਮੇਰੀ (ਸਤਿਸੰਗੀ ਰੂਪੀ) ਸਖੀ ਸਹੇਲੀਓ ! ਆਓ. ਪ੍ਰਭੂ ਦੇ ਚਰਨੀਂ ਲੱਗੀਏ. ਮਨ ਵਿਚ ਪਿਆਰੇ ਦਾ ਪ੍ਰੇਮ ਬਹੁਤ ਹੈ. (ਆਓ) ਹਰੀ ਦੀ ਭਗਤੀ ਮੰਗੀਏ। (ਮੰਗਣ ਦਾ ਤਰੀਕਾ ਇਹ ਹੈ ਕਿ ਪਹਿਲੋਂ) ਹਰੀ ਦੇ ਦਾਸਾਂ ਨੂੰ ਜਾ ਮਿਲੀਏ. (ਉਨ੍ਹਾਂ ਨਾਲ ਮਿਲ ਕੇ) ਪ੍ਰਭੂ ਨੂੰ ਧਿਆਈਏ (ਤਦ) ਹਰੀ ਦੀ ਭਗਤੀ ਪਾ ਲਈਏ। (ਮਨੋਂ) ਮਾਨ ਤੇ ਮੋਹ ਛੱਡੀਏ (ਤੇ ਸਰੀਰ ਦੇ) ਵਿਕਾਰ (ਛੱਡੀਏ) ਇਹ ਮਨ ਤਨ ਤੇ ਧਨ ਅਰਪਨ ਕਰਕੇ। ਹਰੀ ਹਰਿ (ਸਭ ਤੋਂ) ਵੱਡਾ (ਹੈ). ਪੂਰਨ ਪੁਰਖ ਹੈ. ਤੇ ਗੁਣਾਂ ਨਾਲ ਸੰਪੂਰਨ ਹੈ. (ਉਸ ਨੂੰ) ਮਿਲ ਕੇ ਭਰਮ ਦੀ ਕੰਧ ਤੋੜ ਦੇਵੀਏ। (ਗੁਰੂ) ਨਾਨਕ ਜੀ ਬੇਨਤੀ ਕਰਦੇ ਹਨ ਹੇ ਸਖੀ (ਨੇਕ) ਸਲਾਹ ਸੁਣ: ਹਰੀ ਦਾ ਨਾਮ ਸਦਾ ਸ਼ਦਾ ਸਦਾ ਜਪੀਏ (ਜਿਸ ਤੋਂ ਸਭ ਕੁਛ ਪ੍ਰਾਪਤ ਹੁੰਦਾ ਹੈ) ।। ੨ ।।

ਹਰਿ ਨਾਰਿ ਸੁਹਾਗਣੇ ਸਭਿ ਰੰਗ ਮਾਣੇ ।। ਰਾਂਡ ਨ ਬੈਸਈ ਪ੍ਰਭੁ ਪੁਰਖ ਚਿਰਾਣੇ ।। ਨਹ ਦੂਖ ਪਾਵੈ ਪ੍ਰਭ ਧਿਆਵੈ ਧੰਨਿ ਤੇ ਬਡਭਾਗੀਆ ।। ਸੁਖ ਸਹਜਿ ਸੋਵਹਿ ਕਿਲਬਿਖ ਖੋਵਹਿ ਨਾਮ ਰਸਿ ਰੰਗਿ ਜਾਗੀਆ ।। ਮਿਲਿ ਪ੍ਰੇਮ ਰਹਣਾ ਹਰਿ ਨਾਮੁ ਗਹਣਾ ਪ੍ਰਿਅ ਬਚਨ ਮੀਠੇ ਭਾਣੇ ।। ਬਿਨਵੰਤਿ ਨਾਨਕ ਮਨ ਇਛ ਪਾਈ ਹਰਿ ਮਿਲੇ ਪੁਰਖ ਚਿਰਾਣੇ ।। ੩ ।।

[ਪ੍ਰਭੂ ਨੂੰ ਮਿਲਿਆਂ ਦੀ ਪ੍ਰਾਪਤੀ:] (ਜੋ) ਹਰੀ ਪਤੀ ਦੀਆਂ ਸੁਹਾਗਣ ਇਸਤ੍ਰੀਆਂ ਹੈਨ (ਓਹ) ਸਾਰੇ ਅਨੰਦ ਮਾਣਦੀਆਂ ਹੈਨ। (ਓਹ) ਕਦੇ ਰੰਡੀਆਂ (ਹੋ ਕੇ) ਨਹੀਂ ਬੈਠ ਸਕਦੀਆਂ (ਕਿਉਂਕਿ ਉਨ੍ਹਾਂ ਦੇ) ਪ੍ਰਭੂ (ਪਤੀ ਜੀ) ਅਨਾਦਿ ਪੁਰਖ ਹਨ। (ਓਹ ਫੇਰ ਜਨਮ ਮਰਨ ਆਦਿ) ਦੁੱਖ ਨਹੀਂ ਪਾਉਂਦੀਆਂ ਜੋ ਪ੍ਰਭੂ ਨੂੰ ਧਿਆਉਂਦੀਆਂ ਹੈਨ. ਓਹ ਵੱਡੇ ਭਾਗਾਂ ਵਾਲੀਆਂ ਹੈਨ। ਓਹ ਨਾਮ ਰਸ ਦੇ ਪ੍ਰੇਮ ਵਿਚ ਜਾਗੀਆਂ ਹੋਈਆਂ (ਸਾਰੇ) ਪਾਪ ਗੁਆ ਲੈਂਦੀਆਂ ਹਨ ਤੇ ਸਹਜ ਦੇ ਸੁੱਖ ਵਿਚ ਸੌਂਦੀਆਂ ਹੈਨ। (ਉਨ੍ਹਾਂ ਦੀ ਨਿੱਤ ਕ੍ਰਿਯਾ ਇਹ ਹੁੰਦੀ ਹੈ) ਪ੍ਰੇਮ ਦੁਆਰਾ ਮਿਲ ਕੇ ਰਹਿਣਾ, ਹਰਿ ਨਾਮ ਦਾ ਗਹਿਣਾ (ਪਾਈ ਰੱਖਣਾ), ਪਤੀ ਦੇ ਬਚਨ ਮਿੱਠੇ ਲੱਗਣੇ। ਬੇਨਤੀ ਕਰਦੇ ਹੈਨ (ਗੁਰੂ) ਨਾਨਕ (ਦੇਵ ਜੀ) ਮਨ ਦੀ ਇੱਛਾ ਪੂਰੀ ਹੋ ਗਈ. ਹਰੀ (ਜੋ) ਅਨਾਦਿ ਪੁਰਖ (ਹਨ) ਮਿਲ ਪਏ ।। ੩ ।।

ਤਿਤੁ ਗ੍ਰਿਹਿ ਸੋਹਿਲੜੇ ਕੋਡ ਅਨੰਦਾ ।। ਮਨਿ ਤਨਿ ਰਵਿ ਰਹਿਆ ਪ੍ਰਭ ਪਰਮਾਨੰਦਾ ।। ਹਰਿ ਕੰਤ ਅਨੰਤ ਦਇਆਲ ਸ੍ਰੀ ਧਰ ਗੋਬਿੰਦ ਪਤਿਤ ਉਧਾਰਣੋ ।। ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ ਭੈ ਸਿੰਧੁ ਸਾਗਰ ਤਾਰਣੋ ।। ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ।। ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ।।੪।।੧।।੪।।

ਉਸ ਦੇ ਘਰ ਵਿਚ ਕ੍ਰੋੜਾਂ ਆਨੰਦ ਤੇ ਖ਼ੁਸ਼ੀਆਂ ਦੇ ਗੀਤ (ਗਾਵੇਂ ਜਾ ਰਹੇ) ਹਨ: (ਜਿਸ ਨੇ) ਮਨ ਤਨ ਵਿਚ ਪਰਮ ਆਨੰਦ (ਸਰੂਪ) ਪ੍ਰਭੂ ਰਵ ਰਿਹਾ ਹੈ। (ਉਹ) ਹਰੀ ਕੰਤ ਬੇਅੰਤ ਹੈ. ਦਇਆਲੂ ਹੈ. ਮਾਇਆ ਦਾ ਮਾਲਕ ਹੈ. ਗੋਬਿੰਦ ਹੈ ਤੇ ਪਤਿਤਾਂ ਦਾ ਨਿਸਤਾਰਾ ਕਰਨੇ ਵਾਲਾ ਹੈ। (ਜਿਸ ਜਿਸ ਉਤੇ ਉਸ) ਪ੍ਰਭੂ ਹੰਕਾਰ ਨਾਸ਼ਕ ਹਰੀ ਨੇ ਕਿਰਪਾ ਕੀਤੀ (ਉਸ ਉਸ ਨੂੰ ਉਹ) ਭਵ ਸਾਗਰ ਤੋਂ ਤਾਰਣਹਾਰ (ਹੋਇਆ ਹੈ)। (ਉਸ) ਸੁਆਮੀ ਦਾ ਇਹ ਬਿਰਦ ਹੈ ਜੋ (ਉਸ ਦੀ ਸ਼ਰਣ) ਆ ਜਾਂਦਾ ਹੈ. ਉਸ ਨੂੰ ਗਲੇ ਲਾ ਲੈਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਬਿਨੈ ਕਰਦੇ ਹਨ ਉਹ ਹਰੀ ਪਤੀ (ਸਾਨੂੰ) ਮਿਲਿਆ ਹੈ, ਜੋ ਸਦਾ ਹੀ ਖ਼ੁਸ਼ੀਆਂ ਦੇ ਖੇਲ ਕਰਦਾ ਹੈ ।। ੪ ।। ੧ ।

**ਵਯਾਖਯਾ**—ਇਸ ਛੰਤ ਵਿਖੇ ਪ੍ਰੇਮ ਰਸ ਵਿਚ ਭਰੀ. ਪ੍ਰਭੂ ਨੂੰ ਮਿਲੀ. ਰਸ ਮਾਣਦੀ. ਸ਼ੁਕਰ ਗੁਜ਼ਾਰਦੀ. ਆਪਣੇ ਮਾਲਕ ਦੇ ਗੁਣ ਗਾਉਂਦੀ. ਆਪਾ ਸਮਰਪਨ ਕਰ ਚੁਕੀ ਤੇ ਕਰ ਰਹੀ ਸੁਹਾਗਣ ਦੇ ਰੂਪਕ ਵਿਚ ਪ੍ਰਭੂ ਨੂੰ ਪ੍ਰਾਪਤ, ਨਾਮ ਰਸ, ਮਿਲਾਪ ਰਸ ਦਾ ਅਨੰਦ ਮਾਣਦੀ, ਵਾਹਿਗੁਰੂ ਪ੍ਰੇਮੀ ਦੀ ਆਤਮ ਸੁਆਦਾਂ ਦੀ ਅਵਸਥਾ ਬੜੇ ਸੁਹਣੇ ਪਿਆਰ ਨਾਲ ਡੁੱਲ੍ਹ ਡੁੱਲ੍ਹ ਪੈਂਦੇ ਵਾਕਾਂ ਵਿਚ ਵਰਣਨ ਹੋਈ ਹੈ। ਤੇ ਫੇਰ ਪ੍ਰੇਮ ਰਸ ਮਾਣਦੀ ਦੇ ਉਸ ਰੂਪਕ ਵਿਚ ਸਖੀਆਂ ਨੂੰ ਪ੍ਰੀਤਮ ਮਿਲਣੇ ਦੀ ਜਾਚ ਦੱਸਣ ਦੇ ਢੰਗ ਵਰਣਨ ਕਰਨ ਵਿਚ ਹੋਰ ਪ੍ਰਭੂ ਪ੍ਰੇਮੀਆਂ ਨੂੰ ਪ੍ਰਭੂ ਮਿਲਣੇ ਦੀ ਪ੍ਰੇਰਨਾ ਕੀਤੀ ਹੈ। ਪਹਿਲੇ ਦੋ ਅੰਕਾਂ ਵਿਚ ਇਹ ਕੁਛ ਵਰਣਨ ਹੋਇਆ ਹੈ।

ਅੰਕ ੨ ਵਿਚ ਇਕ ਖ਼ਿਆਲ ਵੀਚਾਰ ਗੋਚਰਾ ਹੈ. ਫੁਰਮਾਉਂਦੇ ਹਨ :— 'ਮਨਿ ਪ੍ਰਿਅ ਪ੍ਰੇਮੁ ਘਣਾ'। ਹੁਣ ਆਖਿ 'ਹਰਿ ਕੀ ਭਗਤਿ ਮੰਗਹ' ਗੋਯਾ ਪ੍ਰੇਮ ਵਿਚ ਪ੍ਰੇਮਾਤੁਰ ਹੋ ਕੇ ਭਗਤੀ ਮਿਲਦੀ

ਹੈ। ਇਸ਼ਾਰਾ ਇਹ ਜਾਪਦਾ ਹੈ ਕਿ ਪ੍ਰੇਮ ਤਾਂ ਪ੍ਰੀਤਮ ਵਲੋਂ ਪ੍ਰੇਮ ਦੀ ਮੰਗ ਕਰਦਾ ਹੈ. ਪਰ ਭਗਤੀ ਵਿਚ ਆ ਕੇ ਆਪੂੰ ਪ੍ਰੇਮ ਵਿਚ ਲੀਨ ਹੁੰਦਾ ਜਾਂਦਾ ਹੈ ਤੇ ਬੇ-ਮਲੂੰਮੇ ਰਜ਼ਾ ਵਿਚ ਹੋ ਜਾਂਦਾ ਹੈ. ਪ੍ਰਭੂ ਨੇ ਜੋ ਕੁਛ ਪ੍ਰੇਮ. ਮੇਹਰ ਕਿ ਫ਼ਜ਼ਲ. ਜੋ ਕੁਛ ਵੀ ਕਰਨਾ ਹੈ ਉਸ ਦਾ ਕੰਮ ਹੈ. ਉਸ ਦਾ ਬਿਰਦ ਹੈ. ਭਗਤ ਦਾ ਕੰਮ ਪ੍ਰੇਮ ਕਰਨਾ. ਕਰਨਾ. ਕਰਨਾ ਹੈ ਤੇ ਸੋਚ ਨਹੀਂ ਕਰਨੀ।

ਅੰਕ ੩ ਵਿਚ ਸੁਹਾਗਣਾਂ ਨਾਰਾਂ ਦਾ ਸੁਹਣਾ ਹਾਲ ਤੇ ਲਾਹੇ ਦੱਸੇ ਹਨ ਤੇ ਅੰਤਲੀ ਪ੍ਰਾਪਤੀ ਪ੍ਰਭੂ ਦਾ ਮਿਲਾਪ ਦਰਸਾਇਆ ਹੈ. ਇਸ ਵਿਚ ਬਹੁ ਬਚਨ ਪਦ ਵਰਤੇ ਹਨ।

ਅੰਕ ੪ ਵਿਚ ਅੰਕ ੩ ਵਾਲੀ ਵਾਰਤਾ ਜਾਰੀ ਹੈ ਤੇ ਪ੍ਰਭੂ ਦੇ ਗੁਣ ਗਾਏ ਹਨ। ਸਭ ਤੋਂ ਵੱਡਾ ਗੁਣ ਜੋ ਦਰਸ਼ਨ ਪਿਆਸਿਆਂ ਨੂੰ ਤਸੱਲੀ ਬਨ੍ਹਾਉਣੇ ਵਾਲਾ ਹੈ ਤੇ ਜਿਸ ਨੂੰ ਉਸ ਦਾ ਬਿਰਦ ਕਿਹਾ ਹੈ ਇਹ ਦੱਸਿਆ ਹੈ :— 'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ।।'

ਭਾਵ ਇਹ ਹੈ :— ਸ਼ਰਣ ਆਉਣਾ ਸਾਡਾ ਹੱਕ ਨਹੀਂ ਬਣਾ ਦੇਂਦਾ ਕਿ ਉਹ ਮਜਬੂਰ ਹੋ ਕੇ ਸਾਨੂੰ ਮਿਲੇ. ਇਹ ਉਸ ਦਾ ਬਿਰਦ ਹੈ। ਬਿਰਦ ਕਹਿਣ ਵਿਚ ਉਸ ਦੀ ਸੁਤੰਤ੍ਰਤਾ ਬੀ ਕਾਯਮ ਰਹਿੰਦੀ ਹੈ। ਚਾਹੇ ਕਿਰਪਾ ਕਰੇ ਚਾਹੇ ਨਾ. ਪਰ ਉਸ ਦਾ ਮੇਹਰ ਦਾ ਸੁਭਾਵ ਐਸਾ ਪ੍ਰਬਲ ਦਿਸ ਪੈਂਦਾ ਹੈ ਕਿ ਜਗਜਾਸੂ ਦੀ ਨਿਰਾਸਤਾ ਦੂਰ ਹੋ ਜਾਂਦੀ ਹੈ ਤੇ ਉਸ ਦੀ ਮੁਰਾਦ ਵੀ ਪੂਰੀ ਹੋ ਜਾਂਦੀ ਹੈ। ਇਸ ਆਪਣੀ ਪ੍ਰੇਰਨਾ ਨੂੰ 'ਮੰਤ੍ਰ' ਕਿਹਾ ਹੈ. ਸਖੀ ਨਾਲ ਜੁ ਬਾਤ ਕਰ ਰਹੇ ਹਨ। ਮੰਤ੍ਰ ਦਾ ਭਾਵ ਏਥੇ 'ਨੇਕ ਸਲਾਹ' ਹੈ।

ਅੰਕ ੩—ਸੁਹਾਗਣ ਨਾਰ ਦੇ ਅਰਥਾਤ ਪ੍ਰਭੂ ਨੂੰ ਪ੍ਰਾਪਤ ਗੁਰਮੁਖ ਦੇ ਸੁੱਖ ਤੇ ਆਨੰਦ ਵਰਣਨ ਕੀਤੇ ਹਨ। ਪ੍ਰਭੂ ਨੂੰ ਦੋ ਵੇਰ ਇੱਥੇ 'ਪੁਰਖ ਚਿਰਾਣੇ' ਆਖਿਆ ਹੈ। ਇਸ ਦਾ ਅਰਥ ਬਹੁਤ ਚਿਰਾਂ ਦੇ ਨਹੀਂ ਲੈਣਾ ਪਰ ਇਹ ਕਿ ਜਿਸ ਤੋਂ ਚਿਰੋਕਾ ਯਾ ਜਿਸ ਤੋਂ ਪੁਰਾਣਾ ਹੋਰ ਕੋਈ ਨਹੀਂ ਹੈ. ਭਾਵ ਹੋਇਆ 'ਅਨਾਦਿ'। ਆਪ ਜੀ ਨੇ ਸ੍ਵ: ਮ: ੫ ਵਿਚ ਅਨਾਦਿ ਪ੍ਰਭੂ ਜੀ ਨੂੰ 'ਪੁਰਖੁ ਪਊਰਾਤਨ' ਕਿਹਾ ਹੈ। ਯਥਾ:—

ਦੂਸਰ ਆਨ ਨ ਅਵਰੁ ਪੁਰਖੁ ਪਊਰਾਤਨੁ ਸੁਣੀਐ ।। [ਸਵਯੇ ਸ੍ਰੀ ਮੁਖਵਾਕ ਮ: ੫-੬]

ਇਸ ਤੁਕ ਵਿਚ 'ਦੂਸਰ ਆਨ ਨ ਅਵਰੁ' ਕਹਿ ਕੇ 'ਪੁਰਖੁ ਪਊਰਾਤਨੁ' ਦਾ ਭਾਵ 'ਅਨਾਦੀ ਪੁਰਖ' ਸਿੱਧ ਕਰ ਦਿਤਾ. ਕਿ ਜਿਸ ਵਰਗਾ ਹੋਰ ਦੂਸਰਾ ਕੋਈ ਨਹੀਂ. ਉਹ ਅਨਾਦਿ ਪ੍ਰਭੂ ਹੀ ਹੈ।

ਅੰਕ ੪ ਵਿਚ ਪ੍ਰਭੂ ਮਿਲਾਪ ਦੇ ਆਨੰਦ ਦਾ ਵਰਣਨ ਹੈ. ਉਸ ਦੇ ਗੁਣ ਕਿੱਥੇ ਹਨ ਤੇ ਸਭ ਤੋਂ ਵੱਡਾ ਗੁਣ ਸ਼ਰਣ ਆਇਆਂ ਨੂੰ ਕੰਠ ਲਾਉਣੇ ਦਾ 'ਬਿਰਦ' ਦੱਸਿਆ ਹੈ। ਜਿਸ ਦਾ ਵਰਣਨ ਉਪਰ ਆ ਚੁਕਾ ਹੈ।

**ਨਿਰੁਕ੍ਤ**—ਸੁਖੁ ਰੈਨੜੀ—ਵਸਲ ਦੀ ਰਾਤ ਵਲ ਇਸ਼ਾਰਾ ਸਹੀ ਹੁੰਦਾ ਹੈ. 'ਦੁਖ ਨੀਦੜੀਏ'. ਉਸ ਨੀਂਦ ਵਲ ਸੈਨਤ ਹੈ. ਜੋ ਵਸਲ ਦੀ ਰਾਤ ਵਿਚ ਆ ਜਾਵੇ ਤਾਂ ਵਿੱਥ ਪਾ ਦੇਂਦੀ ਹੈ ਪ੍ਰਤੀਮ ਦੇ ਸੁੱਖ ਮਾਣਨ ਵਿਚ। ਗਜਾਨੀ ਸੱਜਣ ਸੁੱਖ ਰੈਣ ਤੋਂ ਭਾਵ 'ਸ਼ਾਂਤਿ ਅਵਸਥਾ' ਅਤੇ 'ਦੁੱਖ ਨੀਂਦ' ਤੋਂ ਮੁਰਾਦ 'ਅਵਿਦਯਾ' ਦੀ ਲੈਂਦੇ ਹਨ। ਕਈ ਦਾਨੇ ਸੁੱਖ-ਰਾਤ ਦਾ ਭਾਵ ਉਮਰਾ ਤੇ ਦੁੱਖ-ਨੀਂਦ ਦਾ ਭਾਵ ਮਾਯਾ ਮੋਹ ਲੈਂਦੇ ਹਨ।

ਗੁਰੂ ਜੀ ਖ਼ੁਸ਼ਕ ਗਜਾਨ ਦੀ ਵਾਰਤਾ ਨਹੀਂ ਕਹਿ ਰਹੇ. ਪਰ ਨਾਮ ਰੰਗ ਵਿਚ ਭਿੱਜੀ ਪ੍ਰੇਮ ਦੁਆਰਾ ਪ੍ਰਭੂ ਮਿਲਾਪ ਨੂੰ ਮਾਣਦੀ. ਲੀਨ ਹੁੰਦੀ. ਫੇਰ ਮਾਣਦੀ ਇਕ 'ਰਹੱਸਜਕ ਮਿਲਾਪ ਅਵਸਥਾ*' ਵਰਣਨ ਕਰ ਰਹੇ ਹਨ।

ਪਗਾ—ਪੈਰ। ਬਾਂਛਉ—ਚਾਹੁੰਦੀ ਹਾਂ. ਲੋਚਦੀ ਹਾਂ।
ਬੈਰਾਗਨੀ—ਪ੍ਰੇਮ ਦੀ ਖੈਂਚ ਵਿਚ ਵੈਰਾਗਵਾਨ ਹੋਈ ਹੋਈ। ਗਹਿ—ਫੜਕੇ।
ਭੁਜਾ—ਬਾਹ। ਮਗਾ—ਰਸਤਾ। ਮੰਗਹ—ਮੰਗੀਏ।

*Mystic Union.

ਮਨਾ—ਮਨ। ਮੰਤ੍ਰ—ਸਲਾਹ, ਮਸ਼ਵਰਾ। ਨੇਕ ਸਲਾਹ।

ਰਾਂਡ—ਵਿਧਵਾ। ਪੁਰਖ ਚਿਰਾਣੇ—ਜਿਸ ਤੋਂ ਪੁਰਾਣਾ ਹੋਰ ਕੋਈ ਨਹੀਂ, ਅਨਾਦਿ। ਦੇਖੋ ਉਪਰ ਵ੍ਯਾਖ੍ਯਾ ਵਿਚ। ਕਿਲਬਿਖ—ਪਾਪ।

ਗਹਣਾ—ਭੂਸ਼ਣ, ਜ਼ੇਵਰ। ਸੋਹਿਲੜੇ—ਖੁਸ਼ੀ ਦੇ ਗੀਤ।

ਕੋਡ—ਕ੍ਰੋੜਾਂ। ਸ੍ਰੀ ਧਰ—ਮਾਯਾ ਦਾ ਮਾਲਕ।

ਪਤਿਤ ਉਧਾਰਣੋ—ਪਾਪੀਆਂ ਨੂੰ ਤਾਰਨ ਵਾਲਾ। ਮੁਰਾਰੀ—ਮੁਰ ਯਾ ਹੰਕਾਰ ਨੂੰ ਮਾਰਨ ਵਾਲਾ, ਭਾਵ ਵਾਹਿਗੁਰੂ। ਕੇਲ ਕਰੰਦਾ—ਖੇਲ ਕਰਨੇ ਵਾਲਾ।

**[ਬਿਹਾਗੜਾ ਮਹਲਾ ੫, ਛੰਤ ੫-੧੧]**

**ਪ੍ਰਾਕ੍ਕਥਨ**—ਸੱਚੇ ਸਤਿਸੰਗ ਦਾ ਰੂਪ, ਪ੍ਰਾਪਤੀਆਂ ਤੇ ਅੰਤ।

| ਮੂਲ | ਅਰਥ |
|---|---|
| ਬਿਹਾਗੜਾ ਮਹਲਾ ੫ ।। ਹਰਿ ਚਰਣ ਸਰੋਵਰ ਤਹ ਕਰਹੁ ਨਿਵਾਸੁ ਮਨਾ ।। ਕਰਿ ਮਜਨੁ ਹਰਿ ਸਰੇ ਸਭਿ ਕਿਲਬਿਖ ਨਾਸੁ ਮਨਾ ।। ਕਰਿ ਸਦਾ ਮਜਨੁ ਗੋਬਿੰਦ ਸਜਨੁ ਦੁਖ ਅੰਧੇਰਾ ਨਾਸੇ ।। ਜਨਮ ਮਰਣੁ ਨ ਹੋਇ ਤਿਸ ਕਉ ਕਟੈ ਜਮ ਕੇ ਫਾਸੇ ।। ਮਿਲੁ ਸਾਧਸੰਗੇ ਨਾਮ ਰੰਗੇ ਤਹਾ ਪੂਰਨ ਆਸੋ ।। ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ।। ੧ ।। | ਹੇ ਮਨ ! ਹਰੀ ਦੇ ਚਰਨ, ਸਰੋਵਰ (ਦੀ ਨਿਆਈਂ ਹਨ), ਉਥੇ ਨਿਵਾਸ ਕਰੋ। (ਉਸ) ਹਰੀ ਰੂਪ ਸਰੋਵਰ ਵਿਚ ਇਸ਼ਨਾਨ ਕਰ ਹੇ ਮਨ ! (ਤੇਰੇ) ਸਾਰੇ ਪਾਪ ਨਾਸ਼ ਹੋ ਜਾਣਗੇ। ਸਦਾ ਇਸ਼ਨਾਨ ਕਰ (ਇਸ ਸਰੋਵਰ ਵਿਚ ਤਾਂ) ਗੋਬਿੰਦ (ਤੇਰਾ) ਸਜਣ (ਹੋ ਜਾਏਗਾ: ਫੇਰ ਤੇਰੇ ਸਾਰੇ) ਦੁੱਖ (ਤੇ ਦੁੱਖਾਂ ਦਾ ਕਾਰਣ ਅਗ੍ਯਾਨ ਰੂਪੀ) ਹਨੇਰਾ ਨਸ ਜਾਏਗਾ। (ਹਾਂ, ਜੋ ਇਹ ਇਸ਼ਨਾਨ ਕਰੇਗਾ) ਉਸ ਨੂੰ ਜਨਮ ਮਰਨ ਨਹੀਂ ਹੋਏਗਾ, (ਕਿਉਂਕਿ) ਜਮ ਦੇ ਫਾਹੇ ਹੀ (ਉਸ ਦੇ) ਕੱਟੇ ਜਾਣਗੇ। ਸਾਧ ਸੰਗਤਿ ਨੂੰ ਮਿਲ, ਉਥੇ ਨਾਮ ਦੇ (ਰੰਗ ਵਿਚ) ਰੰਗੇ (ਜਾ ਕੇ) ਆਸਾ ਪੂਰਨ ਹੁੰਦੀ ਹੈ। (ਸ੍ਰੀ ਗੁਰੂ) ਨਾਨਕ (ਦੇਵ ਜੀ) ਬੇਨਤੀ ਕਰਦੇ ਹਨ ਕਿਰਪਾ ਕਰੋ (ਹੇ) ਹਰੀ ! ਚਰਣਾਂ ਕਮਲਾਂ ਵਿਚ ਨਿਵਾਸ ਬਖ਼ਸ਼ੋ ।। ੧ ।। |
| ਤਹ ਅਨਦ ਬਿਨੋਦ ਸਦਾ ਅਨਹਦ ਝੁਣਕਾਰੋ ਰਾਮ ।। ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ ਰਾਮ ।। ਮਿਲਿ ਸੰਤ ਗਾਵਹਿ ਖਸਮ ਭਾਵਹਿ ਹਰਿ ਪ੍ਰੇਮ ਰਸ ਰੰਗਿ ਭਿੰਨੀਆ ।। ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ ।। ਗਹਿ ਭੁਜਾ ਲੀਨੇ ਦਇਆ ਕੀਨੇ ਪ੍ਰਭ ਏਕ ਅਗਮ | (ਹਰੀ ਚਰਣ ਸਰੋਵਰ ਵਿਖੇ) ਅਨੰਦ ਹੈ, ਉਥੇ ਬਿਨੋਦ ਹੈ ਤੇ ਸਦਾ ਅਨਹਦ ਦੀ ਝੁਣਕਾਰ ਹੈ। ਸੰਤ ਜਨ ਮਿਲ ਕੇ ਪ੍ਰਭੂ ਦਾ ਜੈ ਜੈ ਕਾਰ ਗਾਉਂਦੇ ਹਨ। ਸੰਤ ਮਿਲ ਕੇ ਗਾਉਂਦੇ ਹਨ, (ਹਾਂ, ਉਹ ਸੰਤ ਮਾਨੋਂ ਸਖੀ ਰੂਪਤਾ ਵਿਚ ਹਨ ਜੋ) ਹਰੀ ਦੇ ਪ੍ਰੇਮ ਰਸ ਵਿਚ ਭਿੱਜੀਆਂ ਹੋਈਆਂ ਗਾਉਂਦੀਆਂ ਹਨ ਤੇ ਮਾਲਕ ਨੂੰ ਪਿਆਰੀਆਂ ਲੱਗਦੀਆਂ ਹਨ। (ਉਨ੍ਹਾਂ ਸਖੀਆਂ ਨੇ) ਆਪਾ ਭਾਵ (=ਅਹੰਕਾਰ) ਮਿਟਾ ਲਿਆ ਹੁੰਦਾ ਹੈ (ਤਾਂ ਉਨ੍ਹਾਂ ਨੂੰ) ਹਰੀ (ਰੂਪ) ਲਾਹਾ ਮਿਲਦਾ ਹੈ (ਕਿ)ਚਿਰਾਂ ਦੇ ਵਿਛੁੜੇ (ਪ੍ਰਭੂ ਜੀ ਉਨ੍ਹਾਂ ਨੂੰ) ਮਿਲ ਪੈਂਦੇ ਹਨ*। (ਕੀਕੂੰ?) ਪ੍ਰਭੂ ਜੋ ਇਕ ਹੈ, ਅਪਾਰ ਹੈ, ਅਗੰਮ ਹੈ, (ਉਸ ਨੇ) ਦਇਆ ਕੀਤੀ ਤੇ |

*ਅਥਵਾ ਹਰੀ (ਨਾਮ) ਦਾ ਲਾਹਾ ਉਹਨਾਂ ਨੂੰ ਮਿਲਦਾ ਹੈ: ਆਪਾ ਭਾਵ ਦਾ ਮਿਟ ਜਾਣਾ, (ਇਸ ਦਾ ਫਲ ਇਹ ਹੁੰਦਾ ਹੈ ਕਿ) ਚਿਰਾਂ ਦੇ ਵਿਛੁੜੇ ਪ੍ਰਭੂ ਜੀ ਮਿਲ ਪੈਂਦੇ ਹਨ।

ਅਪਾਰੇ ।। ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣ ਝੁਣਕਾਰੇ ।। ੨ ।।

ਬਾਂਹੋਂ ਫੜ ਕੇ ਲੈ ਗਿਆ । ਬੇਨਤੀ ਕਰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ. ਉਹ ਸਰੋਵਰ) ਸਦਾ ਪਵਿਤ੍ਰ ਹੈ. (ਓਥੇ) ਸੱਚਾ ਸ਼ਬਦ ਰੁਣ ਝੁਣਕਾਰ ਕਰ ਰਿਹਾ ਹੈ ।। ੨ ।।

ਸੁਣਿ ਵਡਭਾਗੀਆ ਹਰਿ ਅੰਮ੍ਰਿਤ ਬਾਣੀ ਰਾਮ ।। ਜਿਨ ਕਉ ਕਰਮਿ ਲਿਖੀ ਤਿਸੁ ਰਿਦੈ ਸਮਾਣੀ ਰਾਮ ।। ਅਕਥ ਕਹਾਣੀ ਤਿਨੀ ਜਾਣੀ ਜਿਸੁ ਆਪਿ ਪ੍ਰਭੁ ਕਿਰਪਾ ਕਰੇ ।। ਅਮਰੁ ਥੀਆ ਫਿਰਿ ਨ ਮੂਆ ਕਲਿ ਕਲੇਸਾ ਦੁਖ ਹਰੇ ।। ਹਰਿ ਸਰਣਿ ਪਾਈ ਤਜਿ ਨ ਜਾਈ ਪ੍ਰਭ ਪ੍ਰੀਤਿ ਮਨਿ ਤਨਿ ਭਾਣੀ ।। ਬਿਨਵੰਤਿ ਨਾਨਕ ਸਦਾ ਗਾਈਐ ਪਵਿਤ੍ਰ ਅੰਮ੍ਰਿਤ ਬਾਣੀ ।। ੩ ।।

ਸੁਣ ਹੇ ਵੱਡੇ ਭਾਗਾਂ ਵਾਲੇ ! ਹਰੀ ਦੀ ਅੰਮ੍ਰਿਤ ਬਾਣੀ । ਜਿਸ ਦੇ ਭਾਗਾਂ ਵਿਚ ਲਿਖੀ ਹੈ ਉਸ ਦੇ ਹਿਰਦੇ ਵਿਚ (ਇਹ) ਸਮਾਈ ਹੈ । (ਇਹ) ਕਹਾਣੀ ਜੋ ਕਹੀ ਨਹੀਂ ਜਾਂਦੀ ਉਸੇ ਨੇ ਜਾਣੀ ਹੈ ਜਿਸ ਉਤੇ ਆਪ ਪ੍ਰਭੂ ਕਿਰਪਾ ਕਰੇ । (ਜਿਸ ਨੇ ਇਹ ਜਾਣੀ ਉਹ) ਅਮਰ ਹੋ ਗਿਆ. ਫੇਰ ਨਾ (ਕਦੇ ਉਹ) ਮੋਇਆ. (ਉਸ ਦੇ) ਝਗੜੇ. ਕਲੇਸ਼ ਤੇ ਦੁੱਖ ਦੂਰ ਹੋ ਗਏ । (ਉਸ ਨੇ) ਹਰੀ ਦੀ ਸ਼ਰਣ ਪ੍ਰਾਪਤ ਕਰ ਲਈ ਹੈ (ਜਿਸ ਨੂੰ ਉਹ ਹੁਣ) ਛੱਡ ਨਹੀਂ ਸਕਦਾ. (ਕਿਉਂਕਿ) ਪ੍ਰਭੂ ਦੀ ਪ੍ਰੀਤਿ (ਉਸ ਦੇ) ਮਨ ਤਨ ਨੂੰ ਭਾ ਗਈ ਹੈ । ਬਿਨੈ ਕਰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ) ਪਵਿਤ੍ਰ ਅੰਮ੍ਰਿਤ (ਰੂਪ) ਬਾਣੀ ਸਦਾ ਗਾਵੀਏ ।। ੩ ।।

ਮਨ ਤਨ ਗਲਤੁ ਭਏ ਕਿਛੁ ਕਹਣੁ ਨ ਜਾਈ ਰਾਮ ।। ਜਿਸਤੇ ਉਪਜਿਅੜਾ ਤਿਨਿ ਲੀਆ ਸਮਾਈ ਰਾਮ ।। ਮਿਲਿ ਬ੍ਰਹਮ ਜੋਤੀ ਓਤਿ ਪੋਤੀ ਉਦਕੁ ਉਦਕਿ ਸਮਾਇਆ ।। ਜਲਿ ਥਲਿ ਮਹੀਅਲਿ ਏਕੁ ਰਵਿਆ ਨਹ ਦੂਜਾ ਦ੍ਰਿਸਟਾਇਆ ।। ਬਣਿਤ੍ਰਿਣਿ ਤ੍ਰਿਭਵਣਿ ਪੂਰਿ ਪੂਰਨ ਕੀਮਤਿ ਕਹਣੁ ਨ ਜਾਈ।। ਬਿਨਵੰਤਿ ਨਾਨਕ ਆਪਿ ਜਾਣੈ ਜਿਨਿ ਏਹ ਬਣਤ ਬਣਾਈ ।। ੪ ।। ੨ ।। ੫ ।।

(ਹੁਣ) ਮਨ ਤੇ ਤਨ ਮਗਨ ਹੋ ਗਏ ਹਨ. ਜਿਸ ਬਾਬਤ ਕੁਛ ਕਿਹਾ ਨਹੀਂ ਜਾ ਸਕਦਾ । ਜਿਸ ਤੋਂ (ਇਹ ਜੀਵ) ਪੈਦਾ ਹੋਇਆ ਸੀ. ਉਸ ਨੇ (ਇਸ ਨੂੰ) ਆਪਣੇ ਵਿਚ ਸਮਾ ਲਿਆ ਹੈ. (ਓਹ) ਤਾਣੇ ਪੇਟੇ ਵਾਂਙੂ ਬ੍ਰਹਮ ਜੋਤੀ ਵਿਚ ਮਿਲ ਗਿਆ ਹੈ (ਯਾ ਜਿਵੇਂ) ਜਲ ਵਿਚ ਜਲ (ਸਮਾ ਜਾਂਦਾ ਹੈ ਤਿਵੇਂ) ਸਮਾ ਗਿਆ ਹੈ । (ਹੁਣ ਉਸ ਨੂੰ) ਦੂਜਾ ਨਜ਼ਰ ਨਹੀਂ ਆਉਂਦਾ. ਜਲ ਵਿਚ. ਥਲ ਵਿਚ. ਧਰਤੀ ਤੇ ਅਕਾਸ਼ ਵਿਚਾਲੇ ਇਕੋ ਵਜਾਪਕ ਹੋ ਰਿਹਾ (ਅਨੁਭਵ ਹੁੰਦਾ ਹੈ) । ਬਣਾਂ (ਦੇ ਬ੍ਰਿਛਾਂ ਵਿਚ ਤੇ ਘਾਹ ਦੇ) ਤੀਲੇ ਵਿਚ (ਗੱਲ ਕੀਹ) ਤਿੰਨ ਲੋਕਾਂ ਵਿਚ (=ਪਤਾਲ. ਧਰਤੀ ਤੇ ਅਕਾਸ਼ੀ ਮੰਡਲਾਂ ਵਿਚ) ਪੂਰੀ ਤਰ੍ਹਾਂ ਪੂਰਨ ਹੋ ਰਿਹਾ (ਦਿੱਸਦਾ ਹੈ. ਜਿਸ ਦੀ) ਕਿ ਕੀਮਤ ਕਹੀ ਨਹੀਂ ਜਾ ਸਕਦੀ । (ਹਾਂ. ਉਹ) ਆਪ (ਆਪਣੀ ਕੀਮਤ) ਜਾਣਦਾ ਹੈ. ਜਿਸ ਨੇ ਕਿ ਏਹ (ਸਾਰੀ) ਵਿਉਂਤ ਬਣਾਈ ਹੈ. ਬਿਨੈ ਕਰਦੇ ਹਨ (ਗੁਰੂ) ਨਾਨਕ (ਦੇਵ ਜੀ) ।। ੪ ।। ੨ ।। ੫ ।।

**ਵਜਾਖਜਾ**—ਅੰਕ ੧- ਸਤਿਸੰਗ ਵਿਚ ਨਿਵਾਸ ਕਰੋ. ਓਥੇ ਨਾਮ ਦਾ ਪ੍ਰੇਮ ਲੱਗੇਗਾ. ਪਾਪ ਨਾਸ਼ ਹੋਣਗੇ. ਅਗਜਾਨ ਤੇ ਜਨਮ ਮਰਨ ਦੇ ਦੁੱਖ ਦੂਰ ਹੋਣਗੇ ।

ਅੰਕ ੨ ਸਤਿਸੰਗ ਵਿਚ ਪ੍ਰਭੂ ਦਾ ਕੀਰਤਨ ਹੁੰਦਾ ਹੈ. ਸੰਤ ਮਿਲ ਕੇ ਗਾਉਂਦੇ ਹਨ. ਪ੍ਰਭੂ ਦਿਆਲ ਹੁੰਦਾ ਹੈ ਤੇ ਆਪਣੇ ਨਾਲ ਮੇਲ ਲੈਂਦਾ ਹੈ ।

ਅੰਕ ੩ ਵਿਚ ਦੱਸਿਆ ਹੈ ਕਿ ਹਰੀ ਕੀਰਤਨ ਅੰਮ੍ਰਿਤ ਬਾਣੀ ਨਾਲ ਕਰਨਾ ਹੈ. ਇਹ ਇਸ਼ਾਰਾ ਗੁਰਬਾਣੀ ਵਲ ਹੈ ਜੋ ਪੱਕੀ ਬਾਣੀ ਹੈ। ਇਸ ਦਾ ਗਜਾਨ ਤੇ ਅਮਲ ਜੀਵ ਨੂੰ ਅਮਰ ਕਰ ਦੇਂਦਾ ਹੈ।

ਅੰਕ ੪- ਨਾਮ, ਕੀਰਤਨ, ਸਤਿਸੰਗ ਕਰਦਿਆਂ ਪ੍ਰਭੂ ਵਿਚ ਲਿਵ ਲਗ ਕੇ ਮਗਨਤਾ ਹੋ ਜਾਂਦੀ ਦਰਸਾਈ ਹੈ। ਉਹ ਮਗਨਤਾ ਬੇਹੋਸ਼ੀ ਨਹੀਂ, ਉਹ 'ਨਹ ਦੂਜਾ ਦ੍ਰਿਸ਼ਟਾਇਆ' ਹੈ, ਇੱਕੋ ਇਕ ਤੇ ਦ੍ਰਿਸ਼ਟੀ ਖੁਲ੍ਹ ਗਈ, ਪਰੀਪੂਰਣ ਪ੍ਰਭੂ ਦੀ ਲੱਖਤਾ ਹੋ ਗਈ। ਉਹ ਆਪੇ ਨਹੀਂ ਹੋਈ, ਜਿਸ ਨੇ ਰਚਿਆ ਸੀ ਉਸ ਨੇ ਆਪਣੇ ਵਿਚ ਸਮਾ ਲਿਆ, ਭਾਵ ਨਦਰ ਹੋ ਗਈ 'ਤਿਨਿ ਲੀਆ ਸਮਾਈ ਰਾਮ ।। '

ਉਹ ਸਮਾਈ ਦਾ ਰੂਪ ਕਥਨ ਤੋਂ ਪਰੇ ਹੈ ਕਿਉਂਕਿ ਉਹ ਪੰਚ ਭੌਤਕ ਸਮਾਈ ਨਹੀਂ। ਪਰ ਸਾਡੀ ਸਮਝ ਗੋਚਰਾ ਕਰਨੇ ਲਈ ਦੋ ਦ੍ਰਿਸ਼ਟਾਂਤ ਦਿਤੇ ਹਨ : ਤਾਣੇ ਪੇਟੇ ਵਾਂਙੂ ਜੀਵ-ਜੋਤੀ, ਬ੍ਰਹਮ-ਜੋਤੀ ਵਿਚ ਇਕ ਹੋ ਗਈ। ਫੇਰ ਇਹ ਦ੍ਰਿਸ਼ਟਾਂਤ ਕਾਫ਼ੀ ਨ ਸਮਝ ਕੇ ਦੂਜਾ ਦਿਤਾ।

ਜਿਉ ਜਲ ਮਹਿ ਜਲੁ ਆਇ ਖਟਾਨਾ ।। ਤਿਉ ਜੋਤੀ ਸੰਗਿ ਜੋਤਿ ਸਮਾਨਾ ।[ਸੁਖਮਨੀ ੧੧-੮]

**ਵਿਸ਼ੇਸ਼**— 'ਹਰਿ ਚਰਣ ਸਰੋਵਰ' ਪਹਿਲੇ ਪਦ ਹਨ। ਇਸ ਸਰੋਵਰ ਲਈ ਫੇਰ ਤੁਕ ਪੰਜਵੀਂ ਵਿਚ ਪਦ 'ਤਹਾ' ਵਰਤਿਆ ਹੈ ਤੇ ਫੇਰ ਅੰਕ ੨ ਦੇ ਆਦਿ ਵਿਚ 'ਤਹ' ਪਦ ਹੈ: ਅਗਲੀ ਸਤਰ ਵਿਚ ਫੁਰਮਾਯਾ ਹੈ:—'ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ ਰਾਮ'। ਸੋ ਪਤਾ ਲੱਗਾ ਕਿ 'ਤਹ' ਉਹ ਥਾਂ ਹੈ ਜਿਥੇ ਸੰਤ ਜੈ ਜੈ ਕਾਰ ਗਾਉਂਦੇ ਹਨ, ਭਾਵ ਸਤਿਸੰਗ। ਸੋ 'ਤਹ' ਪਦ 'ਹਰਿ ਚਰਣ ਸਰੋਵਰ' ਲਈ ਵਰਤਿਆ। ਇਉਂ 'ਹਰਿ ਚਰਣ ਸਰੋਵਰ' 'ਸਤਿਸੰਗ' ਹੈ, ਫੇਰ ਸਤਿਸੰਗ ਦੇ ਲੱਛਣ ਦੱਸੇ ਹਨ: 'ਅਨਦ' 'ਬਿਨੋਦ', 'ਅਨਹਦ ਝੁਣਕਾਰ', ਪ੍ਰਭੂ ਯਸ, ਸੰਤ ਮਿਲ ਕੇ 'ਗਾਵਹਿ', 'ਪ੍ਰੇਮ ਰਸ ਰੰਗਿ ਭਿੰਨੀਆ', ਆਦਿ।

ਅੰਕ ੩ - ਵਿਚ ਪਦ ਹੈ 'ਅੰਮ੍ਰਿਤ ਬਾਣੀ' ਇਸ ਦਾ ਕੀ ਅਰਥ ਹੈ ? ਕੀ ਇਹ ਉਸ 'ਰੁਣ ਝੁਣਕਾਰੋ' ਵਲ ਇਸ਼ਾਰਾ ਹੈ ? ਇਸ ਦਾ ਉੱਤਰ ਅੰਕ ੩ ਦੇ ਅਖ਼ੀਰ ਹੈ 'ਸਦਾ ਗਾਈਐ' ਪਵਿਤ੍ਰ ਅੰਮ੍ਰਿਤ ਬਾਣੀ'। ਇਉਂ ਗੁਰਬਾਣੀ ਦੇ ਗਾਯਨ ਤੋਂ ਭਾਵ ਹੈ। 'ਅਨਹਦ ਝੁਣਕਾਰੋ ਰਾਮ' ਵਾਲੀ ਸਤਰ ਜੋ ਨਾਲ ਹੀ 'ਮਿਲਿ ਸੰਤ ਗਾਵਹਿ' ਪਦ ਬੀ ਪਏ ਹਨ; ਜਿਸ ਤੋਂ ਸੰਭਾਵਨਾ ਹੋਈ ਕਿ ਇਹ ਅਨਹਦ ਝੁਣਕਾਰ ਸਤਿਸੰਗ ਵਿਚ ਹੋ ਰਹੇ ਕੀਰਤਨ ਦੀ ਸੰਗੀਤਕ ਤਾਸੀਰ ਹੈ। ਕਈ ਦਾਨੇ ਗੁਣ ਝੁਣਕਾਰੋ ਦਾ ਅਰਥ ਏਥੇ ਇਕ ਰਸ ਹੋ ਰਿਹਾ ਕੀਰਤਨ ਬੀ ਕਰਦੇ ਹਨ।

ਪਰ ਜੇ 'ਅਨਹਦ' ਤੋਂ ਭਾਵ ਅਨਾਹਦ ਸ਼ਬਦ ਦਾ ਲਈਏ ਤਾਂ ਛੰਤ ਵਿਚ ਇਸ ਝੁਣਕਾਰ ਦਾ ਮੰਡਲ ਸਤਿਸੰਗ ਦੱਸਿਆ ਜਿਥੇ ਕਿ 'ਨਾਮ ਰੰਗੇ' ਤੇ 'ਮਿਲਿ ਗਾਵਹਿ ਸੰਤ ਜਨਾ' ਦੇ ਨਾਮ ਤੇ ਕੀਰਤਨ ਤੋਂ ਪ੍ਰਾਪਤ ਹੁੰਦੀ ਹੈ, ਜੈਸਾ ਕਿ ਹੋਰਥੇ ਫੁਰਮਾਇਆ ਹੈ :—

ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ।। [ਸੁਖਮਨੀ, ੧-੭]

ਪੁਨਾ:- ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ।।[ ਰਾਮਕਲੀ ਮ: ੩, ਅਨੰਦ-੩]

ਸੋ ਮੁੱਖ ਵਸਤੂ ਨਾਮ ਤੇ ਕੀਰਤਨ ਹੋਏ, ਜਿਸ ਨੂੰ ਸਭ ਫਲ ਲੱਗਦੇ ਹਨ।

ਗਯਾਨਵਾਲ ਐਉਂ ਬੀ ਕਰਦੇ ਹਨ: ਜੋ ਸੱਚ (=ਨਿਤਯ) ਸ਼ਬਦ (=ਬ੍ਰਹਮ ਹੈ, ਉਹ ਰੁਣਝੁਣਕਾਰੋ=) ਇਕ ਰਸ ਹੈ।

**ਨਿਰੁਕ੍ਤ**—ਹਰਿ ਚਰਣ ਸਰੋਵਰ—ਹਰ ਚਰਣ ਸਰ, ਭਾਵ ਸਤਿਸੰਗ ਤੋਂ ਹੈ, ਵਯਾਖਯਾ ਆ ਚੁਕੀ ਹੈ। ਕਿਲਬਿਖ—ਪਾਪ। ਆਸੋ—ਆਸਾ। ਉਮੈਦ।

ਬਿਨੋਦ—[ਸੰਸ:, ਵਿਨੋਦ:] ਖ਼ੁਸ਼ੀ ਭਰੇ ਰੰਗ ਤਮਾਸ਼ੇ। ਵਿਸ਼ੇਸ਼ ਖ਼ੁਸ਼ੀ।

ਅਨਹਦ ਝੁਣਕਾਰੋ—ਉਪਰ ਵੀਚਾਰ ਆ ਚੁਕੀ ਹੈ।

ਜੈਕਾਰੋ—'ਜੈ ਹੋ ਜੈ ਹੋ' ਵਾਕ ਕਹਿ ਕੇ ਉਸਤੁਤਿ ਕਰਨੀ ਤੇ ਹੱਥ ਜੋੜੇ ਸੀਸ ਨਿਵਾਉਣਾ।

ਚਿਰੀ ਵਿਛੁੰਨਿਆ—ਚਿਰਾਂ ਦੇ ਵਿਛੁੜੇ ਹੋਏ।

ਗਹਿ ਭੁਜਾ ਲੀਨੇ—ਬਾਂਹੋ ਫੜ ਕੇ (ਆਪਣੇ ਨਾਲ ਮਿਲਾ ਲਿਆ)।

ਕਰਮਿ—ਮੇਹਰ ਦੁਆਰਾ। ਕਲਿ—ਕਲਹਾ, ਝਗੜੇ।
ਗਲਤੁ—[ਅ:, ਗ਼ਲਤਾਨ] ਮਸਤ। ਮਗਨ।
ਓਤਿ ਪੋਤੀ—ਤਾਣੇ ਪੇਟੇ ਵਾਂਙੂ। ਉਦਕੁ—ਪਾਣੀ। ਉਦਕਿ—ਪਾਣੀ ਵਿਚ
ਤ੍ਰਿਭਵਣਿ—ਤਿੰਨ ਲੋਕ, ਅਕਾਸ਼, ਪਤਾਲ, ਜ਼ਮੀਨ।
ਬਣਤ—ਵਿਉਂਤ। ਬਣਤਰ। ਰਚਨਾ।

**[ਬਿਹਾਗੜਾ ਮਹਲਾ ੫, ਛੰਤ ੬-੧੨]**

**ਪ੍ਰਾਕ੍ਕਥਨ—** ਪ੍ਰਭੂ ਦੀ ਖੋਜ। ਨਾਮ ਦੀ ਸ਼ਰਣ। ਅਰਦਾਸ। ਪ੍ਰਭੂ ਦੀ ਪ੍ਰਾਪਤੀ, ਜੀਵਨ ਦੀ ਸਫਲਤਾ।

**ਮੂਲ**

ਬਿਹਾਗੜਾ ਮਹਲਾ ੫ ।। ਖੋਜਤ ਸੰਤ ਫਿਰਹਿ ਪ੍ਰਭ ਪ੍ਰਾਣ ਅਧਾਰੇ ਰਾਮ ।। ਤਾਣੁ ਤਨੁ ਖੀਨ ਭਇਆ ਬਿਨੁ ਮਿਲਤ ਪਿਆਰੇ ਰਾਮ ।। ਪ੍ਰਭ ਮਿਲਹੁ ਪਿਆਰੇ ਮਇਆ ਧਾਰੇ ਕਰਿ ਦਇਆ ਲੜਿ ਲਾਇ ਲੀਜੀਐ ।। ਦੇਹਿ ਨਾਮੁ ਅਪਨਾ ਜਪਉ ਸੁਆਮੀ ਹਰਿ ਦਰਸ ਪੇਖੇ ਜੀਜੀਐ ।। ਸਮਰਥ ਪੂਰਨ ਸਦਾ ਨਿਹਚਲ ਊਚ ਅਗਮ ਅਪਾਰੇ ।। ਬਿਨਵੰਤਿ ਨਾਨਕ ਧਾਰਿ ਕਿਰਪਾ ਮਿਲਹੁ ਪ੍ਰਾਨ ਪਿਆਰੇ ।। ੧ ।।

ਜਪ ਤਪ ਬਰਤ ਕੀਨੇ ਪੇਖਨ ਕਉ ਚਰਣਾ ਰਾਮ ।। ਤਪਤਿ ਨ ਕਤਹਿ ਬੁਝੈ ਬਿਨੁ ਸੁਆਮੀ ਸਰਣਾ ਰਾਮ ।। ਪ੍ਰਭ ਸਰਣਿ ਤੇਰੀ ਕਾਟਿ ਬੇਰੀ ਸੰਸਾਰੁ ਸਾਗਰੁ ਤਾਰੀਐ ।। ਅਨਾਥ ਨਿਰਗੁਨਿ ਕਛੁ ਨ ਜਾਨਾ ਮੇਰਾ ਗੁਣੁ ਅਉਗਣੁ ਨ ਬੀਚਾਰੀਐ ।। ਦੀਨ ਦਇਆਲ ਗੋਪਾਲ ਪ੍ਰੀਤਮ ਸਮਰਥ ਕਾਰਣ ਕਰਣਾ ।। ਨਾਨਕ ਚਾਤ੍ਰਿਕ ਹਰਿ ਬੂੰਦ ਮਾਗੈ ਜਪਿ ਜੀਵਾ ਹਰਿ ਹਰਿ ਚਰਣਾ ।। ੨ ।।

**ਅਰਥ**

ਹੇ ਪ੍ਰਭੂ ! (ਸਾਡੇ) ਪ੍ਰਾਣਾਂ ਦੇ ਆਸਰੇ ! (ਆਪ ਨੂੰ) ਖੋਜਦੇ ਸੰਤ ਫਿਰ ਰਹੇ ਹਨ। (ਜਿਨ੍ਹਾਂ ਦਾ) ਬਲ ਤੇ ਸਰੀਰ (ਆਪ) ਪਿਆਰੇ ਦੇ ਬਿਨਾਂ ਮਿਲੇ ਘਟ ਗਿਆ ਹੈ। ਹੇ ਪਿਆਰੇ ਪ੍ਰਭੂ! ਮੇਹਰ ਕਰਕੇ (ਉਨ੍ਹਾਂ ਨੂੰ) ਮਿਲ ਪਵੋ, ਦਇਆ ਕਰਕੇ ਲੜ ਲਾ ਲਓ। ਹੇ ਸੁਆਮੀ ! ਆਪਣਾ ਨਾਮ ਦਿਓ (ਜਿਸ ਨੂੰ) ਮੈਂ ਜਪਾਂ (ਤੇ ਤੈਂ) ਹਰੀ ਦਾ ਦਰਸ਼ਨ ਦੇਖ ਕੇ ਜੀਉ ਜੀਉ ਪਈਏ। ਹੇ ਸਮਰੱਥਾ ਵਾਲੇ (=ਬਲੀ) ! ਹੇ ਪੂਰ ਰਹੇ (ਸਭ ਥਾਈਂ) ! ਹੇ ਅਵਿਨਾਸ਼ੀ ! ਹੇ (ਸਭ ਤੋਂ) ਉੱਚੇ ! ਹੇ (ਸਾਡੀ) ਪਹੁੰਚ ਤੋਂ ਪਰੇ ! ਹੇ ਪਾਰ ਤੋਂ ਰਹਿਤ (ਭਾਵ ਅਨੰਤ) ! ਨਾਨਕ ਬੇਨਤੀ ਕਰਦਾ ਹੈ ਕਿ ਕਿਰਪਾ ਕਰੋ (ਮੈਨੂੰ) ਮਿਲ ਪਵੋ ਹੇ ਪ੍ਰਾਣਾਂ ਤੋਂ ਪਿਆਰੇ ।। ੧ ।।

ਜਪ ਤਪ ਬ੍ਰਤ ਕੀਤੇ (ਆਪ ਦੇ) ਚਰਨਾਂ ਦੇ ਦਰਸ਼ਨ ਕਰਨੇ ਲਈ, (ਪਰ) ਕਿਸੇ ਤਰ੍ਹਾਂ ਬੀ (ਬਿਰਹੋਂ ਦੀ) ਤਪਸ਼ ਨਹੀਂ ਠੰਢੀ ਪੈਂਦੀ ਬਿਨਾਂ, ਹੇ ਸੁਆਮੀ ! (ਆਪ ਦੀ) ਸ਼ਰਣ ਦੇ। ਹੇ ਪ੍ਰਭੂ! ਤੇਰੀ ਸ਼ਰਣ ਆਇਆ ਹਾਂ, (ਮੇਰੀ ਕਾਲ ਚੱਕ੍ਰ ਵਿਚ ਫਸੇ ਹੋਣ ਦੀ) ਬੇੜੀ ਕੱਟ ਕੇ (ਇਸ) ਸੰਸਾਰ ਸਾਗਰ ਤੋਂ ਤਾਰ ਲਓ। (ਮੈਂ) ਅਨਾਥ ਹਾਂ, ਗੁਣਾਂ ਤੋਂ ਖ਼ਾਲੀ ਹਾਂ, ਅਨਜਾਣ ਹਾਂ, ਮੇਰਾ ਗੁਣ ਅਵਗੁਣ (ਕੁਛ) ਨਾ ਵੀਚਾਰੋ। ਹੇ ਦੀਨਾਂ ਤੇ ਦਿਆਲ! ਹੇ ਗੋਪਾਲ ! ਹੇ ਪ੍ਰੀਤਮ ! ਹੇ ਬਲਵਾਨ ! ਹੇ (ਸਭ) ਕਾਰਣਾਂ ਦੇ ਕਰਨੇ ਨੂੰ ਸਮਰੱਥ (ਜੀਓ !) ਪਪੀਹਾ ਨਾਨਕ (ਆਪ ਤੋਂ) ਹਰੀ- (ਨਾਮ) ਦੀ ਬੂੰਦ ਮੰਗਦਾ ਹੈ ਤਾਂ ਜੋ 'ਹਰਿ ਹਰਿ' (ਨਾਮ) ਜਪ ਜਪ ਕੇ ਜੀਵਾਂ ਤੇ ਚਰਨਾਂ ਵਿਚ ਰਹਾਂ ।। ੨ ।।

ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥ ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ । ਸਭ ਕਾਮ ਪੂਰਨ ਦੁਖ ਬਿਦੀਰਨ ਹਰਿ ਨਿਮਖ ਮਨਹੁ ਨ ਬੀਸਰੈ ॥ ਆਨੰਦ ਅਨਦਿਨੁ ਸਦਾ ਸਾਚਾ ਸਰਬ ਗੁਣ ਜਗਦੀਸਰੈ॥ਅਗਣਤ ਊਚ ਅਪਾਰ ਠਾਕੁਰ ਅਗਮ ਜਾਕੋ ਧਾਮਾ ॥ ਬਿਨਵੰਤਿ ਨਾਨਕ ਮੇਰੀ ਇਛ ਪੂਰਨ ਮਿਲੈ ਸ੍ਰੀ ਰੰਗ ਰਾਮਾ ॥ ੩ ॥

(ਸੰਤਾਂ ਦਾ ਸੰਗ) ਅੰਮ੍ਰਿਤ ਦਾ ਸਰੋਵਰ ਹੈ, (ਹੇ ਮਨ ! ਉਥੋਂ) ਹਰਿ ਹਰਿ ਨਾਮ ਦਾ (ਅੰਮ੍ਰਿਤ) ਪੀਓ । (ਹਾਂ, ਜਦੋਂ) ਸੰਤਾਂ ਦਾ ਸੰਗਿ ਮਿਲੇ (ਤਦ ਨਾਮ) ਜਪਣੇ ਕਰਕੇ ਪੂਰਨ ਕਾਮ (ਹੋ ਜਾਈਦਾ ਹੈ, (ਭਾਵ ਮਨ ਦੀਆਂ ਮੁਰਾਦਾਂ ਪੂਰਣ ਹੋਈ ਵਾਲੇ ਹੋ ਜਾਈਦਾ ਹੈ) । ਹੇ ਸਾਰੀਆਂ ਕਾਮਨਾਂ ਪੂਰਨ ਕਰਨ ਵਾਲੇ! ਦੁੱਖਾਂ ਦੇ ਨਾਸ਼ ਕਰਨੇ ਵਾਲੇ ਹਰੀ ! (ਮੈਨੂੰ) ਇਕ ਪਲ ਭਰ ਬੀ ਮਨੋਂ ਨਾ ਭੁੱਲੋ । ਜੋ ਹਰ ਦਿਨ ਆਨੰਦ ਹੈ, ਸਦਾ ਸੱਚਾ ਹੈ ਤੇ ਸਾਰੇ ਗੁਣਾਂ ਸੰਪੰਨ ਜਗਤ ਦਾ ਈਸ਼੍ਵਰ ਹੈ, ਗੇਣਤੀ ਤੋਂ ਪਰੇ ਹੈ, ਉੱਚਾ ਹੈ, ਪਾਰ-ਰਹਿਤ ਹੈ, ਠਾਕੁਰ (ਮਾਲਕ) ਹੈ, ਜਿਸ ਦਾ ਅਸਥਾਨ ਗੰਮਤਾ (ਪਹੁੰਚ) ਤੋਂ ਪਰੇ ਹੈ । ਨਾਨਕ ਬੇਨਤੀ ਕਰਦਾ ਹੈ ਕਿ ਮੇਰੀ ਇੱਛਾ ਪੂਰੀ ਹੋ ਗਈ (ਕਿ) ਮੈਨੂੰ ਮਾਇਆ ਤੋਂ ਖੇਲ ਕਰਾਉਣ ਵਾਲੇ ਰਾਮ ਜੀ (ਭਾਵ ਕਰਤਾ ਪੁਰਖ ਜੀ) ਮਿਲ ਪਏ ਹਨ ॥ ੩ ॥

ਕੋਈ ਕੋਟਿਕ ਜਗ ਫਲਾ ਸੁਣਿ ਗਾਵਨ ਹਾਰੇ ਰਾਮ ॥ ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥ ਹਰਿ ਨਾਮੁ ਜਪਤ ਸੋਹੰਤ ਪ੍ਰਾਣੀ ਤਾਕੀ ਮਹਿਮਾ ਕਿਤ ਗਨਾ ॥ ਹਰਿ ਬਿਸਰੁ ਨਾਹੀ ਪ੍ਰਾਨ ਪਿਆਰੇ ਚਿਤਵੰਤਿ ਦਰਸਨੁ ਸਦ ਮਨਾ ॥ ਸੁਭ ਦਿਵਸ ਆਏ ਗਹਿ ਕੰਠਿ ਲਾਏ ਪ੍ਰਭ ਊਚ ਅਗਮ ਅਪਾਰੇ । ਬਿਨਵੰਤਿ ਨਾਨਕ ਸਫਲ ਸਭੁ ਕਿਛੁ ਪ੍ਰਭ ਮਿਲੇ ਅਤਿ ਪਿਆਰੇ ॥ ੪ ॥ ੩ ॥ ੬ ॥

(ਹਰਿ ਹਰਿ ਨਾਮ) ਸੁਣਨੇ ਵਾਲੇ ਤੇ ਗਾਵਣ ਵਾਲੇ ਨੂੰ ਕਈ ਕ੍ਰੋੜ ਯੱਗ ਦਾ ਫਲ ਪ੍ਰਾਪਤ ਹੁੰਦਾ ਹੈ। ਹਰਿ ਹਰਿ ਨਾਮ ਜਪਦਿਆਂ (ਜਪਣ ਵਾਲਿਆਂ ਨੇ ਆਪਣੇ) ਸਾਰੇ ਕੁਲ ਤਾਰ ਲਏ ਹਨ । ਹਰਿ ਨਾਮ ਜਪਣ ਵਾਲਾ ਪ੍ਰਾਣੀ (ਸੁਹਣਾ ਲੱਗਦਾ ਹੈ ਯਾ) ਸ਼ੋਭਾ ਵਾਲਾ ਹੁੰਦਾ ਹੈ, ਉਸ ਦੀ ਮਹਿਮਾ ਮੈਂ ਕਿੰਨੀ ਕੁ ਗਿਣਾਂ । (ਤਾਂਤੇ) ਹੇ ਪ੍ਰਾਣਾਂ ਤੋਂ ਪਿਆਰੇ ਹਰੀ ! (ਮੈਨੂੰ) ਵਿਸਰੋ ਨਾ, (ਮੇਰਾ) ਮਨ ਸਦਾ (ਆਪ ਦੇ) ਦਰਸ਼ਨ ਨੂੰ ਚਿਤਾਰਦਾ ਹੈ । (ਸੋ ਦੇਖੋ) ਮੁਬਾਰਕ ਦਿਨ ਆ ਗਏ ਕਿ ਉੱਚੇ ਅਗੰਮ ਤੇ ਅਪਾਰ ਪ੍ਰਭੂ ਨੇ (ਬਾਂਹੋਂ) ਫੜ ਕੇ (ਅਸੀਂ) ਗਲੇ ਲਗਾ ਲਏ । ਬੇਨਤੀ ਕਰਦੇ ਹਨ, (ਸ੍ਰੀ ਗੁਰੂ) ਨਾਨਕ ਦੇਵ ਜੀ, ਸਭ ਕੁਛ ਸਫਲ ਹੋ ਗਿਆ ਹੈ, ਜੋ ਅਤਿ ਪਿਆਰੇ ਪ੍ਰਭੂ ਜੀ ਮਿਲ ਪਏ ਹਨ ॥ ੪ ॥ ੩ ॥ ੬ ॥

**ਵਯਾਖਯਾ**—ਸੱਚੇ ਸੰਤਾਂ ਦੀ ਸੱਚੀ ਖੋਜ ਦੱਸੀ ਹੈ ਜੋ ਪਿਆਰੇ ਦੇ ਨਾ ਮਿਲਣ ਕਰਕੇ ਬਿਰਹੋਂ ਵਿਚ ਉਦਾਸ ਹੋ ਰਹੇ ਹਨ, ਉਦਾਸੀ ਦਾ ਅਸਰ ਸਰੀਰ ਦੀ ਨਿਤਾਣਤਾ ਤੇ ਮਨ ਦੀ ਦੁਰਬਲਤਾ (ਕਮਜ਼ੋਰੀ) ਪਿਆ ਹੈ । ਇਹ ਹਾਲਤ ਸੱਚੀ ਪ੍ਰੀਤਿ ਦੀ ਹੈ ਤੇ ਤਰਸ ਦੇ ਯੋਗ ਹੈ । ਇਸ ਲਈ ਬਿਨੈ ਕੀਤੀ ਕਿ ਕਿਰਪਾ ਕਰਕੇ ਆਪਣੇ ਲੜ ਲਾ ਲਓ । ਇਹ ਲੜ ਲਾਉਣਾ ਹੈ ਨਾਮ ਦੀ ਦਾਤ ਬਖ਼ਸ਼ਣੀ, ਉਸ ਦਾ ਫਲ ਹੈ: ਦਰਸ਼ਨ, ਜਿਸ ਦਾ ਅਸਰ ਹੈ ਸਦੈਵੀ ਜੀਵਨ, ਇਸ ਲਈ ਫੇਰ ਪ੍ਰਾਰਥਨਾ ਕੀਤੀ ਹੈ ਕਿ ਮਿਲੋ ।

ਅੰਕ ੨ ਵਿਚ ਵਾਹਿਗੁਰੂ ਦੇ ਜਗਯਾਸੂਆਂ ਦੇ ਦਰਸ ਪਿਆਸ ਵਿਚ ਲਿੱਸੇ ਹੋ ਜਾਣ ਦਾ ਵੇਰਵਾ ਦਿਤਾ ਹੈ ਕਿ ਜਪ ਤਪ ਬ੍ਰਤ ਕਰਦਿਆਂ ਸਰੀਰ ਕ੍ਰਿਸ਼ਜ ਹੋ ਗਿਆ, ਮਨ ਨਿਰਾਸ ਹੋ ਗਿਆ ਕਿਉਂਕਿ ਉਹਨਾਂ ਨਾਲ ਦਰਸ਼ਨ ਨਾ ਹੋਏ । ਇਸ ਕਰਕੇ ਸਾਰੇ ਅੰਕ ਵਿਚ ਗੁਣ ਗਾ ਗਾ ਕੇ ਸ਼ਰਣ ਮੰਗੀ ਹੈ, ਕਿਉਂਕਿ ਹੁਣ ਟੇਕ ਸ਼ਰਣ ਤੇ ਆ ਗਈ ਹੈ । ਸ਼ਰਣ ਦੀ ਚਾਹਨਾ, ਭੈ ਯਾ ਕਿਸੀ ਰਿੱਧੀ ਸਿੱਧੀ ਦੇ ਲੋਭ ਕਰਕੇ ਨਹੀਂ, ਪਰ ਪ੍ਰੇਮ ਆਤੁਰਤਾ ਹੈ । ਇਹ ਗੱਲ ਅੰਤਲੀ ਸਤਰ ਵਿਚ ਕਹੀ,

ਚਾਤ੍ਰਿਕ ਦੀ ਸ੍ਵਾਂਤੀ ਬੂੰਦ ਨਾਲ ਪ੍ਰੇਮ ਦੀ ਮਿਸਾਲ ਦੇ ਕੇ।

ਅੰਕ ੩—ਹੁਣ ਅਗੋਂ ਬੀ ਕਈ ਦਾਨੇ ਅਰਥ ਨੂੰ ਸੰਬੋਧਨ ਵਿਚ ਸਫਲਤਾ ਨਾਲ ਲਾ ਲੈਂਦੇ ਹਨ। ਉਂਞ ਇਸ ਅੰਕ ਵਿਚ ਜਾਪਦਾ ਹੈ ਕਿ ਸੈਨਤ ਦੁਆਰਾ ਪ੍ਰੇਮੀਆਂ ਨੂੰ ਉਪਦੇਸ਼ ਦੇਂਦੇ ਹਨ ਕਿ ਨਾਮ ਜਪੋ ਤੇ ਤਾਕੀਦ ਕਰਦੇ ਹਨ ਕਿ ਪਲ ਭਰ ਨਾ ਵਿਸਾਰੋ।। ਅੰਤ ਵਿਚ ਫੇਰ ਦੱਸਦੇ ਹਨ ਕਿ ਉਹ ਪ੍ਰਭੂ ਜੀ ਮੈਨੂੰ ਮਿਲ ਪਏ। ਅੰਕ ੧ ਦੀ ਸਤਰ ਵਿਚ ਜੋ 'ਜਪਉ' ਕਿਹਾ ਸੀ. ਉਹ ਇੱਥੇ ਸਪਸ਼ਟ ਹੋ ਗਿਆ ਕਿ 'ਸ੍ਰੀ ਰੰਗ ਰਾਮਾ' ਮੈਨੂੰ ਮਿਲ ਪਏ ਤੇ 'ਮੇਰੀ' ਇੱਛਾ ਪੂਰਨ ਹੋ ਗਈ।

ਅੰਕ ੪ ਵਿਚ ਨਾਮ ਦੀ ਅਪਾਰ ਸ਼ਕਤੀ ਦੱਸਦੇ ਹੋਏ ਮਿਲਾਪ ਯਾ ਵਸਲ ਦੀ ਸਫੁਟ ਪ੍ਰਾਪਤੀ ਵਰਣਨ ਕਰਦੇ ਹਨ ਤੇ ਮਿਲਾਪ ਨੂੰ ਫੇਰ ਮੇਹਰ ਦੀ ਸੈਨਤ ਨਾਲ ਦੱਸਦੇ ਹਨ. ਜਦ ਆਖਦੇ ਹਨ 'ਗਹਿ ਕੰਠਿ ਲਾਏ' ਕਿ ਊਚ ਅਪਾਰ ਅਗੰਮ ਸੁਆਮੀ ਨੇ ਫੜਕੇ ਗਲੇ ਲਾ ਲਿਆ। ਅਨੰਤ ਨੇ ਅੰਤ ਵਾਲੇ ਪ੍ਰੇਮੀ ਦੀ ਆਤਮਾ ਨੂੰ ਆਪਣੇ ਵਿਚ ਆਪ ਮੇਲ ਲਿਆ।

**ਨਿਰੁਕ੍ਤ**—'ਪ੍ਰਭ' ਪਦ ਸੰਬੋਧਨ ਵਿਚ ਹੈ। ਜੋ ਗਲ ਤੀਸਰੀ ਸਤਰ 'ਪ੍ਰਭ ਮਿਲਹੁ ਪਿਆਰੇ' ਤੋਂ ਬੀ ਵਿਦਤ ਹੋ ਜਾਂਦੀ ਹੈ। ਮਇਆ—ਮੇਹਰ। ਕ੍ਰਿਪਾ।

ਜਪਉ—ਮੈਂ ਜਪਾਂ। ਪਹਿਲੇ ਅੰਕ ਦੀ ਸਤਰ ੪ ਤੋਂ ਸੈਨਤ ਮਿਲਦੀ ਹੈ ਕਿ ਪਹਿਲੀਆਂ ਸਤਰਾਂ ਵਿਚ ਜੋ ਅੰਨ੍ਯ ਪੁਰਖ ਵਰਣਨ ਹੋਇਆ ਹੈ. ਉਸ ਵਿਚ ਉੱਤਮ ਪੁਰਖ ਸ਼ਾਮਲ ਹੈ। ਸੋ ਇਹ ਅਰਦਾਸ ਸਾਡੇ ਲਈ ਆਪਣੀ ਵਲੋਂ ਬੀ ਹੋ ਰਹੀ ਹੈ।

ਜੀਜੀਐ—'ਜੀਵੀਏ' ਕ੍ਰਿਆ ਪਦ ਵਿਚ 'ਆਪਾਂ ਤੇ ਸੰਤ' ਸ਼ਾਮਲ ਹਨ।

ਚਰਣਾ—ਤੋਂ ਭਾਵ ਸਰੂਪ ਹੈ ਰੱਬ ਜੀ ਦਾ।

ਬੇਰੀ—ਬੇੜੀ=ਜਨਮ ਮਰਨ ਦੀ ਕੈਦ। (ਅ) ਮੋਹ ਰੂਪੀ ਬੰਧਨ।

ਜਪਿ ਜੀਵਾ ਹਰਿ ਹਰਿ ਚਰਣਾ—ਜੀਵਾਂ ਹਰਿ ਹਰਿ (ਨਾਮ) ਜਪ ਕੇ (ਤੇ) ਜੀਵਾਂ ਚਰਣਾਂ (ਵਲ ਤਵੱਜੋ ਯਾ ਧਿਆਨ ਲਾਈ ਰੱਖ ਕੇ)। ਚਾਤ੍ਰਿਕ—ਪਪੀਹਾ। ਅਮਿਅ—ਅੰਮ੍ਰਿਤ।

ਪੂਰਨ ਕਾਮਾ—ਜਿਸ ਦੀਆਂ ਸਾਰੀਆਂ ਕਾਮਨਾ ਪੂਰਨ ਹੋ ਗਈਆ ਹੋਣ।

(੨) 'ਕੰਮ ਸਫਲ ਹੋ ਜਾਂਦੇ ਹਨ' ਬੀ ਅਰਥ ਲਾ ਲਈਦੇ ਹਨ।

ਬਿਦੀਰਨ—ਨਾਸ਼ ਕਰਨੇ ਵਾਲਾ। ਜਗਦੀਸਰੈ—ਵਾਹਿਗੁਰੂ ਵਿਚ (ਹਨ)।

ਧਾਮਾ—ਘਰ. ਟਿਕਾਣਾ. ਸਰੂਪ। ਸ੍ਰੀਰੰਗ—ਲੱਛਮੀ ਤੋਂ ਖੇਲ ਕਰਾ ਰਿਹਾ. ਭਾਵ ਜੋ ਮਾਇਆ ਨਾਲ ਜਗਤ ਖੇਲ ਰਚਾ ਰਿਹਾ ਹੈ। ਕਰਤਾਰ. ਪਰਮਾਤਮਾ।

ਜਗ ਫਲਾ—ਓਹ ਫਲ ਜੋ ਜਗ ਕੀਤਿਆਂ ਮਿਲਣ।

[ਬਿਹਾਗੜਾ ਮਹਲਾ ੫. ਛੰਤ ੭-੧੩]

**ਪ੍ਰਾਕ੍ਥਨ**—ਪਾਪ ਕਰਮਾਂ ਤੋਂ ਤ੍ਰੈ ਅੰਕਾਂ ਵਿਚ ਵਰਜਿਆ ਹੈ ਤੇ ਉਹਨਾਂ ਕਰਮਾਂ ਦੇ ਮਾੜੇ ਫਲ ਦਰਸਾਏ ਹਨ ਅਤੇ ਨਾਮ ਜਪਣ ਦਾ ਉਪਦੇਸ਼ ਕੀਤਾ ਹੈ ਤੇ ਚੌਥੇ ਅੰਕ ਵਿਚ ਉਹਨਾਂ ਕਰਮਾਂ ਦੇ ਕਰਨ ਵਾਲਿਆਂ ਲਈ ਅਰਦਾਸ ਕੀਤੀ ਹੈ: ਪੰਜਵੇਂ ਅੰਕ ਵਿਚ ਪ੍ਰਭੂ ਮਿਲਾਪ ਦਾ ਸੁੱਖ ਵਰਣਨ ਕੀਤਾ ਹੈ।

| ਮੂਲ | ਅਰਥ |
|---|---|
| ਬਿਹਾਗੜਾ ਮਹਲਾ ੫ ਛੰਤ ।। | ਹੋਰਨਾਂ ਵਿਚ ਕਾਸਨੂੰ ਰਚੇ ਹੋਏ ਹੋ. (ਹੇ ਪ੍ਰਾਣੀ ! ਅਗਲਾ) |
| ਅਨ ਕਾਏ ਰਾਤੜਿਆ ਵਾਟ ਦੁਹੇਲੀ | ਪੈਂਡਾ ਬੜਾ ਔਖਾ ਹੈ। ਪਾਪ ਕਰਦੇ ਰਿਹਾਂ (ਓਥੇ) ਤੇਰਾ ਕੋਈ |

ਰਾਮ ।। ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ।। ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ।। ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ।। ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ।। ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ।। ੧ ।।

ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ ।। ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ।। ਕਿਰਤ ਕਮਾਣੇ ਦੁਖ ਸਹੁ ਪਰਾਣੀ ਅਨਿਕ ਜੋਨਿ ਭ੍ਰਮਾਇਆ ।। ਮਹਾ ਮੋਹਨੀ ਸੰਗਿ ਰਾਤਾ ਰਤਨ ਜਨਮੁ ਗਵਾਇਆ ।। ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ । ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ ।। ੨ ।।

ਬੀਚੁ ਨ ਕੋਇ ਕਰੇ ਅਕ੍ਰਿਤਘਣੁ ਵਿਛੁੜਿ ਪਇਆ ।। ਆਏ ਖਰੇ ਕਠਿਨ ਜਮ ਕੰਕਰਿ ਪਕੜਿ ਲਇਆ ।। ਪਕੜੇ ਚਲਾਇਆ ਅਪਣਾ ਕਮਾਇਆ ਮਹਾ ਮੋਹਨੀ ਰਾਤਿਆ ।। ਗੁਨ ਗੋਵਿੰਦ ਗੁਰਮੁਖਿ ਨ ਜਪਿਆ ਤਪਤ ਥੰਮ੍ ਗਲਿ ਲਾਤਿਆ ।। ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛਤਾਪਿਆ ।। ਬਿਨਵੰਤ ਨਾਨਕ

ਮਿੱਤਰ ਨਹੀਂ ਬਣਨ ਲੱਗਾ। (ਹਾਂ, ਓਥੇ) ਤੇਰਾ ਕੋਈ ਮਿੱਤਰ ਨਹੀਂ ਬਣੇਗਾ (ਫਿਰ ਤੂੰ) ਸਦਾ ਪਛੋਤਾਉਂਦਾ ਰਹੇਂਗਾ। ਹੁਣ ਤੂੰ ਪ੍ਰਭੂ ਦੇ ਗੁਣ ਰਸਨਾ ਨਾਲ ਨਹੀਂ ਜਪਦਾ, (ਭੋਲਿਆ !) ਫੇਰ ਓਹ ਦਿਨ ਕਦੋਂ ਆਉਣਗੇ (ਕਿ ਜਦੋਂ ਤੂੰ ਜਪ ਸਕੇਂਗਾ)। ਬ੍ਰਿਛ ਨਾਲੋਂ ਟੁੱਟੇ ਹੋਏ ਪੱਤੇ (ਫੇਰ ਬ੍ਰਿਛ ਨਾਲ) ਨਹੀਂ ਜੁੜਦੇ, (ਤਿਵੇਂ ਸਰੀਰ ਤੋਂ ਵਿਛੁੜੀ ਜਿੰਦ ਮੁੜ ਓਸ ਸਰੀਰ ਵਿਚ ਨਹੀਂ ਆਉਂਦੀ, ਜਿੰਦ ਤਾਂ ਫੇਰ) ਜਮ ਦੇ ਰਸਤੇ ਇਕੱਲੀ ਜਾਂਦੀ ਹੈ। ਬਿਨੈ ਕਰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਜਿੰਦੜੀ ਫੇਰ) ਹਰੀ ਨਾਮ ਵਿਹੂਣੀ ਸਦਾ ਦੁਖੀ (ਪਈ) ਫਿਰਦੀ ਹੈ ।। ੧ ।।

ਤੂੰ ਤਾਂ (ਹੇ ਅਨਕਾਏ ਰਾਤੜਿਆ !) ਲੁਕ ਲੁਕ ਕੇ ਠੱਗੀਆਂ ਕਰਦਾ ਹੈਂ, (ਪਰ ਉਹ ਜਾਣਨਹਾਰ ਪ੍ਰਭੂ) ਸਭ ਕੁਛ ਜਾਣਦਾ ਹੈ। (ਜਦ) ਧਰਮ ਰਾਜ ਦਾ ਲੇਖਾ (ਤੇਰੇ ਕਰਮਾਂ ਬਾਬਤ) ਹੋਵੇਗਾ (ਤਦ ਉਹ ਪੀੜ ਹੋਵੇਗੀ ਜੋ) ਤਿਲਾਂ ਨੂੰ ਘਾਣੀ ਵਿਚ ਨਪੀੜੇ ਜਾਣ ਨਾਲ (ਹੁੰਦੀ ਹੈ)। (ਤਦੋਂ) ਕੀਤੇ ਹੋਏ ਕਰਮਾਂ (ਅਨੁਸਾਰ) ਹੇ ਪ੍ਰਾਣੀ ! (ਤੂੰ) ਦੁੱਖ ਸਹੇਂਗਾ (ਤੇ) ਅਨੇਕਾਂ ਜੂਨਾਂ ਵਿਚ ਭਟਕਾਇਆ ਜਾਏਂਗਾ। (ਹੁਣ ਤੂੰ ਮਨ ਨੂੰ) ਬਹੁਤ ਹੀ ਮੋਹ ਲੈਣ ਵਾਲੀ (ਮਾਯਾ) ਨਾਲ ਰਚ ਰਿਹਾ ਹੈਂ (ਤੇ) ਰਤਨਾਂ (ਵਰਗੇ ਕੀਮਤੀ) ਜਨਮ ਨੂੰ (ਬਿਰਥਾ) ਗਵਾ ਰਿਹਾ ਹੈਂ। (ਹੇ ਪ੍ਰਾਣੀ ! ਤੇਰੀ ਬੁੱਧੀ) ਇਕ ਹਰੀ ਦੇ ਨਾਮ ਤੋਂ ਬਿਨਾਂ ਹੋਰ (ਸਾਰੇ) ਕੰਮਾਂ ਵਿਚ ਸਿਆਣੀ ਹੈ। ਬੇਨਤੀ ਕਰਦੇ ਹਨ (ਗੁਰੂ) ਨਾਨਕ (ਦੇਵ ਜੀ) : ਲੇਖ (ਹੀ ਐਸਾ) ਲਿਖਿਆ ਹੋਇਆ ਸੀ, (ਜਿਸ ਕਰਕੇ ਤੇਰੀ ਬੁੱਧੀ) ਭਰਮ ਵਿਚ (ਪੈ ਕੇ) ਲੋਭ ਵਿਚ ਲੁਭਾਈ ਗਈ ।। ੨ ।।

(ਕੀਤੀ ਨੂੰ ਨਾ ਜਾਣਨ ਵਾਲਾ=) ਅਕ੍ਰਿਤਘਣ (ਜਦੋਂ ਦੇਹ ਤੋਂ) ਵਿਛੁੜ ਜਾਂਦਾ ਹੈ ਤਦ ਉਸ ਦੀ ਵਿਚੋਲਗੀ ਕੋਈ ਨਹੀਂ ਕਰਦਾ। (ਉਸ ਵੇਲੇ) ਜਮ ਦੇ ਦੂਤਾਂ ਨੇ, ਜੋ ਬੜੇ ਡਾਢੇ ਹੁੰਦੇ ਹਨ, ਆ ਕੇ ਫੜ ਲਿਆ। (ਹਾਂ) ਮਹਾਨ ਮੋਹ ਲੈਣ ਵਾਲੀ (ਮਾਇਆ) ਵਿਚ ਰੱਤਿਆਂ ਨੂੰ (ਉਨ੍ਹਾਂ ਨੇ) ਫੜ ਕੇ ਅਗੇ ਤੋਰ ਲੈਣਾ ਹੈ, (ਇਹੋ) ਆਪਣਾ ਕਮਾਇਆ ਸੀ (ਜੋ ਹੁਣ ਅਗੇ ਆਇਆ ਹੈ)। (ਸੋ ਜਿਸ ਨੇ) ਗੁਰੂ ਦੁਆਰਾ ਗੋਬਿੰਦ ਦੇ ਗੁਣ (ਨਹੀਂ ਗਾਏ ਤੇ ਉਸ ਦਾ ਨਾਮ) ਨਹੀਂ ਜਪਿਆ (ਉਨ੍ਹਾਂ ਦੇ) ਗਲੇ ਨੂੰ ਤੱਤੇ ਥੰਮ੍ਹਾਂ ਨਾਲ ਲਾਉਂਦੇ ਹਨ। (ਹਾਂ) ਕਾਮ ਕ੍ਰੋਧ ਹੰਕਾਰ (ਆਦਿ) ਵਿਚ ਮੁੱਠਾ ਹੋਇਆ ਗਿਆਨ ਗੁਆ ਕੇ (ਅੰਤ) ਪੱਛੋਤਾਉਂਦਾ ਹੈ। ਬਿਨੈ ਕਰਦੇ ਹਨ (ਗੁਰੂ) ਨਾਨਕ (ਦੇਵ ਜੀ ਕਿ ਜੀਵ ਭੈੜੇ ਕਰਮਾਂ ਦੇ) ਸੰਜੋਗ ਕਰਕੇ (ਯਾ

ਆਦਿ ਅੰਕੁਰੁ ਆਇਆ—ਕੋਈ ਪਹਿਲਾ ਬੀਜਿਆ ਬੀਜ ਦਾ ਅੰਗੂਰ ਫੁੱਟ ਆਇਆ ਹੈ। ਭਾਵ ਕਿਸੇ ਪੂਰਬਲੇ ਕਰਮ ਦਾ ਸ਼ੁਭ ਫਲ ਅਚਾਨਕ ਪ੍ਰਾਪਤ ਆ ਹੋਇਆ ਹੈ।

## [ਬਿਹਾਗੜਾ ਮਹਲਾ ੫, ਛੰਤ ੮-੧੪]

**ਪ੍ਰਾਕ੍ਕਥਨ**—ਆਪਣੇ ਦੁਆਰਾ ਅਰਦਾਸ ਕਰਦੇ ਹਨ ਮੰਦ ਵਾਸ਼ਨਾ ਤੇ ਮੰਦ ਕਰਮਾਂ ਤੋਂ ਬਚਣ ਦੀ ਤੇ ਸ਼ਰਣ ਪ੍ਰਾਪਤੀ ਲਈ। ਅੰਤਲੀ ਪਉੜੀ ਵਿਚ ਮਿਲਾਪ ਅਵਸਥਾ ਦਾ ਰੂਪ ਹੈ।

| ਮੂਲ | ਅਰਥ |
|---|---|
| ਬਿਹਾਗੜਾ ਮਹਲਾ ੫ ਛੰਤ॥ ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ॥ ਕੋਟਿ ਅਪ੍ਰਾਧ ਭਰੇ ਭੀ ਤੇਰੇ ਚੇਰੇ ਰਾਮ॥ ਦੁਖ ਹਰਨ ਕਿਰਪਾ ਕਰਨ ਮੋਹਨ ਕਲਿ ਕਲੇਸਹ ਭੰਜਨਾ॥ ਸਰਨਿ ਤੇਰੀ ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ॥ ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ ਤੇ ਨੇਰੇ॥ ਅਰਦਾਸਿ ਨਾਨਕ ਸੁਨਿ ਸੁਆਮੀ ਰਖਿ ਲੇਹੁ ਘਰ ਕੇ ਚੇਰੇ॥੧॥ | ਹੇ ਮੇਰੇ ਮਾਲਕ ਰਾਮ ! (ਮੇਰੀਆਂ) ਬੇਨਤੀਆਂ ਸੁਣੋ: (ਚਾਹੇ ਅਸੀਂ) ਕ੍ਰੋੜਾਂ ਪਾਪਾਂ ਦੇ ਭਰੇ ਹੋਏ ਹਾਂ (ਫਿਰ) ਬੀ ਤੇਰੇ ਦਾਸ ਹਾਂ (ਤੁਸੀਂ ਹੋ) ਮੋਹ ਲੈਣ ਵਾਲੇ ! ਕਲਹਾਂ ਤੇ ਕਲੇਸ਼ਾਂ ਨੂੰ ਭੰਨ ਦੇਣ ਵਾਲੇ ਹੋ, ਦੁੱਖਾਂ ਨੂੰ ਦੂਰ ਕਰਨ ਵਾਲੇ ਹੋ (ਅਤੇ) ਕਿਰਪਾ ਦੇ ਕਰਨੇ ਵਾਲੇ ਹੋ। (ਮੈਂ) ਤੇਰੀ ਸ਼ਰਣ ਹਾਂ, ਮੇਰੀ (ਪੈਜ) ਰਖ ਲਓ, ਹੇ ਸਰਬ ਰੂਪ (ਪਰ ਫੇਰ) ਮਾਇਆ ਰਹਿਤ (ਅਲੇਪ ਪ੍ਰਭੂ !)। (ਹਾਂ ਤੁਸੀਂ) ਹੇ ਪ੍ਰਭੂ ! ਸੁਣਦੇ ਤੇ ਵੇਖਦੇ ਸਭਨਾਂ ਦੇ ਨਾਲ ਹੋ, (ਸਗੋਂ) ਨੇੜੇ ਤੋਂ ਨੇੜੇ ਹੋ। ਹੇ ਮਾਲਕ! ਨਾਨਕ ਦੀ ਅਰਦਾਸ ਸੁਣੋ (ਸਾਨੂੰ) ਰਖ ਲਓ (ਅਸੀਂ ਆਪ ਦੇ) ਘਰ ਦੇ ਦਾਸ ਹਾਂ॥੧॥ |
| ਤੂ ਸਮਰਥੁ ਸਦਾ ਹਮ ਦੀਨ ਭੇਖਾਰੀ ਰਾਮ॥ ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀ ਰਾਮ॥ ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ॥ ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ। ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ॥ ਬਿਨਵੰਤਿ ਨਾਨਕ ਦਾਸੁ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ॥੨॥ | ਤੂੰ ਸਦਾ ਸਮਰੱਥ ਹੈਂ, ਅਸੀਂ ਗ਼ਰੀਬ (ਤੇਰੇ ਦਰ ਦੇ) ਮੰਗਤੇ ਹਾਂ। (ਅਸੀਂ) ਮਾਇਆ ਦੇ ਮੋਹ ਵਿਚ ਮਸਤ ਹਾਂ, (ਸਾਨੂੰ) ਹੇ ਪ੍ਰਭੂ ! (ਇਸ ਮਹਾਨਤਾ) ਵਿਚੋਂ) ਕੱਢ ਲਓ। (ਅਸੀਂ) ਲੋਭ ਮੋਹ ਦੁਆਰਾ ਵਿਕਾਰ ਵਿਚ ਬੱਧੇ ਪਏ ਹਾਂ (ਤੇ) ਅਨੇਕਾਂ ਦੋਸ਼ਾਂ ਦੇ ਕਮਾਉਣੇ ਵਾਲੇ (ਹੋ ਰਹੇ ਹਾਂ)। ਹੇ (ਸਰਬ) ਬੰਧਨਾਂ ਤੋਂ ਸੁਤੰਤ੍ਰ ! (ਹੇ ਮਾਇਆ ਮੋਹ ਤੋਂ) ਅਲੇਪ ਕਰਤਾਰ ! (ਅਸੀਂ) ਆਪਣਾ ਕੀਤਾ (ਆਪ) ਪਾਉਣ ਵਾਲੇ ਹਾਂ। ਹੇ ਪਤਿਤਾਂ ਨੂੰ ਪਵਿਤ੍ਰ ਕਰਨੇ ਵਾਲੇ ! ਮੇਹਰ ਕਰੋ, (ਅਸੀਂ) ਬਹੁਤੀਆਂ ਜੂਨਾਂ ਵਿਚ ਭਟਕਦੇ ਹਾਰ ਗਏ ਹਾਂ। ਬੇਨਤੀ ਕਰਦੇ ਹਨ (ਗੁਰੂ) ਨਾਨਕ (ਦੇਵ ਜੀ) ਮੈਂ ਹਰੀ ਦਾ ਦਾਸ (ਹਾਂ, ਅਤੇ) ਪ੍ਰਭੂ ਮੇਰੀ ਜਿੰਦ ਤੇ ਪ੍ਰਾਣਾਂ ਦਾ ਆਸਰਾ ਹੈ॥੨॥ |
| ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥ ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥ ਅਗਾਧਿ ਬੋਧਿ ਅਪਾਰ ਕਰਤੇ | ਹੇ ਰਾਮ ! ਤੂੰ ਬੜਾ ਬਲ ਵਾਲਾ ਹੈਂ, ਪਰ ਮੇਰੀ ਮਤਿ ਥੋੜ੍ਹੀ ਹੈ, (ਫਿਰ) ਤੇਰੀ ਪੂਰੀ (ਮੇਹਰ-) ਦ੍ਰਿਸ਼ਟੀ (ਮੇਰੇ ਉਤੇ) ਹੈ, (ਹਾਂ ਠੀਕ ਤੂੰ) ਅਕ੍ਰਿਤਘਣਾਂ ਨੂੰ (ਬੀ) ਪਾਲਦਾ ਹੈਂ। ਹੇ ਕਰਤਾਰ! (ਤੇਰਾ) ਗਜਾਨ ਅਗਾਧ (=ਅਤਿ ਡੂੰਘਾ) ਹੈ ਤੇ ਤੂੰ ਪਾਰ |

ਮੋਹਿ ਨੀਚੁ ਕਛੂ ਨ ਜਾਨਾ ।। ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚ ਇਆਨਾ ।। ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ।। ਨਾਨਕ ਸਰਣਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ ।। ੩ ।।

ਤੋਂ ਰਹਿਤ ਹੈ, ਮੈਂ ਤਾਂ ਨੀਚ ਹਾਂ ਤੇ ਕੁਛ ਨਹੀਂ ਜਾਣਦਾ। (ਮੈਂ ਐਸਾ) ਅਜਾਣ ਤੇ ਨੀਵਾਂ ਪਸ਼ੂ (=ਮੂਰਖ) ਹਾਂ ਕਿ ਰਤਨ ਦਾ ਤਿਆਗ ਕਰਕੇ ਕਉਡੀਆਂ ਜਮ੍ਹਾ ਕਰਦਾ ਹਾਂ। (ਇਹ ਮਾਇਆ ਜੋ) ਮਹਾਨ ਚੰਚਲ ਹੈ ਤੇ (ਸਾਥ) ਛੱਡ ਜਾਂਦੀ ਹੈ, ਪਾਪ ਕਰ ਕਰਕੇ ਜੋੜੀ ਹੈ, (ਪਰ) ਹੇ ਨਾਨਕ ! (ਮੈਂ) ਸਮਰਥ ਸੁਆਮੀ ਦੀ ਸ਼ਰਨ ਪਿਆ ਹਾਂ, (ਹੇ ਸੁਆਮੀ !) ਮੇਰੀ ਪੈਜ ਰਖੋ ।। ੩ ।।

ਜਾ ਤੇ ਵੀਛੁੜਿਆ ਤਿਨਿ ਆਪਿ ਮਿਲਾਇਆ ਰਾਮ ।। ਸਾਧੂ ਸੰਗਮੇ ਹਰਿ ਗੁਣ ਗਾਇਆ ਰਾਮ ।। ਗੁਣ ਗਾਇ ਗੋਵਿਦ ਸਦਾ ਨੀਕੇ ਕਲਿਆਣ ਮੈ ਪਰਗਟ ਭਏ ।। ਸੇਜਾ ਸੁਹਾਵੀ ਸੰਗਿ ਪ੍ਰਭ ਕੈ ਆਪਣੇ ਪ੍ਰਭ ਕਰਿ ਲਏ ।। ਛੋਡਿ ਚਿੰਤ ਅਚਿੰਤ ਹੋਏ ਬਹੁੜਿ ਦੂਖੁ ਨ ਪਾਇਆ ।। ਨਾਨਕ ਦਰਸਨੁ ਪੇਖਿ ਜੀਵੇ ਗੋਵਿੰਦ ਗੁਣ ਨਿਧਿ ਗਾਇਆ ।। ੪ ।। ੫ ।। ੮ ।।

[ਜਿਸ ਅਗੇ ਅਰਦਾਸਾਂ ਕਰਦੇ ਸਨ, ਹੁਣ ਉਸ ਦੀ ਮਿਲਾਪ ਅਵਸਥਾ ਵਰਣਨ ਕਰਦੇ ਹਨ] ਜਿਸ (ਪ੍ਰਭੂ) ਤੋਂ ਵਿੱਛੁੜ ਰਿਹਾ ਸਾਂ, ਉਸ ਨੇ ਆਪੇ ਮੈਨੂੰ ਮਿਲਾ ਲਿਆ ਹੈ। [ਕੀਕੂੰ ?] ਸਾਧੂ ਦੇ ਸੰਗ ਵਿਚ (ਮੈਂ) ਹਰੀ ਦੇ ਗੁਣਾਂ ਨੂੰ ਗਾਇਨ ਕੀਤਾ। (ਨਿਰੇ ਜਦ) ਗੋਵਿੰਦ ਦੇ ਗੁਣ ਭਲੀ ਪ੍ਰਕਾਰ ਗਾਯਨ ਕੀਤੇ ਤਦ ਕਲਯਾਣ ਸਰੂਪ ਪ੍ਰਭੂ ਜੀ ਪ੍ਰਗਟ ਹੋ ਗਏ। (ਹਾਂ), ਪ੍ਰਭੂ ਜੀ ਨੇ (ਅਸੀਂ) ਆਪਣੇ ਬਣਾ ਲਏ ਹਾਂ, (ਹੁਣ) ਪ੍ਰਭੂ ਦੇ ਨਾਲ ਸੁਹਾਵੀ ਸੇਜ (ਪ੍ਰਾਪਤ) ਹੈ। (ਭਾਵ ਅੰਤਹਕਰਣ ਰੂਪੀ ਸੇਜਾ ਤੇ ਪ੍ਰਭੂ ਦਾ ਨਿਵਾਸ ਹੋਣ ਕਰਕੇ ਸੇਜਾ ਸੁਹਣੀ ਹੋ ਰਹੀ ਹੈ)। ਚਿੰਤਾ ਛਡ ਕੇ (ਹੁਣ) ਅਚਿੰਤ ਹੋ ਰਹੇ ਹਾਂ, ਮੁੜ ਕੇ ਦੁਖ ਨਹੀਂ ਪਾਇਆ। ਹੇ ਨਾਨਕ ! ਗੁਣਾਂ ਦੀ ਨਿਧੀ ਗੋਵਿੰਦ ਨੂੰ ਗਾਂਵਿਆ (ਤਾਂ ਦਰਸ਼ਨ ਹੋਏ), ਦਰਸ਼ਨ (ਦੇਖਿਆ ਤਾਂ) ਦੇਖ ਕੇ ਜੀਉ ਪਏ ।। ੪ ।। ੫ ।। ੮ ।।

**ਵਯਾਖਯਾ—** ਤ੍ਰੈ ਅੰਗਾਂ ਵਿਚ ਅਰਦਾਸ ਹੈ। ਪਰ ਇਹ ਅਰਦਾਸ ਕਿਸੇ ਪਾਪਾਂ ਵਿਚ ਗ੍ਰਸੇ ਦੀ ਅਚਾਨਕ ਜਾਗ ਖੁੱਲ੍ਹਣ ਤੇ ਨਹੀਂ, ਇਹ ਇਕ 'ਘਰ ਕੇ ਚੇਰੇ' ਦੀ ਅਰਦਾਸ ਹੈ ਕਿ ਜਿਸ ਨੂੰ 'ਪ੍ਰਭ ਨੇਰ ਹੂ ਤੇ ਨੇਰੇ' ਹੈ।

ਇਹ ਅਰਦਾਸ ਹੈ ਸਾਈਂ ਦੇ ਰਸਤੇ ਟੁਰ ਰਹੇ ਦੀ, ਜਿਸ ਨੂੰ ਕਦਮ ਕਦਮ ਤੇ ਪਰਤਾਵੇ ਆਉਂਦੇ ਤੇ ਮਾਇਆ ਟਪਲੇ ਲਾਉਂਦੀ ਤੇ ਡੇਗਣ ਦਾ ਜਤਨ ਕਰਦੀ ਹੈ। ਉਹ ਹੁਣ ਮਾਇਆ ਵਿਚ ਗ਼ਾਫ਼ਲ ਨਹੀਂ ਹੋ ਟੁਰਦਾ, ਉਹ ਝਟ ਅਰਦਾਸ ਵਿਚ ਆ ਜਾਂਦਾ ਤੇ ਰੱਬੀ ਮਦਦ ਦੀ ਯਾਚਨਾ ਕਰਦਾ ਹੈ। ਉਹ ਆਪਣੇ ਆਪ ਨੂੰ ਖੋਜਦਾ ਤੇ ਆਪਣੀਆਂ ਕਮੀਆਂ ਦੇਖਦਾ ਹੈ, ਉਹਨਾਂ ਨੂੰ ਕੱਢਦਾ ਹੈ ਤੇ ਸਾਈਂ ਦੀ ਸਹਾਯਤਾ ਮੰਗਦਾ ਹੈ। 'ਲਖ ਠਗੀਆਂ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ'* ਦਾ ਸਾਖੀ ਹੁੰਦਾ ਹੈ। ਆਪਣੀ ਨਿੱਕੀ ਨਿੱਕੀ ਭੁੱਲ ਯਾ ਭੁੱਲ ਵਾਲਾ ਖ਼ਿਆਲ ਮਾਤ੍ਰ ਲੰਘਣ ਤੇ ਤੜਫ ਉਠਦਾ ਹੈ ਤੇ ਤ੍ਰਾਹ ਤ੍ਰਾਹ ਕਰਦਾ ਸ਼ਰਣ ਮੰਗਦਾ ਹੈ।

ਇਸ ਪ੍ਰਕਾਰ ਤੇ 'ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ?' ਵਾਲੇ ਪ੍ਰੇਮੀ ਤੇ ਮੇਹਰ ਹੁੰਦੀ ਹੈ ਤੇ ਪਤਿਤ ਪਾਵਨ ਬਿਰਦ ਵਾਲਾ ਸ਼ਰਨ ਆਏ ਨੂੰ ਕੰਠ ਲਾ ਲੈਂਦਾ ਹੈ। ਉਸ ਦੀ ਉਹ ਕੰਠ ਲੱਗੀ ਅਵਸਥਾ ਬਿਆਨ ਕੀਤੀ ਹੈ, ਚਾਹੇ 'ਮੇਰੇ' ਆਦਿ ਪਦ ਇਕ ਬਚਨ ਦੇ ਹਨ, ਪਰ ਚੇਰੇ, ਹਮ, ਪਾਵਨੇ ਆਦਿ ਪਦ ਬਹੁ ਬਚਨ ਦੇ ਹਨ, ਜਿਸ ਤੋਂ ਪਤਾ ਲੱਗਾ ਕਿ ਆਪਣੇ ਦੁਆਰਾ ਸਰਬ ਲਈ ਅਰਦਾਸ ਕਰ ਰਹੇ ਹਨ। ਆਪ ਤਾਂ ਗੁਰੂ ਜੀ ਪਤਿਤ ਪਾਵਨ, ਪਰਮ ਪਵਿਤ੍ਰ ਹਨ; ਪਰ ਜਦ ਅਸਾਂ ਪਾਪੀਆਂ ਲਈ ਅਰਦਾਸ ਕਰਦੇ ਹਨ ਤਾਂ ਸਾਡੀ ਸਫ ਵਿਚ ਆ ਖੜੋਂਦੇ ਹਨ ਤਾਂ ਆਪ ਨੂੰ ਬੀ ਵਿਚੋਂ ਲਬੇੜ ਲੈਂਦੇ ਹਨ। ਜੈਸਾ ਕਿ 'ਅਸੰਖਾਂ' ਦੀ ਪਉੜੀ ੧੮ ਵਿਚ ਜਦ ਸ੍ਰੀ ਗੁਰੂ ਨਾਨਕ ਦੇਵ ਜੀ

* ਵਾਰ ਆਸਾ ਮਹਲਾ ੧-੧੫ ।

** ਵਾਰ ਸਿਰੀ ਰਾਗੁ ਮਹਲਾ ੩-੧੨ ।

ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਨਿਆ ।। ੩ ।।

ਮੰਦੇ ਭਾਗਾਂ ਕਰਕੇ) ਭੁੱਲ ਗਿਆ (ਜੋ) ਹਰੀ ਨਾਮ ਦਾ ਜਪ ਰਸਨਾਂ ਨਾਲ ਨਾ ਜਪਿਓਸੁ ।। ੩ ।।

ਤੁਝ ਬਿਨੁ ਕੋ ਨਾਹੀ ਪ੍ਰਭ ਰਾਖਨ ਹਾਰਾ ਰਾਮ ।। ਪਤਿਤ ਉਧਾਰਣ ਹਰਿ ਬਿਰਦੁ ਤੁਮਾਰਾ ਰਾਮ ।। ਪਤਿਤ ਉਧਾਰਨ ਸਰਨਿ ਸੁਆਮੀ ਕ੍ਰਿਪਾ ਨਿਧਿ ਦਇਆਲਾ ।। ਅੰਧ ਕੂਪ ਤੇ ਉਧਰੁ ਕਰਤੇ ਸਗਲ ਘਟ ਪ੍ਰਤਿਪਾਲਾ ।। ਸਰਨਿ ਤੇਰੀ ਕਟਿ ਮਹਾ ਬੇੜੀ ਇਕੁ ਨਾਮੁ ਦੇਹਿ ਅਧਾਰਾ ।। ਬਿਨਵੰਤਿ ਨਾਨਕ ਕਰ ਦੇਇ ਰਾਖਹੁ ਗੋਬਿੰਦ ਦੀਨ ਦਇਆਰਾ ।। ੪ ।।

[ਹੁਣ ਐਸੇ ਭੁੱਲੇ ਜੀਵਾਂ ਲਈ ਅਰਦਾਸ ਕਰਦੇ ਹਨ] ਹੇ ਰਾਮ ! ਤੇਰੇ ਬਿਨਾਂ (ਜੀਵਾਂ ਨੂੰ) ਬਚਾਉਣ ਵਾਲਾ ਮਾਲਕ ਕੋਈ ਨਹੀਂ ਹੈ। ਹੇ ਹਰੀ ! ਤੁਹਾਡਾ ਹੀ (ਇਕ) ਬਿਰਦ ਹੈ ਜੋ ਪਾਪੀਆਂ ਦਾ ਉਧਾਰ ਕਰਦਾ ਹੈ । ਹੇ ਪਤਿਤਾਂ ਨੂੰ ਉਧਾਰਨ ਵਾਲੇ ਸੁਆਮੀ ! ਹੇ ਕ੍ਰਿਪਾ ਦੇ ਖ਼ਜ਼ਾਨੇ ! ਹੇ ਦਇਆਲੂ ! (ਆਪਣੀ) ਸ਼ਰਣ ਵਿਚ (ਲੈ ਲਓ)। ਅੰਨ੍ਹੇ ਖੂਹ (ਇਸ ਸੰਸਾਰ) ਤੋਂ ਉਧਾਰ ਕਰੋ (=ਕੱਢ ਲਓ) ਹੇ ਸਾਰੇ ਜੀਵਾਂ ਦੇ ਪਾਲਣਹਾਰ ਜੀ ! (ਮੈਂ) ਤੇਰੀ ਸ਼ਰਣ ਹਾਂ (ਸਾਰੇ ਜੀਵਾਂ ਦੀ) ਮਹਾਨ (ਵੱਡੀ) ਬੇੜੀ (ਮਹਾਂ ਮੋਹਨੀ ਦੀ) ਕੱਟ ਦਿਓ ਆਪਣੇ ਨਾਮ ਦਾ ਇਕ ਆਸਰਾ ਦੇ ਕੇ। ਬੇਨਤੀ ਕਰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਇਨ੍ਹਾਂ ਨੂੰ) ਹੱਥ ਦੇ ਕੇ ਬਚਾ ਲਓ, ਹੇ ਗੋਬਿੰਦ ! ਹੇ ਦੀਨਾ ਦੇ ਦਿਆਲੂ !।। ੪ ।।

ਸੋ ਦਿਨੁ ਸਫਲ ਗਣਿਆ ਹਰਿ ਪ੍ਰਭੂ ਮਿਲਾਇਆ ਰਾਮ ।। ਸਭਿ ਸੁਖ ਪਰਗਟਿਆ ਦੁਖ ਦੂਰਿ ਪਰਾਇਆ ਰਾਮ।। ਸੁਖ ਸਹਜਿ ਅਨਦ ਬਿਨੋਦ ਸਦ ਹੀ ਗੁਨ ਗੁਪਾਲ ਨਿਤ ਗਾਈਐ ।। ਭਜੁ ਸਾਧਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ ।। ਗਹਿ ਕੰਠ ਲਾਏ ਸਹਜਿ ਸੁਭਾਏ ਆਦਿ ਅੰਕੁਰੁ ਆਇਆ ।। ਬਿਨਵੰਤ ਨਾਨਕ ਆਪਿ ਮਿਲਿਆ ਬਹੁੜਿ ਕਤਹੂ ਨ ਜਾਇਆ ।। ੫ ।। ੪ ।। ੭ ।।

ਉਹ ਦਿਨ ਸਫਲ ਗਿਣੀਂਦਾ ਹੈ (ਜਿਸ ਦਿਨ) ਹਰੀ ਪ੍ਰਭੂ ਮਿਲ ਪਿਆ। (ਉਸ ਦਿਨ) ਸਾਰਾ ਸੁੱਖ ਪ੍ਰਗਟ ਹੋ ਗਿਆ (ਤੇ ਸਾਰਾ) ਦੁੱਖ ਦੂਰ ਨੱਸ ਗਿਆ । (ਹੁਣ) ਸਹਜ ਵਾਲਾ ਸੁਖ ਅਨੰਦ ਤੇ ਖੁਸ਼ੀਆਂ ਹਨ ਸਦਾ ਹੀ, ਗੋਪਾਲ ਦੇ ਗੁਣ ਸਦਾ ਗਾਂਵੀਦੇ ਹਨ । ਪ੍ਰੇਮ ਨਾਲ ਸਾਧ ਸੰਗਤ ਵਿਚ ਮਿਲ ਕੇ (ਪ੍ਰਭੂ ਦਾ) ਭਜਨ ਕਰੋ (ਐਸਾ ਕਰਨੇ ਨਾਲ) ਫੇਰ ਜੂਨਾਂ ਵਿਚ ਨਹੀਂ ਭਟਕੀਦਾ। [ਹੁਣ ਆਪਣੇ ਦੁਆਰਾ ਮਿਲਾਪ ਅਵਸਥਾ ਵਰਣਨ ਕਰਦੇ ਹਨ] (ਪ੍ਰਭੂ ਨੇ ਆਪ) ਫੜ ਕੇ ਕੰਠ ਲਾ ਲਏ, (ਕਿਸੇ ਯਤਨ ਨਾਲ ਨਹੀਂ) ਸਹਜ ਸੁਭਾ ਹੀ (ਉਸ ਨੇ ਗਲੇ ਲਾ ਲਿਆ ਹੈ, ਕੋਈ) ਪੂਰਬਲਾ ਅੰਗੂਰ (ਫੁੱਟ) ਆਇਆ ਹੈ । ਬੇਨਤੀ ਕਰਦੇ ਹਨ (ਗੁਰੂ) ਨਾਨਕ (ਦੇਵ ਜੀ: ਉਹ ਪ੍ਰਭੂ ਜਿਨ੍ਹਾਂ ਨੂੰ) ਆਪ (ਆ) ਮਿਲਿਆ ਫੇਰ (ਉਸ ਨੂੰ ਕਿਤੇ ਯਾ) ਕਦੇ (ਛੱਡ ਕੇ) ਨਾ ਗਿਆ ।। ੫ ।। ੪ ।। ੭ ।।

**ਵਯਾਖਯਾ**—ਪਹਿਲੇ ਤ੍ਰੈ ਅੰਕਾਂ ਵਿਚ ਵਾਹਿਗੁਰੂ ਜੀ ਤੋਂ ਭੁੱਲੇ ਮਾਇਆ ਵਿਚ ਮਗਨ ਤੇ ਪਾਪ ਕਰਮਾਂ ਵਿਚ ਖਚਿਤ ਦੁਰਾਚਾਰੀਆਂ ਦੀ ਮੌਤ ਤੋਂ ਮਗਰੋਂ ਦੁੱਖਾਂ ਭਰੀ ਦਸ਼ਾ ਵਰਣਨ ਕੀਤੀ ਹੈ ਤੇ ਉਸ ਅਵਸਥਾ ਵਿਚ ਪਛੁਤਾਵਾ ਪੱਲੇ ਪੈਂਦਾ ਦੱਸਿਆ ਹੈ ।

ਅੰਕ ੪ ਵਿਚ ਅਰਦਾਸ ਹੈ ਇਸ ਪਾਪੀ ਸ੍ਰਿਸ਼ਟੀ ਲਈ ਬੀ ਕਿ ਹੇ ਦਾਤਾ ਮੇਹਰ ਕਰੋ ਤੇ ਪਤਿਤਾਂ ਦਾ ਬੀ ਉਧਾਰ ਕਰੋ । ਇਨ੍ਹਾਂ ਜੀਵਾਂ ਨੂੰ ਬੀ ਨਾਮ ਦਾਨ ਦਿਓ ਤੇ ਤਾਰ ਲਓ ।

ਅੰਕ ੫ ਵਿਚ ਪ੍ਰਭੂ ਮਿਲਾਪ ਦੀ ਅਵਸਥਾ ਵਰਣਨ ਕੀਤੀ ਹੈ। ਇਸ ਅਵਸਥਾ ਨੂੰ ਉਹ ਆਪ ਮਿਲਿਆ ਕਹਿ ਕੇ ਉਸ ਦੇ ਮੇਹਰ ਦੇ ਬਿਰਦ ਨੂੰ ਜਣਾਇਆ ਹੈ। ਨਾਲ ਉਸ ਦਾ ਇਹ ਬਿਰਦ ਬੀ ਦੱਸਿਆ

ਹੈ ਜੋ ਗੁਰਬਾਣੀ ਵਿਚ ਹੋਰਥੇ ਐਉਂ ਵਰਣਨ ਹੋਇਆ ਹੈ :—

ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ।।

[ਗਉੜੀ ਮਹਲਾ ੫. ਛੰਤ—੪]

**ਨਿਰੁਕ੍ਤ**—ਅਨਕਾਏ—ਹੋਰ ਵਿਚ ਕਿਉਂ। ਇਸ ਪਦ ਦੇ ਸਨਾਤਨ ਅਰਥ ਹਨ :—(ਵਾਹਿਗੁਰੂ ਨੂੰ ਛੋੜ ਕੇ) ਹੋਰ (ਇਸਤ੍ਰੀ. ਪੁੱਤ੍ਰ. ਪਦਾਰਥ. ਇੱਜ਼ਤ) ਵਿਚ ਕਿਉਂ (ਰੱਚ ਰਿਹਾ ਹੈਂ) । ਪਦ 'ਅਨ' ਦੇ ਅਰਥ 'ਹੋਰ' ਗੁਰਬਾਣੀ ਵਿਚ ਆਏ ਹਨ. ਯਥਾ:—

ਅਨ ਕੋ ਦਰੁ ਘਰੁ ਕਬਹੂ ਨ ਜਾਨਸਿ ਏਕੋ ਦਰੁ ਸਚਿਆਰਾ ।। [ਭੈਰਉ ਮਹਲਾ ੧-੪]

ਤਥਾ—ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ ।। [ਸਾਰੰਗ ਮ: ੫-੯੨]

ਕਾਇ ਪਦ ਬੀ ਬਾਣੀ ਵਿਚ 'ਕਾਹੇ' (ਕਿਉਂ) ਅਰਥਾਂ ਵਿਚ ਆਇਆ ਹੈ :—

ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ।। [ਗੂਜਰੀ ਸ੍ਰੀ ਤ੍ਰਿਲੋਚਨ ਜੀ ੧]

ਇਸ ਕਰਕੇ ਦਾਨੇ ਏਹ ਅਰਥ ਲਾਉਂਦੇ ਆਏ ਹਨ:— ਹੋਰ (ਪਾਸੇ) ਕਿਉਂ ਰਚ ਰਿਹਾ ਹੈਂ। ਯਾ ਹੇ ਹੋਰ ਹੋਰ ਵਿਚ ਰਚ ਰਹੇ !

ਜੇ ਸ਼ਬਦ ਵਿਚੋਂ ਪੜਤਾਲ ਕਰੀਏ ਤਾਂ ਅੰਕ ੨ ਦੀ ਪੰਜਵੀਂ ਸਤਰ ਵਿਚ 'ਕਾਮ ਕ੍ਰੋਧਿ ਅਹੰਕਾਰਿ ਮੂਠਾ' ਕਹਿ ਕੇ ਸਾਰੇ ਪਾਪਾਂ ਵਿਚ ਰਚ ਰਿਹਾ ਆ ਗਿਆ ਤੇ 'ਅਕ੍ਰਿਤਘਣ' ਪਦ ਅੰਕ ੩ ਵਿਚ ਹੈ, ਉਹ ਬੀ ਪਾਪਾਂ ਦੀ ਗੇਣਤੀ ਵਧਾਉਂਦਾ ਹੈ। 'ਇਕਸੁ ਹਰਿ ਕੇ ਨਾਮ ਬਾਝਹੁ' ਤੇ 'ਮਹਾ ਮੋਹਨੀ ਸੰਗਿ ਰਾਤਾ' ਦੋ ਅਵਗੁਣ ਜੋ ਗਿਣੇ ਹਨ ਉਹ ਬੀ ਪ੍ਰਭੂ ਤੋਂ ਬਿਨਾਂ ਹੋਰ ਵਿਚ ਖਚਿਤ ਹੋਣ ਦੇ ਹਨ ।

(ਅ) ਸ੍ਰੀ ਨਰੋਤਮ ਜੀ ਨੇ ਅਰਥ ਲਾਏ ਹਨ:—ਅਨਯ+ਕਾਯ=ਆਨ ਦੇਹੋਂ ਮੇਂ, ਭਾਵ ਇਸਤ੍ਰੀ ਆਦਿਕ ਹੋਰ ਦੇਹਾਂ ਵਿਚ। (ੲ) ਭਾਈ ਕਾਹਨ ਸਿੰਘ ਜੀ ਨੇ ਅਨਕਾਏ ਦੇ ਅਰਥ ਕੀਤੇ 'ਅਨ+ਕਾਯ'=ਨਹੀਂ ਹੈ ਦੇਹ ਜਿਸ ਦੀ, ਸੋ ਹੋਇਆ ਕਾਮਦੇਵ। ਮੁਰਾਦ ਇਹ=ਅਨਕਾਏ ਰਾਤੜਿਆ=ਹੇ ਕਾਮ ਵਿਚ ਲੰਪਟ!

ਵਾਟ—ਰਾਹ। ਪੈਂਡਾ। ਦੁਹੇਲੀ—ਦੁਖ ਭਰੀ। ਦੁੱਖਾਂ ਵਾਲੀ।

ਬੇਲੀ—ਮਿਤ੍ਰ, ਸਹਾਈ। ਤਰਵਰ—ਬ੍ਰਿਛ।

ਵਿਛੁੰਨੇ—ਵਿਛੜੇ, ਟੁੱਟੇ, ਝੜੇ। ਜਮ ਮਗਿ—ਜਮ ਦੇ ਰਾਹ ਵਿਚ। ਜਮ ਮਾਰਗ ਵਿਚ।

ਵਲਵੰਚ—ਠਗੀ। ਲੂਕਿ—ਲੁਕ ਕੇ। ਚੋਰੀ।

ਘਾਣੀ—ਪ੍ਰਾਗਾ, ਇਕ ਵੇਰ ਦਾ ਪਾਇਆ ਤਿਲਾਂ ਦਾ ਢੇਰ ਜੋ ਕੋਹਲੂ ਵਿਚ ਪਾ ਕੇ ਪੀੜਦੇ ਹਨ। ਮੁਰਾਦ ਹੈ ਜਿਵੇਂ ਕੋਹਲੂ ਵਿਚ ਤਿਲਾਂ ਦੀ ਘਾਣੀ ਪੀੜਦੇ ਹਨ, ਉਹ ਪੀੜਾ ਹੋਵੇਗੀ।

ਮਹਾ ਮੋਹਨੀ—ਬਹੁਤ ਭਾਰੀ ਮੋਹ ਲੈਣ ਵਾਲੀ।

ਆਨ ਕਾਜ—ਹੋਰ ਕੰਮਾਂ ਵਿਚ। ਪ੍ਰਭੂ ਸਿਮਰਨ ਤੋਂ ਬਿਨਾਂ ਹੋਰ ਕੰਮਾਂ ਵਿਚ।

ਬੀਚੁ—ਵਿਚੋਲਗੀ। ਵਕਾਲਤ। ਵਿੱਚ ਹੋ ਕੇ ਜੋ ਸਹਾਯਤਾ ਕਰੇ।

ਅਕ੍ਰਿਤਘਣੁ—[ਸੰਸ:, ਕ੍ਰਿਤਘਨ:] ਕੀਤਾ ਨਾ ਜਾਣਨ ਵਾਲਾ। ਅਹਿਸਾਨ ਫਰਾਮੋਸ਼।

ਜਮ ਕੰਕਰਿ—ਜਮਦੂਤਾਂ ਨੇ। ਸੰਜੋਗਿ—ਸੰਜੋਗਾਂ ਕਰਕੇ। ਪਿਛਲੇ ਕਰਮਾਂ ਦੇ ਸੰਜੋਗਾਂ ਕਰਕੇ। ਭਾਵ ਹੈ ਪਿਛਲੇ ਮਾੜੇ ਕਰਮਾਂ ਕਰਕੇ। (ਅ) ਬਦਕਿਸਮਤੀ ਨਾਲ ਬੀ ਅਰਥ ਕਰਦੇ ਹਨ।

ਬਿਰਦੁ—ਵਾਹਿਗੁਰੂ ਜੀ ਦਾ ਬਖ਼ਸ਼ਿਸ਼ ਦਾ ਸੁਭਾਵ। ਕੂਪ—ਖੂਹ।

ਉਧਰੁ—ਉਧਾਰ ਲੈ। ਬਚਾ ਲੈ। ਦੂਰਿ ਪਰਾਇਆ—ਦੂਰ ਜਾ ਪਿਆ। ਦੂਰ ਨੱਸ ਗਿਆ।

'ਅਸੰਖ ਮੂਰਖ' ਵਾਲੀ ਵਿਚ ਨੀਵਿਆਂ ਦਾ ਜ਼ਿਕਰ ਕਰਦੇ ਹਨ ਤਾਂ ਉਸ ਦੇ ਅਖ਼ੀਰ ਆਪ ਨੂੰ ਬੀ 'ਨੀਚੁ ਕਹਿ ਜਾਂਦੇ ਹਨ. ਪਰ ਅਸੰਖ ਦੀ ਪਹਿਲੀ ਤੇ ਤੀਸਰੀ ਪਉੜੀ ਵਿਚ ਆਪ ਨੂੰ ਨੀਚੁ ਨਹੀਂ ਕਿਹਾ

ਅੰਕ ੪—ਸਾਰੀ ਵਡਿਆਈ ਮਿਲਾਪ ਦੀ ਪ੍ਰਭੂ ਨੂੰ ਦਿਤੀ ਹੈ. ਕਿਉਂਕਿ ਉਹ ਪ੍ਰੇਮ ਦਾ ਅਭ੍ਯਾਸੀ ਕਦਮ ਕਦਮ ਤੇ ਹਉਂ ਛੱਡਦਾ. ਈਸ਼੍ਵਰ ਪਰਨੇ ਹੁੰਦਾ. ਈਸ਼੍ਵਰ ਨੂੰ ਪ੍ਰਾਪਤ ਹੋਇਆ ਹੈ। ਉਸ ਉਤੇ ਜਿਤਨੇ ਪ੍ਰਕਾਰ ਦੀ ਬਖ਼ਸ਼ਿਸ਼ ਹੋਈ ਹੈ ਪ੍ਰਭ ਦੀ ਨਿਜ ਕ੍ਰਿਪਾ ਹੈ। ਪਰ ਜੋ ਕ੍ਰਿਪਾਲਤਾ ਉਸ ਦੀ ਪ੍ਰੇਮੀ ਨੂੰ 'ਸਾਧੂ ਸੰਗਮ' ਬਖ਼ਸ਼ਣ ਵਿਚ ਹੋਈ ਹੈ. ਉਸ ਦਾ ਜ਼ਿਕਰ ਖ਼ਾਸ ਕੀਤਾ ਹੈ 'ਸਾਧੂ ਸੰਗਮੋ ਹਰਿ ਗੁਣ ਗਾਇਆ ਰਾਮ'। ਤੇ ਦੂਸਰਾ ਜ਼ਿਕਰ 'ਸਾਧੂ ਸੰਗਮੇ' ਵਿਚ 'ਹਰਿ ਗੁਣ ਗਾਇਨ' ਦਾ ਹੈ। ਪ੍ਰਭੂ ਦੀ ਮੇਹਰ. ਸਾਧੂ ਸੰਗ. ਹਰੀ ਦਾ ਗੁਣ ਗਾਯਨ ਵਾਲਾ ਜੀਵਨ।

**ਨਿਰੁਕ੍ਤ—** ਚੇਰੇ — ਦਾਸ। ਦੁਖ ਹਰਨ—ਦੁਖ ਖੋਹ ਲੈਣ ਵਾਲਾ

ਕਲਿ—ਕਲਹਾ। ਲੜਾਈ। ਝਗੜੇ। ਕਲੇਸਹ—ਕਸ਼ਟ। ਦੁਖ।

ਸਰਬ ਮੈ—ਜੋ ਸਰਬ ਰੂਪ ਹੋਵੇ। ਪੇਖਤ—ਦੇਖਦਾ ਹੈ।

ਮੁਰਾਰੀ—ਭਾਵ ਹੈ ਵਾਹਿਗੁਰੂ। ਦੋਖ—ਦੋਸ਼. ਪਾਪ।

ਅਲਿਪਤ—ਜੋ ਲਿੱਬੜੇ ਨਾ। ਬੰਧਨਾਂ ਤੋਂ ਜੋ ਸੁਤੰਤ੍ਰ ਰਹੇ. ਬੱਝ ਨਾ ਸਕੇ।

ਅਨੁਗ੍ਰਹੁ—ਮੇਹਰਬਾਨੀ। ਅਕਿਰਤਘਨਾ— ਜੋ ਕੀਤਾ ਨਾ ਜਾਣੇ

ਅਗਾਧਿ ਬੋਧਿ—ਜਿਸ ਦਾ ਗ੍ਯਾਨ ਅਤਿ ਡੂੰਘਾ ਹੋਵੇ।

ਸੰਗ੍ਰਹਨ—ਕੱਠਾ ਕਰਨਾ। ਕੱਠੀ ਕਰਦਾ ਹਾਂ। ਨੀਕੇ—ਚੰਗੇ।

ਕਲਿਆਣ ਮੈ—ਕਲ੍ਯਾਣ ਸਰੂਪ। ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ

**[ਬਿਹਾਗੜਾ ਮਹਲਾ ੫, ਛੰਤ ੯-੧੫]**

**ਪ੍ਰਾਕ੍ਕਥਨ—** ਰਵਾਯਤ ਹੈ ਕਿ ਇਕ ਰਾਜਾ ਗੁਰੂ ਜੀ ਦੀ ਸ਼ਰਨ ਆ ਕੇ ਨਾਮ ਦੇ ਲੜ ਲਗ ਗਿਆ। ਫੇਰ ਮੌਤ ਜਲਦੀ ਹੀ ਆ ਗਈ। ਸ੍ਰੀ ਗੁਰੂ ਜੀ ਬੜੇ ਦਿਆਲੂ ਸਨ ਉਸ ਦੇ ਪਾਸ ਆਪ ਚਲੇ ਗਏ। ਉਸ ਦੇ ਅੰਤ ਵੇਲੇ ਸੱਤਯ ਉਪਦੇਸ਼ ਜੋ ਉਸਨੂੰ ਦਿੱਤਾ ਸੀ. ਉਹ ਉਪਦੇਸ਼ ਸਰਬ ਕਾਲੀ ਉਪਦੇਸ਼ ਹੋਣ ਲਈ ਇਸ ਛੰਤ ਵਿਚ ਗੁੰਥਿਤ ਹੈ।

| ਮੂਲ | ਅਰਥ |
|---|---|
| ਬਿਹਾਗੜਾ ਮਹਲਾ ੫ ਛੰਤ ।। ਬੋਲਿ ਸੁਧਰਮੀੜਿਆ ਮੋਨਿ ਕਤ ਧਾਰੀ ਰਾਮ ।। ਨੇਤ੍ਰੀ ਦੇਖਿ ਚਲਿਆ ਮਾਇਆ ਬਿਉਹਾਰੀ ਰਾਮ ।। ਸੰਗਿ ਤੇਰੈ ਕਛੁ ਨ ਚਾਲੈ ਬਿਨਾ ਗੋਬਿੰਦ ਨਾਮਾ ।। ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ ।। ਪੁਤ੍ਰ ਕਲਤ੍ਰ ਨ ਸੰਗਿ ਸੋਭਾ ਹਸਤ ਘੋਰਿ ਵਿਕਾਰੀ ।। ਬਿਨਵੰਤ ਨਾਨਕ | ਹੇ ਸ਼ੁਭ ਧਰਮ ਵਾਲੇ (ਰਾਜਾ !) ਬੋਲ. ਚੁਪ ਕਿਉਂ ਕਰ ਰਿਹਾ ਹੈਂ: ਤੂੰ ਮਾਇਕ ਬਿਉਹਾਰਾਂ ਨੂੰ ਤਾਂ ਅੱਖੀਂ ਦੇਖ ਚਲਿਆ ਹੈਂ। (ਹੁਣ ਤੂੰ ਦੇਖ ਲੈ) ਤੇਰੇ ਨਾਲ ਗੋਬਿੰਦ ਦੇ ਨਾਮ ਬਿਨਾਂ (ਹੋਰ) ਕੁਛ ਨਹੀਓਂ ਜਾ ਰਿਹਾ: ਦੇਸ਼. (ਕੀਮਤੀ) ਕੱਪੜੇ. ਸੋਨਾ ਚਾਂਦੀ (ਜੋ ਤੂੰ ਇਕੱਠੇ ਕੀਤੇ ਸਨ ਓਹ) ਸਾਰੇ ਕੰਮ ਵਿਅਰਥ ਸਨ। (ਹੁਣ ਦੇਖ) ਪੁਤ੍ਰ. ਵਹੁਟੀ. ਸ਼ੋਭਾ. (ਤੇਰੇ) ਨਾਲ ਨਹੀਂ (ਜਾ ਰਹੇ). ਹਾਥੀ ਘੋੜੇ (ਸਭ) ਬੇਕਾਰ ਹਨ. (ਭਾਵ ਤੇਰੇ ਕੰਮ ਦੇ ਨਹੀਂ. ਕਿਉਂਕਿ ਨਾਲ ਨਹੀਂ ਜਾਂਦੇ)। ਬੇਨਤੀ ਕਰਦੇ ਹਨ (ਗੁਰੂ) ਨਾਨਕ (ਦੇਵ ਜੀ) ਸਾਧ ਸੰਗਤ ਤੋਂ ਬਿਨਾਂ ਸੰਸਾਰੀ |

ਬਿਨੁ ਸਾਧਸੰਗਮ ਸਭ ਮਿਥਿਆ ਸੰਸਾਰੀ ।। ੧ ।।

(ਸਾਮਾਨ ਤੇ ਨਾਤੇ) ਸਭ ਮਿਥਿਆ ਹਨ (ਕਿਉਂਕਿ ਤੇਰੇ ਨਾਲ ਨਹੀਂ ਜਾ ਰਹੇ ) ।। ੧ ।।

ਰਾਜਨ ਕਿਉ ਸੋਇਆ ਤੂ ਨੀਦ ਭਰੇ ਜਾਗਤ ਕਤ ਨਾਹੀ ਰਾਮ ।। ਮਾਇਆ ਝੂਠੁ ਰੁਦਨੁ ਕੇਤੇ ਬਿਲਲਾਹੀ ਰਾਮ ।। ਬਿਲਲਾਹਿ ਕੇਤੇ ਮਹਾ ਮੋਹਨ ਬਿਨੁ ਨਾਮ ਹਰਿ ਕੇ ਸੁਖੁ ਨਹੀ ।। ਸਹਸ ਸਿਆਣਪ ਉਪਾਵ ਥਾਕੇ ਜਹ ਭਾਵਤ ਤਹ ਜਾਹੀ ।। ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ।। ਬਿਨਵੰਤ ਨਾਨਕ ਜਨ ਸਾਧਸੰਗਮੁ ਸੇ ਪਤਿ ਸੇਤੀ ਘਰਿ ਜਾਹੀ ।। ੨ ।।

ਹੇ ਰਾਜਾ ! ਤੂੰ ਕਿਉਂ ਸੌਂ ਰਿਹਾ ਹੈਂ ? (ਤੇਰੇ ਨੈਣ ਨੀਂਦ ਨਾਲ ਭਰੇ ਹੋਏ ਹਨ, ਜਾਗਦਾ ਕਿਉਂ ਨਹੀਂਏਂ ? ਮਾਇਆ (ਪਿਛੇ) ਝੂਠਾ ਰੁਦਨ (=ਰੋਣਾ ਹੋ ਰਿਹਾ ਹੈ ਤੇ) ਕਿਤਨੇ ਹੀ ਰੋ ਰਹੇ ਹਨ। ਕਈ ਮਹਾਂ ਮੋਹਨੀ (ਮਾਇਆ ਪਿਛੇ) ਵਿਰਲਾਪ ਕਰ ਰਹੇ ਹਨ, (ਪ੍ਰਤੱਖ ਹੈ ਕਿ) ਹਰੀ ਨਾਮ ਤੋਂ ਬਿਨਾਂ (ਮਾਇਆ ਆਦਿ ਵਿਚ) ਕੋਈ ਸੁੱਖ ਨਹੀਂ ਹੈ। ਜੋਂ ਲੋਕ ਸਿਆਣਪਾਂ ਤੇ ਉਪਾਓ ਹਜ਼ਾਰਾਂ (ਹੀ ਕਰਦੇ ਹਨ ਅੰਤ) ਥੱਕ ਜਾਂਦੇ ਹਨ (ਚਾਹੋ) ਮਨੋ ਵਾਂਛਤ ਥਾਈਂ ਪਹੁੰਚ ਜਾਂਦੇ ਹਨ (ਪਰ ਓਹ ਆਪਣੇ ਘਰ ਨਹੀਂ ਅੱਪੜਦੇ)। [ਅਗਲੀਆਂ ਤੁਕਾਂ ਵਿਚ ਘਰ ਦਾ ਪਤਾ ਦੇਂਦੇ ਹਨ] ਆਦਿ ਅੰਤ ਤੇ ਵਿਚਕਾਰਲੇ (ਤ੍ਰੈ ਹੀ ਸਮਿਆਂ) ਵਿਚ ਜੋ ਪੂਰਨ ਹੈ, ਤੇ ਜੋ ਸਭਨਾਂ ਦੇ ਹਿਰਦਿਆਂ ਵਿਚ ਪੂਰਨ ਹੈ। (ਉਸ ਵਿਆਪਕ ਪ੍ਰਭੂ ਰੂਪ) ਘਰ ਵਿਚ (ਤਾਂ) ਉਹੀ (ਜਾਣਗੇ) ਜਿਨ੍ਹਾਂ ਨੂੰ ਸਾਧ ਦਾ ਸੰਗ (ਪ੍ਰਾਪਤ ਹੈ; ਹਾਂ, ਓਹ ਓਥੇ) ਪਤਿ ਨਾਲ ਜਾਣਗੇ (ਸ੍ਰੀ ਗੁਰੂ) ਨਾਨਕ (ਦੇਵ ਜੀ) ਬਿਨੈ ਕਰਦੇ ਹਨ ।। ੨ ।।

ਨਰਪਤਿ ਜਾਣਿ ਗ੍ਰਹਿਓ ਸੇਵਕ ਸਿਆਣੇ ਰਾਮ।। ਸਰਪਰ ਵੀਛੁੜਣਾ ਮੋਹੇ ਪਛੁਤਾਣੇ ਰਾਮ।। ਹਰਿਚੰਦਉਰੀ ਦੇਖਿ ਭੂਲਾ ਕਹਾ ਅਸਥਿਤਿ ਪਾਈਐ ।। ਬਿਨੁ ਨਾਮ ਹਰਿ ਕੇ ਆਨ ਰਚਨਾ ਅਹਿਲਾ ਜਨਮੁ ਗਵਾਈਐ ।। ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹ ਕਾਮ ਪੂਰਨ ਗਿਆਨੇ ।। ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਕੇਤਿਆ ਪਛੁਤਾਨੇ ।। ੩ ।।

ਹੇ ਨਰਾਂ ਦੇ ਪਤੀ ! (=ਹੇ ਰਾਜਾ !) ਘਰ ਵਿਚ ਸਿਆਣੇ ਸੇਵਕ ਹਨ, ਜਾਣ ਲੈ ਕਿ (ਇਹਨਾਂ ਸਭਨਾਂ ਨੇ) ਜ਼ਰੂਰ ਬਰ ਜ਼ਰੂਰ (ਇਕ ਦਿਨ) ਵਿਛੁੜਨਾ ਹੈ, (ਜੋ ਇਨ੍ਹਾਂ ਵਿਚ) ਮੋਹੇ ਜਾਂਦੇ ਹਨ (ਅੰਤ) ਪਛੋਤਾਉਂਦੇ ਹਨ। (ਜਿਵੇਂ ਕੋਈ) ਗੰਧਰਵ ਨਗਰੀ ਨੂੰ ਦੇਖ ਕੇ ਭੁੱਲ ਗਿਆ (ਹੋਵੇ ਕਿ ਇਹ ਸੱਚੀ ਹੈ ਤਾਂ ਉਸ ਵਿਚ) ਟਿਕਾਉ ਕਿਵੇਂ ਪ੍ਰਾਪਤ ਕਰ ਸਕੀਦਾ ਹੈ। (ਤਿਵੇਂ) ਹਰੀ ਦੇ ਨਾਮ ਤੋਂ ਬਿਨਾਂ ਹੋਰ ਰਚਨਾ (ਗੰਧਰਵ ਨਗਰੀ ਵਾਂਙੂ ਹੈ, ਉਸ ਵਿਚ ਲਗਕੇ) ਸੁਹਣਾ ਜਨਮ ਗੁਆ ਲਈਦਾ ਹੈ। (ਉਸ ਵਿਚ ਲੱਗ ਕੇ) ਮੈਂ ਮੈਂ ਕਰਦਿਆਂ ਤ੍ਰਿਸ਼ਨਾ ਨਹੀਂ ਬੁਝਦੀ, ਨਾ ਹੀ ਕਾਮਨਾਂ ਪੂਰਨ ਹੁੰਦੀਆਂ ਹਨ, (ਨਾ ਹੀ) ਗਿਆਨ (ਪ੍ਰਾਪਤ ਹੁੰਦਾ ਹੈ)। ਬਿਨੈ ਕਰਦੇ ਹਨ (ਗੁਰੂ) ਨਾਨਕ (ਦੇਵ ਜੀ) ਹਰੀ ਦੇ ਨਾਮ ਤੋਂ ਬਿਨਾਂ ਕਿਤਨੇ ਹੀ (ਹਨ ਜੋ ਮਗਰੋਂ) ਪਛੋਤਾਏ ਹਨ ।। ੩ ।।

ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ।। ਭੁਜਾ ਗਹਿ ਕਾਢਿ ਲੀਓ ਸਾਧੂ ਸੰਗੁ ਦੀਨਾ ਰਾਮ ।। ਸਾਧਸੰਗਮਿ ਹਰਿ ਅਰਾਧੇ ਸਗਲ ਕਲਮਲ ਦੁਖ ਜਲੇ ।।

(ਤੈਨੂੰ ਹੇ ਰਾਜਨ !) ਕਿਰਪਾ ਕਰਕੇ (ਪ੍ਰਭੂ ਨੇ) ਆਪਣਾ ਬਣਾ ਲੀਤਾ ਹੈ। (ਇਹ ਜੋ) ਸਾਧੂ ਦਾ ਸੰਗ ਤੈਨੂੰ ਦਿਤਾ ਹੈ (ਇਹ) ਬਾਂਹ ਫੜ ਕੇ (ਤੈਨੂੰ ਸੰਸਾਰ ਸਾਗਰ ਵਿਚੋਂ) ਕੱਢ ਲਿਆ ਹੈ। ਸਾਧੂ ਦੇ ਸੰਗ ਵਿਚ (ਜੋ ਤੂੰ) ਹਰਿ ਜੀ ਅਰਾਧੇ ਹਨ (ਉਸ ਨਾਲ ਤੇਰੇ) ਸਾਰੇ ਪਾਪ ਤੇ ਦੁੱਖ ਸੜ ਗਏ (ਭਾਵ ਦੂਰ ਹੋ ਗਏ) ਹਨ।

ਮਹਾ ਧਰਮ ਸੁਦਾਨ ਕਿਰਿਆ ਸੰਗਿ ਤੇਰੈ ਸੇ ਚਲੇ ।। ਰਸਨਾ ਅਰਾਧੈ ਏਕ ਸੁਆਮੀ ਹਰਿ ਨਾਮਿ ਮਨੁ ਤਨੁ ਭੀਨਾ ।। ਨਾਨਕ ਜਿਸਨੋ ਹਰਿ ਮਿਲਾਏ ਸੋ ਸਰਬ ਗੁਣ ਪਰਬੀਨਾ ।। ੪ ।। ੬ ।। ੯ ।।

(ਇਹ 'ਸਾਧ ਸੰਗਮਿ ਹਰਿ ਅਰਾਧੇ' ਹੀ) ਮਹਾਨ ਧਰਮ. (ਮਹਾਨ) ਦਾਨ. (ਤੇ ਮਹਾਨ ਉੱਤਮ) ਕਰਮ ਹਨ ਸੋ (ਏਹ) ਤੇਰੇ ਨਾਲ ਚੱਲੇ ਹਨ । (ਤੇਰੀ) ਰਸਨਾ ਇਕ ਮਾਲਕ (ਵਾਹਿਗੁਰੂ) ਨੂੰ ਅਰਾਧ ਰਹੀ ਹੈ. ਤੇ ਹਰੀ ਨਾਮ ਨਾਲ ਤੇਰਾ ਮਨ ਤਨ ਤ੍ਰਿਬੁੱਡ ਹੋ ਰਿਹਾ ਹੈ । ਹੇ ਨਾਨਕ ! ਜਿਸ ਨੂੰ ਹਰੀ (ਆਪਣੇ ਨਾਲ) ਮਿਲਾ ਲੈਂਦਾ ਹੈ ਤੇ ਓਹ ਸਾਰੇ ਗੁਣਾਂ ਵਿਚ ਲਾਇਕ (ਹੋ ਗਿਆ) ।। ੪ ।। ੬ ।। ੯ ।।

**ਵਯਾਖਯਾ—** ਇਸ ਛੰਤ ਬਾਬਤ ਪਰੰਪਰਾ ਤੋਂ ਰਵਾਯਤ ਆ ਰਹੀ ਹੈ ਕਿ ਇਹ ਉਪਦੇਸ਼ ਇਕ ਰਾਜਾ ਪ੍ਰਤੀ ਉਸ ਦੇ ਮਰਨ ਸਮੇਂ ਹੋਇਆ ਤੇ ਉਹ ਪ੍ਰਭੂ ਨੂੰ ਜਾ ਮਿਲਿਆ । ਮਰਨਾਊ ਸਮਾਂ ਸੀ ਜਿਸ ਪ੍ਰਤੀ ਉਪਦੇਸ਼ ਇਸ ਗੱਲ ਤੋਂ ਬੀ ਸਹੀ ਹੋ ਜਾਂਦਾ ਹੈ ਕਿ ਜੋ ਫੁਰਮਾਇਆ ਹੈ 'ਤੂੰ ਨੇਤ੍ਰੀ ਦੇਖਿ ਚਲਿਆ' ਇਸ ਦੇ ਨਾਲ ਮੇਲ ਲਓ 'ਸੰਗਿ ਤੇਰੈ ਕਛੁ ਨ ਚਾਲੈ' ਤਾਂ ਹੋਰ ਸਪਸ਼ਟ ਹੋ ਜਾਂਦਾ ਹੈ ਕਿ ਉਹ ਮਰਨਾਊ ਦਸ਼ਾ ਵਿਚ ਹੈ. ਜਿਸ ਪ੍ਰਤੀ ਉਪਦੇਸ਼ ਹੋ ਰਿਹਾ ਹੈ ।

ਜਦ ਪਦ ਪਦਾਰਥਾਂ ਦੀ ਹੋਰ ਵੀਚਾਰ ਕਰੀਏ ਤਾਂ ਇਹ ਮਾਯਾ ਖਚਿਤ ਗ਼ਾਫ਼ਲ ਰਾਜਾ ਨਹੀਂ ਜਾਪਦਾ । ਇਹ ਕਦੇ ਪਹਿਲੋਂ ਗੁਰੂ ਜੀ ਨੂੰ ਮਿਲਿਆ ਯਾ ਮਿਲਦਾ ਰਿਹਾ ਹੈ । ਨਾਮ ਦਾਨ ਲੈ ਗਿਆ ਹੈ ਤੇ ਅਭ੍ਯਾਸੀ ਹੈ । ਅੰਤ ਸਮੇਂ ਨੈਣ ਮੁੰਦੇ ਮੌਨ ਧਾਰੇ ਪਿਆ ਹੈ ਤੇ ਘਰਦਿਆਂ ਤੇ ਲੋਕਾਂ ਵਿਚ ਕੁਛ ਗੱਲਾਂ ਹੋ ਰਹੀਆਂ ਹਨ । ਗੁਰੂ ਸਾਹਿਬ ਜੀ ਨੇ ਸੁਣ ਕੇ ਲਖ ਲਿਆ ਕਿ ਰਾਜਾ ਸਿਮਰਨ ਵਿਚ ਹੈ ਪਰ ਸੁਣ ਸੁਣਾ ਕੰਨੀ ਪਾਈਆਂ ਗੱਲਾਂ ਉਸ ਨੂੰ ਕੁਛ ਕੁਛ ਵਿਖੇਪ ਦੇਂਦੀਆਂ ਹਨ । ਦਇਆ ਨਿਧੀ ਗੁਰੂ ਜੀ ਨੇ ਵਿਚਾਰਿਆ ਕਿ ਇਸ ਦਾ ਅੰਤ ਸਮਾਂ ਖਰਾਬ ਨਾ ਹੋਵੇ, ਆਪ ਜਾ ਪਹੁੰਚੇ ਤੇ ਉਸਨੂੰ ਆਵਾਜ਼ ਦਿਤੀ: 'ਬੋਲਿ ਸੁਧਰਮੀੜਿਆ' । 'ਸੁਧਰਮੀੜਿਆ' ਤਾਂ ਹੀ ਕਿਹਾ ਜੇ ਉਹ ਰੱਬ ਜੀ ਦੇ ਨਾਮ ਨੂੰ ਲਗ ਰਿਹਾ ਸੀ । ਨਿਰਾ ਧਰਮੀ ਨਹੀਂ ਕਿਹਾ, ਸੁਧਰਮੀੜਿਆ ਕਿਹਾ । ਸੁਧਰਮੀ=ਸ੍ਰੇਸ਼ਟ ਧਰਮ ਵਾਲਾ । ਸ੍ਰੇਸ਼ਟ ਧਰਮ ਕੀ ਹੈ ? ਪੰਜਵੇਂ ਹੀ ਸਤਿਗੁਰਾਂ ਨੇ ਦੱਸਿਆ ਹੈ :—

ਸਰਬ ਧਰਮ ਮਹਿ ਸ੍ਰੇਸ਼ਟ ਧਰਮੁ ।। ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ।। [ਸੁਖਮਨੀ. ੩-੮]

ਫੇਰ ਸੁਧਰਮੀ ਨਹੀਂ ਕਿਹਾ, 'ਸੁਧਰਮੀੜਿਆ' ਕਿਹਾ । 'ੜਿਆ' ਪਦ ਲੱਗਣ ਨਾਲ ਧਰਮੀ ਦਾ ਅਰਥ ਜ਼ਿੰਮੇਵਾਰੀ ਹੋ ਗਿਆ, ਪਰ 'ਲਾਡ ਮਈ ਜ਼ਿੰਮੇਵਾਰੀ'. ਜੀਕੂੰ 'ਬੱਚੇ' ਪਦ ਦਾ ਲਾਡ ਮਈ ਜ਼ਿੰਮੇਵਾਰੀ ਪਦ 'ਬਚੂੰਗੜਾ' ਹੈ । ਇਸ ਤੋਂ ਪਤਾ ਲੱਗਾ ਕਿ ਰਾਜਾ ਧਰਮੀ ਹੈ. ਨਾਮ ਧਰਮੀ ਹੈ ਤੇ ਗੁਰੂ ਜੀ ਉਸ ਨੂੰ ਪਿਆਰ ਕਰਦੇ ਹਨ । ਰਾਜਾ ਤੇ ਨਰਪਤੀ ਉਸ ਨੂੰ ਦੂਸਰੇ ਤੇ ਤੀਸਰੇ ਅੰਕਾਂ ਵਿਚ ਕਿਹਾ ਹੈ. ਪਰ ਪਹਿਲੋਂ ਪਹਿਲੇ ਅੰਕ ਦੇ ਮੁੱਢ ਵਿਚ 'ਸੁਧਰਮੀੜਿਆ' ਕਹਿ ਕੇ ਜਣਾ ਦਿੱਤਾ ਹੈ ਕਿ ਇਹ ਨਰਪਤੀ ਤੇ ਰਾਜਨ 'ਨਾਮ-ਧਰਮੀ' ਹੈ ।

ਹੁਣ ਪ੍ਰਸ਼ਨ ਹੁੰਦਾ ਹੈ ਕਿ ਜੇ ਰਾਜਾ 'ਸੁਧਰਮੀੜਿਆ' ਹੈ ਤਾਂ ਉਹ ਸਦਗਤੀ ਨੂੰ ਪ੍ਰਾਪਤ ਹੈ. ਉਸ ਨੂੰ ਮਾਇਆ ਦੀ ਤੁੱਛਤਾ ਦੱਸ ਕੇ ਵੈਰਾਗ ਅਰੂੜ ਕਰ ਕੇ ਨਾਮ ਦੇਣ ਦੀ ਕੀ ਲੋੜ ਸੀ, ਜੋ ਗੱਲ ਕਿ ਕਈ ਤੁਕਾਂ ਤੋਂ ਪ੍ਰਗਟ ਹੁੰਦੀ ਹੈ ? ਉੱਤਰ ਇਹ ਹੈ ਕਿ ਅੰਤ ਸਮੇਂ ਉਸ ਦੇ ਦੁਆਲੇ ਕੋਈ ਸਾਮਾਨ ਬ੍ਰਿਤੀ ਉਖੇੜਨ ਵਾਲੇ ਹਨ, ਜਿਨ੍ਹਾਂ ਕਰਕੇ ਉਸ ਨੇ ਨੈਣ ਮੁੰਦੇ ਹਨ ਤੇ ਜ਼ੋਰ ਦੇ ਕੇ ਨਾਮ ਵਿਚ ਗ਼ਲਤਾਨ ਹੁੰਦਾ ਹੈ ਪਰ ਵਿਚ ਵਿਚ ਵਧ ਰਹੀ ਕਮਜ਼ੋਰੀ ਦੀ ਨਿੰਦ੍ਰਾ ਫੇਰਾ ਮਾਰਦੀ ਹੈ ਤੇ ਵਿਚ ਵਿਚ ਕੋਲ ਬੈਠਿਆਂ ਦੇ ਰੁਦਨ ਹਾਵੇ ਵਿਖੇਪਤਾ ਦੇਂਦੇ ਤੇ ਕਦੇ ਪਿਛਲੀਆਂ ਯਾਦਾਂ ਦੇ ਕੋਈ ਸੰਸਕਾਰ ਫੇਰਾ ਮਾਰਦੇ ਹਨ ਤੇ ਓਹ ਜ਼ੋਰ ਲਾਉਂਦਾ ਗੁੰਮ ਜੇਹਾ ਹੋ ਰਿਹਾ ਹੈ । ਤਦੇ ਗੁਰੂ ਜੀ ਉਸ ਨੂੰ ਯਾਦ ਕਰਾਉਂਦੇ ਹਨ ਕਿ 'ਤੂ ਨੇਤ੍ਰੀ

ਦੇਖਿ ਚਲਿਆ ਮਾਇਆ ਬਿਉਹਾਰੀ ਰਾਮ ।।' ਆਦਿ । ਜਿਸ ਤੇ ਸੰਭਾਵਨਾ ਹੁੰਦੀ ਹੈ ਕਿ ਅੱਗੇ ਉਸ ਨਾਲ ਮਾਇਆ ਦੇ ਨਾਲ ਨਾ ਨਿਭਣ ਦੀਆਂ ਬਾਤਾਂ ਹੁੰਦੀਆਂ ਰਹੀਆਂ ਹਨ, ਹੁਣ ਚੇਤਾਵਨੀ ਕਰਾਉਂਦੇ ਹਨ ਕਿ ਉਪਦੇਸ਼ ਦੀ ਲੋੜ ਨਹੀਂ, ਤੂੰ ਅੱਖੀਂ ਦੇਖ ਲਿਆ ਹੈ ਕਿ ਹੁਣ ਮਾਯਾ ਨਾਲ ਕੋਈ ਨਹੀਂ ਟੁਰ ਰਹੀ । ਬਾਕੀ ਅੰਕ ੧ ਵਿਚ ਗਿਣਤੀ ਗਿਣ ਕੇ ਮਾਯਕ ਪਦਾਰਥਾਂ ਤੇ ਸਨਬੰਧਾਂ ਦਾ ਨਾਲ ਨਾ ਜਾਣਾ ਤੇ ਨਾਮ ਦਾ ਨਾਲ ਜਾਣਾ ਵਖਰਾ ਕੇ ਉਸ ਨੂੰ ਜਣਾ ਰਹੇ, ਗੋਯਾ ਨਾਮ ਵਿਚ ਦ੍ਰਿੜਤਾ ਕਰਾ ਰਹੇ ਹਨ ਕਿ ਸਾਧ ਸੰਗ ਤੋਂ ਬਿਨਾਂ ਸਭ ਕੁਛ ਮਿਥਿਆ ਹੈ ਅਰਥਾਤ ਛੱਡਣਾ ਪੈਂਦਾ ਹੈ । ਸਾਧ ਸੰਗ ਮਿਥਿਆ ਕਿਉਂ ਨਹੀਂ ? ਕਿ ਉਹ 'ਸੱਚੇ' ਨਾਮ ਨੂੰ ਦ੍ਰਿੜ ਕਰਾ ਦੇਂਦਾ ਹੈ ਤੇ ਮਰਨੇ ਬਾਦ ਨਾਮੀ ਜੀਵ ਉਪਰਲੇ ਉੱਚੇ ਸਤਿਸੰਗ ਨੂੰ ਪ੍ਰਾਪਤ ਹੋ ਜਾਂਦਾ ਹੈ । ਯਥਾ :

> ਕਬਹੂ ਸਾਧ ਸੰਗਤਿ ਇਹੁ ਪਾਵੈ ।। ਉਸੁ ਅਸਥਾਨ ਤੇ ਬਹੁਰਿ ਨ ਆਵੈ ।।
> ਅੰਤਰਿ ਹੋਇ ਗਿਆਨ ਪਰਗਾਸੁ ।। ਉਸੁ ਅਸਥਾਨ ਕਾ ਨਹੀ ਬਿਨਾਸੁ ।।
> ਮਨ ਤਨ ਨਾਮਿ ਰਤੇ ਇਕ ਰੰਗਿ ।। ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ।।
> ਜਿਉ ਜਲ ਮਹਿ ਜਲੁ ਆਇ ਖਟਾਨਾ ।। ਤਿਉ ਜੋਤੀ ਸੰਗਿ ਜੋਤਿ ਸਮਾਨਾ ।।
> ਮਿਟਿ ਗਏ ਗਵਨ ਪਾਏ ਬਿਸ੍ਰਾਮ ।। ਨਾਨਕ ਪ੍ਰਭ ਕੈ ਸਦ ਕੁਰਬਾਨ ।।

[ਸੁਖਮਨੀ, ੧੧-੮]

ਅੰਕ ੨ ਵਿਚ ਰਾਜੇ ਦੇ 'ਨਾਮ ਪ੍ਰਯਤਨ ਵਿਚ ਨੀਂਦ ਦੇ ਫੇਰੇ ਪੈਣੇ ਤੇ ਗੁੰਮ ਹੋ ਹੋ ਜਾਣਾ' ਉਸ ਵਲ ਇਸ਼ਾਰਾ ਹੈ । ਉਸ ਤੋਂ ਜਗਾ ਰਹੇ ਹਨ 'ਕਿਉ ਸੋਇਆ' ਆਖ ਕੇ । ਤੇ ਮਾਇਆ ਅਰਥ ਸਾਕ ਤੇ ਮਿਤ੍ਰ ਤੇ ਦਾਸ ਜੋ ਦੁਆਲੇ ਬੈਠੇ ਰੋਂਦੇ ਤੇ ਬ੍ਰਿਤੀ ਉਖੇੜਦੇ ਹਨ, ਉਨ੍ਹਾਂ ਦੇ ਮੋਹ ਤੋਂ ਜਗਾਉਂਦੇ 'ਹਰੀ ਨਾਮ' ਦ੍ਰਿੜਾਉਂਦੇ ਹਨ ਕਿ ਇਸ ਬਿਨਾਂ ਸੁੱਖ ਨਹੀਂ । ਨਾਲ ਜਣਾਉਂਦੇ ਹਨ ਕਿ ਤੈਨੂੰ ਸਿਆਣਪਾਂ ਦੇ ਸਾਧਨਾਂ ਦੀ ਲੋੜ ਨਹੀਂ, ਤੈਨੂੰ ਸਾਧ ਸੰਗ ਪ੍ਰਾਪਤ ਹੈ, ਤੂੰ ਆਪਣੇ ਸੱਚੇ ਘਰਾਂ ਨੂੰ ਪਤ ਨਾਲ ਜਾਏਂਗਾ ।

ਅੰਕ ੩—ਜਾਪਦਾ ਹੈ ਕਿ ਜਦ ਉਹ ਉਪਦੇਸ਼ ਉਸ ਦੇ ਕੰਨੀਂ ਪਏ ਤਾਂ ਉਸ ਨੇ ਹੋਸ਼ ਬੇਹੋਸ਼ੀ ਵਿਚ ਗੁਰੂ ਦੀ ਆਵਾਜ਼ ਸਿਆਣੀ, ਸ਼ੁਕਰ ਆਇਆ, ਖਿੰਡਾਉ ਤੇ ਬ੍ਰਿਤੀ ਉਖੇੜਨ ਵਾਲੇ ਪ੍ਰਭਾਵ ਉੱਡ ਗਏ ਤੇ ਗੁਰੂ ਜੀ ਨੇ ਉਸ ਦਾ ਅੰਤਮ ਸੰਸਾਰੀ ਫੁਰਨਾ ਦੂਰ ਕੀਤਾ ਕਿ ਤੇਰੇ ਸੇਵਕ ਵਜ਼ੀਰ ਦੀਵਾਨ ਆਦਿ ਸਿਆਣੇ ਹਨ, ਤੂੰ ਫ਼ਿਕਰ ਛੋੜ ਦੇਹ, ਸੁਹਣੇ ਪ੍ਰਬੰਧ ਤੋਰਨਗੇ, ਫੇਰ ਸੋਚ ਲੈ ਇਹ ਬੀ ਸਦਾ ਥਿਰ ਨਹੀਂ, ਵਾਰੋ ਵਾਰੀ ਸਭ ਨੇ ਚਲਣਾ ਹੈ । ਇਹ ਜਗਤ ਹੀ ਗੰਧਰਵ ਨਗਰੀ ਹੈ ਜੋ ਅਕਾਸ਼ਾਂ ਵਿਚ ਦਿੱਸਦੀ ਹੈ, ਪਰ ਹੁੰਦੀ ਨਹੀਂ; ਹਰੀ ਦਾ ਨਾਮ ਸੱਚ ਤੇ ਨਿਹਚਲ ਪਦਾਰਥ ਹੈ । ਇਸ ਬਿਨਾਂ ਇਥੋਂ ਗਏ ਲੋਕੀ ਸਭ ਪਛੋਤਾਉਂਦੇ ਹਨ ।

ਇਸ ਅੰਕ ਵਿਚ ਦੱਸ ਖ਼ਿਆਲ ਦੇ ਕੇ ਸੱਚੇ ਸਤਿਗੁਰੂ ਜੀ ਨੇ ਉਸ ਦੀ ਬ੍ਰਿਤੀ ਨੂੰ ਪੂਰਨ ਵਿਰਾਗ ਵਿਚ ਅਰੂੜ ਕਰ ਦਿਤਾ । ਹੁਣ ਨਾਮ ਦਾ ਪ੍ਰਵਾਹ ਜੋ ਰਾਜੇ ਦੇ ਅੰਦਰ ਯਤਨ ਨਾਲ ਚਲ ਰਿਹਾ ਸੀ, ਸੁਤੇ ਪ੍ਰਵਾਹ ਬਣ ਕੇ ਵੇਗ ਵਿਚ ਆ ਗਿਆ ਤੇ ਰਾਜਾ ਦੀ ਬ੍ਰਿਤੀ ਵਿਚ ਬ੍ਰਹਮ ਆਰੂੜਤਾ ਆ ਗਈ ।

ਅੰਕ ੪- ਤਦ ਸਤਿਗੁਰੂ ਨੇ ਜੋ ਕ੍ਰਿਪਾ ਤੇ ਨਦਰ ਕੀਤੀ ਸੀ ਤੇ ਜੋ ਆਪ ਜੀ ਆਪਣੀ ਨਹੀਂ, ਪਰ ਵਾਹਿਗੁਰੂ ਜੀ ਦੀ ਪ੍ਰੇਰਨਾ ਨਾਲ ਕੀਤੀ ਸਮਝਦੇ ਸਨ, ਰਾਜੇ ਨੂੰ ਜਣਾਈ ਕਿ ਹੇ ਰਾਜਾ ਤੈਨੂੰ ਵਾਹਿਗੁਰੂ ਨੇ ਮੇਹਰ ਕਰਕੇ ਅਪਣਾ ਲਿਆ ਹੈ, ਸਾਧ ਸੰਗ ਦੀ ਤੁਫ਼ੈਲ ਤੈਨੂੰ ਬਚਾ ਲਿਆ ਹੈ, ਬਾਹੋਂ ਫੜ ਕੇ ਕੱਢ ਲਿਆ ਹੈ । ਇਹ ਨਾਮ ਜੋ ਸਭ ਧਰਮਾਂ ਤੋਂ, ਸਭ ਦਾਨਾਂ ਤੋਂ, ਸਭ ਕਰਮਾਂ ਤੋਂ ਸ੍ਰੇਸ਼ਟ ਹੈ ਤੇਰੇ ਨਾਲ ਚਲੇਗਾ । ਹੁਣ ਤੇਰੀ ਰਸਨਾ ਜੋ ਨਾਮ ਅਰਾਧ ਰਹੀ ਹੈ ਉਹ ਦੂਈ ਦੁਐਤ ਤੋਂ ਨਿਕਲ ਕੇ ਏਕਤ੍ਵ ਵਿਚ ਆ ਕੇ ਇਕ ਨੂੰ ਅਰਾਧ ਰਹੀ ਹੈ । ਤੇਰਾ ਮਨ ਤਨ ਇਸ ਇਕ ਪ੍ਰਭੂ ਦੇ ਨਾਮ ਵਿਚ ਤ੍ਰਿਬੁੱਡ ਹੋ ਰਿਹਾ ਹੈ, ਇਹ ਹਰੀ ਦੇ ਮਿਲਣੇ ਦੀ ਅਵਸਥਾ ਹੈ । ਇਕ ਅੰਕ ਵਿਚ 'ਸੰਗਿ ਤੇਰੈ ਸੇ ਚਲੇ' ਕਹਿ ਕੇ ਨਿਰਸੰਸੇ ਕਰ ਦਿੱਤਾ ਕਿ ਇਸ ਵਿਚ ਉਸੇ ਰਾਜੇ ਦੀ ਕਥਾ ਚਲ ਰਹੀ ਹੈ, ਜਿਸ ਨੂੰ ਸ਼ੁਰੂ ਵਿਚ 'ਸੁਧਰਮੀੜਿਆ'

ਕਿਹਾ ਸੀ. ਉਸ ਨੂੰ ਹੁਣ ਪ੍ਰਲੋਕ ਵਿਚ ਪੂਰਨ ਅਧਿਕਾਰੀ ਬਣਾ ਕੇ ਘੱਲ ਰਹੇ ਹਨ ਤੇ 'ਸੰਗਿ ਤੇਰੈ ਸੇ ਚਲੇ' ਕਹਿ ਰਹੇ ਹਨ ਤੇ ਸਾਫ਼ ਲਫ਼ਜ਼ਾਂ ਵਿਚ ਫੁਰਮਾ ਰਹੇ ਹਨ ਕਿ ਪ੍ਰਭੂ ਨੇ ਮੇਹਰ ਕਰਕੇ ਤੈਨੂੰ ਆਪਣਾ ਕਰ ਲਿਆ ਹੈ :– 'ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ।।'

ਅਖ਼ੀਰਲੀ ਤੁਕ ਵਿਚ ਜਾਪਦਾ ਹੈ ਸ਼ਬਦ ਦੇ ਪਾਠਕਾਂ ਨੂੰ ਉਪਦੇਸ਼ ਦਿੱਤਾ ਹੈ ਕਿ ਨਾਮ ਦੁਆਰਾ ਜਿਸ ਨੂੰ ਪ੍ਰਭੂ ਮਿਲਾ ਲਏ ਉਸ ਨੂੰ ਹੋਰ ਕੁਛ ਲੋੜ ਨਹੀਂ. ਉਹ ਸਰਬ ਗੁਣ ਸੰਪੰਨ ਹੋ ਗਿਆ । ਐਉਂ ਬੀ ਅੰਤਲੀ ਤੁਕ ਦਾ ਭਾਵ ਲੈ ਲੈਂਦੇ ਹਨ ਕਿ ਜਿਸ ਨੂੰ ਹਰੀ ਸਾਧ ਸੰਗ ਮਿਲਾ ਦੇਵੇ. ਉਹ ਸਰਬ ਗੁਣ ਸੰਪੰਨ ਹੋ ਜਾਂਦਾ ਹੈ ।

**ਨਿਰੁਕ**—ਸੁਧਰਮੀੜਿਆ—ਸੁ+ਧਰਮੀ+ੜਿਆ=ਸ੍ਰੇਸ਼ਟ ਧਰਮ ਵਾਲੇ ਧਰਮੀ (ਪੁਰਖ)। ਵ੍ਯਾਖ੍ਯਾ ਵਿਚ ਵੇਰਵਾ ਆ ਚੁਕਾ ਹੈ ।    ਮੋਨਿ—[ਸੰਸ:. ਮੌਨ] ਚੁਪ ।

ਵੇਸ—ਲਿਬਾਸ । ਕਪੜੇ ਆਦਿ ਸਾਮਾਨ ।    ਸੁਵਰਨ—[ਸੰਸ:. ਸ੍ਵਰਣ] ਸੋਨਾ ।

ਰੁਪਾ—ਚਾਂਦੀ ।    ਕਲਤ੍ਰ—[ਸੰਸ:. ਕਲਤ੍ਰ] ਇਸਤ੍ਰੀ ।

ਹਸਤ—ਹਾਥੀ ।    ਘੋਰਿ—ਘੋੜੇ. ਘੋੜਿਆਂ ਦੀ ਪੰਕਤੀ ।

ਵਿਕਾਰੀ—ਬੇਕਾਰ । ਨਿਕੰਮੇ ।    ਮਿਥਿਆ—ਜੋ ਥਿਰ ਨਾ ਰਹੇ. (ਅ) ਮਿਥਿਆ ਦੋ ਪ੍ਰਕਾਰ ਦੀ ਹੈ:—੧. ਜੋ ਹੋਵੇ ਹੀ ਨਾ ਪਰ ਦਿੱਸੇ ਕਿ ਹੈ । ੨. ਜੋ ਹੋਵੇ. ਪਰ ਰਹੇ ਨਾ ।

ਬਿਲਲਾਹਿ—ਰੋਂਦੇ ਹਨ । ਜਹ ਭਾਵਤ ਤਹ ਜਾਹੀ—ਭਾਵ ਹੈ ਕਿ ਕਰਮ ਧਰਮ ਕਰਕੇ ਚੰਗੇ ਜਨਾਂ ਵਿਚ ਯਾ ਲੋਕਾਂ ਵਿਚ ਤਾਂ ਜਾ ਸਕੀਦਾ ਹੈ (ਪਰ ਮੁਕਤ ਨਹੀਂ ਹੋ ਸਕੀਦਾ) ।

ਨਰਪਤਿ—ਨਰ+ਪਤੀ । ਨਰਾਂ ਦਾ ਸੁਆਮੀ । ਰਾਜਾ ।

ਸਰਪਰ—ਜਦ ਕਦ । ਜ਼ਰੂਰ । ਜ਼ਰੂਰ ਬਰਜ਼ਰੂਰ ।

ਹਰਿਚੰਦਉਰੀ—ਮ੍ਰਿਗ ਤ੍ਰਿਸ਼ਨਾਂ ਵਾਂਙ ਅਕਾਸ਼ ਵਿਚ ਸ਼ਹਿਰ ਦਿੱਸਣਾ ਪਰ ਜੋ ਹੁੰਦਾ ਕੋਈ ਨਹੀਂ । ਇਸ ਨੂੰ ਗੰਧਰਵ ਨਗਰੀ ਬੀ ਕਹਿੰਦੇ ਹਨ ।    ਅਸਥਿਤਿ—ਸਥਿਤੀ । ਟਿਕਾਉ ।

ਅਹਿਲਾ—ਸੁੰਦਰ । ਸੁੰਦਰ ਜਨਮ ਗਵਾ ਲਈਦਾ ਹੈ । (ਅ) ਦਾਨੇ ਅਹਿਲਾ ਦਾ ਅਰਥ ਅਫ਼ਲਾ ਬੀ ਕਰਦੇ ਹਨ । ਕਿ ਜਨਮ ਬਿਰਥਾ ਗੁਆ ਲਈਦਾ ਹੈ ।

ਕਾਮ—ਕਾਮਨਾ । ਨਾ ਕਾਮਨਾਂ ਪੂਰਨ ਹੁੰਦੀਆਂ ਹਨ. ਨਾ ਗਿਆਨ ਮਿਲਦਾ ਹੈ ।

ਅਨੁਗ੍ਰਹੋ—[ਸੰਸ:. ਅਨੁਗ੍ਰਹ:=ਕ੍ਰਿਪਾ. ਦਯਾ] ਮਿਹਰ । ਕਿਰਪਾ ।

ਭੁਜਾ—ਬਾਂਹ ।  ਗਹਿ—ਫੜਕੇ ।

ਕਲਮਲ—ਪਾਪ । ਮਹਾ ਧਰਮ ਸੁ ਦਾਨ ਆਦਿ—ਵਿਆਖਿਆ ਵਿਚ ਭਾਵ ਆ ਚੁਕਾ ਹੈ ।

ਭੀਨਾ—ਭਿੱਜਾ । ਤ੍ਰਿਬੁੱਡ ਹੋਇਆ. ਭਾਵ ਨਾਮ ਦੇ ਪ੍ਰਭਾਵ ਤੇ ਅਸਰ ਨਾਲ ਮਨ ਤਨ ਪੰਘਰ ਕੇ ਨਾਮ ਦੇ ਪ੍ਰੇਮ ਵਿਚ ਗ਼ਲਤਾਨ ਹੋ ਗਿਆ ।'

ਪਰਬੀਨਾ—[ਸੰਸ:. ਪ੍ਰਵੀਣ] ਕਿਸੇ ਗੁਣ ਯਾ ਵਿਦਯਾ ਵਿਚ ਲਾਯਕ ਯਾ ਨਿਪੁਨ ਹੋਣਾ ।

═══ O ═══

# ਬਿਹਾਗੜੇ ਕੀ ਵਾਰ ਮਹਲਾ ੪ ॥ ੧ੴ ਸਤਿਗੁਰ ਪ੍ਰਸਾਦਿ ॥

[ਪਉੜੀ ਪਹਿਲੀ]

**ਪ੍ਰਾਕ੍ਕਥਨ**— ਇਸ ਵਾਰ ਵਿਚ ਪਉੜੀਆਂ ਸ੍ਰੀ ਗੁਰੂ ਰਾਮਦਾਸ ਜੀ ਦੀ ਰਚਨਾ ਹਨ। ਸਲੋਕ ਵਿਚ ਰਲੇ ਮਿਲੇ ਹਨ। ਪਹਿਲੇ ਵਾਰ ਰਚੀ ਗਈ ਹੈ, ਸਲੋਕ ਮਗਰੋਂ ਪਾਏ ਗਏ ਹਨ।

| ਮੂਲ | ਅਰਥ |
|---|---|
| ਸਲੋਕ ਮ: ੩ ।। ਗੁਰ ਸੇਵਾ ਤੇ ਸੁਖੁ ਪਾਈਐ ਹੋਰਥੈ ਸੁਖੁ ਨ ਭਾਲਿ ।। ਗੁਰ ਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ।। ਨਾਨਕ ਨਾਮੁ ਤਿਨਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ ।। ੧ ।। | ਗੁਰੂ ਦੀ ਸੇਵਾ (ਕਰਨ) ਤੋਂ ਸੁਖ ਮਿਲਦਾ ਹੈ, ਹੋਰ ਕਿਧਰੇ ਸੁੱਖ ਦੀ ਟੋਲ ਨਾ ਕਰ। (ਇਸ ਲਈ ਚਾਹੀਦਾ ਹੈ ਕਿ) ਮਨ ਨੂੰ ਗੁਰੂ ਦੇ ਸ਼ਬਦ ਨਾਲ ਵਿੰਨ੍ਹ ਲਈਏ (ਤਦ) ਹਰੀ ਸਦਾ ਹੀ ਨਾਲ ਆ ਵੱਸਦਾ ਹੈ। ਹੇ ਨਾਨਕ ! ਨਾਮ ਉਨ੍ਹਾਂ ਨੂੰ ਹੀ ਮਿਲਦਾ ਹੈ ਜਿਨ੍ਹਾਂ ਨੂੰ ਹਰੀ ਕ੍ਰਿਪਾ ਨਾਲ ਵੇਖਦਾ ਹੈ ਤੇ ਨਿਹਾਲ ਕਰ ਦੇਂਦਾ ਹੈ ।। ੧ ।। |
| ਮ: ੩ ।। ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ। ਸਤਿਗੁਰ ਬਿਨੁ ਹਥਿ ਨ ਆਵਈ ਸਭ ਥਕੇ ਕਰਮ ਕਮਾਇ ।। ਨਾਨਕ ਮਨਮੁਖੁ ਜਗਤੁ ਧਨਹੀਣੁ ਹੈ ਅਗੈ ਭੁਖਾ ਕਿ ਖਾਇ ।। ੨ ।। | (ਅਕਾਲ ਪੁਰਖ ਦੀ) ਸਿਫਤ (ਉਸ ਦੀ) ਬਖ਼ਸ਼ਿਸ਼ ਦਾ ਖ਼ਜ਼ਾਨਾ ਹੈ, ਜਿਸ ਨੂੰ ਬਖਸ਼ਦਾ ਹੈ* ਉਹ ਖਰਚਦਾ ਹੈ ਤੇ ਖਾਂਦਾ ਹੈ, (ਭਾਵ ਸਿਫਤੀ ਰੱਤਾ ਰਹਿੰਦਾ ਹੈ ਤੇ ਹੋਰਨਾਂ ਨੂੰ ਇਸ ਵਿਚ ਲਾਉਂਦਾ ਹੈ)। ਇਹ ਸਤਿਗੁਰੂ ਬਿਨਾਂ ਹੱਥ ਨਹੀਂ ਆਉਂਦਾ, (ਕਰਮਾਂ ਦੁਆਰਾ ਲੈਣ ਲਈ) ਸਭ (ਲੋਕੀ) ਕਰਮ ਕਮਾਉਂਦੇ ਥੱਕ ਲੱਥੇ ਹਨ। ਹੇ ਨਾਨਕ ! ਮਨਮੁਖ ਜਗਤ (ਇਸ) ਧਨ ਤੋਂ ਖਾਲੀ ਹੈ, ਅਗੇ ਜਾਕੇ ਕੀਹ ਖਾਏਗਾ ? (ਭਾਵ) ਭੁੱਖਾ ਰਹੇਗਾ ।। ੨ ।। |
| ਪਉੜੀ ।। ਸਭ ਤੇਰੀ ਤੂ ਸਭਸ ਦਾ ਸਭ ਤੁਧੁ ਉਪਾਇਆ।। ਸਭਨਾ ਵਿਚਿ ਤੂ ਵਰਤਦਾ ਤੂ ਸਭਨੀ ਧਿਆਇਆ ।। ਤਿਸ ਦੀ ਤੂ ਭਗਤਿ ਥਾਇ ਪਾਇਹਿ ਜੋ ਤੁਧੁ ਮਨਿ ਭਾਇਆ ।। ਜੋ ਹਰਿ ਪ੍ਰਭ ਭਾਵੈ ਸੋ ਥੀਐ ਸਭਿ ਕਰਨਿ ਤੇਰਾ ਕਰਾਇਆ ।। ਸਲਾਹਿਹੁ ਹਰਿ ਸਭਨਾ ਤੇ ਵਡਾ ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ।। ੧ ।। | (ਹੇ ਹਰਿ ਪ੍ਰਭੂ !) ਸਾਰੀ (ਸ੍ਰਿਸ਼ਟੀ) ਤੇਰੀ ਹੈ, ਸਭ ਕਿਸੇ ਦਾ (ਮਾਲਕ) ਤੂੰ ਹੈਂ, ਸਭਨਾਂ ਨੂੰ ਤੂੰ ਪੈਦਾ ਕੀਤਾ ਹੈ। ਸਭਨਾਂ ਵਿਚ ਤੂੰ ਵਰਤ ਰਿਹਾ ਹੈਂ, ਤੈਨੂੰ ਸਭਨਾਂ ਨੇ ਅਰਾਧਿਆ ਹੈ। ਉਸ ਦੀ ਭਗਤੀ ਤੂੰ ਕਬੂਲ ਪਾਉਂਦਾ ਹੈਂ ਜੋ ਤੇਰੇ ਮਨ ਵਿਚ ਭਾ ਜਾਂਦਾ ਹੈ। ਹੇ ਹਰਿ ਪ੍ਰਭੂ ! ਜੋ (ਤੈਨੂੰ) ਭਾਉਂਦਾ ਹੈ ਉਹ ਕੁਛ ਹੁੰਦਾ ਹੈ, ਸਾਰੇ ਤੇਰਾ ਕਰਾਇਆ ਕਰਦੇ ਹਨ। (ਹੇ ਸੰਤੋ !) ਹਰਿ ਸਭਨਾਂ ਤੋਂ ਵੱਡਾ ਹੈ, (ਉਸ ਦੀ) ਉਸਤੁਤਿ ਕਰੋ ਜੋ ਸੰਤ ਜਨਾਂ ਦੀ ਪੈਜ ਰਖਦਾ ਆਇਆ ਹੈ ।। ੧ ।। |

*ਕੌਣ ਬਖਸ਼ਦਾ ਹੈ? ਇਹ ਗੱਲ ਅਗਲੀ ਤੁਕ ਵਿਚ ਦੱਸੀ ਹੈ—ਗੁਰੂ।

**ਵਯਾਖਯਾ**—ਪਉੜੀ ਵਿਚ ਸ੍ਰੀ ਗੁਰੂ ਜੀ ਅਰਦਾਸ ਦੇ ਰੂਪ ਵਿਚ ਵਾਹਿਗੁਰੂ ਜੀ ਦੀ ਉਸਤੁਤੀ ਭਾਵ ਵਿਚ ਮੰਗਲ ਕਰਦੇ ਹਨ ਤੇ ਅੰਤਲੀ ਤੁਕ ਵਿਚ ਪਾਠਕਾਂ ਨੂੰ ਉਪਦੇਸ਼ ਕਰਦੇ ਹਨ ਕਿ ਤੁਸੀਂ ਬੀ ਉਸ ਦੀ ਉਸਤੁਤੀ ਯਾ ਸਲਾਹੁਤ ਕਰੋ।

ਪਹਿਲਾ ਸਲੋਕ ਜੋ ਤੀਸਰੀ ਪਾਤਸ਼ਾਹੀ ਦਾ ਇਸ ਪਉੜੀ ਦੇ ਮੁੱਢ ਵਿਚ ਰਖਿਆ ਹੈ ਉਸ਼ ਦੀ ਇਹ ਸਤਰ--'ਨਾਨਕ ਨਾਮੁ ਤਿਨ੍ਾ ਕਉ ਮਿਲੈ ਜਿਨ ਹਰਿ ਵੇਖੈ ਨਦਰਿ ਨਿਹਾਲਿ' ਪਉੜੀ ਦੀ ਤੀਸਰੀ ਸਤਰ ਨਾਲ ਮੇਲ ਖਾਂਦੀ ਹੈ "ਤਿਸ ਦੀ ਭੂ ਭਗਤਿ ਥਾਇ ਪਾਇਹਿ ਜੋ ਤੁਧੁ ਮਨਿ ਭਾਇਆ"। ਉੱਵ ਇਸ ਸਲੋਕ ਵਿਚ ਦੱਸਿਆ ਹੈ ਕਿ ਪਉੜੀ ਵਿਚ ਦੱਸਿਆ 'ਹਰਿ ਪ੍ਰਭ' ਗੁਰੂ ਦੀ ਮੇਹਰ ਨਾਲ ਮਿਲਦਾ ਹੈ ਤੇ ਉਸ ਦੇ ਦਿਤੇ ਸ਼ਬਦ ਨਾਲ ਮਨ ਵਿਚ ਆ ਵਸਦਾ ਹੈ।

ਦੂਜੇ ਸ਼ਲੋਕ ਵਿਚ ਵਾਹਿਗੁਰੂ ਦੀ ਸਿਫਤ ਦਾ ਖ਼ਜ਼ਾਨਾ ਮੇਹਰ ਨਾਲ ਮਿਲਦਾ ਦੱਸਿਆ ਹੈ। ਵਾਹਿਗੁਰੂ ਦੀ ਨਦਰ ਨਿਹਾਲ ਨਾਲ ਸਤਿਗੁਰ ਮਿਲਦਾ ਹੈ ਤੇ ਮਨ ਸਬਦ ਨਾਲ ਵਿੰਨ੍ਹੀਦਾ ਹੈ ਤੇ ਸਤਿਗੁਰ ਦੀ ਮਿਹਰ ਨਾਲ ਇਹ ਖਜ਼ਾਨਾ ਹੱਥ ਆਉਂਦਾ ਹੈ। ਇਉਂ ਗੁਰੂ ਪਰਮੇਸੁਰ ਦੀ ਉਸਤੁਤੀ, ਲੋੜ ਤੇ ਬਖ਼ਸ਼ਿਸ਼ ਵਰਣਨ ਹੋਈ ਹੈ।

**ਨਿਰੁਕ੍ਤ**—ਨਦਰਿ ਨਿਹਾਲਿ—ਕ੍ਰਿਪਾ ਦ੍ਰਿਸ਼ਟੀ ਨਾਲ ਵੇਖਦਾ ਹੈ।

ਬਖਸ—[ਫਾ:. ਬਖਸ਼ਿਸ਼] ਦਾਤ। ਧਨਹੀਣੁ—ਭਾਵ. ਸਚੇ ਧਨ 'ਨਾਮ ਤੇ ਸਿਫਤ' ਤੋਂ ਖਾਲੀ।

ਸਲਾਹਿਹੁ—[ਅ:. ਸਲਾਹ] ਸਿਫਤ ਕਰੋ। ਹਰੀ ਦੀ ਕੀਰਤੀ ਕਰੋ।

[ਪਉੜੀ ਦੂਸਰੀ]

ਮੂਲ

ਸਲੋਕ ਮ: ੩।। ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ।। ਨਾਮੇ ਕਾਰਜ ਸਿਧਿ ਹੈ ਸਹਜੇ ਹੋਇ ਸੁ ਹੋਇ।। ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ।। ਭਗਤਾ ਕਾ ਹਰਿ ਅੰਗੀਕਾਰੁ ਕਰੇ ਕਾਰਜੁ ਸੁਹਾਵਾ ਹੋਇ।। ਮਨ-ਮੁਖ ਮੂਲਹੁ ਭੁਲਾਇਅਨੁ ਵਿਚਿ ਲਬ ਲੋਭੁ ਅਹੰਕਾਰੁ।। ਝਗੜਾ ਕਰਦਿਆ ਅਨਦਿਨੁ ਗੁਦਰੈ ਸਬਦਿ ਨ ਕਰੈ ਵੀਚਾਰੁ।। ਸੁਧਿ ਮਤਿ ਕਰਤੈ ਹਿਰਿ ਲਈ ਬੋਲਨਿ ਸਭੁ ਵਿਕਾਰੁ।। ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ੍ਹਾਨੁ ਅੰਧਾਰੁ।।

ਅਰਥ

ਹੇ ਨਾਨਕ! ਗਿਆਨੀ ਨੇ (ਸਾਰਾ) ਜਗਤ ਜਿੱਤ ਲਿਆ ਹੈ. (ਪਰ ਹੋਰ) ਸਭ ਕਿਸੇ ਨੂੰ ਜਗਤ ਨੇ ਜਿੱਤ ਲਿਆ ਹੈ। (ਗਿਆਨੀ ਦਾ ਇਹ) ਕਾਰਜ ਨਾਮ ਨਾਲ ਸਿਰੇ ਚੜ੍ਹਦਾ ਹੈ. (ਉਨ੍ਹਾਂ ਦਾ ਫਿਰ ਇਹ ਨਿਸਚਾ ਹੁੰਦਾ ਹੈ ਕਿ ਹੁਣ ਜੋ ਕੁਛ) ਹੋਵੇ ਸੋ ਸੁਭਾਵਕ ਹੀ ਪਿਆ ਹੋਵੇ। (ਫਿਰ) ਗੁਰੂ ਦੀ ਮਤਿ (ਨਾਲ ਸੰਵਾਰੀ ਹੋਈ) ਮਤਿ ਚਲਾਇਮਾਨ ਨਹੀ ਹੁੰਦੀ. (ਉਸ ਨੂੰ) ਕੋਈ (ਬੀ) ਚਲਾਇਮਾਨ ਨਹੀਂ ਕਰ ਸਕਦਾ. (ਭਾਵ ਆਪਣੇ ਨਿਸ਼ਚੇ ਤੋਂ ਹਿਲਾ ਨਹੀਂ ਸਕਦਾ)। (ਐਸੇ ਦ੍ਰਿੜ ਵਿਸ਼ਵਾਸੀ) ਭਗਤਾਂ ਦਾ ਪੱਖ ਹਰੀ (ਆਪ) ਕਰਦਾ ਹੈ. (ਉਨ੍ਹਾਂ ਦਾ ਕੰਮ) ਕਾਜ ਸੁਹਣਾ ਹੋ ਜਾਂਦਾ ਹੈ। (ਇਸ ਦੇ ਮੁਕਾਬਲੇ ਤੇ) ਮਨਮੁਖ (ਲੋਕ) ਮੁੱਢੋਂ ਹੀ ਲਬ ਲੋਭ ਤੇ ਹੰਕਾਰ ਵਿਚ ਭੁਲਾਏ ਹੋਏ ਹਨ। (ਉਨ੍ਹਾਂ ਦਾ) ਹਰ ਦਿਨ ਝਗੜਾ ਕਰਦਿਆ ਗੁਜ਼ਰਦਾ ਹੈ. (ਓਹ ਕਦੇ) ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ ਵੀਚਾਰ ਨਹੀਂ ਕਰਦੇ। (ਉਨ੍ਹਾਂ ਦੀ) ਸੂਝ ਤੇ ਬੁੱਧੀ ਕਰਤੇ ਨੇ ਹੀ ਖੋਹ ਲਈ ਹੁੰਦੀ ਹੈ. (ਓਹ ਜੋ) ਬੋਲਦੇ (ਹਨ) ਸਭ ਨਿਕੰਮਾ

ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ ।। ੧ ।।

ਹੁੰਦਾ ਹੈ। (ਉਨ੍ਹਾਂ ਨੂੰ ਕਿਤਨਾ ਕੁਛ ਦਿਓ) ਦੇਣ ਨਾਲ (ਉਨ੍ਹਾਂ ਨੂੰ) ਕਿਤੇ ਬੀ ਰੱਜ ਨਹੀਂ ਹੁੰਦਾ. (ਉਨ੍ਹਾਂ ਦੇ) ਅੰਦਰ ਤ੍ਰਿਸ਼ਨਾ ਤੇ ਅਗਯਾਨ ਦਾ ਹਨੇਰਾ ਬਹੁਤ ਹੁੰਦਾ ਹੈ। ਹੇ ਨਾਨਕ ! ਮਨਮੁਖਾਂ ਨਾਲੋਂ (ਪ੍ਰੀਤ) ਤੁੱਟੀ ਚੰਗੀ. ਜਿਨ੍ਹਾਂ ਦਾ ਪਿਆਰ ਕਿ ਮਾਇਆ ਮੋਹ ਵਿਚ ਹੈ।। ੧ ।।

ਮ: ੩ ।। ਤਿਨ ਭਉ ਸੰਸਾ ਕਿਆ ਕਰੇ ਜਿਨ ਸਤਿਗੁਰੁ ਸਿਰਿ ਕਰਤਾਰੁ ।। ਧੁਰਿ ਤਿਨ ਕੀ ਪੈਜ ਰਖਦਾ ਆਪੇ ਰਖਣਹਾਰੁ ।। ਮਿਲਿ ਪ੍ਰੀਤਮ ਸੁਖੁ ਪਾਇਆ ਸਚੈ ਸਬਦਿ ਵੀਚਾਰਿ ।। ਨਾਨਕ ਸੁਖਦਾਤਾ ਸੇਵਿਆ ਆਪੇ ਪਰਖਣ ਹਾਰੁ ।। ੨ ।।

ਡਰ ਤੇ ਸੰਸਾ ਉਨ੍ਹਾਂ ਦਾ ਕੀਹ ਕਰ ਸਕਦਾ ਹੈ. ਜਿਨ੍ਹਾਂ ਦੇ ਸਿਰ ਤੇ ਸਤਿਗੁਰੂ ਤੇ ਕਰਤਾਰ (ਦਾ ਹੱਥ) ਹੈ। ਰਖਯਾ ਕਰਨੇ ਵਾਲਾ ਧੁਰੋਂ ਉਨ੍ਹਾਂ ਦੀ ਪੈਜ (ਅਬਰੋ) ਆਪ ਹੀ ਰਖਦਾ (ਆਇਆ) ਹੈ। (ਉਨ੍ਹਾਂ ਨੇ) ਸੱਚੇ (ਗੁਰੂ ਦੇ) ਸ਼ਬਦ ਦੀ ਵੀਚਾਰ ਦੁਆਰਾ ਪ੍ਰੀਤਮ ਨੂੰ ਮਿਲਕੇ ਸੁਖ ਪਾਇਆ ਹੈ। ਹੇ ਨਾਨਕ ! ਉਨ੍ਹਾਂ ਨੇ ਸੁੱਖ ਦਾਤਾ (ਪ੍ਰਭੂ) ਸੇਵਿਆ ਹੈ (ਜੋ ਆਪਣੇ ਭਗਤਾਂ ਦੀ ਪ੍ਰੀਤੀ ਨੂੰ) ਪਰਖਣੇ ਵਾਲਾ ਆਪ ਹੀ ਹੈ।। ੨ ।।

ਭਾਵ—ਇਸ ਸ਼ਲੋਕ ਵਿਚ ਦੋ ਸੈਨਤਾਂ ਸਹੀ ਹੁੰਦੀਆਂ ਹਨ ਕਿ ਸਤਿਗੁਰੂ ਤੇ ਕਰਤਾਰ ਦੇ ਸਿਰ ਤੇ ਹੱਥ ਵਾਲੇ ਨੂੰ ਡਰ ਦੇਣਾ ਤੇ ਸੰਸਿਆਂ ਵਿਚ ਪਾਉਣਾ ਬਿਰਥਾ ਹੈ. ਉਹਨਾਂ ਦਾ ਐਉਂ ਕੁਛ ਨਹੀਂ ਵਿਗਾੜਦਾ। ਦੂਸਰੇ ਇਹ ਕਿ ਐਸੇ ਪੁਰਖ ਕਰਤਾਰ ਤੇ ਭਰੋਸੇ ਵਾਲੇ ਹੁੰਦੇ ਹਨ. ਡਰ ਤੇ ਭੈ ਉਹਨਾਂ ਦੇ ਮਨਾਂ ਤੇ ਅਸਰ ਨਹੀ ਕਰਦਾ. ਓਹ ਨਿਸ਼ਚੇ ਦੇ ਘਰ ਅਡੋਲ ਟਿਕੇ ਰਹਿੰਦੇ ਹਨ. ਕਿਉਂਕਿ ਓਹ ਪ੍ਰੀਤਮ ਦੇ ਮੇਲ ਸੁੱਖ ਵਿਚ ਵਸਦੇ ਹਨ. ਓਹ ਜਾਣਦੇ ਹਨ ਕਿ ਸਾਡਾ ਪ੍ਰਭੂ ਸਾਨੂੰ ਜਾਣਦਾ ਹੈ ਤੇ ਸਾਡੀ ਪ੍ਰੀਤ ਪਰਖਕੇ ਸਾਨੂੰ ਪ੍ਰੇਮ ਕਰਨੇ ਵਾਲਾ ਬਣ ਚੁਕਾ ਹੈ।

ਪਉੜੀ।। ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸਿ ।। ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ ।। ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ।। ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ।। ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ ।। ੨ ।।

ਜੀਵ ਜੰਤ ਸਭ ਤੇਰੇ ਹਨ. ਤੂੰ ਸਭਨਾਂ ਦੀ ਰਾਸ (ਮੂੜੀ) ਹੈਂ। ਜਿਸ ਨੂੰ ਤੂੰ ਦੇਵੇਂ. ਉਸ ਨੂੰ ਸਭ ਕੁਛ ਮਿਲਦਾ ਹੈ. ਤੇਰੇ ਵਰਗਾ (ਤੇਰਾ) ਹੋਰ ਕੋਈ ਸ਼ਰੀਕ ਨਹੀਂ ਹੈ। ਤੂੰ ਸਭਨਾਂ ਦਾ ਇਕੋ ਹੀ ਦਾਤਾ ਹੈਂ. (ਹੇ) ਹਰੀ ! (ਤੇਰੇ) ਪਾਸ ਹੀ ਬੇਨਤੀ ਹੈ। ਜਿਸ ਦੀ (ਅਰਦਾਸ) ਤੈਨੂੰ ਭਾਉਂਦੀ ਹੈ ਉਸ ਦੀ ਤੂੰ ਮੰਨ ਲੈਂਦਾ ਹੈਂ. ਉਸ ਪੁਰਖ ਨੂੰ ਸ਼ਾਬਾਸ਼ੇ ਹੈ। (ਜੋ ਕੁਛ ਹੋ ਰਿਹਾ ਹੈ) ਸਾਰਾ ਤੇਰਾ ਖੇਲ ਵਰਤ ਰਿਹਾ ਹੈ. (ਇਸ ਲਈ) ਸੁੱਖ ਦੁੱਖ ਵਿਚ ਤੇਰੇ ਪਾਸ ਹੀ (ਅਰਦਾਸ ਕਰਨਾ ਬਣਦਾ) ਹੈ।। ੨ ।।

ਭਾਵ—ਸਾਰੇ ਜੀਵ ਸਾਈਂ ਨੇ ਰਚੇ ਹਨ. ਸਭਨਾਂ ਦੀ ਰਾਸ ਮੂੜੀ ਆਪ ਹੈ. ਜੋਤਿ ਰੂਪ ਹੋਕੇ ਸਭ ਵਿਚ ਹੈ ਤੇ ਉਸੇ ਆਸਰੇ ਸਭ ਦਾ ਜੀਵਨ ਹੈ. ਅਥਵਾ ਸੁਆਸਾਂ ਰੂਪੀ ਸਰੀਰ ਦੀ ਰਾਸ ਮੂੜੀ ਦਾ ਦਾਤਾ ਆਪ ਹੈ। ਫਿਰ ਤੂੰ ਇਕੋ ਹੈਂ ਤੇਰੇ ਨਾਲ ਦਾ ਹੋਰ ਕੋਈ ਨਹੀਂ. ਇਸ ਕਰਕੇ ਸਭ ਅਰਦਾਸਾਂ ਤੇਰੇ ਪਾਸ ਕਰੀਦੀਆਂ ਹਨ। ਜਿਸ ਦੀ ਤੂੰ ਮੰਨ ਲਵੇਂ ਉਹ ਧੰਨਤਾ ਯੋਗ ਹੈ। ਜਗਤ ਵਿਚ ਦੁਖ ਦੇਖਕੇ ਕਿਉਂ ਸਾਰੇ ਭਗਤ ਨਹੀਂ ਘਾਬਰਦੇ ? ਉੱਤਰ:? ਓਹ ਕਰਤਾਰ ਦਾ ਖੇਲ ਹੋ ਰਿਹਾ ਸਮਝਦੇ ਹਨ. ਭਾਵ ਇਹ ਕਿ ਜਦ ਸਭ ਕੁਛ ਉਹੋ ਹੈ ਤੇ ਉਸੇ ਦਾ ਖੇਲ ਹੈ ਤਾਂ ਸਾਡਾ ਕੰਮ ਉਸ ਅਗੇ ਅਰਦਾਸ ਕਰਨਾ ਹੀ ਹੈ।

**ਵ੍ਯਾਖ੍ਯਾ**—ਪਿਛਲੀ ਪਉੜੀ ਵਾਲਾ ਹੀ ਖਿਆਲ ਜਾਰੀ ਹੈ। ਪਹਿਲਾ ਸ਼ਲੋਕ ਜੋ ਮੁੱਢ ਵਿਚ ਦਿੱਤਾ ਉਸ ਦਾ ਭਾਵ ਪਉੜੀ ਨਾਲ ਐਥੋਂ ਢੁੱਕਦਾ ਹੈ ਕਿ ਭਗਤ ਯਾ ਗਿਆਨੀ ਸਭ ਉਸ ਦਾ ਖੇਲ ਸਮਝਦੇ ਹਨ, ਦੁੱਖ ਸੁੱਖ ਵਾਪਰਿਆਂ ਡੋਲਦੇ ਯਾ ਆਕੜਦੇ ਨਹੀਂ: ਸੋ ਉਹਨਾਂ ਨੇ ਜਗਤ ਕਹੋ ਯਾ ਮਾਯਾ ਕਹੋ ਜਿੱਤ ਲਈ ਹੈ। ਬਾਕੀ ਸਭਨਾਂ ਨੂੰ ਸੰਸਿਆਂ ਭੁਲੇਵਿਆਂ ਵਿਚ ਪਾ ਪਾ ਕੇ ਮਾਯਾ ਨੇ ਜਿੱਤ ਲਿਆ ਹੈ। ਸੋ ਨਾਲ ਹੀ ਚੋਜ ਪਛਾਣਨ ਦੀ ਵਿਧੀ ਦੱਸੀ ਕਿ ਉਹ ਨਾਮ ਜਪਦੇ ਹਨ ਤੇ ਗੁਰਮਤਿ ਉਤੇ ਟੁਰਦੇ ਹਨ। ਇਉਂ ਹਰੀ ਭਗਤਾਂ ਦੀ ਅੰਗੀਕਾਰਤਾ (ਪੱਖ੍ਯ, ਸਹਾਇਤਾ) ਕਰਦਾ ਹੈ।

ਇਨ੍ਹਾਂ ਸਤਿਪੁਰਖਾਂ ਦੇ ਟਾਕਰੇ ਤੇ ਬਾਕੀ ਸ਼ਲੋਕ ਵਿਚ ਮਨਮੁਖ ਦੀ ਮਾੜੀ ਦਸ਼ਾ ਦੱਸੀ। ਅੰਤ ਵਿਚ ਉਹਨਾਂ ਨਾਲੋਂ ਪ੍ਰੀਤ ਤੁੱਟੀ ਚੰਗੀ ਦੱਸੀ।

ਅਗਲਾ ਸ਼ਲੋਕ ਬੀ ਸਤਿ ਪੁਰਖਾਂ ਬਾਬਤ ਹੈ, ਚਾਹੋ ਭਗਤ ਕਹੋ ਚਾਹੋ ਗਿਆਨੀ ਕਹੋ, ਜਿਨ੍ਹਾਂ ਦੇ ਸਿਰ ਤੇ ਗੁਰੂ ਹੈ ਤੇ ਕਰਤਾਰ ਹੈ, ਓਹ ਮਿਲ ਰਹੇ ਹਨ, ਸੁੱਖੀ ਹਨ, ਕਰਤਾਰ ਉਨ੍ਹਾਂ ਦੀ ਪੰਜ ਰਖਦਾ ਹੈ ਤੇ ਸਦਾ ਤੋਂ ਰਖਦਾ ਆਇਆ ਹੈ।

**ਨਿਰੁਕ੍ਤ**—ਜਗੁ ਜੀਤਾ—ਜਗਤ ਨੂੰ ਜਿੱਤ ਲਿਆ। 'ਗ' ਨੂੰ ਔਕੜ ਹੈ ਜੋ ਕਰਮ ਕਾਰਕ ਦਾ ਚਿੰਨ੍ਹ ਹੈ। ਜਗਿ ਜੀਤਾ—ਜਗਤ ਨੇ ਜਿਤ ਲਿਆ, 'ਗ' ਨੂੰ ਸਿਆਰੀ ਹੈ ਜੋ ਕਰਤਾ ਕਾਰਕ ਦਾ ਚਿੰਨ੍ਹ ਹੈ। ਅੰਗੀਕਾਰੁ—ਅੰਗ ਕਰਨਾ। ਪੱਖ, ਮਦਦ, ਸਹਾਯਤਾ।

ਸੁਧਿ ਮਤਿ—ਸੋਝੀ ਤੇ ਅਕਲ। (ਅ) ਸ਼ੁੱਧ ਬੁੱਧੀ। ਰਾਸਿ—ਪੂੰਜੀ।
ਪਾਸਿ— ਕੋਲਿ, ਪਾਸੇ ਦਾ, ਨਮੂਨੇ ਦਾ। ਵਰਗਾ। ਚੋਜੁ—ਖੇਲ ਕੌਤਕ।

[ਪਉੜੀ ਤੀਸਰੀ]

| ਮੂਲ | ਅਰਥ |
|---|---|
| ਸਲੋਕ ਮ: ੩ ।। ਗੁਰਮੁਖਿ ਸਚੈ ਭਾਵਦੇ ਦਰਿ ਸਚੈ ਸਚਿਆਰ ।। ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ ।। ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ ।। ਨਾਨਕ ਰਖਣਹਾਰਾ ਰਖਸੀ ਆਪਣੀ ਕਿਰਪਾ ਧਾਰਿ ।। ੧ ।। | ਸੱਚੇ (ਹਰੀ) ਨੂੰ ਗੁਰਮੁਖ ਭਾਉਂਦੇ ਹਨ, (ਉਸ ਦੇ) ਸੱਚੇ ਦਰਬਾਰ ਵਿਚ (ਓਹ) ਸਚਿਆਰ (ਗਿਣੇ ਜਾਂਦੇ) ਹਨ, (ਉਨ੍ਹਾਂ ਗੁਰਮੁਖ) ਸਜਣਾਂ ਦੇ ਮਨ ਵਿਚ ਗੁਰੂ ਦੇ ਸ਼ਬਦ ਦਾ ਵੀਚਾਰ ਹੁੰਦਾ ਹੈ (ਜਿਸ ਕਰਕੇ ਉਨ੍ਹਾਂ ਦੇ ਮਨ ਵਿਚ) ਆਨੰਦ ਹੁੰਦਾ ਹੈ, (ਇਹ) ਸ਼ਬਦ (ਉਨ੍ਹਾਂ ਨੇ) ਅੰਦਰ ਵਸਾਇਆ ਸੀ (ਜਿਸ ਕਰਕੇ) ਕਰਤਾਰ ਨੇ (ਉਨ੍ਹਾਂ ਦਾ ਅਗ੍ਯਾਨ ਰੂਪੀ) ਦੁੱਖ ਦੂਰ ਕਰ ਦਿਤਾ (ਤੇ ਗਿਆਨ ਦਾ) ਚਾਨਣਾ ਕਰ ਦਿਤਾ। ਹੇ ਨਾਨਕ ! (ਤੁਹਾਨੂੰ ਬੀ ਉਹ) ਰੱਖਣ ਵਾਲਾ ਆਪਣੀ ਕਿਰਪਾ ਧਾਰਨ ਕਰਕੇ ਰਖ ਲਏਗਾ ।। ੧ ।। |

ਭਾਵ—ਜਿਨ੍ਹਾਂ ਨੇ ਅਪਣੇ ਅੰਦਰ ਸ਼ਬਦ ਨੂੰ ਵਸਾ ਲਿਆ ਉਹਨਾਂ ਦੀ ਹਉਮੈਂ ਯਾ ਅਗ੍ਯਾਨ ਦੂਰ ਹੋਕੇ ਗ੍ਯਾਨ ਹੋ ਗਿਆ: ਜਿਸ ਦਾ ਫਲ ਇਹ ਹੋਇਆ ਕਿ ਓਹ ਸੱਚੇ ਪ੍ਰਭੂ ਨੂੰ ਪਯਾਰੇ ਲਗਣ ਵਾਲੇ ਦਰਗਾਹੇ ਜਾਕੇ ਸਚਿਆਰ ਪਰਵਾਨ ਹੋਏ ਤੇ ਅਨੰਦ ਵਿਚ ਟਿਕ ਗਏ। ਇਹ ਦੱਸਕੇ ਅਖੀਰ ਵਿਚ ਦੱਸਦੇ ਹਨ ਕਿ ਜਿਸ ਪ੍ਰਭੂ ਦਾ ਬਿਰਦ ਕ੍ਰਿਪਾਲੂ ਤੇ ਰਖ੍ਯਾ ਕਰਨੇ ਵਾਲਾ ਹੈ, ਤੁਹਾਨੂੰ ਬੀ ਉਸੀ ਤਰ੍ਹਾਂ ਰੱਖ ਲਏਗਾ ਤਾਂ ਤੇ ਗੁਰੂ ਕਾ ਸ਼ਬਦ ਵਸਾਓ, ਇਹ ਪ੍ਰੇਰਨਾ ਹੈ।

ਮ: ੩ ।। ਗੁਰ ਕੀ ਸੇਵਾ ਚਾਕਰੀ ਭੈ ਰਚਿ ਕਾਰ ਕਮਾਇ ।। ਜੇਹਾ ਸੇਵੈ ਤੇਹੋ ਹੋਵੈ ਜੇ ਚਲੈ ਤਿਸੈ ਰਜਾਇ ।। ਨਾਨਕ ਸਭੁ ਕਿਛੁ ਆਪਿ ਹੈ ਅਵਰੁ ਨ ਦੂਜੀ ਜਾਇ ।। ੨ ।।

(ਜੇ) ਗੁਰੂ ਦੀ ਸੇਵਾ (ਐਉਂ) ਕਮਾਵੇ (ਕਿ ਜਿਵੇਂ) ਭੈ ਵਿਚ ਰਚਕੇ (ਮਾਲਕ ਦੀ) ਨੌਕਰੀ (ਵਿਚ ਕਾਰ=) ਕਮਾਈਦੀ ਹੈ (ਤਦ) ਜੇਹ (ਗੁਰੂ ਦੀ) ਸੇਵਾ ਕਰੇਗਾ ਉਸੇ ਵਰਗਾ ਹੋ ਜਾਏਗਾ. (ਪਰ ਨਾਲ) ਜੇ ਉਸੇ ਦੀ ਰਜ਼ਾ ਵਿਚ ਟੁਰੇਗਾ ਤਾਂ । (ਪਰ) ਹੇ ਨਾਨਕ ! ਇਸ (ਗੁਰੂ ਸੇਵਾ ਦੀ ਖੇਲ ਵਿਚ ਬੀ) ਉਹ ਆਪ ਹੀ ਸਭੋ ਕੁਛ ਹੈ. (ਉਸ ਤੋਂ ਬਿਨਾਂ) ਹੋਰ ਕੋਈ ਠਿਕਾਣਾ ਨਹੀਂ ਹੈ ।। ੨ ।।

ਭਾਵ—ਸੇਵਾ ਤੋਂ ਇਥੇ ਮੁਰਾਦ ਉਹ ਟਹਿਲ ਹੈ ਜੋ ਨੌਕਰ ਦੀ ਮੁੱਲ ਲਈ ਸੇਵਾ ਨਹੀਂ ਹੈ.ਪਰ ਪ੍ਰੇਮ ਦੀ ਸੇਵਾ ਹੈ. ਜੋ ਸਿਖ ਗੁਰੂ ਦੀ ਕਰਦਾ ਹੈ. ਇਸ ਕਰਕੇ ਚਾਕਰੀ ਪਦ ਦਾ ਭਾਵ ਹੈ ਤਨਖਾਹਦਾਰ ਨੌਕਰ ਦੀ ਕੀਤੀ ਟਹਿਲ । ਸੋ ਫੁਰਮਾਉਂਦੇ ਹਨ ਕਿ ਸੇਵਾ ਐਸੀ ਕਰ ਜੈਸੀ ਹੁਕਮ ਦਾ ਬੱਧਾ ਨੌਕਰ ਕਰਦਾ ਹੈ । ਇਸ ਵਾਕ ਵਿਚ (ਦਿਲ ਲਾਕੇ) ਸੇਵਾ ਕਰਨੀ ਨਾ ਆਈ. ਸੋ ਫੁਰਮਾਯਾ ਕਿ ਉਸ ਦੀ ਰਜ਼ਾ ਵਿਚ ਟੁਰੇ । ਰਜ਼ਾ ਵਿਚ ਤਾਂ ਟੁਰ ਹੁੰਦਾ ਹੈ ਜੇ 'ਮਨ ਕੀ ਮਤਿ ਮੋਹਿ ਸਗਲ ਤਿਆਗੀ*' ਹੋਵੇ । ਸੋ ਭਾਵ ਹੋਇਆ : ਨਿਸ਼ਕਾਮ ਸੇਵਾ ਹੋਵੇ । ਉਸੇ ਦਾ ਰੂਪ ਹੋ ਜਾਏਗਾ. ਇਸ ਵਿਚ ਕਟਾਖਜ ਇਹ ਹੈ ਕਿ ਪ੍ਰੇਮ ਨਾਲ ਸੇਵਾ ਕਰ ਕਿਉਂਕਿ ਜਦ ਮਨ ਦੀ ਮਤਿ ਤਿਆਗ ਕੇ ਰਜ਼ਾ ਵਿਚ ਟੁਰੇਗਾ ਤਾਂ ਰਜ਼ਾ ਉਸ ਨੂੰ ਪਿਆਰੀ ਲਗਣ ਲਗ ਜਾਏਗੀ. ਐਉਂ ਸੇਵਾ ਪ੍ਰੇਮ ਮਈ ਨਿਸ਼ਕਾਮ ਹੋਵੇਗੀ. ਨਿਸ਼ਕਾਮਤਾ ਤੇ ਪ੍ਰੇਮ ਸਿਖ ਨੂੰ ਗੁਰੂ ਦਾ ਰੂਪ ਬਣਾ ਦੇਵੇਗੀ । ਤੀਸਰੀ ਸਤਰ ਵਿਚ ਫੁਰਮਾਯਾ ਕਿ ਨਿਸ਼ਕਾਮਤਾ ਦੀ ਪ੍ਰਾਪਤੀ ਉਸ ਨਿਸ਼ਚੇ ਨਾਲ ਹੋਵੇਗੀ ਜੋ ਵਾਹਿਗੁਰੂ ਵਿਚ ਹੋਵੇ । ਇਹ ਵਿਸ਼ਵਾਸ ਬੰਨ੍ਹੇ ਕਿ ਮੇਰੀ ਗੁਰ ਸੇਵਾ ਵਾਹਿਗੁਰੂ ਦੀ ਮਿਹਰ ਨਾਲ ਸਿਰੇ ਚੜ੍ਹਨੀ ਹੈ. ਸੇਵਾ ਸਫਲਤਾ ਵਿਚ ਸਹਾਯਕ ਆਸਰਾ ਵਾਹਿਗੁਰੂ ਹੈ । ਉਸ ਬਿਨਾ ਹੋਰ ਠਿਕਾਣਾ ਕੋਈ ਨਹੀਂ । ਜਦ ਇਹ ਨਿਸ਼ਚਾ ਬੱਝ ਗਿਆ ਤਾਂ ਮੈਂ ਤੋਂ ਉਠਕੇ ਵਾਹਿਗੁਰੂ ਆਸ਼੍ਰਿਤ ਹੋ ਗਿਆ. ਇਸੇ ਭਾਵ ਨੇ ਸੇਵਾ ਨਾਲ ਪਰਪੱਕ ਹੋਕੇ ਨਿਰ-ਹਉਮੈਂ ਕਰ ਦੇਣਾ ਹੈ ।

ਪਉੜੀ ।। ਤੇਰੀ ਵਡਿਆਈ ਤੂਹੈ ਜਾਣਦਾ ਤੁਧੁ ਜੇਵਡੁ ਅਵਰੁ ਨ ਕੋਈ ।। ਤੁਧੁ ਜੇਵਡੁ ਹੋਰੁ ਸਰੀਕੁ ਹੋਵੈ ਤਾ ਆਖੀਐ ਤੁਧੁ ਜੇਵਡੁ ਤੂਹੈ ਹੋਈ ।। ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ ਹੋਰੁ ਤਿਸਦੀ ਰੀਸ ਕਰੇ ਕਿਆ ਕੋਈ ।। ਤੂੰ ਭੰਨਣ ਘੜਨ ਸਮਰਥੁ ਦਾਤਾਰੁ ਹਹਿ ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ।। ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ।।੩।।

(ਹੇ ਦਾਤਾਰ ਪ੍ਰਭੂ !) ਤੇਰੀ ਵਡਿਆਈ ਤੂੰ (ਆਪੇ ਹੀ) ਜਾਣਦਾ ਹੈਂ, ਤੇਰੇ ਜੇਡਾ ਵਡਾ ਹੋਰ ਕੋਈ ਨਹੀਂ ਹੈ । ਤੇਰੇ ਜੇਡਾ ਵੱਡਾ ਹੋਰ ਕੋਈ ਬਰੱਬਰੀ ਕਰਨ ਵਾਲਾ ਹੋਵੇ ਤਾਂ ਕਹੀਏ. ਤੇਰੇ ਜੇਡਾ ਵਡਾ (ਤਾਂ) ਤੂੰਹੋਂ ਹੀ ਹੈਂ । ਜਿਸ ਨੇ ਤੇਰੀ ਸੇਵਾ ਕੀਤੀ ਉਸ ਨੇ ਸੁਖ ਪਾਇਆ ਹੈ ਹੋਰ ਕੋਈ ਉਸ ਦੀ ਰੀਸ ਕੀਹ ਕਰੇ? (ਭਾਵ ਨਹੀਂ ਕਰ ਸਕਦਾ) । ਤੂੰ ਭੰਨਣ ਘੜਨ (ਹਰ ਪ੍ਰਕਾਰ ਦੀ) । ਸਮਰੱਥਾ ਰੱਖਣ ਵਾਲਾ ਦਾਤਾ ਹੈਂ. ਤੇਰੇ ਅਗੇ ਸਾਰੀ (ਸ੍ਰਿਸ਼ਟੀ) ਮੰਗਣ ਲਈ ਹੱਥ ਜੋੜ ਕੇ ਖਲੋਤੀ ਹੋਈ ਹੈ । ਮੈਨੂੰ ਤੇਰੇ ਜੇਡਾ ਦਾਤਾ (ਹੋਰ) ਕੋਈ ਨਜ਼ਰ ਨਹੀਂ ਆਉਂਦਾ, ਤੂੰ ਸਭ ਕਿਸੇ ਨੂੰ ਦਾਨ ਦਿਤਾ ਹੈ, (ਹਾਂ) ਖੰਡਾਂ, ਬ੍ਰਹਮੰਡਾਂ, ਪਤਾਲਾਂ, ਪੁਰੀਆਂ ਤੇ ਸਭ ਲੋਕਾਂ ਵਿਚ (ਤੂੰਹੋਂ ਸਭ ਕਿਸੇ ਨੂੰ ਦਾਨ ਦਿਤਾ ਹੈ) ।। ੩ ।।

* ਗਉੜੀ ਮਹਲਾ ੫-੧੧੯.

ਭਾਵ— ਸਾਰੀ ਪਉੜੀ ਵਿਚ ਵਾਹਿਗੁਰੂ ਨੂੰ ਸਭ ਤੋਂ ਵਡਾ ਅਪਣੇ ਵਰਗੇ ਕਿਸੇ ਸ਼ਰੀਕ ਤੋਂ ਬਿਨਾ. ਇਕੋ ਇਕ ਪ੍ਰਭੂ ਵਰਣਨ ਕੀਤਾ ਹੈ ਤੇ ਸਾਰੇ ਜਗਤ ਨੂੰ ਪੁਰੀਆਂ. ਲੋਕਾਂ. ਬ੍ਰਹਮੰਡਾਂ. ਖੰਡਾਂ ਨੂੰ. ਉਸਦੇ ਵਾਸੀਆਂ ਨੂੰ. ਜਾਚਕ ਦੱਸਿਆ ਹੈ ਤੇ ਓਹ ਮਹਾਂ ਦਾਤਾ ਸਭ ਨੂੰ ਦੇ ਰਿਹਾ ਹੈ। ਰਚਣਹਾਰ. ਪਾਲਣਹਾਰ. ਭੰਨਣਹਾਰ ਸਭ ਸ਼ਕਤੀਆਂ ਦਾ ਮਾਲਕ ਉਹੋ ਹੈ. ਸੋ ਓਹ ਇਕੋ ਇਕ ਬੇਅੰਤ ਹੋਇਆ। ਅਪਣੀ ਵਡਿਆਈ ਉਸ ਬਿਨਾਂ ਕੌਣ ਜਾਣੇ. ਹੋਰ ਬੇਅੰਤ ਹੋਇਆ ਹੀ ਨਾ. ਦੋ ਬੇਅੰਤ ਹੋ ਹੀ ਨਹੀਂ ਸਕਦੇ। ਉਸ ਦੀ ਵਡਿੱਤ ਦੱਸਕੇ ਸਾਨੂੰ ਉਪਦੇਸ਼ ਏਹ ਕਰਦੇ ਹਨ ਕਿ ਉਸ ਦੀ ਸੇਵਾ ਕਰੋ ਤਦ ਤੁਸੀਂ ਸੁਖ ਪਾਓਗੇ। ਐਸਾ ਸੁਖ ਕਿ ਫੇਰ ਤੁਹਾਡੀ ਬਰੱਬਰੀ ਕੋਈ ਨਹੀਂ ਕਰ ਸਕੇਗਾ। ਤੁਸੀਂ ਪਰਮ ਸੁਖ ਵਾਲੇ ਹੋ ਜਾਓਗੇ। ਹਾਂ ਸੁਖੀਆਂ ਵਿਚੋਂ ਪਰਮ ਸੁਖੀ ਹੋ ਜਾਓਗੇ।

**ਵਯਾਖਯਾ**—ਪਉੜੀ ਵਿਚ ਪ੍ਰਭੂ ਜੀ ਦੀ ਵਡਿਆਈ ਦੱਸੀ ਹੈ ਕਿ ਓਹ ਆਪ ਹੀ ਜਾਣਦਾ ਹੈ. ਸਾਡੀ ਪਹੁੰਚ ਤੋਂ ਪਰੇ ਹੈ. ਉਹੀ ਉਸ ਨੂੰ ਜਾਣਦਾ ਹੈ। ਅਸੀਂ ਜਦ ਹਰੀ ਯਸ਼ ਕਹਿੰਦੇ ਹਾਂ. ਸਾਰਾ ਨਹੀਂ ਜਾਣਦੇ. ਕਹਿਣ ਨਾਲ ਸਾਡੀ ਕਲਯਾਣ ਹੁੰਦੀ ਹੈ। ਅਸੀਂ ਗੁਰਮੁਖ ਹੋ ਜਾਂਦੇ ਹਾਂ।

ਇਸ ਪਉੜੀ ਦੇ ਸਿਰ ਸਲੋਕ ਰਖੇ ਮ: ੩ ਜੀ ਦੇ। ਜਿਨ੍ਹਾਂ ਵਿਚ ਗੁਰਮੁਖ ਦੇ ਲੱਛਣ ਤੇ ਉਸ ਨੂੰ ਹੋਈ ਪ੍ਰਾਪਤੀ ਯਾ ਪਰਮ ਸੁਖ ਦਾ ਵਰਣਨ ਹੈ।

ਪਉੜੀ ਵਿਚ ਦੱਸਿਆ ਹੈ ਕਿ ਵਾਹਿਗੁਰੂ ਦੀ ਜਿਨ੍ਹ ਸੇਵਾ ਕੀਤੀ ਉਸ ਨੇ ਸੁਖ ਪਾਇਆ। ਸੋ ਗੁਰਮੁਖ ਸੇਵਾ ਨਾਲ ਬਣਦਾ ਹੈ. ਸੇਵਾ ਹੈ ਹਰੀ ਨਾਮ ਸਿਮਰਨ ਤੇ ਹਰੀ ਯਸ਼ ਕਰਨਾ। ਸੋ ਦੂਸਰੇ ਸ਼ਲੋਕ ਵਿਚ ਸੇਵਾ ਕੀ ਹੈ ਨਹੀਂ ਦੱਸਿਆ. ਸੇਵਾ ਕਿਸ ਪ੍ਰਕਾਰ ਦੀ ਅਨਿੰਨ ਹੋਵੇ ? ਜਿਸ ਨਾਲ ਸੱਚੇ ਨੂੰ ਭਾ ਜਾਈਏ. ਇਹ ਗਲ ਦੱਸੀ ਹੈ। ਇਹ ਗਲ ਦੂਸਰੇ ਸ਼ਲੋਕ ਦੇ ਭਾਵ ਵਿਚ ਉਤੇ ਵਰਣਨ ਹੋ ਚੁੱਕੀ ਹੈ. ਐਉਂ ਦੁਇ ਸ਼ਲੋਕ ਪਉੜੀ ਨਾਲ ਆ ਢੁਕਦੇ ਹਨ।

**ਨਿਰੁਕ੍ਤ**—ਸੇਵਾ—[ਸੰਸ:.) ਟਹਿਲ। ਪਰ ਗੁਰਬਾਣੀ ਵਿਚ ਅਕਸਰ ਭਾਵ ਉਸ ਟਹਿਲ ਤੋਂ ਹੈ ਜੋ ਜਗਯਾਸੂ ਗੁਰੂ ਦੀ. ਸਤਿਸੰਗ ਦੀ. ਵਾਹਿਗੁਰੂ ਦੀ ਕਰਦੇ ਹਨ ਤੇ ਕੋਈ ਮਾਯਕ ਮੁਆਵਜ਼ਾ ਨਹੀਂ ਲੇਣਾ ਚਾਹੁੰਦੇ। ਪਰ ਈਸ਼੍ਵਰ ਪ੍ਰਾਪਤੀ ਦਾ ਵਸੀਲਾ ਜਾਣ ਕੇ ਸੇਵਾ ਕਰਦੇ ਹਨ।

ਚਾਕਰੀ—ਨੌਕਰੀ। ਇਸੀ ਤਰ੍ਹਾਂ 'ਚਾਕਰ' ਪਦ ਫਾਰਸੀ ਦਾ ਹੈ. ਇਸ ਦਾ ਅਰਥ ਟਹਿਲ ਕਰਨ ਵਾਲਾ. ਖਿਦਮਤ ਕਰਨ ਵਾਲਾ ਹੈ. ਪਰ ਮੁਆਵਜ਼ਾ ਲੈ ਕੇ ਕਰਨ ਵਾਲਾ। ਇਥੇ ਸੇਵਾ ਤੇ ਚਾਕਰੀ ਵਿਚ ਇਹੋ ਕਟਾਖ੍ਯ ਸਹੀ ਹੁੰਦਾ ਹੈ।

ਭੈ ਰਚਿ—ਭੈ ਵਿਚ ਰਚਕੇ. ਭੈ ਵਿਚ ਆਕੇ। ਡਰ ਹੋਣਾ। ਤਨਖਾਹਦਾਰ ਨੌਕਰ ਇਸ ਡਰ ਹੇਠ ਕੰਮ ਕਰਦਾ ਹੈ ਕਿ ਮੈਨੂੰ ਹਟਾ ਨਾ ਦੇਣ। ਇਸ ਨੌਕਰ ਕਹੋ. ਚਾਕਰ ਕਹੋ. ਨੂੰ ਡਰ ਪ੍ਰੇਰਕ ਹੁੰਦਾ ਹੈ ਟਹਿਲ ਦਾ। ਤਿਵੇਂ ਸੇਵਾ ਜੋ ਸਤਿਗੁਰੁ ਦੀ ਕਰਨੀ ਹੈ ਉਸ ਵਿਚ ਪਹਿਲਾ ਅੰਗ 'ਭੈ' ਹੈ। ਜੇ ਉਹ ਨਾਲ ਮਾਲਿਕ ਦੀ ਰਜ਼ਾ ਪਛਾਣਨ ਲਗ ਜਾਏ ਤਾਂ ਮਾਲਿਕ ਵਧੇਰੇ ਖੁਸ਼ ਹੁੰਦਾ ਹੈ। ਇਹ ਦੋ ਸਿਫਤਾਂ ਤਾਂ ਨੌਕਰ ਤੋਂ ਸੇਵਕ ਸਿਖੇ। ਤੀਸਰੀ ਗਲ ਜੋ ਉਸ ਨੂੰ ਵੱਖਰਾ ਪਨ ਦਿੰਦੀ ਹੈ ਉਹ ਪ੍ਰਭੂ ਦੀ ਚਾਹਨਾ ਵਿਚ ਕਿ ਉਸ ਦੇ ਮਨ ਵਿਚ ਇਹ ਕਦੀ ਨਾ ਆਵੇ ਕਿ ਮੈਂ ਸੇਵਾ ਕਰਦਾ ਹਾਂ. ਉੱਤਮ ਸੇਵਕ ਹਾਂ। ਪਰ ਇਹ ਕਿ ਇਹ ਸੇਵਾ ਗੁਰੂ ਕੀ ਮੈਥੋਂ ਵਾਹਿਗੁਰੂ ਕਰਾ ਰਿਹਾ ਹੈ।

ਰਜਾਇ—ਮਰਜ਼ੀ। ਉਸ ਦੀ ਮਰਜ਼ੀ ਪਛਾਣਨ ਲਗ ਜਾਂਦਾ ਤੇ ਉਸ ਵਿਚ ਟੁਰਦਾ ਹੈ।

ਸਰੀਕੁ—[ਅ:. ਸ਼ਰੀਕ] ਬਰੱਬਰ ਦਾ। ਬਰਾਬਰੀ ਕਰਨ ਵਾਲਾ। (ਅ) ਇਸ ਦਾ ਅਰਥ ਹਿੱਸੇਦਾਰ. ਯਾ ਸਾਕਾਦਾਰੀ ਵਿਚ ਉਸੇ ਜਾਤ ਦਾ ਬੀ ਹੁੰਦਾ ਹੈ।

ਖੰਡੀ—ਖੰਡਾਂ ਵਿਚ। ਖੰਡੀ। ਵਰਭੰਡੀ—ਬ੍ਰਹਮੰਡ ਪਦ ਦਾ ਰੂਪ ਦੇਸ਼ ਭਾਸ਼ਾ ਵਿਚ।
ਪਾਤਾਲੀ—ਪਾਤਾਲੀਂ। ਪਤਾਲਾਂ ਵਿਚ।
ਪੁਰਈ—ਪੁਰਈਂ=ਪੁਰੀਆਂ ਵਿਚ। ਜਿਵੇਂ ਸ਼ਿਵ ਪੁਰੀ। ਲੋਈ—ਲੋਕਾਂ ਵਿਚ।

## [ਪਉੜੀ ਚਉਥੀ]

| ਮੂਲ | ਅਰਥ |
|---|---|
| ਸਲੋਕ ਮ: ੩ ।। ਮਨਿ ਪਰਤੀਤਿ ਨ ਆਈਆ ਸਹਜਿ ਨ ਲਗੋ ਭਾਉ ।। ਸਬਦੈ ਸਾਦੁ ਨ ਪਾਇਓ ਮਨ ਹਠਿ ਕਿਆ ਗੁਣ ਗਾਇ ।। ਨਾਨਕ ਆਇਆ ਸੋ ਪਰਵਾਣੁ ਹੈ ਜਿ ਗੁਰਮੁਖਿ ਸਚਿ ਸਮਾਇ ।। ੧ ।। | (ਜਿਸ ਦੇ) ਮਨ ਵਿਚ (ਗੁਰੂ ਤੇ) ਨਿਸਚਾ ਨਹੀਂ ਬੱਝਾ ਤੇ ਸਹਜ ਦੁਆਰਾ (ਵਾਹਿਗੁਰੂ ਵਿਚ) ਪ੍ਰੇਮ ਨਹੀਂ ਲੱਗਾ, ਸ਼ਬਦ ਦੁਆਰਾ (ਜਿਸ ਨੂੰ) ਰਸ ਨਹੀਂ ਆਇਆ, (ਉਹ) ਮਨ ਦੇ ਹਠ ਨਾਲ (ਹਰੀ ਦੇ) ਗੁਣ ਕੀ ਗਾਏਗਾ ? ਹੇ ਨਾਨਕ ! (ਸੰਸਾਰ ਵਿਚ) ਆਇਆ ਉਹੋ ਕਬੂਲ ਪਿਆ ਹੈ ਜੋ ਗੁਰਮੁਖ ਹੋਕੇ ਸੱਚ ਵਿਚ ਸਮਾ ਜਾਵੇ ।। ੧ ।। |

ਭਾਵ— ਪਖੰਡ ਦਾ ਖੰਡਨ ਕੀਤਾ ਹੈ, ਮਨ ਵਿਚ ਵਾਹਿਗੁਰੂ ਗੁਰੂ ਤੇ ਨਿਸ਼ਚਾ ਨਾ ਹੋਵੇ। ਪ੍ਰੇਮ ਨਹੀਂ ਲਗਾ ਸਹਿਜ ਦੁਆਰਾ: ਸਹਜ ਯੋਗ ਦੀ ਨਾਮ, ਹਰਿ ਕੀਰਤਨ ਆਦਿ ਘਾਲ ਨਾਲ। ਸਹਜ ਦਾ ਏਥੇ ਅਰਥ ਗਯਾਨ ਤੇ ਪ੍ਰਭੂ ਬੀ ਲਾ ਲੈਂਦੇ ਹਨ।

ਫੇਰ ਜਿਸ ਨੂੰ ਸ਼ਬਦ ਦੁਆਰਾ ਗੁਰੂ ਦੇ ਦੱਸੇ ਉਪਦੇਸ਼ ਦੀ ਕਮਾਈ ਕਰਕੇ ਰਸ ਨਹੀਂ ਪਿਆ, ਉਸ ਦਾ ਕੀਤਾ ਅਸਫਲ ਹੈ, ਮਨ ਹਠ ਨਾਲ ਕਮਾਈ ਕੀਤਿਆਂ, ਅਰਥਾਤ ਮਨ ਦੇ ਮਗਰ ਲੱਗ ਕੇ ਹਠ ਦੇ ਸਾਧਨ ਕਬੂਲ ਨਹੀਂ ਪੈਂਦੇ। ਗੁਰਮੁਖ ਹੋਵੇ, ਗੁਰੂ ਦੁਆਰਾ ਕਮਾਈ ਕਰੇ, ਨਾਮ ਬਾਣੀ ਰਜ਼ਾ ਪ੍ਰੇਮ ਆਦਿ ਪ੍ਰੇਮਾ ਭਗਤੀ ਦੇ ਉਪਰਾਲੇ ਕਰੇ, ਸਚ ਪ੍ਰਾਪਤੀ ਦੀ ਸੋਧ ਬੰਨ੍ਹੇ, ਉਸ ਦੀ ਕਮਾਈ ਸਫਲ, ਉਸ ਦਾ ਆਉਣਾ ਪਰਵਾਨ, ਉਹ ਦਰਗਾਹੇ ਕਬੂਲ ।। ਅਗਲੇ ਸ਼ਲੋਕ ਵਿਚ 'ਮਨ ਹਠ' ਦੀ ਕਾਰ ਵਾਲੇ ਦਾ ਰੂਪ ਬੱਧਾ ਹੈ ਮਾਨੋ ਇਸੇ ਸ਼ਲੋਕ ਦੀ ਟੀਕਾ ਹੈ।

| ਮੂਲ | ਅਰਥ |
|---|---|
| ਮਹਲਾ ੩ ।। ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ ।। ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ ।। ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਏ ।। ਅਨਦਿਨੁ ਸਹਸਾ ਕਦੇ ਨ ਚੂਕੈ ਬਿਨੁ ਸਬਦੈ ਦੁਖੁ ਪਾਏ ।। ਕਾਮੁ ਕ੍ਰੋਧੁ ਲੋਭੁ ਅੰਤਰਿ ਸਬਲਾ ਨਿਤ ਧੰਧਾ ਕਰਤ ਵਿਹਾਏ ।। | (ਮਨ ਹਠ ਵਾਲਾ) ਮੂਰਖ ਆਪਣਾ ਆਪ (ਤਾਂ) ਪਛਾਣਦਾ ਨਹੀਂ ਤੇ ਹੋਰਨਾਂ (ਦੇ ਨੁਕਸ ਛਾਂਟ ਛਾਂਟ ਕੇ) ਕਹਿੰਦਾ ਹੈ (ਤੇ ਉਨ੍ਹਾਂ) ਨੂੰ ਦੁਖਾਉਂਦਾ ਹੈ। (ਉਸ) ਅੰਨ੍ਹੇ ਦੀ ਮੁੱਢ (ਕਦੀਮਾਂ) ਦੀ (ਭੈੜੀ) ਵਾਦੀ ਗਈ ਨਹੀਂ, (ਉਹ ਵਾਹਿਗੁਰੂ ਤੋਂ) ਵਿਛੜ ਕੇ (ਜਮ ਮਾਰਗ ਦੀਆਂ) ਸੱਟਾਂ ਸਹਾਰੇਗਾ। ਸਤਿਗੁਰੂ ਦੇ ਭੈ ਵਿਚ (ਆ ਕੇ ਉਸ ਨੇ ਆਪਣਾ ਮਾੜਾ ਸੁਭਾਵ) ਭੰਨਕੇ (ਨਵੇਂ ਸਿਰੇ) ਨਹੀਂ ਘੜਿਆ (ਜੋ ਉਸ ਨਵੇਂ ਘੜੇ ਨਾਲ) ਸਰੂਪ ਵਿਚ ਸਮਾਇਆ ਰਹਿੰਦਾ (ਭਾਵ ਸਮਾ ਜਾਂਦਾ)। (ਉਸ ਦਾ) ਭਰਮ ਦਿਨ ਰਾਤ ਵਿਚ (ਕਿਸੇ ਵੇਲੇ ਬੀ) ਨਹੀਂ ਦੂਰ ਹੁੰਦਾ, (ਉਹ ਗੁਰੂ) ਸ਼ਬਦ ਤੋਂ ਵਿਹੂਣਾ ਸਦਾ ਦੁਖ ਪਾਉਂਦਾ ਹੈ। (ਉਸ ਦੇ) |

ਚਰਣ ਕਰ ਦੇਖਤ ਸੁਣਿ ਥਕੇ ਦਿਹ ਮੁਕੇ ਨੇੜੈ ਆਏ ।। ਸਚਾ ਨਾਮੁ ਨ ਲਗੋ ਮੀਠਾ ਜਿਤੁ ਨਾਮਿ ਨਵ ਨਿਧਿ ਪਾਏ ।। ਜੀਵਤੁ ਮਰੈ ਮਰੈ ਫੁਨਿ ਜੀਵੈ ਤਾਂ ਮੋਖੰਤਰੁ ਪਾਏ ।। ਧੁਰਿ ਕਰਮੁ ਨ ਪਾਇਓ ਪਰਾਣੀ ਵਿਣੁ ਕਰਮਾ ਕਿਆ ਪਾਏ ।। ਗੁਰ ਕਾ ਸਬਦੁ ਸਮਾਲਿ ਤੂ ਮੂੜੇ ਗਤਿ ਮਤਿ ਸਬਦੇ ਪਾਏ ।। ਨਾਨਕ ਸਤਿਗੁਰੁ ਤਦ ਹੀ ਪਾਏ ਜਾਂ ਵਿਚਹੁ ਆਪੁ ਗਵਾਏ ।। ੨ ।।

ਅੰਦਰ ਕਾਮ. ਕ੍ਰੋਧ. ਲੋਭ ਬਲਵਾਨ (ਹੋਇਆ) ਹੁੰਦਾ ਹੈ. (ਇਨ੍ਹਾਂ ਦੀ ਪੂਰਤੀ ਲਈ ਉਸ ਦਾ ਸਮਾਂ) ਸਦਾ ਧੰਦੇ ਕਰਦਿਆਂ ਹੀ ਬੀਤਦਾ ਹੈ। (ਇਉਂ ਚਲਦਿਆਂ) ਪੈਰ. (ਤੇ ਕਰਦਿਆਂ) ਹੱਥ. (ਤੇ) ਦੇਖਦਿਆਂ (ਨੈਣ ਤੇ) ਸੁਣਦਿਆਂ (ਕੰਨ) ਥੱਕ ਗਏ. ਦਿਨ ਮੁੱਕੇ (ਤੇ ਮੌਤ ਦੇ ਦਿਨ) ਨੇੜੇ ਆ ਗਏ। (ਉਸ ਨੂੰ) ਸੱਚਾ ਨਾਮ ਮਿੱਠਾ ਨਾ ਲਗਾ. ਜਿਸ ਨਾਮ ਦੁਆਰਾ (ਉਹ) ਨਵਨਿਧਾਂ (ਰੂਪੀ ਵਾਹਿਗੁਰੂ ਨੂੰ) ਪਾ ਲੈਂਦਾ। (ਹਾਂ. ਜੇ ਕੋਈ) ਜੀਉਂਦਾ ਮਰੇ ਤੇ ਮਰਕੇ ਫੇਰ ਜੀਵੇ (ਤਾਂ ਉਹ) ਮੁਕਤੀ ਪਾਉਂਦਾ ਹੈ। ਧੁਰੋਂ (ਰੱਬ ਵਲੋਂ ਜਿਸ ) ਪ੍ਰਾਣੀ ਨੇ ਬਖ਼ਸ਼ਿਸ਼ ਨਹੀ ਪਾਈ (ਹੁਣ) ਕਰਮਾਂ ਤੋਂ ਬਿਨਾਂ ਕੀ ਪਾਵੇ। ਹੇ ਮੂਰਖ ! ਗੁਰੂ ਕੇ ਸ਼ਬਦ ਦਾ ਸਿਮਰਨ ਕਰ ਤਾਂ ਸ਼ਬਦ ਦੁਆਰਾ ਤੂੰ ਮੁਕਤਾ ਦੀ ਸੋਝੀ ਪਾ ਲਏਂਗਾ। ਹੇ ਨਾਨਕ ! ਸਤਿਗੁਰੂ ਨੂੰ ਤਦੋਂ ਹੀ ਪਾਏਂਗਾ ਜਦੋਂ (ਮਨ) ਵਿਚੋਂ ਆਪਾ ਭਾਵ (ਹੰਕਾਰ) ਗੁਆ ਲਏਂਗਾ ।। ੨ ।।

ਭਾਵ—ਪਿਛਲੇ ਸ਼ਲੋਕ ਵਿਚ ਗੁਰਮੁਖ ਦੇ ਟਾਕਰੇ ਤੇ ਮਨ ਹਠ ਧਾਰਨ ਵਾਲੇ ਮਨਮੁਖ ਦੀ ਯਾ ਬਨਾਵਟੀ ਭਗਤ ਦਾ ਜ਼ਿਕਰ ਸੀ। ਉਸੇ ਬੇਮੁਖ ਅਵਸਥਾ ਵਿਚ ਵਿਚਰ ਰਹੇ ਪ੍ਰਾਣੀ ਨੂੰ ਮੂਰਖ ਕਹਿਕੇ ਇਸ ਸ਼ਲੋਕ ਵਿਚ ਵਰਣਨ ਕੀਤਾ ਹੈ। ਉਸ ਦੇ ਅਵਗੁਣ ਦੱਸੇ ਹਨ:—

(੧) ਲੋਕਾਂ ਦੇ ਨੁਕਸ ਛਾਂਟਦਾ ਨਿੰਦਾ ਕਰਦਾ ਹੈ. ਸੋ ਦਿਲ ਦੁਖਾਉਂਦਾ ਹੈ। 'ਆਖ' ਪਦ ਵਿਚ ਕੁਨਸ ਯਾ ਅਵਗੁਣ ਪਦ ਲੁਪਤ ਹੈ. ਇਹ ਉਹ ਬਿਲ-ਆਦਤ ਕਰਦਾ ਹੈ। ਤੇ ਉਹ ਅਪਣੇ ਆਪ ਛੁਟਦੀ ਨਹੀਂ. ਇਸ ਕਰਕੇ ਰਬ ਸਾਈਂ ਤੋਂ ਵਿਛੜਿਆ ਦੁਖ ਪਾਉਂਦਾ ਹੈ। ਏਥੇ ਬੀ ਤੇ ਅਗੇ ਜਮ ਮਾਰਗ ਵਿਚ ਬੀ ਉਹ ਭਰਮ ਵਿਚ ਰਹਿੰਦਾ ਹੈ. ਇਸ ਤੋਂ ਛੁਟਕਾਰਾ ਦੋ ਤਰ੍ਹਾਂ ਹੋ ਸਕਦਾ ਸੀ. ਸਤਿਗੁਰ ਦੀ ਸ਼ਰਣ ਤੇ ਉਸ ਦੇ ਦਿਤੇ ਨਾਮ ਉਪਦੇਸ਼ ਨਾਲ। ਨਾਮ ਨਾਲ ਮੈਲ ਕਟੀਂਦੀ. ਗੁਰੂ ਸੰਗਤ ਨਾਲ ਮਨ ਦੀ ਖਸਲਤ ਤ੍ਰਟਕੇ ਨੱਵਾਂ ਗੁਰਮੁਖੀ ਸੁਭਾਵ ਪੈਦਾ ਹੋ ਜਾਂਦਾ।

(੨) ਫਿਰ ਓਹ ਕਾਮ ਕ੍ਰੋਧ ਲੋਭ ਮੋਹ ਹੰਕਾਰ ਵਿਚ ਵਿਚਰਦਾ ਹੈ. ਇਨ੍ਹਾਂ ਦੇ ਪੁਗਾਣ ਲਈ ਧਨ ਦੀ ਲੋੜ ਹੁੰਦੀ ਹੈ. ਧਨ ਲਈ ਮਿਹਨਤ ਦੀ ਤੇ ਮਿਹਨਤ ਕਰਦਿਆਂ ਕਈ ਛਲ ਫਰੇਬ ਕਰਨੇ. ਸੋ ਕਈ ਧੰਦੇ ਗਲੇ ਪੈ ਜਾਂਦੇ ਹਨ. ਕੰਮ ਧੰਦੇ ਹੋ ਢੁਕਦੇ ਹਨ. ਅਖੀਰ ਸਰੀਰ ਦੇ ਸਾਰੇ ਅੰਗ ਥੱਕ ਜਾਂਦੇ ਹਨ ਤੇ ਮੌਤ ਦਾ ਦਮਾਮਾ ਵੱਜ ਪੈਂਦਾ ਹੈ।

ਹੁਣ ਉਸ ਪਰਥਾਇ ਕਹਿੰਦੇ ਉਧਾਰ ਦਾ ਰਸਤਾ ਦੱਸਦੇ ਹਨ।

੧. ਨਾਮ ਦਾ ਪਿਆਰ. ਜਿਸ ਤੋਂ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਪ੍ਰਾਪਤੀ ਨਾਲ ਮੁਕਤੀ ਮਿਲਦੀ ਹੈ ਜੋ ਜੀਵਤ ਭਾਵ ਵੱਲੋਂ ਮਰਕੇ ਆਤਮ ਜੀਵਨ ਵਿਚ ਜਿਉਂ ਪਿਆਂ ਪ੍ਰਾਪਤ ਹੁੰਦਾ ਹੈ।

੨. ਪਰ ਇਹ ਧੁਰੋਂ ਸਾਂਈ ਦੇ ਹਜ਼ੂਰੋਂ ਬਖਸ਼ਿਸ਼ ਦਾ ਲੇਖ ਪਿਆ ਮਿਲਦਾ ਹੈ. ਫਿਰ ਮੂਰਖ ਕਹਿਕੇ ਗੁਰੂ ਦੇ ਸ਼ਬਦ ਦਾ ਉਪਦੇਸ਼ ਦਿੰਦੇ ਹਨ ਕਿ ਨੀਵਾਂ ਹੋਕੇ ਮਨਮਤਿ ਛੱਡਕੇ ਸ਼ਰਨ ਲੈ ਤਾਂ ਤੇਰੇ ਕਰਮ ਸ਼ੁਭ ਹੋਣ ਲਗ ਪੈਣ।

ਇਸ ਵਿਚ ਇਉਂ ਪਤਾ ਲਗਦਾ ਹੈ ਕਿ ਅੰਨਜ ਪੁਰਖ ਵਿਚ ਮਨਮੁਖ ਦੇ ਲੱਛਣ ਕਹਿ ਰਹੇ ਹਨ ਪਰ ਅਖੀਰਲੀ ਤੋਂ ਪਹਿਲੀ ਤੁਕ ਵਿਚ 'ਤੂ' ਪਦ ਪਿਆ ਹੈ. ਜਿਸ ਤੋਂ ਸੰਭਾਵਨਾ ਹੁੰਦੀ ਹੈ ਕਿ ਕਿਸੇ ਨੂੰ ਸਨਮੁਖ ਉਪਦੇਸ਼ ਹੋ ਰਿਹਾ ਹੈ।

ਪਉੜੀ।। ਜਿਸ ਦੈ ਚਿਤਿ ਵਸਿਆ ਮੇਰਾ ਸੁਆਮੀ ਤਿਸਨੋ ਕਿਉ

ਜਿਸ ਦੇ ਚਿਤ ਵਿਚ ਮੇਰਾ ਮਾਲਕ (ਪ੍ਰਭੂ) ਵਸ ਗਿਆ ਹੈ. ਉਸ ਨੂੰ ਕਿਸੇ ਗੱਲ ਦਾ ਫਿਕਰ ਕਿਉਂ ਕਰਨਾ ਚਾਹੀਦਾ ਹੈ?

ਅੰਦੇਸਾ ਕਿਸੈ ਗਲੈ ਦਾ ਲੋੜੀਐ ।। ਹਰਿ ਸੁਖਦਾਤਾ ਸਭਨਾ ਗਲਾ ਕਾ ਤਿਸਨੋ ਧਿਆਇਦਿਆ ਕਿਵ ਨਿਮਖ ਘੜੀ ਮੁਹੁ ਮੋੜੀਐ ।। ਜਿਨਿ ਹਰਿ ਧਿਆਇਆ ਤਿਸ ਨੋ ਸਰਬ ਕਲਿਆਣ ਹੋਏ ਨਿਤ ਸੰਤ ਜਨਾ ਕੀ ਸੰਗਤਿ ਜਾਇ ਬਹੀਐ ਮੁਹੁ ਜੋੜੀਐ ।। ਸਭਿ ਦੁਖ ਭੁਖ ਰੋਗ ਗਏ ਹਰਿ ਸੇਵਕ ਕੇ ਸਭਿ ਜਨ ਕੇ ਬੰਧਨ ਤੋੜੀਐ ।। ਹਰਿ ਕਿਰਪਾ ਤੇ ਹੋਆ ਹਰਿ ਭਗਤੁ ਹਰਿ ਭਗਤ ਜਨਾ ਕੈ ਮੁਹਿ ਡਿਠੈ ਜਗਤੁ ਤਰਿਆ ਸਭੁ ਲੋੜੀਐ ।। ੪ ।।

ਸਭਨਾਂ ਗਲਾਂ ਦਾ ਸੁਖਦਾਤਾ ਹਰੀ ਹੈ, ਉਸ ਨੂੰ ਧਿਆਉਂਦਿਆਂ (ਇਕ) ਘੜੀ (ਕਿ ਇਕ) ਪਲ ਭਰ ਬੀ ਮੂੰਹ ਨਹੀਂ ਮੋੜਨਾ ਚਾਹੀਏ । ਜਿਸ ਨੇ ਹਰੀ ਨੂੰ ਸਿਮਰਿਆ ਹੈ ਉਸ ਨੂੰ ਸਾਰੇ ਕੁਸ਼ਲ ਹੋ ਗਏ, (ਇਸ ਲਈ ਚਾਹੀਦਾ ਹੈ ਕਿ) ਸਦਾ ਸੰਤ ਜਨਾਂ ਦੀ ਸੰਗਤਿ ਵਿਚ ਜਾ ਬੈਠੀਏ (ਤੇ) ਸਨਮੁਖ ਰਹੀਏ । ਹਰਿ ਸੇਵਕ ਦੇ ਸਾਰੇ ਦੁਖ, (ਸਾਰੀਆਂ) ਭੁਖਾਂ (ਤੇ) ਰੋਗ ਚਲੇ ਗਏ (ਸਮਝ), ਜਨ ਦੇ ਸਾਰੇ ਬੰਧਨ ਤੋੜੇ ਜਾਂਦੇ ਹਨ । ਹਰੀ ਦੀ ਕ੍ਰਿਪਾ ਨਾਲ ਹਰੀ ਦਾ ਭਗਤ ਬਣਦਾ ਹੈ, (ਸੋ) ਹਰੀ ਭਗਤ ਪੁਰਖਾਂ ਦੇ ਮੂੰਹ ਡਿਠੇ (=ਦਰਸ਼ਨ ਕੀਤੇ) ਸਾਰਾ ਜਗਤ ਤਰ ਜਾਣਾ ਚਾਹੀਦਾ ਹੈ ।। ੪ ।।

**ਵਯਾਖਯਾ—** ਹੁਣ ਤਕ ਵਾਹਿਗੁਰੂ ਜੀ ਤੇ ਉਨ੍ਹਾਂ ਦੀ ਉਸਤੁਤੀ ਦਾ ਵਰਣਨ ਪਉੜੀਆਂ ਵਿਚ ਬੜੇ ਪ੍ਰੇਮ ਨਾਲ ਹੁੰਦਾ ਆਇਆ ਹੈ । ਇਸ ਪਉੜੀ ਵਿਚ ਉਸ ਪ੍ਰਭੂ ਨਾਲ ਪ੍ਰੇਮ ਕਰਨ ਵਾਲੇ ਹਰੀ ਭਗਤ ਦਾ ਵਰਣਨ ਹੈ ਅਤੇ ਉਸ ਦੀ ਉੱਚ ਪ੍ਰਾਪਤੀ ਦੱਸੀ ਹੈ । ਇਸ ਪਉੜੀ ਦੇ ਮੁੱਢ ਵਿਚ ਦੋ ਸ਼ਲੋਕ ਰਖੇ ਗਏ ਹਨ । ਪਹਿਲੇ ਵਿਚ ਸੱਚੇ ਹਰੀ ਭਗਤ ਦੇ ਮੁਕਾਬਲੇ ਤੇ ਮਨਮੁਖਤਾ ਨਾਲ ਜੀਵਨ ਬਸਰ ਕਰਨੇ ਵਾਲੇ ਦਾ ਤੇ ਮਨ ਹਠ ਦੇ ਨਾਲ ਪਖੰਡਮਯ ਭਗਤੀ ਕਰਨ ਵਾਲੇ ਦਾ ਵਰਣਨ ਹੈ, ਜਿਸ ਦਾ ਵਿਸਥਾਰ ਪੂਰਬਕ ਵੇਰਵਾ ਦੂਸਰੇ ਸ਼ਲੋਕ ਵਿਚ ਹੈ । ਸੋ ਪਉੜੀ ਵਿਚ ਨਿਰੂਪਣ ਹੋਏ ਭਗਤੀ ਭਾਵ ਦੇ ਲਾਹਿਆਂ ਦੇ ਟਾਕਰੇ ਤੇ ਮਨਮੁਖਤਾ ਦੀਆਂ ਹਾਨੀਆਂ ਦੱਸਕੇ ਹਰੀ ਭਗਤੀ ਦੇ ਪ੍ਰੇਰਨਾ, ਦੋਹਾਂ ਸ਼ਲੋਕਾਂ ਦਾ ਭਾਵ ਪਉੜੀ ਦੇ ਭਾਵ ਨਾਲ ਆ ਢੁੱਕਦਾ ਸਪਸ਼ਟ ਹੋ ਜਾਂਦਾ ਹੈ ।

## [ਪਉੜੀ ਪੰਜਵੀਂ]

**ਮੂਲ** / **ਅਰਥ**

ਸਲੋਕ ਮ: ੩ ।। ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ ।। ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ ।। ੧ ।।

ਉਹ ਜੀਭ ਸੜ ਜਾਵੇ ਜਿਸ ਨੇ ਹਰੀ ਦਾ ਸੁਆਦ (ਹਰਿ ਰਸ) ਨਹੀਂ ਪਾਇਆ । ਹੇ ਨਾਨਕ ! ਜਿਨ੍ਹਾਂ ਨੇ ਹਰੀ ਹਰਿ (ਨਾਮ) ਨੂੰ ਮਨ ਵਿਚ ਵਸਾਇਆ ਹੈ (ਉਨ੍ਹਾਂ ਨੂੰ ਮਿਲਕੇ) ਰਸਨਾ ਨੂੰ ਸ਼ਬਦ ਵਿਚ ਰਸੀਆ ਬਣਾਓ ।। ੧ ।।

ਮ: ੩ ।। ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ ।। ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ ਪਿਆਰਿਆ ।। ੨ ।।

ਉਹ ਰਸਨਾ ਸੜ ਜਾਵੇ ਜਿਸ ਨੇ ਹਰੀ ਦਾ ਨਾਮ ਵਿਸਾਰ ਛੱਡਿਆ ਹੈ । ਹੇ ਨਾਨਕ ! ਗੁਰਮੁਖ ਦੀ ਰਸਨਾ 'ਹਰੀ' ਜਪਦੀ ਹੈ ਤੇ ਓਹ (ਗੁਰਮੁਖ) ਹਰੀ ਦੇ ਨਾਮ ਨਾਲ (ਹਰੀ ਨੂੰ) ਪਿਆਰੇ ਹੋ ਗਏ ਹਨ ।। ੨ ।।

ਭਾਵ—ਦੋਹਾਂ ਸ਼ਲੋਕਾਂ ਦਾ ਭਾਵ ਨੇੜੇ ਨੇੜੇ ਹੈ. ਵਾਹਿਗੁਰੂ ਦੇ ਨਾਮ ਦੇ ਰਸ ਤੋਂ ਖਾਲੀ ਤੇ ਨਾਮ ਨੂੰ ਕਦੇ ਲੱਗਕੇ ਭੁਲਾ ਦੇਣ ਨੂੰ ਮਾੜਾ ਕਿਹਾ ਹੈ ਤੇ ਉਸ ਨੂੰ ਬਾਲਣ ਦੀ ਲਕੜੀ ਦੀ ਤੁੱਲਤਾ ਦਿੱਤੀ ਹੈ। ਪਹਿਲੇ ਸਲੋਕ ਦੀ ਦੂਜੀ ਸਤਰ ਵਿਚ ਜਾਚ ਦੱਸੀ ਹੈ ਕਿ ਰਸਨਾ ਨਾਮ ਵਿਚ ਨਾਮ ਰਸੀਆਂ ਦੀ ਸੁਹਬਤ ਨਾਲ ਲਗਦੀ ਹੈ। ਦੂਸਰੇ ਸ਼ਲੋਕ ਦੀ ਦੂਜੀ ਸਤਰ ਵਿਚ ਦੱਸਿਆ ਹੈ ਕਿ ਇਉਂ ਗੁਰਮੁਖ ਹੋਕੇ ਅਰਥਾਤ ਗੁਰੂ ਤੋਂ ਨਾਮ ਲੈਕੇ ਜੋ ਗੁਰਮੁਖ ਹੋਏ ਹਨ ਓਹ ਜੋ ਨਾਮ ਜਪਦੇ ਹਨ ਉਸ ਜਪਣ ਕਰਕੇ ਹਰੀ ਨੂੰ ਪਿਆਰੇ ਲਗਦੇ ਹਨ।

ਪਉੜੀ ॥ ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥ ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥ ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ ॥ ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥ ਗੁਰ ਪਰਸਾਦਿ ਕਹੈ ਜਨੁ ਨਾਨਕ ਹਰਿ ਸਚੇ ਕੇ ਗੁਣ ਗਾਏ ॥੫॥

ਹਰੀ ਆਪ ਹੀ ਠਾਕੁਰ (ਪੂਜਾ ਯੋਗ) ਹੈ. (ਆਪੇ ਹੀ ਸੇਵਾ ਕਰਨੇ ਵਾਲਾ) ਸੇਵਕ (=ਜਗਯਾਸੂ) ਹੈ (ਤੇ ਆਪੇ ਹੀ ਪੂਰਾ ਹੋਇਆ) ਭਗਤ ਹੈ (ਤੇ) ਹਰੀ ਆਪ ਹੀ (ਸਭੋ ਕੁਛ) ਕਰਦਾ ਤੇ ਕਰਾਉਂਦਾ ਹੈ। ਹਰੀ ਆਪ ਹੀ ਵੇਖਦਾ ਤੇ ਆਪ ਹੀ ਖੁਸ਼ ਹੁੰਦਾ ਹੈ. (ਤੇ ਜੀਵਾਂ ਨੂੰ) ਜਿਧਰ ਭਾਵੇ ਓਧਰ (ਆਪ ਹੀ) ਲਾਉਂਦਾ ਹੈ। ਹਰੀ ਇਕਨਾਂ ਨੂੰ ਆਪੇ ਹੀ ਰਸਤੇ ਪਾਉਂਦਾ ਹੈ. ਹਰੀ ਇਕਨਾਂ ਨੂੰ ਉਜਾੜੇ ਪਾ ਦੇਂਦਾ ਹੈ। ਹਰੀ ਸੱਚਾ ਮਾਲਕ ਹੈ. (ਉਸ ਦਾ) ਨਿਆਉਂ ਸੱਚਾ ਹੈ. ਸਾਰੇ ਖੇਲ (ਆਪ ਕਰ ਕਰਕੇ ਵੇਖਦਾ ਹੈ। ਦਾਸ ਨਾਨਕ ਗੁਰੂ ਦੀ ਕ੍ਰਿਪਾ ਨਾਲ ਆਖਦਾ ਹੈ (ਕਿ ਚਾਹੀਦਾ ਹੈ ਕਿ ਜੀਵ) ਸੱਚੇ ਹਰੀ ਦੇ ਗੁਣ ਗਾਉਂਦਾ ਰਹੇ* ॥੫॥

ਭਾਵ— ਇਸ ਪਉੜੀ ਵਿਚ ਵਾਹਿਗੁਰੂ ਤੇ ਵਾਹਿਗੁਰੂ ਦੇ ਭਗਤ ਦੋਹਾਂ ਦਾ ਜ਼ਿਕਰ ਹੈ ਤੇ ਵਿਚ ਜਗਯਾਸੂ ਨੂੰ ਬੀ ਲਿਆ ਹੈ ਜੋ ਭਗਤੀ ਦੀ ਇਕ ਅਵਸਥਾ ਹੈ। ਫਿਰ ਵਾਹਿਗੁਰੂ ਜੀ ਤੇ ਇਕ ਬ੍ਰਹਮ ਗਯਾਨੀ ਵਾਲੀ ਵਯਾਪਕ ਦ੍ਰਿਸ਼ਟੀ ਪਾਈ ਹੈ ਕਿ ਸਭਨਾਂ ਘਟਾਂ ਵਿਚ ਜੋਤਿ ਰੂਪ ਉਹੀ ਹੈ. ਪ੍ਰਤੱਖ ਹੈ ਕਿ ਜੋਤਿ ਬਿਨਾ ਮਨ ਤੇ ਸਰੀਰ ਕੁਛ ਕਰ ਨਹੀਂ ਸਕਦੇ. ਇਸ਼ ਕਰਕੇ ਜੋਤਿ ਨੂੰ ਸਭੋ ਕੁਛ ਵੇਖਿਆ ਤੇ ਵਰਣਨ ਕੀਤਾ ਹੈ। ਇਥੋਂ ਤਾਈਂ ਕਿ ਰਸਤੇ ਕੁਰਸਤੇ ਪੈਣਾ ਬੀ ਜੋਤੀ ਰੂਪ ਵਯਾਪਕ ਹਰੀ ਦਾ ਹੀ ਕਿਹਾ ਹੈ। ਇਥੋਂ ਟਪਲਾ ਲਗ ਸਕਦਾ ਹੈ ਕਿ ਫੇਰ ਜੀਵ ਦੇ ਭਲੇ ਬੁਰੇ ਕਰਨ ਦੀ ਜ਼ਿੰਮੇਵਾਰੀ ਕੋਈ ਨਾ ਰਹੀ. ਇਸ ਲਈ ਏਥੇ ਇਕ ਤੁਕ ਰਖੀ ਹੈ ਕਟਾਖਯ ਵਾਲੀ —

ਹਰਿ ਸਚਾ ਸਾਹਿਬੁ ਸਚੁ ਤਪਾਵਸੁ ਕਰਿ ਵੇਖੈ ਚਲਤ ਸਬਾਏ ॥

ਇਸ ਵਿਚ ਸੈਨਤ ਸੁੱਟੀ ਹੈ ਕਿ ਜੋ ਚਰਿਤ੍ਰ ਕਿ ਖੇਲ ਜਗਤ ਵਿਚ ਹੋ ਰਹੇ ਹਨ ਓਹ ਵੇਖਦਾ ਹੈ. ਸੱਚਾ ਮਾਲਕ ਹੋਕੇ ਵੇਖਦਾ ਹੈ. ਤੇ ਸੱਚਾ ਨਿਆਉਂ ਕਰਦਾ ਹੈ. ਜਿਸ ਦਾ ਸਪਸ਼ਟ ਮਤਲਬ ਹੈ ਕਿ ਜੀਵ ਜੋ ਉਸੇ ਜੋਤੀਮਯ ਦੀ ਸਤਯਾ ਪਾਕੇ ਚਰਿਤ੍ਰ ਕਰਦੇ ਹਨ ਓਹ ਵੇਖਦਾ ਹੈ ਤੇ ਨਿਆਉਂ ਕਰਦਾ ਹੈ। ਜੇ ਉਹ ਨਿਆਉਂ ਕਰਦਾ ਹੈ ਤਾਂ ਜੀਵਾਂ ਦੇ ਕਰਤੱਤ੍ਰ ਦੀ ਜ਼ਿੰਮੇਵਾਰੀ ਜੀਵਾਂ ਦੀ ਹੋਈ। ਜਿਵੇਂ ਕੋਈ ਆਦਮੀ ਕਿਸੇ ਨੂੰ ਕਤਲਾਉਣਾ ਚਾਹੁੰਦਾ ਹੈ. ਪਰ ਹਨੇਰੇ ਕਰਕੇ ਉਸ ਨੂੰ ਦੇਖ ਤੇ ਫੜ ਨਹੀਂ ਸਕਦਾ. ਸੂਰਜ ਚੜ੍ਹੇ ਉਸ ਨੂੰ ਦਿੱਸ ਪੈਂਦਾ ਹੈ ਤੇ ਉਹ ਪਾਪ ਕਰਮ ਕਰ ਲੈਂਦਾ ਹੈ। ਕੀ ਹੁਣ ਕਤਲ ਦੀ ਜ਼ਿੰਮੇਵਾਰੀ ਤੋਂ ਉਹ ਛੁੱਟ ਜਾਇਗਾ ?

ਇਸ ਕਰਕੇ ਉਪਦੇਸ਼ ਦੇਂਦੇ ਹਨ ਕਿ ਜੀਵੋ ਸਚੇ ਹਰੀ ਦੇ ਗੁਣ ਗਾਓ ਜੋ ਸੱਚਾ ਨਿਆਉਂ ਹੋਵੇ ਤੇ ਤੁਸੀਂ ਉਂਜਲ ਮੁਖ ਜਾਓ।

* ਅਥਵਾ, ਦਾਸ ਨਾਨਕ ਆਖਦਾ ਹੈ (ਕਿ ਜੀਵ) ਗੁਰੂ ਦੀ ਕਿਰਪਾ ਨਾਲ ਹਰੀ ਦੇ ਗੁਣ ਗਾਉਂਦਾ ਰਹੇ।

ਕਰਤਾਰ ਨੂੰ ਵਜਾਪਕ ਤੇ ਜਜੋਤ ਸਰੂਪ ਕਰਤਾਰ ਦੇਖ ਦੇਖਕੇ ਗੁਣ ਗਾਓ ਤੇ ਨਾਮ ਸਿਮਰੋ।

**ਵਜਾਖਜਾ**—ਪਉੜੀ ਵਿਚ ਵਾਹਿਗੁਰੂ ਤੇ ਭਗਤ ਦੋਹਾਂ ਦਾ ਜ਼ਿਕਰ ਹੈ ਤੇ ਵਾਹਿਗੁਰੂ ਜੀ ਦੇ ਵਜਾਪਕ ਜਜੋਤੀ ਸਰੂਪ ਕਾਰਕ ਹੋਣ ਦੇ ਵਿਸ਼ੇ ਤੇ ਬ੍ਰਹਮ ਦ੍ਰਿਸ਼ਟੀ ਪਾਕੇ ਉਪਦੇਸ਼ ਕੀਤਾ ਹੈ ਕਿ ਸੱਚੇ ਹਰੀ ਦੇ ਗੁਣ ਗਾਵੋ।

ਇਸ ਪਉੜੀ ਤੇ ਜੋ ਦੋ ਸ਼ਲੋਕ ਰਖੇ ਹਨ ਉਹਨਾਂ ਵਿਚ ਬੀ ਹਰੀ ਨਾਮ ਨਾ ਜਪਣ ਤੇ ਹਰੀ ਰਸ ਨਾ ਪਾਉਣ ਦੇ ਔਗੁਣ ਦੱਸੇ ਤੇ ਹਰ ਰਸਨਾ ਨੂੰ 'ਹਰੀ ਰਸ' ਦੀ ਰਸੀਆ ਹੋਣ ਦਾ ਉਪਦੇਸ਼ ਦਿਤਾ*:—

'ਰਸਨਾ ਸਬਦਿ ਰਸਾਇ' ਤੇ ਰਸਨਾ 'ਹਰਿ ਜਪੈ' ਸ਼ਲੋਕਾਂ ਵਿਚ ਹਰੀ ਗੁਣ ਗਾਉਣ ਵਾਲੇ ਅੰਗ ਰਸਨਾਂ ਨੂੰ ਲੈਕੇ ਹਰਿ ਗੁਣ ਗਾਉਣ ਦਾ ਉਪਦੇਸ਼ ਦਿਤਾ ਹੈ। ਐਉਂ ਸ਼ਲੋਕਾਂ ਦੇ ਭਾਵ ਪਉੜੀ ਨਾਲ ਆ ਢੁੱਕੇ ਪ੍ਰਤੀਤ ਦੇ ਰਹੇ ਹਨ।

**ਨਿਰੁਕ੍ਤ**—ਸੁਆਉ—ਸੁਆਦ, ਰਸ।    ਰਸਾਇ—ਰਸੀਆ ਬਨਾਉਣਾ।

ਉਝੜਿ—ਉਜਾੜ। ਬੀਆਬਾਨ।    ਤਪਾਵਸੁ—ਨਿਆਂ।

[ਪਉੜੀ ਛੇਵੀਂ]

| ਮੂਲ | ਅਰਥ |
|---|---|
| ਸਲੋਕ ਮ: ੩॥ ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥ ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ॥ ਜੇ ਆਸਾ ਅੰਦੇਸਾ ਤਜਿ ਰਹੈ ਗੁਰਮੁਖਿ ਭਿਖਿਆ ਨਾਉ॥ ਤਿਸਕੇ ਚਰਨ ਪਖਾਲੀਅਹਿ ਨਾਨਕ ਹਉ ਬਲਿਹਾਰੈ ਜਾਉ॥੧॥ | ਵਾਹਿਗੁਰੂ ਦੇ ਦਰ ਲਟਕਿਆ ਕੋਈ ਵਿਰਲਾ ਫਕੀਰ ਜਾਣਦਾ ਹੈ ਕਿ (ਅਸਲ) ਦਰਵੇਸ਼ੀ (=ਦਰ ਲਟਕਵੀਂ ਫਕੀਰੀ ਕੀ ਸ਼ੈ ਹੈ)। ਜੋ ਘਰ ਘਰ ਅਗੇ ਮੰਗਦਾ ਫਿਰੇ ਉਸ ਦੇ (ਦਰਵੇਸ਼ੀ) ਵੇਸ ਨੂੰ ਫਿਟਕਾਰ ਹੈ, (ਉਸ ਦੇ ਐਸੇ ਟੁਕੜ ਗਦਾਈ ਦੇ) ਜੀਵਨ ਨੂੰ ਲਾਅਨਤ ਹੈ। (ਪਰ) ਜੋ ਆਸ਼ਾ ਤੇ ਅੰਦੇਸ਼ੇ ਨੂੰ ਛੱਡਕੇ (ਵਾਹਿਗੁਰੂ ਦਰ ਅਗੇ ਟਿਕਿਆ) ਰਹਿੰਦਾ ਹੈ (ਅਤੇ) ਗੁਰਮੁਖ (ਹੋਕੇ) ਨਾਮ ਦੀ ਭਿਖਜਾ (ਲੈਂਦਾ) ਹੈ, ਉਸ ਦੇ (ਤਾਂ) ਚਰਨ ਧੋਣੇ ਚਾਹੀਦੇ ਹਨ, ਹੇ ਨਾਨਕ ! ਮੈਂ ਉਸ ਤੋਂ ਵਾਰਨੇ ਜਾਂਦਾ ਹਾਂ॥੧॥ |

ਭਾਵ—ਦਰਵੇਸ਼ ਦੇ ਅੱਖਰੀ ਅਰਥ ਹਨ ਜੋ ਦਰਵਾਜ਼ੇ ਨਾਲ ਲਟਕਿਆ ਰਹੇ। ਭਾਵ ਹੈ ਜੋ ਵਾਹਿਗੁਰੂ ਜੀ ਦੀ ਟੇਕ ਤੇ ਟਿਕਿਆ ਉਸ ਉਤੇ ਹੀ ਟੇਕ ਰਖੇ। ਦਰ ਕਦੀ ਨਾ ਛਡੇ। ਜੈਸੇ ਗੁਰਵਾਕ ਹੈ:—

ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ॥    [ਵਾਰ ਗਉੜੀ ਮ: ੫-੨੧]

ਉਂਵ ਦਰਵੇਸ਼ ਫਕੀਰ ਨੂੰ ਕਹਿੰਦੇ ਹਨ ਤੇ ਆਮ ਮੰਗਤੇ ਆਪ ਨੂੰ ਦਰਵੇਸ਼ ਦੱਸਦੇ ਹਨ। ਉਸ ਪਰ ਗੁਰੂ ਜੀ ਅਸਲ ਦਰਵੇਸ਼ ਦੇ ਲੱਛਣ ਦੱਸਦੇ ਹਨ ਜੋ ਇਛਜਾ, ਦੂਜੇ ਤੇ ਟੇਕ, ਮੰਗ, ਚਿੰਤਾ ਫਿਕਰ ਛੱਡਕੇ ਇਕ ਪ੍ਰਭੂ ਦੀ ਟੇਕ ਤੇ ਟਿਕਿਆ ਰਹੇ ਅਤੇ ਗੁਰੂ ਤੋਂ ਉਪਦੇਸ਼ ਲੈ ਕੇ ਨਾਮ ਦੀ ਭਿਖਿਆ ਸਦਾ ਮੰਗਦਾ ਰਹੇ, ਭਾਵ ਨਾਮ ਜਪਦਿਆਂ ਕਦੇ ਥੱਕੇ ਨਾ, ਸਾਈਂ ਤੋਂ ਸਦਾ ਇਹ ਦਾਤ ਮੰਗਦਾ ਹੀ ਰਹੇ: ਉਹ ਪੂਜਣ ਯੋਗ ਦਰਵੇਸ਼ ਹੈ, ਉਸ ਤੋਂ ਮੈਂ ਸਦਕੇ ਹਾਂ। ਸੋ ਇਥੋਂ ਸਦਾ ਸਾਈਂ ਵਿਚ ਲਗੇ ਪੂਰਨ ਪ੍ਰੇਮੀ ਭਗਤ ਨੂੰ ਸਲਾਹਿਆ ਹੈ।

---

* ਹਰਿ ਕਾ ਸੁਆਉ' ਨਾਮ ਸਿਮਰਣ ਤੇ ਹਰੀ ਗੁਣ ਗਾਉਣ ਤੋਂ ਪੈਂਦਾ ਹੈ।

ਮ: ੩ ।। ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ ।। ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ ।। ਬਹੁ ਰੰਗੀ ਰਸ ਭੋਗਿਆ ਸਬਦਿ ਰਹੈ ਨਿਰਬਾਣੁ ।। ਹਰਿ ਰਸਿ ਫਲਿ ਰਾਤੇ ਨਾਨਕਾ ਕਰਮਿ ਸਚਾ ਨੀਸਾਣੁ ।। ੨ ।।

ਹੇ ਨਾਨਕ ! (ਸਰੀਰ ਮਾਨੋ) ਇਕ ਬ੍ਰਿਛ ਹੈ. (ਇਸ ਨੂੰ ਹਰੀ ਰਸ ਰੂਪੀ) ਇਕ ਫਲ (ਲਗਾ ਹੋਇਆ ਹੈ). ਦੋ (ਇਸ ਤੇ) ਪੰਛੀ ਬੈਠੇ ਹਨ (=ਇਕ ਹੈ ਜੀਵਾਤਮਾ. ਦੂਸਰਾ ਹੈ ਪਰਮਾਤਮਾ)। (ਇਹ ਦੁਇ ਪੰਖੀ) ਆਉਂਦੇ ਜਾਂਦੇ ਦਿੱਸਦੇ ਨਹੀ. ਨਾ ਇਨ੍ਹਾਂ ਪੰਛੀਆਂ ਦੇ ਖੰਭ (ਦਿੱਸਦੇ ਹਨ)। (ਉਹ ਜੋ) ਬਹੁਤ ਰੰਗਾਂ ਦੇ ਰਸਾਂ ਨੂੰ ਭੋਗਣੇ ਵਾਲਾ ਹੈ (ਜੇ) ਸ਼ਬਦ ਦੁਆਰਾ (ਇਨ੍ਹਾਂ ਰਸਾਂ ਦੇ ਭੋਗਾਂ ਤੋਂ) ਅਤੀਤ ਰਹੇ (ਤੇ ਅਤੀਤ ਰਹਿਣ ਦੇ ਨਾਲ ਉਸ ਦੇ) ਹਰੀ ਰਸ ਰੂਪਾਂ ਫਲ ਵਿਚ ਰਤੇ ਰਹਿਆਂ (ਅਕਾਲ ਪੁਰਖ ਦੀ) ਮਿਹਰ ਦੁਆਰਾ (ਉਸ ਉਤੇ) 'ਸੱਚਾ ਨਿਸ਼ਾਨ' (ਰੱਬ ਦੇ ਫਜ਼ਲ ਦਾ) ਪੈ ਜਾਂਦਾ ਹੈ ।।੨।

ਭਾਵ—'ਤਰਵਰੁ' ਦਾ ਭਾਵ ਸਰੀਰ ਲਿਆ ਹੈ ਜੈਸਾ ਕਿ ਗੁਰੂ ਨਾਨਕ ਦੇਵ ਜੀ ਦੇ ਇਸ ਵਾਕ ਵਿਚ ਹੈ 'ਤਰਵਰੁ ਕਾਇਆ ਪੰਖਿ ਮਨੁ' । ਪੰਖੇਰੂ ਸਦਾ ਨਹੀਂ ਬ੍ਰਿਛ ਤੇ ਬੈਠਦੇ ਉਡ ਜਾਂਦੇ ਹਨ ਸੋ ਸਰੀਰ ਜਦ ਮਰੇ ਤਾਂ ਸਰੀਰ ਵਿਚ ਜੀਵਾਤਮਾ ਤੇ ਪਰਮਾਤਮਾ ਦੁਇ ਨਹੀਂ ਰਹਿੰਦੇ. ਇਹ ਦੋ ਪੰਖੇਰੂ ਹਨ । ਫਿਰ ਇਹ ਭਾਵ ਇਸ ਤੁਕ ਤੋਂ ਲਿਆ—'ਬਹੁ ਰੰਗੀ ਰਸ ਭੋਗਿਆ' ਇਹ ਹੈ ਜੀਵਾਤਮਾ. ਚਾਰ ਅੰਤਹਕਰਨਾ ਸੰਯੁਕਤ ਤੇ ਦੂਜਾ 'ਨਿਰਬਾਣੁ' ਪਦ ਤੋਂ 'ਸਦਾ ਅਸੰਗ ਰਹਿਣੇ ਵਾਲੇ ਪਰਮਾਤਮਾ' ਦੀ ਸੰਨਤ ਲੈ ਲਈ । ਇਹ ਭੋਗਾਂ ਤੋਂ ਅਸੰਗ ਰਹਿੰਦਾ ਹੈ ਪਰ ਜੀਵਾਤਮਾ ਅੰਤਹਕਰਨਾਂ ਨਾਲ ਮਿਲਕੇ ਭੋਗਦਾ ਹੈ ।

ਫੇਰ ਪਹਿਲੀ ਤੁਕ ਵਿਚ ਪਦ ਪਿਆ ਹੈ 'ਫਲੁ'. ਇਹ ਕੀਹ ਹੈ ? ਇਸ ਦਾ ਪਤਾ ਇਸੇ ਸ਼ਲੋਕ ਦੀ ਚਉਥੀ ਸਤਰ ਤੋਂ ਲਗਾ ਜਿਥੇ 'ਹਰਿ ਰਸਿਫਲਿ' ਆਪ ਦੱਸਿਆ ਹੈ ।

ਸੋ ਭਾਵ ਇਹ ਨਿਕਲਿਆ ਕਿ ਸਰੀਰ ਵਿਚ ਹਰੀ ਰਸ ਮੌਜੂਦ ਹੈ. ਸਰੀਰ ਵਿਚ ਹੀ ਜੀਵਾਤਮਾ ਤੇ ਪਰਮਾਤਮਾ ਹਨ । ਪਰਮਾਤਮਾ ਤਾਂ ਨਿਰਬਾਣ ਹੈ. ਅਸੰਗ ਹੈ. ਪਰ ਜੀਵਾਤਮਾ ਅਸੰਗ ਨਹੀਂ. ਅੰਤਹ ਕਰਨਾ ਨਾਲ ਮਿਲਕੇ ਬਹੁਤ ਪ੍ਰਕਾਰ ਦੇ ਰਸਾਂ ਨੂੰ ਭੋਗਦਾ ਹੈ. ਇਸ ਕਰਕੇ ਇਸ 'ਹਰਿ ਰਸ' ਤੋਂ ਵਾਜਿਆ ਰਹਿੰਦਾ ਹੈ. ਪਰ ਜੇ ਇਹ ਸ਼ਬਦ ਦੁਆਰਾ ਬਹੁਰੰਗੀ ਰਸਾਂ ਤੋਂ ਨਿਰਬਾਣ ਰਹੇ ਤੇ ਹਰੀ ਰਸ ਵਿਚ ਰੱਤਾ ਰਹੇ ਤਾਂ ਇਸ ਉਤੇ ਬਖਸ਼ਿਸ਼ ਦਾ ਨਿਸ਼ਾਨ ਪੈ ਜਾਂਦਾ ਹੈ. ਭਾਵ. ਐਸਾ ਜੀਵਾਤਮਾ ਨਿਰਬਾਣ ਪਦ ਤੇ ਪਹੁੰਚ ਜਾਂਦਾ ਹੈ ।

ਰਿਗ ਵੇਦ ਵਿਚ ਇਕ ਸ਼ਲੋਕ ਹੈ ਜੋ ਇਸ ਤਰ੍ਹਾਂ ਚਲਦਾ ਹੈ:—

द्वा सुपर्णा सयुजा सखाया.........।

[ਰਿਗ ਮੰਡਲ ੧. ਸੂਕਤ ੧੬੪. ਮੰਤ੍ਰ-੨੦]

ਇਸ ਮੰਤ੍ਰ ਵਿਚ ਇਹ ਖਿਆਲ ਐਉਂ ਹੈ ਕਿ ਪ੍ਰਕ੍ਰਿਤੀ ਵਿਚ ਜੀਵਾਤਮਾ ਤੇ ਪਰਮਾਤਮਾ ਬ੍ਰਿਛ ਪਰ ਦੋ ਸਾਥੀ ਪੰਛੀਆਂ ਵਾਙੂ ਇਕੱਠੇ ਵੱਸਦੇ ਹਨ । ਇਕ ਇਸ ਰੁੱਖ ਦੇ ਫਲ ਖਾਂਦਾ ਹੈ. ਦੂਜਾ ਸਾਖੀ ਰੂਪ ਹੈ ਸੋ ਨਿਰਲੇਪ ਰਹਿੰਦਾ ਹੈ । ਇਹ ਸ਼ਲੋਕ ਮੰਡੂਕ ਉਪਨਿਸ਼ਦ ਵਿਚ ਬੀ ਹੈ ਤੇ ਐਸੇ ਖਿਆਲ ਯਜੁਰ ਵੇਦ. ਕਠ ਉਪਨਿਸ਼ਦ ਤੇ ਗੀਤਾ ਵਿਚ ਬੀ ਹਨ । ਇਥੇ ਵੇਦ ਦਾ ਤੇ ਗੁਰੂ ਜੀ ਦੇ ਸ਼ਲੋਕ ਦਾ ਫਰਕ ਇਹ ਹੈ ਕਿ ਵੇਦ ਵਿਚ ਫਲ ਬ੍ਰਿਛ ਨੂੰ ਲਗੇ ਹਨ. ਓਹ ਜੀਵਾਤਮਾ ਖਾਂਦਾ ਹੈ. ਤੇ ਗੁਰੂ ਜੀ ਦੇ ਸ਼ਲੋਕ ਦਾ ਭਾਵ ਇਹ ਹੈ: ਕਿ ਇਸ ਸਰੀਰ ਵਿਚ ਹੀ ਰਾਮ ਰਸ ਹੈ. ਉਸ ਨੂੰ ਜੀਵਾਤਮਾਂ ਨਹੀਂ ਦੇਖਦਾ ਤੇ ਬਹੁਰੰਗੀ ਰਸਾ ਨੂੰ ਭੋਗਦਾ ਹੈ; ਜੇ ਕਦੇ ਉਹ ਰਸ ਨਾ ਭੋਗੇ ਤੇ ਹਰਿ ਰਸ ਰੂਪੀ ਫਲ ਨੂੰ ਖਾਵੇ ਤਾਂ ਉਹ ਨਿਰਬਾਣ ਪਦ ਨੂੰ ਪਹੁੰਚਦਾ ਹੈ ।

ਇਸ ਦਾ ਭਾਵ ਹੋਰ ਖੁੱਲ੍ਹ ਜਾਦਾ ਹੈ ਜੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਾਮਕਲੀ ਦਖਣੀ ਓਅੰਕਾਰ ਦਾ ੩੩ਵਾਂ ਸ਼ਲੋਕ ਵਾਚੀਏ ਤਾਂ, ਜੋ ਅਰਥਾਂ ਸਮੇਤ ਐਉਂ ਹੈ:—

ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ।। ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ।। ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ।। ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ।। ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ।। ਆਪਿ ਛਡਾਏ ਛੂਟੀਐ ਵਡਾ ਆਪਿ ਧਣੀ।। ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ।। ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ।। ੩੩।।

ਸਰੀਰ (ਮਾਨੋ ਇਕ) ਬ੍ਰਿਛ ਹੈ, ਮਨ (ਇਸ ਬ੍ਰਿਛ ਤੇ ਬੈਠਾ) ਪੰਛੀ ਹੈ: (ਪਰ ਇਸੇ ਸਰੀਰ, ਰੂਪੀ) ਬਿਰਛ ਵਿਖੇ ਪੰਜ (ਇੰਦ੍ਰੇ ਰੂਪੀ) ਪੰਛੀ ਹੋਰ ਹਨ। (ਜੇ ਏਹ ਪੰਛੀ ਆਪੋ ਵਿਚ) ਇਕ ਸਾਰ ਮਿਲਕੇ ਤੰਤ (ਦੀ ਚੋਗ) ਚੁਗਣ ਤਾਂ ਉਨ੍ਹਾਂ ਨੂੰ ਰੱਤੀ ਮਾਤ੍ਰ ਬੰਧਨ ਨਹੀਂ ਪੈਂਦੇ। (ਪਰ ਜੇ ਮਨ ਤੇ ਇੰਦ੍ਰੇ ਰੂਪੀ ਪੰਛੀ) ਕਾਹਲੇ ਕਾਹਲੇ ਹੋਕੇ ਉੱਡ ਪੈਣ ਤੇ ਬਹੁਤੀ ਚੋਗ ਨੂੰ ਤੱਕਣ (ਭਾਵ ਉਸ ਚੋਗ ਵਿਚ ਲੁਭਾਇਮਾਨ ਹੋ ਜਾਣ ਤਾਂ ਉਨ੍ਹਾਂ ਨੂੰ) ਫਾਹੀ ਪੈ ਜਾਏਗੀ, ਖੰਭ ਟੁੱਟ ਜਾਣਗੇ ਤੇ ਅਉਗੁਣਾਂ ਦੇ ਕਾਰਨ ਭੀੜ ਆ ਬਣੇਗੀ*। (ਜਦੋਂ ਭੀੜ ਬਣ ਗਈ ਤਾਂ) ਬਿਨਾਂ ਸੱਚੇ (ਵਾਹਿਗੁਰੂ) ਦੇ ਕਿਵੇਂ ਛੁਟ ਸਕੀਏ ? (ਉੱਤਰ-ਉਸ ਸੱਚੇ) ਹਰੀ ਦੇ ਗੁਣ (ਗਾਉਣ ਰੂਪੀ) ਕਰਮ ਵਿਚ (ਭਾਗਾਂ ਦੀ) ਮਣੀ (ਵਸਦੀ) ਹੈ। (ਉਹ) ਆਪ ਵਡਾ ਧਣੀ (ਦਾਤਾਰ) ਹੈ, ਆਪ ਹੀ ਛੁਡਾਏ ਤਾਂ ਛੁਟੀਦਾ ਹੈ, (ਹਾਂ) ਗੁਰੂ ਦੀ ਮਿਹਰ ਨਾਲ ਛੁਟੀਦਾ ਹੈ (ਜਦ ਉਹ) ਆਪ ਕ੍ਰਿਪਾ ਕਰੇ ਤਾਂ**। (ਸਭ) ਵਡਿਆਈਆਂ (ਉਸ ਦੇ) ਆਪਣੇ ਹੱਥ ਵਿਚ ਹਨ, ਜਿਸ ਨੂੰ ਭਾਵੇ ਉਸ ਨੂੰ ਦੇਂਦਾ ਹੈ। ।੩੩। ।

'ਪੰਖੀ ਪੰਚ' ਦਾ ਅਰਥ ਸ੍ਰੇਸ਼ਟ ਪੰਛੀ ਬੀ ਸਿਆਣੇ ਕਰਦੇ ਹਨ। ਕਾਇਆਂ ਇਕ ਬ੍ਰਿਛ ਹੈ, ਮਨ ਇਕ ਪੰਛੀ ਹੈ (ਭਾਵ ਚਤੁਸ਼ਟੇ ਅੰਤਹਕਰਣ) ਤੇ ਇਸ ਬ੍ਰਿਛ ਪਰ ਇਕ ਹੋਰ ਇਸ ਤੋਂ ਸ੍ਰੇਸ਼ਟ ਪੰਛੀ ਹੈ, ਉਹ ਹੈ ਪਰਮਾਤਮਾ। ਜੇ ਤਾਂ ਮਨ ਅਰਥਾਤ ਚਾਰੇ ਅੰਤਹਕਰਣ ਰੂਪੀ ਪੰਛੀ ਓਸ ਇਕ ਨਾਲ ਮਿਲਕੇ ਤੱਤ ਦੀ ਚੋਗ ਚੁਗਣ ਤਾਂ ਉਹਨਾਂ ਨੂੰ ਫਾਹੀ ਨਹੀਂ ਪੈਂਦੀ। ਪਰ ਜੇ ਉਸ ਤੋਂ ਅੱਡ ਹੋਕੇ, ਦ੍ਰਿਸ਼ਟਮਾਨ ਵੱਲ ਉਡ ਪੈਣ ਤੇ ਵਿਕਾਰਾਂ ਦੀ ਚੋਗ ਚੁਗਣ ਲਗ ਪੈਣ ਤਾਂ ਓਥੇ ਹੀ ਫਸ ਜਾਂਦੇ ਹਨ। ਅਉਗੁਣ ਕਰਕੇ ਬਿਪਤਾ ਵਿਚ ਗ੍ਰਸੇ ਜਾਂਦੇ ਹਨ, ਸੋ ਤੀਸਰੇ ਪਾਤਸ਼ਾਹ ਦੇ ਸ਼ਲੋਕ ਦਾ ਭਾਵ ਗੁਰੂ ਨਾਨਕ ਦੇਵ ਜੀ ਦੀ ਓਅੰਕਾਰ ਦੀ ਇਸ ੩੩ਵੀਂ ਪਉੜੀ ਦਾ ਭਾਵ ਲਏ ਹੋਏ ਹੈ।

ਪਉੜੀ।। ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ।। ਆਪਿ ਪਕਾਵੈ ਆਪਿ ਭਾਂਡੇ ਦੇਇ ਪਰੋਸੈ ਆਪੇ ਹੀ ਬਹਿ ਖਾਵੈ।। ਆਪੇ ਜਲੁ ਆਪੇ ਦੇ ਛਿੰਗਾ ਆਪੇ ਚੁਲੀ ਭਰਾਵੈ।। ਆਪੇ ਸੰਗਤਿ ਸਦਿ

(ਹਰੀ) ਆਪ ਹੀ ਧਰਤੀ ਹੈ, ਆਪੇ ਹੀ (ਧਰਤੀ ਨੂੰ ਵਾਹੁਣ ਬੀਜਣ ਵਾਲਾ) ਰਾਹਕ ਹੈ, ਆਪੇ ਹੀ (ਬੀਜੀ ਖੇਤੀ ਨੂੰ) ਉਗਾਉਂਦਾ (ਤੇ ਗਾਹੁੰਦਾ, ਬੋਹਲ ਲਾਉਂਦਾ ਤੇ ਫਿਰ ਚੱਕੀ ਵਿਚ) ਪਿਸਾਉਂਦਾ ਹੈ। (ਪੀਸੇ ਆਟੇ ਤੋਂ) ਆਪੇ (ਰੋਟੀ) ਪਕਾਉਂਦਾ ਆਪੇ ਭਾਂਡੇ ਦਿੰਦਾ (ਉਨ੍ਹਾਂ ਵਿਚ ਭੋਜਨ) ਪਰੋਸਦਾ ਤੇ ਆਪੇ ਹੀ ਬਹਿ ਖਾਂਦਾ ਹੈ। ਆਪੇ ਜਲ (ਦਿੰਦਾ) ਆਪੇ (ਭੋਜਨ ਛਕ ਚੁਕਣ ਪਿਛੋਂ) ਛਿੰਗਾਂ ਦਿੰਦਾ ਤੇ ਆਪੇ ਚੁਲੇ ਕਰਾਉਂਦਾ ਹੈ। ਸੰਗਤ ਨੂੰ ਆਪੇ

* ਭਾਵ ਜਮ ਦੀ ਫਾਹੀ ਪਵੇਗੀ, ਮੌਤ ਆਵੇਗੀ, ਉਸ ਵੇਲੇ ਸੂਖਮ ਸਰੀਰ ਤੇ ਸਥੂਲ ਸਰੀਰ ਦਾ ਵਿਯੋਗ ਹੋਵੇਗਾ। ਫਿਰ ਵਿਯੋਗ ਖੰਭ ਟੁੱਟਣਗੇ ਤੇ ਅੱਗੇ ਜਾ ਕੇ ਆਪਣੇ ਹੀ ਕੀਤੇ ਅਵਗੁਣਾਂ ਦੀ ਆਪ ਨੂੰ ਹੀ ਮੁਸ਼ਕਿਲ ਆ ਬਣੇਗੀ।

** ਅਰਥਾਤ ਪਰਮੇਸ਼੍ਵਰ ਦੀ ਮਿਹਰ ੧, ਗੁਰੂ ਦੀ ਮਿਹਰ ੨, ਸਿਫਤ ਸਲਾਹ ਤੇ ਨਾਮ ੩, ਏਹ ਤ੍ਰੈ ਛੁਟਕਾਰਾ ਦੇਣਹਾਰ ਹਨ।

| | |
|---|---|
| ਬਹਾਲੈ ਆਪੇ ਵਿਦਾ ਕਰਾਵੈ॥ ਜਿਸ ਨੋ ਕਿਰਪਾਲੁ ਹੋਵੈ ਹਰਿ ਆਪੇ ਤਿਸਨੋ ਹੁਕਮੁ ਮਨਾਵੈ ॥ ੬ ॥ | ਸੱਦ ਬਹਾਉਂਦਾ ਹੈ ਤੇ ਆਪੇ ਵਿਦਾ ਕਰਾਉਂਦਾ ਹੈ। (ਪਰ ਇਹ) ਹੁਕਮ (ਕਿ ਹਰ ਪ੍ਰਾਣੀ ਮਾਤ੍ਰ ਵਿਚ ਓਹੋ ਵੱਸ ਰਿਹਾ ਹੈ) ਉਸੇ ਨੂੰ ਮਨਾਉਂਦਾ ਹੈ ਜਿਸ ਦੇ ਉਤੇ (ਉਹ) ਹਰੀ ਆਪ ਕ੍ਰਿਪਾਲੂ ਹੁੰਦਾ ਹੈ ॥ ੬ ॥ |

**ਵਯਾਖਯਾ**—ਪਹਿਲੇ ਸ਼ਲੋਕ ਵਿਚ ਅਸਲ ਦਰਵੇਸ਼ੀ ਦਾ ਲੱਛਣ ਦਿਖਾਇਆ ਹੈ ਕਿ ਦਰਵੇਸ਼ ਉਹ ਹੈ ਜੋ ਵਾਹਿਗੁਰੂ ਦੀ ਟੇਕ ਤੇ ਟਿਕਿਆ ਹੋਇਆ ਹੈ, ਆਸਾ ਅੰਦੇਸਾ ਛਡਕੇ ਨਾਮ ਦੀ ਭਿਖ੍ਯਾ ਮੰਗਦਾ ਹੈ, ਪਰ ਦਰਵੇਸ਼ ਕਹਾਕੇ ਘਰ ਘਰ ਭਿਖ੍ਯਾ ਮੰਗਣ ਵਾਲਾ ਫਕੀਰ ਦਰਵੇਸ਼ ਨਹੀਂ, ਉਹ ਭਿਖਾਰੀ ਹੈ ਤੇ ਧ੍ਰਿਕਾਰ ਯੋਗ ਹੈ। ਦਰਵੇਸ਼ ਲਈ ਅਸਲ ਭਿਖ੍ਯਾ ਨਾਮ ਹੈ, ਤੇ ਇਸ ਭਿਖ੍ਯਾ ਨੂੰ ਸਦਾ ਮੰਗਣ ਵਾਲਾ ਦਰਵੇਸ਼ ਪੂਜਨੀਕ ਹੈ।

ਦੂਸਰੇ ਸ਼ਲੋਕ ਵਿਚ ਸਰੀਰ ਨੂੰ ਬ੍ਰਿਛ ਦੱਸਕੇ ਉਸ ਨੂੰ ਲਗਾ ਫਲ 'ਹਰੀ ਰਸ' ਦੱਸਿਆ ਹੈ ਤੇ ਨਾਲ ਦੱਸਿਆ ਹੈ ਕਿ ਉਸ ਬਿਰਛ ਪਰ ਦੋ ਪੰਖੀ ਹਨ, ਦੋਹਾਂ ਵਿਚੋਂ ਇਕ ਤਾਂ ਬਹੁਰੰਗੀ ਰਸ ਭੋਗਦਾ ਹੈ ਤੇ ਦੂਜਾ ਸਾਖੀ ਰੂਪ ਹੈ। ਜੀਵ ਆਤਮਾਂ ਜੇ ਅਨੇਕ ਰਸ ਭੋਗਾਂ ਤੋਂ ਅਤੀਤ ਹੋਕੇ, ਇਕੋ ਫਲ ਹਰੀ ਰਸ ਨੂੰ ਚੱਖੇ ਤਾਂ ਉਸ ਤੇ ਮਿਹਰ ਦਾ ਨਿਸ਼ਾਨ ਪੈ ਜਾਂਦਾ ਹੈ, ਉਹ ਵਾਹਿਗੁਰੂ ਦੀ ਮਿਹਰ ਹੇਠ ਆ ਜਾਂਦਾ ਹੈ।

ਪਉੜੀ ਵਿਚ ਜੀਵ ਤੋਂ ਉਠ ਕੇ ਈਸ਼ਰ ਤੇ ਨਜ਼ਰ ਪੈ ਰਹੀ ਹੈ, ਪ੍ਰਾਣੀ ਮਾਤ੍ਰ ਵਿਚ ਓਸੇ ਦੀ ਅੰਸ਼ ਹੋਣ ਕਰਕੇ ਓਹੋ ਹੀ ਆਪ ਵਰਤ ਰਿਹਾ ਤੇ ਕੌਤਕ ਕਰ ਰਿਹਾ ਦਿੱਸ ਰਿਹਾ ਹੈ। ਸੋ ਰੂਪਕ ਇਕ ਪ੍ਰੀਤੀ ਤੇ ਕਰਤਾ ਭੋਗਤਾ ਉਸੇ ਨੂੰ ਦਰਸਾ ਰਹੇ ਹਨ।

ਪਉੜੀ ਦੀ ਅੰਤਲੀ ਤੁਕ ਵਿਚ ਦੱਸਿਆ ਹੈ ਕਿ ਉਹ ਹਰੀ ਰਸ ਯਾ ਨਾਮ ਜਿਸ ਦਾ ਜ਼ਿਕਰ ਸਲੋਕਾਂ ਵਿਚ ਆਇਆ ਹੈ, ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਤੇ ਉਹ ਆਪ ਕ੍ਰਿਪਾਲੂ ਹੋਵੇ, ਓਸੇ ਦੀ ਦ੍ਰਿਸ਼ਟੀ ਫਿਰ ਪ੍ਰਾਣੀ ਮਾਤ੍ਰ ਵਿਚ ਓਸੇ ਨੂੰ ਤੱਕਣ ਲਗ ਜਾਂਦੀ ਹੈ ਇਉਂ ਸਲੋਕਾਂ ਤੇ ਪਉੜੀ ਦੇ ਭਾਵ ਦਾ ਸੰਮੇਲਣ ਹੁੰਦਾ ਸਹੀ ਹੁੰਦਾ ਹੈ।

**ਨਿਰੁਕ੍ਤ**—ਦਰਵੇਸੀ—[ਫ਼ਾ:, ਦਰਵੇਜ਼, ਦਰ ਆਵੇਜ਼, ਦਰਵੇਸ਼] ਦਰ ਅਗੇ ਲਟਕਿਆ। ਦਰ ਨਾਲ ਚੰਬੜਿਆ ਹੋਇਆ। ਜੋ ਵਾਹਿਗੁਰੂ ਦੇ ਦਰ ਨਾਲ ਚੰਬੜਿਆ ਹੋਇਆ ਹੈ, ਅਸਲ ਫਕੀਰ। ਸੰਪੂਰਣ ਸੰਤ।

ਹੰਢੈ—ਫਿਰਦਾ, ਖਪਦਾ।　　ਧਿਗੁ—ਧ੍ਰਿਕਾਰ ਹੈ, ਲਾਅਨਤ ਹੈ।

ਆਸਾ—ਤ੍ਰਿਸ਼ਨਾ, ਕਿਸੇ ਸ਼ੈ ਦੀ ਪ੍ਰਾਪਤੀ ਦੀ ਕਾਮਨਾ।

ਅੰਦੇਸਾ—[ਫ਼ਾ:, ਅੰਦੇਸ਼ਹ] ਫਿਕਰ, ਸੋਚ, ਚਿੰਤਾ। ਡਰ। ਸ਼ੱਕ, ਸੰਸਾ।

ਪਖਾਲੀਅਹਿ—ਧੋਈਏ।　　ਤਰਵਰੁ—ਸ੍ਰੇਸ਼ਟ ਬ੍ਰਿੱਛ। ਬ੍ਰਿੱਛ।

ਪੰਖੇਰੂ—ਪੰਛੀ।　　ਪਰ—ਖੰਭ।　　ਨਿਰਬਾਣੁ—ਅਤੀਤ।

ਕਰਮਿ—[ਅ:, ਕਰਮ] ਮਿਹਰ ਫਜ਼ਲ।　　ਨੀਸਾਣੁ—ਚਿੰਨ੍ਹ। ਠੱਪਾ।

ਰਾਹਕੁ— ਜ਼ਿਮੀ ਰਾਹੁਣ ਵਾਲਾ ਕਿਸਾਨ। ਵਾਹਕ।

ਛਿੰਗਾ—ਦੰਦਾਂ ਵਿਚ ਫਸੇ ਭੋਜਨ ਦੇ ਟੁਕੜਿਆਂ ਨੂੰ ਕੱਢਣ ਲਈ ਤੀਲੇ ਯਾ ਸੂਈ (Tooth Pick) ਆਦਿ।

ਹੁਕਮੁ—ਰਜ਼ਾ। ਭਾਵ ਉਹ ਦ੍ਰਿਸ਼ਟੀ ਜੋ ਪ੍ਰਾਣੀਮਾਤ੍ਰ ਵਿਚ ਓਸੇ ਨੂੰ ਵੇਖੇ।

## [ਪਉੜੀ ਸੱਤਵੀਂ]

| ਮੂਲ | ਅਰਥ |
|---|---|
| ਸਲੋਕ ਮ: ੩ ।। ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ।। ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ।। ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ ।। ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ ।।੧।। | (ਨਾਮ ਤੋਂ ਭੁੱਲਿਆਂ) ਕਰਮ ਧਰਮ ਸਾਰੇ ਬੰਧਨ ਹਨ, (ਇਨ੍ਹਾਂ ਕਰਕੇ) ਪਾਪ ਪੁੰਨ ਨਾਲ ਸਨਬੰਧ (ਬਣਿਆ ਰਹਿੰਦਾ ਹੈ, ਕਿਉਂਕਿ ਕਰਮ ਧਰਮ ਹਉਂ ਆਸ਼੍ਰਿਤ ਕਰੀਦੇ ਹਨ, ਇਸੀ ਤਰ੍ਹਾਂ) ਮੋਹ ਮਮਤਾ ਬੀ ਬੰਧਨ ਹਨ, ਇਸਤ੍ਰੀ ਪੁਤ੍ਰ ਬੀ ਇਕ ਉਲਝਾਉ ਹੀ ਹੈ। ਜਿੱਧਰ ਨਜ਼ਰ ਮਾਰਾਂ ਫਾਹੀ (ਹੀ ਦਿੱਸਦੀ) ਹੈ, (ਕਿਉਂਕਿ ਸਭ ਦਾ) ਤਅੱਲਕ (ਮੇਲ) ਮਾਇਆ ਦਾ (ਮੇਲ) ਹੈ। ਹੇ ਨਾਨਕ ! ਸੱਚੇ ਨਾਮ ਤੋਂ ਬਿਨਾਂ (ਸਾਰਾ ਜਗਤ) ਅੰਨ੍ਹੀ ਵਰਤਣ ਵਿਚ ਵਰਤ ਰਿਹਾ ਹੈ ।। ੧ ।। |

ਭਾਵ—ਸ਼ਲੋਕ ਦੀ ਬ੍ਰਿਤੀ ਅਖ਼ੀਰਲੀ ਸਤਰ ਤੋਂ ਸਮਝ ਪੈਂਦੀ ਹੈ ਕਿ ਸੱਚੇ ਨਾਮ ਤੋਂ ਬਿਨਾ ਜਗਤ ਵਿਚ ਜੋ ਵਰਤਾਰੇ ਹੋ ਰਹੇ ਹਨ, ਸੋ ਹਨੇਰੇ ਵਿਚ ਹਨ, ਉਸ ਤੋਂ ਪਹਿਲੀ ਵਿਚ ਦੱਸਿਆ ਕਿ ਸਾਰੇ ਵਰਤਾਰੇ ਮਾਇਆ ਆਸ਼੍ਰਿਤ ਹੁੰਦੇ ਹਨ। ਮਾਇਆ ਅੰਧਕਾਰ (ਅਗਜਾਨ) ਵਿਚ ਰੱਖਦੀ ਹੈ, ਜਗਤ ਦਾ ਇਕ ਵਰਤਾਰਾ ਤਾਂ ਮਮਤ੍ਵ (ਮੈਂ ਪਨੇ ਤੇ) ਮੋਹ ਕਰਕੇ ਹੈ, ਜੈਸਾ ਕਿ ਇਸਤ੍ਰੀ ਪੁਤ੍ਰ ਆਦਿ ਦੇ ਸਨਬੰਧ। ਇਹ ਝਮੇਲਿਆਂ ਵਿਚ ਫਸਾਈ ਰਖਦੇ ਹਨ। ਮੈਂ ਮੇਰੀ ਮਾਇਆ ਕਰਕੇ, ਸੋ ਮਾਇਆ ਤੋਂ ਛੁਟਕਾਰਾ ਨਹੀਂ ਮਿਲਦਾ। ਫਿਰ ਕਰਮ ਧਰਮ ਹਨ ਜੋ ਭਲੇ ਜਾਣਕੇ ਕਰੀਦੇ ਹਨ। ਕਰਮ ਧਰਮ ਅਰਥਾਤ ਕਰਮ ਕਾਂਡੀ ਕਰਮ ਹੋਰ ਧਰਮ ਸਭ ਹਉਂ ਦੇ ਆਸ਼ਰੇ ਕਰੀਦੇ ਹਨ, ਓਹ ਹਉਂ ਤੋਂ ਛੁੱਟਣ ਨਹੀਂ ਦੇਂਦੇ, ਫਸਾਈ ਰਖਦੇ ਹਨ, ਜਿਥੇ ਹਉਂ ਵਰਤੇ ਪਾਪ ਪੁੰਨ ਦੀ ਲੇਸ਼ ਲਗ ਹੀ ਜਾਂਦੀ ਹੈ ਸੋ ਜਨਮ ਮਰਨ ਨਹੀਂ ਛੁਟਦਾ। ਸਿੱਟਾ ਇਹ ਹੈ ਕਿ ਸਚੇ ਵਾਹਿਗੁਰੂ ਦੇ ਨਾਮ ਨੂੰ ਧਾਰਨ ਕਰਨਾ ਚਾਹੀਏ ਇਸ ਨਾਲ ਹਉਮੈਂ ਕਟੀਦੀ ਹੈ ਮਾਇਆ ਦਾ ਅੰਧਕਾਰ ਦੂਰ ਹੁੰਦਾ ਹੈ, ਸੋ ਵਰਤਣ ਬੀ ਜਲ ਕਮਲ ਵਤ ਨਿਰਾਲਮ ਹੋ ਜਾਂਦੀ ਹੈ ਤੇ ਕਰਮ ਧਰਮ ਨਿਸ਼ਕਾਮ ਹੋ ਜਾਂਦੇ ਹਨ। ਸੋ ਸਭ ਫਾਹੀਆਂ ਤੇ ਬੰਧਨ ਦੂਰ ਹੋ ਜਾਂਦੇ ਹਨ। ਵਾਕ ਹੈ:—

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ।। ਮਪਿ ਮਪਿ ਕਾਟਉ ਜਮ ਕੀ ਫਾਸੀ ।।

[ਆਸਾ ਨਾਮਦੇਵ—੩]

ਅਗੇ ਹੁਣ ਅੰਧੀ ਵਰਤਣ ਦੇ ਗਜਾਨ ਮਈ ਹੋ ਜਾਣ ਦੀ ਜਾਚ ਦੱਸਦੇ ਹਨ। ਅਗਲਾ ਸ਼ਲੋਕ ਮਹਲਾ ੪ ਦਾ ਹੈ।

| | |
|---|---|
| ਮ: ੪ ।। ਅੰਧੇ ਚਾਨਣੁ ਤਾ ਥੀਐ ਜਾ ਸਤਿਗੁਰੁ ਮਿਲੈ ਰਜਾਇ ।। ਬੰਧਨ ਤੋੜੈ ਸਚਿ ਵਸੈ ਅਗਿਆਨੁ ਅਧੇਰਾ ਜਾਇ ।। ਸਭੁ ਕਿਛੁ ਦੇਖੈ ਤਿਸੈ ਕਾ ਜਿਨਿ ਕੀਆ ਤਨੁ ਸਾਜਿ ।। ਨਾਨਕ ਸਰਣਿ ਕਰਤਾਰ ਕੀ ਕਰਤਾ ਰਾਖੈ ਲਾਜ ।। ੨ ।। | ਅੰਨ੍ਹੇ ਨੂੰ ਚਾਨਣ ਤਦੋਂ ਹੁੰਦਾ ਹੈ ਜਦੋਂ (ਵਾਹਿਗੁਰੂ ਦੀ) ਰਜ਼ਾ ਨਾਲ, ਸਤਿਗੁਰੂ ਮਿਲ ਪਵੇ, (ਤਦੋਂ ਗੁਰੂ ਦੇ ਦਿੱਤੇ ਨਾਮ ਨਾਲ ਮਾਯਕ) ਬੰਧਨ ਤੋੜ ਲਏਗਾ, ਸੱਚ ਵਿਚ ਵੱਸ ਪਏਗਾ ਤੇ ਅਗਯਾਨ ਦਾ ਹਨੇਰਾ ਦੂਰ ਹੋ ਜਾਏਗਾ। (ਫਿਰ ਇਹ ਗਜਾਨਵਾਨ ਹੋਇਆ) ਦੇਖੇਗਾ ਕਿ ਸਭੋ ਕੁਛ ਉਸ ਦਾ ਹੈ ਜਿਸ ਨੇ ਸਰੀਰ ਬਣਾਕੇ (ਸਭ ਜੀਵਾਂ ਨੂੰ ਪੈਦਾ) ਕੀਤਾ ਹੈ। ਹੇ ਨਾਨਕ ! ਕਰਤਾਰ ਦੀ ਸ਼ਰਣ ਵਿਚ (ਜਾ ਪਿਆਂ) ਕਰਤਾਰ ਆਪ (ਸ਼ਰਣ ਪਏ ਦੀ) ਲਾਜ ਰਖਦਾ ਹੈ ।। ੨ ।। |

ਭਾਵ—ਅੰਧਕਾਰ ਯਾ ਅਗਯਾਨ ਦੇ ਦੂਰ ਹੋਣ ਲਈ. ਜਿਸ ਨਾਲ ਕਿ ਸਾਰੀ ਵਰਤਣ ਗਜ਼ਾਨਮਯ ਹੋ ਜਾਂਦੀ ਹੈ. ਪਹਿਲੀ ਲੋੜ ਸਤਿਗੁਰੂ ਦੀ ਹੈ. ਉਹ ਰਜ਼ਾ ਨਾਲ ਮਿਲਦਾ ਹੈ। ਸਤਿਗੁਰੂ ਨਾਮ ਦੇਂਦਾ ਹੈ. ਜੋ ਪਹਿਲੇ ਸ਼ਲੋਕ ਵਿਚ ਦੱਸ ਆਏ ਹਨ। ਸੋ ਉਸ ਦੇ ਦਿੱਤੇ ਨਾਮ ਤੇ ਉਸ ਦੇ ਸਤਿਸੰਗ ਨਾਲ ਇਸ ਦੇ ਬੰਧਨ ਤ੍ਰੁੱਟਕੇ ਸਚ ਵਿਚ ਵਾਸਾ ਹੋ ਜਾਏਗਾ. ਸਚ ਵਿਚ ਵਸਿਆਂ ਅਗਜ਼ਾਨ ਦੂਰ ਹੁੰਦਾ ਹੈ. ਗਜ਼ਾਨ ਹੋਇਆਂ ਦਿੱਸਦਾ ਹੈ ਕਿ ਸਭ ਕੁਛ ਕਰਤਾਰ ਦਾ ਹੈ. ਮੇਰਾ ਕੁਛ ਨਹੀਂ. ਸੋ ਉਸ ਦੀ ਸ਼ਰਣ ਵਿਚ ਪਏ ਰਹਿਣਾ ਸ੍ਰੇਸ਼ਟ ਗੱਲ ਦੱਸੀ।

ਪਉੜੀ॥ ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ॥ ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ॥ ਫਿਰਿ ਆਪੇ ਜਗਤੁ ਉਪਾਇਆ ਕਰਤੈ ਦਾਨੁ ਸਭਨਾ ਕਉ ਦੀਆ॥ ਆਪੇ ਸੇਵ ਬਣਾਈਅਨੁ ਗੁਰਮੁਖਿ ਆਪੇ ਅੰਮ੍ਰਿਤ ਪੀਆ॥ ਆਪਿ ਨਿਰੰਕਾਰ ਆਕਾਰੁ ਹੈ ਆਪੇ ਆਪੇ ਕਰੈ ਸੁ ਥੀਆ॥੭॥

ਜਦੋਂ ਕਰਤਾਰ ਨੇ ਆਪੇ ਬੈਠਕੇ (ਸੰਸਾਰ ਦੀ) ਰਚਨਾ ਰਚੀ ਸੀ ਤਦੋਂ ਕਿਸੇ ਦੂਸਰੇ ਸੇਵਕ ਨੂੰ ਪੁੱਛਕੇ ਨਹੀਂ (ਰਚੀ) ਸੀ। (ਹਾਂ) ਤਦੋਂ ਕੋਈ (ਕਿਸੇ ਤੋਂ) ਕੀਹ ਲੈਂਦਾ ਸੀ (ਤੇ ਕਿਸੇ ਨੂੰ) ਕੋਈ ਕੀਹ ਦੇਂਦਾ ਸੀ ਜਦੋਂ ਕਿ ਦੂਜਾ ਹੋਰ ਕੋਈ ਬਣਾਇਆ ਹੀ ਨਹੀਂ ਸੀ। ਫੇਰ ਕਰਤਾਰ ਨੇ ਆਪੇ ਜਗਤ ਪੈਦਾ ਕੀਤਾ (ਤੇ) ਸਾਰਿਆਂ (ਪੈਦਾ ਕੀਤੇ ਹੋਇਆਂ) ਨੂੰ ਦਾਨ ਦਿੱਤਾ। (ਕਰਤਾ ਨੇ) ਆਪੇ (ਆਪਣੀ ਸੇਵਾ=) ਭਗਤੀ ਬਣਾਈ. (ਜਿਸ ਨੇ ਧਾਰੀ ਸੋ) ਗੁਰਮੁਖ ਹੋ ਗਿਆ. (ਉਸ ਗੁਰਮੁਖ ਦੀ ਭਗਤੀ ਦਾ) ਅੰਮ੍ਰਿਤ (=ਪ੍ਰੇਮ ਰਸ ਪ੍ਰਭੂ ਨੇ) ਆਪ ਪੀਤਾ। (ਸੋ ਕਰਤਾਰ) ਆਪੇ ਨਿਰਆਕਾਰ ਹੈ. ਆਪੇ ਆਕਾਰ ਵਾਲਾ ਹੈ. (ਤੇ) ਆਪੇ (ਜੋ ਕੁਛ) ਕਰਦਾ ਹੈ ਸੋ ਹੋ ਜਾਂਦਾ ਹੈ॥੭॥

ਭਾਵ—ਜਿਸ ਪ੍ਰਭੂ ਦਾ ਯਸ਼ ਪਿਛਲੀਆਂ ਪਉੜੀਆਂ ਵਿਚ ਕਰਦੇ ਆਏ ਹਨ ਉਸ ਦੀ ਕਰਤਾਰਤਾ ਇਸ ਪਉੜੀ ਵਿਚ ਦਰਸਾਈ ਹੈ। ਭਾਵ ਉਸ ਨੂੰ ਕਰਤਾਰਤਾ ਵਿਚ ਅਦੁਤੀ ਕਹਿਣ ਤੋਂ ਹੈ। ਉਹ ਇਕੋ ਇਕ ਹੈ. ਜਦ ਰਚਨਾ ਤਾਂ ਆਪੇ ਹੀ ਉਹ ਇਕੋ ਰਚਦਾ ਹੈ. ਦੂਜਾ ਹੁੰਦਾ ਹੀ ਨਹੀਂ ਤਾਂ ਕਿਸੇ ਨੂੰ ਪੁੱਛਣ ਦੀ ਸੰਭਾਵਨਾ ਹੀ ਨਹੀਂ ਹੋ ਸਕਦੀ।

ਬਣਾਕੇ ਸਭਨਾਂ ਨੂੰ ਸਭ ਕੁਛ ਜੋ ਉਹਨਾਂ ਪਾਸ ਹੈ. ਮਨ. ਸਰੀਰ. ਖਾਣਾ. ਪਹਿਨਣਾ. ਜਗਤ ਦੇ ਸਾਮਾਨ. ਭਗਤੀ ਸਭ ਕੁਛ ਉਸੇ ਦੀ ਦਾਤ ਹੈ। ਜੋ ਸਾਈਂ ਨੂੰ ਗੁਰਮੁਖ ਅੱਪੜ ਪੈਂਦੇ ਹਨ ਭਗਤੀ ਦੁਆਰਾ ਸੋ ਉਸੇ ਨੇ ਅਪਣੇ ਮਿਲਨੇ ਦਾ ਰਾਹ ਬਣਾਇਆ ਹੈ। ਇਥੇ ਇਕ ਕਟਾਖਜ ਹੈ ਕਿ ਸਭ ਕੁਛ ਦਾ ਦਾਤਾ ਹੋਕੇ ਭਗਤਾਂ ਤੇ ਪ੍ਰੇਮ ਦਾ ਰਸੀਆ ਆਪ ਬੀ ਹੈ. ਉਹਨਾਂ ਦੇ ਪ੍ਰੇਮ ਰਸ ਦਾ ਅੰਮ੍ਰਿਤ ਆਪ ਪੀਂਦਾ ਹੈ। ਇਸ ਤੁਕ ਦਾ ਅਰਥ ਦਾਨੇ ਇਉਂ ਬੀ ਕਰਦੇ ਆਏ ਹਨ:— (ਉਸ ਨੇ) ਆਪੇ ਭਗਤੀ ਬਣਾਈ ਤੇ ਆਪ ਭਗਤਾਂ ਵਿਚ ਬੈਠਕੇ ਗੁਰੂ ਦੁਆਰੇ ਅੰਮ੍ਰਿਤ ਪੀਤਾ। ਭਾਵ ਇਹ ਕਿ ਭਗਤ ਜੋ ਭਗਤੀ ਦਾ ਰਸ ਗੁਰੂ ਦੁਆਰੇ ਲੈਂਦਾ ਹੈ ਉਹ ਰਸ ਭਗਤ ਵਿਚ ਵਸਦਾ ਹੋਣ ਕਰਕੇ ਆਪ ਹੀ ਲੈ ਰਿਹਾ ਹੈ।

**ਵਜਾਖਜਾ**—ਪਉੜੀ ਵਿਚ ਦੱਸਿਆ ਹੈ ਕਿ ਕਰਤਾਰ ਨੇ ਸਾਰੀ ਰਚਨਾ ਰਚਕੇ ਸੇਵਾ ਯਾ ਭਗਤੀ ਆਪ ਬਣਾਈ। ਭਾਵ ਇਹ ਕਿ ਉਸ ਦੇ ਮਿਲਣੇ ਦਾ ਰਸਤਾ ਭਗਤੀ ਹੈ।

ਪਹਿਲੇ ਸ਼ਲੋਕ ਵਿਚ ਦੱਸਿਆ ਕਿ ਕਰਮ ਧਰਮ ਸਭ ਬੰਧਨ ਹਨ. ਨਾਮ ਤੋਂ ਬਿਨਾਂ ਕੋਈ ਦਰੁਸਤ ਰਸਤਾ ਨਹੀਂ. ਨਾਮ ਭਗਤੀ ਦਾ ਮੁੱਖ ਅੰਗ ਹੈ। ਇਸੇ ਤਰ੍ਹਾਂ ਦੂਜੇ ਸ਼ਲੋਕ ਵਿਚ ਸਤਿਗੁਰ ਦਾ ਮਿਲਣਾ. ਉਸ ਤੋਂ ਕਰਤਾਰ ਦੀ ਸ਼ਰਣ ਦੀ ਪ੍ਰਾਪਤੀ ਦੱਸੀ। ਪ੍ਰਭੂ ਦੀ ਸ਼ਰਣ ਲੈਣੀ ਭਗਤੀ ਦਾ ਪਹਿਲਾ ਕਦਮ ਹੈ. ਸੋ ਐਉਂ ਸ਼ਲੋਕ ਪਉੜੀ ਦੇ ਭਾਵ ਨਾਲ ਆ ਢੁੱਕੇ. ਜਿਸ ਵਿਚ ਦੱਸਿਆ ਕਿ ਸੇਵਾ ਅਰਥਾਤ ਭਗਤੀ ਉਸ ਨੇ ਆਪ ਬਣਾਈ ਹੈ।

**ਨਿਰੁਕ੍ਤ**—ਕਰਮ ਧਰਮ ਤੋਂ ਮੁਰਾਦ ਹੈ ਓਹ ਸਾਰੇ ਕੰਮ ਜੋ ਕਰੀਦੇ ਹਨ ਕਰਮ ਕਾਂਡ ਦੇ ਨੁਕਤੇ ਤੋਂ ਯਾ ਉਂਞ. ਜਿਨ੍ਹਾਂ ਵਿਚ ਕਰਨੇ ਵਾਲੀ ਹਉਮੈਂ ਹੁੰਦੀ ਹੈ. ਪ੍ਰਭੂ ਦੀ ਸ਼ਰਣ ਨਾਮ. ਹਉ ਨਵਿਰਤੀ ਆਦਿ ਭਾਵਨਾ ਨਹੀਂ ਹੁੰਦੀਆਂ।

ਸਨਬੰਧੁ—ਤਅੱਲਕ. ਮੇਲ. ਜੋੜ। ਕਲਤ੍ਰ—[ਸੰਸ:. ਕਲਤ੍ਰ] ਇਸਤ੍ਰੀ।

ਜੇਵਰੀ— [ਦੇ: ਪੰਨਾ ੧੯੯੫] ਖੂਹ ਤੋਂ ਪਾਣੀ ਕੱਢਣ ਵਾਲੀ ਰੱਸੀ। ਰਸੀ ਦਾ ਭਾਵ ਹੈ ਫਾਹੀ. ਜਿਵੇਂ ਗੜਵੀ ਦੇ ਗਲ ਜੇਵੜੀ ਫਾਹੀ ਹੁੰਦੀ ਹੈ. ਜੋ ਉਸ ਨੂੰ ਖੂਹ ਵਿਚੋਂ ਕੱਢ ਲਿਆਉਂਦੀ ਹੈ. ਜਲ ਵਿਚ ਟਿਕਣ ਨਹੀਂ ਦੇਂਦੀ।

ਰਜਾਇ—[ਅ. ਰਜ਼ਾ] ਭਾਵ ਹੈ ਵਾਹਿਗੁਰੂ ਦੀ ਮਰਜ਼ੀ ਨਾਲ।

ਥਾਟੁ—[ਹਿੰਦੀ] ਠਾਟ. ਬਨਾਵਟ। ਸਾਜਨਾ। ਰਚਨਾ। ਬੀਆ—[ਲੰ:. ਪੰਜਾ:] ਦੂਜਾ।

ਸੇਵ—[ਸੰਸ:. ਸੇਵਾ] ਭਗਤੀ ਤੋਂ ਮੁਰਾਦ ਹੈ।

ਨਿਰੰਕਾਰ—[ਸੰਸ:. ਨਿਰਾਕਾਰ:] ਅਕਾਰ ਯਾ ਸ਼ਕਲ ਸਰੂਪ ਤੋਂ ਰਹਿਤ।

## [ਪਉੜੀ ਅੱਠਵੀਂ]

| ਮੂਲ | ਅਰਥ |
|---|---|
| ਸਲੋਕ ਮ: ੩ ।। ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ ਅਨਦਿਨੁ ਸਹਜਿ ਪਿਆਰਿ ।। ਸਦਾ ਅਨੰਦਿ ਗਾਵਹਿ ਗੁਣ ਸਾਚੇ ਅਰਧਿ ਉਰਧਿ ਉਰਿਧਾਰਿ।। ਅੰਤਰਿ ਪ੍ਰੀਤਮੁ ਵਸਿਆ ਧੁਰਿ ਕਰਮੁ ਲਿਖਿਆ ਕਰਤਾਰਿ ।। ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ।। ੧ ।। | ਗੁਰਮੁਖ ਸਦਾ ਸੱਚੇ ਪ੍ਰਭੂ ਦੀ ਸੇਵਾ ਕਰਦੇ ਹਨ. (ਹਾਂ) ਹਰ ਦਿਨ (ਸੇਵਾ ਕਰਦੇ ਹਨ) ਪਯਾਰ ਨਾਲ ਤੇ ਸਹਿਜ ਵਿਚ। ਹੇਠਾਂ ਉੱਤੇ (=ਲੋਕ ਪ੍ਰਲੋਕ ਵਿਚ ਵੱਸਣ ਵਾਲੇ) ਸੱਚੇ ਪ੍ਰਭੂ ਦੇ ਗੁਣ. ਹਿਰਦੇ ਵਿਚ ਧਾਰਨ ਕਰਕੇ ਸਦਾ ਅਨੰਦ ਵਿਚ (ਗੁਣ) ਗਾਉਂਦੇ ਹਨ। (ਉਨ੍ਹਾਂ ਦੇ) ਅੰਦਰ ਪਯਾਰਾ ਪ੍ਰਭੂ ਆ ਵੱਸਦਾ ਹੈ.(ਕਿਉਂਕਿ) ਧੁਰੋਂ (ਉਨ੍ਹਾਂ ਲਈ ਇਹ) ਬਖ਼ਸ਼ਿਸ਼ ਕਰਤਾਰ ਨੇ ਲਿਖੀ ਸੀ। ਹੇ ਨਾਨਕ ! ਆਪੇ ਕਿਰਪਾ ਧਾਰਕੇ (ਪ੍ਰਭੂ) ਆਪ ਮਿਲਾ ਲੈਂਦਾ ਹੈ ।। ੧ ।। |

ਭਾਵ—ਗੁਰਮੁਖਾਂ ਦੀ ਕਰਨੀ ਤੇ ਪ੍ਰਾਪਤੀ ਦੱਸੀ ਹੈ। ਓਹ ਸਦਾ ਪ੍ਰਭੂ ਦੀ ਸੇਵਾ ਕਰਦੇ ਨਾਮ ਜਪਦੇ ਤੇ ਗੁਣ ਗਾਉਂਦੇ ਹਨ। ਇਹ ਕੁਛ (ਓਹ) ਪਿਆਰ ਨਾਲ ਕਰਦੇ ਹਨ ਤੇ ਸਹਿਜ ਵਿਚ ਕਰਦੇ ਹਨ ਸ਼ਾਂਤਿ ਤੇ ਅਡੋਲ ਹੋਕੇ. ਹਠ ਤੇ ਕਾਹਲ ਨਹੀਂ ਕਰਦੇ। ਗੁਣ ਗਾਉਂਦੇ ਓਹ ਖੁਸ਼ ਰਹਿੰਦੇ ਹਨ। ਇਉਂ ਉਹਨਾਂ ਦੇ ਅੰਦਰ ਪ੍ਰਭੂ ਦਾ ਨਿਵਾਸ ਹੋ ਜਾਂਦਾ ਹੈ ਤੇ ਪ੍ਰਭੂ ਉਨ੍ਹਾਂ ਨੂੰ ਮੇਲ ਲੈਂਦਾ ਹੈ: ਪਰ ਇਹ ਕੁਛ ਵਰਤਣਾ ਉਹਨਾਂ ਦੇ ਭਾਗਾਂ ਵਿਚ ਧੁਰੋਂ ਕਰਤਾਰ ਨੇ ਲਿਖ ਦਿੱਤਾ ਸੀ ਕਿ ਓਹ (ਘਾਲਾਂ ਦੇ ਅੰਤ) ਬਖ਼ਸ਼ੇ ਜਾਣਗੇ।

| | |
|---|---|
| ਮ: ੩ ।। ਕਹਿਐ ਕਥਿਐ ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ ।। ਵਿਣੁ ਕਰਮੈ ਕਿਨੈ ਨ | ਗੱਲਾਂ ਕਰਨ ਨਾਲ ਯਾ ਕਥਾ ਕਰਨ ਨਾਲ (ਪ੍ਰਭੂ) ਨਹੀਂ ਪਾਈਦਾ (ਓਹ) ਪਾਈਦਾ ਹੈ ਜੇ ਹਰ ਦਿਨ ਸਦਾ ਗੁਣ ਗਾਉਂਦਾ ਰਹੇ। ਬਖ਼ਸ਼ਿਸ਼ ਤੋਂ ਬਿਨਾਂ (ਪ੍ਰਭੂ) ਕਿਸੇ ਨੇ ਨਹੀਂ ਪਾਇਆ. |

ਪਾਇਓ ਭਉਕਿ ਮੁਏ ਬਿਲਲਾਇ ।। ਗੁਰ ਕੈ ਸਬਦਿ ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ ।। ਨਾਨਕ ਨਦਰੀ ਪਾਈਐ ਆਪਿ ਲਏ ਮਿਲਾਇ ।। ੨ ।।

(ਚਾਹੇ ਕਿਤਨੇ ਹੀ) ਬਕਦੇ ਤੇ ਕੁਰਲਾਉਂਦੇ ਮਰ ਗਏ। (ਪਰ ਜਦੋਂ) ਗੁਰੂ ਦੇ ਸ਼ਬਦ ਦੁਆਰਾ ਮਨ ਤੇ ਤਨ ਭਿੱਜਦਾ ਹੈ ਤੇ (ਪ੍ਰਭੂ) ਆਪ ਮਨ ਵਿਚ ਆ ਵਸਦਾ ਹੈ। ਹੇ ਨਾਨਕ ! (ਪ੍ਰਭੂ ਉਸ ਦੀ) ਮਿਹਰਾਮਤ ਨਾਲ ਪਾਈਦਾ ਹੈ (ਜਦੋਂ) ਓਹ) ਆਪ ਮਿਲਾ ਲਵੇ ।। ੨ ।।

ਭਾਵ--ਇਸ ਦਾ ਭਾਵ ਬੀ ਉਹੋ ਹੈ ਕਿ ਕੇਵਲ ਗੱਲਾਂ ਕਰਨ ਨਾਲ ਕਥਾ ਵਖਯਾਨ ਆਦਿ ਵਿਚ ਉਸ ਦਾ ਜ਼ਿਕਰ ਕਰਨ ਨਾਲ ਓਹ ਕਰਤਾਰ ਨਹੀਂ ਮਿਲਦਾ: ਓਹ ਮਿਲਦਾ ਹੈ ਤਾਂ ਜੇ ਧੁਰੋਂ ਬਖ਼ਸ਼ਿਸ਼ ਦਾ ਲੇਖ ਪਿਆ ਹੋਵੇ. ਫੇਰ ਗੁਰੂ ਦੇ ਸ਼ਬਦ ਦੁਆਰਾ ਘਾਲ ਕਰੇ ਤੇ ਮਨ ਤਨ ਦ੍ਰਵੀਭੂਤ* ਹੋ ਜਾਏ ਤਦ ਆਪ ਪ੍ਰਭੂ ਉਸ ਦੇ ਮਨ ਵਿਚ ਵੱਸਦਾ ਹੈ. ਤੇ ਉਸ ਦੀ ਨਦਰ ਨਾਲ ਉਹ ਪਾ ਲਈਦਾ ਹੈ।

ਪਉੜੀ ।। ਆਪੇ ਵੇਦ ਪੁਰਾਣ ਸਭਿ ਸਾਸਤ ਆਪਿ ਕਥੈ ਆਪਿ ਭੀਜੈ।। ਆਪੇ ਹੀ ਬਹਿ ਪੂਜੇ ਕਰਤਾ ਆਪਿ ਪਰਪੰਚੁ ਕਰੀਜੈ ।। ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ ।। ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ ਵਰਤੀਜੈ।। ਆਪੇ ਸੁਖੁ ਦੁਖੁ ਦੇਵੈ ਕਰਤਾ ਆਪੇ ਬਖਸ ਕਰੀਜੈ ।। ੮ ।।

(ਪ੍ਰਭੂ) ਆਪੇ ਵੇਦ ਪੁਰਾਣ ਤੇ ਸਾਰੇ ਸ਼ਾਸਤ੍ਰ ਹੈ: ਆਪ ਕਥਨ ਕਰਦਾ ਹੈ ਤੇ ਆਪ ਹੀ ਮੁਅੱਸਰ ਹੁੰਦਾ ਹੈ। ਕਰਤਾ ਆਪ ਹੀ ਸੰਸਾਰ ਬਣਾਉਂਦਾ ਹੈ. ਆਪ ਹੀ (ਉਸ ਵਿਚ) ਬੈਠਕੇ ਪੂਜਾ ਕਰਦਾ ਹੈ। ਆਪ ਹੀ ਗ੍ਰਿਹਸਤੀ ਹੈ. ਆਪ ਹੀ ਉਦਾਸੀਨ ਹੈ. ਆਪ ਹੀ ਵਰਣਨ ਕੀਤੇ ਜਾਣ ਤੋਂ ਪਰੇ ਹੈ. ਆਪ ਹੀ ਵਰਣਨ ਕੀਤਾ ਜਾਂਦਾ ਹੈ। ਆਪੇ ਪੁੰਨ ਹੈ. ਸਭ ਕੁਛ ਆਪ ਕਰਾਉਂਦਾ ਹੈ. (ਫਿਰ) ਆਪ ਨਿਰਲੇਪ ਵਰਤਦਾ ਹੈ। ਕਰਤਾਰ ਆਪੇ ਸੁਖ ਦੁਖ ਦੇਂਦਾ ਹੈ. ਆਪ ਹੀ ਬਖ਼ਸ਼ਿਸ਼ ਕਰ ਦੇਂਦਾ ਹੈ ।। ੮ ।।

ਭਾਵ--ਪਉੜੀ ਵਿਚ ਉਹੋ ਪਿਛਲੀ ਪਉੜੀ ਵਾਲਾ ਵਿਸ਼ਯ ਚਲਦਾ ਹੈ। ਬ੍ਰਹਮ ਗਯਾਨੀ ਦੀ ਦ੍ਰਿਸ਼ਟੀ ਨਾਲ ਜਜੋਤੀ ਰੂਪ ਪ੍ਰਭੂ ਨੂੰ ਸਾਰੀ ਹੋ ਰਹੀ ਕ੍ਰਿਯਾ ਦੇ ਵਿਚ ਨਿਰਲੇਪ ਰਹਿੰਦਿਆਂ ਸਤਯਾ ਦੇਂਦਾ ਦੇਖ ਕੇ ਵਿਸ਼ਾਲ ਦਰਸ਼ਨ ਕਰ ਰਹੇ ਹਨ ਤੇ ਅੰਤ ਵਿਚ ਉਸ ਨੂੰ 'ਬਖ਼ਸ਼ਿੰਦ' ਕਹਿੰਦੇ ਹਨ।

**ਵਯਾਖਯਾ**—ਇਸ ਪਉੜੀ ਵਿਚ ਪਿਛਲੀ ਪਉੜੀ ਵਾਲਾ ਹੀ ਭਾਵ ਚਲਦਾ ਹੈ. ਪਰ ਅੰਤਮ ਵਾਕ ਹੈ 'ਆਪੇ ਬਖਸ ਕਰੀਜੈ'. ਉਸ ਦੇ ਇਸ ਮਹਾਨ ਗੁਣ ਪਰਥਾਇ ਦੋਵੇਂ ਸ਼ਲੋਕ ਹਨ. ਕਿਉਂਕਿ ਦੋਂਹਾ ਵਿਚ ਮੇਹਰ ਦਾ ਹੀ ਜ਼ਿਕਰ ਹੈ— ਯਥਾ:—

ਨਾਨਕ ਆਪਿ ਮਿਲਾਇਅਨੁ ਆਪੇ ਕਿਰਪਾ ਧਾਰਿ ।।

ਅਤੇ ਨਾਨਕ ਨਦਰੀ ਪਾਈਐ ਆਪੇ ਲਏ ਮਿਲਾਇ ।।

**ਨਿਰੁਕ੍ਤ**—ਅਰਧਿ ਉਰਧਿ—[ਸੰ: ਅਧਸ੍=ਹੇਠਾਂ. ਹੇਠਲਾ ਲੋਕ। ਉਰਧ=ਉਪਰਲਾ. ਉਪਰ ਦਾ] ਹੇਠਾਂ ਉਪਰ. ਭਾਵ ਹੈ ਲੋਕ ਪ੍ਰਲੋਕ।

ਭਿਜੈ—ਭਿਜੇ. ਦ੍ਰਵੀ ਭੂਤ ਹੋਵੇ। ਮੁਅੱਸਰ ਹੋਵੇ।

ਨਦਰੀ—ਨਦਰ ਨਾਲ। ਕ੍ਰਿਪਾ ਦ੍ਰਿਸ਼ਟੀ ਨਾਲ। ਪਰਪੰਚੁ—ਸੰਸਾਰ।

* ਅਨਿਕ ਜਤਨ ਕਰਿ ਆਤਮ ਨਹੀਂ ਦ੍ਰਵੈ ।। ਹਰਿ ਦਰਗਹ ਕਹੁ ਕੈਸੇ ਗਾਵੈ। [ਸੁਖਮਨੀ. ੧੨--੩]

**ਪਰਵਿਰਤਿ ਨਿਰਵਿਰਤੀ**—ਭਾਵ ਗ੍ਰਿਹਸਤ ਤੇ ਅਤੀਤਤਾਈ।
**ਅਕਥੁ**—ਜੋ ਕਹਿਆ ਨ ਜਾ ਸਕੇ। ਵਰਣਨ ਨਾ ਹੋ ਸਕੇ।
**ਕਥੀਜੈ**—ਜੋ ਕਿਹਾ ਜਾ ਰਿਹਾ ਹੈ। ਜੋ ਕਿਹਾ ਜਾਏ।
**ਅਲਿਪਤੁ**—ਨਿਰਲੇਪ ! ਜੋ ਲਿਪਾਇਮਾਨ ਨਾ ਹੋਵੇ।

## [ਪਉੜੀ ਨੌਵੀਂ]

| ਮੂਲ | ਅਰਥ |
|---|---|
| ਸ਼ਲੋਕ ਮ: ੩ ।। ਸੇਖਾ ਅੰਦਰਹੁ ਜੋਰੁ ਛਡਿ ਤੂ ਭਉ ਕਰਿ ਝਲੁ ਗਾਵਾਇ ।। ਗੁਰ ਕੈ ਭੈ ਕੇਤੇ ਨਿਸਤਰੇ ਭੈ ਵਿਚਿ ਨਿਰਭਉ ਪਾਇ ।। ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ।। ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ।। ਨਾਨਕ ਕਾਮਿ ਕ੍ਰੋਧਿ ਕਿਨੈ ਨ ਪਾਇਓ ਪੁਛਹੁ ਗਿਆਨੀ ਜਾਇ ।। ੧ ।। | ਹੇ ਸ਼ੇਖ ! ਤੂੰ ਆਪਣੇ ਅੰਦਰੋਂ ਜ਼ੋਰ ਛਡ* (ਵਾਹਿਗੁਰੂ ਤੋਂ) ਡਰ ਤੇ ਸ਼ੁਦਾਪੁਣਾ ਦੂਰ ਕਰ (ਭਾਵ ਸਾਂਤਿ ਸਤੋਗੁਣ ਵਿਚ ਰਹੁ) ! (ਨਾਲ ਇਸ ਦੇ ਗੁਰੂ ਦਾ ਭੈ ਧਾਰਨ ਕਰ, ਦੇਖ) ਗੁਰੂ ਦੇ ਭੈ ਕਰਕੇ ਕਿਤਨੇ (ਲੋਕ) ਤਰ ਗਏ ਹਨ (ਕਿਉਂਕਿ ਗੁਰੂ ਪਰਮੇਸ਼ਰ ਦੇ) ਭੈ ਵਿਚ (ਹੋਕੇ ਹੀ) ਨਿਰਭਉ (ਪ੍ਰਭੂ) ਨੂੰ ਪਾ ਲਈਦਾ ਹੈ। (ਇਸ ਅਪਣੇ) ਕਰੜੇ ਮਨ ਨੂੰ (ਗੁਰੂ ਦੇ) ਸ਼ਬਦ (ਨਾਮ ਉਪਦੇਸ਼) ਦੁਆਰਾ ਵਿੰਨ੍ਹ ਸੁੱਟ ਜੋ ਤੇਰੇ ਮਨ ਵਿਚ ਸ਼ਾਂਤੀ ਦਾ ਵਾਸਾ ਹੋ ਜਾਏ [ਕਿਉਂਕਿ] ਜੋ ਕਾਰ ਸ਼ਾਂਤੀ ਵਿਚਿ ਕਮਾਈਦੀ ਹੈ ਉਹ ਮਾਲਕ ਪ੍ਰਭੂ ਥਾਂ ਪਾਉਂਦਾ ਹੈ (=ਕਬੂਲਦਾ ਹੈ) ਹੇ ਨਾਨਕ ! ਕਾਮ ਕ੍ਰੋਧ ਦੁਆਰਾ ਕਿਸੇ ਨੇ (ਪ੍ਰਭੂ) ਨਹੀਂ ਪਾਇਆ, (ਭਾਵੇਂ ਕਿਸੇ) ਗਿਆਨਵਾਨ ਨੂੰ ਜਾਕੇ ਪੁੱਛ ਲਓ ।। ੧ ।। |

ਭਾਵ—'ਸੇਖ' ਮੁਸਲਮਾਨਾ ਵਿਚ ਇਕ ਜਾਤੀ ਦਾ ਨਾਉ ਹੈ, ਉਂਵ 'ਬਜ਼ੁਰਗ' ਨੂੰ ਬੀ ਆਖਦੇ ਹਨ। ਗੋਇੰਦਵਾਲ ਵਿਚ ਇਕ ਹੰਕਾਰੀ ਤੇ ਹਠੀਆ ਸ਼ੇਖ ਸੀ, ਉਸ ਪ੍ਰਤੀ ਉਪਦੇਸ਼ ਹੋਇਆ ਸਹੀ ਹੁੰਦਾ ਹੈ, ਇਸ ਸ਼ੇਖ਼ ਪਰਥਾਇ ਜਾਪਦਾ ਹੈ ਕਿ ਸੋਰਠ ਦੀ ਵਾਰ ਦੀ ੧੧ਵੀਂ ਪਉੜੀ ਦੇ ਸਲੋਕ ਵਿਚ ਬੀ ਉਪਦੇਸ਼ ਹੈ। ਸੂਰਜ ਪ੍ਰਕਾਸ਼ ਵਿਚ ਗੋਇੰਦਵਾਲ ਵਿਚ ਵੱਸਦੇ ਮਨਮੁਖ ਸ਼ੇਖਾਂ ਦੀ ਇਕ ਕਥਾ ਹੈ, ਜੋ ਸਫ਼ਾ ੧੪੭੮ ਤੇ ਅੰਕ ੨੫ ਵਿਚ ਹੈ। ਹੋ ਸਕਦਾ ਹੈ ਇਹ ਵਾਕ ਉਨ੍ਹਾਂ ਵਿਚੋਂ ਕਿਸੇ ਪਰਥਾਇ, ਉਨ੍ਹਾਂ ਦੇ ਦੰਡਿਤ ਹੋਣ ਤੋਂ ਪਹਲੇਂ ਉਚਾਰ ਹੋਇਆ ਹੋਵੇ। ਪ੍ਰੰਤੂ ਕਈ ਦਾਨੇ ਇਥੇ 'ਸੇਖਾ' ਦਾ ਅਰਥ—ਸਿਖਜਾ ਲੈਣ ਵਾਲਾ ਕਰਦੇ ਹਨ। ਸਲੋਕ ਦਾ ਭਾਵ ਹੈ ਇਹ ਹੰਕਾਰ ਤੇ ਹਠ ਧਰਮੀ ਜੋ ਤੂੰ ਧਾਰ ਰਖੀ ਹੈ ਇਸ ਦੇ ਅੰਦਰ ਹੁੰਦਿਆਂ ਪ੍ਰਭੂ ਨਹੀਂ ਮਿਲਦਾ। ਵਾਹਿਗੁਰੂ ਤੇ ਗੁਰੂ ਦਾ ਭੈ ਧਾਰ ਤੇ ਨਾਮ ਪ੍ਰਾਪਤ ਕਰ। ਤੇਰਾ ਮਨ ਜੋ ਜ਼ੋਰ ਧੱਕੇ ਨਾਲ ਕਠੋਰ ਹੋ ਰਿਹਾ ਹੈ ਨਰਮੀ ਖਾਏਗਾ ਤੇ ਸ਼ਾਂਤੀ (ਯਾ ਤਮੀਜ਼) ਦੇ ਘਰ ਆ ਜਾਏਗਾ। ਸ਼ਾਂਤੀ ਤੋਂ ਭਾਵ ਸਤੋ ਗੁਣ ਹੈ। ਸ਼ਾਂਤੀ ਦੇ ਘਰ ਆਕੇ ਜੋ ਤੂੰ ਸਾਧਨ ਕਰੇਂਗਾ, ਭਾਵ ਨਾਮ ਜਪੇਂਗਾ, ਅਰਦਾਸ ਕਰੇਂਗਾ ਸਭ ਕਬੂਲ ਪਏਗੀ ਯਾ ਉਨ੍ਹਾਂ ਦੀ ਬੋਲੀ ਵਿਚ ਸ਼ਾਂਤੀ ਦੇ ਘਰ ਵਿਚ ਆਏ ਬਿਨਾ 'ਨਮਾਜ਼' ਤੇ 'ਜ਼ਿਕਰੇ ਫ਼ਿਕਰੇ ਅੱਲਹ' ਕਬੂਲ ਨਹੀਂ ਪੈਂਦੇ।

| ਮੂਲ | ਅਰਥ |
|---|---|
| ਮ: ੩ ।। ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ।। ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ।। ਬਿਖੁ ਮਾਇਆ ਧਨੁ | (ਪਰ) ਮਨਮੁਖ ਨੂੰ ਮਾਇਆ ਦਾ ਮੋਹ ਹੁੰਦਾ ਹੈ (ਸੋ ਉਸ ਨੂੰ) ਨਾਮ ਵਿਚ ਪਿਆਰ ਨਹੀਂ ਲਗਦਾ, ਉਹ ਕੂੜ ਕਮਾਉਂਦਾ ਹੈ, ਕੂੜ ਇਕੱਠਾ ਕਰਦਾ ਹੈ, ਕੂੜ ਦਾ ਹੀ (ਖੱਟਿਆ) ਖਾਂਦਾ ਹੈ। ਉਹ ਵਿਹੁ ਰੂਪੀ ਮਾਇਆ (ਅਰਥਾਤ ਝੂਠੇ) ਧਨ ਨੂੰ |

* ਸ਼ੇਖ ਦੀ ਬੋਲੀ ਵਿਚ ਕਹਾਂਗੇ-'ਗ਼ਜ਼ਬ' ਦੇ ਘਰ ਵਿਚ ਨਾ ਜਾਇਆ ਕਰ 'ਤਮੀਜ਼' ਵਿਚ ਰਿਹਾ ਕਰ।

| | |
|---|---|
| ਸੰਚਿ ਮਰਹਿ ਅੰਤੇ ਹੋਇ ਸਭੁ ਛਾਰੁ ।। ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ ।। ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ ।। ੨ ।। | ਇਕੱਠਾ ਕਰਕੇ ਮਰ ਜਾਂਦਾ ਹੈ, (ਉਹ) ਸਾਰਾ (ਧਨ) ਅੰਤ ਨੂੰ ਸੁਆਹ ਹੋ ਜਾਂਦਾ ਹੈ। ਉਹ ਕਰਮ ਧਰਮ ਸੁਚ ਸੰਜਮ (ਆਦਿ ਬੀ) ਕਰਦਾ ਹੈ, (ਪਰ) ਅੰਦਰ ਲੋਭ ਤੇ ਵਿਕਾਰ (ਮੰਦੇ ਕਰਮਾਂ ਦੀ ਰੁਚੀ) ਹੁੰਦੀ ਹੈ। (ਸੋ ਕਰਮ ਧਰਮ ਥਾਂ ਨਹੀਂ ਪੈਂਦੇ)। ਹੇ ਨਾਨਕ ! ਮਨਮੁਖ ਜੋ ਕੁਛ ਬੀ ਕਮਾਵੇ ਉਹ ਕਬੂਲ ਨਹੀਂ ਪੈਂਦਾ, ਓਹ ਦਰਗਾਹ (ਗਿਆਂ) ਖੁਆਰ ਹੁੰਦਾ ਹੈ ।। ੨ ।। |

ਭਾਵ-ਪਹਿਲਾ ਸ਼ਲੋਕ 'ਸ਼ੇਖ' ਪਰਥਾਇ ਹੈ ਜੋ ਮਾਇਆ ਦੇ ਮੋਹ ਵਿਚ ਹੋਣ ਕਰਕੇ ਨਾਮਧਾਰੀ ਨਹੀਂ ਹੁੰਦਾ। ਮਾਇਆ ਦੇ ਕੱਠੇ ਕਰਨ ਵਿਚ ਝੂਠ ਵਰਤਦਾ ਮਾਨੋ ਕੂੜ ਖਾਂਦਾ ਹੈ। ਅੰਤ ਛਡ ਜਾਂਦਾ ਹੈ ਤੇ ਉਸ ਦੇ ਲਈ ਸੁਆਹ ਭਾਵ ਨਿਕੰਮਾ ਹੋ ਜਾਂਦਾ ਹੈ।

ਜੇ ਉਹ ਕਰਮ ਧਰਮ ਸੁਚ ਤੇ ਸੰਜਮ ਕਰੇ ਤਾਂ ਉਹ ਬੀ ਥਾਂ ਨਹੀਂ ਪੈਂਦਾ ਕਿਉਂਕਿ ਅੰਦਰ ਉਸਦੇ ਲੋਭ ਹੁੰਦਾ ਹੈ, ਓਹ ਕਰਮ ਧਰਮ ਹੋਰ ਮਾਇਆ ਵਾਸਤੇ ਕਰਦਾ ਹੈ, ਓਹ ਅਗਲੇ ਜਨਮ ਵਿਚ ਧਨ ਪਾਤ੍ਰ ਜੰਮਣ ਲਈ ਦਾਨ ਪੁੰਨ ਤੇ ਹੋਰ ਸਾਧਨ ਕਰਦਾ ਹੈ, ਇਸ ਲਈ ਉਸ ਦੀ ਕਲਜਾਣ ਵਾਸਤੇ ਓਹ ਕੀਤੇ ਸੁਚ ਸੰਜਮ ਦਰਗਾਹੇ ਕਬੂਲ ਨਹੀਂ ਹੁੰਦੇ।

| | |
|---|---|
| ਪਉੜੀ ।। ਆਪੇ ਖਾਣੀ ਆਪੇ ਬਾਣੀ ਆਪੇ ਖੰਡ ਵਰਭੰਡ ਕਰੇ ।। ਆਪਿ ਸਮੁੰਦੁ ਆਪਿ ਹੈ ਸਾਗਰੁ ਆਪੇ ਹੀ ਵਿਚਿ ਰਤਨ ਧਰੇ ।। ਆਪਿ ਲਹਾਏ ਕਰੇ ਜਿਸੁ ਕਿਰਪਾ ਜਿਸ ਨੋ ਗੁਰਮੁਖਿ ਕਰੇ ਹਰੇ ।। ਆਪੇ ਭਉਜਲੁ ਆਪਿ ਹੈ ਬੋਹਿਥਾ ਆਪੇ ਖੇਵਟੁ ਆਪਿ ਤਰੇ ।। ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ ।। ੯ ।। | (ਕਰਤਾ ਪੁਰਖ ਨੇ) ਆਪੇ ਹੀ ਬ੍ਰਹਮੰਡ ਤੇ ਉਸ ਦੇ ਹਿੱਸੇ ਬਣਾਏ (ਤੇ ਉਸ ਵਿਚ) ਆਪੇ ਹੀ ਖਾਣੀਆਂ ਤੇ ਆਪੇ ਹੀ ਬਾਣੀਆਂ (ਰਚੀਆਂ)। ਆਪ ਹੀ ਸਮੁੰਦਰ ਹੈ, ਆਪ ਹੀ ਸਾਗਰ ਹੈ, ਆਪ ਹੀ (ਉਸ) ਵਿਚ ਰਤਨ (ਮੋਤੀ) ਆਦਿ ਧਰੇ ਸੂ। ਜਿਸ ਤੇ ਕਿਰਪਾ* ਕਰੇ ਉਸ ਨੂੰ ਇਹ ਰਤਨ (ਉਹ) ਆਪੇ ਹੀ ਲਭਾ ਦੇਂਦਾ ਹੈ, ਤੇ ਜਿਸ ਨੂੰ ਹਰੀ (ਆਪ) ਗੁਰਮੁਖ ਬਣਾ ਦੇਂਦਾ ਹੈ। (ਉਹ ਬੀ ਉਹ ਹੁੰਦਾ ਹੈ) ਜਿਸ ਤੇ ਆਪ ਕਿਰਪਾ ਕਰਦਾ ਹੈ*। (ਉਹ) ਆਪੇ ਹੀ ਭਵ ਸਾਗਰ ਹੈ, ਆਪ ਹੀ ਜਹਾਜ਼ ਹੈ, ਆਪ ਹੀ ਮਲਾਹ ਹੈ, ਆਪ ਹੀ (ਤਰਨ ਵਾਲਾ ਜਗਜਾਸੂ ਹੋਕੇ) ਤਰਦਾ ਹੈ। ਹੇ ਕਰਤਾਰ ! ਤੂੰ ਆਪੇ ਕਰਦਾ ਹੈਂ, (ਆਪ ਹੀ) ਕਰਾਉਂਦਾ ਹੈ, ਤੇਰੇ ਤੁੱਲ ਹੋਰ ਕੋਈ ਦੂਸਰਾ ਨਹੀਂ ਹੈ ।। ੯ ।। |

ਭਾਵ-ਇਸ ਪਉੜੀ ਵਿਚ ਬੀ ਉਹੀ ਵਾਰਤਾ, ਜੋ ਪਿਛਲੀ ਵਿਚ ਸੀ, ਚਲ ਰਹੀ ਹੈ:-ਕਰਨ ਕਾਰਨ ਕਰਤਾ ਤੇ ਕ੍ਰਿਤ ਆਪ ਹੀ ਹੈ, ਬ੍ਰਹਮ ਗਜਾਨ ਵਾਲੀ ਦ੍ਰਿਸ਼ਟੀ: ਜਜੋਤੀ ਸਰੂਪ ਪਰਮਾਤਮਾ ਦੀ ਸਰਬ ਸ਼ਕਤੀ ਮਾਨਤਾ ਤੇ ਸਰਬ ਵਿਚ ਵਜਾਪਕਤਾ, ਸਥੂਲ ਸੂਖਮ ਵਿਚ ਆਪ ਹੀ ਮੂਰਤੀਮਾਨ ਹੋ ਰਿਹਾ ਦੇਖ ਰਹੇ ਹਨ। ਫੇਰ ਉਸ ਨੂੰ ਕਰਤਾਰ ਰਚਣਹਾਰ ਕਹਿ ਰਹੇ ਹਨ ਤੇ ਦੱਸਦੇ ਹਨ ਕਿ ਉਸ ਤੁੱਲ ਕੋਈ ਨਹੀਂ, ਭਾਵ ਉਹ ਇਕੋ ਇਕ ਹੈ, ਦੂਸਰਾ ਉਸ ਵਰਗਾ ਕੋਈ ਨਹੀਂ, ਜੋ ਰਚੇ ਤੇ ਰਚਨ ਲਈ 'ਮਾਦਾ' ਆਦਿ ਦੀ ਲੋੜ ਨਾ ਰਖੇ। ਅਪਣੇ ਤੋਂ ਹੀ ਸਭ ਕੁਛ ਰਚੇ ਤੇ ਸਰਬ ਰੂਪ ਵਿਚ ਆਪ ਵਿਦਮਾਨ ਹੋਵੇ। ਉਹ ਸਾਖੀ ਰੂਪ ਹੋਕੇ ਕਿਸੇ ਤੋਂ ਵੱਖ ਨਹੀਂ ਹੁੰਦਾ।

**ਵਜਾਖਜਾ**—ਪਉੜੀ ਵਿਚ ਪ੍ਰਭੂ ਦਾ ਇਕੋ ਇਕ ਹੋਣਾ ਤੇ ਦੂਜਾ ਨਾ ਹੋਣਾ ਦੱਸਿਆ !

*'ਕਰੇ ਜਿਸੁ ਕਿਰਪਾ' ਵਾਕ ਦੇਹੁਲੀ ਦੀਪਕ ਹੈ।

ਇਕੋ ਇਕ ਨੇ ਸਾਰੀ ਰਚਨਾ ਅਪਣੇ ਤੋਂ ਕਰਨੀ ਹੈ. ਇਸ ਲਈ ਸਰਬ ਰਚਨਾ ਵਿਚ ਉਸ ਨੇ ਆਪ ਵਿਦਮਾਨ ਹੋਣਾ ਹੈ ਜਯੋਤਿ ਰੂਪ ਹੋਕੇ ਅਥਵਾ ਕਹੋ ਸਾਖੀ ਰੂਪ ਹੋਕੇ। 'ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ* ।।' ਦੇਖੋ ਮਾਯਕ ਜਗਤ ਵਿਚ ਇਹ ਦ੍ਰਿਸ਼ਟੀ ਜਾਣਕਾਰ ਦੀ ਹੈ ਜੋ ਬਰਫ. ਗੜੇ. ਮੀਂਹ. ਕੁਹੀੜ. ਕੱਕਰ. ਸਾਗਰ ਵਿਚ ਜਲ ਹੀ ਜਲ ਦੇਖਦਾ ਹੈ।

ਹਰ ਕਿਸੇ ਦਾ ਇਸ ਦ੍ਰਿਸ਼ਟੀ ਨਾਲ ਦੇਖਣ ਨੂੰ ਜੀ ਕਰਦਾ ਹੈ। ਸੋ ਸ਼ਲੋਕਾਂ ਦਾ ਭਾਵ ਇਹ ਹੈ ਕਿ ਇਹ ਦ੍ਰਿਸ਼ਟੀ ਮਨਮੁਖ ਨੂੰ ਨਹੀਂ ਮਿਲਦੀ। ਮਨਮੁਖ ਦੇ ਲੱਛਣ ਤੇ ਅਵਗੁਣ ਕਹੇ ਤੇ ਉਸ ਦੇ ਗੁਰਮੁਖ ਬਣਨ ਦੀ ਤਰਕੀਬ ਦੱਸੀ ਕਿ ਗੁਰਮੁਖ ਹੋਕੇ ਉਸ ਨੂੰ ਇਹ ਬ੍ਰਹਮ ਦ੍ਰਿਸ਼ਟੀ ਪ੍ਰਾਪਤ ਹੋ ਸਕਦੀ ਹੈ ਜੋ ਪਉੜੀ ਵਿਚ ਵਰਨੀ ਹੈ।

**ਨਿਰੁਕ੍ਤ**—ਸੇਖਾ—ਉਪਰ ਅਰਥ ਆ ਚੁਕੇ ਹਨ।

ਝਲੁ—ਸ਼ੁਦਾ ਪਨਾ। ਭਾਵ ਹੈ ਗੁੱਸੇ ਹਠ ਵਿਚ ਅਯੁਕਤ ਤੇ ਅੱਲਵਲੱਲੀਆਂ ਗਲਾਂ ਨਾ ਕਰ। ਤਮੀਜ਼ ਦੀ ਗੱਲ ਕਰ। ਸਬਦਿ ਭੇਦਿ—ਸ਼ਬਦ ਦੁਆਰਾ ਭੇਦ ਨ ਕਰ। ਸਚ ਗ੍ਰਹਿਣ ਕਰ ਤੇ ਨਰਮੀ ਤੇ ਯੋਗ ਬਣ। ਸੰਗ੍ਰਹੈ—ਇਕੱਠਾ ਕਰਦਾ ਹੈ।

ਆਹਾਰੁ—ਭੋਜਨ। ਸੰਜਮ—ਖਾਣਾ ਪੀਣਾ ਕਿਸੇ ਅੰਦਾਜ਼ ਵਿਚ ਕਰਨਾ। ਇੰਦ੍ਰਿਆਂ ਨੂੰ ਭੋਗਾਂ ਤੋਂ ਵਰਜਣਾ। ਖਾਣੀ—ਚਾਰ ਕਿਸਮ ਦੀ ਜਾਨਦਾਰ ਸ੍ਰਿਸ਼ਟੀ:—ਅੰਡਜ. ਜੇਰਜ. ਸੇਤਜ. ਉਤਭੁਜ। ਬਾਣੀ—ਚਾਰ ਪ੍ਰਕਾਰ ਦੀ ਬਾਣੀ:—ਪਰਾ. ਪਸੰਤੀ. ਮੱਧਮਾ. ਬੈਖਰੀ। [ਦੇਖੋ ਪੰਨਾ ੧੭੨. ੮੭੦]। ਵਰਭੰਡ—ਬ੍ਰਹਮੰਡ। ਲਹਾਏ—ਲਭਾ ਦੇਂਦਾ ਹੈ। ਖੇਵਟ—ਮਲਾਹ।

## [ਪਉੜੀ ਦਸਵੀਂ]

| ਮੂਲ | ਅਰਥ |
|---|---|
| ਸਲੋਕ ਮ: ੩ ।। ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ।। ਨਾਮੁ ਪਦਾਰਥੁ ਪਾਈਐ ਅਚਿੰਤੁ ਵਸੈ ਮਨਿ ਆਇ ।। ਜਨਮ ਮਰਨ ਦੁਖੁ ਕਟੀਐ ਹਉਮੈ ਮਮਤਾ ਜਾਇ ।। ਉਤਮ ਪਦਵੀ ਪਾਈਐ ਸਚੇ ਰਹੈ ਸਮਾਇ ।। ਨਾਨਕ ਪੂਰਬਿ ਜਿਨ ਕਉ ਲਿਖਿਆ ਤਿਨਾ ਸਤਿਗੁਰੁ ਮਿਲਿਆ ਆਇ ।। ੧ ।। | ਜੇ ਕੋਈ ਦਿਲ ਲਾਕੇ ਸਤਿਗੁਰੂ ਦੀ ਸੇਵਾ ਕਰੇ (ਤਾਂ ਉਹ ਸੇਵਾ) ਸਫਲ ਹੁੰਦੀ ਹੈ. (ਕਿਉਂਕਿ ਪਹਿਲਾਂ ਸਤਿਗੁਰੂ ਤੋਂ) ਨਾਮ ਰੂਪੀ ਪਦਾਰਥ ਮਿਲਦਾ ਹੈ. ਫੇਰ ਚਿੰਤਾ ਤੋਂ ਰਹਿਤ (ਜੋ ਹੈ ਵਾਹਿਗੁਰੂ ਸੋ) ਮਨ ਵਿਚ ਆ ਵਸਦਾ ਹੈ। (ਇਉਂ) ਜਨਮ ਮਰਨ (ਰੂਪੀ) ਦੁੱਖ ਕੱਟਿਆ ਜਾਂਦਾ ਹੈ (ਅਤੇ ਇਹ ਦੁੱਖ ਦੇਣਹਾਰੀ) ਹਉਮੈਂ (ਤੇ ਉਸ ਤੋਂ ਉਪਜੀ) ਮਮਤਾ ਦੂਰ ਹੋ ਜਾਂਦੀ ਹੈ। (ਮਰਕੇ) ਉੱਤਮ ਪਦਵੀ ਪਾਈਦੀ ਹੈ। (ਉਹ ਕੀਹ ? ਕਿ) ਸੱਚੇ ਵਿਚ ਸਮਾਏ ਰਹੀਦਾ ਹੈ। (ਪਰ) ਹੇ ਨਾਨਕ ! ਜਿਨ੍ਹਾਂ ਦੇ (ਭਾਗਾਂ ਵਿਚ) ਪਹਿਲੋਂ ਤੋਂ ਲਿਖਿਆ ਹੈ. ਸਤਿਗੁਰੂ ਉਨ੍ਹਾਂ ਨੂੰ ਆ ਮਿਲਦਾ ਹੈ ।। ੧ ।। |

ਭਾਵ—ਇਸ ਸਾਰੇ ਸ਼ਲੋਕ ਵਿਚ ਸਤਿਗੁਰੂ ਦੇ ਮਿਲਾਪ ਤੋਂ ਲੈਕੇ ਪੂਰਨ ਗਯਾਨ ਅਵਸਥਾ ਤੇ ਸਦਗਤੀ ਪ੍ਰਾਪਤੀ ਹੁੰਦੀ ਦੱਸੀ ਹੈ. ਗੋਯਾ ਇਨਸਾਨ ਉਸ ਉੱਚ ਅਵਸਥਾ ਵਿਚ ਜਾਂਦਾ ਹੈ ਜਿਸ ਵਿਚ ਹੋਕੇ ਉਹ ਵਯਾਪਕ ਵਾਹਿਗੁਰੂ ਨੂੰ 'ਹਰ ਰੰਗੇ ਹਰ ਜਾਈ' ਅਨੁਭਵ ਕਰਦਾ ਹੈ।

* ਵਾਰ ਆਸਾ ਮਹਲਾ ੨-੨।

ਮ: ੩ ।। ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ।। ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨ ਅੰਦਰਿ ਸਚਾ ਸੋਇ ।। ਨਾਮੁ ਸਮਾਲੇ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ ।। ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ।। ੨ ।।

ਸਤਿਗੁਰੂ ਨਾਮ ਵਿਚ ਰੰਗਿਆ ਹੋਇਆ ਹੈ, ਕਲਜੁਗ ਦਾ ਉਹ ਜਹਾਜ਼ ਹੈ। (ਜੋ ਉਸ ਸਤਿਗੁਰੂ ਤੋਂ ਨਾਮ ਲੈਕੇ) ਗੁਰਮੁਖ ਹੋ ਜਾਵੇ ਓਹੀ ਪਾਰ ਹੁੰਦਾ ਹੈ, (ਹਾਂ) ਜਿਨ੍ਹਾਂ ਦੇ ਅੰਦਰ ਕਿ ਉਹ ਸੱਚਾ (ਵਾਹਿਗੁਰੂ ਵਸ ਜਾਂਦਾ) ਹੈ। [ਕੀਕੂੰ?] (ਉਹ) ਨਾਮ ਸਿਮਰਦਾ ਹੈ, ਨਾਮ ਨੂੰ ਜਮ੍ਹਾਂ ਕਰਦਾ ਹੈ, ਨਾਮ ਕਰਕੇ ਹੀ ਉਸ ਦੀ (ਦਰਗਾਹ ਵਿਚ) ਇੱਜ਼ਤ ਹੁੰਦੀ ਹੈ। ਹੇ ਨਾਨਕ! ਸਤਿਗੁਰ ਦੇ ਪਾਇਆਂ ਮਿਹਰ ਦੁਆਰਾ (ਹੀ ਇਹ) ਪ੍ਰਾਪਤੀ ਹੁੰਦੀ ਹੈ ।। ੨ ।।

ਭਾਵ—ਸਤਿਗੁਰੂ ਨਾਮ ਵਿਚ ਤ੍ਰਿਬੁਡ ਰੰਗਿਆ ਹੁੰਦਾ ਹੈ ਇਸ ਕਰਕੇ ਜੀਵਾਂ ਨੂੰ ਤਾਰਨ ਦੇ ਸਮਰਥ ਹੁੰਦਾ ਹੈ। ਉਸ ਸਤਿਗੁਰੂ ਤੋਂ ਨਾਮ ਲੈਕੇ ਗੁਰਮੁਖ ਹੋਈਦਾ ਹੈ, ਇਉਂ ਪ੍ਰਭੂ ਅੰਦਰ ਵਸ ਜਾਂਦਾ ਹੈ, ਕਿਉਂਕਿ ਓਹ ਗੁਰਮੁਖ ਹੋਇਆ ਜੀਵ ਫੇਰ ਨਾਮ ਦੀ ਸੰਭਾਲ ਕਰਦਾ ਨਾਮ ਰੂਪ ਧਨ ਕੱਠਾ ਕਰਦਾ ਦਰਗਾਹੇ ਮੁਖ ਉਜਲਾ ਹੁੰਦਾ ਹੈ। ਸੋ ਉਪਦਸ਼ ਦੇਂਦੇ ਹਨ ਕਿ ਗੁਰੂ ਦੀ ਮਿਹਰ ਪ੍ਰਾਪਤ ਕਰਕੇ ਗੁਰਮੁਖ ਬਣੋ, ਤਦ ਇਸ ਭਉਜਲ ਤੋਂ ਪਾਰ ਪੈਣ ਦੀ ਪ੍ਰਾਪਤੀ ਤੁਹਾਡੇ ਹਿੱਸੇ ਬੀ ਆਵੇ।

ਪਉੜੀ ।। ਆਪੇ ਪਾਰਸੁ ਆਪਿ ਧਾਤੁ ਹੈ ਆਪਿ ਕੀਤੋਨੁ ਕੰਚਨੁ ।। ਆਪੇ ਠਾਕੁਰ ਸੇਵਕੁ ਆਪੇ ਆਪੇ ਹੀ ਪਾਪ ਖੰਡਨੁ ।। ਆਪੇ ਸਭਿ ਘਟ ਭੋਗਵੈ ਸੁਆਮੀ ਆਪੇ ਹੀ ਸਭੁ ਅੰਜਨੁ ।। ਆਪਿ ਬਿਬੇਕੁ ਆਪਿ ਸਭੁ ਬੇਤਾ ਆਪੇ ਗੁਰਮੁਖਿ ਭੰਜਨੁ ।। ਜਨੁ ਨਾਨਕੁ ਸਾਲਾਹਿ ਨ ਰਜੈ ਤੁਧੁ ਕਰਤੇ ਤੂ ਹਰਿ ਸੁਖਦਾਤਾ ਵਡਨੁ ।। ੧੦ ।।

(ਉਹ ਕਰਤਾਰ) ਆਪ ਹੀ ਪਾਰਸ ਹੈ, ਆਪ ਹੀ ਧਾਤ ਹੈ (ਤੇ) ਆਪ ਹੀ (ਧਾਤ ਨੂੰ) ਸੋਨਾ ਕਰ ਦੇਂਦਾ ਹੈ। (ਉਹ) ਆਪੇ ਹੀ ਸਵਾਮੀ ਹੈ, ਆਪੇ ਹੀ ਸੇਵਕ ਹੈ, ਆਪ ਹੀ (ਸੇਵਕਾਂ ਦੇ) ਪਾਪ ਨਾਸ਼ ਕਰਨੇ ਵਾਲਾ ਹੈ। ਆਪੇ ਹੀ (ਉਹ) ਸੁਆਮੀ ਸਾਰੇ ਸਰੀਰਾਂ ਵਿਚ ਭੋਗਦਾ ਹੈ, ਆਪ ਹੀ ਸਭ ਮਾਇਆ ਰੂਪ ਹੈ, (ਫਿਰ) ਆਪ ਹੀ ਗਿਆਨ ਹੈ, ਆਪ ਹੀ ਸਭ ਕੁਛ ਜਾਣਨੇ ਵਾਲਾ ਹੈ, ਆਪ ਹੀ ਗੁਰੂ ਦੁਆਰਾ (ਪਿਛੇ ਕਹੇ ਅੰਜਨੁ=ਮਾਇਆ ਨੂੰ) ਤੋੜਨ ਵਾਲਾ ਹੈ। ਦਾਸ ਨਾਨਕ ਤੈਨੂੰ ਹੇ ਕਰਤਾਰ ! ਸਲਾਹੁੰਦਾ ਰੱਜਦਾ ਨਹੀਂ, ਤੂੰ ਹੀ ਹੇ ਹਰੀ ! ਵੱਡਾ ਸੁਖ ਦਾਤਾ ਹੈਂ ।। ੧੦ ।।

ਭਾਵ—ਇਥੇ ਵਾਹਿਗੁਰੂ ਜੀ ਨੂੰ 'ਸਰਵ ਰੂਪ ਰੂਪਾਇ' ਕਰਕੇ ਵਰਣਨ ਕੀਤਾ ਹੈ। ਧਾਤੂ ਤੇ ਪਾਰਸ ਵਿਚ ਉਹੀ ਵਰਤ ਰਿਹਾ ਹੈ, ਧਾਤੂ ਨੂੰ ਸੋਨੇ ਕਰਨ ਵਿਚ ਉਸੇ ਦੀ ਦਿਤੀ ਸ਼ਕਤੀ ਵਰਤ ਰਹੀ ਹੈ। ਇਸ ਤਰ੍ਹਾਂ ਟਾਕਰੇ ਦੇ ਸਾਰੇ ਦ੍ਵੰਦਾਂ ਵਿਚ ਉਸ ਨੂੰ ਵੇਖਿਆ ਹੈ। ਕਿਉਂਕਿ ਉਸ ਇਕੋ ਤੋਂ ਸਾਰਾ ਪਸਾਰਾ ਹੈ: ਸੋ ਪਸਾਰੇ ਦੇ ਸਾਰੇ ਰੂਪਾਂ ਵਿਚ ਉਸੇ ਨੂੰ ਡਿੱਠਾ। ਪੁਰਖ ਤੇ ਪ੍ਰਕ੍ਰਿਤੀ ਦੋ ਸੁਤੰਤ੍ਰ ਅਨਾਦੀ ਨਹੀਂ ਮੰਨੇ, ਨਾ ਖ਼ੁਦਾ ਤੇ ਸ਼ੈਤਾਨ ਦੋ ਹਸਤੀਆਂ ਮੰਨੀਆਂ ਹਨ। ਇਸ ਕਰਕੇ ਸਭ ਪਸਾਰਾ ਇਕੋ ਇਕ ਤੋਂ ਹੈ ਤੇ ਪੂਰਨ ਬ੍ਰਹਮ ਦ੍ਰਿਸ਼ਟੀ ਵਿਚ ਇਕੋ ਇਕ ਦਿੱਸਦਾ ਹੈ, ਪਰ ਪੂਰਨ ਅਵਸਥਾ ਵਾਲੇ ਬ੍ਰਹਮ ਗਜਾਨੀ ਦੀ ਇਹ ਦ੍ਰਿਸ਼ਟੀ ਹੈ।

**ਵਯਾਖਯਾ**—ਪਉੜੀ ਵਿਚ ਆਪਣੀ ਵਿਸ਼ਾਲ ਬ੍ਰਹਮ ਦ੍ਰਿਸ਼ਟੀ ਨਾਲ 'ਸਰਵ ਰੂਪ ਰੂਪਾਇ' ਦੇ ਦਰਸ਼ਨ ਦਿਖਾਏ ਹਨ। ਇਹ ਦ੍ਰਿਸ਼ਟੀ ਹਰੇਕ ਨੂੰ ਪ੍ਰਾਪਤ ਨਹੀਂ, ਕੋਈ 'ਗਲੀ ਸੈਲ ਉਠਾਵਤ ਚਾਹੈ' ਤਾਂ 'ਓਇ ਊਹਾ ਹੀ ਹੈ ਧਰੇ*' ਵਾਲਾ ਹੁਕਮ ਆਇਦ ਹੁੰਦਾ ਹੈ। ਇਹ ਦ੍ਰਿਸ਼ਟੀ ਜੋ ਦੇਖਣਾ ਚਾਹੇ ਤਾਂ

* ਟੋਡੀ ਮਹਲਾ ੫-੧੨।

ਪਹਿਲੋਂ ਉਸ ਉੱਤਮ ਪਦਵੀ ਨੂੰ ਪ੍ਰਾਪਤ ਹੋਵੇ, ਜਿਥੇ ਸਾਈਂ ਵਿਚ ਸਮਾਈ ਪ੍ਰਾਪਤ ਹੁੰਦੀ ਹੈ। ਇਹ ਗਲ ਤੇ ਇਸ ਦੀ ਪ੍ਰਾਪਤੀ ਦਾ ਤ੍ਰੀਕਾ ਦੋਹਾਂ ਸ਼ਲੋਕਾਂ ਵਿਚ ਵਰਣਨ ਹੋਇਆ ਹੈ।

**ਨਿਰੁਕ**—ਪਾਰਸੁ—ਲੋਹੇ ਤ੍ਰਾਮੇ ਆਦਿ ਧਾਤੂ ਨੂੰ ਸੋਨਾ ਬਨਾਉਣੇ ਵਾਲਾ ਪੱਥਰ।

ਕੰਚਨੁ—[ਸੰਸ:, ਕਾਂਚਨ] ਸੋਨਾ।  ਅੰਜਨੁ—ਸੁਰਮਾ। ਭਾਵ ਹੈ ਮਾਇਆ।

ਬਿਬੇਕੁ—ਵਿਤ੍ਰੇਕ ਬੁੱਧੀ, ਗਜਾਨ।  ਬੇਤਾ—[ਸੰਸ:, ਵੇਤਾ] ਜਾਣਨਹਾਰ।

ਭੰਜਨੁ—ਤੋੜਨ ਵਾਲਾ। ਇਸ਼ਾਰਾ ਹੈ ਪਿਛੇ ਕਹੇ 'ਅੰਜਨ' ਵਲ ਉਸ ਦੇ ਤੋੜਨ ਵਾਲਾ। (ਅ) ਭੰਜਨੁ ਦਾ ਅਰਥ ਭਜਨ ਕਰਨੇ ਵਾਲਾ ਬੀ ਕਰ ਲੈਂਦੇ ਹਨ।  ਵਡਨੁ—ਵੱਡਾ।

## [ਪਉੜੀ ਗਜਾਰਵੀਂ]

| ਮੂਲ | ਅਰਥ |
|---|---|
| ਸਲੋਕ ਮ: ੪ ।। ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ ।। ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ।। ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨਿ ਆਇ ।। ਨਾਨਕ ਬਿਨੁ ਸਤਿਗੁਰ ਸੇਵੇ ਜਮ ਪੁਰਿ ਬਧੇ ਮਾਰੀਅਹਿ ਮੁਹਿ ਕਾਲੈ ਉਠਿ ਜਾਹਿ ।। ੧ ।। | ਸਤਿਗੁਰੂ ਨੂੰ ਸੇਵੇ ਬਿਨਾ ਜਿੰਨੇ ਕਰਮ (ਕੋਈ) ਕਮਾਵੇ (ਓਹ ਉਸ ਲਈ) ਜੀਅ ਦੇ ਬੰਨ੍ਹਣ ਵਾਲੇ (ਬਣਦੇ) ਹਨ। ਸਤਿਗੁਰੂ ਨੂੰ ਸੇਵੇ ਬਿਨਾਂ (ਕੋਈ) ਠਉਰ (ਮੁਕਤੀ ਰੂਪ ਟਿਕਾਣਾ ਪ੍ਰਾਪਤ ਨਹੀਂ ਕਰਦਾ, ਜੰਮਦਾ ਮਰਦਾ ਤੇ ਆਉਂਦਾ ਜਾਂਦਾ ਰਹਿੰਦਾ ਹੈ। ਸਤਿਗੁਰੂ ਨੂੰ ਸੇਵੇ ਬਿਨਾਂ (ਜਿਤਨਾ) ਬੋਲਣਾ ਹੈ (ਸਭ) ਫਿੱਕਾ ਹੈ, (ਕਿਉਂਕਿ ਉਸ ਬੋਲਣ ਵਾਲੇ ਦੇ) ਮਨ ਵਿਚ ਨਾਮ ਨਹੀਂ ਵੱਸਦਾ। ਹੇ ਨਾਨਕ ! ਸਤਿਗੁਰੂ ਨੂੰ ਸੇਵੇ ਬਿਨਾਂ (ਇਥੋਂ ਸੰਸਾਰ ਵਿਚੋਂ) ਕਾਲੇ ਮੂੰਹ (ਕਰਾਕੇ, ਬੇਪਤਿ ਹੋਕੇ) ਉਠ ਜਾਂਦੇ (ਤੇ ਅਗੇ) ਜਮ ਪੁਰੀ ਵਿਚ ਬੰਨ੍ਹਕੇ ਮਾਰੇ ਜਾਂਦੇ ਹਨ ।। ੧ ।। |

ਭਾਵ—ਇਸ ਸ਼ਲੋਕ ਵਿਚ ਸਤਿਗੁਰੂ ਦੀ ਸੇਵਾ ਨਾ ਕਰਨ ਦੇ ਮਾੜੇ ਫਲ ਦਰਸਾਏ ਹਨ। ਇਸਦੇ ਮੁਕਾਬਲੇ ਤੇ ਅਗਲੇ ਸ਼ਲੋਕ ਵਿਚ ਸਤਿਗੁਰ ਦੀ ਸੇਵਾ ਤੇ ਉੱਤਮ ਫਲ ਦੱਸੇ ਹਨ। ਪਹਿਲੇ ਵਿਚ ਜਨਮ ਮਰਣ ਤੇ ਦੁਖਾਂ ਸੁਖਾਂ ਦਾ ਬਣੇ ਰਹਿਣਾ ਦਰਸਾਇਆ ਹੈ ਤੇ ਦੂਜੇ ਵਿਚ ਅਪਣੀ ਸਦਗਤੀ ਤੇ ਅਪਣੀ ਕੁਲ ਦਾ ਉਧਾਰ ਪ੍ਰਾਪਤ ਹੋਣਾ ਲਖਾਇਆ ਹੈ।

| | |
|---|---|
| ਮ: ੩ ।। ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ।। ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ।। ੨ ।। | ਇਕ (ਪੁਰਖ) ਸਤਿਗੁਰੂ ਦੀ ਸੇਵਾ ਨੌਕਰੀ (ਵਾਂਙੂ) ਕਰਦੇ ਹਨ; (ਉਨ੍ਹਾਂ ਨੂੰ) ਹਰੀ ਨਾਮ ਨਾਲ ਪਿਆਰ ਲਗ ਜਾਂਦਾ ਹੈ। ਹੇ ਨਾਨਕ ! (ਓਹ) ਆਪਣਾ ਜਨਮ ਸੁਆਰ ਲੈਂਦੇ ਹਨ ਤੇ ਕੁਲਾਂ ਦਾ ਉਧਾਰ (ਨਿਸਤਾਰਾ) ਕਰ ਲੈਂਦੇ ਹਨ ।। ੨ ।। |
| ਪਉੜੀ ।। ਆਪੇ ਚਾਟਸਾਲ ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ ।। ਆਪੇ ਪਿਤਾ ਮਾਤਾ ਹੈ | (ਪ੍ਰਭੂ) ਆਪ ਹੀ ਪਾਠਸ਼ਾਲਾ ਹੈ, ਆਪ ਹੀ ਪਾਂਧਾ (ਪੜ੍ਹਾਉਣ ਵਾਲਾ) ਹੈ, ਆਪੇ ਹੀ ਵਿਦਜਾਰਥੀ ਪੜ੍ਹਨ ਵਾਸਤੇ ਲਿਆਉਂਦਾ ਹੈ। ਆਪ ਹੀ ਪਿਤਾ ਹੈ, ਆਪ ਹੀ ਮਾਤਾ ਹੈ, ਆਪ ਹੀ (ਪਾਲਕੇ) ਬਾਲਕ ਸਿਆਣੇ (=ਵਡੇ) ਕਰਦਾ ਹੈ। ਇਕ ਪਾਸੇ ਆਪ ਹੀ ਸਭ ਕੁਛ ਪੜ੍ਹਕੇ ਬੁੱਝ ਲੈਂਦਾ ਹੈ, ਇਕ ਪਾਸੇ ਆਪ |

ਆਪੇ ਆਪੇ ਬਾਲਕ ਕਰੇ ਸਿਆਣੇ ।। ਇਕ ਥੈ ਪੜਿ ਬੁਝੈ ਸਭੁ ਆਪੇ ਇਕ ਥੈ ਆਪੇ ਕਰੇ ਇਆਣੇ ।। ਇਕਨਾ ਅੰਦਰਿ ਮਹਿਲ ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਣੇ ।। ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ ਜਾਣੇ ।। ੧੧ ।।

ਹੀ ਅਨਜਾਣ ਬਣਾ ਦੇਂਦਾ ਹੈ। ਹੇ ਸੱਚੇ ! ਜਦੋਂ ਤੇਰੇ ਮਨ ਵਿਚ ਕੋਈ ਇਕ ਆਪੇ ਭਾ ਜਾਂਦੇ ਹਨ ਤਾਂ (ਉਨ੍ਹਾਂ ਨੂੰ) ਸਰੂਪ ਦੇ ਅੰਦਰ ਬੁਲਾ ਲੈਂਦਾ ਹੈ। (ਗੱਲ ਕੀਹ) ਜਿਨ੍ਹਾਂ ਨੂੰ ਗੁਰੂ ਦੁਆਰੇ ਆਪੇ (ਨਾਮ ਦੀ) ਵਡਿਆਈ ਦੇ ਦੇਂਦਾ ਹੈਂ, ਓਹ ਪੁਰਖ ਸੱਚੀ ਦਰਗਾਹ ਵਿਚ ਜਾਣੇ ਜਾਂਦੇ ਹਨ. (ਭਾਵ ਸਤਿਕਾਰੇ ਜਾਂਦੇ ਹਨ) ।। ੧੧ ।।

**ਵਯਾਖਯਾ**—ਪਉੜੀ ਵਿਚ ਓਹੋ ਪਰਮ ਉਚੀ ਬ੍ਰਹਮ ਦ੍ਰਿਸ਼ਟੀ 'ਸਰਬ ਰੂਪ ਰੂਪਾਇ' ਦਾ ਦਰਸ਼ਨ ਵਰਣਨ ਕਰ ਰਹੇ ਹਨ। ਅਖੀਰ ਵਿਚ ਦੱਸਿਆ ਕਿ ਜੋ ਗੁਰੂ ਦੁਆਰੇ ਨਾਮ ਦੀ ਵਡਿਆਈ ਪ੍ਰਾਪਤ ਕਰ ਲੈਂਦੇ ਹਨ ਓਹ ਸਚੀ ਦਰਗਾਹੇ ਪਰਵਾਣ ਹੋ ਜਾਂਦੇ ਹਨ. ਸੋ ਇਹੋ ਗੁਰੂ ਪ੍ਰਾਪਤੀ ਦੀ ਮਹੱਤਤਾ ਦੋਹਾਂ ਸਲੋਕਾਂ ਵਿਚ ਆਈ ਹੈ: ਇਕ ਵਿਚ ਗੁਰੂ ਦੀ ਨਾ ਪ੍ਰਾਪਤੀ ਦੇ ਮਾੜੇ ਫਲ ਤੇ ਦੂਜੀ ਵਿਚ ਪ੍ਰਾਪਤੀ ਦੇ ਸ਼ੁਭ ਫਲ ਦਿਖਾਕੇ।

**ਨਿਰੁਕ੍ਤ**—ਠਵਰ—ਠੌਰ. ਟਿਕਾਣਾ।

ਚਾਟਸਾਲ—ਵਿਦਯਾਲਾ। ਪਾਠਸ਼ਾਲਾ। ਚਾਟੜੇ—ਵਿਦਯਾਰਥੀ।

### [ਪਉੜੀ ਬਾਰ੍ਹਵੀਂ]

**ਮੂਲ**

ਸਲੋਕੁ ਮਰਦਾਨਾ ੧ ।।

ਕਲ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ।। ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ।। ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ।।

ਕਰਣੀ ਲਾਹਣਿ ਸਤ ਗੁੜੁ ਸਚੁ ਸਰਾ ਕਰਿ ਸਾਰੁ ।। ਗੁਣ ਮੰਡੇ ਕਰਿ ਸੀਲ ਘਿਉ ਸਰਮੁ ਮਾਸੁ ਆਹਾਰੁ ।। ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ।। ੧ ।।

**ਅਰਥ**

(ਦੇਖੋ ਨਿਰੁਕਤ)। ਕਲਜੁਗ (ਕਲਵਾਲੀ=) ਮੱਟੀ ਹੈ. (ਇਸ ਮੱਟੀ ਵਿਚ) ਕਾਮ ਦੀ ਸ਼ਰਾਬ ਹੈ, ਮਨ ਪੀਣ ਵਾਲਾ ਹੈ. ਕ੍ਰੋਧ ਦੀ ਕਟੋਰੀ ਹੈ, ਜੋ ਮੋਹ ਨੇ ਭਰੀ ਹੈ. ਪਿਲਾਉਣ ਵਾਲਾ ਅਹੰਕਾਰ ਹੈ, (ਭਾਵ ਕਟੋਰੀ ਭਰ ਭਰਕੇ ਮੋਹ ਦੇਂਦਾ ਹੈ ਤੇ ਹੰਕਾਰ ਮਜਲਸ ਨੂੰ ਪਿਲਾਉਣ ਵਾਲਾ ਹੈ)। ਝੂਠੇ ਲੋਭ ਦੀ ਮਜਲਸ (=ਪੀਣ ਵਾਲਿਆਂ ਦੀ ਜੁੰਡੀ) ਹੈ. (ਇਹ ਮਜਲਸ ਇਹ ਨਸ਼ਾ) ਪੀ ਪੀ ਕੇ ਖੁਆਰ ਹੁੰਦੀ ਹੈ। [ਇਸ ਦੇ ਟਾਕਰੇ ਤੇ ਹੁਣ ਉਪਰ ਕਥੇ ਝੂਠ ਨਸ਼ੇ ਦੀ ਥਾਂ ਸੱਚੇ ਨਸ਼ੇ ਦਾ ਵਰਣਨ ਕਰਦੇ ਹਨ:] ਸ਼ੁਭ ਕਰਣੀ ਦੀ ਮੱਟੀ ਬਣਾ (ਉਸ ਵਿਚ) ਸੱਚ ਦਾ ਗੁੜ (ਪਾ ਇਉਂ ਸਾਰੁ+ਸਰਾ=) ਅਸਲੀ ਸ਼ਰਾਬ (ਕਰਿ=) ਬਣਾ। (ਸ਼ਰਾਬ ਨਾਲ ਖਾਣ ਵਾਲੇ ਸ਼ੁਭ) ਗੁਣਾਂ ਦੇ ਮੰਡੇ ਬਣਾ, (ਇਨ੍ਹਾਂ ਨੂੰ) ਸ਼ੀਲ (ਰੂਪੀ) ਘਿਉ (ਨਾਲ ਚੋਪੜ, ਅਤੇ) ਲੱਜਯਾ ਨੂੰ ਮਾਸ ਦਾ ਖਾਣਾ (ਬਣਾਓ)। ਹੇ ਨਾਨਕ ! (ਇਹ ਸ਼ਰਾਬ ਤੇ ਨਾਲ ਖਾਣ ਦਾ ਨੁਕਲ) ਗੁਰੂ ਦੁਆਰਾ ਪਾਈਦਾ ਹੈ, ਜਿਸ ਦੇ (ਪੀਤੇ ਤੇ) ਖਾਧਿਆਂ ਵਿਕਾਰ ਦੂਰ ਹੋ ਜਾਂਦੇ ਹਨ ।।੧।।

ਭਾਵ—ਇਕ ਸ਼ਰਾਬ ਤਾਂ ਕਈ ਲੋਕ ਪੀ ਰਹੇ ਹਨ ਪਰ ਦੋ ਹੋਰ ਨਸ਼ਿਆਂ ਦਾ ਏਥੇ ਵਰਣਨ ਕਰਦੇ ਹਨ। ਪਦ ਓਹ ਲੈਂਦੇ ਹਨ ਜੋ ਸ਼ਰਾਬ ਨਾਲ ਸਨਬੰਧ ਰਖਦੇ ਹਨ। ਪਹਿਲਾ ਉਹ ਨਸ਼ਾ ਜੋ ਮਨ ਨੂੰ

ਚੜ੍ਹ ਰਿਹਾ ਹੈ ਦਿਖਾਲਦੇ ਹਨ ਤੇ ਉਸ ਦੀ ਥਾਂਵੇਂ ਅਪਣੇ ਉਚ ਨਸ਼ੇ ਦਾ ਪਤਾ ਦੇਂਦੇ ਹਨ।

ਇਹ ਕਲਿਜੁਗ ਦਾ ਸਮਾਂ ਹੀ ਮਾਨੋ ਸ਼ਰਾਬ ਦੀ ਮੱਟੀ ਹੈ, ਇਸ ਵਿਚ ਜੋ ਨਸ਼ਾ ਸਮੇਂ ਦੇ ਲੋਕਾਂ ਨੂੰ ਚੜ੍ਹ ਰਿਹਾ ਹੈ ਉਹ ਹੈ ਕਾਮ, ਕ੍ਰੋਧ, ਮੋਹ, ਹੰਕਾਰ, ਲਬ। ਇਨ੍ਹਾਂ ਪੰਜਾਂ ਦੇ ਨਸ਼ੇ ਕਰਕੇ ਜਗਤ ਖੁਆਰ ਹੋ ਰਿਹਾ ਹੈ। ਇਸ ਦੀ ਥਾਂ ਓਹ ਨਸ਼ਾ ਦੱਸਦੇ ਹਨ ਜਿਸ ਦੇ ਵਰਤਣ ਨਾਲ ਇਹ ਕਾਮ ਕ੍ਰੋਧ ਆਦਿ ਦਾ ਨਸ਼ਾ ਦੂਰ ਹੋਕੇ ਨਿਰਵਿਕਾਰ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਓਹ ਪਦਾਰਥ ਜਿਨ੍ਹਾਂ ਤੋਂ ਇਹ ਸੱਚਾ ਬਣਦਾ ਹੈ ਐਉਂ ਗਿਣੇ ਹਨ:—ਸ਼ੁਭ ਕਰਨੀ ਭਾਵ ਨੇਕ ਐਮਾਲ, ਸਚ, ਦੈਵੀ ਗੁਣ, ਸ਼ੀਲ ਧਰਮ, ਸ਼ਰਮ। ਏਹ ਪਦਾਰਥ ਗੁਰਮੁਖ ਹੋਇਆਂ ਗੁਰੂ ਦੁਆਰਾ ਮਿਲਦੇ ਹਨ, ਇਨ੍ਹਾਂ ਦੇ ਸੇਵਨ ਕੀਤਿਆਂ ਨਿਰਵਿਕਾਰ ਹੋ ਜਾਈਦਾ ਹੈ।

ਮਰਦਾਨਾ ੧ ॥
ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥ ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥ ਇਤੁ ਮਦ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
ਗਿਆਨੁ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥ ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥੨॥
ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥ ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥ ੩ ॥

(ਅਰਥ ਉਹੋ ਹੈ ਜੋ 'ਸਲੋਕ ਮਰਦਾਨਾ ੧' ਦਾ ਨਿਰੁਕਤ ਵਿਚ ਲਿਖਿਆ ਗਿਆ ਹੈ)। ਸਰੀਰ (ਮਾਨੋ) ਮੱਟੀ ਹੈ, ਆਪਾ ਭਾਵ (=ਅਹੰਕਾਰ ਮਾਨੋ) ਨਸ਼ਾ ਹੈ (ਅਤੇ) ਤ੍ਰਿਸ਼ਨਾ ਦੀ ਦੌੜ ਭੱਜ (ਇਹ ਮਾਨੋ) ਮਜਲਸ ਹੈ। ਵਾਸ਼ਨਾ ਦੀ ਕਟੋਰੀ ਹੈ ਜੋ ਝੂਠ ਨੇ ਭਰੀ ਹੈ ਤੇ ਜਮਕਾਲ ਪਿਲਾਉਣ ਵਾਲਾ ਹੈ। ਹੇ ਨਾਨਕ! ਇਸ ਸ਼ਰਾਬ ਦੇ ਪੀਤਿਆਂ ਬਹੁਤੇ ਵਿਕਾਰ ਪੈਦਾ ਹੁੰਦੇ ਹਨ। [ਹੁਣ ਇਸ ਦੇ ਟਾਕਰੇ ਤੇ ਵਿਕਾਰ ਕੱਟਣ ਵਾਲੀ ਸ਼ਰਾਬ ਦਾ ਗੁਣ ਤੇ ਬਨਾਉਣ ਦੀ ਜਾਚ ਦੱਸਦੇ ਹਨ:] (ਅਕਾਲ ਪੁਰਖ ਦੇ) ਗਿਆਨ ਦਾ ਗੁੜ ਹੋਵੇ (ਜਿਸ ਦੀ ਸ਼ਰਾਬ ਬਣੇ ਤੇ ਨਾਲ ਖਾਣ ਵਾਸਤੇ ਉਸ ਦੀ) ਸਿਫਤ ਸਲਾਹ ਦੇ ਮੰਡੇ ਹੋਣ (ਤੇ ਉਸ ਦਾ) ਡਰ ਮਾਸ ਦਾ ਖਾਣਾ ਹੋਵੇ। ਹੇ ਨਾਨਕ! ਇਹ ਭੋਜਨ ਸੱਚਾ ਹੈ (ਜਿਸ ਵਿਚ) ਸੱਚੇ ਨਾਮ ਦਾ ਆਧਾਰ ਹੁੰਦਾ ਹੈ ॥ ੨ ॥
(ਉਸ ਗੁੜ ਤੋਂ ਸ਼ਰਾਬ ਇਉਂ ਬਣਾਈਦੀ ਹੈ ਕਿ) ਸਰੀਰ ਨੂੰ ਮੱਟੀ (ਬਣਾਈਦਾ ਹੈ), ਆਪੇ ਦੀ (ਲੱਖਤਾ, ਭਾਵ ਨਿਜ ਸਰੂਪ ਦੀ ਸੋਝੀ) ਸ਼ਰਾਬ, ਜਿਸ ਦੀ ਧਾਰਾ ਕਿ ਅੰਮ੍ਰਿਤ (=ਅਮਰ ਕਰ ਦੇਣ ਵਾਲੀ) ਹੈ। (ਕੂੜੀ ਮਜਲਸ ਦੀ ਥਾਵੇਂ) ਸਤਿ ਸੰਗਤਿ ਨਾਲ ਹੋ ਜਾਏ ਮਿਲਾਪ ਤੇ ਲਗ ਜਾਏ ਲਿਵ (ਲਿਵ ਬਣ ਜਾਏ) ਕਟੋਰੀ (ਇਸ ਸ਼ਰਾਬ ਦੀ ਨਾ, ਇਸ) ਅੰਮ੍ਰਿਤ ਦੀ ਭਰੀ ਹੋਈ (ਇਸ ਦੇ) ਬਾਰੰਬਾਰ ਪੀਣ ਨਾਲ ਵਿਕਾਰ ਕੱਟੇ ਜਾਂਦੇ ਹਨ ॥ ੩ ॥

ਭਾਵ—ਹੁਣ ਇਸ ਸ਼ਲੋਕ ਵਿਚ ਉਹ ਵਿਕਾਰਾਂ ਦਾ ਨਸ਼ਾ, ਜੋ ਸਮੇਂ ਦਾ ਪ੍ਰਭਾਵ ਹੈ ਤੇ ਸਾਰੇ ਜ਼ਮਾਨੇ ਨੂੰ ਚੜ੍ਹ ਰਿਹਾ ਹੈ, ਦੱਸ ਕੇ ਹਰ ਇਨਸਾਨ ਨੂੰ ਇਹ ਨਸ਼ਾ ਕੀਕੂੰ ਚੜ੍ਹ ਰਿਹਾ ਹੈ, ਉਹ ਪਖ ਹੋਰ ਖੋਲ੍ਹਦੇ ਹਨ। ਹਰ ਇਨਸਾਨੀ ਸਰੀਰ ਮਾਨੋ ਇਕ ਮੱਟੀ ਹੈ, ਇਸ ਮੱਟੀ ਵਿਚ ਜੋ ਤ੍ਰਿਸ਼ਨਾ ਦੇ ਨਾਨਾ ਰੂਪਾਂ ਦੀ ਇਕ ਮਾਨੋ ਮਜਲਸ ਲਗ ਰਹੀ ਹੈ, ਉਸ ਤ੍ਰਿਸ਼ਨਾਂ ਦੇ ਪੁਗਾਉਣ ਵਾਸਤੇ ਸਭ ਤੋਂ ਵਡੀ ਸਹਾਯਤਾ ਕੂੜ ਤੋਂ ਲਈ ਜਾਂਦੀ ਹੈ, ਕਿਉਂਕਿ ਕੂੜ ਤੋਂ ਬਿਨਾਂ ਨਿਜ ਲਾਭ ਲਈ ਦੂਜੇ ਨੂੰ ਧੋਖਾ ਨਹੀਂ ਦਿਤਾ ਜਾ ਸਕਦਾ; ਇਸ ਕਹਿਣ ਵਿਚ ਸਾਰੇ ਆਸੁਰੀ ਗੁਣਾਂ ਦੀ ਵਰਤੋਂ ਕਰਨੀ ਆ ਗਈ। ਇਹ ਨਸ਼ਾ ਜਮਕਾਲ ਪਿਲਾ ਰਿਹਾ ਹੈ, ਭਾਵ ਹੈ ਕਿ ਕਾਲ ਚਕ੍ਰ ਵਿਚ ਘੁੰਮਾਉਂਦੇ ਰਹਿਣ ਲਈ ਮਾਨੋ ਯਮ ਇਹ ਨਸ਼ਾ ਪਿਲਾ ਰਿਹਾ

ਹੈ । ਕੈਸੇ ਸੁਹਣੇ ਅਲੰਕਾਰ ਵਿਚ ਜਣਾਇਆ ਹੈ ਕਿ ਝੂਠ ਆਦਿ ਨਾਲ ਪੁਗਾਈਆਂ ਵਾਸ਼ਨਾ ਤ੍ਰਿਸ਼ਨਾ ਕੀਕੂੰ ਕਾਲ ਚਕ੍ਰ ਵਿਚ ਪਾਈ ਰਖਦੀਆਂ ਹਨ ਤੇ ਛੁੱਟਣ ਨਹੀਂ ਦੇਂਦੀਆਂ । ਹੁਣ ਸਰੀਰ ਧਾਰੀ ਮਨੁਖ ਨੂੰ ਇਸ ਕਾਲ ਚਕ੍ਰੀ ਵਿਚ ਪਾਈ ਰਖ ਕੇ ਨਿਰਵਿਕਾਰ ਨਾ ਹੋਣ ਦੇਣ ਵਾਲੇ ਸੱਚੇ ਨਸ਼ੇ ਦਾ ਪਤਾ ਦੇਂਦੇ ਹਨ ਕਿ ਸਰੀਰ ਨੂੰ ਮੱਟੀ ਬਣਾਓ, ਆਪੇ ਦੀ ਸੋਝੀ ਪ੍ਰਾਪਤ ਕਰਨੀ ਇਸ ਦਾ ਮਨੋਰਥ ਸਾਜੋ । ਉਸ ਦੇ ਸਾਮਾਨ ਏਹ ਹਨ: ਪਰਮੇਸੁਰ ਦਾ ਭੈ, ਸਤਿਸੰਗ, ਸਿਫਤ ਸਲਾਹ, ਸਚਾ ਨਾਮ, ਨਾਮ ਵਿਚ ਲਿਵ, ਨਾਮ ਰਸ, ਗਿਆਨ । ਇਸ ਨਾਲ ਵਿਕਾਰ ਕੱਟੇ ਜਾਕੇ ਨਿਰ ਵਿਕਾਰ ਅਵਸਥਾ ਪ੍ਰਾਪਤ ਹੋਵੇਗੀ ।

| | |
|---|---|
| ਪਉੜੀ ।। ਆਪੇ ਸੁਰਿ ਨਰ ਗਣ ਗੰਧਰਬਾ ਆਪੇ ਖਟ ਦਰਸਨ ਕੀ ਬਾਣੀ ।। ਆਪੇ ਸਿਵ ਸੰਕਰ ਮਹੇਸਾ ਆਪੇ ਗੁਰਮੁਖਿ ਅਕਥ ਕਹਾਣੀ ।। ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ ।। ਆਪਿ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ।। ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ ।। ੧੨ ।। | ਆਪੇ (ਉਹ ਪ੍ਰਭੂ) ਦੇਵਤਾ ਹੈ, (ਆਪੇ) ਮਾਨੁਖ, ਗਣ ਤੇ ਗੰਧਰਵ ਹੈ, ਆਪ ਹੀ ਛੇਆਂ ਦਰਸ਼ਨਾਂ ਵਿਚ ਬਾਣੀ ਹੈ । ਆਪੇ ਸ਼ਿਵ ਹੈ, (ਆਪੇ) ਸ਼ੰਕਰ ਹੈ, ਆਪੇ ਮਹੇਸ਼ ਹੈ, ਆਪੇ ਗੁਰਮੁਖ (ਹੈ, ਜੋ ਹਰ ਜੁਗ ਵਿਚ) ਅਕਥ (ਪ੍ਰਭੂ ਦੀ) ਕਥਾ (ਕਰਦਾ ਹੈ) । ਆਪੇ ਜੋਗੀ ਹੈ, ਆਪੇ ਗ੍ਰਿਹਸਤੀ ਹੈ, ਆਪੇ ਤਿਆਗੀ (ਹੋਕੇ) ਉਜਾੜਾਂ ਵਿਚ ਪਿਆ ਫਿਰਦਾ ਹੈ । (ਆਪੇ) ਆਪਣੇ ਨਾਲ ਚਰਚਾ (ਕਰਦਾ ਹੈ), ਆਪੇ ਹੀ ਉਪਦੇਸ਼ ਦੇਂਦਾ ਹੈ, ਆਪੇ ਹੀ ਸੁਘੜ (ਹੋਕੇ) ਦਾਨਾ (ਅਰਥਾਤ ਭਲੀ ਪ੍ਰਕਾਰ ਜਾਣਨੇ ਵਾਲਾ) ਹੈ । ਆਪੇ ਆਪਣਾ ਚੋਜ ਕਰਕੇ ਦੇਖ ਰਿਹਾ ਹੈ, ਤੇ ਆਪ ਹੀ ਫੇਰ ਸਭਨਾਂ ਜੀਆਂ ਦਾ ਜਾਣਨਹਾਰ ਹੈ ।। ੧੨ ।। |

ਭਾਵ—ਆਪਣੇ ਪ੍ਰੀਤਮ ਅਕਾਲ ਪੁਰਖ ਨੂੰ 'ਸਰਵ ਰੂਪ ਰੂਪਾਇ' ਦੇਖ ਰਹੇ ਹਨ ਤੇ ਅਪਣੀ ਉਚ ਦ੍ਰਿਸ਼ਟੀ ਦੱਸ ਰਹੇ ਹਨ ਅਚਰਜ ਵਿਸਮਾਦੀ ਰੰਗ ਛਾ ਰਿਹਾ ਹੈ ।

ਅੰਤਲੀ ਤੁਕ ਵਿਚ ਫੁਰਮਾਇਆ ਹੈ ਕਿ ਅਪਣੇ ਚੋਜ ਆਪ ਕਰ ਰਿਹਾ ਹੈ, ਪਰ ਐਉਂ ਨਹੀਂ ਕਿ ਬੇਵਸੇ ਉਸ ਤੋਂ ਹੋ ਰਹੇ ਹਨ, ਜਿਵੇਂ ਬੀਜ ਸਿੱਲ੍ਹੀ ਧਰਤੀ ਵਿਚ ਬੇਵਸੇ ਫੁਟ ਪੈਂਦੇ ਹਨ, ਓਹ ਜਾਨਣਹਾਰ ਹੈ ਕਿ ਮੈਂ ਸ਼ੁਧ ਸਰੂਪ ਆਹ ਹਾਂ ਤੇ ਮੇਰੇ ਅਪਣੇ ਤੋਂ ਆਪੇ ਰਚੇ ਮੇਰੇ ਚੋਜ ਆਹ ਹਨ । ਕਿਉਂਕਿ ਸੰਸਾਰ ਨੂੰ ਕਿਸੇ ਹੋਰ ਸਦੀਵੀ ਮਾਦੇ ਤੋਂ ਰਚਿਆ ਨਹੀ ਦੱਸ ਰਹੇ, ਇਸ ਕਰਕੇ ਉਸ ਏਕੰਕਾਰ ਦਾ ਹੀ ਸਾਰਾ ਪਸਾਰਾ ਹੋਇਆ, ਉਸ ਪਸਾਰੇ ਵਿਚ ਓਹ ਆਪ ਹੀ ਹੈ, ਉਸ ਦਾ ਰੂਪ ਬੀ ਉਹ ਆਪ ਹੀ ਹੈ, ਪਰ ਫਿਰ ਉਹ ਜਾਣਨਹਾਰ ਸਾਖੀ ਸਭ ਕੁਛ ਦਾ ਹੈ ।

**ਵਯਾਖਯਾ**—ਦੋਹਾਂ ਸ਼ਲੋਕਾਂ ਵਿਚ ਉਸ ਨਿਰਵਿਕਾਰ ਅਵਸਥਾ ਵਿਚ ਪਹੁੰਚਣੇ ਦੀ ਜਾਚ ਦੱਸੀ ਹੈ ਜਿਥੇ ਅੱਪੜਕੇ ਇਨਸਾਨ ਇਹ 'ਵੇਖਿ ਵਿਡਾਣੁ ਰਹਿਆ ਵਿਸਮਾਦੁ ।। ਨਾਨਕ ਬੁਝਣੁ ਪੂਰੈ ਭਾਗਿ ।। ' ਵਾਲੀ ਦ੍ਰਿਸ਼ਟੀ ਨੂੰ ਪਹੁੰਚ ਪੈਂਦਾ ਹੈ, ਜਿਸ ਦ੍ਰਿਸ਼ਟੀ ਨਾਲ ਕਿ ਪਉੜੀ ਵਾਲਾ ਦਰਸ਼ਨ ਦੇਖਿਆ ਜਾਂਦਾ ਹੈ । ਸੰਸਾਰ ਮਾਯਕ ਮਦ ਵਿਚ ਮਸਤ ਹੈ, ਉਹ ਇਸ ਬਦਮਸਤੀ ਕਰਕੇ 'ਵਿਡਾਣ' ਵਿਸਮਾਦੀ ਦਰਸ਼ਨਾਂ ਤੋਂ ਵਾਂਜਿਆ ਪਿਆ ਹੈ । ਮਾਯਾ ਮਦ ਮੱਤਿਆਂ ਤੇ ਪੰਜਾਂ ਦੇ ਵੱਸ ਪਿਆਂ ਵਿਕਾਰੀਆਂ ਲਈ ਉਹ ਦਰਸ਼ਨ ਨਹੀਂ ਹੈ ।

**ਨਿਰੁਕ੍ਤ**—ਸਲੋਕ ਮਰਦਾਨਾ ੧—ਸਲੋਕ ਮਰਦਾਨਾ ਲਿਖਯਾ ਹੋਣ ਕਰਕੇ ਸੰਭਾਵਨਾ ਹੁੰਦੀ ਹੈ

ਕਿ ਇਹ ਸਲੋਕ ਉਚਾਰੇ ਹੋਏ ਸ੍ਰੀ ਮਰਦਾਨਾ ਰਬਾਬੀ, ਗੁਰੂ ਕੇ ਪਿਆਰੇ ਇਲਾਹੀ ਸੰਗੀਤਕਾਰ ਜੀ ਦੇ ਹਨ। ਪਰ ਸ਼ਲੋਕਾਂ ਦੇ ਅਖੀਰ ਵਿਚ ਪਦ 'ਨਾਨਕ' ਹੋਣ ਕਰਕੇ ਇਹ ਰਚਨਾਂ ਗੁਰੂ ਜੀ ਦੀ ਸਿੱਧ ਹੋ ਜਾਂਦੀ ਹੈ। ਫੇਰ ਸਲੋਕ ਮਰਦਾਨਾ ਦੇ ਨਾਲ '੧' ਪਿਆ ਹੈ, ਜੇ ਤਾਂ ਦੂਜੇ ਸਲੋਕ ਨਾਲ 'ਮਰਦਾਨਾ ੨' ਹੁੰਦਾ ਤਾਂ ਪਤਾ ਲਗਦਾ ਹੈ ਕਿ '੧' ਏਕਾ ਪਿਆ ਹੈ, ਜਿਸ ਤੋਂ ਪਤਾ ਲੱਗਾ ਕਿ ਇਹ 'ਏਕਾ' ਸ੍ਰੀ ਗੁਰੂ ਜੀ ਨਾਨਕ ਦੇਵ ਜੀ ਦਾ ਲਖਾਯਕ ਹੈ, ਅਰਥਾਤ 'ਸਲੋਕ ਮ: ੧' ਦੀ ਥਾਵੇਂ 'ਸਲੋਕ ਮਰਦਾਨਾ ੧' ਲਿਖਿਆ ਹੈ। ਸੰਖਯਾ ਵਾਚਕ '੧' ਤੇ '੨' ਦੋਹਾਂ ਸ਼ਲੋਕਾਂ ਦੇ ਅਖੀਰ ਤੇ ਪਏ ਹਨ ਜੋ ਨਿਰਸੰਸੇ ਕਰ ਦੇਂਦੇ ਹਨ, ਕਿ 'ਸਲੋਕ ਮਰਦਾਨਾ ੧' ਤੇ 'ਮਰਦਾਨਾ ੧' ਦੇ ਅਗੇ ਪਿਆ ਏਕਾ ਸੰਖਯਾ ਵਾਚਕ ਗ਼ੇਣਤੀ ਦੀ ਸ਼ੈ ਨਹੀਂ।

ਹੁਣ ਇਹ ਗਲ ਰਹੀ ਕਿ ਸ਼ਲੋਕ ਦੇ ਸਿਰਨਾਵੇਂ ਨਾਲ ਪਦ 'ਮਰਦਾਨਾ' ਕਿਉਂ ਹੈ? ਦਾਨੇ ਦੱਸਦੇ ਹਨ ਕਿ ਏਨ੍ਹਾਂ ਸ਼ਲੋਕਾਂ ਵਿਚ ਜੋ ਕੁਛ ਹੈ ਸੋ ਮਰਦਾਨੇ ਨਾਲ ਕੋਈ ਹੋਈ ਗਲ ਬਾਤ ਹੈ। ਗੁਰੂ ਦੀ ਗਤਿ ਗੁਰੂ ਜਾਣੇ, ਪਰ ਜਦ ਦੋਹਾਂ ਸ਼ਲੋਕਾਂ ਦੇ ਵਿਚ ਸ਼ਲੋਕਾਂ ਦੀ ਪੜਚੋਲ ਕਰੋ ਤਾਂ ਸਾਫ ਸਿਧ ਹੁੰਦਾ ਹੈ ਕਿ ਗੁਰੂ ਜੀ 'ਸ਼ਰਾਬ' (ਮਦਰਾ) ਦੀ ਨਿਖੇਧੀ ਨਹੀਂ ਕਰ ਰਹੇ, ਸ਼ਰਾਬ ਤਾਂ ਨਖਿੱਧ ਵਸਤੂ ਹੈ, ਇਸ ਗਲ ਨੂੰ ਮੰਨੀ ਪ੍ਰਮੰਨੀ ਗਲ ਲੈਕੇ, ਸ਼ਰਾਬ ਸੰਬੰਧੀ ਪਦਾਂ ਵਿਚ ਇਕ ਹੋਰ ਸ਼ਰਾਬ ਦਿਖਲਾ ਰਹੇ ਹਨ, ਜੋ ਅਭੋਲ ਪਸਰ ਰਹੀ ਹੈ। ਜੋ ਦਿੱਸਦੀ ਬੋਤਲ ਬਾਸਨੀ ਸ਼ਰਾਬ ਨਹੀਂ ਪਰ ਅਸਰ ਸ਼ਰਾਬ ਵਰਗਾ ਪਾਕੇ ਜੀਵਾਂ ਨੂੰ ਗ਼ਾਫ਼ਲੀ ਦੇ ਨਸ਼ੇ ਵਿਚ ਮਸਤ ਰੱਖ ਰਹੀ ਹੈ। ਇਹ ਨਸ਼ਾ ਫਿਰ ਦੋ ਤਰ੍ਹਾਂ ਵਰਤ ਰਿਹਾ ਦੋਹਾਂ ਸ਼ਲੋਕਾਂ ਵਿਚ ਦਸਿਆ ਹੈ। ਇਕ ਤਾਂ ਇਸ ਦਾ ਵਰਤਾਰਾ ਜ਼ਮਾਨੇ ਵਿਚ ਵਯਾਪ ਰਿਹਾ ਦਿਖਲਾਇਆ ਹੈ, ਜਦੋਂ ਕਿਹਾ ਕਿ ਕਲਿਜੁਗ ਹੀ ਇਕ ਸ਼ਰਾਬ ਦੀ 'ਮੱਟੀ' ਸਮਾਨ ਹੈ। ਦੂਜਾ ਫਿਰ ਫਰਦਨ ਫਰਦਨ ਹਰ ਜੀਵ ਵਿਚ ਇਸ ਨੂੰ ਪ੍ਰਵਿਰਤ ਦੱਸਿਆ ਹੈ। ਇਹ ਗਲ ਦੂਜੇ ਸ਼ਲੋਕ ਵਿਚ ਦਰਸਾਈ ਜਿਥੇ ਫ਼ੁਰਮਾਯਾ ਕਿ 'ਕਾਂਯਾਂ ਲਾਹਣਿ' ਬਣ ਰਹੀ ਹੈ, ਭਾਵ ਹਰ ਸਰੀਰ ਮਾਨੁਖ ਦਾ ਨਸ਼ੇ ਦੀ ਮੱਟੀ ਬਣ ਰਿਹਾ ਹੈ। ਇਥੇ ਫੇਰ ਸ਼ਰਾਬ ਸੰਬੰਧੀ ਪਦਾਂ ਦੁਆਰਾ 'ਗ਼ਾਫ਼ਲੀ ਰੂਪੀ ਨਸ਼ੇ' ਦਾ ਰੂਪ ਬੱਧਾ। ਦੋਹਾਂ ਸ਼ਲੋਕਾਂ ਦੇ ਮਗਰਲੇ ਅੱਧ ਵਿਚ ਤੀਸਰੀ ਸ਼ਰਾਬ ਦਿਖਾਈ ਜੋ ਗ਼ਾਫ਼ਲੀ ਦੇ ਨਸ਼ੇ ਦੇ ਵਿਕਾਰਾਂ ਨੂੰ ਦੂਰ ਕਰਕੇ 'ਨਿਰਵਿਕਾਰ ਅਵਸਥਾ' ਵਿਚ ਲੈ ਜਾਂਦੀ ਹੈ।

ਸੋ ਹੋ ਸਕਦਾ ਹੈ ਕਿ ਮਰਦਾਨਾ ਜੀ ਨੇ ਕਿਸੇ ਸਮੇਂ ਕਿਤੇ ਕੋਈ ਮਜਲਸ ਸ਼ਰਾਬੀਆਂ ਦੀ ਡਿੱਠੀ ਹੋਵੇ ਤੇ ਬਦਮਸਤ ਹੋਇਆਂ ਨੂੰ ਰੁਲਦੇ ਤੱਕਿਆ ਹੋਵੇ ਤੇ ਗੁਰੂ ਜੀ ਨਾਲ ਸ਼ਰਾਬ ਦੀ ਬੁਰਾਈ ਦੀ ਗੱਲ ਬਾਤ ਕੀਤੀ ਹੋਵੇ ਤਦ ਸਤਿਗੁਰਾਂ ਨੇ, ਜੋ ਸਾਰੇ ਜਹਾਨ ਨੂੰ ਮਾਯਕ ਨਸ਼ੇ ਵਿਚ ਬਦਮਸਤ ਹੋਇਆ ਦੇਖ ਰਹੇ ਸਨ, ਇਸ ਨਸ਼ੇ ਦਾ ਰੂਪ ਤੇ ਫਲ, ਜੋ ਦੋਹਾਂ ਸ਼ਲੋਕਾਂ ਵਿਚ ਦਿਤੇ ਹਨ, ਦਰਸਾਏ, ਪਰ ਨਾਲ 'ਆਤਮਿਕ ਨਸ਼ੇ' ਯਾ 'ਰੂਹਾਨੀ ਮਦ' ਦਾ ਰੂਪ ਤੇ ਫਲ ਬੀ ਵਰਣਨ ਕੀਤਾ ਤੇ ਸ਼ਲੋਕ ਵਿਚ ਰਚਕੇ ਇਕ ਸਰਬਕਾਲੀ ਉਪਦੇਸ਼ ਬਣਾ ਦਿੱਤਾ*। ਮਰਦਾਨੇ ਨਾਲ ਵੀਚਾਰ ਹੋਣ ਕਰਕੇ ਉਸ ਦਾ ਨਾਮ ਬੀ ਨਾਲ ਲਿਖ ਦਿਤਾ।

ਯਾ ਇਹ ਬੀ ਮੁਮਕਿਨ ਹੋ ਸਕਦਾ ਹੈ ਕਿ ਮਰਦਾਨੇ ਨੇ ਕਿਸੇ ਸ਼ਰਾਬੀ ਨੂੰ ਨਸ਼ੇ ਛਡਣ ਤੇ ਸਚੇ 'ਨਾਮ ਨਸ਼ੇ' ਪੀਣ ਦਾ ਉਪਦੇਸ਼ ਕੀਤਾ ਹੋਵੇ। ਮਰਦਾਨਾ ਗੁਰੂ ਜੀ ਦੇ ਨਾਲ ਰਹਿਣ ਕਰਕੇ ਤੇ ਉਨ੍ਹਾਂ ਦਾ ਮੇਹਰ ਪਾਤ੍ਰ ਹੋਣ ਕਰਕੇ ਹੁਣ ਗੁਰਮੁਖ ਹੋ ਚੁਕਾ ਸੀ ਤੇ ਭੁੱਲਿਆਂ ਨੂੰ ਕੋਈ ਸੁਮਤਿ ਦੇ ਸਕਦਾ ਸੀ। ਮਰਦਾਨੇ ਦਾ ਉਹ ਉਪਦੇਸ਼ ਗੁਰੂ ਜੀ ਨੇ ਸੁਣਕੇ ਪਸੰਦ ਕੀਤਾ ਹੋਵੇ ਤੇ ਖੁਸ਼ੇ ਦੇ ਘਰ ਵਿਚ ਆ ਕੇ ਮਰਦਾਨੇ ਦੇ ਉਚਾਰੇ ਖ਼ਯਾਲ, ਆਪ ਵਧਾਏ, ਘਟਾਏ, ਸੁਸਤਾ ਕੀਤੇ ਤੇ ਛੰਦ ਵਿਚ ਰਚ ਦਿਤੇ

---

* ਆਸਾ ਮ : ੧, ਚਉਪਦਾ ਪੰਜਵਾਂ ਵਿਚ ਗੁਰੂ ਜੀ ਨੇ ਫ਼ੁਰਮਾਇਆ ਹੈ:-

ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ ।।

ਹੋਣ । ਮਰਦਾਨੇ ਦਾ ਇਉਂ ਉਚਾਰੇ ਖ਼ਜ਼ਾਲਾਂ ਨਾਲ ਸੰਬੰਧ ਹੋਣ ਕਰਕੇ ਕਮਾਲ ਦਰਜੇ ਦੀ 'ਕਾਵ੍ਯ ਸ਼ੀਲਤਾ' ਦੇ ਮਾਲਕ ਹੋਣ ਕਰਕੇ ਉਸ ਦਾ ਨਾਮ ਬੀ ਉਤੇ ਲਿਖ ਦਿਤਾ, ਜਿਵੇਂ ਕਿ ਸਾਨੂੰ ਕੁਛ ਇਸ ਪ੍ਰਕਾਰ ਦਾ ਇਕ ਇਤਿਹਾਸਕ ਵਾਕਜ਼ਾ ਮਿਲਦਾ ਹੈ:—

ਇਕ ਆਮ ਪ੍ਰਸਿੱਧ ਸ਼ਲੋਕ* ਗੁਰੂ ਤੇਗ ਬਹਾਦਰ ਜੀ ਦੇ ਨਾਮ ਤੇ ਚਲਾ ਆਉਂਦਾ ਹੈ, ਜਿਸ ਪਰ ਲਿਖਿਆ ਹੁੰਦਾ ਹੈ 'ਬੋਲਨਾ ਗੁਰੂ ਤੇਗ ਬਹਾਦਰ ਜੀ ਕਾ ਜ਼ਬਾਨੀ ਭਟ ਕੀ' । ਖੋਜ ਕੀਤਿਆਂ ਪਤਾ ਲਗਦਾ ਹੈ ਕਿ ਇਸ ਭਟ ਯਾ ਕਵੀ ਦਾ ਨਾਮ 'ਚਾਂਦ' ਸੀ । ਇਸ ਦਾ ਭਾਵ ਇਹ ਹੈ ਕਿ ਜੋ ਵਾਕ ਗੁਰੂ ਸਾਹਿਬ ਜੀ ਨੇ ਆਪਣੇ ਸਰੀਰ ਦੇ ਅੰਤ ਸਮੇਂ ਕਹੇ, ਓਹ ਇਸ ਕਵੀ ਨੇ ਛੰਦ ਵਿਚ ਰਚ ਦਿੱਤੇ ਤੇ ਉਤੇ ਲਿਖ ਦਿਤਾ 'ਬੋਲਨਾ ਗੁਰੂ ਤੇਗ ਬਹਾਦਰ ਜੀ ਕਾ ਜਬਾਨੀ ਭਟ ਕੀ' ।

ਜਿਸ ਦਾ ਮਤਲਬ ਇਹ ਹੈ ਕਿ ਜੋ ਖਿਆਲ ਸ੍ਰੀ ਗੁਰੂ ਜੀ ਦੇ ਅੰਤ ਸਮੇਂ ਉਚਾਰੇ ਓਹ ਕਵੀ ਚਾਂਦ ਨੇ ਛੰਦ ਵਿਚ ਰਚਕੇ ਲਿਖੇ । ਜਿਸ ਤੋਂ ਦੁਇ ਗੱਲਾਂ ਰਹਿ ਗਈਆਂ ਕਿ ਜੋ ਖਿਆਲ ਇਸ ਛੰਦ ਵਿਚ ਗੁਰੂ ਜੀ ਦੇ ਹਨ, ਜੋ ਨਸਰ ਵਿਚ ਉਚਾਰਨ ਹੋਏ ਸੋ 'ਬੋਲਨਾ ਗੁਰੂ ਜੀ ਦਾ' ਹੋ ਗਿਆ; ਕਿਉਂਕਿ ਛੰਦ ਰਚਨਾ ਕਵੀ ਦੀ ਸੀ ਸੋ ਹੋ ਗਿਆ 'ਜਬਾਨੀ ਭਟ ਕੀ'; ਜੋ ਪਤਾ ਲੱਗਾ ਹੈ ਕਿ ਚਾਂਦ ਕਵੀ ਸੀ ਕੁਛ ਇਸ ਪ੍ਰਕਾਰ ਦਾ ਮਾਮਲਾ ਹੈ, ਜਿਸ ਕਰਕੇ 'ਮਰਦਾਨਾ' ਨਾਮ ਬੀ ਹੈ ਤੇ 'ਸਲੋਕ ੧' ਬੀ ਹੈ।

ਇਕ ਕਮਾਲ ਇਨ੍ਹਾਂ ਸ਼ਲੋਕਾਂ ਵਿਚ ਇਹ ਹੈ ਕਿ ਚਾਹੇ ਗੁਰੂ ਜੀ ਨੇ ਸ਼ਰਾਬ ਦੀ ਨਿਖੇਧੀ ਨਹੀਂ ਕੀਤੀ । 'ਇਹ ਨਖਿਧ ਵਸਤੂ ਹੈ' ਇਹ ਮੰਨੀ ਪ੍ਰਮੰਨੀ ਗੱਲ ਲੈਕੇ ਮਾਯਕ ਗ਼ਾਫ਼ਲੀ ਰੂਪੀ ਨਸ਼ੇ (ਮਾਯਾ ਮਦ) ਨੂੰ ਸ਼ਰਾਬ ਦੇ ਪਦਾਂ ਵਿਚ ਨਖੇਧਿਆ ਹੈ । ਪਰ ਦੋਹਾਂ ਸ਼ਲੋਕਾਂ ਵਿਚ ਜੋ ਆਪਣੀ ਸੱਚੀ ਸੁੱਚੀ ਆਤਮ ਰਸ ਰੂਪੀ ਸ਼ਰਾਬ ਵਰਣਨ ਕੀਤੀ ਹੈ ਉਸ ਵਿਚ 'ਮਾਯਕ ਨਸ਼ੇ' ਨੂੰ ਦੂਰ ਕਰਨ ਦਾ ਉਪਾਉ ਬੀ ਦੱਸਿਆ ਹੈ ਤੇ ਉਹੋ ਉਪਾਉ ਬੋਤਲ ਬਾਸਨੀ ਸ਼ਰਾਬ ਨੂੰ ਦੂਰ ਕਰਨ ਦਾ ਬੀ ਉਪਾਉ ਹੈ । ਜਿਸ ਤੋਂ ਪਤਾ ਲਗਾ ਕਿ ਬੋਤਲ ਬਾਸਨੀ ਸ਼ਰਾਬ ਨੂੰ ਛਡ ਦੇਣ ਦਾ ਉਪਦੇਸ਼ ਬੀ ਅੰਤਰਗਤਿ ਹੈ ।

ਰਾਮਕਲੀ ਵਿਚ ਸ੍ਰੀ ਕਬੀਰ ਜੀ ਦੇ ਦੋ ਇਕ ਸ਼ਬਦ ਇਸੀ ਪ੍ਰਕਾਰ ਦੇ ਹਨ । ਯਥਾ:—

੧. ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ ॥

[ਰਾਮਕਲੀ ਕਬੀਰ ਜੀ-੧]

੨. ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ..... ॥ [ਰਾਮਕਲੀ ਕਬੀਰ ਜੀ—੨.]

ਫੇਰ ਕੇਦਾਰਾ ਰਾਗ ਵਿਚ ਬੀ ਹੈ:—

੩. ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥ [ਕੇਦਾਰਾ ਕਬੀਰ ਜੀ-੩]

ਸਿਰੀ ਰਾਗੁ ਵਿਚ ਸ੍ਰੀ ਕਬੀਰ ਜੀ ਨੇ ਯੋਗੀਆਂ ਦੇ ਸ਼ਰਾਬ ਪੀ ਕੇ ਚੜ੍ਹੀ ਮਸਤੀ ਨੂੰ ਸਮਾਧੀ ਸਮਝਣ ਦੀ ਥਾਵੇਂ ਆਤਮ ਰਸ ਰੂਪੀ ਮਦਰਾ ਦੀ ਪ੍ਰਾਪਤੀ ਦੀ ਵਿਉਂਤ ਦੱਸੀ ਹੈ । ਯਥਾ:—

੪. ਭਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕ ਪਾਇਆ ॥

[ਸਿਰੀ ਰਾਗੁ ਕਬੀਰ ਜੀ-੩]

ਫੇਰ ਗਉੜੀ ਰਾਗ ਵਿਚ ਕਬੀਰ ਜੀ ਕਹਿੰਦੇ ਹਨ:—

੫. ਗਗਨਿ ਰਸਾਲ ਚੁਐ ਮੇਰੀ ਭਾਠੀ ॥ [ਗਉੜੀ ਕਬੀਰ ਜੀ-੨੭]

**ਨਿਰੁਕ੍ਤ**—ਕਲਿ- [ਸੰਸ:, ਕਲਿਯੁਗ] ਕਲਿ ਦਾ ਭਾਵ ਕਲਯੁਗ ਹੈ । (ਅ) ਕਲਪਣਾ । ਕਲਵਾਲੀ—[ਸੰਸ:, ਕਲ੍ਯਪਾਲ:=ਕਲਾਲ, ਕਲਵਾਰ] ਮੱਟੀ ।(ਅ) ਕਿਤੇ ਅਰਥ ਕਲਾਲਨ

*ਚਿਤ ਚਰਨ ਕਮਲ ਕਾ ਆਸਰਾ ਚਿਤ ਚਰਨ ਕਮਲ ਸੰਗ ਜੋੜੀਐ ॥
ਮਨ ਲੋਚੈ ਬੁਰਿਆਈਆਂ ਗੁਰ ਸਬਦੀ ਇਹ ਮਨ ਹੋੜੀਐ ॥
ਬਾਂਹ ਜਿਨ੍ਹਾਂ ਦੀ ਪਕੜੀਐ ਸਿਰ ਦੀਜੈ ਬਾਂਹ ਨ ਛੋੜੀਐ ॥
ਗੁਰ ਤੇਗ ਬਹਾਦਰ ਬੋਲਿਆ ਧਰ ਪਈਐ ਧਰਮ ਨ ਛੋੜੀਐ ॥

ਤੇ ਕਿਤੇ ਕਲਹ ਵਾਲੀ ਬੀ ਅਰਥ ਲਗਦਾ ਹੈ। ਮੁਰਾਦ ਸ਼ਰਾਬ ਦੇ ਬਰਤਨ ਜਾਂ ਮਿਟੀ ਮਟਕੀ ਤੋਂ ਹੈ।

ਮਦੁ—ਨਸ਼ਾ। ਮੋਹਿ—ਮੋਹ ਨੇ।

ਪੀਲਾਵਾ—ਪਿਲਾਉਣ ਵਾਲਾ। ਮਜਲਸ—[ਅ:.] ਮਹਫ਼ਿਲ। ਸਭਾ। ਜੁੰਡੀ।

ਮਨਸਾ—ਵਾਸ਼ਨਾ। ਕੂੜਿ—ਕੂੜ ਨੇ।

ਜਮਕਾਲੁ—ਪਿਛੇ ਅਰਥਾਂ ਵਿਚ ਆ ਚੁਕਾ ਹੈ।

ਮੰਡੇ—ਇਕ ਪ੍ਰਕਾਰ ਦੀ ਪਤਲੀ ਤੇ ਚੌੜੀ ਰੋਟੀ। ਏਥੇ ਭਾਵ ਫੁਲਕਿਆਂ ਤੋਂ ਹੈ।

ਮਾਸੁ ਆਹਾਰੁ—ਮਾਸ ਦਾ ਖਾਣਾ। ਭਾਵ ਮਾਸ ਦੀ ਥਾਂ ਇਹ ਖਾਓ।

ਲਾਹਣਿ—ਲਾਹਣ=ਉਹ ਮਸਾਲਾ—ਗੁੜ, ਕਿਕਰ ਦਾ ਸੱਕ, ਪਾਣੀ ਆਦਿ ਜਿਸ ਨੂੰ ਮੱਟੀ ਵਿਚ ਪਾਕੇ ਤਰਕਾਉਂਦੇ ਹਨ ਤੇ ਮਗਰੋਂ ਸ਼ਰਾਬ ਚੁਆਉਂਦੇ ਹਨ। (ਅ) ਉਹ ਭਾਂਡਾ ਯਾ ਮੱਟੀ ਜਿਸ ਵਿਚ ਮਸਾਲਾ ਪਾਕੇ ਭੱਠੀ ਤੇ ਚਾੜ੍ਹਕੇ ਸ਼ਰਾਬ ਕੱਢਦੇ ਹਨ।

ਲਿਵ—ਸਿਮਰਨ ਜਦ ਲਗਾਤਾਰ ਹੋਕੇ ਰਸਮਯ ਅਵਸਥਾ ਬਣਾ ਦੇਂਦਾ ਹੈ ਉਹ ਲਿਵ ਹੈ। ਬ੍ਰਿਤੀ ਦਾ ਇਕ ਰਸ ਪ੍ਰਵਾਹ।

## [ਪਉੜੀ ਤੇਰ੍ਹਵੀਂ]

### ਮੂਲ

ਸਲੋਕੁ ਮ: ੩ ।। ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ।। ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ ।। ਗੁਰ ਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ।। ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ ।। ੧ ।।

### ਅਰਥ

ਪਰਵਾਣ ਸੰਧਿਆ ਏਹੋ ਹੈ ਕਿ ਜਿਸ ਕਰਕੇ ਮੇਰਾ ਹਰੀ ਪ੍ਰਭੂ ਚਿਤ ਆਵੇ, (ਤੇ) ਹਰੀ ਨਾਲ ਪ੍ਰੇਮ ਪੈਦਾ ਹੋ ਆਵੇ; (ਇਹ ਸੰਧਿਆ) ਮਾਇਆ ਦੇ ਮੋਹ ਨੂੰ ਸਾੜ ਸੱਟੇਗੀ। (ਪਰ ਇਹ ਅਵਸਥਾ) ਗੁਰੂ ਦੀ ਕ੍ਰਿਪਾ ਨਾਲ (ਮਿਲਦੀ ਹੈ, ਜਿਸ ਨਾਲ ਕਿ) ਦੁਬਿਧਾ ਮਰ ਜਾਂਦੀ ਹੈ, ਮਨ ਟਿਕ ਜਾਂਦਾ ਹੈ, (ਲੋੜੀਦਾ ਹੈ ਕਿ ਜੀਵ ਐਸੀ) ਸੰਧਿਆ ਦਾ ਵੀਚਾਰ ਕਰੇ। ਹੇ ਨਾਨਕ! ਜੋ ਮਨਮੁਖ ਹੋਕੇ ਸੰਧਿਆ ਕਰਦਾ ਹੈ, ਉਸ ਦਾ ਮਨ ਟਿਕਦਾ ਨਹੀਂ, (ਉਹ) ਜਨਮ ਮਰਨ ਵਿਚ ਖੁਆਰ ਹੁੰਦਾ ਰਹਿੰਦਾ ਹੈ ।। ੧ ।।

ਭਾਵ—ਪੰਡਿਤ ਲੋਕ ਦੋ ਯਾ ਤ੍ਰੈ ਵਾਰ ਸੰਧਿਆ ਕਰਦੇ ਹਨ, ਉਹ ਰਸਮ ਮਾਤ੍ਰ ਰਹਿ ਜਾਂਦੀ ਹੈ, ਕਰਨ ਵਾਲੇ ਦਾ ਮਨ ਨਹੀਂ ਟਿਕਦਾ, ਹਰੀ ਨਾਲ ਪ੍ਰੇਮ ਨਹੀਂ ਪੈਦਾ ਹੁੰਦਾ, ਤੇ ਦੇਖੀਦਾ ਹੈ ਕਿ ਕਰਨੇ ਵਾਲੇ ਪੰਡਿਤ ਮਾਇਆ ਮੋਹ ਵਿਚ ਵਰਤਦੇ ਹਨ। ਸੋ ਦੁਬਿਧਾ ਵੀ ਕਾਯਮ ਰਹੀ, ਫਲ ਇਹ ਕਿ ਜਨਮ ਮਰਨ ਨਹੀਂ ਮਿਟਦਾ। ਇਸ ਕਰਕੇ ਸੁਮਤਿ ਦੇਂਦੇ ਹਨ ਕਿ ਗੁਰੂ ਦੀ ਮਤਿ ਲਓ, ਉਸ ਦੀ ਕ੍ਰਿਪਾ ਦੇ ਪਾਤ੍ਰ ਬਣੋ, ਜੋ ਵਾਹਿਗੁਰੂ ਤੁਸਾਂ ਦੇ ਚਿਤ ਵਿਚ ਯਾਦ ਰਹੇ, ਤੇ ਉਸ ਨਾਲ ਇਹੋ ਯਾਦ ਪ੍ਰੇਮ ਬਣ ਜਾਵੇ। ਇਉਂ ਮਾਯਾ ਦਾ ਮੋਹ ਦੂਰ ਹੋ ਜਾਏਗਾ ਤੇ ਜਨਮ ਮਰਨ ਕੱਟ ਹੋ ਜਾਏਗਾ।

ਇਸ ਸ਼ਲੋਕ ਵਿਚ ਰਸਮੀ ਪਾਠ ਪੂਜਾ ਵਰਜੀ ਹੈ, ਤੇ ਮਨ ਲਾਕੇ ਕਰਨੇ ਦਾ ਉਪਦੇਸ਼ ਦਿਤਾ ਹੈ, ਪਰ ਨਾਲ ਗੁਰੂ ਦੀ ਮੇਹਰ ਪ੍ਰਾਪਤੀ ਦਾ ਉਪਦੇਸ਼ ਹੈ। ਗੁਰੂ ਪ੍ਰਸਾਦ ਨਾਲ ਹਰੀ ਪ੍ਰਭੂ ਨੂੰ ਸਿਮਰਨਾ ਤੇ ਚਿਤ ਵਿਚ ਵਸਾ ਲੈਣਾ ਇਹ ਸੰਧਿਆ ਹੈ ਅਸਲੀ, ਮਨਮੁਖੀ ਸੰਧਿਆ ਯਾ ਹੋਰ ਪਾਠ ਆਦਿ ਨਾਲ ਮਨ ਨਹੀਂ ਟਿਕਦਾ ਤੇ ਜਨਮ ਮਰਨ ਨਹੀਂ ਮਿਟਦਾ। ਇਸ ਸ਼ਲੋਕ ਵਿਚ ਨਾਂ ਤਾਂ ਸੰਧਿਆ ਦੀ ਪੌੜਤਾ

ਹੈ ਨਾ ਨਖੇਧੀ। ਗੁਰੂ ਪ੍ਰਸਾਦਿ ਦੀ ਪ੍ਰੋੜਤਾ ਤੇ ਉਸ ਦੀ ਥਾਂਵੇਂ 'ਹਰੀ ਪ੍ਰਭੂ' ਨੂੰ ਯਾਦ ਕਰਨੇ ਦੀ ਪ੍ਰੋੜਤਾ ਦੱਸੀ ਸਹੀ ਹੁੰਦੀ ਹੈ। ਕੋਈ ਪਾਠ ਆਦਿ ਕੀਤੇ ਜੋ ਮਨਮੁਖ ਰਹਿਕੇ ਕੀਤੇ ਜਾਣ ਤੇ ਜਿਨ੍ਹਾਂ ਨਾਲ ਹਰੀ ਪ੍ਰਭੂ ਹਿਰਦੇ ਵਿਚ ਸਿਮਰਨ ਨਾ ਹੋਵੇ ਤੇ ਅੰਦਰ ਨਾ ਟਿਕੇ ਉਸ ਦੀ ਨਿਖੇਧੀ ਹੈ. ਇਹੋ ਗਲ ਅਗਲੇ ਸਲੋਕ ਤੋਂ ਹੋਰ ਵਿਦਿਤ ਹੁੰਦੀ ਹੈ।

ਮ: ੩।। ਪ੍ਰਿਉ ਪ੍ਰਿਉ ਕਰਤੀ ਸਭੁ ਜਗੁ ਫਿਰੀ ਮੇਰੀ ਪਿਆਸ ਨ ਜਾਇ।। ਨਾਨਕ ਸਤਿਗੁਰ ਮਿਲਿਐ ਮੇਰੀ ਪਿਆਸ ਗਈ ਪਿਰੁ ਪਾਇਆ ਘਰਿ ਆਇ।। ੨।।

(ਪਪੀਹੇ ਵਾਂਙੂ) ਪ੍ਰਿਉ ਪ੍ਰਿਉ ਕਰਦੀ (ਭਾਵ ਪਿਆਰਾ ਰੱਬ. ਪਿਆਰਾ ਰੱਬ. ਕੂਕਦੀ) ਸਾਰੇ ਜਗਤ ਵਿਚ ਫਿਰੀ. ਪਰ ਮੇਰੀ ਤ੍ਰਿਖਾ ਨਾ ਬੁਝੀ। ਹੇ ਨਾਨਕ ! ਸਤਿਗੁਰੂ ਨੂੰ ਮਿਲਣੇ ਨਾਲ ਮੇਰੀ ਤ੍ਰਿਖਾ ਸ਼ਾਂਤ ਹੋ ਗਈ. (ਕਿਉਂਕਿ ਮੈਂ ਸਤਿਗੁਰੂ ਦੇ ਮਿਲਣੇ ਨਾਲ) ਮੁੜਕੇ ਘਰ ਆਕੇ ਹੀ ਪਿਆਰਾ ਪਾ ਲਿਆ. (ਭਾਵ ਅੰਦਰੋਂ ਹੀ ਲੱਭ ਪਿਆ)।। ੨।।

ਭਾਵ—ਪਪੀਹਾ ਸ੍ਵਾਤੀਂ ਬੂੰਦ ਨੂੰ ਪ੍ਰਿਉ ਪ੍ਰਿਉ ਕਰਦਾ ਹੈ. ਇਹ ਉਸ ਦੀ ਅਵਾਜ਼ ਹੈ. ਅਰਥ ਲਿਆ ਹੈ 'ਹੇ ਪਿਆਰੇ'। ਜਦ ਇਹ ਪੁਕਾਰ ਐਵੇਂ ਕੀਤੀ ਤਾਂ ਕਰਦੀ ਰਹੀ ਪਰ ਜਦ ਸਤਿਗੁਰੂ ਮਿਲ ਪਿਆ ਤਦ ਸ੍ਵਾਤੀ ਬੂੰਦ ਮਿਲ ਪਈ. ਉਸ ਦੇ ਮਿਲਨੇ ਨਾਲ ਉਹ ਪਯਾਸ ਯਾ ਤੜਪ ਸ਼ਾਂਤਿ ਹੋ ਗਈ ਹੈ। ਉਹ ਸ੍ਵਾਤੀ ਬੂੰਦ ਪ੍ਰਭੂ ਦੀ ਪ੍ਰਾਪਤੀ ਹੈ।

'ਘਰਿ ਆਇ' ਇਸ ਕਰਕੇ ਕਿਹਾ ਹੈ ਕਿ ਪਹਿਲੇ ਬਾਹਰ ਢੂੰਡਦੀ ਫਿਰਦੀ ਰਹੀ ਹੈ। ਸਤਿਗੁਰ ਨੇ ਬਾਹਰ ਦੀ ਹਾਢ ਮਿਟਾਕੇ ਮੁੜ ਘਰ ਲੈ ਆਂਦਾ ਤੇ ਅੰਦਰੋਂ ਹੀ ਪਤੀ ਪਿਆਰਾ ਮਿਲਾ ਦਿਤਾ।

ਪਉੜੀ।। ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ।। ਆਪੇ ਦਸ ਅਠ ਵਰਨ ਉਪਾਇਨੁ ਆਪਿ ਬ੍ਰਹਮੁ ਆਪਿ ਰਾਜੁ ਲਇਆ।। ਆਪੇ ਮਾਰੇ ਆ ਛੋਡੈ ਆਪੇ ਬਖਸੇ ਕਰੇ ਦਇਆ।। ਆਪਿ ਅਭੁਲੁ ਨ ਭੁਲੈ ਕਬ ਹੀ ਸਭੁ ਸਚੁ ਤਪਾਵਸੁ ਸਚੁ ਥਿਆ।। ਆਪੇ ਜਿਨਾ ਬੁਝਾਏ ਗੁਰਮੁਖਿ ਤਿਨ ਅੰਦਰਹੁ ਦੂਜਾ ਭਰਮੁ ਗਇਆ।। ੧੩।।

(ਵਾਹਿਗੁਰੂ) ਆਪ ਹੀ ਤੱਤ੍ਵ ਹੈ. ਆਪ ਹੀ ਸਭ ਤੱਤਾਂ ਦਾ ਤੱਤ (ਪਰਮ ਤਤ੍ਵ) ਹੈ. ਆਪੇ ਮਾਲਕ ਹੈ. (ਆਪ ਹੀ) ਦਾਸ ਹੋਇਆ (ਵਰਤ ਰਿਹਾ) ਹੈ। ਆਪ ਹੀ (ਉਸ ਨੇ) ੧੮ ਵਰਨ ਪੈਦਾ ਕੀਤੇ ਹਨ. ਆਪ ਹੀ ਬ੍ਰਹਮ ਹੈ. ਆਪ ਹੀ (ਨੇ ਸਾਰੀ ਸ੍ਰਿਸ਼ਟੀ ਦਾ) ਰਾਜ (ਆਪਣੇ ਵੱਸ ਹੇਠ) ਲੀਤਾ ਹੈ। ਆਪ ਹੀ ਮਾਰਦਾ ਹੈ. ਆਪ ਹੀ ਛੋੜ ਦੇਂਦਾ ਹੈ. ਆਪ ਹੀ ਦਇਆ ਕਰਦਾ ਹੈ ਤੇ ਬਖਸ਼ ਦੇਂਦਾ ਹੈ। (ਫਿਰ) ਆਪ ਅਭੁੱਲ ਹੈ. ਕਦੇ ਭੁੱਲ ਨਹੀਂ ਕਰਦਾ. (ਉਸ ਦਾ) ਸਾਰਾ ਨਿਆਉਂ ਸੱਚਾ ਹੈ. (ਜੋ ਉਹ ਕਰਦਾ ਹੈ) ਸੱਚ ਹੀ ਹੁੰਦਾ ਹੈ। ਜਿਨ੍ਹਾਂ ਨੂੰ ਆਪ ਹੀ ਗੁਰੂ ਦੁਆਰੇ ਬੁਝਾ ਦੇਂਦਾ ਹੈ ਉਨ੍ਹਾਂ ਦੇ ਅੰਦਰੋਂ ਦੁਐਤ ਤੇ ਭਰਮ ਦੂਰ ਹੋ ਜਾਂਦਾ ਹੈ।। ੧੩।।

ਭਾਵ—ਪੰਜ ਤੱਤ ਪ੍ਰਸਿੱਧ ਹਨ. ਪਰ ਏਹ ਹੋਰ ਤੱਤਾਂ ਤੋਂ ਬਣੇ ਹਨ. ਓਹ ਪਰਮ ਤੱਤ ਹਨ। ਦਾਨੇ ਇਸਦਾ ਭਾਵ ਇਉਂ ਲੈਂਦੇ ਹਨ ਕਿ ਤੱਤ ਤੋਂ ਜੀਵ ਹੈ ਤੇ ਪਰਮ ਤੱਤ ਤੋਂ ਭਾਵ ਓਹ ਹੈ ਜੋ ਸਾਖੀ ਰੂਪ ਹੋਕੇ ਵਰਤ ਰਿਹਾ ਹੈ।

**ਵ੍ਯਾਖ੍ਯਾ**—ਪਉੜੀ ਵਿਚ ਉਹੀ 'ਸਰਵ ਰੂਪ ਰੂਪਾਯ' ਵਾਲਾ ਵਿਸ਼ਯ ਚਲ ਰਿਹਾ ਹੈ. ਪਰ ਪਉੜੀ ਦੀ ਅੰਤਲੀ ਤੋਂ ਪਹਿਲੀ ਤੁਕ ਵਿਚ ਵਾਹਿਗੁਰੂ ਨੂੰ ਅਭੁੱਲ ਤੇ ਸੱਚੇ ਨਿਆਂ ਕਰਨ ਵਾਲਾ ਦੱਸਿਆ ਹੈ। ਜਗਤ ਨਾਟ ਵਿਚ ਜੋ ਖੇਲ ਹੋ ਰਿਹਾ ਹੈ. ਇਸ ਵਿਚ ਸੱਚ ਤੇ ਸੱਚਾ ਨਿਆਂ ਵਰਤ ਰਿਹਾ ਹੈ ਅਰ ਸੱਚ ਦੇ ਨਿਤਾਰ ਲਈ. ਜੋ ਹਰ ਨਿਆਂ ਲਈ ਜ਼ਰੂਰੀ ਹੁੰਦਾ ਹੈ. ਕਿਸੇ ਉਗਾਹੀ ਦੀ ਲੋੜ ਨਹੀ.

ਉਹ ਆਪ ਸਭ ਕੁਛ ਜਾਣਦਾ ਹੈ ਤੇ ਭੁੱਲ ਕਦੇ ਨਹੀਂ ਕਰਦਾ। ਅੰਤਲੀ ਤੁਕ ਵਿਚ ਗੁਰੂ ਦੀ ਪ੍ਰੌੜਤਾ ਦਿਖਲਾਈ ਹੈ। ਇਹੋ ਗੁਰੂ ਦੀ ਪ੍ਰੌੜ੍ਹਤਾ ਦੋਹਾਂ ਸ਼ਲੋਕਾਂ ਵਿਚ ਆਈ ਹੈ. ਜਿਸ ਕਰਕੇ ਓਹ ਦੁਇ ਸ਼ਲੋਕ ਪਉੜੀ ਦੇ ਮੁੱਢ ਵਿਚ ਧਰੇ ਗਏ ਸਹੀ ਹੁੰਦੇ ਹਨ।

**ਨਿਰੁਕ੍ਤ**—ਸੁਗਮ ਹੈ।

**[ਪਉੜੀ ਚੌਧਵੀਂ]**

| ਮੂਲ | ਅਰਥ |
| --- | --- |
| ਸਲੋਕੁ ਮ: ੫ ।। ਹਰਿ ਨਾਮੁ ਨ ਸਿਮਰਹਿ ਸਾਧਸੰਗਿ ਤੈ ਤਨਿ ਉਡੈ ਖੇਹ ।। ਜਿਨਿ ਕੀਤੀ ਤਿਸੈ ਨ ਜਾਣੀ ਨਾਨਕ ਫਿਟੁ ਅਲੂਣੀ ਦੇਹ ।।੧।। | (ਜੋ ਜੀਵ) ਸਾਧੂ ਦਾ ਸੰਗ ਕਰਕੇ ਹਰੀ ਨਾਮ ਨਹੀਂ ਸਿਮਰਦੇ ਉਨ੍ਹਾਂ ਦੇ* ਸਰੀਰ ਤੇ ਖੇਹ ਉੱਡਦੀ ਹੈ। ਜਿਸ (ਪ੍ਰਭੂ ਨੇ ਇਹ ਦੇਹ) ਰਚੀ ਹੈ ਉਸ ਨੂੰ (ਜੋ) ਨਹੀਂ ਜਾਣਦੇ ਉਨ੍ਹਾਂ ਦੀ ਬੇਰਸ ਦੇਹ ਨੂੰ ਫਿਟਕਾਰ ਹੈ. (ਫ਼ੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ।। ੧ ।। |

ਭਾਵ—ਖੇਹ ਉੱਡਣ ਦਾ ਭਾਵ ਹੈ ਕਿ ਸਰੀਰ ਦਾ ਪ੍ਰਭਾਵ ਪਾਪਮਈ ਹੋਵੇਗਾ. ਕਿਉਂਕਿ ਓਹ ਵਿਕਾਰਾਂ ਵਿਚ ਲੱਗੇ ਰਹਿੰਦੇ ਹਨ; ਅਗੇ ਉਸ ਦੇਹ ਨੂੰ ਬੇਰਸ ਕਿਹਾ ਹੈ। ਅਲੂਣੀ ਤੋਂ ਮੁਰਾਦ ਬੇਰਸ ਤੋਂ ਹੈ। ਬੇਰਸ ਤੋਂ ਮੁਰਾਦ ਨਾਮ ਰਸ ਤੋਂ ਸੱਖਣੀ ਹੈ। ਲੂਣ ਨੂੰ 'ਸਰਬਰਸ' ਕਿਹਾ ਜਾਂਦਾ ਹੈ. ਅਰਥਾਤ ਸਾਰੇ ਰਸਾਂ ਦਾ ਸ਼ਿਰੋਮਣੀ ਰਸ. ਤਿਵੇਂ ਨਾਮ ਆਤਮ ਰਸ ਹੈ ਜੋ ਸਾਰੇ ਰਸਾਂ ਤੋਂ ਵੱਡਾ ਰਸ ਹੈ।

| | |
| --- | --- |
| ਮ: ੫ ।। ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ ।। ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ।। ੨ ।। | (ਚਾਹੀਦਾ ਹੈ ਕਿ) ਹਿਰਦੇ ਵਿਚ ਤਾਂ ਵੱਸ ਪੈਣ (ਵਾਹਿਗੁਰੂ ਜੀ ਦੇ) ਚਰਨ ਕਮਲ ਤੇ ਰਸਨਾ ਗੁਪਾਲ (ਦਾ ਨਾਮ) ਜਪੇ ਤੇ ਉਸ ਪ੍ਰਭੂ ਦਾ ਪਿਆ ਹੁੰਦਾ ਹੋਵੇ ਸਿਮਰਨ ਉਸ ਦੇਹੀ ਦੀ ਹੇ ਨਾਨਕ ! ਪਾਲਣਾ ਕਰ ।। ੨ ।। |

ਭਾਵ—ਮਨ ਦੀ ਤਵੱਜੋ. ਮਨ ਦਾ ਰੁਖ਼. ਮਨ ਦੀ ਸੇਧ ਤਾਂ ਰਹੇ ਵਾਹਿਗੁਰੂ ਜੀ ਵੱਲ ਤੇ ਰਸਨਾਂ ਤੋਂ ਹੋਵੇ ਨਾਮ ਉਚਾਰ. ਐਉਂ ਉਚਾਰਣ ਤੇ ਤਵੱਜੋ ਯਾ ਸਹਜ ਧ੍ਯਾਨ ਵਾਲਾ ਹੋਵੇ ਸਿਮਰਨ ਜਿਸ ਦੇਹੀ ਵਿਚ ਉਹ ਦੇਹੀ ਪਾਲਣੇ ਯੋਗ ਹੈ। ਹਰ ਤਰ੍ਹਾਂ ਦੀ ਰਖ੍ਯਾ ਤੇ ਪਾਲਣਾ ਕਰਨੀ ਚਾਹੀਏ।

| | |
| --- | --- |
| ਪਉੜੀ ।। ਆਪੇ ਅਠਸਠਿ ਤੀਰਥ ਕਰਤਾ ਆਪਿ ਕਰੇ ਇਸਨਾਨੁ ।। ਆਪੇ ਸੰਜਮਿ ਵਰਤੈ ਸ੍ਵਾਮੀ ਆਪਿ ਜਪਾਇਹਿ ਨਾਮੁ ।। ਆਪਿ ਦਇਆਲੁ ਹੋਇ ਭਉ ਖੰਡਨੁ ਆਪਿ ਕਰੈ ਸਭੁ ਦਾਨੁ ।। ਜਿਸ ਨੋ ਗੁਰਮੁਖਿ ਆਪਿ ਬੁਝਾਏ ਸੋ ਸਦ ਹੀ ਦਰਗਹਿ ਪਾਏ | ਆਪ ਹੀ ਕਰਤਾਰ ਅਠਾਹਠ ਤੀਰਥ ਹੈ. ਆਪੇ (ਉਨ੍ਹਾਂ ਤੀਰਥਾਂ ਦੇ) ਇਸ਼ਨਾਨ ਕਰਦਾ ਹੈ। ਆਪੇ ਓਹ ਮਾਲਕ ਸੰਯਮ ਵਰਤਦਾ ਹੈ, ਆਪੇ ਹੀ ਨਾਮ ਜਪਾਉਂਦਾ ਹੈ। ਆਪੇ ਦਿਆਲੂ ਹੋ ਜਾਂਦਾ ਤੇ (ਜੀਵ ਦਾ) ਭੈ ਨਾਸ਼ ਕਰਦਾ ਹੈ ਤੇ ਆਪੇ ਹੀ (ਜੀਵਾਂ ਨੂੰ) ਸਾਰੇ (ਪਦਾਰਥਾਂ ਦਾ) ਦਾਨ ਕਰਦਾ ਹੈ। ਜਿਸ ਨੂੰ (ਮਾਲਕ) ਗੁਰੂ ਦੁਆਰਾ ਸੋਝੀ ਦੇ ਦੇਂਦਾ ਹੈ ਓਹ ਦਰਗਾਹ ਵਿਚ ਸਦਾ |

---

* ਜੇ ਏਥੇ ਪਦ 'ਤੇ' ਹੁੰਦਾ ਤਾਂ 'ਉਨ੍ਹਾਂ ਦੇ' ਅਰਥ ਨਿਰਸੰਸੇ ਹੁੰਦਾ। ਇਬਾਰਤ ਦਾ ਢੰਗ ਹੁਣ ਬੀ ਇਹੀ ਅਰਥ ਦੱਸਦਾ ਹੈ, ਪਰ 'ਤੈਂ' ਨੂੰ ਦੁਲਾਵਾਂ ਹੋਣ ਕਰਕੇ ਜੇ ਇਹ 'ਤੈਂ' ਸਮਝਿਆ ਜਾਵੇ ਤਾਂ 'ਤੇਰੇ' ਬੀ ਅਰਥ ਕੀਤਾ ਜਾਂਦਾ ਹੈ। ਸ਼ਲੋਕ ਦਾ ਭਾਵ ਉਹੋ ਰਹਿੰਦਾ ਹੈ।

| | |
|---|---|
| ਮਾਨੁ ।। ਜਿਸ ਦੀ ਪੈਜ ਰਖਹਿ ਹਰਿ ਸੁਆਮੀ ਸੋ ਸਚਾ ਹਰਿ ਜਾਨੁ ।। ੧੪ ।। | ਮਾਨ ਪਾਉਂਦਾ ਹੈ। (ਹਾਂ), ਜਿਸ ਦੀ ਪੈਜ ਹਰੀ ਸੁਆਮੀ (ਆਪ) ਰਖਦਾ ਹੈ ਉਹੀ ਸੱਚੇ ਹਰੀ ਨੂੰ ਜਾਣਦਾ ਹੈ* ।। ੧੪ ।। |

ਭਾਵ-ਸੰਜਮ ਦਾ ਅਰਥ ਹੈ ਜੁਗਤੀ ਨਾਲ ਵਰਤਣਾ। ਫਿਰ ਅਰਥ ਹੈ ਇੰਦ੍ਰਿਆਂ ਨੂੰ ਰੋਕਕੇ ਰਖਣਾ। ਯੋਗ ਵਿਚ 'ਸੰਯਮ' ਧਾਰਨਾ ਧਜਾਨ ਸਮਾਧੀ ਦੀ ਏਕਤਾ ਦਾ ਨਾਮ ਹੈ। ਹੋ ਸਕਦਾ ਹੈ ਕਿ ਧੁਨੀ ਇਹ ਹੋਵੇ ਕਿ ਆਪੇ ਹੀ ਯੋਗ ਦੁਆਰਾ ਸੰਯਮ ਵਰਤਾਉਂਦਾ ਹੈ ਤੇ ਆਪ ਹੀ ਨਾਮ ਜਪਾਉਂਦਾ ਹੈ।

ਅਖ਼ੀਰ ਵਿਚ ਗੁਰੂ ਦੀ ਲੋੜ ਤੇ ਪ੍ਰੌਢਤਾ ਦੱਸੀ ਹੈ ਤੇ ਹਰੀ ਦੀ ਮਿਹਰ (ਫ਼ਜ਼ਲ) ਦਾ ਜ਼ਿਕਰ ਕੀਤਾ ਹੈ।

**ਵਯਾਖਯਾ**-ਪਹਿਲਾਂ ਉਹੀ ਪਿਛਲਾ ਵਿਸ਼ਯ ਚਲ ਰਿਹਾ ਹੈ ਪਉੜੀ ਦੇ ਅੰਤ ਵਿਚ ਗੁਰੂ ਦੁਆਰਾ ਗਯਾਨ ਪ੍ਰਾਪਤੀ (ਅਸਲੀ ਸਚੇ ਸੁਚੇ ਗਯਾਨੀ ਦੀ) ਦੱਸੀ ਹੈ, ਹਰੀ ਦੀ ਮੇਹਰ ਦਰਸਾਈ ਹੈ, ਪਰ ਪ੍ਰਾਪਤੀ ਗੁਰੂ ਦੁਆਰੇ ਕਥਨ ਕੀਤੀ ਹੈ। ਗੁਰੂ ਨਾਮ ਨਾਲ ਕਲਯਾਨ ਕਰਦਾ ਤੇ ਸੁੱਚੇ ਗਯਾਨ ਵਿਚ ਲੈ ਜਾਂਦਾ ਹੈ। ਸੋ ਸ਼ਲੋਕਾਂ ਦਾ ਭਾਵ ਗੁਰੂ ਦੀ ਦਾਤ, ਜਿਸ ਨਾਲ ਉਹ 'ਬੁਝਾਏ' ਤੇ ਲੈ ਜਾਂਦਾ ਹੈ, ਆ ਢੁਕਾ। ਕਿਉਂਕਿ ਇਹ ਉਹ ਦ੍ਰਿਸ਼ਟੀ ਹੈ ਜਿਸ ਨਾਲ 'ਸਰਵ ਰੂਪ ਰੂਪਾਇ' ਦੀ ਦ੍ਰਿਸ਼ਟੀ ਪ੍ਰਾਪਤ ਹੋਣੀ ਹੈ।

**ਨਿਰੁਕ੍ਤ**-ਉਡੈ ਖੇਹ ਤੇ ਅਲੂਣੀ-ਅਰਥ ਉਪਰ ਆ ਚੁਕੇ ਹਨ।

ਘਟਿ-ਹਿਰਦੇ ਵਿਚ। ਚਰਣਾਰਬਿੰਦ-ਚਰਣ+ਅਰਵਿੰਦ=ਪੈਰ ਜੋ ਕਮਲਾਂ ਵਰਗੇ ਸੁਹਣੇ ਤੇ ਮ੍ਰਿਦੁਲ ਹਨ। ਸੰਜਮਿ-[ਸੰਸ:, ਸਯਮ:] ਅਰਥ ਉਪਰ ਆ ਚੁਕੇ ਹਨ।

ਭਉ ਖੰਡਨੁ-ਡਰ ਦੂਰ ਕਰਨੇ ਵਾਲਾ।

### [ਪਉੜੀ ਪੰਦਰਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਨਾਨਕ ਬਿਨੁ ਸਤਿਗੁਰ ਭੇਟੇ ਜਗੁ ਅੰਧੁ ਹੈ ਅੰਧੇ ਕਰਮ ਕਮਾਇ ।। ਸਬਦੈ ਸਿਉ ਚਿਤੁ ਨ ਲਾਵਈ ਜਿਤੁ ਸੁਖੁ ਵਸੈ ਮਨਿ ਆਇ ।। ਤਾਮਸਿ ਲਗਾ ਸਦਾ ਫਿਰੈ ਅਹਿਨਿਸਿ ਜਲਤੁ ਬਿਹਾਇ।। ਜੋ ਤਿਸੁ ਭਾਵੈ ਸੋ ਥੀਐ ਕਹਣਾ ਕਿਛੂ ਨ ਜਾਇ ।। ੧।। | ਹੇ ਨਾਨਕ ! ਸਤਿਗੁਰੂ ਦੇ ਮਿਲੇ ਬਿਨਾਂ ਜਗਤ ਅੰਨ੍ਹਾ (ਹੋ ਰਿਹਾ) ਹੈ (ਤੇ) ਅੰਨ੍ਹੇ ਕੰਮ ਕਮਾ ਰਿਹਾ ਹੈ, (ਇਹ) ਸ਼ਬਦ ਨਾਲ ਜੀਉ ਨਹੀਂ ਲਾ ਰਿਹਾ, ਜਿਸ ਕਰਕੇ ਮਨ ਵਿਚ ਸੁਖ ਆ ਵਸਦਾ ਹੈ। (ਇਹ) ਤਮੋ ਗੁਣ ਵਿਚ ਸਦਾ ਹੀ ਲੱਗਾ ਰਹਿੰਦਾ ਹੈ, (ਜਿਸ ਕਰਕੇ ਇਸ ਦੀ ਆਯੂ) ਦਿਨ ਰਾਤ ਸੜਦਿਆਂ ਹੀ ਬੀਤਦੀ ਹੈ, ਪਰ ਜੋ ਕੁਛ ਉਸ ਨੂੰ ਭਾਉਂਦਾ ਹੈ ਸੋਈ ਹੁੰਦਾ ਹੈ, (ਇਸ ਲਈ) ਕੁਛ ਕਿਹਾ ਨਹੀਂ ਜਾ ਸਕਦਾ ।। ੧ ।। |

ਭਾਵ-ਇਸ ਸ਼ਲੋਕ ਵਿਚ ਬੀ ਸਤਿਗੁਰੂ ਦੀ ਲੋੜ ਦੱਸੀ ਹੈ, ਜਿਸ ਦੇ ਮਿਲਾਪ ਨਾਲ ਸ਼ਬਦ ਵਿਚ ਚਿਤ ਲਗਦਾ ਹੈ ਤੇ ਸੁਖ ਪ੍ਰਾਪਤ ਹੁੰਦਾ ਹੈ, ਜਿਸ ਬਿਨਾਂ ਅਗਯਾਨ ਬਣਿਆ ਰਹਿੰਦਾ ਹੈ ਤੇ ਅਗਯਾਨੀ

---

* ਅਖਰੀ ਸਿੱਧਾ ਅਰਥ ਐਉਂ ਬੀ ਲਗਦਾ ਹੈ 'ਉਸ ਨੂੰ ਸੱਚਾ ਹਰੀ ਜਾਣ' ਕਿਉਂਕਿ ਲਿਖਿਆ ਹੈ।
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ।। [ਸਲੋਕ ਮਹਲਾ ੯-੨੯]
ਪੁਨਾ:- ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ।। [ਬਚਿਤ੍ਰ ਨਾ: ਪਾ: ੧੦-੧੦]

ਕਰਮ ਹੁੰਦੇ ਰਹਿੰਦੇ ਹਨ। ਸਤੋਗੁਣ ਦੀ ਤੇ ਉਸ ਉੱਪਰ ਦੀ ਸੋਝੀ ਨਹੀਂ ਪੈਂਦੀ. ਤਮੋ ਗੁਣ ਬ੍ਰਿਤੀ ਆਲਸ. ਕ੍ਰੋਧ. ਜਲਨ. ਸੜਨ ਵਿਚ ਰਹਿੰਦੀ ਹੈ। ਇਹ ਕਹਿਕੇ ਜਗਤ ਨੂੰ ਮੰਦਾ ਸਮਝਕੇ ਆਪਣਾ ਮਨ ਉਸ ਭਾਵ ਵਿਚ ਰਖਣ ਦੀ ਥਾਂ ਉੱਚ ਦ੍ਰਿਸ਼ਟੀ ਨਾਲ ਵੇਖਦੇ ਤੇ ਦੱਸਦੇ ਹਨ ਕਿ ਕਾਰਣਾਂ ਦਾ ਕਾਰਣ ਉਹ ਪ੍ਰਭੂ ਆਪ ਹੈ. ਇਸ ਕਰਕੇ ਕੁਛ ਕਹਿਣਾ ਨਹੀਂ ਬਣਦਾ ਕਿ ਏਹ ਮਾੜੇ ਹਨ ਕਿ ਏਹ ਨਿਰਦੋਸ਼ ਹਨ।

ਮ: ੩।। ਸਤਿਗੁਰੁ ਫੁਰਮਾਇਆ ਕਾਰੀ ਏਹ ਕਰੇਹੁ।। ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ।। ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ।। ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਇਹੁ।। ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ।। ਨਾਨਕ ਐਥੇ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ।। ੨।।

(ਇਸ ਉਪਰ ਕਥੀ ਗੱਲ ਦਾ) ਸਤਿਗੁਰੂ ਨੇ ਦੱਸਿਆ ਇਹ ਦਾਰੂ ਕਰੋ. ਗੁਰੂ ਦੇ ਵਸੀਲੇ ਹੋਕੇ ਸਾਹਿਬ ਨੂੰ ਯਾਦ ਕਰੋ। (ਉਹ) ਸਾਹਿਬ ਸਦਾ (ਤੁਸਾਂ ਦੇ) ਹਾਜ਼ਰਾ ਹਜ਼ੂਰ ਹੈ. (ਉਸ ਨੂੰ ਯਾਦ ਕਰ ਕਰ ਕੇ) ਭਰਮ ਦੇ ਪੜਦੇ ਕੱਟਕੇ (ਉਸ ਦੀ) ਜੋਤ ਨੂੰ ਅੰਦਰ ਧਾਰਨ ਕਰ ਲਓ। (ਹਾਂ). ਹਰੀ ਦਾ ਨਾਮ ਅੰਮ੍ਰਿਤ ਹੈ. ਏਹ ਦਾਰੂ (ਜ਼ਰੂਰ) ਲਾ ਲਓ। ਸਤਿਗੁਰੂ ਦਾ ਭਾਣਾ ਦਿਲ ਵਿਚ ਟਿਕਾਓ (ਹੁਕਮ ਮੰਨੋ ਤੇ ਉਸ ਨਾਲ) ਨੇਹ (=ਪ੍ਰੇਮ ਕਰੋ: ਇਹ) ਸੱਚਾ ਸੰਜਮ (ਭਾਵ ਪਥ ਪ੍ਰਹੇਜ਼ ਹੈ)। ਹੇ ਨਾਨਕ ! (ਇਹ ਇਲਾਜ ਤੇ ਪਥ ਪ੍ਰਹੇਜ਼) ਏਥੇ ਤਾਂ ਸੁਖ ਵਿਚ ਰਖੇਗਾ ਤੇ ਅਗੇ ਜਾਕੇ ਹਰੀ ਨਾਲ (ਪਿਆਰ ਭਰੇ) ਲਾਡ ਕਰੋਗੇ।। ੨।।

ਪਉੜੀ।। ਆਪੇ ਭਾਰ ਅਠਾਰਹ ਬਣਸਪਤਿ ਆਪੇ ਹੀ ਫਲ ਲਾਏ।। ਆਪੇ ਮਾਲੀ ਆਪਿ ਸਭੁ ਸਿੰਚੈ ਆਪੇ ਹੀ ਮੁਹਿ ਪਾਏ।। ਆਪੇ ਕਰਤਾ ਆਪੇ ਭੁਗਤਾ ਆਪੇ ਦੇਇ ਦਿਵਾਏ।। ਆਪੇ ਸਾਹਿਬੁ ਆਪੇ ਹੈ ਰਾਖਾ ਆਪੇ ਰਹਿਆ ਸਮਾਏ।। ਜਨੁ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸ ਨੂੰ ਤਿਲੁ ਨ ਤਮਾਏ।। ੧੫।।

ਹਰੀ ਕਰਤਾਰ ਆਪੇ ਹੀ (ਅਠਾਰਾਂ ਭਾਰ=) ਸਾਰੀ ਬਨਸਪਤੀ ਹੈ. ਆਪੇ ਹੀ ਉਸ ਨੂੰ ਫਲ ਲਾਉਂਦਾ ਹੈ। ਆਪੇ ਮਾਲੀ ਹੈ. ਆਪ ਹੀ ਸਾਰੀ ਨੂੰ ਪਾਣੀ ਦੇਂਦਾ ਹੈ. ਆਪੇ ਹੀ (ਉਸ ਦੇ ਫਲ ਆਪਣੇ) ਮੂੰਹ ਵਿਚ ਪਾਉਂਦਾ ਹੈ (ਅਰਥਾਤ ਖਾਂਦਾ ਹੈ)। ਆਪੇ (ਸਾਰੀ ਦਾ) ਰਚਨਹਾਰ ਹੈ. ਆਪੇ ਭੋਗਣ ਵਾਲਾ (ਅਰਥਾਤ ਸੁਆਦ ਲੈਣ ਵਾਲਾ ਹੈ). ਆਪੇ ਦੇਂਦਾ ਹੈ. (ਆਪੇ ਜਿਨ੍ਹਾਂ ਨੂੰ ਦੇਂਦਾ ਹੈ ਉਨ੍ਹਾਂ ਤੋਂ ਅਗੇ ਹੋਰਨਾਂ ਨੂੰ) ਦਿਵਾਉਂਦਾ ਹੈ। ਆਪੇ ਮਾਲਕ ਹੈ. ਆਪੇ ਰਾਖਾ ਹੈ. ਆਪੇ (ਸਾਰੀ ਵਿਚ) ਸਮਾ ਰਿਹਾ ਹੈ। ਦਾਸ ਨਾਨਕ ਹਰੀ ਕਰਤੇ ਦੀ ਵਡਿਆਈ ਆਖਦਾ ਹੈ ਜਿਸ ਨੂੰ ਤਿਲ ਜਿੰਨੀ ਤਮਅ ਨਹੀਂ ਹੈ।। ੧੫।।

ਭਾਵ—ਸੁਗਮ ਹੈ। ਅੰਤਲੀ ਤੁਕ ਵਿਚ ਵਾਹਿਗੁਰੂ ਜੀ ਨੂੰ 'ਤਿਲੁ ਨ ਤਮਾਏ' ਦੱਸਿਆ ਹੈ. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ :—

ਬਹੁਤਾ ਕਰਮੁ ਲਿਖਿਆ ਨਾ ਜਾਇ।। ਵਡਾ ਦਾਤਾ ਤਿਲੁ ਨ ਤਮਾਇ।। [ਜਪੁਜੀ ੨੫]

ਸੋ ਜਿਸ ਨੂੰ ਤਿਲ ਜਿਨੀ ਤਮਅ ਨਹੀਂ ਉਹ ਜੋ ਕੁਛ ਕਰਦਾ ਯਾ ਦੇਂਦਾ ਹੈ ਉਹ (ਕਰਮ=) ਬਖਸ਼ਿਸ਼ ਹੀ ਬਖਸ਼ਿਸ਼ ਹੈ। ਇਸੇ ਕਰਕੇ ਉਹ ਸਭ ਤੋਂ ਵਡਾ ਦਾਤਾ ਹੈ। ਅਤੇ ਜਿਸ ਦੀ (ਕਰਮ) ਬਖਸ਼ਿਸ਼ ਲਿਖੀ ਨਹੀਂ ਜਾ ਸਕਦੀ ਉਸ ਦੀ ਅਪਣੀ ਵਡਿਆਈ ਕੌਣ ਲਿਖ ਯਾ ਆਖ ਸਕਦਾ ਹੈ।

**ਵ੍ਯਾਖ੍ਯਾ** —ਸਭ ਕੁਛ ਆਪੇ ਕਹਿ ਕੇ ਦੱਸਦੇ ਹਨ ਕਿ ਦਿੱਸਦੇ ਵੱਸਦੇ ਵਿਚ ਉਹ ਕਰਤਾ ਭੁਗਤਾ ਹੋਕੇ ਵਰਤ ਰਿਹਾ ਹੈ। ਉਹ ਦਿੱਸਦਾ ਅਣਦਿੱਸਦਾ ਸਦਾ ਹਾਜ਼ਰਾ ਹਜ਼ੂਰ ਹੈ। ਅਪਣੀ ਕਰਤਾਰਤਾ

ਵਿਚ ਉਸ ਨੂੰ ਕੋਈ ਲੋਭ ਲਾਲਚ ਨਹੀਂ। ਤਮਅ ਜਦ ਨਹੀਂ ਤਾਂ ਕੀ ਹੈ ? ਉਸ ਦੀ ਬਖਸ਼ਿਸ਼ ਹੈ: ਅਰਥਾਤ ਪ੍ਰਸੰਨਤਾ ਯਾ ਆਨੰਦ ਰੂਪਤਾ ਦਾ ਸਭ ਵਿਕਾਸ ਹੈ। ਸੋ ਉਸ ਦੀ ਇਸ ਵਿਕਾਸ ਰੂਪਤਾ ਦਾ ਦਰਸ਼ਨ, ਜੋ ਹਾਜ਼ਰਾ ਹਜ਼ੂਰ ਹੈ, ਕਿਵੇਂ ਹੋਵੇ ? ਇਹ ਸੁਆਲ ਸੁਤੇ ਉਪਜਦਾ ਹੈ, ਇਸ ਦਾ ਜਵਾਬ ਉਪਰਲੇ ਸਲੋਕਾਂ ਵਿਚ ਹੈ।

ਪਹਿਲੇ ਸ਼ਲੋਕ ਵਿਚ ਦੱਸਿਆ ਕਿ ਏਹ ਦਰਸ਼ਨ, ਜੋ ਪਉੜੀਆਂ ਵਿਚ ਵਰਣਨ ਹੋ ਰਹੇ ਹਨ, ਜਗਤ ਦੇ ਆਮ ਲੋਕਾਂ ਨੂੰ ਕਿਉਂ ਨਹੀਂ ਹੋ ਰਹੇ ? ਕਿਉਂਕਿ ਓਹ ਅੰਧ ਦ੍ਰਿਸ਼ਟੀ ਵਿਚ ਹਨ। ਉਹਨਾਂ ਦੇ ਮਨ ਤਮਅ ਤੇ ਗ਼ਰਜ਼ ਵਿਚ ਹਨ, ਉੱਚੇ ਨਹੀਂ ਉੱਠਦੇ, ਓਹ ਤਮੋਗੁਣ ਵਿਚ ਵਰਤਦੇ ਹਨ: ਇਸ ਕਰਕੇ ਜਲਦੇ ਭੁਜਦੇ ਰਹਿੰਦੇ ਹਨ। ਉਹਨਾਂ ਦੀ ਵਿਸਮਾਦ ਦ੍ਰਿਸ਼ਟੀ ਕਿ ਦਿਬ ਦ੍ਰਿਸ਼ਟੀ ਬੰਦ ਰਹਿੰਦੀ ਹੈ: ਦੂਜੇ ਸ਼ਲੋਕ ਵਿਚ ਜਾਚ ਦੱਸੀ ਹੈ ਕਿ ਕਿਵੇਂ ਇਸ ਤਮੋਗੁਣੀ ਤੋਂ ਉੱਠਕੇ ਭਰਮ ਦੂਰ ਕਰਕੇ ਵਿਸਮਾਦ ਆਵੇ ਤੇ ਜਯੋਤੀ ਦਾ ਪ੍ਰਕਾਸ਼ ਹੋ ਜਾਏ, ਜਿਸ ਕਰਕੇ ਫੇਰ ਓਹ ਦਰਸ਼ਨ ਹੋ ਜਾਣ ਜੋ ਉਹ ਸਦਾ ਹਾਜ਼ਰਾ ਹਜ਼ੂਰ ਮਾਲਕ 'ਹਰ ਰੰਗੇ ਹਰ ਜਾਇ' ਪਿਆ ਅਨੁਭਵ ਹੋਵੇ।

[ਦੇਖੋ ਇਸੇ ਵਾਰ ਦੇ ਅਖੀਰ -'ਨਿਰੀ ਪਉੜੀਆਂ ਦੀ ਵਾਰ ਦੀ ਵੀਚਾਰ'।

'ਤਿਲੁ ਨ ਤਮਾਇ' ਵਾਲੇ ਦੇ ਦਰਸ਼ਨ 'ਤਿਲੁ ਨ ਤਮਾਇ' ਵਾਲੀ ਪਵਿਤ੍ਰਤਾ, ਹਉਂ ਰਹਿਤਤਾ ਤੇ ਆਨੰਦਮਯਤਾ ਲੋੜੀਏ: ਜਿਸ ਦੀ ਪ੍ਰਾਪਤੀ ਦਾ ਰਾਹ ਉਪਰਲੇ ਦੋ ਸ਼ਲੋਕਾਂ ਨੇ ਖੋਹਲਿਆ ਹੈ। 'ਤਿਲੁ ਨ ਤਮਾਇ ਵਾਲਾ ਕੀਕੂੰ ਬਣੀਂਦਾ ਹੈ ? ਇਸ ਪਰ ਵਾਕ ਹੈ:-

ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰਿ ਚਰਣੀ ਚਿਤੁ ਲਾਇ ॥
ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ ॥ [ਸਿਰੀ ਰਾਗੁ ਮਹਲਾ ੩-੩੫]

**ਨਿਰੁਕ੍ਤ**—ਅੰਧੁ—ਭਾਵ ਅਗਯਾਨੀ। ਤਾਮਸਿ—ਤਾਮਸ ਵਿਚ। ਤਮੋਗੁਣੀ (ਬ੍ਰਿਤੀ) ਵਿਚ। ਕ੍ਰੋਧ, ਜਲਨ ਤੇ ਆਲਸ ਇਹ ਤਮੋਗੁਣ ਹਨ।

ਕਾਰੀ—ਇਲਾਜ। ਉਹ ਇਲਾਜ ਜੋ ਖਾਲੀ ਨ ਜਾਏ।

ਛਉੜ—[ਪੰ:, ਛਾਉਂ ਤੋਂ] ਜੋ ਅੱਖ ਅਗੇ ਪੜਦਾ ਬਣਕੇ ਨਜ਼ਰ ਬੰਦ ਕਰ ਦੇਵੇ। ਫੋਲਾ॥

ਸੰਜਮੁ—[ਸੰਸ:, ਸੰਯਮ:] ਏਥੇ ਸੰਜਮ ਦੇ ਅਰਥ ਉਹ ਰੋਕਾਂ ਹਨ ਜੋ ਦਾਰੂ ਕਰਦਿਆਂ ਵੈਦ ਹਕੀਮ ਮਰੀਜ਼ ਨੂੰ ਲਗਾਵੇ। ਪੱਥ, ਪ੍ਰਹੇਜ਼।

ਨੇਹੁ—ਪ੍ਰੇਮ। ਕੇਲ—ਖੇਲ, ਭਾਵ ਹੈ ਲਾਡ ਪਿਆਰ।

ਭਾਰ ਅਠਾਰਹ—ਭਾਰ=ਪੰਜ ਮਣ। ਅਠਾਰਹ=੧੮। ਅਠਾਰਾਂ। ਕਹਿੰਦੇ ਹਨ ਕਿ ਸਾਰੀ ਬਨਸਪਤੀ ਦਾ ਇਕ ਪੱਤਾ ਕੱਠਾ ਕਰੋ ਤਾ ਅਠਾਰਾ ਭਾਰ ਤੋਲ ਹੋਵੇਗਾ। ਮੁਰਾਦ ਸਾਰੀ ਬਨਸਪਤੀ ਦੀ ਹੈ।

ਸਿੰਚੈ—ਸਿੰਜਦਾ ਹੈ। ਪਾਣੀ ਦੇਂਦਾ ਹੈ ਜਿਵੇਂ ਮਾਲੀ ਬੂਟਿਆਂ ਨੂੰ।

ਤਮਾਇ—[ਅ:, -ਤਮਅ] ਤਮਅ, ਲਾਲਚ, ਲੋਭ।

## [ਪਉੜੀ ਸੋਲ੍ਹਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ॥ ਮਾਣਸੁ ਭਰਿਆ ਆਇਆ ਮਾਣਸੁ ਭਰਿਆ | (ਸ਼ਰਾਬਖਾਨੇ ਵਿਚ ਇਕ) ਮਨੁਖ ਨੇ (ਸ਼ਰਾਬ ਦਾ ਘੜਾ) ਭਰਿਆ ਹੋਇਆ ਲਿਆਂਦਾ, (ਓਥੇ ਬਾਹਰੋਂ) ਆਏ (ਇਕ ਗ੍ਰਾਹਕ) ਮਨੁਖ |

ਆਇ ।। ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ।। ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ।। ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ।। ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ।। ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ।। ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ।। ੧ ।।

ਨੇ (ਠੂਠੀ. ਪਿਆਲਾ. ਕਟੋਰੀ ਕਿ ਭਬਕਾ) ਭਰ ਲਿਆ* (ਪੀ ਲਿਆ ਤੇ ਮਤਵਾਲਾ ਹੋ ਗਿਆ) । (ਹੇ ਭਾਈ ! ਜਿਸ ਦੇ ਪੀਤਿਆਂ ਮਤਿ ਦੂਰ ਹੋ ਜਾਏ (ਤੇ ਉਸ ਦੀ ਥਾਂ) ਅੰਦਰ ਝੱਲਪੁਣਾ ਆ ਜਾਏ: ਆਪਣੇ ਪਰਾਏ ਨੂੰ ਪਛਾਣ ਨਾ ਸਕੇ ਤੇ ਮਾਲਕ ਵੱਲੋਂ ਧੱਕੇ ਖਾਵੇ । ਹਾਂ. ਜਿਸ ਦੇ ਪੀਤਿਆਂ ਮਾਲਕ ਭੁੱਲ ਜਾਵੇ ਤੇ ਦਰਗਾਹ ਵਿਚ ਦੰਡ ਮਿਲੇ । (ਇਸ) ਝੂਠੇ (ਨਸ਼ੇ ਵਾਲੀ) ਸ਼ਰਾਬ ਨੂੰ ਜਿਥੋਂ ਤਕ ਵਾਹ ਚਲੇ ਬਿਲਕੁਲ ਨਾ ਪੀਓ । ਹੇ ਨਾਨਕ ! ਸੱਚੀ ਸ਼ਰਾਬ (ਵਾਹਿਗੁਰੂ ਦੀ) ਮਿਹਰ ਨਾਲ ਪ੍ਰਾਪਤ ਹੁੰਦੀ ਹੈ (ਉਸ ਨੂੰ) ਜਿਸ ਨੂੰ ਸਤਿਗੁਰੂ ਆ ਮਿਲਦਾ ਹੈ । ਉਹ ਸਦਾ ਮਾਲਕ (ਵਾਹਿਗੁਰੂ) ਦੇ ਪ੍ਰੇਮ ਵਿਚ ਰਹਿੰਦਾ ਹੈ (ਤੇ ਅੰਤ ਨੂੰ ਵਾਹਿਗੁਰੂ ਦੇ) ਸਰੂਪ ਵਿਚ ਟਿਕਾਣਾ ਪ੍ਰਾਪਤ ਕਰਦਾ ਹੈ ।। ੧ ।।

ਭਾਵ—ਇਸੇ ਵਾਰ ਵਿਚ ਪਿਛੇ ਸਲੋਕ ਮਰਦਾਨਾ ਵਿਚ ਉਸ ਸ਼ਰਾਬ ਦਾ ਜ਼ਿਕਰ ਆ ਚੁਕਾ ਹੈ ਜੋ ਮੋਹ ਮਾਯਾ ਦੇ ਨਸ਼ੇ ਵਿਚ ਜਗਤ ਨੂੰ ਗ਼ਾਫ਼ਿਲ ਕਰ ਰਹੀ ਹੈ । ਇਸ ਸ਼ਲੋਕ ਵਿਚ ਉਸ ਸ਼ਰਾਬ ਦਾ ਜ਼ਿਕਰ ਹੈ ਜੋ ਲੋਕੀ ਆਪ ਬਣਾਉਂਦੇ ਤੇ ਪੀਂਦੇ ਹਨ. ਚਾਹੇ ਘਰੀਂ. ਕਲਾਲਖਾਨੀ. ਮਜਲਸਾਂ ਵਿਚ. ਚਾਹੇ ਬਾਗਾਂ. ਨਹਿਰਾਂ. ਤੇ ਸੈਰ ਸਥਾਨਾਂ ਵਿਚ । ਇਹ ਸ਼ਰਾਬ ਇਕ ਜ਼ਹਿਰੀਲੀ ਸ਼ੈ ਹੈ. ਇਸ ਦੇ ਪੀਣ ਨਾਲ ਮਤਿ ਮਾਰੀ ਜਾਂਦੀ ਹੈ. ਆਦਮੀ ਝੱਲਿਆਂ ਵਾਙੂ ਕਰਮ ਕਰਦਾ ਹੈ. ਆਪਣੇ ਬਿਗਾਨੇ ਦੀ ਪਛਾਣ ਨਹੀਂ ਰਹਿੰਦੀ ਤੇ ਕਈ ਵੇਰ ਬਦਮਸਤੀ ਵਿਚ ਪ੍ਰਾਣਾਂਤ ਹੋ ਜਾਂਦੇ ਹਨ । ਐਸੇ ਪੁਰਖ ਭਜਨ ਨਹੀਂ ਕਰ ਸਕਦੇ, ਕੋਈ ਪੁੰਨ ਕਰਮ ਨਹੀਂ ਕਰ ਸਕਦੇ. ਸੋ ਮਾਨੋ ਵਾਹਿਗੁਰੂ ਵਲੋਂ ਆਪੇ ਹੀ ਧੱਕੇ ਖਾਂਦੇ ਹਨ । ਇਸ ਨਸ਼ੇ ਵਿਚ ਰੱਬ ਦੀ ਯਾਦ ਕਿ ਉਸ ਦਾ ਭੈ ਦੂਇ ਨਹੀਂ ਰਹਿੰਦੇ । ਇਸ ਲਈ ਗੁਰੂ ਜੀ ਵਰਜਦੇ ਹਨ ਕਿ ਇਹ ਨਸ਼ਾ ਝੂਠਾ ਹੈ, ਇਹ ਨਾ ਪੀਓ. ਮੂਲੋਂ ਨਾ ਪੀਓ ।

ਪਰ ਦਾਨੇ ਗੁਰੂ ਜੀ ਵਿਚ ਵਾਕ ਪਾਉਂਦੇ ਹਨ:—'ਜੇ ਕਾ ਪਾਰ ਵਸਾਇ' । ਇਸ ਦਾ ਭਾਵ ਇਹ ਹੈ ਕਿ ਸ਼ਰਾਬ ਇਕ ਜ਼ਹਿਰੀਲੀ ਸ਼ੈ ਹੈ. ਪਰ ਹੋਰ ਜ਼ਹਿਰਾਂ ਵਾਙ ਵੈਦ ਹਕੀਮ ਇਸ ਤੋਂ ਔਖਧੀ ਦਾ ਕੰਮ ਬੀ ਲੈਂਦੇ ਹਨ । ਉਸ ਵੇਲੇ ਇਹ ਜ਼ਹਿਰ ਨਹੀਂ. ਇਹ ਔਖਧੀ ਹੈ । ਜਦ ਹਕੀਮ ਵੈਦ ਕਿ ਅਜ ਕਲ ਡਾਕਟਰ ਦੇਖੇ ਕਿ ਕਿਸੇ ਦੀ ਬੀਮਾਰੀ ਇਸੇ ਨਾਲ ਵੱਲ ਹੋਣੀ ਹੈ ਤਾਂ ਓਹ ਆਪਣੀ ਨਿਗਰਾਨੀ ਹੇਠ ਦੇਵੇ ਤਦ 'ਜੇਕਾ ਪਾਰ ਵਸਾਇ' ਦੀ ਹੱਦ ਟੱਪ ਗਈ. ਹੁਣ ਔਖਧੀ ਹੈ. ਪਰ ਇਹ ਵਾਕ ਪੀਣ ਵਾਲਿਆਂ ਲਈ ਬਹਾਨੇ ਬਨਾਉਣ ਲਈ ਨਹੀਂ. ਇਹ ਸਰਬਗਜ ਸਤਿਗੁਰੂ ਦੀ ਤੋਲੀ ਮਿਣੀ ਸਚਿਆਈ ਹੈ. ਜਿਸ ਨੂੰ ਸਦਾ ਓਹ ਨਿਗਾਹ ਵਿਚ ਰਖਦੇ ਹਨ ।

ਇਸ ਝੂਠੀ ਸ਼ਰਾਬ ਦੀ ਥਾਂਵੇਂ ਅਖੀਰਲੀਆਂ ਤੁਕਾਂ ਵਿਚ ਸ੍ਰੀ ਸਤਿਗੁਰੂ ਜੀ ਸੱਚੀ ਸ਼ਰਾਖ ਦਾ ਉਪਦੇਸ਼ ਦੇਂਦੇ ਹਨ. ਜਿਸ ਦੀ ਜਾਚ ਸਤਿਗੁਰੂ ਦੱਸਦਾ ਹੈ. ਜਿਸ ਦਾ ਫਲ ਵਾਹਿਗੁਰੂ ਜੀ ਦਾ ਪ੍ਰੇਮ ਤੇ ਵਾਹਿਗੁਰੂ ਪ੍ਰਾਪਤੀ ਹੁੰਦੀ ਹੈ: ਇਹ ਉਹੋ ਮਦ ਹੈ ਜੋ ਪਿਛੇ ਇਸੇ ਵਾਰ ਦੇ ਸ਼ਲੋਕ ਮਰਦਾਨਾ ਵਿਚ ਆ ਚੁਕਾ ਹੈ ।

---

* ਇਸ ਵਿਚ ਇਕ ਤਸਵੀਰ ਹੈ ਕਿ ਇਕ ਸ਼ਰਾਬ ਖ਼ਾਨਾ. ਜਿਥੇ ਕਲਾਲ ਸ਼ਰਾਬ ਦੇ ਭਰੇ ਭਾਂਡੇ ਲਿਆਕੇ ਰਖਦਾ ਹੈ. ਜਿਥੇ ਕਿ ਉਸ ਦਾ ਸ਼ਰਾਬ ਖਿੱਚਣ ਦਾ ਕਾਰਖਾਨਾ ਹੁੰਦਾ ਹੈ । ਇਹ ਹੈ 'ਮਾਣਸੁ ਭਰਿਆ ਆਣਿਆ' ਅਗੇ ਪੀਣ ਵਾਲੇ ਗਾਹਕ ਆਏ ਹੁੰਦੇ ਹਨ. ਇਹ ਹੈ ਪਦ 'ਆਇ' ਦਾ ਭਾਵ । ਓਹ ਬਾਹਰੋਂ ਆਏ ਕਲਾਲ ਦੇ ਭਾਂਡੇ ਤੋਂ ਕਟੋਰੀ ਵਿਚ ਯਾ ਪਿਆਲੀ ਵਿਚ ਸ਼ਰਾਬ ਭਰਵਾ ਲੈਂਦੇ ਹਨ ਇਹ ਹੈ ਦੂਸਰਾ 'ਮਾਣਸੁ ਭਰਿਆ' । ਯਾ ਇਉਂ ਕਿ ਮਹਫਲ ਵਿਚ ਭਰੀ ਹੋਈ ਸੁਰਾਹੀ ਲੈ ਕੇ ਸਾਕੀ ਆਯਾ ਹੈ ਤੇ ਅਗੇ ਪੀਣ ਵਾਲੇ ਆਪਣੇ ਖਾਲੀ ਪਿਆਲੇ ਲਈ ਬੈਠੇ ਹਨ, ਓਸ ਸੁਰਾਹੀ ਤੋਂ ਪਿਆਲੇ ਭਰ ਯਾ ਭਰਵਾ ਲੈਂਦੇ ਹਨ ਤੇ ਪੀਂਦੇ ਹਨ । ਅਗੋਂ ਫੇਰ ਪੀ ਚੁਕਣ ਦੀ ਮਸਤੀ ਦੀ ਅਵਸਥਾ ਅਤੇ ਬੁਰੇ ਫਲ ਨਿਰੂਪਣ ਹੁੰਦੇ ਹਨ ।

ਮ: ੩ ।। ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ ।। ਜਾ ਤਿਨਿ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ।। ਨਾਨਕ ਨਦਰਿ ਕਰੇ ਜੇ ਆਪਣੀ ਸਤਿਗੁਰੁ ਮੇਲੈ ਸੋਇ ।। ਗੁਰਪ੍ਰਸਾਦਿ ਜੀਵਤੁ ਮਰੈ ਤਾਂ ਫਿਰਿ ਮਰਣੁ ਨ ਹੋਇ ।। ੨ ।।

ਇਸ ਜਗਤ ਨੂੰ (ਭਾਵ ਜਗਤ ਦੇ ਜੀਵਾਂ ਨੂੰ) ਜੇ ਸੋਝੀ ਹੋਵੇ ਤਾਂ ਇਹ ਜੀਉਂਦਾ ਮਰੇ* । (ਪਰ) ਜਦ ਉਸ (ਪ੍ਰਭੂ) ਨੇ (ਇਸ) ਨੂੰ ਸੁਆ ਛਡਿਆ ਹੈ ਤਾਂ ਇਹ ਸੁੱਤਾ ਪਿਆ ਹੈ. (ਜੇ ਉਹ) ਜਗਾਏ ਤਾਂ ਇਸ ਨੂੰ (ਸੁਧ=) ਸੋਝੀ ਆਵੇ । ਹੇ ਨਾਨਕ ! ਜੇ ਓਹ (ਪ੍ਰਭੂ) ਆਪਣੀ ਮੇਹਰ ਕਰੇ ਤਾਂ ਸਤਿਗੁਰੂ ਮਿਲਾ ਦਏਗਾ। (ਉਸ) ਗੁਰੂ ਦੀ ਕ੍ਰਿਪਾ ਨਾਲ (ਇਹ) ਜੀਉਂਦਾ ਮਰੇਗਾ. ਤਦ ਫੇਰ ਮਰਨਾ ਨਹੀਂ ਹੋਵੇਗਾ ।। ੨ ।।

ਭਾਵ—ਜੀਉਂਦਿਆਂ ਮਰਨ ਦੀ ਅਵਸਥਾ ਵਰਣਨ ਕੀਤੀ ਹੈ ਕਿ ਉਸ ਦੇ ਪ੍ਰਾਪਤ ਹੋ ਗਿਆਂ ਫਿਰ ਮਰਨਾ ਨਹੀਂ ਹੁੰਦਾ ਭਾਵ ਜਨਮ ਮਰਨ ਮਿਟ ਜਾਂਦਾ ਹੈ । ਪਰ ਜੀਉਂਦਿਆਂ ਮਰਨ ਦੇ ਤ੍ਰੈ ਸਹਾਯਕ ਅੰਗ ਦੱਸੇ: ਇਕ ਸੋਝੀ ਆਵੇ ਕਿ ਹਉਮੈਂ ਦਾ ਜੀਵਨ ਮਾੜਾ ਹੈ. ਦੂਸਰੇ ਇਹ ਸੋਝੀ ਕੀ ਈਸ਼੍ਵਰ ਦੀ ਮੇਹਰ ਹੈ. ਤੀਸਰੇ ਸਤਿਗੁਰੂ ਦਾ ਮਿਲਾਪ ਤੇ ਸਤਿਗੁਰੂ ਦਾ ਪ੍ਰਸਾਦ ਈਸ਼੍ਵਰ ਦੀ ਨਦਰ ਸਤਿਗੁਰ ਮੇਲੇਗੀ. ਸਤਿਗੁਰ ਦਾ ਪ੍ਰਸ਼ਾਦ ਜੀਉਂਦੇ ਮਰਨ ਦੀ. ਭਾਵ ਹਉਮੈਂ ਨਵਿਰਤੀ ਦੀ. ਜਾਚ ਦੱਸੇਗਾ ।।

ਪਉੜੀ ।। ਜਿਸ ਦਾ ਕੀਤਾ ਸਭੁ ਕਿਛੁ ਹੋਵੈ ਤਿਸਨੋ ਪਰਵਾਹ ਨਾਹੀ ਕਿਸੈ ਕੇਰੀ ।। ਹਰਿ ਜੀਉ ਤੇਰਾ ਦਿਤਾ ਸਭੁ ਕੋ ਖਾਵੈ ਸਭ ਮੁਹਤਾਜੀ ਕਢੈ ਤੇਰੀ ।। ਜਿ ਤੁਧਨੋ ਸਾਲਾਹੇ ਸੁ ਸਭੁ ਕਿਛੁ ਪਾਵੈ ਜਿਸ ਨੋ ਕਿਰਪਾ ਨਿਰੰਜਨ ਕੇਰੀ ।। ਸੋਈ ਸਾਹੁ ਸਚਾ ਵਣਜਾਰਾ ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ ।। ਸਭਿ ਤਿਸੈ ਨੋ ਸਾਲਾਹਿਹੁ ਸੰਤਹੁ ਜਿਨਿ ਦੂਜੇ ਭਾਵ ਕੀ ਮਾਰਿ ਵਿਡਾਰੀ ਢੇਰੀ ।। ੧੬ ।।

ਜਿਸ (ਨਿਰੰਜਨ=ਮਾਯਾ ਰਹਿਤ ਪ੍ਰਭੂ) ਦਾ ਕੀਤਾ ਸਭੋ ਕੁਛ ਹੁੰਦਾ ਹੈ. ਉਸ ਨੂੰ ਕਿਸੇ ਦੀ (ਕੋਈ) ਪਰਵਾਹ ਨਹੀਂ । ਹੇ ਹਰਿ ਜੀਉ ! ਤੇਰਾ ਦਿਤਾ ਸਭ ਕੋਈ ਖਾਂਦਾ ਹੈ. (ਸਾਰੀ ਦੁਨੀਆਂ) ਤੇਰੀ ਮੁਥਾਜੀ ਕੱਢਦੀ ਹੈ । ਜੋ ਤੇਰੀ ਸਿਫਤ ਸਲਾਹ ਕਰਦਾ ਹੈ ਉਹ (ਤੈਥੋਂ) ਸਭ ਕੁਛ ਪ੍ਰਾਪਤ ਕਰ ਲੈਂਦਾ ਹੈ. ਪਰ ਜਿਸ ਉਤੇ (ਤੈਂ) ਨਿਰੰਜਨ ਦੀ ਕਿਰਪਾ ਹੁੰਦੀ ਹੈ । ਉਹ ਸੱਚਾ ਸ਼ਾਹ ਹੈ. (ਉਹੀ ਸੱਚਾ) ਵਣਜਾਰਾ ਹੈ. ਜਿਸ ਨੇ ਤੇਰਾ ਹਰਿ ਨਾਮ ਰੂਪੀ ਧਨ ਤੇ ਸੌਦਾ ਲੱਦਿਆ ਹੈ । ਹੇ ਸੰਤੋ ! ਸਾਰੇ ਉਸਨੂੰ ਸਲਾਹੋ ਜਿਸ ਨੇ ਦ੍ਵੈਤ ਭਾਵਨਾ ਦੀ ਢੇਰੀ ਢਾਹ ਕੇ ਦੂਰ ਕਰ ਦਿੱਤੀ ਹੈ ।। ੧੬ ।।

ਭਾਵ—ਨਿਰਅੰਜਨ ਮਾਯਾ ਰਹਿਤ ਹਰੀ ਦੀ ਉਪਮਾ ਕਰਦੇ ਹਨ ਕਿ ਜਿਸ ਬਾਬਤ ਅਸੀਂ ਕਹਿ ਰਹੇ ਹਾਂ ਕਿ ਸਭ ਕੁਛ ਦਾ ਕਰਨਹਾਰ ਉਹੀ ਹੈ. ਓਹ ਦੱਸ ਆਏ ਹਾਂ ਕਿ ਤਮਅ ਰਹਿਤ ਹੈ । ਤਮਅ ਰਹਿਤ ਬੇਪਰਵਾਹ ਹੁੰਦਾ ਹੈ । ਪਰ ਉਸ ਬੇਪਰਵਾਹ ਦਾ ਬਿਰਦ ਦਿਆਲੂ ਹੈ. ਉਸ ਦੀ ਕ੍ਰਿਪਾਲਤਾ ਦਾ ਲਾਭ ਕਿਵੇਂ ਲਿਆ ਜਾਵੇ ? ਇਸ ਦੀ ਜਾਚ ਦੱਸਦੇ ਹਨ ਕਿ ਉਸ ਦੀ ਸਿਫਤ ਸਲਾਹ ਕਰੋ । ਇਸ ਲਈ ਨਹੀਂ ਕਿ ਉਸ ਨੂੰ ਆਪਣੀ ਸਿਫਤ ਸਲਾਹ ਦੀ ਕੋਈ ਤਮਅ ਹੈ. ਪਰ ਇਸ ਲਈ ਕਿ ਸਿਫਤ ਸਲਾਹ ਕਰਨ ਨਾਲ ਤੇ ਨਾਮ ਜਪਣ ਨਾਲ ਤੁਸੀਂ ਮਾਨੋਂ ਦਰ ਤੇ ਜਾ ਖੜੋਂਦੇ ਹੋ ਤੇ ਯਾਚਨਾ ਕਰਦੇ ਹੋ.

*ਇਉਂ ਬੀ ਦਾਨੇ ਅੰਨਵਯ ਕਰਦੇ ਹਨ ਕਿ 'ਇਹ ਜਗਤੁ ਜੀਵਤੁ ਮਰੈ ਜਾ' (ਤਾਂ) 'ਇਸਨੋ ਸੋਝੀ ਹੋਇ' ।

ਮੰਗਤੇ ਨੂੰ ਕਦੇ ਖੈਰ ਪੈ ਹੀ ਜਾਂਦੀ ਹੈ*: ਪਰ ਇਸ ਨੂੰ ਬੀ ਕ੍ਰਿਪਾ ਦੱਸਿਆ ਹੈ। ਸਿਫਤ ਸਲਾਹ ਤੇ ਨਾਮ ਜਿਸ ਨੇ ਕਮਾਇਆ ਹੈ ਉਸ ਨੂੰ ਸ਼ਾਹ ਤੇ ਵਣਜਾਰਾ ਕਿਹਾ ਹੈ। ਸ਼ਾਹ ਤੋਂ ਭਾਵ ਗੁਰਮੁਖ ਹੈ, ਜੋ ਹਰਿ ਨਾਮ ਇਕੱਠਾ ਕਰਕੇ ਇਹ ਸੌਦਾ ਅੱਗੇ ਸਿਖਾਂ ਨੂੰ ਦੇਂਦੇ ਹਨ, ਜਿਨ੍ਹਾਂ ਨੂੰ ਵਣਜਾਰੇ ਕਿਹਾ ਹੈ।

**ਵ੍ਯਾਖ੍ਯਾ**—ਪਹਿਲੇ ਸ਼ਲੋਕ ਵਿਚ ਆਮ ਪ੍ਰਵਿਰਤ ਬੋਤਲ ਬਾਸਨੀ ਸ਼ਰਾਬ ਨੂੰ ਨਖੇਧਿਆ ਹੈ ਕਿ ਇਹ ਬਹੋਸ਼ ਕਰਕੇ ਕੁਕਰਮ ਕਮਾਉਂਦੀ ਹੈ, ਵਾਹਿਗੁਰੂ ਜੀ ਵਲੋਂ ਬੇਮੁਖ ਬਣਾ ਦੇਂਦੀ ਹੈ, ਗੋਯਾ ਪ੍ਰਤਿਬੰਧਕ ਹੈ ਸਾਈਂ ਮਿਲਾਪ ਦੀ।

ਦੂਜੇ ਸ਼ਲੋਕ ਵਿਚ ਉਹ ਸ਼ਰਾਬ ਲਈ ਸਹੀ ਹੁੰਦੀ ਹੈ ਕਿ ਜਿਹੜੀ ਸਲੋਕ ਮਰਦਾਨਾ ਵਿਚ ਆਈ ਹੈ। ਗ਼ਾਫ਼ਲੀ ਮੋਹ ਮਾਯਾ ਦੀ ਮਾਯਕ ਨਸ਼ੇ ਦੀ, ਜਿਸ ਨੂੰ ਨੀਂਦ ਕਰਕੇ ਦੱਸਿਆ ਹੈ। ਦੁਇ ਨਸ਼ੇ ਵਾਹਿਗੁਰੂ ਵਲੋਂ ਬੇਹੋਸ਼ ਕਰ ਰਹੇ ਹਨ। ਦੁਇ ਸ਼ਲੋਕ ਪਉੜੀ ਦੇ ਸਿਰ ਤੇ ਕਿਉਂ ਰਖੇ ? ਇਸ ਲਈ ਕਿ ਪਉੜੀ ਵਿਚ ਉਹ ਤਰੀਕਾ ਦੱਸਿਆ ਹੈ ਜਿਸ ਨਾਲ ਕਿ ਜਾਗ੍ਰਤ ਆਉਂਦੀ ਹੈ, ਜੋ ਦੋਹਾਂ ਨਸ਼ਿਆਂ ਤੋਂ ਛੁਟਕਾਰਾ ਦੇਂਦੀ ਹੈ ਤੇ ਕਲਯਾਣ ਕਰ ਦੇਂਦੀ ਹੈ।

ਪਉੜੀ ਵਿਚ 'ਦੂਜੇ ਭਾਵ ਦੀ ਢੇਰੀ ਢਾਹੁਣਾ' ਤੇ ਦੂਜੇ ਸ਼ਲੋਕ ਵਿਚ 'ਜੀਵਤ ਮਰੈ' ਦੁਇ ਇਕੋ ਗੱਲ ਹਨ। ਜਿਸ ਦੀ ਪ੍ਰਾਪਤੀ ਨਾਲ ਪਉੜੀ ਵਿਚ ਦੱਸੇ ਨਿਰੰਜਨ ਹਰੀ ਦੀ ਪ੍ਰਾਪਤੀ ਹੋਣੀ ਹੈ, ਜੋ ਦੱਸਿਆ ਹੈ ਕਿ ਨਾਮ ਤੇ ਸਿਫਤ ਸਲਾਹ ਨਾਲ ਹੋਣੀ ਹੈ।

**ਨਿਰੁਕ੍ਤ**—ਮਾਣਸੁ—[ਸੰਸ:, ਮਾਨੁਸ਼:] ਮਾਨੁਖ, ਇਨਸਾਨ।

ਭਰਿਆ—ਉਪਰ ਵੇਰਵਾ ਭਾਵ ਵਿਚ ਆ ਚੁਕਾ ਹੈ।

ਬਰਲੁ—[ਪੰਜਾਬੀ.] ਝੱਲਪੁਣਾ। ਸ਼ੁਦਾ।

ਮਦੁ—ਨਸ਼ਾ। ਸ਼ਰਾਬ। ਮੂਲਿ—ਮੂਲੋਂ, ਬਿਲਕੁਲ।

ਜੇ ਕਾ ਪਾਰ ਵਸਾਇ—ਜਿਥੋਂ ਤਾਈਂ ਵੱਸ ਚਲੇ।

ਜੀਵਤੁ ਮਰੈ—ਜੀਉਂਦਿਆਂ ਮਰਨਾ, ਭਾਵ ਜੀਵਤ ਭਾਵ ਵਲੋਂ—ਹਉਮੈਂ ਵਲੋਂ—ਸਾਫ ਹੋ ਜਾਣਾ।

ਵਖਰੁ—ਸੌਦਾ। ਇਸ ਸਤਰ ਵਿਚ (ਵਖਰ=) ਸੌਦਾ ਤੇ (ਧਨ=) ਉਹ ਰਾਸ ਯਾ ਦੌਲਤ ਹੈ, ਜਿਸ ਨਾਲ ਸੌਦਾ ਖਰੀਦੀਦਾ ਹੈ ਤੇ ਉਹ ਨਫ਼ਾ ਜੋ ਉਸ ਤੋਂ ਪਾਈਦਾ ਹੈ। ਪਰ ਦੁਇ ਪਦ ਹੋਣ ਕਰਕੇ ਦੁਇ ਪ੍ਰਾਪਤ ਕਰਨੇ ਭਾਵ ਜਾਪਦਾ ਹੈ ! (ਅ) ਕਈ ਦਾਨੇ ਧਨ ਦਾ ਅਰਥ 'ਧੰਨਤਾ ਯੋਗ' ਕਰਕੇ ਇਉਂ ਲਾਉਂਦੇ ਹਨ ਕਿ 'ਧੰਨਯਤਾ ਯੋਗ ਵੱਖਰ' ਲੱਦਿਆ ਹੈ। (ੲ) ਹੋਰ ਦਾਨੇ 'ਤੇਰੀ) ਪਦ ਇਸਤ੍ਰੀ ਲਿੰਗ ਹੋਣ ਕਰਕੇ ਐਉਂ ਮੁਸ਼ਕਲ ਹੱਲ ਕਰਦੇ ਹਨ ਕਿ ਭਗਤੀ ਦਾ ਅਧ੍ਯਾਹਾਰ ਕਰਦੇ ਹਨ, ਜਿਵੇਂ—ਤੇਰੀ ਭਗਤੀ ਦਾ ਸੌਦਾ ਲੱਦਿਆ ਹੈ ਤੇ ਹਰਿ ਨਾਮ ਰੂਪੀ ਧਨ ਇਕੱਠਾ ਕੀਤਾ ਹੈ। ਇਥੇ ਇਕੱਠਾ ਕੀਤਾ ਦਾ ਅਧ੍ਯਾਹਾਰ ਕਰਨਾ ਪੈਂਦਾ ਹੈ।

ਵਿਡਾਰੀ—ਨਾਸ਼ ਕੀਤੀ। ਦੂਰ ਕੀਤੀ। ਢੇਰੀ—ਢੇਰ।

## [ਪਉੜੀ ਸਤਾਰ੍ਹਵੀਂ]

| ਮੂਲ | ਅਰਥ |
|---|---|
| ਸਲੋਕ ।। ਕਬੀਰਾ ਮਰਤਾ ਮਰਤਾ | ਹੇ ਕਬੀਰ ! (ਸਾਰਾ) ਜਗਤ (ਮੌਤੇ) ਮਰਦਾ ਮਰਦਾ ਮਰ ਗਿਆ |

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ।।
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ।। [ਸਲੋਕ ਕਬੀਰ-੨੨੩]

ਜਗੁ ਮੂਆ ਮਰਿ ਭਿ ਨ ਜਾਨੈ ਕੋਇ ।। ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ।। ੧ ।।

ਹੈ, ਪਰ ਕੋਈ ਬੀ (ਜੀਵਤ-) ਮਰਨਾ ਨਹੀਂ ਜਾਣਦਾ. (ਪਰ) ਜੋ ਕੋਈ ਐਸੀ (ਭਾਵ ਜੀਵਤ ਭਾਵ ਤੋਂ ਮਰਨ ਵਾਲੀ) ਮਰਨੀ ਮਰੇ (ਉਸ ਦਾ) ਮਰਨਾ ਫੇਰ ਨਹੀਂ ਹੋਵੇਗਾ ।। ੧ ।।

ਮ: ੩।। ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ।। ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ।। ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ।। ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ।। ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ।।੨।।

ਕੀਹ ਜਾਣੀਏ ਕਿਸ ਤਰ੍ਹਾਂ ਮਰਾਂਗੇ ? (ਹਾਂ) ਮਰਨਾ ਕਿਹੋ ਜੇਹਾ ਹੋਵੇਗਾ ? ਜੇਕਰ ਮਾਲਕ (ਪ੍ਰਭੂ) ਮਨੋ ਨਾ ਭੁੱਲੇਗਾ ਤਦ ਮਰਣਾ ਸਹਿਲਾ ਹੋਵੇਗਾ। (ਉਂਞ ਦੇਖੋ ਸਾਰਾ) ਜਗਤ ਮਰਣ ਤੋਂ ਡਰਦਾ ਹੈ ਤੇ ਸਭ ਕੋਈ ਜੀਉਣਾ ਹੀ ਚਾਹੁੰਦਾ ਹੈ । ਜੇ ਗੁਰੂ ਦੀ ਕਿਰਪਾ ਨਾਲ ਜੀਵਤ ਭਾਵ ਤੋਂ ਮਰ ਜਾਏ (ਉਹ) ਹੁਕਮ ਨੂੰ ਬੁੱਝ ਲਏਗਾ. ਹੇ ਨਾਨਕ ! ਜੋ (ਕੋਈ) ਐਸੀ ਮੌਤੇ ਮਰੇਗਾ ਤਾਂ (ਉਸ ਨੂੰ) ਸਦਾ ਦਾ ਜੀਵਨ (ਅਮਰ ਜੀਵਨ ਪ੍ਰਾਪਤ) ਹੋ ਜਾਏਗਾ ।। ੨ ।।

ਭਾਵ—ਪਹਿਲਾ ਸ਼ਲੋਕ ਕਬੀਰ ਜੀ ਦੇ ਸ਼ਲੋਕਾਂ ਵਿਚ ੨੯ਵਾਂ ਸ਼ਲੋਕ ਹੋਕੇ ਬੀ ਆਇਆ ਹੈ. ਆਪ ਦੱਸਦੇ ਹਨ ਕਿ ਸਰੀਰ ਦੀ ਮੌਤੇ ਤਾਂ ਸਭ ਕੋਈ ਮਰ ਰਿਹਾ ਹੈ. ਭਾਵ ਮੁੜ ਮੁੜ ਜੰਮਦਾ ਮਰਦਾ ਹੈ. ਪਰ ਐਸੀ ਮੌਤੇ ਕੋਈ ਨਹੀਂ ਮਰਦਾ ਜਿਸ ਨੂੰ ਫੇਰ ਮਰਨਾ ਨਾ ਪਵੇ: ਭਾਵ ਐਸੀ ਮੌਤੇ ਕੋਈ ਨਹੀਂ ਮਰਦਾ ਜੋ ਅਮਰ ਜੀਵਨ ਨੂੰ ਪ੍ਰਾਪਤ ਹੋ ਜਾਵੇ । ਭਾਵ ਇਹੋ ਹੈ ਕਿ ਜੀਵਤ ਭਾਵ ਤੋਂ ਮਰਨਾ ਕੋਈ ਨਹੀਂ ਜਾਣਦਾ । ਅਗਲਾ ਸ਼ਲੋਕ ਤੀਜੇ ਸਤਿਗੁਰਾਂ ਦਾ ਇਸ ਭਾਵ ਨੂੰ ਖੂਬ ਖੋਹਲਦਾ ਹੈ :—ਸਭ ਕੋਈ ਇਸ ਸੰਸੇ ਵਿਚ ਕਹਿੰਦਾ ਹੈ ਕਿ ਕਿਸ ਤਰ੍ਹਾਂ ਮਰਾਂਗੇ ਭਾਵ ਮਰਨਾ ਔਖ ਨਾਲ ਹੋਵੇਗਾ ਕਿ ਸੁਖੇਲਾ ? ਸਾਹਿਬ ਫੁਰਮਾਉਂਦੇ ਹਨ ਕਿ ਮਰਨਾ ਕੈਸਾ ਹੋਵੇਗਾ. ਇਹ ਗਲ ਛਡ ਦਿਓ. ਪਰ ਜੇ ਤੁਹਾਨੂੰ ਵਾਹਿਗੁਰੂ ਭੁੱਲੇਗਾ ਨਹੀਂ ਤਾਂ ਮਰਨਾ ਸਹਿਲਾ ਹੋਵੇਗਾ. ਸਹਿਲਾ ਦੇ ਦੋ ਅਰਥ ਲਾਉਂਦੇ ਹਨ. ਸਫਲਾ ਤੇ ਸੁੱਖਲਾ । ਸੁਖੱਲਾ ਤਾ ਐਉਂ ਕਿ ਨਾਮੀ ਪੁਰਖ ਕਿਵੇਂ ਮਰੇ ਵਾਹਿਗੁਰੂ ਦੀ ਹਜ਼ੂਰੀ ਵਿਚ ਮਰਦਾ ਹੈ. ਓਹ ਯਾਦ ਤੇ ਸਰੂਪ ਦੀ ਲੱਖਤਾ ਵਲ ਰੁਖ ਰੱਖਦਾ ਹੈ । ਦੂਜੇ ਸਫਲ ਇਉਂ ਕਿ ਉਸ ਨੂੰ 'ਸਦ ਜੀਵਣ' ਪ੍ਰਾਪਤ ਹੋ ਜਾਂਦਾ ਹੈ । ਸੋ ਉਪਦੇਸ਼ ਦੇਂਦੇ ਹਨ ਕਿ ਮੌਤ ਤੋਂ ਨਾ ਡਰੋ, ਪਰ ਜੀਉਂਦੇ ਜੀ. 'ਅਹੰਤਾ ਮਮਤਾ' ਵਲੋਂ ਉੱਚੇ ਹੋ ਜਾਓ. ਇਸ ਮੌਤੇ ਮਰੋ ਤਾਂ ਕਿ ਜਨਮ ਮਰਨ ਕੱਟ ਹੋ ਜਾਏ ।

ਪਉੜੀ।। ਜਾ ਆਪਿ ਕ੍ਰਿਪਾਲ ਹੋਵੈ ਹਰਿ ਸੁਆਮੀ ਤਾ ਆਪਣਾਂ ਨਾਉ ਹਰਿ ਆਪਿ ਜਪਾਵੈ ।। ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾ ਸੇਵਕੁ ਆਪਿ ਹਰਿ ਭਾਵੈ ।। ਆਪਣਿਆ ਸੇਵਕਾ ਕੀ ਆਪਿ ਪੈਜ ਰਖੈ ਆਪਣਿਆ ਭਗਤਾ ਕੀ ਪੈਰੀ ਪਾਵੈ ।। ਧਰਮ ਰਾਇ ਹੈ ਹਰਿ ਕਾ ਕੀਆ ਹਰਿ ਜਨ ਸ਼ੇਵਕ ਨੇੜਿ ਨ ਆਵੈ ।। ਜੋ

ਜਦੋਂ ਹਰੀ ਮਾਲਕ ਆਪ ਕ੍ਰਿਪਾਲੂ ਹੋ ਜਾਂਦਾ ਹੈ ਤਦ ਹਰੀ ਆਪਣਾ ਨਾਮ ਆਪ ਜਪਾਉਂਦਾ ਹੈ। (ਉਹ) ਆਪੇ ਸਤਿਗੁਰੂ ਮਿਲਾਕੇ ਸੁਖ ਦੇਂਦਾ ਹੈ, ਹਰੀ ਨੂੰ ਆਪਣਾ ਸੇਵਕ ਆਪੇ ਭਾਉਂਦਾ ਹੈ। (ਉਹ ਹਰੀ) ਆਪਣਿਆਂ ਸੇਵਕਾਂ ਦੀ ਆਪ ਪੈਜ ਰਖਦਾ ਹੈ. (ਹਾਂ, ਭਗਤਾਂ ਦੇ ਵਿਰੋਧੀਆਂ ਨੂੰ) ਆਪਣਿਆਂ ਭਗਤਾਂ ਦੀ ਪੈਰੀਂ ਪਾਉਂਦਾ ਹੈ। ਧਰਮਰਾਜ (ਬੀ) ਹਰੀ ਦਾ ਬਣਾਇਆ ਹੋਇਆ ਹੈ, (ਉਹ) ਹਰੀ ਦੇ ਦਾਸਾਂ (ਕਿ) ਸੇਵਕਾਂ ਦੇ ਨੇੜੇ

| | |
|---|---|
| ਹਰਿ ਕਾ ਪਿਆਰਾ ਸੋ ਸਭਨਾ ਕਾ ਪਿਆਰਾ ਹੋਰ ਕੇਤੀ ਝਖਿ ਝਖਿ ਆਵੈ ਜਾਵੈ ।। ੧੭ ।। | ਨਹੀਂ ਆਉਂਦਾ । ਜੋ ਹਰੀ ਦਾ ਪਿਆਰਾ ਹੈ ਉਹ ਸਭਨਾਂ ਦਾ ਪਿਆਰਾ (ਹੁੰਦਾ ਹੈ). ਹੋਰ (ਭਗਤ ਵਿਹੂਣੀ ਸ੍ਰਿਸ਼ਟੀ) ਕਿੰਨੀ ਹੀ ਖਪ ਖਪ ਕੇ ਜੰਮਦੀ ਮਰਦੀ ਰਹਿੰਦੀ ਹੈ ।। ੧੭ ।। |

ਭਾਵ—ਵਾਹਿਗੁਰੂ ਦੀ ਮੇਹਰ ਦਾ ਵਿਸ਼ਯ ਚਲ ਰਿਹਾ ਹੈ ਕਿ ਹਰੀ ਆਪੇ ਸਤਿਗੁਰੂ ਮੇਲਦਾ ਹੈ ਜੋ ਉਹਨਾਂ ਮਿਲਿਆਂ ਨੂੰ ਨਾਮ ਦੇਕੇ ਰਸਤੇ ਪਾ ਦੇਂਦੇ ਹਨ । ਐਸੇ ਸੁਮਾਰਗ ਪਏ ਸੇਵਕ ਯਾ ਭਗਤ ਹਰੀ ਨੂੰ ਪਿਆਰੇ ਹਨ । ਹਰੀ ਉਹਨਾਂ ਦੀ ਪੈਜ ਰਖਦਾ ਹੈ ਏਥੇ ਬੀ ਤੇ ਅੱਗੇ ਬੀ । ਪੈਜ ਦੇ ਵੈਰੀ ਪੈਰੀਂ ਆ ਪੈਂਦੇ ਹਨ ਤੇ ਅਗੇ ਧਰਮਰਾਜ ਉਹਨਾਂ ਦੀ ਪੈਜ ਵਲ ਕੈਰੀ ਅੱਖ ਨਹੀਂ ਤੱਕ ਸਕਦਾ । ਹਰੀ ਦੇ ਪਿਆਰੇ ਨੂੰ ਸਾਰੇ ਪਿਆਰ ਕਰਦੇ ਹਨ. ਜੋ ਵੈਰ ਕਰਦੇ ਹਨ ਓਹ ਝਖਾਂ ਮਾਰਦੇ ਤੇ ਮਰਦੇ ਜੰਮਦੇ ਰਹਿੰਦੇ ਹਨ ।

**ਵਯਾਖਯਾ**—ਦੁਇ ਸ਼ਲੋਕ ਇਕ ਪਾਸੇ ਤਾਂ ਪਿਛਲੀ ਪਉੜੀ ਦੇ ਇਸ 'ਗੁਰ ਪ੍ਰਸਾਦਿ ਜੀਵਤੁ ਮਰੈ' ਦੇ ਭਾਵ ਨਾਲ ਖੂਬ ਢੁੱਕਦੇ ਹਨ ਤੇ ਇਸ ਪਉੜੀ. ਅਰਥਾਤ ੧੭. ਦੇ ਇਸ ਭਾਵ ਨਾਲ ਢੁੱਕਦੇ ਹਨ ਕਿ ਧਰਮ ਰਾਇ ਭਗਤਾਂ ਨੂੰ ਦੁਖ ਨਹੀਂ ਦੇ ਸਕਦਾ. ਦੂਰ ਹੀ ਰਹਿੰਦਾ ਹੈ. ਜਿਸ ਦਾ ਭਾਵ ਹੈ ਭਗਤਾਂ ਨੂੰ ਫੇਰ ਜਨਮ ਮਰਨ ਨਹੀਂ ਹੁੰਦਾ । ਕਿਉਂਕਿ ਓਹ 'ਜੀਵਤੁ ਮਰੈ' ਵਾਲੀ ਮੌਤ ਮਰ ਚੁਕੇ ਹੁੰਦੇ ਹਨ । ਐਉਂ ਪਉੜੀ ਦੇ ਭਾਵ ਦੀ ਧੁਨੀ ਸ਼ਲੋਕਾਂ ਨਾਲ ਮੇਲ ਖਾਂਦੀ ਸਹੀ ਹੁੰਦੀ ਹੈ ।

**ਨਿਰੁਕ੍ਤ**—ਮਰਿ—ਭਾਵ ਹੈ ਜੀਵਤ ਭਾਵ ਤੋਂ ਮਰਨਾ ।

ਸਹਿਲਾ—ਉਪਰ ਅਰਥ ਆ ਚੁਕਾ ਹੈ । ਪੈਜ—ਪਤਿ. ਇੱਜ਼ਤ ।

## [ਪਉੜੀ ਅਠਾਰ੍ਹਵੀਂ]

| ਮੂਲ | ਅਰਥ |
|---|---|
| ਸਲੋਕ ਮ: ੩ ।। ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨ ਪਾਇਆ ਜਾਇ ।। ਅਗਮੁ ਅਗੋਚਰੁ ਅਤਿ ਵਡਾ ਅਤੁਲੁ ਨ ਤੁਲਿਆ ਜਾਇ ।। ਕੀਮਤਿ ਕਿਨੈ ਨ ਪਾਈਆ ਕਿਤੈ ਨ ਲਇਆ ਜਾਇ ।। ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ ।। ਨਾਨਕ ਆਪਿ ਅਮੇਉ ਹੈ ਗੁਰ ਕਿਰਪਾ ਤੇ ਰਹਿਆ ਸਮਾਇ ।। ਆਪੇ ਮਿਲਿਆ ਮਿਲਿ ਰਹਿਆ ਆਪੇ ਮਿਲਿਆ ਆਇ ।। ੧ ।। | ਸਾਰਾ ਜਹਾਨ ਰਾਮ ਰਾਮ ਕਰਦਾ ਫਿਰ ਰਿਹਾ ਹੈ. ਪਰ ਰਾਮ ਪ੍ਰਾਪਤ ਨਹੀਂ ਹੁੰਦਾ । (ਕਿਉਂਕਿ ਉਹ) ਮਨ ਦੀ ਗੰਮਤਾ ਤੋਂ ਪਰੇ ਹੈ ਤੇ ਇੰਦ੍ਰਿਆਂ ਕਰਕੇ ਨਹੀਂ ਜਾਣਿਆ ਜਾਂਦਾ. ਅਤਿ ਦਾ ਵੱਡਾ ਹੈ ਤੇ ਜਾਚਿਆ ਨਹੀਂ ਜਾ ਸਕਦਾ । ਕੋਈ ਉਸ ਦੀ ਕੀਮਤ ਨਹੀਂ ਪਾ ਸਕਿਆ. (ਭਾਵ ਬੇਅੰਤ ਹੈ). ਕਿਸੇ (ਮੁੱਲੋਂ) ਖਰੀਦਿਆ ਨਹੀਂ ਜਾ ਸਕਦਾ. (ਭਾਵ ਇਨਸਾਨੀ ਹਉਂ ਆਸਰੇ ਕੀਤੇ ਸਾਧਨਾਂ ਨਾਲ ਉਨ੍ਹਾਂ ਦੇ ਬਦਲੇ ਨਹੀਂ ਮਿਲ ਸਕਦਾ) । [ਪ੍ਰਸ਼ਨ: ਕਿਵੇਂ ਮਿਲਦਾ ਬੀ ਹੈ ? ਉੱਤਰ:] (ਜਦ ਕਿਸੇ ਨੇ) ਗੁਰੂ ਦੇ ਸ਼ਬਦ ਦੁਆਰਾ (ਅਪਣੇ ਮਨ ਨੂੰ) ਵਿੰਨ੍ਹ ਲਿਆ. ਇਸ ਬਿਧੀ ਨਾਲ ਮਨ ਵਿਚ ਆ ਵਸਿਆ । ਹੇ ਨਾਨਕ ! (ਉਹ) ਹੈ ਤਾਂ ਆਪ ਅਮਿਤ, ਪਰ ਗੁਰੂ ਦੀ ਕਿਰਪਾ ਕਰਕੇ (ਮਨਾਂ ਵਿਚ) ਸਮਾਇਆ ਰਹਿੰਦਾ ਹੈ । (ਸੋ ਉਹ ਜਿਸ ਕਿਸੇ ਨੂੰ ਮਿਲਿਆ ਹੈ) ਆਪੇ ਆ ਮਿਲਿਆ ਹੈ । (ਅਤੇ ਉਸ ਦਾ ਬਿਰਦ ਇਹ ਹੈ ਕਿ) ਆਪੇ ਆਕੇ ਮਿਲਿਆ (ਫਿਰ) ਮਿਲਿਆ ਹੀ ਰਹਿੰਦਾ ਹੈ. (ਵਿਛੁੜਦਾ ਨਹੀਂ) ।। ੧ ।। |

ਭਾਵ—ਕੇਵਲ ਰਾਮ ਰਾਮ ਕਹਿਣੇ ਨਾਲ, ਜਦ ਕਿ ਉਸ ਦੇ ਅਰਥ ਵਿਚ ਭਾਵਨਾ ਨਹੀਂ, ਰਾਮ ਵਿਚ ਸ਼ਰਧਾ ਨਹੀਂ, ਰਾਮ ਨਹੀਂ ਹਿਰਦੇ ਵਿਚ ਆ ਵੱਸਦਾ: ਕਿਉਂਕਿ ਓਹ ਅਗੰਮ, ਅਗੋਚਰ ਤੇ ਅਮਿਤ ਹੈ, ਕੋਈ ਮਿਤ ਵਾਲਾ ਉਸ ਨੂੰ ਜਾਣ ਯਾ ਜਾਚ ਨਹੀਂ ਸਕਦਾ। ਹਉਂ ਆਸ਼੍ਰਿਤ ਕੀਤੇ ਸਾਧਨ ਬੀ ਹਉਂ ਦਾ ਪਰਦਾ ਤਾਣੀ ਰਖਦੇ ਹਨ। ਫਿਰ ਦੱਸਿਆ ਕਿ ਉਹ ਮਿਲ ਸਕਦਾ ਹੈ, ਗੁਰੂ ਦੇ ਸ਼ਬਦ ਦੁਆਰਾ। ਨਾਮ ਤੇ ਉਪਦੇਸ਼ ਦੁਆਰਾ-ਮਨ ਵਿੰਨ੍ਹ ਹੋ ਜਾਂਦਾ ਹੈ, ਹਉਂ ਲਾਂਭੇ ਹੋ ਜਾਂਦੀ ਹੈ ਫਿਰ ਉਹ ਮਨ ਵਿਚ ਲੰਘ ਆਉਂਦਾ ਹੈ। ਐਉਂ ਉਹ ਅਮਿਤ ਮਿਤ ਵਾਲੇ ਮਨਾਂ ਵਿਚ ਵਸ ਜਾਂਦਾ ਹੈ। ਫਿਰ ਅਗਲਾ ਤਜਰਬਾ ਯਾ ਇਤਿਹਾਸ ਦੱਸਿਆ ਕਿ ਗੁਰੂ ਕਿਰਪਾ ਨਾਲ ਹੀ ਜਿਸ ਕਿਸੇ ਨੂੰ ਮਿਲਿਆ ਸੀ, ਮਿਲਿਆ ਸੀ। ਅੰਤ ਵਿਚ ਦੱਸਿਆ ਕਿ ਜਿਸ ਕਿਸੇ ਨੂੰ ਮਿਲਿਆ ਹੈ ਆਪੇ ਮਿਲਿਆ ਹੈ। ਗੁਰੂ ਦਾ ਮੇਲਿਆ ਜੀਵ ਬੀ ਹਰੀ ਦਾ ਮੇਲਿਆ ਹੈ ਕਿਉਂਕਿ ਪਿਛੇ ਦੱਸਦੇ ਆਏ ਹਨ ਕਿ ਗੁਰੂ ਬੀ ਹਰੀ ਮਿਲਾਉਂਦਾ ਹੈ, ਸੋ ਉਹ ਬੀ ਹਰੀ ਦਾ ਆਪੇ ਮਿਲਨਾ ਹੈ। ਫੇਰ ਉਸ ਦਾ ਬਿਰਦ ਦੱਸਿਆ ਕਿ ਆਪੇ ਮਿਲਿਆ ਫੇਰ ਸਦਾ ਮਿਲਿਆ ਰਹਿੰਦਾ ਹੈ, ਜੈਸਾ ਕਿ ਪੰਜਵੇਂ ਸਤਿਗੁਰੂਾਂ ਦਾ ਵਾਕ ਹੈ:—

ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੇ ।।

[ਗਉੜੀ ਮਹਲਾ ੫, ਛੰਤ-੪]

ਮ: ੩ ।। ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖੁ ਹੋਇ ।। ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ।। ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ ।। ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ ।। ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ ।। ੨ ।।

ਹੇ ਮਨ ! ਇਹ ਧਨ ਨਾਮ (ਹੀ) ਹੈ (ਕਿ ਜਿਸ ਦੇ ਮਿਲ ਪਿਆਂ) ਸਦਾ ਦਾ ਸੁੱਖ ਹੋ ਜਾਂਦਾ ਹੈ। (ਫਿਰ) ਇਸ ਵਿਚ ਘਾਟਾ ਮੂਲੋਂ ਨਹੀ ਪੈਂਦਾ, ਸਦਾ ਨਫ਼ਾ ਹੀ (ਨਫ਼ਾ) ਹੁੰਦਾ ਹੈ। ਇਸ ਦੇ ਖਾਧੇ ਖਰਚਿਆਂ (ਬੀ) ਤੋਟ ਨਹੀਂ ਆਉਂਦੀ, (ਕਿਉਂਕਿ ਓਹ ਦਾਤਾ ਭਗਤਾਂ ਨੂੰ) ਸਦਾ ਹੀ ਸਦਾ ਦੇਂਦਾ ਰਹਿੰਦਾ ਹੈ। (ਉਸ ਧਨ ਤੇ ਚੋਰੀ ਡਾਕੇ ਪੈਣ ਦਾ) ਫਿਕਰ ਮੂਲੋਂ ਨਹੀਂ ਹੁੰਦਾ ਤੇ (ਆਪੇ ਉਸ ਦੀ ਕਮੀ ਯਾ) ਨੁਕਸਾਨ ਕਦੇ ਨਹੀਂ ਹੁੰਦਾ। ਹੇ ਨਾਨਕ ! (ਉਹ) ਗੁਰੂ ਦੁਆਰਾ ਪਾਈਦਾ ਹੈ ਜਿਸ ਉਤੇ (ਕਿ ਪ੍ਰਭੂ ਆਪ) ਮੇਹਰ ਦੀ ਦ੍ਰਿਸ਼ਟੀ ਕਰੇ ।। ੨ ।।

ਭਾਵ—ਨਾਮ ਨੂੰ ਧਨ ਦੱਸਕੇ ਉਸ ਦੀ ਸਦੈਵੀ ਪ੍ਰਾਪਤੀ ਦੱਸੀ ਹੈ। ਕਿਉਂਕਿ ਅਪਣੇ ਪਿਆਰਿਆਂ ਨੂੰ ਪ੍ਰਭੂ ਜੇ ਇਹ ਧਨ ਦੇਵੇ ਤਾਂ ਸਦਾ ਦੇਂਦਾ ਰਹਿੰਦਾ ਹੈ, ਮਿਲਦਾ ਪਰ ਗੁਰੂ ਦੁਆਰਾ ਹੈ।

ਪਉੜੀ ।। ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ ।। ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ ।। ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ।। ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰ ਹਰਿ ।। ਬੈਠਾ ਤਾੜੀ ਲਾਇ ਆਪਿ ਸਭਦੂ ਹੀ ਬਾਹਰਿ ।। ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰ ।।੧੮।।

(ਪ੍ਰਭੂ) ਆਪੇ ਸਭਨਾਂ ਦੇ ਦਿਲਾਂ ਵਿਚ ਹੈ, ਆਪੇ ਹੀ ਬਾਹਰ (ਵਿਸ਼੍ਵ ਵਿਚ ਵ੍ਯਾਪਕ) ਹੈ। ਆਪੇ ਗੁਪਤ ਵਰਤਦਾ ਹੈ, ਆਪੇ ਜ਼ਾਹਰ (ਵਰਤਦਾ) ਹੈ। ਛੱਤੀ ਜੁਗ ਗੁਬਾਰ ਕਰਕੇ (ਆਪ ਹੀ) ਨਿਰਵਿਕਲਪ ਅਵਸਥਾ ਵਿਚ ਵਰਤਿਆ ਹੈ। ਓਥੇ (ਸੁੰਨ ਦੇ ਸਮੇਂ) ਨਾ ਵੇਦ ਸਨ, ਨਾ ਪੁਰਾਣ, ਨਾ ਸ਼ਾਸਤ੍ਰ (ਕੇਵਲ ਆਪ) ਇਕੱਲਾ ਹੀ ਸਰਬ ਸ਼ਕਤੀਮਾਨ (ਹਰੀ=) ਪ੍ਰਭੂ ਸੀ। ਸਭ (ਰਚਨਾ) ਤੋਂ ਬਾਹਰ (ਭਾਵ ਬਿਨਾ) ਆਪੇ (ਵਿਚ ਹੀ) ਤਾੜੀ ਲਾਇ ਬੈਠਾ ਸੀ ! (ਜੇ ਇਸ ਤਰ੍ਹਾਂ ਕਥਨ ਨਾਲ ਉਸ ਦੀ ਮਿਤ ਪੁਛੋ ਤਾਂ) ਆਪਣੀ ਮਿਤ (ਓਹ) ਆਪ ਹੀ ਜਾਣਦਾ ਹੈ, ਉਹ ਆਪੇ ਹੀ (ਸਾਰੇ ਦ੍ਰਿਸ਼ਟਮਾਨ ਦੀ) ਅਸਲੀਅਤ ਹੈ ।। ੧੮ ।।

ਭਾਵ—ਪ੍ਰਭੂ ਨੂੰ ਪਹਿਲਾਂ ਅੰਤ੍ਰਸਥ ਦੱਸਿਆ ਹੈ ਕਿ ਘਟ ਘਟ ਵਿਚ ਹੈ. ਫੇਰ ਬਾਹਰ ਥਾਨ ਥਨੰਤ੍ਰੀ ਦੱਸਿਆ ਹੈ. ਫਿਰ ਗੁਪਤ ਵਰਤਦਾ ਕਿਹਾ ਹੈ. ਆਪ ਹੀ ਹਾਜ਼ਰਾ ਹਜ਼ੂਰ ਤੇ ਜ਼ਾਹਰਾ ਜ਼ਹੂਰ ਹੈ। ਫੇਰ ਉਸੇ ਕਾਲ ਵਲ ਇਸ਼ਾਰਾ ਕੀਤਾ ਹੈ ਜੋ ਪਰਲੈ ਹੋ ਜਾਣ ਦੇ ਬਾਦ ਹੁੰਦਾ ਮੰਨਿਆ ਹੈ। ਉਸ ਨੂੰ ਛੱਤੀ ਜੁਗ ਦਾ ਦੱਸੀਦਾ ਹੈ. ਉਸ ਸਮੇਂ ਦ੍ਰਿਸ਼ਟਮਾਨ ਦਾ ਕੁਛ ਨਹੀਂ ਰਹਿੰਦਾ. ਦ੍ਰਿਸ਼ਟਾ ਅਪਣੇ ਆਪ ਵਿਚ ਇਕੱਲਾ ਮਾਨੋ ਸੁੰਨ ਅਵਸਥਾ ਹੁੰਦੀ ਹੈ ਤੇ ਇਹ ਬ੍ਰਹਮੰਡ ਕਿੱਥੇ ਜਾਂਦਾ ਹੈ ਤਾਂ ਫੁਰਮਾਉਂਦੇ ਹਨ ਕਿ ਆਪਣੀ ਗਤਿ ਮਿਤਿ ਉਹ ਆਪ ਹੀ ਜਾਣਦਾ ਹੈ। ਪਰ ਜੋ ਕੁਛ ਤੁਸੀਂ ਉਸ ਤੋਂ ਬਿਨਾਂ ਦ੍ਰਿਸ਼ਟਮਾਨ ਵਿਚ ਦੇਖਦੇ ਹੋ ਸਭ ਦੀ ਅਸਲ ਉਹ ਆਪ ਹੈ।

**ਵਯਾਖਯਾ**—ਪਉੜੀ ਵਿਚ ਦੱਸਿਆ ਹੈ ਕਿ ਵਾਹਿਗੁਰੂ ਅੰਦਰ ਬੀ ਹੈ ਤੇ ਬਾਹਰ ਥਾਵਾਂ ਵਿਚ ਬੀ ਸਾਰੇ ਹੈ. ਉਸ ਤੋਂ ਅਗੇ ਸਾਰੇ ਬ੍ਰਹਮੰਡ ਵਿਚ ਹੈ. ਜਦੋਂ ਦਿੱਸਦਾ ਵੱਸਦਾ ਵਿਸ੍ਵ ਕੁਛ ਬੀ ਨਾ ਸੀ ਉਹ ਤਦ ਬੀ ਸੀ. ਜਦੋਂ ਫੇਰ ਪ੍ਰਲੈ ਹੋ ਜਾਏ ਉਹ ਉਸੇ ਤਰ੍ਹਾਂ ਇਕੋ ਇਕ ਸੁੰਨ ਅਵਸਥਾ ਵਿਚ ਬਿਰਾਜਮਾਨ ਹੋਸੀ। ਉਸ ਦੀ ਗਤਿ ਮਿਤਿ ਉਹ ਆਪ ਹੀ ਜਾਣਦਾ ਹੈ. ਪਰ ਹਰ ਦ੍ਰਿਸ਼ਟਮਾਨੀ ਸ਼ੈ ਦੀ ਅਸਲ ਉਹ ਹੈ. ਹੁਣ ਇਤਨੀ ਮਹਿਮਾ ਤੇ ਅਸਚਰਜਤਾ ਸੁਣਕੇ ਉਸਦੀ ਪ੍ਰਾਪਤੀ ਨੂੰ ਜੀਉ ਉਮਗਦਾ ਹੈ। ਸੋ ਦੋਹਾਂ ਸ਼ਲੋਕਾਂ ਵਿਚ ਜਾਚ ਦੱਸੀ ਹੈ। ਪਹਿਲੇ ਵਿਚ ਦੱਸਿਆ ਕਿ ਉਸਦਾ ਨਾਮ ਹੈ. ਪਰ ਨਾਮ ਦਾ ਬਿਨ ਸ਼ਰਧਾ ਬਿਨ ਧਿਆਨ ਦਿੱਤੇ ਲਾਭ ਨਹੀਂ, ਉਹ ਗੁਰੂ ਦੇ ਉਪਦੇਸ਼ ਨਾਲ ਜਪਿਆ ਮੇਲ ਕਰਾਉਂਦਾ ਹੈ. ਕਿਉਂਕਿ ਗੁਰੂ ਨਾਮ ਮਨ ਵਿਚ ਵਸਾ ਕੇ ਰਾਮ ਜੋ ਨਾਮੀ ਹੈ ਮਨ ਵਿਚ ਵਸਾ ਦੇਂਦਾ ਹੈ. ਉਹ ਅੰਮ੍ਰਿਤ ਗੁਰੂ ਕਿਰਪਾ ਨਾਲ ਮਨ ਵਿਚ ਆ ਸਮਾਉਂਦਾ ਹੈ। ਦੂਜੇ ਵਿਚ ਨਾਮ ਦੇ ਲਾਭ ਦੱਸੇ ਹਨ. ਨਾਮ ਦੇ ਗੁਣ ਦੱਸੇ ਹਨ. ਪਰ ਵਾਹਿਗੁਰੂ ਦੀ ਨਦਰ ਤੇ ਗੁਰੂ ਦੀ ਮੇਹਰ ਨਾਲ ਪ੍ਰਾਪਤ ਹੁੰਦਾ ਹੈ।

**ਨਿਰੁਕ੍ਤ**—ਅਗਮੁ ਅਗੋਚਰੁ—[ਅਗਮ=ਦੇਖੋ ਪੰਨਾ ੧੯੬, ੫੧੭। ਅਗੋਚਰੁ= ਦੇਖੋ ਪੰਨਾ ੧੭੬੨] ਜੋ ਮਨ ਦੀ ਪਹੁੰਚ ਤੋਂ ਪਰੇ ਹੈ ਤੇ ਇੰਦ੍ਰਿਆਂ ਕਰਕੇ ਨਹੀਂ ਜਾਣਿਆਂ ਜਾ ਸਕਦਾ।

ਅਮੇਉ—[ਸੰਸ:, ਅਮਿਤ=ਜਿਸ ਦੀ ਹੱਦ ਨਹੀਂ] ਬੇਹੱਦ। ਮਿਣਤੀ ਤੋਂ ਪਰੇ। ਜਿਸਦਾ ਅੰਦਾਜ਼ਾ ਨਾ ਹੋ ਸਕੇ। ਹਾਣਤ—[ਸੰਸ:, ਹਾਨਿ:] ਕਮੀ, ਨੁਕਸਾਨ, ਘਾਟਾ।

ਜਾਹਰਿ—[ਅ:, ਜ਼ਾਹਰ] ਪ੍ਰਤੱਖ। ਪ੍ਰਗਟ ਰੂਪ ਵਿਚ।

ਜੁਗ ਛਤੀਹ ਗੁਬਾਰੁ—ਪਰਲੈ ਹੋ ਜਾਣ ਦੇ ਬਾਦ ਦਾ ਸਮਾਂ, ਜੋ ਛੱਤੀ (੩੬) ਜੁਗਾਂ ਤਕ ਰਹਿੰਦਾ ਹੈ। ੩੬ ਜੁਗਾਂ ਦਾ ਅੰਧੇਰਾ।

ਸੁੰਨਾਹਰਿ—[ਸੰਸ:, ਸ਼ੂਨਯ (=ਖਾਲੀ, ਸੱਖਣਾ)+ਸੰਸ:, ਆਹਰ=ਪਰਿਪੂਰਣਤਾ। ਅਤਯੰਤ ਸੁੰਨਯਤਾ] ਸੁੰਨ ਅਵਸਥਾ। ਨਿਰਵਿਕਲਪ ਦਸ਼ਾ। ਅਫੁਰ ਹਾਲਤ।

## [ਪਉੜੀ ਉੱਨੀਵੀਂ]

| ਮੂਲ | ਅਰਥ |
|---|---|
| ਸਲੋਕ ਮ: ੩॥ ਹਉਮੈ ਵਿਚਿ ਜਗਤੁ ਮੁਆ ਮਰਦੋ ਮਰਦਾ ਜਾਇ॥ ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ॥ ਗਿਆਨੀ | ਹਉਮੈਂ ਵਿਚ ਜਗਤ ਮੋਇਆ ਪਿਆ ਹੈ. (ਤੇ ਮਰਕੇ ਬੀ) ਮਰਦਾ ਹੀ ਮਰਦਾ ਜਾਂਦਾ ਹੈ। ਜਿੰਨਾਂ ਚਿਰ (ਇਸ ਦੇ ਸਰੀਰ ਵਿਚ) ਸਾਹ ਆਉਂਦਾ ਜਾਂਦਾ ਹੈ. ਉੱਨਾ ਚਿਰ (ਤਾਂ ਇਹ ਵਾਹਿਗੁਰੂ ਜੀ ਨੂੰ) ਯਾਦ ਹੀ ਨਹੀਂ ਕਰਦਾ, ਅੱਗੇ ਜਾਕੇ ਕੀਹ ਕਰੇਗਾ)? |

ਹੋਇ ਸੁ ਚੇਤੰਨੁ ਹੋਇ ਅਗਿਆਨੀ ਅੰਧੁ ਕਮਾਇ ॥ ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ ॥੧॥

ਹੇ ਨਾਨਕ ! (ਜੋ) ਏਥੇ ਕਮਾਈ ਕਰੇਗਾ ਉਸੇ (ਦਾ ਫਲ) ਮਿਲੇਗਾ ਤੇ ਅੱਗੇ ਜਾ ਕੇ ਪਾਏਗਾ: (ਸੋ ਜੋ) ਗਜਾਨੀ ਹੁੰਦਾ ਹੈ ਉਹ (ਇਸ ਗੱਲ ਤੇ) ਸੁਚੇਤ ਰਹਿੰਦਾ ਹੈ, ਪਰ ਅਗਜਾਨੀ ਅੰਨ੍ਹੇ ਕਰਮ ਕਮਾਉਂਦਾ ਹੈ, (ਭਾਵ ਗ਼ਾਫ਼ਿਲ ਰਹਿਕੇ ਉਹ ਕਰਮ ਕਰਦਾ ਹੈ ਜੋ ਅੱਗੇ ਜਾਕੇ ਮਾੜੇ ਫਲ ਦੇਂਦੇ ਹਨ) ॥੧॥

ਭਾਵ—ਜਗਤ ਦੇ ਆਮ ਲੋਕੀਂ ਹਉਮੈਂ ਵਿਚ ਜੀਉਂਦੇ ਹਨ ਤੇ ਇਸੇ ਵਿਚ ਮਰ ਜਾਂਦੇ ਹਨ, ਓਹ ਫਿਕਰ ਨਹੀਂ ਕਰਦੇ ਕਿ ਅੱਗੇ ਜਾਕੇ ਕੀਹ ਬਣੇਗਾ। ਓਹ ਹਉਮੈਂ ਦੇ ਅੰਧਕਾਰ ਵਿਚ ਅਗਜਾਨੀ ਹੋ ਰਹੇ ਹਨ, ਉਹਨਾਂ ਨੂੰ ਸਮਝ ਨਹੀਂ ਪੈਂਦੀ ਕਿ ਜੋ ਇਥੇ ਭਲਾ ਬੁਰਾ ਕਮਾਈਦਾ ਹੈ, ਅਗੇ ਜਾਕੇ ਉਸੇ ਅਨੁਸਾਰ ਹੈ। ਜੇ ਓਹ ਹਉਮੈਂ ਦੀ ਨਵਿਰਤੀ ਦਾ ਉਪਾਉ ਕਰਕੇ ਗਜਾਨਵਾਨ ਹੋ ਜਾਣ ਤਾਂ ਇਹ ਸੋਝੀ ਪੈ ਜਾਵੇ, ਫਿਰ ਓਹ 'ਅੰਧ ਕਰਮ' ਨਾ ਕਮਾਉਣ, ਸਗੋਂ ਉਨ੍ਹਾਂ ਦੇ ਕਰਮ ਗਜਾਨ ਦੀ ਰੌਸ਼ਨੀ ਵਿਚ ਉੱਜਲ ਕਰਮ ਹੋਣ ਤੇ ਅੱਗੇ ਜਾਕੇ ਦੁਖ ਨਾ ਪਾਉਣ।

ਅਗਲੇ ਸ਼ਲੋਕ ਵਿਚ ਉਹ ਜਾਚ ਦੱਸਦੇ ਹਨ ਕਿ ਜਿਸ ਨਾਲ ਜੀਵ ਹਉਮੈਂ ਤੋਂ ਛੁੱਟਦਾ ਹੈ, ਗਜਾਨ ਵਿਚ ਆ ਜਾਂਦਾ ਹੈ ਤੇ ਅਮਰ ਜੀਵਨ ਦੀ ਪਦਵੀ ਪਾ ਲੈਂਦਾ ਹੈ। ਉਹ ਜਾਚ ਐਉਂ ਦੀ ਦੱਸੀ ਹੈ:—

ਮ: ੩ ॥ ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥ ਸਤਿਗੁਰਿ ਮਿਲਿਐ ਅੰਤਰਿ ਰਵਿ ਰਹਿਆ ਸਦਾ ਰਹਿਆ ਲਿਵ ਲਾਇ ॥ ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ ॥ ਜਨਮ ਮਰਨ ਦਾ ਭਉ ਗਇਆ ਜੀਵਨ ਪਦਵੀ ਪਾਇ ॥ ਨਾਨਕ ਇਹੁ ਮਰਤਬਾ ਤਿਸ ਨੋ ਦੇਇ ਜਿਸ ਨੋ ਕਿਰਪਾ ਕਰੇ ਰਜਾਇ ॥੨॥

ਧੁਰੋਂ (ਕਰਤਾ ਪੁਰਖ ਦੇ ਹਜ਼ੂਰੋਂ ਇਹ) ਮਾਲਕ ਦਾ ਹੁਕਮ ਹੋਇਆ ਹੈ ਕਿ ਸਤਿਗੁਰੂ ਤੋਂ ਬਿਨਾਂ (ਵਾਹਿਗੁਰੂ) ਸਿਮਰਿਆ ਨਹੀਂ ਜਾਂਦਾ। ਸਤਿਗੁਰ ਦੇ ਮਿਲ ਪਿਆਂ ਅੰਦਰ ਰਵ ਰਿਹਾ ਪ੍ਰਭੂ (ਸਹੀ ਹੋ ਆਉਂਦਾ ਹੈ, ਸੋ ਨਾਮ ਪ੍ਰੇਮੀ ਉਸ ਵਿਚ) ਸਦਾ ਲਿਵ ਲਾਈ ਰਖਦਾ ਹੈ। ਉਹ ਸ੍ਵਾਸ ਸ੍ਵਾਸ ਵਿਚ ਸਦਾ (ਪ੍ਰਭੂ ਨੂੰ) ਯਾਦ ਕਰਦਾ ਹੈ, (ਉਸ ਦਾ ਕੋਈ) ਸ੍ਵਾਸ (ਬੀ) ਖਾਲੀ ਨਹੀਂ ਜਾਂਦਾ। (ਉਸ ਦਾ) ਜਨਮ ਮਰਨ ਦਾ ਡਰ ਦੂਰ ਹੋ ਜਾਂਦਾ ਹੈ, (ਕਿਉਂਕਿ ਉਹ ਅਮਰ) ਜੀਵਨ ਦੀ ਪਦਵੀ ਪਾ ਲੈਂਦਾ ਹੈ, (ਪਰ) ਹੇ ਨਾਨਕ ! ਇਹ ਮਰਤਬਾ (=ਉੱਚ ਪਦਵੀ) ਹੈ (ਇਹ) ਉਸ ਨੂੰ (ਸਾਈਂ) ਦੇਂਦਾ ਹੈ ਜਿਸ ਉਤੇ ਰਜ਼ਾ ਦਾ ਮਾਲਕ (ਆਪ) ਕਿਰਪਾ ਕਰਦਾ ਹੈ* ॥੨॥

ਭਾਵ—ਪਹਿਲੋਂ ਸਤਿਗੁਰੂ ਨੂੰ ਮਿਲੇ, ਕਿਉਂਕਿ ਇਹ ਵਾਹਿਗੁਰੂ ਜੀ ਦਾ ਹੁਕਮ ਧੁਰ ਦਰਗਾਹੋਂ ਹੋਇਆ ਹੋਇਆ ਹੈ ਕਿ ਸਤਿਗੁਰੂ ਤੋਂ ਬਿਨਾਂ ਪ੍ਰਭੂ ਸਿਮਰਿਆ ਨਹੀਂ ਜਾਂਦਾ। ਸੋ ਸਤਿਗੁਰੂ ਦੇ ਮਿਲ ਪਿਆਂ ਨਾਮ ਪ੍ਰਾਪਤ ਹੁੰਦਾ ਹੈ। ਨਾਮ ਨਾਲ ਸਾਈਂ ਵਿਚ ਲਿਵ ਲੱਗ ਜਾਂਦੀ ਹੈ। ਲਿਵ ਕਿਵੇਂ ਲਗਦੀ ਹੈ ? ਕਿ ਨਾਮ ਪ੍ਰਾਪਤ ਪੁਰਖ ਹਰ ਦਮ ਰੱਬ ਜੀ ਨੂੰ ਯਾਦ ਕਰਦਾ ਹੈ, ਉਹ ਆਪਣਾ ਇਕ ਸੁਆਸ ਬੀ ਨਹੀਂ ਖਾਲੀ ਜਾਣ ਦੇਂਦਾ। ਐਉਂ ਉਸ ਦੀ ਯਾਦ ਪ੍ਰੇਮ ਭਰੀ ਤੇ ਅਵਿਰਲ ਹੋ ਜਾਂਦੀ ਹੈ, ਇਹ ਲਿਵ ਹੈ ਜਿਵੇਂ ਯੋਗੀ ਦੀ ਸਮਾਧੀ ਹੁੰਦੀ ਹੈ, ਤਿਵੇਂ ਨਾਮੀ ਪੁਰਖ ਦੀ ਯਾਦ ਰੱਬ ਜੀ ਵਿਚ ਸੁਰਤ ਜੋੜ ਲੈਂਦੀ ਹੈ ਤੇ ਇਹ ਪ੍ਰਵਾਹ ਲਗਾਤਾਰੀ ਹੋ ਜਾਂਦਾ ਹੈ। ਇਸ ਦਾ ਫਲ ਇਹ ਹੁੰਦਾ ਹੈ ਕਿ ਜਨਮ ਮਰਨ ਦਾ ਡਰ ਦੂਰ ਹੋ ਜਾਂਦਾ ਹੈ, ਕਿਉਂਕਿ ਨਾਮੀ ਪੁਰਖ ਅਮਰ ਜੀਵਨ ਦੀ ਪਦਵੀ ਪਾ ਲੈਂਦਾ ਹੈ, ਜੋ ਪਿਛਲੇ ਸ਼ਲੋਕ ਵਿਚ ਗਜਾਨ

* ਅਥਵਾ, ਆਪਣੀ ਮਰਜ਼ੀ ਨਾਲ ਕਿਰਪਾ ਕਰਦਾ ਹੈ।

ਅਵਸਥਾ ਕਹੀ ਸੀ। ਇਹ ਲਿਵ ਤੇ ਲਿਵ ਦੁਆਰਾ ਜੀਵਨ ਪਦਵੀ ਕੀ ਸ਼ੈ ਹੈ ? ਫੁਰਮਾਉਂਦੇ ਹਨ ਇਹ ਇਕ ਉੱਚਾ ਮਰਤਬਾ ਹੈ, ਆਤਮ ਦੁਨੀਆਂ ਵਿਚ ਬਹੁਤ ਉੱਚੀ ਪਦਵੀ ਹੈ, ਇਹ ਵਾਹਿਗੁਰੂ ਜੀ ਦੇ ਆਪਣੇ ਫ਼ਜ਼ਲ ਨਾਲ ਮਿਲਦੀ ਹੈ।

ਪਉੜੀ ।। ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ ।। ਆਪੇ ਰੂਪ ਦਿਖਾਲਦਾ ਆਪੇ ਲਾਇ ਧਿਆਨਾਂ ।। ਆਪੇ ਮੋਨੀ ਵਰਤਦਾ ਆਪੇ ਕਥੈ ਗਿਆਨਾਂ ।। ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ ।। ਉਸਤਤਿ ਬਰਨਿ ਨ ਸਕੀਐ ਸਦ ਸਦ ਕੁਰਬਾਨਾ ।।੧੯।।

(ਪ੍ਰਭੂ) ਆਪੇ ਦਾਨਾ (-ਜਾਣਨਹਾਰ) ਹੈ, (ਆਪੇ ਬੀਨਾ ਸਭ ਕੁਛ) ਦੇਖਣਹਾਰ ਹੈ ਤੇ ਆਪ ਹੀ (ਸਭਨਾਂ ਤੋਂ) ਸ੍ਰੇਸ਼ਟ ਹੈ। ਆਪੇ (ਆਪਣਾ) ਰੂਪ ਦਿਖਾਲਦਾ ਹੈ, ਆਪੇ (ਉਸ ਰੂਪ ਦਾ) ਧਿਆਨ ਲਾਉਂਦਾ ਹੈ। ਆਪੇ ਚੁਪ ਧਾਰੀ ਹੋ ਕੇ ਵਰਤਦਾ ਹੈ, ਆਪੇ ਹੀ ਗਿਆਨ ਕਥਨ ਕਰਦਾ ਹੈ। (ਉਹ) ਕਿਸੇ ਕੌੜਾ ਨਹੀਂ ਲਗਦਾ, (ਸਗੋਂ) ਸਭਨਾਂ ਨੂੰ ਭਾਉਂਦਾ ਹੈ (=ਚੰਗਾ ਲਗਦਾ ਹੈ। ਉਸ ਦੀ) ਉਸਤੁਤਿ ਵਰਣਨ ਨਹੀਂ ਕਰ ਸਕੀਦੀ, (ਉਸ ਤੋਂ ਤਾਂ) ਸਦਾ ਸਦਾ ਕੁਰਬਾਨ (ਹੀ ਹੋਈਦਾ) ਹੈ।। ੧੯।।

**ਵਯਾਖਯਾ**—ਪਿਛਲੀਆਂ ਪਉੜੀਆਂ ਵਾਂਗ ਇਸ ਵਿਚ ਬੀ ਪ੍ਰਭੂ ਜੀ ਦੇ ਅਨੇਕ ਰੂਪਾਂ ਵਿਚ ਦਰਸ਼ਨ ਦਰਸਾਏ ਹਨ ਜੋ ਦੇਖਣਹਾਰ ਨੂੰ ਅਨੇਕਤਾ ਵਿਚ ਇਕੋ ਇਕ ਦਾ ਰੂਪ ਦਿਖਾਲਦੇ ਹੈਨ। ਇਸ ਦ੍ਰਿਸ਼ਟੀ ਦੀ ਪ੍ਰਾਪਤੀ ਦੀ ਅਕਾਂਖਯਾ ਹੁੰਦੀ ਹੈ, ਸੋ ਦੋ ਸਲੋਕ ਇਸ ਦੇ ਉਪਰ ਧਰੇ। ਪਹਿਲੇ ਵਿਚ ਦਰਸ਼ਨ ਨਾ ਹੋ ਸਕਣ ਦਾ ਕਾਰਣ ਅਗਯਾਨ ਅਵਸਥਾ ਦੱਸੀ ਹੈ ਜੋ ਜਗਤ ਨੂੰ ਹਉਮੈਂ ਕਰਕੇ ਵਯਾਪ ਰਹੀ ਹੈ, ਜਿਸ ਦਾ ਫਲ ਜਨਮ ਮਰਨ ਦਾ ਕਾਲ ਚੱਕ੍ਰ ਤੇ ਹਉਮੈਂ ਦੇ ਅੰਧਕਾਰ ਦੇ ਜਾਰੀ ਰਹਿਣ ਦੀ ਚੱਕਰ ਫੇਰੀ ਹੈ।

ਦੂਜੇ ਸ਼ਲੋਕ ਵਿਚ ਉਸ ਅੰਧਕਾਰ ਦੀ ਨਵਿਰਤੀ ਦਾ ਉਪਾਉ ਹੈ, ਜਿਸ ਨਾਲ ਅੰਧਕਾਰ ਦੂਰ ਹੁੰਦਾ ਤੇ ਹਉਮੈਂ ਨਵਿਰਤ ਹੁੰਦੀ ਹੈ, ਉਹ ਹੈ ਸਤਿਗੁਰੁ, ਉਸਦਾ ਦਿਤਾ ਨਾਮ, ਨਾਮ ਦੁਆਰਾ ਲਿਵ, ਲਿਵ ਦੁਆਰਾ ਅਮਰ ਜੀਵਨ ਜੋ ਪ੍ਰਕਾਸ਼ ਯਾ ਗਯਾਨ ਅਵਸਥਾ ਹੈ, ਅੰਧਕਾਰ ਯਾ ਹਉਂ ਦੀ ਹਾਲਤ ਨਹੀਂ।

**ਨਿਰੁਕ੍ਤ**—ਦੰਮੁ—[ਫ਼ਾ:, ਦਮ=] ਸੁਆਸ, ਸਾਹ।

ਜੀਵਨ ਪਦਵੀ—ਭਾਵ ਹੈ ਅਮਰ ਜੀਵਨ ਦੀ ਪਦਵੀ, ਆਤਮਿਕ ਜੀਵਨ।

ਮਰਤਬਾ—[ਅ:, ਮਰਤਬਹ] ਦਰਜਾ, ਪਦਵੀ। ਉੱਚਾ ਟਿਕਾਣਾ।

ਰਜਾਇ—ਰਜਾਈ=ਰਜ਼ਾ ਵਾਲਾ। ਰਜਾ ਦਾ ਮਾਲਕ (ਪ੍ਰਭੂ)। (ਅ) 'ਰਜ਼ਾ ਨਾਲ' ਬੀ ਕਰਦੇ ਹਨ ਅਰਥ। ਦਾਨਾਂ—[ਫ਼ਾ:, ਦਾਨਾ] ਜਾਣਨ ਵਾਲਾ।

ਬੀਨਿਆ—[ਫ਼ਾ:, ਬੀਨਾ] ਦੇਖਣ ਵਾਲਾ। ਦੋਹਾਂ ਦਾ ਭਾਵ ਹੁੰਦਾ ਹੈ ਅੰਤਰਯਾਮੀ ਤੇ ਪੂਰਨ ਗਿਆਤਾ।

ਪਰਧਾਨਾਂ—[ਸੰਸ:, ਪ੍ਰਧਾਨੰ] ਸ੍ਰੇਸ਼ਟ, ਮੁਖੀਆ।

**[ਪਉੜੀ ਵੀਹਵੀਂ]**

**ਮੂਲ**

ਸਲੋਕ ਮ: ੧ ।। ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ।। ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ।। ੧ ।।

**ਅਰਥ**

ਹੇ ਨਾਨਕ ! ਕਲਿਜੁਗ ਵਿਚ (ਜੀਵ ਮਾਨੋ) ਜਿੰਨਾਂ ਦਾ ਅਵਤਾਰ ਹੈਨ। ਪੁਤ ਛੋਟਾ ਜਿੰਨ ਹੈ, ਧੀ ਭੂਤਨੀ ਹੈ ਤੇ ਵਹੁਟੀ (ਇਨ੍ਹਾਂ) ਜਿੰਨਾਂ ਦਾ ਸਿਕਦਾਰ ਹੈ।। ੧ ।।

ਭਾਵ-ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਕਲਿਯੁਗ ਦੇ ਲੋਕ ਆਮ ਤੌਰ ਤੇ ਇਨਸਾਨ ਨਹੀ ਮਾਨੋਂ ਜਿੰਨ ਹਨ। ਜਿੰਨ ਮਾਨੁਖ ਬਣੇ ਹਨ। ਸ੍ਰੀ ਗੁਰੂ ਜੀ ਲੋਕਾਂ ਦੇ ਗਿਰੇ ਹੋਏ ਆਚਰਣ ਨੂੰ ਦੇਖ ਕੇ ਉਨ੍ਹਾਂ ਦੇ ਵਿਕਾਰੀ ਜੀਵਨਾਂ ਤੇ ਬਦੀਆਂ ਨੂੰ ਤੱਕਕੇ ਇਹ ਵਾਕ ਕਹਿ ਰਹੇ ਹਨ ਕਿ ਏਹ ਇਨਸ਼ਾਨ ਨਹੀ ਰਹੇ। ਹਿੰਦੀ ਲੋਕਾਂ ਦਾ ਆਚਰਨ ਤਦੋਂ ਬੀ ਬਹੁਤ ਨੀਵਾਂ ਸੀ। ਜਿੰਨ ਅਰਬੀ ਪਦ ਹੈ, ਅਰਥ ਹੈ ਭੂਤਾ ਪ੍ਰੇਤਾਂ ਤੋਂ ਇਕ ਹੋਰ ਦੁਰਸਾਧਯ ਭੂਤ ਸ਼੍ਰੇਣੀ।

ਮ: ੧ ।। ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ।। ਨਾਰਦਿ ਕਹਿਆ ਸਿ ਪੂਜ ਕਰਾਂਹੀ ।। ਅੰਧੇ ਗੁੰਗੇ ਅੰਧ ਅੰਧਾਰੁ ।। ਪਾਥਰੁ ਲੇ ਪੂਜਹਿ ਮੁਗਧ ਗਵਾਰ ।। ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ।। ੨ ।।

ਹਿੰਦੂ ਮੂਲੋਂ (ਹੀ) ਭੁੱਲੇ ਹੋਏ ਖੋਟੇ ਰਸਤੇ ਜਾ ਰਹੇ ਹਨ, (ਕਿਉਂਕਿ ਜੋ) ਨਾਰਦ ਨੇ (ਪੂਜਾ) ਕਹੀ ਹੈ ਉਹ ਪੂਜਾ ਕਰਦੇ ਹਨ। ਏਹ ਮੂਰਖ ਤੇ ਗੁਆਰ (ਲੋਕ) ਪੱਥਰ ਲੈਕੇ ਉਨ੍ਹਾਂ ਦੀ ਪੂਜਾ ਕਰਦੇ ਹਨ। (ਓਹ ਪੱਥਰ) ਅੰਨ੍ਹੇ ਹਨ, ਗੁੰਗੇ ਹਨ, ਮੂਲੋਂ ਹੀ ਅੰਧੇ ਹਨ। ਓਹ (ਪੱਥਰ) ਜਦ ਆਪ ਡੁਬਦੇ ਹਨ (ਤਦ ਹੇ ਪੂਜਣ ਵਾਲਿਓ !) ਤੁਸੀਂ (ਉਨ੍ਹਾਂ ਨੂੰ ਪੂਜਕੇ) ਕੀਕੂੰ ਤਰਨਹਾਰ ਹੋ ਸਕਦੇ ਹੋ ?।। ੨ ।।

ਭਾਵ-ਜੇ ਕੋਈ ਕਹੇ ਹਿੰਦੂ ਤਾਂ ਜਿੰਨ ਨਹੀਂ, ਜਿੰਨ ਤਾ ਬਾਹਰੋਂ ਆਏ ਮੁਸਲਮਾਨ ਹਨ ਜੋ ਜ਼ੁਲਮ ਤੇ ਜ਼ੁਲਮ ਕਮਾ ਰਹੇ ਹਨ, ਤਦ ਜਾਪਦਾ ਹੈ ਕਿ ਇਹ ਦੂਸਰਾ ਸ਼ਲੋਕ ਉਚਾਰ ਹੋਇਆ ਕਿ ਹਿੰਦੂ ਬਿਲਕੁਲ ਭੁੱਲੇ ਜਾ ਰਹੇ ਹਨ, ਜੋ ਨਾਰਦ ਦੀ ਦੱਸੀ ਬੁਤਪ੍ਰਸਤੀ ਕਰ ਰਹੇ ਹਨ। ਇਨ੍ਹਾਂ ਨੂੰ ਇਤਨੀ ਅਕਲ ਨਹੀ ਕਿ ਪੱਥਰ, ਜੋ ਨਾ ਬੋਲਦੇ ਹਨ, ਨਾ ਵੇਖਦੇ ਹਨ, ਗਯਾਨ ਸ਼ਕਤੀ ਵਲੋਂ ਅੰਨ੍ਹੇ ਹਨ ਤੇ ਜੋ ਆਪ ਪਾਣੀ ਵਿਚ ਰਖੇ ਤਾਂ ਡੁਬ ਜਾਂਦੇ ਹਨ, ਉਨ੍ਹਾਂ ਪੱਥਰਾਂ ਦੀ ਪੂਜਾ ਕਰਦੇ ਹਨ, ਓਹ ਜੜ੍ਹ ਵਸਤੂ ਚੇਤਨ ਆਦਮੀ ਨੂੰ ਭਉਜਲ ਤੋਂ ਕੀਕੂੰ ਤਾਰ ਸਕਦੇ ਹਨ। ਪੱਥਰ ਦੇ ਡੁਬਣ ਦਾ ਅਲੰਕਾਰ ਭੈ ਸਾਗਰ ਵਿਚ ਜੀਵਾਂ ਦੇ ਡੁਬਣ ਨਾਲ ਕੈਸੀ ਕਾਵਯ ਸੁੰਦਰਤਾ ਹੈ। ਕਈ ਦਾਨੇ 'ਅੰਧੇ ਗੁੰਗੇ ਅੰਧ ਅੰਧਾਰੁ' ਹਿੰਦੂਆਂ ਦਾ ਵਿਸ਼ੇਸ਼ਣ ਸਮਝਦੇ ਹਨ, ਪਰ 'ਆਪ ਡੁਬੇ' ਦੀ ਸੈਨਤ ਦੱਸਦੀ ਹੈ ਕਿ 'ਅੰਧੇ ਗੁੰਗੇ ਅੰਧ ਅੰਧਾਰੁ' ਪਦ ਅੱਗੇ ਪਏ ਪਦ 'ਪਾਥਰੁ' ਦੇ ਵਿਸ਼ੇਸ਼ਣ ਹਨ।

ਪਉੜੀ ।। ਸਭ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ ।। ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ।। ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ ।। ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ।। ਸੰਤ ਪਿਆਰੇ ਪਾਰਬ੍ਰਹਮ ਨਾਨਕ ਹਰਿ ਅਗਮ ਅਗਾਹੁ ।। ੨੦ ।।

ਸਭ ਕੁਛ (ਹੇ ਹਰੀ !) ਤੇਰੇ ਵੱਸ ਵਿਚ ਹੈ, ਤੂੰ ਸੱਚਾ ਪਾਤਸ਼ਾਹ ਹੈਂ। ਭਗਤ ਲੋਕ (ਕਿਸੇ ਹੋਰ ਦੀ ਪੂਜਾ ਨਹੀਂ ਕਰਦੇ) ਇਕ ਦੇ ਰੰਗ ਵਿਚ ਰੱਤੇ ਰਹਿੰਦੇ ਹਨ (ਤੇ) ਪੂਰਾ ਸਿਦਕ (ਧਾਰੀ ਰਖਦੇ ਹਨ)। ਹਰੀ ਦਾ ਨਾਮ ਅੰਮ੍ਰਿਤ ਭੋਜਨ ਹੈ ਜੋ (ਹਰੀ ਦੇ) ਦਾਸ ਰੱਜ ਰੱਜ ਕੇ ਖਾਂਦੇ ਹਨ। ਸਿਮਰਣ ਦਾ ਸੱਚ ਲਾਹਾ (ਜਦ) ਪਾ ਲਈਦਾ ਹੈ ਤਾਂ ਸਾਰੇ ਪਦਾਰਥ ਪਾ ਲਈਦੇ ਹਨ*। (ਚਾਹੇ) ਹਰੀ ਅਗੰਮ ਤੇ ਅਗਾਧ ਹੈ, (ਪਰ ਉਸ ਪਾਰਬ੍ਰਹਮ ਨੂੰ ਹੇ ਨਾਨਕ ! ਸੰਤ (ਹੀ) ਪਿਆਰੇ ਹਨ ।। ੨੦ ।।

ਭਾਵ-ਪਉੜੀ ਵਿਚ ਸੱਚੀ ਪੂਜਾ ਦੇ ਯੋਗ ਤੇ ਤਾਰਨਹਾਰ ਵਾਹਿਗੁਰੂ ਨੂੰ ਦੱਸਿਆ ਹੈ, ਕਿਉਂਕਿ ਉਹ ਸੱਚਾ ਮਾਲਕ ਤੇ ਸਰਬ ਸ਼ਕਤੀਮਾਨ ਹੈ। ਜੋ ਉਸ ਦੇ ਪਿਆਰ ਵਿਚ ਹਨ ਓਹ ਸੱਚੇ ਭਗਤ ਹਨ, ਜੋ ਪੂਰਨ ਵਿਸ਼ਵਾਸ ਨਾਲ ਉਸ ਦਾ ਸਿਮਰਨ ਕਰਦੇ ਹਨ। ਉਹ ਸਿਮਰਨ-ਹਰੀ ਦਾ ਨਾਮ-ਅੰਮ੍ਰਿਤ ਹੈ, ਅਮਰ ਕਰਦਾ ਹੈ, ਭਵ ਸਾਗਰ ਤੋਂ ਤਾਰਕੇ ਅਮਰ ਜੀਵਨ ਵਿਚ ਲੈ ਜਾਂਦਾ ਹੈ, ਉਸ ਸਿਮਰਣ ਦਾ

* 'ਪਾਈਅਨਿ' ਦੇਹੁਲੀ ਦੀਪਕ ਹੈ।

ਲਾਹਾ ਹੈ 'ਸਚ'। ਜਿਸ ਨੂੰ ਸਚ ਪ੍ਰਾਪਤ ਹੋ ਜਾਂਦਾ ਹੈ ਉਸ ਨੂੰ ਸਮਝੋ ਸਭ ਕੁਛ ਪ੍ਰਾਪਤ ਹੋ ਜਾਂਦਾ ਹੈ. ਭਾਵ ਉਹਨਾਂ ਦੀ ਤ੍ਰਿਸ਼ਨਾਂ ਹੀ ਮੁੱਕ ਜਾਂਦੀ ਹੈ ਤੇ ਜੋ ਲੋੜਾਂ ਹੋਣ ਕਰਤਾਰ ਆਪ ਪੂਰਦਾ ਹੈ. ਕਿਉਂਕਿ ਓਹ ਪ੍ਰਭੂ ਨੂੰ ਪਿਆਰੇ ਹੋ ਜਾਂਦੇ ਹਨ. ਓਹੀ ਸੰਤ ਕਹਾਂਦੇ ਹਨ। ਹਰੀ ਚਾਹੇ ਅਗਮ ਅਗਾਧ ਹੈ. ਪਰ ਭਗਤ ਵਛਲ ਹੈ। ਇਹ ਮੰਨਿਆ ਪਰਮੰਨਿਆ ਸਿੱਧਾਂਤ ਹੈ।

**ਵਯਾਖਯਾ**—ਦੋਹਾਂ ਸ਼ਲੋਕਾਂ ਵਿਚ ਸੱਚੀ ਭਗਤੀ ਦੇ ਵਿਰੁੱਧ ਕਲਿਯੁਗ ਵਿਚ ਪ੍ਰਵਿਰਤ ਨੀਚ ਜੀਵਨ ਦਾ ਜ਼ਿਕਰ ਹੈ ਤੇ ਪੱਥਰ ਪੂਜਾ ਦੀ ਨਿਖੇਧੀ ਹੈ. ਵਿਕਾਰੀ ਜੀਵਨ ਭੂਤ ਜੀਵਨ ਤਾਂ ਈਸ਼੍ਰ ਦੇ ਪ੍ਰੇਮ ਵਿਚ ਜੀਵ ਨੂੰ ਪੈਣ ਹੀ ਨਹੀਂ ਦੇਂਦਾ। ਬੁਤਪ੍ਰਸਤੀ ਚਾਹੇ ਪਰਮਾਰਥ ਸਮਝਕੇ ਕੀਤੀ ਜਾਂਦੀ ਹੈ. ਉਹ ਬੀ ਜੀਵ ਨੂੰ ਤਾਰ ਨਹੀਂ ਸਕਦੀ ਕਿਉਂਕਿ ਜੀਉਂਦੇ ਜਾਗਦੇ ਹਰੀ ਦੀ ਥਾਂ ਜਿੰਦ ਹੀਨ ਪੱਥਰ ਦੇ ਪ੍ਰੇਮ ਵਿਚ ਦੱਸੀ ਚੇਤਨ ਤੇ ਸਰਬ ਸਮਰਥ ਪ੍ਰਭੂ ਦੀ ਭਗਤੀ ਦੇ ਪ੍ਰਤਿਬੰਧਕ 'ਵਿਕਾਰਾਂ ਤੇ ਪੱਥਰ ਪੂਜਾ' ਦੀ ਮਨਾਹੀ ਦੇ ਦੋ ਸ਼ਲੋਕ ਪਉੜੀ ਦੇ ਸਿਰ ਤੇ ਰੱਖੇ ਸਹੀ ਹੁੰਦੇ ਹਨ।

**ਨਿਰੁਕ੍ਤ**—ਕਲੀ—ਕਲਿਯੁਗ। ਜਿੰਨਾਂ—[ਅ:. ਭੂਤ] ਭੂਤ ਸ਼੍ਰੇਣੀ ਵਿਚ ਦੁਰਸਾਧਯ ਜਾਤੀ ਜ਼ਿੰਨ ਕਹੀਦੀ ਹੈ। ਜਿਨੂਰਾ—ਛੋਟਾ ਜਿੰਨ। ਜਿੰਨ ਦਾ ਬੱਚਾ।

ਜਿੰਨੂਰੀ—ਜਿੰਨ ਦੀ ਬੇਟੀ. ਨਿਕੀ ਜਿੰਨਣੀ। ਸਿਕਦਾਰੁ—ਭਾਵ ਹੈ ਸਰਦਾਰ।

ਮੂਲ—ਮੂਲੋਂ ਹੀ। ਬਿਲਕੁੱਲ। ਜਿਵੇਂ ਤੀਸਰੇ ਸਾਹਿਬਾਂ ਨੇ ਅਨੰਦ ਵਿਚ 'ਮੂਲੇ' ਪਦ ਇਨ੍ਹਾਂ ਅਰਥਾਂ ਵਿਚ ਵਰਤਿਆ ਹੈ:— ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।।

[ਰਾਮਕਲੀ ਮਹਲਾ ੩. ਅਨੰਦ-੧੧]

ਪਰ ਦਾਨੇ ਲੋਕ ਮੂਲੇ ਦਾ 'ਮੂਲ ਤੋਂ' ਬੀ ਅਰਥ ਲਾਉਂਦੇ ਹਨ ਕਿ ਮੂਲ. ਜੋ ਪ੍ਰਭੂ ਹੈ. ਉਸ ਦੀ ਪੂਜਾ ਤੋਂ ਭੁੱਲੇ ਜਾ ਰਹੇ ਹਨ।

ਅਖੁਟੀ—[ਸੰਸ:. ਅਖੱਟਿ=ਖੋਟੀ ਯਾ ਮਾੜੀ ਚਾਲ] ਖੋਟੇ ਰਸਤੇ। ਕੁਮਾਰਗ।

(ਅ) ਅਖੁਟੀ ਦਾ ਅਰਥ=ਵਯਰਥ. ਖੁਟਦੇ ਜਾਂਦੇ ਭਾਵ ਮੁਕਦੇ ਜਾਂਦੇ ਬੀ ਦਾਨੇ ਕਰਦੇ ਹਨ।

ਨਾਰਦਿ—ਨਾਰਦ ਨੇ। 'ਨਾਰਦ' ਨਾਮ ਇਕ ਰਿਖੀ ਦਾ ਹੈ ਜਿਸ ਨੇ ਮੂਰਤੀ ਪੂਜਾ ਦਾ ਵਿਧਾਨ ਕੀਤਾ ਹੈ। ਅਸਲ ਵਿਚ ਜਾਪਦਾ ਹੈ ਕਿ ਨਾਰਦ ਕਈ ਹੋਏ ਹਨ ਕਿਉਂਕਿ ਸਮਿਆਂ ਤੇ ਆਚਰਣਾਂ ਦੇ ਕਈ ਫਰਕ ਹਨ। [ਦੇਖੋ ਪੰਨਾ ੨੦੦੮]।

ਅੰਧੇ ਗੁੰਗੇ—ਵੀਚਾਰ ਉਪਰ ਆ ਚੁਕੀ ਹੈ।

ਵੇਸਾਹੁ—ਯਕੀਨ. ਭਰੋਸਾ। ਇਤਬਾਰ।

ਅਗਮ—ਅਗੰਮ—ਜਿਸ ਤਕ ਮਨ ਬਾਣੀ ਦੀ ਪਹੁੰਚ ਨਾ ਹੋਵੇ। ਭਾਵ ਹੈ ਅਨੰਤ. ਬੇਅੰਤ।

ਅਗਾਹੁ—ਇੰਨਾ ਡੂੰਘਾ ਕਿ ਥਾਹ ਨਾ ਲੱਭੇ। ਭਾਵ ਹੈ ਅਨੰਤ. ਬੇਅੰਤ।

### [ਪਉੜੀ ਇਕੀਹਵੀਂ]

| ਮੂਲ | ਅਰਥ |
|---|---|
| ਸਲੋਕ ਮ: ੩।। ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ।। ਜੇ ਕੋ ਮੂਰਖੁ ਆਪਹੁ ਜਾਣੈ | (ਵਾਹਿਗੁਰੂ ਜੀ ਦੇ) ਹੁਕਮ ਨਾਲ ਸਭ ਕੁਛ ਆਉਂਦਾ ਹੈ (ਤੇ ਉਸੇ ਦੇ) ਹੁਕਮ ਨਾਲ ਸਭ ਕੁਛ ਚਲਾ ਜਾਂਦਾ ਹੈ। ਜੇ ਕੋਈ ਮੂਰਖ ਜਾਣਦਾ ਹੈ (ਕਿ ਮੇਰੇ) ਆਪਣੇ ਆਪ ਤੋਂ (ਕੁਛ) ਹੋਇਆ ਹੈ ਤਾਂ ਉਹ ਅਗਯਾਨੀ ਹੈ (ਤੇ. ਐਸਾ ਕਹਿਣੇ ਵਿਚ) ਅਗਯਾਨ |

ਅੰਧਾ ਅੰਧੁ ਕਮਾਇ ।। ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸ ਨੋ ਕਿਰਪਾ ਕਰੇ ਰਜਾਇ ।। ੧ ।।

ਵਾਲਾ ਕਰਮ ਕਮਾਉਂਦਾ ਹੈ। ਹੇ ਨਾਨਕ ! (ਵਾਹਿਗੁਰੂ ਜੀ ਦਾ) ਹੁਕਮ ਕੋਈ ਗੁਰਮੁਖ (ਹੀ) ਬੁੱਝਦਾ ਹੈ ਜਿਸ ਉਤੇ ਰਜ਼ਾ ਦਾ ਮਾਲਕ ਕ੍ਰਿਪਾ ਕਰਦਾ ਹੈ ।। ੧ ।।

ਭਾਵ-- ਐਸਾ ਜਾਪਦਾ ਹੈ ਕਿ ਦੁਇ ਸ਼ਲੋਕ ਕਿਸੇ ਜੋਗੀ ਪਰਥਾਇ ਉਚਾਰਣ ਹੋਏ ਹਨ. ਚਾਹੇ ਪਹਿਲੇ ਸ਼ਲੋਕ ਵਿਚ ਜੋਗੀ ਸੰਬੋਧਨ ਨਹੀ. ਪਰ ਅਰਥ ਭਾਵ ਸਹਾਈ ਹੁੰਦੇ ਹਨ ਕਿ ਕਿਸੇ ਪਾਸ ਕੋਈ ਸੁਖ ਸਾਮਾਨ ਆਏ ਕਿਸੇ ਦੇ ਚਲੇ ਗਏ ਉਤੇ ਕੋਈ ਜੋਗੀ ਦਾਅਵਾ ਕਰ ਰਿਹਾ ਹੈ ਕਿ ਇਹ ਮੈਂ ਕੀਤੇ ਹਨ ਤੇ ਮੇਰੀਆਂ ਕਰਾਮਤਾਂ ਹਨ। ਪਰ ਗੁਰੂ ਜੀ ਕਹਿੰਦੇ ਹਨ ਕਿ ਸਭ ਕੁਛ ਰੱਬ ਜੀ ਵਲੋਂ ਹੁੰਦਾ ਹੈ. ਤੇ ਇਹ ਗੱਲ ਸਮਝਣ ਲਈ ਗੁਰਮੁਖ ਹੋਣ ਦੀ ਲੋੜ ਹੈ। ਗੁਰਮੁਖ ਉਹ ਹੈ ਜੋ ਹਉਮੈਂ ਤੇ ਬਿਜੇ ਪਾਕੇ ਕਰਤਾ ਨੂੰ ਕਰਤਾ ਪੁਰਖ ਵੇਖਦਾ ਹੈ. ਤੇ ਫੇਰ ਗੁਰਮੁਖ ਵਾਹਿਗੁਰੂ ਦਾ ਕ੍ਰਿਪਾ ਪਾਤ੍ਰ ਹੁੰਦਾ ਹੈ. ਪਰ ਜੋ ਫੜਾਂ ਮਾਰਦਾ ਹੈ ਕਿ ਮੈਂ ਕਰਾਮਾਤੀ ਹਾਂ ਤੇ ਆਹ ਕੁਛ ਮੈਂ ਕੀਤਾ ਹੈ. ਉਸ ਨੂੰ ਗੁਰੂ ਜੀ ਅਗਜਾਨੀ ਕਹਿ ਰਹੇ ਹਨ ਤੇ ਇਹ ਦਾਅਵੇਗੀਰੀਆਂ ਤੇ ਫੜਾਂ ਮਾਰਨੀਆਂ. ਗੁਰੂ ਜੀ ਫੁਰਮਾ ਰਹੇ ਹਨ ਕਿ. ਅਗਜਾਨ ਦੇ ਕਰਮ ਕਮਾਉਣੇ ਹਨ. ਕਿਉਂਕਿ ਅਹੰਕਾਰ ਤੇ ਅਗਜਾਨ ਦੇ ਆਸਰੇ ਸਾਰੇ ਕਰਮ ਹੁੰਦੇ ਹਨ। ਇਸ ਸ਼ਲੋਕ ਵਿਚ ਅਗਜਾਨ ਵਸ ਹੋਏ ਜੋਗੀ ਦਾ ਜ਼ਿਕਰ ਹੈ. ਅਗਲੇ ਵਿਚ ਅਸਲ ਜੋਗੀ ਦਾ ਵਰਣਨ ਕਰਦੇ ਹਨ ਜੋ ਗੁਰਮੁਖ ਹੈ।

ਮ: ੩ ।। ਸੋ ਜੋਗੀ ਜੁਗਤਿ ਸੋ ਪਾਏ ਜਿਸ ਨੋ ਗੁਰਮੁਖਿ ਨਾਮੁ ਪਰਾਪਤਿ ਹੋਇ ।। ਤਿਸੁ ਜੋਗੀ ਕੀ ਨਗਰੀ ਸਭੁ ਕੋ ਵਸੈ ਭੇਖੀ ਜੋਗੁ ਨ ਹੋਇ ।। ਨਾਨਕ ਐਸਾ ਵਿਰਲਾ ਕੋ ਜੋਗੀ ਜਿਸੁ ਘਟਿ ਪਰਗਟੁ ਹੋਇ ।। ੨ ।।

ਉਹ ਹੈ ਜੋਗੀ ਤੇ ਉਹ ਹੈ ਜੋ (ਜੋਗ ਦੀ) ਜੁਗਤ ਪ੍ਰਾਪਤ ਕਰ ਲੈਂਦਾ ਹੈ। ਜਿਸ ਨੂੰ ਸਤਿਗੁਰਾਂ ਤੋਂ ਨਾਮ ਪ੍ਰਾਪਤ ਹੋਇਆ ਹੈ। ਉਸ ਜੋਗੀ ਦੀ (ਦੇਹ ਰੂਪੀ) ਨਗਰੀ ਵਿਚ ਸਭੋ ਕੁਛ (ਭਾਵ ਸਾਰੇ ਉੱਚੇ ਸੁੱਚੇ ਗੁਣ) ਆ ਵੱਸਦੇ ਹਨ. ਭੇਖ ਨਾਲ ਹੀ ਜੋਗ (ਸਾਈਂ ਨਾਲ ਜੁੜਨਾ) ਪ੍ਰਾਪਤ ਨਹੀਂ ਹੁੰਦਾ। ਹੇ ਨਾਨਕ ! ਐਸਾ ਕੋਈ ਵਿਰਲਾ ਜੋਗੀ ਹੁੰਦਾ ਹੈ ਜਿਸ ਦੇ ਹਿਰਦੇ ਵਿਚ (ਵਾਹਿਗੁਰੂ) ਪ੍ਰਗਟ ਹੋ ਆਉਂਦਾ ਹੈ ।। ੨ ।।

ਭਾਵ—ਜੋਗੀ ਅਰਥਾਤ ਰੱਬ ਜੀ ਨਾਲ ਜੁੜੇ ਹੋਏ ਦੀ ਜੁਗਤਿ ਇਹ ਹੈ ਕਿ ਜੋ ਨਾਮ ਪ੍ਰਾਪਤ ਹੋ ਤੇ ਜਿਸ ਨੂੰ ਨਾਮ ਸਤਿਗੁਰੂ ਤੋਂ ਮਿਲਿਆ ਹੈ। ਨਾਮ ਪ੍ਰਾਪਤ ਜੋਗੀ ਨੂੰ ਕਰੁਣਾ. ਮੈਤ੍ਰੀ. ਮੁਦਤਾ. ਉਪੇਖਜਾ ਆਦਿ ਸਾਰੇ ਸ਼ੁਭ ਗੁਣ. ਭਗਤੀ. ਪ੍ਰੇਮ. ਲਿਵ ਏਹ ਸਾਰੇ ਆਤਮਿਕ ਗੁਣ ਪ੍ਰਾਪਤ ਹੋ ਜਾਂਦੇ ਹਨ। ਦੂਸਰਾ ਲੱਛਣ ਜੋਗੀ ਦਾ ਇਹ ਦੱਸਿਆ ਕਿ ਨਾਮ ਪ੍ਰਾਪਤ. ਭਾਵ ਨਾਮ. ਵਿਚ ਪ੍ਰਪੱਕ ਹੋਏ ਤੇ ਆਤਮਾ ਵਿਚ ਵਾਹਿਗੁਰੂ ਪ੍ਰਗਟ ਹੋ ਆਵੇ। ਇਸ ਸਾਈਂ ਦੇ ਨਾਮ ਪ੍ਰੇਮੀ ਤੇ ਸਾਈਂ ਦੇ ਸਾਖਜਾਤਕਾਰ ਵਾਲੇ ਸਾਈਂ ਵਿਚ ਸਦਾ ਜੁੜੇ ਨੂੰ ਆਪ ਜੋਗੀ ਆਖਦੇ ਹਨ. ਪਰ ਨਾਲ ਦੱਸਦੇ ਹਨ ਕਿ ਐਸਾ ਪ੍ਰਭੂ ਵਿਚ ਜੁੜਿਆ ਜੋਗੀ ਵਿਰਲਾ ਹੁੰਦਾ ਹੈ। ਪਉੜੀ ਵਿਚ ਉਹ ਵਿਸ਼ਯ ਚਲ ਰਿਹਾ ਹੈ।

ਪਉੜੀ ।। ਆਪੇ ਜੰਤ ਉਪਾਇਅਨੁ ਆਪੇ ਆਧਾਰੁ ।। ਆਪੇ ਸੂਖਮੁ ਭਾਲੀਐ ਆਪੇ ਪਾਸਾਰੁ ।। ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ ।। ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ ।। ਹੋਰੁ ਦਾਤਾਰੁ ਨ ਸੁਝਈ ਤੂ ਦੇਵਣ ਹਾਰੁ ।। ੨੧ ।। ੧ ।। ਸੁਧੁ ।।

ਆਪੇ (ਵਾਹਿਗੁਰੂ ਨੇ) ਜੰਤ ਪੈਦਾ ਕੀਤੇ ਹਨ. ਆਪੇ (ਉਨ੍ਹਾਂ ਦਾ) ਆਸਰਾ ਹੋ ਰਿਹਾ ਹੈ. ਆਪ ਹੀ ਸੂਖਮ (ਹੋਇਆ ਦੇਖੀਦਾ ਹੈ. ਆਪੇ ਪਸਾਰੇ ਵਾਲਾ (=ਸਥੂਲ ਰੂਪ ਹੋਇਆ) ਦਿੱਸਦਾ ਹੈ। ਆਪੇ ਹੀ ਏਕਾਂਤੀ (ਹੋਕੇ ਇਕੱਲਾ ਰਹਿਣ ਵਾਲਾ) ਹੋ ਰਿਹਾ ਹੈ. ਆਪੇ ਵਡੇ ਪਰਵਾਰ ਵਾਲਾ (ਹੋ ਰਿਹਾ ਹੈ)। (ਹੇ ਦਾਤਾਰ !) ਨਾਨਕ ਤੈਥੋਂ (ਇਕ) ਦਾਨ ਮੰਗਦਾ ਹੈ (ਉਹ ਹੈ) ਹਰੀ ਦੇ ਸੰਤਾਂ ਦੀ ਚਰਨ ਧੂੜ। (ਮੈਨੂੰ ਕੋਈ) ਹੋਰ ਦਾਤਾਰ (ਤੇਰੇ ਵਰਗਾ) ਨਹੀਂ ਦਿੱਸਦਾ. ਦੇਵਣਹਾਰ (ਦਾਤਾ ਸਭ ਦਾ) ਤੂੰਹੇਂ ਹੀ ਹੈਂ ।। ੨੧ ।। ੧ ।। ੧ ।। ਸੁਧੁ ।।

ਭਾਵ—ਪਰਮਾਤਮਾ ਨੂੰ 'ਸਰਵ ਰੂਪ ਰੂਪਾਇ' ਦੇਖ ਰਹੇ ਹਨ. ਪਰ ਉਸ ਨੂੰ ਫੇਰ ਕਰਤਾਰ. ਸਰਬ ਸ਼ਕਤੀਮਾਨ ਦੱਸਦੇ ਹਨ। ਸਥੂਲ ਸੂਖਮ-ਸਰਗੁਣ ਨਿਰਗੁਣ ਸਭ ਰੂਪ ਉਸ ਦੇ ਹਨ। ਗ੍ਰਿਹਸਤ ਤੇ ਅਤੀਤਤਾਈ ਉਸੇ ਦਾ ਰੂਪ ਹੈ। ਇਹ ਕੁਛ ਦ੍ਰਿਸ਼ਟੀ ਤੇ ਪਹੁੰਚ ਦੇ ਮਾਲਕ ਹੁੰਦੇ ਹੋਏ ਵਾਹਿਗੁਰੂ ਜੀ ਪਾਸੋਂ ਸੰਤਾਂ ਦੀ ਚਰਨ ਧੂੜੀ ਮੰਗਦੇ ਹਨ। ਜਿਵੇਂ ਭਾਈ ਨੰਦ ਲਾਲ ਜੀ ਨੇ ਲਿਖਿਆ ਹੈ:—

ਜ਼ੀਸਤਨ ਦਰ ਬੰਦਗੀ ਅਉਲਾ ਬਵੱਦ।
ਗਰਚਿਹ ਸਰ ਤਾ ਪਾ ਹਮਹ ਮੌਲਾ ਬਵੱਦ। [ਜ਼ਿੰਦਗੀਨਾਮਹ]

ਅਰਥਾਤ—ਚਾਹੇ ਸਿਰ ਤੋਂ ਪੈਰਾਂ ਤਕ ਸਮੁੱਚਾ ਰੱਬ ਹੋ ਜਾਏ. ਜੀਵਨ ਬੰਦਗੀ ਵਿਚ ਹੀ ਬਸਰ ਕਰਨਾ ਉੱਚੀ ਗੱਲ ਹੈ।

**ਵਯਾਖਯਾ**—ਇਹ ਪਉੜੀ. ਜਿਸ ਵਿਚ ਸੰਤਾਂ ਦੀ. ਅਰਥਾਤ ਗੁਰਮੁਖ ਮਹਾਂ ਪੁਰਖਾਂ ਦੀ. ਚਰਣ ਧੂੜੀ ਮੰਗੀ ਹੈ ਇਸ ਦੇ ਸਿਰ ਉਤੇ ਦੋ ਸ਼ਲੋਕ ਇਉਂ ਸਹੀ ਹੁੰਦੇ ਹਨ ਕਿ ਉਹਨਾਂ ਵਿਚ ਗੁਰਮੁਖ ਦਾ ਰੂਪ ਤੇ ਗੁਰਮੁਖ ਬਣਨੇ ਦੀ ਜਾਚ ਦੱਸੀ ਹੈ:—

ਹੁਕਮ ਦਾ ਬੁੱਝਣਾ. ਇਸ ਪ੍ਰਾਪਤੀ ਲਈ ਨਾਮ ਪ੍ਰਾਪਤ ਹੋਣਾ ਤੇ ਨਾਮ ਅਭ੍ਯਾਸ ਨਾਲ ਸਾਖ੍ਯਾਤਕਾਰ ਪ੍ਰਾਪਤ ਹੋਣਾ। ਸੋ ਇਕ ਤਰ੍ਹਾਂ ਉਪਦੇਸ਼ ਦਿਤਾ ਕਿ ਵਾਹਿਗੁਰੂ ਤੋਂ ਸੰਤਾਂ ਦੀ ਸ਼ਰਣ ਮੰਗੋ. ਪਰ ਸੰਤ ਦੇ ਲੱਛਣ ਤੇ ਪ੍ਰਾਪਤੀ ਇਹ ਹੈ। ਇਉਂ ਸਲੋਕਾਂ ਦਾ ਭਾਵ ਪਉੜੀ ਨਾਲ ਢੁਕਦਾ ਸਹੀ ਹੁੰਦਾ ਹੈ।

**ਨਿਰੁਕ੍ਤ**—ਸੁਗਮ ਹੈ।

# ਨਿਰੀ ਪਉੜੀਆਂ ਦੀ ਵਾਰ ਦਾ ਵਿਚਾਰ

ਅਕਸਰ ਪਹਿਲੇ ਵਾਰ ਪਉੜੀਆਂ ਵਿਚ ਰਚੀਦੀ ਹੈ. ਸਲੋਕ ਮਗਰੋਂ ਪਾਈਦੇ ਹਨ. ਯਾ ਰਾਗੀ ਕਿ ਗਵੱਯੇ ਵਿਚ ਵਿਚ ਲਾਉਂਦੇ ਤੇ ਲੇਖਕ ਵਿਚ ਵਿਚ ਲਿਖਦੇ ਹਨ। ਸੋ ਜੇ ਇਸ ਵਾਰ ਦੀਆਂ ਪਉੜੀਆਂ ਮਾਤ੍ਰ ਦਾ ਵੀਚਾਰ ਕਰੀਏ ਤਾਂ ਇਸ ਪ੍ਰਕਾਰ ਵਿਵੇਚਨਾ ਅਪਣਾ ਰਸਤਾ ਦੇਂਦੀ ਹੈ:—

ਵਾਰ ਦੋ ਜੁੱਧ ਕਰਨ ਵਾਲਿਆਂ ਦੇ ਜੰਗ ਜੁੱਧ ਦੇ ਪ੍ਰਸੰਗ ਦੀ ਹੁੰਦੀ ਹੈ*. ਇਸ ਵਾਰ ਵਿਚ 'ਅੰਧ ਨੇਤ੍ਰਾਂ ਦੀ ਦ੍ਰਿਸ਼ਟੀ' ਤੇ 'ਦਿਬ ਦ੍ਰਿਸ਼ਟੀ' ਦਾ ਮਾਨੋਂ ਜੁੱਧ ਹੈ. ਤੇ ਦਿਬ ਦ੍ਰਿਸ਼ਟੀ ਦੀ ਫਤੇ ਹੋਈ ਦੇ ਦਿਬ ਦ੍ਰਸ਼ਨ ਵਿਸਥਾਰ ਪੂਰਬਕ ਗਿਣ ਗਿਣ ਕੇ ਦੱਸੇ ਹਨ ਕਿ ਹਰ ਸ਼ੈ ਵਿਚ 'ਦਿਬ ਦ੍ਰਿਸ਼ਟੀ' ਅਦੁਤੀ ਇਕੋ ਦੇ ਦਰਸ਼ਨ ਕਰ ਰਹੀ ਹੈ ਤੇ ਜੁੱਧ ਜਿੱਤਣ ਦੀ ਜਾਚ ਬੀ ਦੱਸੀ ਹੈ।

ਪਹਿਲੀਆਂ ੫ ਪਉੜੀਆਂ ਦਾ ਸੰਖੇਪ ਭਾਵ:—

੧. ਤੋਂ ੩. ਹਰੀ ਕਰਤਾਰ ਹੈ. ਵ੍ਯਾਪਕ ਹੈ. ਭਗਤ ਵੱਛਲ ਹੈ. ਇੱਕੋ ਹੈ. ਅਦੁਤੀ ਹੈ. ਉਸ ਜੇਡਾ ਉਹ ਆਪ ਹੀ ਹੈ. ਦਾਤਾਰ ਹੈ. ਹੋਰ ਸਭ ਮੰਗਤੇ ਖੜੇ ਯਾਚਨਾ ਕਰ ਰਹੇ ਹਨ. ਜਗ ਰਚਨਾਂ ਵਿਚ ਉਹ ਸੁਤੰਤ੍ਰ ਹੈ ਤੇ ਆਪੇ ਨਿਰਿੱਛਤ ਰਹਿਕੇ ਰਚਦਾ ਹੈ।

੪. ਉਹ ਪ੍ਰਭੂ ਚਿਤ ਵਿਚ ਧਾਰਨ ਕਰੋ. ਸਿਮਰਨ ਕਰੋ. ਤੇ ਇਸ ਨੂੰ ਲਗਾਤਾਰੀ ਬਣਾ ਲਓ। ਸਤਿਸੰਗ ਕਰੋ ਵਾਹਿਗੁਰੂ ਦੇ ਪਿਆਰੇ ਸੰਤਾਂ ਗੁਰਮੁਖਾਂ ਦਾ।

* ਸ਼ੇਖ ਬ੍ਰਾਹਮ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪੁਛਿਆ ਸੀ 'ਹਿਕ ਖੁਦਾਇ ਕੀ ਵਾਰ ਸੁਣਾਇ ਸਾਨੂੰ ਇਹ ਮਖਸੂਦ ਹੈ ਜੋ ਵਾਰ ਦੁਹੁੰ ਬਾਝ ਹੁੰਦੀ ਨਾਹੀ ਅਤੇ ਤੂੰ ਹਿਕੋ ਹਿਕੁ ਆਖਦਾ ਹੈਂ. ਵੇਖਾਂ ਖੁਦਾਇ ਦਾ ਸਰੀਕ ਤੂੰ ਕਵਣ ਕਰਸੀਂ?' ਤਦ ਸ੍ਰੀ ਗੁਰੂ ਨਾਨਕ ਦੇਵਜੀ ਨੇ ੯ ਪਉੜੀਆਂ ਆਸਾ ਦੀ ਵਾਰ ਦੀਆਂ ਰਚਕੇ 'ਹਿਕੋ ਹਿਕ' ਦੀ ਵਾਰ ਦੱਸ ਦਿਤੀ ਸੀ. ਤਿਵੇਂ ਇਸ ਵਾਰ ਵਿਚ ਇਕੋ ਇਕ ਦਾ ਨਾਨਤ੍ਵ ਵਿਚ ਰੂਪ ਦੱਸਿਆ ਹੈ ਤੇ ਮੁਕਾਬਲਾ ਦੋ ਦ੍ਰਿਸ਼ਟੀਆਂ ਦਾ ਦਿਖਾਇਆ ਹੈ। ਵਾਹਿਗੁਰੂ ਦਾ ਸ਼੍ਰੀਕ ਕੋਈ ਨਹੀਂ, ਦੱਸਿਆ ਹੈ ਕਿ ਓਹ ਅਦੁਤੀ ਹੈ।

੫. ਤੋਂ ਅਗੋਂ-ਉਸ ਇਕੋ ਅਦੁਤੀ ਪ੍ਰਭੂ ਦਾ ਅਨੇਕਤਾ ਵਿਚ ਦਰਸ਼ਨ ਕਰਾਉਂਦੇ ਹਨ। ਆਪ ਹੀ ਨਿਰ+ਆਕਾਰ ਹੈ. ਆਪ ਹੀ ਆਕਾਰ ਹੈ। ਭਾਵ ਕਿਸੇ ਅਨਾਦੀ ਪ੍ਰਕ੍ਰਿਤੀ ਕਿ ਮਾਯਾ ਆਦਿ ਮਸਾਲੇ ਤੋਂ ਰਚਨਾ ਨਹੀਂ ਕਰਦਾ. ਨਾ ਕੋਈ ਸ਼ੈਤਾਨ ਆਦਿ ਵਰਗਾ ਉਸ ਦਾ ਸ਼ਰੀਕ ਹੈ। ਆਪ ਹੀ ਕਰਦਾ ਹੈ ਤੇ ਕਰਾਉਂਦਾ ਹੈ।

ਸਾਰੇ ਦਿੱਸਦੇ ਰੂਪਾਂ ਵਿਚ ਉਹੋ ਹੈ. ਦੱਸ ਕੇ ਉਸ ਨੂੰ 'ਬੇਵੱਸ ਹਸਤੀ' ਨਹੀਂ ਦੱਸਦੇ. ਜਿਸ ਵਿਚੋ ਆਪੇ ਉਤਪਤਿ ਪ੍ਰਲੈ ਹੋ ਰਹੀ ਹੈ. ਜੀਕੂੰ ਬੀਜ ਨੂੰ ਪਾਣੀ ਮਿਲੇ ਤਾਂ ਬੇਵਸ ਉਗ ਪੈਂਦਾ ਹੈ। ਉਸ ਪਰਮਾਤਮ ਦੇਵ ਨੂੰ ਕਰਤਾ ਪਨੇ ਦਾ ਪੇਰਖ ਦੇਂਦੇ ਹਨ। ਭਾਵ ਉਹ ਚੇਤਨ ਹੈ. ਅਪਣੀ ਚੇਤਨਤਾ ਵਿਚ ਸਰਬਗਜ ਤੇ ਸਰਬ ਸ਼ਕਤੀਮਾਨ ਹੈ। ਆਪਣੇ ਇਰਾਦੇ ਦਾ ਕਹੋ. ਮੌਜ ਦਾ ਕਹੋ. ਮਾਲਕ ਆਪ ਹੈ। ਇਸ ਸੁਤੰਤ੍ਰਤਾ ਵਿਚ ਉਹ ਅਭੁੱਲ ਹੈ ਕਦੇ ਉਕਾਈ ਨਹੀਂ ਖਾਂਦਾ। ਓਹ ਦੇਸ਼ ਕਾਲ ਤੋਂ ਪਰੇ ਹੈ ਪਰ 'ਅਕਾਲ ਪੁਰਖ' ਹੈ। ਫਿਰ ਪਰਮਾਰਥ ਵਿਚ ਸਿਮਰਨ. ਭਜਨ. ਭਗਤੀ. ਗਯਾਨ. ਗੁਰੂ. ਗੁਰੂ ਦਾ ਮੇਲ. ਬਖਸ਼ਿਸ਼ ਤੇ ਦੰਡ ਸਾਰੇ ਰੂਪ ਉਸੇ ਦੇ ਕਹੇ।

ਸਾਰੀ ਰਚਨਾਂ ਦੇ ਰਚਨ ਵਿਚ ਉਸ ਨੂੰ ਕੋਈ ਤਮਅ ਯਾ ਨਿਜ ਦਾ ਪ੍ਰਯੋਜਨ ਨਹੀਂ। ਉਸ ਨੂੰ ਤਿਲ ਜਿੰਨੀ ਤਮਅ ਨਹੀਂ। ਤਮਅ ਨਹੀਂ ਤਾਂ ਫੇਰ ਕੀ ਹੈ ? ਉੱਤਰ:—ਬਖਸ਼ਿਸ਼ ਹੈ. ਜੈਸਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ:—

ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥ [ਜਪੁਜੀ-੨੫]

ਇਸ ਕਰਕੇ ਉਸ ਦਾਤੇ ਦੀ ਵਡਿਆਈ ਕਰੋ. ਵਡਿਆਈ ਹੀ ਦਾਤਿਆਂ ਦੇ ਦਰ ਕਰੀਦੀ ਹੈ। ਇਹ ਰਸਤਾ ਉਸ ਦੇ ਦਰ ਪਹੁੰਚਣੇ ਦਾ ਹੈ. ਜੈਸਾ ਕਿ ਇਸ ਵਾਰ ਦੀ ਪਉੜੀ ੧੬ ਵਿਚ ਦੱਸਿਆ ਹੈ 'ਜਿ ਤੁਧਨੋ ਸਾਲਾਹੇ ਸੁ ਸਭੁ ਕਿਛੁ ਪਾਵੈ'। ਭਾਵ ਜਿਸ ਉਤੇ ਕ੍ਰਿਪਾਲੂ ਹੋਵੇਗਾ ਉਸ ਦਾ ਦੂਜਾ ਭਾਵ ਦੂਰ ਹੋਕੇ ਉਹ 'ਇਕੋ' ਦੀ ਸਾਖਯਾਤਕਾਰਤਾ ਵਿਚ ਆ ਜਾਏਗਾ ਤੇ ਉਸ ਦਾ ਜਨਮ ਮਰਨ ਮਿਟ ਜਾਏਗਾ। ਹੋਰ ਤੁਸੀਂ ਮਿਤ ਵਾਲੇ ਉਸ ਦਾ ਅੰਤ ਨਹੀਂ ਲੈ ਸਕਦੇ। ਆਪਣੀ ਮਿਤ ਓਹ ਆਪ ਜਾਣਦਾ ਹੈ।

ਅਸਲ ਵਿਚ ਅਗਲੀਆਂ ਲਗ ਪਗ ੧੬ ਪਉੜੀਆਂ ਵਿਚ ਜੋ ਕੁਛ ਵਿਸਥਾਰ ਪੂਰਬਕ ਤੇ ਅਨੇਕ ਸੁਹਣੇ ਰੂਪਾਂ ਵਿਚ 'ਦਿਵਯ ਦਰਸ਼ਨ' ਵਰਣਿਆ ਹੈ. ਉਹ ਸ੍ਰੀ ਗੁਰੂ ਅਮਰਦਾਸ ਜੀ ਦੀ ਅਨੰਦ ਸਾਹਿਬ ਵਿਚ ਉਚਾਰੀ ਇਸ ਤੁਕ ਦਾ ਮਾਨੋ ਟੀਕਾ ਹੈ:—

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ [ਆਨੰਦ-੩੬]

ਇਨ੍ਹਾਂ ਪਉੜੀਆਂ ਵਿਚ ਕਈ ਥਾਂ ਦਿਵਯ ਦਰਸ਼ਨ ਨਾ ਨਸੀਬ ਹੋਣ ਦਾ ਕਾਰਣ ਤੇ ਓਹ ਰਾਹ ਬੀ ਦੱਸਿਆ ਹੈ. ਮਾਨੋਂ 'ਦਿਬ ਦ੍ਰਿਸ਼ਟੀ' ਨੇ 'ਅੰਧ ਦ੍ਰਿਸ਼ਟੀ' ਤੇ ਫਤੇ ਪਾਈ ਹੈ. ਤੇ ਅੰਧ ਦ੍ਰਿਸ਼ਟੀ ਵਾਲੇ ਜਗਤ ਲੋਕਾਂ ਨੂੰ ਦਿਬ ਦ੍ਰਿਸ਼ਟੀ ਪਾਕੇ ਉਸ ਨੂੰ ਫਤੇ ਕਰਨ ਦੀ ਜਾਚ ਦੱਸੀ ਹੈ ਕਿ ਇਹ ਦਿਵਯ ਦਰਸ਼ਨ ਕੀਕੂੰ ਪ੍ਰਾਪਤ ਹੁੰਦਾ ਹੈ। ਆਮ ਦੁਨੀਆਂਦਾਰ ਨੂੰ ਇਹ ਦਰਸ਼ਨ ਨਸੀਬ ਨਹੀਂ. ਕਿਉਂਕਿ ਉਸ ਦਾ ਮਨ ਤ੍ਰਿਸ਼ਨਾ ਤੇ ਕਾਮਨਾ ਰੂਪ ਹੈ. ਉਸ ਨੂੰ ਕ੍ਰਾਮ. ਕ੍ਰੋਧ. ਲੋਭ. ਮੋਹ. ਹੰਕਾਰ ਦੀ ਕਾਲੀ ਐਨਕ ਚੜ੍ਹ ਰਹੀ ਹੈ। ਉਹ ਜਿਸ ਕਰਕੇ 'ਅੰਧ ਦ੍ਰਿਸ਼ਟੀ' ਵਾਲਾ ਹੋ ਰਿਹਾ ਹੈ ਤੇ ਅਸੁਲ ਰੂਪ. ਜੋ ਦਿਬ ਦ੍ਰਿਸ਼ਟੀ ਨਾਲ ਦਿੱਸਦਾ ਹੈ. ਉਹ ਨਹੀਂ ਦੇਖ ਰਿਹਾ। ਇਸ ਪਰ ਇਕ ਦ੍ਰਿਸ਼ਟਾਂਤ ਹੈ. ਜਿਸ ਨਾਲ ਸੌਖੀ ਸਮਝ ਪੈਂਦੀ ਹੈ*:— ਇਕ ਪੇੜ ਨਾਲ ਥੱਕੇ ਹੋਏ ਪੀਲੇ ਪੀਲੇ ਸੰਗਤਰੇ ਲਟਕ ਰਹੇ ਹਨ. ਕੁਛ ਥੱਕੇ ਤੇ ਤ੍ਰਿਹਾਏ ਆਦਮੀ ਪਾਣੀ ਕਿ ਸ਼ਰਬਤ ਦੀ ਤ੍ਰਿਸ਼ਨਾ ਵਾਲੇ ਆ ਨਿਕਲੇ. ਉਨ੍ਹਾਂ ਨੂੰ ਲਟਕਦੇ ਫਲਾਂ ਵਿਚ ਖੱਟ-ਮਿੱਠਾ ਤੇ ਸੁਆਦੀਕ ਰਸ ਨਜ਼ਰ ਆਇਆ ਤੇ ਲਪਕ ਕੇ ਖਾਣੇ ਵਿਚ ਲਗ ਪਏ। ਓਥੇ ਹੀ ਇਕ 'ਮੁਸ਼ਕ ਦਾ ਰਸੀਆ' ਆ ਨਿਕਲਿਆ. ਜਿਸ ਨੂੰ ਤ੍ਰੇਹ ਨਹੀਂ. ਉਸ ਦਾ ਦਿਲ ਸੁਗੰਧੀ ਦਾ ਪਿਆਰਾ ਹੈ. ਉਸ ਨੂੰ ਉਨ੍ਹਾਂ ਸੰਗਤਰਿਆ

* ਦ੍ਰਿਸ਼ਟਾਂਤ ਦਾ ਇਕ ਅੰਗ ਹੀ ਲਈਦਾ ਹੈ।

ਵਿਚ ਸੁਗੰਧੀ ਦਿੱਸ ਪੈਂਦੀ ਹੈ। ਉਹੋ ਸੁਗੰਧੀ ਭਰੇ ਸੰਗਤਰੇ ਦੇ ਰਸ ਦੇ ਤ੍ਰਿਸ਼ਨਾਲੜੂ 'ਛਿੱਲੜ ਛਿੱਲੜ' ਕਹਿਕੇ ਸੱਟੀ ਜਾਂਦੇ ਹਨ, ਉਹੋ ਛਿੱਲੜ ਸੁਗੰਧੀ ਦੇ ਪ੍ਰੇਮੀ ਨੂੰ ਸੁਗੰਧਿ ਹੀ ਸੁਗੰਧਿ ਦਿੱਸਦੇ ਹਨ ਤੇ ਉਹ ਹੈਰਾਨ ਹੁੰਦਾ ਹੈ ਤੇ ਕੂਕਦਾ ਹੈ:-

ਸੁਗੰਧਿਨਮੁ ਸੁਗੰਧਿਨਮ੍ ਨਮਾਮਿਹਮ ਸੁਗੰਧਿਨਮ੍।

ਇਹ ਗੱਲ ਧਯਾਨ ਨਾਲ ਸਮਝਣੇ ਵਾਲੀ ਹੈ ਕਿ ਇਹ 'ਅਨੇਕ ਰੂਪ ਰੂਪਾਇ' ਵਾਲੀ ਦ੍ਰਿਸ਼ਟੀ ਸਾਡੀ ਸਾਧਾਰਨ ਦ੍ਰਿਸ਼ਟੀ ਨਹੀਂ, ਇਹ 'ਅਨੁਭਵ' ਹੈ*, ਜੈਸੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਫੁਰਮਾਇਆ ਹੈ।

ਗੁਰਪਰਸਾਦੀ ਜਾਣੀਐ ਤਉ ਅਨਭਉ ਪਾਵੈ।। [ਤਿਲੰਗ ਮ: ੧, ਅਸਟ:-੧]

ਅਨਭਉ ਨਾਲ ਨੈਣਾਂ ਵਿਚ ਜੋਤ ਆ ਜਾਂਦੀ ਹੈ। ਜੋਤਿ ਬਾਹਰੋਂ ਨਹੀਂ ਆਉਂਦੀ, ਅੰਦਰ ਹੀ ਰਖੀ ਹੈ, ਉਹੋ ਹੀ ਅਨੁਭਵ ਵਿਚ ਆ ਜਾਂਦੀ ਤੇ ਸੁਤੇ ਤੇ ਪ੍ਰਤੱਖ ਗਯਾਨ ਨੂੰ ਪ੍ਰਾਪਤ ਹੁੰਦੀ ਹੈ, ਸੋ ਗਯਾਨ ਕਿ ਲੱਖਤਾ ਹੁੰਦੀ ਹੈ। ਨਿਰਾ ਮਨ ਦਾ ਜਾਣਨਾ ਨਹੀਂ ਹੁੰਦਾ, ਉਹ 'ਦਿਬ ਦ੍ਰਿਸ਼ਟਿ' ਹੈ, ਜਿਸ ਨਾਲ ਕਿ ਇਸ ਵਾਰ ਵਿਚ ਵਾਹਿਗੁਰੂ ਜੀ ਨੂੰ 'ਸਰਬ ਰੂਪਾਂ' ਵਿਚ ਡਿੱਠਾ ਹੈ। ਕੀਕੂੰ ? ਉੱਤਰ:-

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ।।
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ।। ਏਹੁ ਵਿਸੁ** ਸੰਸਾਰੁ
ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ।। ਗੁਰ ਪਰਸਾਦੀ ਬੁਝਿਆ
ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ।। ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ
ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ।। [ਰਾਮਕਲੀ ਮ: ੩, ਅਨੰਦ-੩੬]

ਇਹ ਗੁਰੂ ਦੀ ਕ੍ਰਿਪਾ ਨਾਲ 'ਇਕ ਬੁੱਝਣਾ' (=ਅਨੁਭਵ) ਹੈ, ਜਿਸ ਨਾਲ ਕਿ 'ਅੰਧ ਨੈਣ' 'ਦਿਬ ਦ੍ਰਿਸ਼ਟੀ' ਵਾਲੇ ਹੋ ਜਾਂਦੇ ਹਨ।

## --ਰਾਗ ਬਿਹਾਗੜਾ ਸਮਾਪਤ--

* ਅਨੁਭਵ ਨਾਮ ਹੈ ਗਯਾਨ ਦਾ ਜੋ ਸਿਮ੍ਰਤੀ ਯਾ ਸੰਸਕਾਰਾਂ ਤੋਂ ਨਾ ਹੋਵੇ ਪਰ ਸਿੱਧਾ ਪ੍ਰਾਪਤ ਹੋਵੇ, ਨਿਰਸੰਸੇ ਹੋਵੇ ਤੇ ਸਭਯ ਨੂੰ ਲਖਾਉਂਦਾ ਹੋਵੇ, ਜੈਸਾ ਕਿ ਸ੍ਰੀ ਗੁਰੂ ਨਾਨਕ ਦੇਵ ਜਾ ਨੇ ਫੁਰਮਾਇਆ ਹੈ ਕਿ ਇਹ ਪਦ ਤ੍ਰਿਸ਼ਨਾ ਤੋਂ ਉਪਰ ਉਠਕੇ ਆਉਂਦਾ ਹੈ :-

ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ।। ਅਨਭਉ ਪਦੁ ਪਾਵੈ ਆਪੁ ਗਵਾਏ।।
ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ।। [ਮਾਰੂ ਮਹਲਾ ੧, ਸੋਲਹਾ-੨੧]

** ਵਿਸੁ=ਵਿਸ਼੍ਵ=ਸਾਰਾ ਸੰਸਾਰ।

# ਰਾਗੁ ਵਡਹੰਸੁ

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਰਾਗੁ ਵਡਹੰਸੁ ਮਹਲਾ ੧ ਘਰੁ ੧

ਵਡਹੰਸ ਰਾਗ ਦਾ ਨਾਮ ਰਾਗ ਮਾਲਾ ਵਿਚ ਨਹੀਂ ਹੈ। ਕੋਈ ਸੰਗੀਤਾਚਾਰਯ ਇਸ ਨੂੰ ਰਾਗਨੀ ਤੇ ਕੋਈ ਰਾਗ ਮੰਨਦਾ ਹੈ। ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰੇ ਵਿਚ ਪੂਜਨੀਕ ਪਿਤਾ ਡਾਕਟਰ ਚਰਨ ਸਿੰਘ ਜੀ ਇਸ ਬਾਰੇ ਇਹ ਵਾਕਫ਼ੀ ਦਿੰਦੇ ਹਨ :—

"ਨਾਦ ਬਿਨੋਦ ਵਿਚ ਮੇਘ ਰਾਗ ਦੀ ਰਾਗਨੀ ਵਡਹੰਸ ਕਰਕੇ ਲਿਖੀ ਹੈ। ਅੰਸ ਨ੍ਯਾਸ ਗ੍ਰਹ ਨਿਖਾਧ ਹੈ, ਸੰਪੂਰਨ ਹੈ, ਦੁਪਹਿਰ ਵੇਲੇ ਗਾਵੀਂਦੀ ਹੈ; ਸਾਰੰਗ, ਮੇਘ, ਕਾਮੋਦ ਮਿਲਕੇ ਬਣੀ ਹੈ।

ਸੁਰ ਤਾਲ ਸੰਬੂਹ ਵਿਚ ਮਾਲਕਉਂਸ ਦਾ ਪੁਤ੍ਰ ਕਰਕੇ ਲਿਖਿਆ ਹੈ।

| | | |
|---|---|---|
| ਸੁਰ ਗੁਰੂ ਇਸ ਦਾ ਪੰਚਮ ਹੈ। | | ਸੁਰ ਏਹ ਹਨ:— |
| ਬਾਦੀ | ਪੰਚਮ। | ਖਰਜ ਮੱਧਮ— ਸ਼ੁੱਧ। |
| ਸਮਬਾਦੀ | ਮਧਮ | ਪੰਚਮ, ਗੰਧਾਰ, ਰਿਖਭ। |
| ਅਨਬਾਦੀ | ਰਿਖਭ | ਧੈਵਤ, ਨਿਖਾਧ—ਤੀਬ੍ਰ। |
| ਖਾੜਵ ਹੈ, ਪਾ, ਨੀ, ਸਾ, ਰੇ, ਗਾ, ਮਾ, | | ਮਾਰੂ, ਗੌਰਾਨੀ, ਦੁਰਗਾ, ਧਨਾਸਰੀ |
| ਤੀਸਰੇ ਪਹਿਰ ਦਿਨ ਦੇ ਗਾਵੀਂਦੀ ਹੈ। | | ਜੈਤੀ ਮਿਲਕੇ ਵਡਹੰਸ ਬਣੀ ਹੈ। |

ਦੇਸੀ ਸੰਕੀਰਨ ਹੈ। ਮੌਸਮ ਸ਼ਰਦ ਰਿਤੂ ਹੈ; ਪਰੰਤੂ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਲਿਖਿਆ ਹੈ:—ਦੇਵ ਗਿਰੀ, ਗੌਰੀ, ਮਾਲਵ, ਸੰਕੀਰਣ, ਪੂਰੀਆ, ਧਨਾਸਰੀ ਮਿਲਕੇ ਵਡਹੰਸ ਬਣਿਆ ਹੈ, ਸੰਪੂਰਨ ਹੈ। ਸਾ, ਰੇ, ਗਾ, ਮਾ, ਪਾ, ਧਾ, ਨੀ,। ਦਿਨ ਦੇ ਤੀਜੇ ਪਹਿਰ ਗਾਂਵੀਦਾ ਹੈ। ਕਿਸੇ ਮਤ ਵਿਚ ਪੰਚਮ ਦੀ ਰਾਗਨੀ ਵਡਹੰਸ ਕਹੀ ਹੈ, ਪਰ ਉਸ ਵਿਚ ਟੋਡੀ ਦਾ ਮੇਲ ਹੈ। ਰਾਗ ਮਾਲਾ ਵਿਚ ਇਸ ਦਾ ਨਾਮ ਨਹੀਂ ਲਿਖਿਆ ਹੋਇਆ।"

[ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ]

### [ਵਡਹੰਸ ਮਹਲਾ ੧, ਚਉਪਦਾ–੧]

| ਮੂਲ | ਅਰਥ |
|---|---|
| ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥ | ਅਮਲੀ ਨੂੰ ਅਮਲ ਨਾ (ਬਹਮ ਪਹੁੰਚੇ ਭਾਵ) ਮਿਲੇ ਯਾ ਮਛੀ ਨੂੰ ਪਾਣੀ ਨਾ (ਪ੍ਰਾਪਤ) ਹੋਵੇ (ਤਾਂ ਓਹ |

| | |
|---|---|
| ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥ | ਵਿਆਕੁਲ ਹੁੰਦੇ ਹਨ. ਉਨ੍ਹਾਂ ਨੂੰ ਹੋਰ ਕੁਝ ਨਹੀਂ ਭਾਂਵਦਾ ਪਰ) ਜੋ ਆਪਣੇ ਸ਼ਹੁ (ਵਾਹਿਗੁਰੂ) ਦੇ (ਰੰਗ) ਰਤੇ ਹੁੰਦੇ ਹਨ ਉਨ੍ਹਾਂ (ਰੰਗ ਰਤਿਆਂ) ਨੂੰ ਸਭ ਕੋਈ ਭਾਉਂਦਾ ਹੈ ॥ ੧ ॥ |
| ਹਉ ਵਾਰੀ ਵੰਞਾ ਖੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥ | (ਸਹੁ ਵਿਚ 'ਨਾਮ' ਨਾਲ ਰੰਗੇ ਜਾਈਦਾ ਹੈ ਇਸ ਲਈ ਹੇ ਸਾਹਿਬ !) ਤੈਂ ਮਾਲਕ ਦੇ ਨਾਮ ਤੋਂ ਮੈਂ ਵਾਰੀ ਜਾਂਦਾ ਹਾਂ (ਤੇ) ਟੋਟੇ ਟੋਟੇ ਹੋਕੇ ਸਦਕੇ ਪਿਆ ਜਾਂਦਾ ਹਾਂ ॥ ੧ ॥ ਰਹਾਉ ॥ |
| ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾਕਾ ਨਾਉ ॥ ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥ ੨ ॥ | [ਪ੍ਰਸ਼ਨ-ਸਾਹਿਬ ਦਾ ਤੇ ਉਸ ਦੇ ਨਾਮ ਦਾ ਕਿਵੇਂ ਦਾ ਸੰਬੰਧ ਹੈ?] (ਮੇਰਾ) ਸਾਹਿਬ ਸੁਹਣੇ ਫਲ ਵਾਲਾ ਬ੍ਰਿਛ ਹੈ. ਜਿਸ ਦਾ 'ਨਾਮ' (ਉਸ ਬ੍ਰਿਛ ਦਾ) ਅੰਮ੍ਰਿਤ (ਫਲ) ਹੈ । ਜਿਨ੍ਹਾਂ ਨੇ (ਉਸ ਨਾਮ ਰੂਪੀ ਫਲ ਦਾ ਅੰਮ੍ਰਿਤ ਰਸ) ਪੀਤਾ ਹੈ. ਉਹ ਤ੍ਰਿਪਤ ਹੋ ਗਏ. ਉਨ੍ਹਾਂ (ਪੀਣ ਵਾਲਿਆਂ) ਤੋਂ ਮੈਂ ਸਦਕੇ ਹਾਂ ॥ ੨ ॥ |
| ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲ ॥ ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥ | [ਹੁਣ ਆਪਣੀ ਬਿਰਹ ਅਵਸਥਾ ਬਿਨੈ ਕਰਦੇ ਹਨ] (ਪਰ ਹੇ ਸਾਹਿਬਾ ! ਤੂੰ ਚਾਹੋ) ਸਾਰਿਆਂ ਦੇ ਨਾਲ ਪਿਆ ਵਸਦਾ ਹੈਂ ਪਰ ਮੈਨੂੰ ਨਜ਼ਰ ਨਹੀਂ ਆਉਂਦਾ । [ਹੁਣ ਪਰਮ ਨਿੰਮ੍ਰਤਾ ਵਿਚ ਦੋਸ਼ ਆਪਣੇ ਜ਼ਿੰਮੇ ਲੈਂਦੇ ਹਨ:] (ਇਸ) ਤਿਹਾਏ ਦੀ ਤ੍ਰਿਖਾ (ਪਿਆਸ) ਕੀਕੂੰ ਉਤਰੇ ਜਦ ਕਿ (ਤੈਂ) ਸਰੋਵਰ (ਤੇ ਮੈਂ ਤ੍ਰਿਖਾਤੁਰ ਦੇ) ਵਿਚਕਾਰ ਕੰਧ ਹੈ ॥ ੩ ॥ |
| ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥ ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥ ੪ ॥ ੧ ॥ | [ਹੁਣ ਵਾਹਿਗੁਰੂ ਜੀ ਤੋਂ ਤ੍ਰਿਪਤ ਹੋਣ ਦਾ ਸਮਾਨ ਮੰਗਦੇ ਹਨ:] ਤੂੰ ਮੇਰਾ ਸਾਹਿਬ (=ਸ਼ਾਹ ਹੈਂ), ਨਾਨਕ ਤੇਰਾ ਵਪਾਰੀ ਹੈ, (ਤੂੰਹੋਂ) ਮੇਰੀ ਰਾਸ ਹੈਂ (ਜੋ ਰਾਮ ਤੂੰਹੋਂ ਮੈਨੂੰ ਦੇਣੀ ਹੈ । ਨਾਲ ਦੇਹ ਸਿਫਤ ਤੇ ਅਰਦਾਸ. ਕਿਉਂਕਿ ਮੇਰੇ) ਮਨ ਦਾ ਤਾਂ ਹੀ ਧੋਖਾ* ਮਿਟਣਾ ਹੈ ਜਾਂ (ਮੈਂ ਤੇਰੇ ਅਗੇ) ਅਰਦਾਸ (ਕਰਦਾ ਰਹਾਂ ਤੇ) ਸਿਫਤਾਂ (ਗਾਉਂਦਾ ਰਹਾਂ) ॥੪॥ ੧॥ |

**ਵ੍ਯਾਖ੍ਯਾ**—ਇਸ ਸ਼ਬਦ ਵਿਚ ਪ੍ਰੇਮਾ ਭਗਤੀ ਦੇ ਦਿੱਤੇ ਉੱਚ ਖਿਆਲਾਂ ਲਈ ਸ੍ਰੀ ਗੁਰੂ ਜੀ ਨੇ ਕਈ ਦ੍ਰਿਸ਼ਟਾਂਤ ਵਰਤੇ ਹਨ ।

ਪਹਿਲਾ ਖਿਆਲ ਜੋ ਆਪ ਜੀ ਨੇ ਦਿੱਤਾ ਹੈ. ਇਹ ਹੈ: ਕਿ ਜੋ ਪਰਮੇਸ਼ੁਰ ਦੇ ਪਿਆਰ ਵਿਚ ਰੰਗੇ ਗਏ ਹਨ ਉਹਨਾਂ ਨੂੰ ਸਭ ਕੋਈ ਚੰਗਾ ਲਗਦਾ ਹੈ । ਮੁਰਾਦ ਇਹ ਹੈ ਕਿ ਪਹਿਲਾਂ ਤਾਂ ਜਦ ਵੈਰਾਗ ਹੁੰਦਾ ਹੈ ਤਾਂ ਵੈਰਾਗੀ ਪੁਰਖ ਆਪਣੇ ਆਪ ਨੂੰ ਸਭ ਤੋਂ ਉਪਰਾਮ ਕਰ ਲੈਂਦੇ ਹਨ. ਪਰ ਜਦ ਰੰਗ ਰੱਤੜੇ ਹੋ ਜਾਂਦੇ ਹਨ ਤਾਂ ਜਿਵੇਂ ਵਾਹਿਗੁਰੂ ਜਗਤ ਦੀ ਸੰਭਾਲ ਕਰਦਾ ਹੈ. ਤਿਵੇਂ ਉਹ ਸਭ ਕਿਸੇ ਦਾ ਭਲਾ ਕਰਦੇ ਹਨ, ਉਹਨਾਂ ਨੂੰ ਕਿਸੇ ਤੋਂ ਨਫਰਤ ਨਹੀਂ ਰਹਿੰਦੀ । ਇਸ ਗਲ ਲਈ ਆਪ ਜੀ ਨੇ ਦੋ ਦ੍ਰਿਸ਼ਟਾਂਤ ਵਰਤੇ ਹਨ ਪਰ ਓਹ ਇਸ ਰੰਗ ਰਤੜੀ ਅਵਸਥਾ ਦੇ ਉਲਟਵੇਂ ਪਾਸੇ ਦੇ ਵਰਤੇ ਕਿ ਜਿਵੇਂ ਅਮਲ ਵਿਚ ਰੱਤੇ ਨਸ਼ਈ ਨੂੰ ਤੇ ਪਾਣੀ ਆਸਰੇ ਰਹਿੰਦੀ ਮੱਛੀ ਨੂੰ ਆਪਣੇ ਆਸਰੇ ਨਾ ਰਹਿਣ ਤੇ ਵ੍ਯਾਕੁਲਤਾ ਹੁੰਦੀ ਹੈ, ਤੇ ਹੋਰ ਕੁਛ ਨਹੀਂ ਭਾਉਂਦਾ ਤੇ ਪ੍ਰਾਪਤੀ ਹੋਣ ਤੇ ਅਪਣੀ ਮੌਜ ਬਹਾਰ ਹੁੰਦੀ ਹੈ, ਪਰ ਉਹਨਾਂ ਨੂੰ ਦੋਹਾਂ ਹਾਲਤਾਂ ਵਿਚ ਦੂਸਰੇ ਦੇ ਭਲੇ ਦੀ ਪਰਵਾਹ ਕੋਈ ਨਹੀਂ ਹੁੰਦੀ:

* ਧੋਖਾ—ਤੌਖਲਾ, ਫਿਕਰ, ਭੁਲੇਵਾ, ਸੰਸਾ ।

ਉਹ ਹਾਲਤ ਪਰਮੇਸ਼ੁਰ ਦੇ ਅਮਲੀ ਦੀ ਨਹੀਂ ਹੈ। ਪਰਮੇਸ਼ੁਰ ਪ੍ਰੇਮ ਦਾ ਅਮਲੀ ਸ਼ਹੁ ਨਾਲ ਪਿਆਰ ਕਰਦਾ ਅਪਣੀ ਮੌਜ ਬਹਾਰ ਵਿਚ ਖ਼ੁਦਗ਼ਰਜ਼ ਨਹੀਂ ਹੁੰਦਾ. ਉਹ ਪਰਮੇਸ਼ੁਰ ਦੇ ਰਚਿਆਂ ਜੀਵਾਂ ਦਾ ਭਲਾ ਕਰਦਾ ਹੈ। ਯਥਾ:-

ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ।। [ਕਾਨੜਾ ਮਹਲਾ ੫-੮]

ਇਸ ਕਰਕੇ ਦ੍ਰਿਸ਼ਟਾਂਤ ਵਿਚ ਮਨਫ਼ੀਅਤ ਅਰਥਾਤ ਨਿਖੇਧੀਵਾਚਕ ਪਦ 'ਨਾ' ਨਹੀਂ ਵਰਤਿਆ: ਓਥੇ ਫੁਰਮਾਇਆ—'ਤਿਨ ਭਾਵੈ ਸਭੁ ਕੋਇ' ਉਹਨਾਂ ਨੂੰ ਸਭ ਕੋਈ ਚੰਗਾ ਲਗਦਾ ਹੈ।

੨. ਹੁਣ ਸੁਆਲ ਪੈਂਦਾ ਹੁੰਦਾ ਹੈ ਕਿ ਸ਼ਹੁ ਵਿਚ ਰੱਤੇ ਰਖਣ ਵਾਲਾ ਨਸ਼ਾ ਕੀ ਹੈ? ਤਾਂ ਫੁਰਮਾਉਂਦੇ ਹਨ ਕਿ ਉਹ ਮੇਰੇ ਸਾਹਿਬ ਦਾ 'ਨਾਮ' ਹੈ। ਜਿਸ ਨਾਮ ਤੋਂ ਮੈਂ ਸਦਕੇ ਜਾਵਾਂ। ਭਾਵ ਹੈ ਕਿ ਉਹ 'ਨਾਮ' ਅਤਿ ਅਮੋਲਕ ਵਸਤੂ ਹੈ। ਫਿਰ ਸੁਆਲ ਪੈਂਦਾ ਹੁੰਦਾ ਹੈ ਕਿ ਸਾਹਿਬ ਤੇ ਉਸ ਦੇ ਨਾਮ ਦਾ ਪਰਸਪਰ ਸੰਬੰਧ ਕਿਵੇਂ ਦਾ ਹੈ. ਜੋ ਨਾਮ ਐਨਾ ਅਮੋਲਕ ਫੁਰਮਾਯਾ ਹੈ ? ਤਾਂ ਨਵਾਂ ਦ੍ਰਿਸ਼ਟਾਂਤ ਵਰਤਦੇ ਹਨ. ਕਿਉਂਕਿ ਪਹਿਲਾ ਅਮਲ ਵਾਲਾ ਤੇ ਪਾਣੀ ਵਾਲਾ ਦ੍ਰਿਸ਼ਟਾਂਤ ਦੋਵੇਂ ਨਹੀਂ ਢੁੱਕਦੇ। ਉਹ ਇਹ ਹੈ ਕਿ ਜਿਵੇਂ ਬ੍ਰਿਛ ਤੇ ਫਲ ਦਾ ਸਨਬੰਧ ਹੈ: ਉਸੀ ਪ੍ਰਕਾਰ ਦਾ ਸਨਬੰਧ ਨਾਮ. ਤੇ ਜਿਸ ਦਾ ਨਾਮ ਹੈ. ਉਸ ਸਾਹਿਬ ਦਾ ਹੈ। ਵਾਹਿਗੁਰੂ ਮਾਨੋਂ ਬ੍ਰਿੱਛ ਹੈ. ਨਾਮ ਉਸ ਨੂੰ ਫਲ ਲਗਾ ਹੈ। ਉਹ ਫਲ ਕੋਈ ਨਸ਼ੇ ਵਾਲਾ ਵਿਹੁਲਾ ਫਲ ਨਹੀਂ. ਉਹ ਅੰਮ੍ਰਿਤ ਫਲ ਹੈ. ਅਰਥਾਤ ਸ੍ਵਾਦੀਕ ਹੈ ਤੇ ਖਾਣ ਵਾਲੇ ਨੂੰ ਅਮਰ ਕਰ ਦਿੰਦਾ ਹੈ। ਜੋ ਉਸ ਦਾ ਰਸ ਪੀਂਦੇ ਹਨ. ਓਹ ਜੀਉਂਦੇ ਜੀ ਮਨ ਤਨ ਆਤਮਾ ਕਰਕੇ ਤ੍ਰਿਪਤ ਹੋ ਜਾਂਦੇ ਹਨ। ਯਥਾ:—

ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ।। [ਸੂਹੀ ਮਹਲਾ ੩. ਅਸਟ: ੩-੮]

ਤ੍ਰਿਪਤੀ 'ਰਜ' ਨੂੰ ਆਖਦੇ ਹਨ ਪਰ ਇਹ ਇਕ ਆਤਮ ਅਵਸਥਾ ਦਾ ਬੀ ਨਾਮ ਹੈ*. ਜਿੱਥੇ ਜਾਕੇ 'ਤਿਲੁ ਨ ਤਮਾਇ' ਹੋ ਜਾਈਦਾ ਹੈ।

੩. ਹੁਣ ਪ੍ਰਸ਼ਨ ਹੋਇਆ ਕਿ ਆਪ ਜੋ ਫੁਰਮਾ ਰਹੇ ਹੋ. ਆਪ ਨੂੰ ਉਹ ਅੰਮ੍ਰਿਤ ਪ੍ਰਾਪਤ ਹੈ? ਤਾਂ ਨਿੰਮ੍ਰਤਾ ਦੀ ਅਵਧੀ ਸ੍ਰੀ ਗੁਰੂ ਜੀ ਨਵਾਂ ਦ੍ਰਿਸ਼ਟਾਂਤ ਲੈਂਦੇ ਹਨ. ਕਿਉਂਕਿ ਅੰਮ੍ਰਿਤ ਨੂੰ ਹੁਣ ਵਿਸ਼ਾਲ ਦੱਸਣਾ ਹੈ. ਇਸ ਕਰਕੇ ਸਰੋਵਰ ਦਾ ਦ੍ਰਿਸ਼ਟਾਂਤ ਲੀਤਾ. ਨਾਲ ਸਰੋਵਰ ਅਗੇ ਕੰਧ ਦਾ ਖਿਆਲ ਕੀਤਾ। ਕਿ ਜੇ ਤਿਹਾਏ ਆਦਮੀ ਤੇ ਸਰੋਵਰ ਦੇ ਵਿਚ ਕੰਧ ਹੋਵੇ ਤਾਂ ਉਹ ਪਾਣੀ ਨਹੀਂ ਪੀ ਸਕਦਾ. ਤਿਵੇਂ ਮੇਰੇ ਤੇ ਅੰਮ੍ਰਿਤ ਦੇ ਸਰੋਵਰ ਦੇ ਵਿਚਾਲੇ ਕੰਧ ਹੈ. ਉਹ ਕੰਧ ਹਉਮੈ** ਦੀ ਹੈ।

੪. ਇਹ ਆਪ ਨੇ ਉਚਾਰਿਆ ਪਰਮ ਨਿੰਮ੍ਰਤਾ ਵਿਚ, ਹਉਂ ਅਤੀਤਤਾ ਵਿਚ. ਪਰ ਅਸਲ ਵਿਚ ਆਪ ਜੀ ਤਾਂ ਨਾਮ ਦੇ ਰੰਗ ਰੱਤੇ ਸਾਹਿਬ ਦੇ ਪਿਆਰ ਨਾਲ ਸਦਾ ਭਰੇ ਹੋਏ ਹਨ। ਸੋ ਜੋ ਕੁਛ ਕਿਹਾ ਹੈ ਉਸ ਦਾ ਮਤਲਬ ਮਨਫ਼ੀਅਤ ਨਹੀਂ ਕਿ ਮੇਰਾ ਮੂਲੋਂ ਸਾਹਿਬ ਨਾਲ ਕੋਈ ਸਨਬੰਧ ਨਹੀਂ. ਸਨਬੰਧ ਆਪ ਦਾ ਪਰਮ ਨੇੜੇ ਦਾ ਹੈ. ਸੋ ਉਸ ਸਨਬੰਧ ਦੇ ਦੱਸਣ ਲਈ ਹੁਣ ਕੰਧ ਤੇ ਸਰੋਵਰ ਦਾ ਦ੍ਰਿਸ਼ਟਾਂਤ ਨਹੀਂ ਢੁੱਕੇਗਾ. ਇਸ ਲਈ ਬਾਣੀਏ ਦਾ ਦ੍ਰਿਸ਼ਟਾਂਤ ਲਿਆ ਕਿ ਵਾਹਿਗੁਰੂ ਇਕ ਵਡੇ ਸਾਹ ਦੀ ਨਿਆਈਂ ਨਾਮ ਵੱਖਰ ਦਾ ਸ਼ਾਹ ਹੈ. ਮੈਂ ਉਸ ਦੇ ਅੱਗੇ ਛੋਟਾ ਵਪਾਰੀ ਹਾਂ. ਜਿਨ੍ਹਾਂ ਨੂੰ ਕਦੇ

---

*ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤ ਪੀਵਾਂ ਜੀਉ। [ਮਾਝ ਮਹਲਾ ੫-੧੬]

**ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ [ਮਲਾਰ ਮਹਲਾ ੪-੧]

ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ ।। [ਸੋਰਠਿ ਮਹਲਾ ੫-੬੧]

ਭਰਮ ਨੂੰ ਬੀ ਕੰਧ ਕਿਹਾ ਹੈ:- ਤੂਟੀ ਭੀਤਾ ਭਰਮ ਗੜਾ ।। [ਆਸਾ ਮਹਲਾ ੫. ਛੰਤ-੧]

ਇਹ ਪਾਲਿ ਯਾ ਕੰਧ 'ਕੂੜ' ਦੀ ਬੀ ਫੁਰਮਾਈ ਹੈ. ਕਿਉਂਕਿ ਹਉਮੈ ਕੂੜ ਦੀ ਹੀ ਮਾਂ ਹੈ ।।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ— ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ।। [ਜਪੁਜੀ-੧]

ਤੀਸਰੇ ਸਤਿਗੁਰਾਂ ਨੇ ਫੁਰਮਾਯਾ ਹੈ:- ਕੂੜੇ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ ।। [ਵਡਹੰਸ ਵਾਰ ਮਹਲਾ ੩-੧੪]

ਫੇਰ ਫੁਰਮਾਯਾ ਹੈ:- ਕੂੜੈ ਕੀ ਪਾਲਿ ਵਿਚਹੁ ਨਿਕਲੈ ਤਾ ਸਦਾ ਸੁਖੁ ਹੋਇ ।। [ਗੂਜਰੀ ਮ: ੩-੩]

ਪੰਕਾਰ ਕਹਿੰਦੇ ਹਨ, ਕਦੇ ਵਣਜਾਰਾ ਤੇ ਵਡੇ ਨੂੰ ਗੁਮਾਸ਼ਤਾ ਕਹਿੰਦੇ ਹਨ। ਸੋ ਮੈਂ ਨਾਮ ਵੱਖਰ ਦਾ ਛੋਟਾ ਵਣਜਾਰਾ ਹਾਂ ਜਿਸ ਦਾ ਸ਼ਾਹ ਮੇਰਾ ਸਾਹਿਬ ਵਾਹਿਗੁਰੂ ਹੈ। ਇਸ ਦ੍ਰਿਸ਼ਟਾਂਤ ਵਿਚ ਆਪ ਨਾਮ ਵੱਖਰ ਵਾਲੇ ਵਣਜਾਰੇ ਸਹੀ ਹੋ ਗਏ, ਪਰ ਹਉਂ ਨਾ ਪਈ, ਕਿਉਂਕਿ ਵਡਾ ਸ਼ਾਹ ਤੇ ਦਾਤਾ ਵਾਹਿਗੁਰੂ ਨੂੰ ਦੱਸਿਆ, ਆਪ ਨੂੰ ਉਸ ਦੇ ਅਗੇ ਛੋਟਾ ਵਪਾਰੀ ਦੱਸਿਆ।

ਅਤਿ ਸੰਖੇਪ ਰਚਨਾ ਵਿਚ ਵਿਸ਼ਾਲ ਮਤਲਬ ਭਰ ਦੇਣ ਵਾਲੇ ਸ੍ਰੀ ਗੁਰੂ ਜੀ ਦੇ 'ਮੈ ਰਾਸਿ' ਕਹਿਣ ਵਿਚ 'ਦਿਓ' ਪਦ ਦੀ ਲੁਪਤੀ ਹੈ, ਮਤਲਬ ਹੈ ਮੈਨੂੰ ਰਾਸ ਦਿਓ। ਰਾਸ ਕੀ ਹੈ ਜੋ ਮੰਗਦੇ ਹਨ ? ਏਥੇ ਇਸ ਦੇ ਉੱਤਰ ਵਿਚ ਫੁਰਮਾਯਾ 'ਤੂੰ ਸਾਹਿਬੁ ਮੈ ਰਾਸਿ'. ਤੂੰ ਮੇਰਾ ਮਾਲਕ (ਸ਼ਾਹ) ਹੈਂ ਤੂੰਹੋਂ ਮੇਰੀ ਰਾਸ ਹੈਂ: ਦੋਇ ਗਲਾਂ ਕੀਕੂੰ? ਹੁਣ ਅਸਾਂ ਅੰਕ ਦੋ ਵਲ ਮੁੜ ਝਾਤ ਮਾਰਨੀ ਹੈ: ਜਿਥੇ 'ਸਾਹਿਬੁ' ਨੂੰ 'ਸਫਲ ਰੁਖ' ਕਿਹਾ ਹੈ ਤੇ 'ਨਾਮ' ਨੂੰ ਉਸ ਦਾ 'ਅੰਮ੍ਰਿਤ ਫਲ' ਕਿਹਾ ਹੈ, ਏਥੇ (ਅੰਕ ੪ ਵਿਚ) ਸਾਹਿਬ ਨੂੰ 'ਸਾਹਿਬ' ਤੇ ਉਸੇ ਨੂੰ 'ਰਾਸਿ' ਕਿਹਾ ਹੈ। ਗੋਯਾ ਹੁਣ ਸਾਹਿਬ ਤਾਂ 'ਸਾਹਿਬ' ਹੀ ਰਿਹਾ ਪਰ ਅੰਮ੍ਰਿਤ ਫਲ 'ਰਾਸਿ' ਹੋ ਗਿਆ, ਓਥੇ ਹੀ ਅੰਮ੍ਰਿਤ ਫਲ ਨੂੰ 'ਨਾਮ' ਦੱਸ ਆਏ ਹਨ— 'ਅੰਮ੍ਰਿਤੁ ਜਾਕਾ ਨਾਉ'।। ਐਉਂ 'ਰਾਸਿ' ਦਾ ਭਾਵ 'ਨਾਮ' ਹੋਇਆ।

ਫਿਰ ਹੋਰ ਵੀਚਾਰ ਕਰੀਏ:— ਸਾਰਾ 'ਸਫਲ ਬ੍ਰਿੱਛ' ਸਾਹਿਬ ਹੈ, ਜੋ ਫਲ ਲਗੇ ਹਨ ਓਹ ਬ੍ਰਿਛ ਤੋਂ ਬਣੇ ਬ੍ਰਿੱਛ ਨਾਲ ਲਗੇ ਬ੍ਰਿਛ ਦਾ ਹੀ ਰੂਪ ਹਨ, ਪਰ ਉਹ ਬ੍ਰਿੱਛ ਦੀ ਰਾਸ ਬੀ ਹਨ, ਕਿਉਂਕਿ ਵਪਾਰੀਆਂ ਨੂੰ ਬ੍ਰਿੱਛ ਫਲਾਂ ਦੀ ਰਾਸ ਦੇਂਦਾ ਹੈ, ਇਸ ਤਰ੍ਹਾਂ ਸਾਹਿਬ ਅਪਣੇ ਨਾਲ ਅਭੇਦ 'ਨਾਮ ਦੀ ਰਾਸ'* ਅਪਣੇ ਵਪਾਰੀਆਂ ਨੂੰ ਦੇਂਦਾ ਹੈ। ਸੋ ਸਾਫ ਹੋ ਗਿਆ ਕਿ ਸਾਹਿਬ ਸ਼ਾਹ ਬੀ ਹੈ ਤੇ ਰਾਸ ਬੀ।

ਹੁਣ ਰਹੀ ਇਹ ਗਲ ਕਿ ਸ੍ਰੀ ਗੁਰੂ ਜੀ ਨੇ ਕਿਤੇ ਹੋਰਥੇ ਬੀ 'ਨਾਮ' ਨੂੰ 'ਰਾਸਿ' ਕਿਹਾ ਹੈ? ਤਾਂ ਇਹ ਤੁਕ ਵਾਚੋ:—

ਜਨ ਨਾਨਕ ਹਰਿ ਨਾਮ ਧਨੁ ਰਾਸਿ।।        [ਬਿਲਾਵਲ ਮਹਲਾ ੧-੪]

ਇਸੀ ਤਰ੍ਹਾਂ ਪੰਜਵੇਂ ਸਤਿਗੁਰਾਂ ਨੇ ਫੁਰਮਾਇਆ ਹੈ:—

ਰਾਸਿ ਦੀਈ ਹਰਿ ਏਕੋ ਨਾਮੁ।।        [ਗੋਂਡ ਮਹਲਾ ੫-੪]

ਪੁਨਾ:— ਨਾਮੁ ਹਮਾਰੇ ਜੀਅ ਕੀ ਰਾਸਿ।।[ਗੋਂਡ ਮਹਲਾ ੫-੪]

ਪੁਨਾ:— ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ।। [ਮਲਾਰ ਮਹਲਾ ੫-੧੪

ਪੁਨਾ:—ਨਾਮੁ ਰਾਸਿ ਸਾਧ ਸੰਗਿ ਖਾਟੀ।।        [ਗਉੜੀ ਮ: ੫-੧੪੩]

ਹੁਣ ਰਹੀ ਅੰਤਲੀ ਤੁਕ, ਇਸ ਵਿਚ 'ਅਰਦਾਸ ਤੇ ਸਿਫਤ ਕਰਨੀ' ਮੰਗੀ ਹੈ।

ਵਪਾਰੀਆਂ ਨੂੰ ਘਾਟੇ ਨਫੇ ਦਾ ਤੌਖਲਾ ਰਹਿੰਦਾ ਹੈ, ਤਿਵੇਂ ਕੀ ਨਾਮ ਦੇ ਵਪਾਰੀਆਂ ਨੂੰ ਬੀ ਕੋਈ ਤੌਖਲਾ ਰਹਿੰਦਾ ਹੈ ? ਜਦ ਵਾਕ ਹੈ—'ਸੋਈ ਨਾਮੁ ਅਛਲੁ ਭਗਤਹ ਭਵ ਤਾਰਨੁ ਅਮਰਦਾਸ ਗੁਰ ਕਉ ਫੁਰਿਆ**' ਤਾਂ ਸਫੁਟ ਹੈ ਕਿ ਨਾਮ ਦੇ ਅਛਲ ਹੁੰਦੇ ਤਕ ਕੋਈ ਤੌਖਲਾ ਹੁੰਦਾ ਹੈ। ਫੇਰ ਫੁਰਮਾਯਾ—ਨਉਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ***।। 'ਛਿਕ ਬੰਨ੍ਹਣਾ' ਬੀ ਕਿਸੇ ਤੌਖਲੇ ਦਾ ਲਖਾਯਕ ਹੈ। ਉਸ ਦਾ ਇਲਾਜ ਏਥੇ ਦੱਸਦੇ ਹਨ:—

ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ।।

ਅਰਦਾਸ ਕਰਦੇ ਰਹਿਣਾ ਵਾਹਿਗੁਰੂ ਜੀ ਅਗੇ ਵਾਹਿਗੁਰੂ ਦੇ ਫਜ਼ਲ ਲਈ ਤੇ ਗੁਣ ਗਾਉਂਦੇ, ਉਚਾਰਦੇ, ਵੀਚਾਰਦੇ ਰਹਿਣਾ ਵਾਹਿਗੁਰੂ ਦੇ ਰੰਗ ਰੱਤੇ ਰਹਿਣ ਲਈ, ਇਹ ਦੋ ਸਹਾਯਕ ਹਨ 'ਨਾਮ' ਨੂੰ 'ਅਛਲ ਨਾਮ' ਬਣਾ ਦੇਣ ਦੇ।

---

*ਨਾਮ ਨਾਮੀ ਦੀ ਅਭੇਦਤਾ ਮੰਨੀ ਪ੍ਰਮੰਨੀ ਗਲ ਹੈ।

**ਸਵਈਏ ਮਹਲੇ ਤੀਜੇ ਕੇ-੧।    ***ਸਿਰੀ ਰਾਗੁ ਮਹਲਾ ੫, ਪੈ ਪਾਇ ਮਨਾਈ ........-੮

ਅਸਲ ਵਿਚ ਛੇਕੜਲੀਆਂ ਦੋ ਤੁਕਾਂ ਆਪਣੇ ਦੁਆਰਾ ਸਾਨੂੰ ਤਾਕੀਦੀ ਉਪਦੇਸ਼ ਦਿੱਤਾ ਹੈ ਕਿ ਨਾਮ ਨੂੰ ਰਾਮ ਸਮਝਕੇ ਵਪਾਰ ਕਰੋ, ਪਰ ਨਾਲ ਅਰਦਾਸ ਤੇ ਸਿਫਤ ਸਲਾਹ ਜਾਰੀ ਰਖੋ ਤਾ ਇਹ ਸਦਾ ਹਜ਼ੂਰੀ ਬਣਕੇ ਵਾਹਿਗੁਰੂ ਜੀ ਹਰ ਛਿਨ ਅੰਗ ਸੰਗ ਰਹਿਣਗੇ ਤੇ ਅਵਿਛੜ ਹੋ ਜਾਣਗੇ ।

**ਵਿਸ਼ੇਸ਼**—ਇਸ ਸ਼ਬਦ ਦੀਆਂ ਪਹਿਲੀਆਂ ਦੋ ਤੁਕਾਂ ਦੇ ਅਰਥ ਭਾਵ ਤੇ ਦੀਰਘ ਵੀਚਾਰ ਦੀ ਲੋੜ ਪੈਂਦੀ ਹੈ । ਪਹਿਲੀ ਸਤਰ ਵਿਚ ਦ੍ਰਿਸ਼ਟਾਂਤ ਹਨ, ਜਿਨ੍ਹਾਂ ਵਿਚ ਦੋ ਵਾਂਛਤ ਪਦਾਰਥਾਂ ਦੀ 'ਨਹੀਂ' ਦੱਸੀ ਹੈ, ਜਿਸ ਤੋਂ ਪਾਠਕ ਨੂੰ ਅਗਲੀ ਸਤਰ ਦੇ ਦ੍ਰਿਸ਼ਟਾਂਤ ਵਿਚ ਬੀ ਓਸੇ ਪ੍ਰਕਾਰ ਦੀ 'ਨਹੀਂ' ਮਿਲਣ ਦੀ ਆਸ ਹੋ ਜਾਂਦੀ ਹੈ । ਜੀਕੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਇਸ ਤੁਕ ਵਿਚ ਹੈ—'ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ'* ।। ਪਰ ਅਗਲੀ ਸਤਰ ਵਿਚ 'ਨਹੀਂ' ਦੀ ਥਾਂ 'ਹੈ' ਹੈ, ਕਿਉਂਕਿ ਜਦ ਕਿਹਾ ਕਿ 'ਭਾਵੈ' ਤਾਂ ਉਸ ਦਾ ਅਰਥ ਹੈ 'ਭਾਉਂਦਾ ਹੈ' । ਇਸ ਕਰਕੇ ਅਰਥ ਕਰਨ ਵੇਲੇ 'ਹੈ' ਦੀ ਥਾਂ 'ਨਹੀਂ' ਕੋਲੋਂ ਪਾਕੇ ਕਾਰਜ ਸਾਰੀਦਾ ਹੈ ਤੇ ਅਰਥ ਕਈ ਤਰ੍ਹਾਂ ਲਾਈਦਾ ਹੈ, ਪਰ ਭਾਵ 'ਮਨਫੀਅਤ' (ਨਿਖੇਧੀ) ਦਾ ਤੇ 'ਮਿਸਾਲ' ਦਾ ਹੀ ਰਹਿੰਦਾ ਹੈ ।

(ੳ) ਯਥਾ:— ਅਮਲੀ ਨੂੰ ਅਮਲ 'ਨਾ' ਮਿਲੇ, ਮਛੀ ਨੂੰ ਜਲ 'ਨਾ' ਮਿਲੇ (ਤਾਂ ਉਹ ਪ੍ਰਸੰਨ ਨਹੀਂ ਹੁੰਦੇ ਤਿਵੇਂ) ਜੋ ਆਪਣੇ ਸ਼ਹੁ ਵਿਚ ਰੱਤੇ ਹਨ ਤਿਨ੍ਹਾਂ ਨੂੰ (ਚਾਹੇ ਕੋਈ ਪਦਾਰਥ ਦਿਓ) ਓਹ (ਤੇਰੇ ਨਾਮ ਬਿਨਾਂ) ਪ੍ਰਸੰਨ 'ਨਹੀਂ ਹੁੰਦੇ' । ਮੂਲ ਵਿਚ ਸੀ 'ਤਿਨ ਭਾਵੈ ਸਭੁ ਕੋਇ', ਅਰਥ ਵਿਚ ਕਰਨਾ ਪਿਆ ਓਹ ਪ੍ਰਸੰਨ ਨਹੀਂ ਹੁੰਦੇ ।

(ਅ) 'ਨਹੀਂ' ਪਦ ਕੋਲੋਂ ਨਾ ਪਾਉਣਾ ਪਵੇ ਤਦ ਐਉਂ ਬੀ ਯਤਨ ਕਰੀਦਾ ਹੈ ਕਿ ਤਿਨ ਨੂੰ ਤਿ+ਨ ਕਰੀਦਾ ਹੈ ਤੇ ਅਰਥ ਲਾਈਦੇ ਹਨ ਤਿ=ਤਿਨਾਂ ਨੂੰ+ਨ=ਨਹੀਂ ਭਾਉਂਦਾ ਸਭ ਕੋਇ । ਪਰੰਤੂ ਭਾਵ 'ਮਨਫ਼ੀ' (ਨਿਖੇਧੀ) ਦਾ ਹੀ ਰਹਿੰਦਾ ਹੈ ।

(ੲ) ਕਦੇ 'ਭਾਵੈ' ਦਾ 'ਭਾਵੇਂ' ਅਰਥ ਕਰਕੇ ਅਰਥ ਲਾਈਦਾ ਹੈ, ਯਥਾ—ਭਾਵੇਂ ਸਭ (ਪਦਾਰਥ ਦਿਓ, ਪਰ) ਉਨ੍ਹਾਂ ਨੂੰ ਪ੍ਰਸੰਨ ਕੋਈ (ਨਹੀਂ ਕਰਦਾ), ਇਸ ਵਿਚ ਬੀ 'ਨਹੀਂ' ਦਾ ਅਰਥ ਰਿਹਾ ।

(ਸ) ਇਕ ਹੋਰ ਯਤਨ ਇਉਂ ਹੈ ਕਿ ਜਿਵੇਂ ਅਮਲੀ ਨੂੰ ਅਮਲ ਤੁੱਲ ਕੋਈ ਪਿਆਰਾ ਨਹੀਂ, ਮੱਛੀ ਨੂੰ ਜਲ ਤੁਲ ਕੋਈ ਪਿਆਰਾ ਨਹੀਂ, ਤਿਵੇਂ ਸ਼ਹੁ ਰੱਤਿਆਂ ਨੂੰ ਹਰੀ ਤੁਲ ਕੋਈ ਪਿਆਰਾ ਨਹੀਂ।

ਇਸ ਅਰਥ ਵਿਚ ਬੀ 'ਹਰੀ ਤੁੱਲ ਪਿਆਰਾ' ਦੇ ਨਾਲ 'ਨਹੀਂ' ਕੋਲੋਂ ਪਾਉਣਾ ਪਿਆ ਤੇ 'ਤਿਨ ਭਾਵੈ ਸਭੁ ਕੋਇ' ਦੇ ਅਰਥ ਨਾਲ ਨਾ ਢੁੱਕੇ ।

(ਹ) ਜੋ ਆਪਣੇ ਸਹੁ (=ਵਾਹਿਗੁਰੂ) ਦੇ (ਪ੍ਰੇਮ ਵਿਚ) ਰੱਤੇ ਹੁੰਦੇ ਹਨ ਉਨ੍ਹਾਂ ਨੂੰ ਸਭ ਕੋਈ ਚੰਗਾ ਲਗਦਾ ਹੈ, (ਪਰ ਜੇ ਉਨ੍ਹਾਂ ਦਾ ਉਹ ਰੰਗ ਜ਼ਰਾ ਬੀ ਟੁੱਟੇ ਤਾਂ ਓਹ ਐਉਂ ਹੋ ਜਾਂਦੇ ਹਨ ਜਿਵੇਂ) ਨੰਸ਼ਈ ਜਿਸ ਨੂੰ ਨਸ਼ਾ ਨਾ (ਬਹਮ) ਪਹੁੰਚੇ, ਯਾ ਮੱਛੀ ਜਿਸ ਨੂੰ ਪਾਣੀ ਨਾ (ਪ੍ਰਾਪਤ) ਹੋਵੇ । (ਭਾਵ, ਫੇਰ ਉਨ੍ਹਾਂ ਨੂੰ ਕੋਈ ਨਹੀਂ ਭਾਉਂਦਾ) ।

ਐਉਂ ਅਰਥ ਲਾਉਣ ਵਿਚ ਬੀ ਦ੍ਰਿਸ਼ਟਾਂਤ ਵਿਚ ਪਏ 'ਨ' ਪਦ ਨੂੰ ਦ੍ਰਿਸ਼ਟਾਂਤ ਵਿਚ ਵਰਤਿਆ, ਪਰ ਅਰਥ ਭਾਵ 'ਨਹੀਂ ਦਾ ਹੀ ਰਿਹਾ ।

ਜੇ ਸਮਝੀਏ ਕਿ ਗੁਰੂ ਜੀ ਨੇ ਏਥੇ ਭਾਵ 'ਵਜੰਗ' ਵਿਚ ਰਖਿਆ ਹੈ ਤਾਂ ਐਉਂ ਅਰਥ ਬਣਦੇ ਹਨ—

"ਜੋ ਅਪਣੇ ਮਾਲਕ (ਪ੍ਰਭੂ) ਵਿਚ ਰੱਤੇ ਹੋਏ ਹੁੰਦੇ ਹਨ ਉਨ੍ਹਾਂ ਨੂੰ ਸਭ ਕੋਈ (ਐਉਂ) ਭਾਉਂਦਾ ਹੈ (ਜਿਕੂੰ) ਅਮਲੀ ਨੂੰ ਕਿ ਜਿਸ ਨੂੰ ਅਮਲ ਨਾ ਪਹੁੰਚੇ, ਯਾ ਜੀਕੂੰ ਮੱਛੀ ਨੂੰ ਜਿਸ ਨੂੰ ਪਾਣੀ (ਪ੍ਰਾਪਤ) ਨਾ ਹੋਵੇ, ਅਮਲ ਤੇ ਜਲ ਤੋਂ ਛੁਟ ਹੋਰ ਕੁਛ ਭਾਉਂਦਾ ਹੈ" (ਭਾਵ ਨਸ਼ਈ ਤੇ ਮੱਛੀ ਨੂੰ ਹੋਰ ਕੁਛ ਨਹੀਂ ਭਾਉਂਦਾ) ।

*ਵਾਰ ਰਾਮਕਲੀ ਮਹਲਾ ੩-੮ ।

ਮੁਰਾਦ ਏਥੇ ਬੀ 'ਨਹੀਂ ਭਾਉਂਦਾ' ਦੀ ਰਹਿੰਦੀ ਹੈ ਤੇ 'ਮੱਛੀ ਤੇ ਨਸ਼ਈ' ਦੀ ਨਿਰੀ ਮਿਸਾਲ ਰਹਿੰਦੀ ਹੈ. ਜੋ ਦੂਸਰੀ ਸਤਰ ਦੇ ਮੁਸਬਤ ਵਾਕ 'ਤਿਨ ਭਾਵੈ ਸਭੁ ਕੋਇ' ਨਾਲ ਨਹੀਂ ਢੁਕਦੀ. ਉਹ ਮਨਫੀ ਦਾ ਹੀ ਅਸਰ ਪਾਉਂਦੀ ਹੈ ਤੇ 'ਸ਼ਹੁ ਰੱਤੇ' ਨੂੰ 'ਮੱਛੀ ਤੇ ਨਸ਼ਈ' ਦੀ ਮਿਸਾਲ ਦੇਕੇ ਤੁੱਲਤਾ ਦੇਂਦੀ ਹੈ: ਅਰਥਾਤ ਇਨ੍ਹਾਂ ਸਾਰੇ ਅਰਥਾਂ ਵਿਚ ਨਸ਼ਈ ਤੇ ਮੱਛੀ ਦੀ ਮਿਸਾਲ ਦੇਕੇ ਸ਼ਹੁ ਰੰਗ ਰੱਤੇ ਨੂੰ ਉਨ੍ਹਾਂ ਦੀ ਤਰ੍ਹਾਂ ਵਯਾਕੁਲ ਹੁੰਦੇ ਤੇ 'ਸ਼ਹੁ ਰੱਤੀ ਦਸ਼ਾ' ਨਾਲ ਹੀ ਤ੍ਰਿਪਤ ਹੁੰਦੇ ਦੱਸਿਆ ਹੈ। ਜੇ ਗੁਰੂ ਜੀ ਦਾ ਭਾਵ ਐਸਾ ਹੁੰਦਾ ਤਾਂ 'ਤਿਨ ਭਾਵੈ ਸਭੁ ਕੋਇ' ਵਿਚ ਕੋਈ 'ਨਾ' ਅਰਥ ਵਾਲਾ ਨਿਖੇਧੀ ਪਦ ਪਾਕੇ ਸਫੁਟ ਕਰ ਦੇਂਦੇ. ਜਿਵੇਂ ਕਿ ਤੀਸਰੀ ਪਾਤਸ਼ਾਹੀ ਨੇ ਏਸ ਵਾਕ ਵਿਚ ਕੀਤਾ ਹੈ—'ਜੋ ਸਹਿ ਰੰਤੇ ਆਪਣੇ ਤਿਨ ਤਨਿ ਲੋਭ ਰਤੁ ਨ ਹੋਇ* ।।' ਯਾ ਕੋਈ ਐਸਾ ਵਾਕ ਰਚ ਲੈਣਾ ਗੁਰੂ ਨਾਨਕ ਸਾਹਿਬ ਲਈ ਕੀਹ ਮੁਸ਼ਕਲ ਸੀ. ਜੈਸੇ:—

'ਜੋ ਰਤੇ ਸਹਿ ਆਪਣੈ ਸਹੁ ਬਿਨ ਭਾਇ ਨ ਕੋਇ'

ਜਦ ਆਪ ਨੇ ਦੂਸਰੀ ਸਤਰ ਵਿਚ ਆਪ 'ਨਾ' ਪਦ ਨਹੀਂ ਪਾਇਆ. ਤਦ ਸਾਫ ਹੈ ਕਿ ਉਨ੍ਹਾਂ ਦਾ ਕੋਈ ਗੂੜ ਮਨਤਵ ਹੈ. ਉਹ ਖੋਜਣਾ ਚਾਹੀਏ. ਜੈਸਾ ਕਿ ਕਿਸੇ ਦਾਨੇ ਦਾ ਵਾਕ ਹੈ:—

ਜਿਉਂ ਮਹਿੰਦੀ ਕੇ ਪਾਤ ਮੈਂ ਪਾਤ ਪਾਤ ਮੇਂ ਪਾਤ।
ਗੁਰ ਨਾਨਕ ਕੀ ਬਾਤ ਮੇਂ. ਬਾਤ ਬਾਤ ਮੇਂ ਬਾਤ।

ਸੋ ਏਥੇ ਬੀ ਗੁਰੂ ਨਾਨਕ ਦੇਵ ਜੀ ਦੇ ਵਾਕ ਵਿਚ ਕੋਈ 'ਬਾਤ ਬਾਤ ਮੇਂ ਬਾਤ' ਹੈ. ਗੁਰੂ ਕੀ ਗਤਿ ਗੁਰੂ ਜਾਣੇ. ਪਰ ਵੀਚਾਰ ਕਰੀਏ ਤਾਂ ਐਉਂ ਜਾਪਦੇ ਹੈ ਕਿ ਸ੍ਰੀ ਗੁਰੂ ਜੀ ਦਾ ਭਾਵ ਇਹ ਸੀ ਕਿ ਪਹਿਲੀ ਸਤਰ ਵਿਚ ਜੋ ਮਿਸਾਲ ਯਾ ਦ੍ਰਿਸ਼ਟਾਂਤ ਦਿਤੇ ਹਨ ਉਨ੍ਹਾਂ ਤੋਂ ਪਹਿਲਿਆਂ ਦੀ ਨਿਰੀ 'ਮਿਸਾਲ' ਤੇ 'ਤੁੱਲਤਾ' ਦਾ ਭਾਵ ਨਾ ਨਿਕਲੇ. ਸਗੋਂ ਉਨ੍ਹਾਂ ਦੀ ਮਿਸਾਲ ਤੋਂ ਉਨ੍ਹਾਂ ਦੇ 'ਮੁਕਾਬਲੇ' ਤੇ 'ਉੱਚਤਾ' ਦਾ ਭਾਵ ਨਿਕਲੇ। ਲੋੜ ਤਾਂ ਸ਼ਹੁ ਰੱਤਿਆਂ ਨੂੰ 'ਸ਼ਹੁ ਪ੍ਰੇਮ' ਦੀ ਨਸ਼ਈ ਤੇ ਮੱਛੀ ਵਾਂਙੂ ਹੈ. ਨਾ ਮਿਲੇ ਤਾਂ ਵਯਾਕੁਲਤਾ ਹੈ. ਪਰ ਜਦ ਓਹ 'ਰਤੇ ਸਹਿ ਆਪਣੈ' ਹੁੰਦੇ ਹਨ ਤਦ ਓਹ ਨਸ਼ਈ ਤੇ ਮੱਛੀ ਵਾਂਙ ਆਪਣੀ ਖ਼ੁਦਗਰਜ਼ੀ ਦੀ ਮੌਜ ਵਿਚ ਨਹੀਂ ਹੁੰਦੇ. ਓਹ ਜਗਤ ਤਾਰਨ ਹਿਤ ਜਗਤ ਪ੍ਰੇਮ ਵਿਚ ਹੁੰਦੇ ਹਨ। ਇਸ ਲਈ ਫੁਰਮਾਯਾ—'ਤਿਨ ਭਾਵੈ ਸਭੁ ਕੋਇ'।

ਜੇ ਹੁਣ ਜਨਮਸਾਖੀ ਦੀ ਉਥਾਨਕਾ ਲਈਏ ਤਾਂ ਜਾਪਦਾ ਹੈ ਕਿ ਆਪ ਤੇ ਸ਼ਾਯਦ ਇਹ ਪ੍ਰਸ਼ਨ ਹੋਇਆ ਹੈ ਕਿ ਕੀਹ ਤੁਸਾਂ ਨੂੰ ਘਰ ਦਾ, ਸਾਕ ਸਨਬੰਧ ਦਾ, ਅਪਣੇ ਨਗਰ ਦਾ ਕੋਈ ਬੰਦਾ ਨਹੀਂ ਭਾਉਂਦਾ ਜੋ ਦੂਰ ਦੂਰ ਪਏ ਬਿਦੇਸ਼ੀਂ ਫਿਰਦੇ ਹੋ ? ਤਾਂ ਜੋ ਉੱਤਰ ਉਸ ਵੇਲੇ ਦਿਤਾ ਉਹ ਇਨ੍ਹਾਂ ਦੋ ਸਤਰਾਂ ਵਿਚ ਗੁੰਦਿਆ ਹੈ ਕਿ ਚਾਹੇ ਮੈਨੂੰ ਸ਼ਹੁ ਦੀ ਪ੍ਰੀਤ ਜਗਤ ਤੋਂ ਉਪ੍ਰਾਮ ਕਰਦੀ ਹੈ ਤੇ ਸ਼ਹੁ ਦੀ ਪ੍ਰੀਤ ਖੁਣੋਂ ਮੈਂ ਰਹਿ ਨਹੀ ਸਕਦਾ, ਪਰ ਸ਼ਹੁ ਰੰਗ ਰੱਤਿਆ ਹੋਣ ਕਰਕੇ ਮੈਨੂੰ ਕਿਸੇ ਤੋਂ ਸੂਗ ਯਾ ਨਫਰਤ ਨਹੀਂ। ਮੈਨੂੰ ਸਭ ਕੋਈ ਭਾਉਂਦਾ ਹੈ। ਮੇਰੀ ਸ਼ਹੁ ਰੰਗ ਰਤੀ ਅਵਸਥਾ ਮੈਨੂੰ ਨਫਰਤ ਨਹੀਂ ਸਿਖਾਂਦੀ ਪਰ ਨਿਸ਼ਕਾਮ ਪ੍ਰੇਮ, ਜੋ ਮੋਹ ਮਾਯਾ ਵਾਲੇ ਮੋਹ ਤੋਂ ਵਿਲੱਖਣ ਵਸਤੂ ਹੈ।

ਜਿਵੇਂ ਵਾਹਿਗੁਰੂ ਜਗਤ ਤੋਂ ਅਤੀਤ ਹੈ ਪਰ ਜਗਤ ਦਾ ਕਾਦਰ, ਪਾਲਕ, ਰਾਖਾ ਤੇ ਸਿਖਜਕ ਹੋਣ ਕਰਕੇ ਉਸ ਦਾ ਪ੍ਰੇਮੀ ਹੈ ਤਿਵੇਂ ਵਾਹਿਗੁਰੂ ਪ੍ਰੇਮੀ ਨਿਰਲੇਪ ਹੈ ਪਰ ਉਸ ਨੂੰ ਸਭ ਕੋਈ ਭਾਉਂਦਾ ਬੀ ਹੈ ਤੇ ਉਹ ਜਗਤ ਨੂੰ ਨਿਸ਼ਕਾਮ ਪ੍ਰੇਮ ਕਰਦਾ ਹੈ।

**ਨਿਰੁਕ੍ਤ**—ਅਮਲ—ਹਿੰਦੀ. ਪੰਜਾਬੀ ਤੇ ਸਿੰਧੀ ਵਿਚ ਨਸ਼ੇ ਨੂੰ ਕਹਿੰਦੇ ਹਨ ਜਿਥੇ ਜਿਸ ਨਸ਼ੇ ਦਾ ਵਧੇਰਾ ਵਰਤਾਉ ਹੋਵੇ, ਉਸ ਨਸ਼ੇ ਦਾ ਨਾਮ ਅਮਲ ਹੋ ਜਾਂਦਾ ਹੈ. ਜਿਵੇਂ ਅਫੀਮ ਵਧੇਰੇ

* ਵਾਰ ਰਾਮਕਲੀ ਮਹਲਾ ੩-੮, ਪੰਨਾ ੯੪੯

ਵਰਤੀਣ ਵਾਲੇ ਥਾਂ ਅਮਲ ਦਾ ਭਾਵ ਅਫੀਮ ਲੈਂਦੇ ਹਨ। ਪਰ ਸ਼ੈਕਸਪੀਰੀਅਨ ਕੋਸ਼ ਵਿਚ ਅਮਲ ਹਿੰਦੀ ਪਦ ਦੱਸਿਆ ਹੈ ਤੇ ਅਰਥ ਨਸ਼ਾ ਹੀ ਕੀਤਾ ਹੈ।

ਅਮਲੀ— ਨਸ਼ਾ ਪੀਣ ਯਾ ਖਾਣ ਵਾਲਾ ਜੋ ਪੁਰਸ਼ ਨਸ਼ੇ ਬਿਨ ਰਹਿ ਨਾ ਸਕੇ ਅਕਸਰ ਉਸ ਨੂੰ ਅਮਲੀ ਆਖਦੇ ਹਨ। ਅੰਬੜੈ—[ਪੁ: ਪੰ: ਅੱਪੜਨਾ ਦਾ ਦੂਜਾ ਰੂਪ ਅੰਬੜਨਾ] ਪਹੁੰਚੇ, ਅੱਪੜੇ, ਪਹੁੰਚਦਾ ਹੈ, ਅੱਪੜਦਾ ਹੈ। (ਅ) ਤੁੱਲ ਪਹੁੰਚਦਾ ਹੈ, ਬੀ ਅਰਥ ਲਾਉਂਦੇ ਹਨ।

ਖੰਨੀਐ ਵੰਞਾ— [ਸੰਸ:, ਧਾਤੂ ਖਨ=ਦੁੱਖ ਦੇਣਾ। ੨, ਖੋਦਨਾ] ਟੁਕੜੇ ਟੁਕੜੇ ਹੋ ਜਾਵਾਂ। ਭਾਵ ਹੈ, ਸਦਕੇ ਹੋ ਜਾਵਾਂ। ਕੁਰਬਾਨ ਹੋ ਜਾਵਾਂ। ਨਾਵੈ—ਨਾਮ ਉਤੇ। ਨਾਮ ਪਦ ਦੇ ਰੂਪਾਂਤ੍ਰ ਹਨ: ਨਾਉ ਤੇ ਨਾਵ। ਸਫਲਿਓ— ਸਹਤ ਫਲ ਦੇ। ਫਲ ਵਾਲਾ।

ਰੁਖੜਾ—[ਪੰਜਾਬੀ ਰੁਖ। 'ੜਾ' ਨਿੰਮ੍ਰ ਵਾਚੀ ਪ੍ਰਤ] ਬ੍ਰਿਛ, ਦਰਖਤ।

ਤ੍ਰਿਪਤ ਭਏ— [ਸੰਸ:, ਤ੍ਰਿਪ੍ਤ] ਰੱਜ ਗਏ। ਮਨ ਕਰਕੇ ਸੰਤੁਸ਼ਟ ਤੇ ਸੁਖੀ ਹੋ ਗਏ। ਆਤਮ ਅਵਸਥਾ ਜਿਥੇ ਜਾ ਕੇ ਕੋਈ ਮਾਇਕ ਇੱਛਾ ਨਹੀਂ ਰਹਿੰਦੀ।

ਕੀ—ਨੂੰ। ਪੋਠੋਹਾਰੀ ਪਦ ਹੈ। ਮੈਕੀ—ਮੈਨੂੰ। ਹਭੀਆਂ—ਸਭਨਾਂ।

ਸਰ—ਤਲਾ। ਭੀਤਰਿ—[ਹਿੰਦੀ] ਵਿਚਾਲੇ, ਵਿਚ।

*ਪਾਲਿ— [ਸੰਸ: ਪਾਲਿ:=ਹੱਦ] ਹੱਦ, ਕੰਧ।

ਧੋਖਾ— [ਸੰਸ:, ਦ੍ਰੋਹ:=ਵਿਸ਼੍ਵਾਸਘਾਤ, ਵਿਦ੍ਰੋਹ] ਛਲ, ਭੁਲਾਵਾ, ਚਿੰਤਾ, ਫਿਕਰ, ਤੌਖਲਾ।

## [ਵਡਹੰਸੁ ਮਹਲਾ ੧, ਚਉਪਦਾ—੨]

**ਪ੍ਰਾਕ੍ਕਥਨ—** ਨਾਮ ਰਸੀਏ ਨਾਮ ਪ੍ਰਚਾਰਨ ਵਾਲੇ ਗੁਰਸਿਖ (ਗੁਰਮੁਖ) ਨੂੰ ਗੁਣਵੰਤੀ ਆਖਿਆ ਹੈ ਤੇ ਮਨਮੁਖ ਨੂੰ ਗੁਰਮੁਖ ਬਣਨ ਦੀ ਜਾਚ ਦੱਸੀ ਹੈ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੧ ।। ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ।। ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ।। ੧ ।। | ਗੁਣਾਂ ਵਾਲੀ (ਭਾਵ ਗੁਰਮੁਖ ਰੂਪੀ ਇਸਤ੍ਰੀ) ਨੇ ਪਤੀ (ਪਰਮੇਸ਼ੁਰ) ਦਾ ਰਸ ਮਾਣਿਆ ਹੈ, (ਉਸ ਨੂੰ ਸੁਖੀ ਵੇਖ ਕੇ) ਗੁਣਹੀਣੀ (=ਮਨਮੁਖ ਰੂਪੀ ਇਸਤ੍ਰੀ) ਕਿਉਂ ਰੋਂਦੀ ਹੈ? (ਪਰ) ਜੇ (ਇਹ) ਬੀ ਗੁਣਵੰਤੀ ਬਣ ਜਾਵੇ ਤਾਂ (ਪਤੀ ਪਰਮੇਸ਼ੁਰ ਦਾ) ਅਨੰਦ ਲੈਣ ਜਾ ਸਕਦੀ ਹੈ ।। ੧ ।। |
| ਮੇਰਾ ਕੰਤੁ ਰੀਸਾਲੂ ਕੀ ਧਨ ਅਵਰਾ ਰਾਵੇ ਜੀ ।। ੧ ।। ਰਹਾਉ ।। | ਮੇਰਾ ਪਤੀ ਰਸਾਂ ਦਾ ਘਰ ਹੈ, (ਫਿਰ ਨਿਰਗੁਣ) ਇਸਤ੍ਰੀ ਹੋਰਨਾਂ ਨਾਲ ਕਿਉਂ ਰਮਣ ਕਰਦੀ ਹੈ? ।।੧।। ਰਹਾਉ ।। |
| ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ।। ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ।। ੨ ।। | ਜੇ (ਆਤਮਿਕ) ਕਰਨੀ ਦਾ ਤਾਂ ਕਾਮਣ (ਜਾਦੂ ਟੂਣਾ) ਹੋਵੇ (ਤੇ) ਜੇ ਮਨ (ਰੂਪੀ) ਹੋਵੇ ਧਾਗਾ, ਤਦ ਇਹ ਮਾਣਕ (ਭਾਵ ਲਾਲ) ਮੁੱਲ ਨਾਲ ਨਹੀਂ ਮਿਲਦਾ, ਇਸ ਨੂੰ ਤਾਂ ਚਿਤ ਵਿਚ ਪ੍ਰੋ ਲੈਣਾ ਚਾਹੀਏ ।। ੨ ।। |

* ਪਾਲਿ ਪਦ ਦੇ ਕਈ ਅਰਥ ਹਨ-ਪੰਕਤੀ, ਲਕੀਰ, ਹੱਦ, ਰੋਕ, ਤਲਵਾਰ ਦੀ ਧਾਰ, ਦਾਗ, ਉਚਾ ਉਸਾਰਿਆ ਕਿਨਾਰਾ, ਪੁਲ਼।

ਰਾਹੁ ਦਸਾਈ ਨ ਜੁਲਾਂ ਆਖਾ ਅੰਮੜੀਆਸੁ ।। ਤੈ ਸਹ ਨਾਲਿ ਅਕੂਅੜਾ ਕਿਉ ਥੀਵੈ ਘਰ ਵਾਸੁ ।। ੩ ।।

(ਪਰ ਜੇ) ਰਸਤਾ ਤਾਂ ਪੁੱਛਦੀ ਰਹਾਂ (ਤੇ ਉਸ ਰਸਤੇ ਤੇ) ਟੁਰਾਂ ਨਾ ਤੇ ਪਈ ਆਖਾਂ (ਕਿ ਮੈਂ) ਪਹੁੰਚ ਪਈ ਹਾਂ. (ਹਾਂ ਜੇ) ਤੈਂ ਪਤੀ ਨਾਲ ਤਾਂ ਹੋਵੇ ਅਣਬੋਲਾ (ਫਿਰ ਤੈਂ ਪਤੀ ਦੇ) ਘਰ ਵਸੇਬਾ ਕੀਕੂੰ ਹੋ ਸਕਦਾ ਹੈ? ।।੩।।

ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ।। ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ ।।੪।।੨।।

ਹੇ ਨਾਨਕ! ਇਕ ਤੋਂ ਬਿਨਾਂ ਦੂਜਾ (ਹੋਰ) ਕੋਈ ਹੈ ਹੀ ਨਹੀਂ. ਜੋ (ਇਸਤ੍ਰੀ) ਤੈਂ ਸ਼ਹੁ ਨਾਲ (ਜੋ ਇੱਕੋ ਹੈਂ) ਜੇ ਲਗੀ ਰਹੇਗੀ (ਤਾਂ) ਉਹ (ਤੈਂ) ਸ਼ਹੁ ਦਾ ਆਨੰਦ ਮਾਣੇਗੀ ।।੪।।੨।।

**ਵ੍ਯਾਖ੍ਯਾ**—ਕਿਸ ਗੁਣ ਵਾਲੀ ਨੂੰ ਗੁਣਵੰਤੀ ਕਿਹਾ ਹੈ. ਸਾਧਾਰਣ ਸ਼ੁਭ ਗੁਣਾਂ ਵਾਲੀ ਯਾ ਹੋਰ ਪ੍ਰਬੀਨਤਾ ਵਾਲੀ ? ਇਸ ਦਾ ਉੱਤਰ ਸ੍ਰੀ ਗੁਰੂ ਜੀ ਦੇ ਅਪਣੇ ਵਾਕਾਂ ਤੋਂ ਇਹ ਮਿਲਦਾ ਹੈ :-

ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ।। [ਤੁਖਾਰੀ ਛੰਤ ਮ: ੧ ਬਾਰਹਮਾਹਾ—੧੩]

ਜਿਸ ਦਾ ਭਾਵ ਹੈ ਕਿ ਗੁਣਵੰਤੀ ਪ੍ਰਭੂ ਨੂੰ ਸਿਮਰਦੀ ਹੈ. ਯਾਦ ਕਰਦੀ ਹੈ। ਇਸੀ ਤਰ੍ਹਾਂ ਫੁਰਮਾਯਾ ਹੈ:—

ਗੁਣਵੰਤੀ ਗੁਣ ਸਾਰੇ ਨੀਤ ।। [ਰਾਮਕਲੀ ਮਹਲਾ ੧. ਓਅੰਕਾਰ—੧੭]

ਅਰਥਾਤ ਗੁਣਵੰਤੀ ਸਦਾ ਸਾਈਂ ਦੇ ਗੁਣ ਯਾਦ ਕਰਦੀ ਹੈ: ਫੇਰ ਫੁਰਮਾਯਾ:—

ਗੁਣਵੰਤੀ ਗੁਣ ਵੀਥਰੈ ਅਉਗਣਵੰਤੀ ਝੂਰਿ ।। [ਸਿਰੀ ਰਾਗੁ ਮਹਲਾ ੧—੯]

ਇਸ ਦਾ ਬੀ ਇਹੀ ਅਰਥ ਹੈ ਕਿ ਗੁਣਵੰਤੀ ਮਾਲਕ ਦੇ ਗੁਣਾਂ ਦਾ ਵਿਸਥਾਰ ਕਰਦੀ ਹੈ. ਲੋਕਾਂ ਵਿਚ ਪ੍ਰਭੂ ਦੇ ਗੁਣਾਂ ਦਾ ਪ੍ਰਚਾਰ ਕਰਦੀ ਹੈ। ਨਾਲ ਹੀ ਦੱਸਿਆ ਕਿ ਅਉਗਣਵੰਤੀ ਝੂਰਦੀ ਹੈ। ਇਸ ਸ਼ਬਦ ਵਿਚ ਫੇਰ ਅਉਗਣਵੰਤੀ ਦੇ ਪਤੀ ਨੂੰ ਮਿਲ ਪੈਣ ਦੀ ਜਾਚ ਵਿਸਥਾਰ ਨਾਲ ਦੱਸੀ ਹੈ, ਜੋ ਇਥੇ ਸੰਖੇਪ ਨਾਲ ਦੱਸੀ ਹੈ।

ਇਸੀ ਤਰ੍ਹਾਂ ਤੀਸਰੀ ਪਾਤਸ਼ਾਹੀ ਨੇ ਕਈ ਸ਼ਬਦਾਂ ਵਿਚ ਗੁਣਵੰਤੀ ਤੇ ਬਾਣੀ ਉਚਾਰੀ ਹੈ। ਪੰਜਵੇਂ ਸਤਿਗੁਰਾਂ ਨੇ ਸੂਹੀ ਰਾਗ ਵਿਚ ਇਕ ਸਾਰਾ ਸ਼ਬਦ ਹੀ ਉਚਾਰਿਆ ਹੈ ਜਿਸ ਦਾ ਸਿਰਲੇਖ ਹੀ 'ਗੁਣਵੰਤੀ' ਹੈ; ਜਿਸ ਵਿਚ ਮੁਕੰਮਲ ਗੁਰ ਸਿਖ ਨੂੰ ਗੁਣਵੰਤੀ ਆਖਿਆ ਹੈ ਤੇ ਉਸ ਤੋਂ ਗੁਣਵੰਤੀ ਬਣਨ ਦੀ ਜਾਚ ਪੁਛੀ ਹੈ। ਤੇ ਉਸੇ ਸ਼ਬਦ ਦੇ ਮਗਰਲੇ ਅੱਧ ਵਿਚ ਉੱਤਰ ਹੈ*। ਸੋ ਇਨ੍ਹਾਂ ਸ਼ਬਦਾਂ ਦੀ ਵੀਚਾਰ ਤੋਂ ਇਸ ਵਡਹੰਸੁ ਵਿਚ ਉਚਾਰੇ ਸ਼ਬਦ ਦੀ ਪੂਰੀ ਵ੍ਯਾਖ੍ਯਾ. ਜੋ ਸਤਿਗੁਰਾਂ ਨੇ ਆਪ ਕੀਤੀ ਹੈ, ਪ੍ਰਾਪਤ ਹੋ ਜਾਂਦੀ ਹੈ।

ਗੁਣਵੰਤੀ ਤੋਂ ਮੁਰਾਦ ਨਿਰੇ ਇਖ਼ਲਾਕੀ ਗੁਣਾਂ ਵਾਲੇ ਦੀ ਨਹੀਂ. ਪਰ ਪੂਰਨ ਸਿਖ ਦੀ ਹੈ. ਨਾਮ ਤੇ ਸਿਫਤ ਸਲਾਹ ਨੂੰ ਪ੍ਰਾਪਤ ਸਿਖ ਦੀ ਹੈ. ਜੈਸਾ ਕਿ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:—

ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ।।
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ।। [ਸਿਰੀ ਰਾਗੁ ਮ: ੩—੫੯]

ਪੁਨਾ:—ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ ।। ੭ ।। [ਮਾਰੂ ਮਹਲਾ ੩. ਸੋਲਹਾ ੪

ਪੁਨਾ:—ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ।। [ਸਿਰੀ ਰਾਗੁ ਮ: ੩. ਅਸਟ:-੨੩]

ਪੁਨਾ:— ਗੁਣਵੰਤੀ ਸਾਲਾਹਿਆ ਸਦਾ ਥਿਰੁ ਨਿਹਚਲੁ ਹਰਿ ਪੂਰਾ ।। [ਵਾਰ ਗੂਜਰੀ ਮ: ੩-੭]

---

* ਇਸ ਸ਼ਬਦ ਤੋਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਦ 'ਵੀਥਰੈ' ਵਰਤਣ ਤੋਂ ਸੰਸਾ ਨਹੀਂ ਰਹਿ ਜਾਂਦਾ ਕਿ ਨਾਮ ਪ੍ਰੇਮੀ ਤੇ ਨਾਮ ਦਾ ਪ੍ਰਚਾਰ ਕਰਨੇਹਾਰ ਗੁਰ ਸਿਖ ਗੁਰਮੁਖ ਨੂੰ ਗੁਣਵੰਤੀ ਆਖਿਆ ਹੈ।

ਪੁਨਾ:- ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ।। [ਵਡਹੰਸੁ ਮਹਲਾ ੩-੪

**ਨਿਰੁਕ੍ਤ**—ਗੁਣਵੰਤੀ—ਗੁਣਾਂ ਵਾਲੀ । ਨਾਮ ਤੇ ਸਿਫਤ ਸਲਾਹ ਆਦਿ ਗੁਰਮੁਖਤਾਈ ਦੇ ਗੁਣਾਂ ਵਾਲਾ ਗੁਰ ਸਿਖ ਭਾਵ ਹੈ । ਵੀਚਾਰ ਉਪਰ ਆ ਚੁਕੀ ਹੈ ।

ਰਾਵਿਆ—ਭੋਗਿਆ । ਆਨੰਦ ਮਾਣਿਆ । ਆਤਮਕ ਆਨੰਦ ਲਿਆ, ਭਾਵ ਹੈ ।

ਰੀਸਾਲੂ—ਰਸ+ਆਲਯ । ਰਸਾਂ ਦਾ ਘਰ । ਪਰਮ ਆਨੰਦ ਦਾਯਕ । (ਅ) ਸੁੰਦਰ ਬੀ ਅਰਥ ਕਰਦੇ ਹਨ । ਧਨ—ਇਸਤ੍ਰੀ

ਕਾਮਣ—[ਸੰਸ:, ਕਾਰ੍ਮਣ] ਕਾਮ ਦਾ ਜੰਤ੍ਰ, ਟੂਣਾ, ਵਸੀਕਰਣ ਆਦਿ ਲਈ ਤੰਤ੍ਰ ਮੰਤ੍ਰ ਕਰਨੇ । ਧਾਗਾ—ਆਮ ਤਾਗੇ ਨੂੰ ਕਹਿੰਦੇ ਹਨ ਜਿਸ ਵਿਚ ਪ੍ਰੋਕੇ ਜੰਤ੍ਰ ਆਦਿ ਗਲੇ ਵਿਚ ਲਟਕਾਈਦੇ ਹਨ । (ਅ) ਕਈ ਲੋਕ ਮੰਤ੍ਰੇ ਹੋਏ ਤਾਗੇ ਨੂੰ ਬੀ ਗਲੇ ਵਿਚ ਪਾਉਂਦੇ ਹਨ ।

ਮਾਣਕੁ—ਲਾਲ । ਜੁਲਾਂ—ਟੁਰਾਂ ।

ਅੰਮੜੀਆਸੁ—ਪੁੱਜ ਪਈ ਹਾਂ । ਅਕੂਅਣਾ—ਨ+ਕੂਣਾਂ= ਅਣਬੋਲਾ ।

## [ਵਡਹੰਸੁ ਮਹਲਾ ੧, ਚਉਪਦਾ-੩]

**ਪ੍ਰਾਕ੍ਕਥਨ**— ਸੁਪਨੇ ਵਿਚ ਯਾ ਜੁੜੇ ਬੈਠਿਆਂ ਅਕਸਮਾਤ ਵਾਹਿਗੁਰੂ ਜੀ ਦੇ ਦਰਸ਼ਨ ਅਨੁਭਵ ਹੋ ਕੇ ਜਾਗਿਆਂ ਯਾ ਉਥਾਨ ਹੋਇਆਂ ਅਤਿ ਦੀ ਵ੍ਯਾਕੁਲਤਾ ਹੋਈ । ਉਹ ਬਿਰਹਾ ਤੇ ਫੇਰ ਉਸੇ ਅਵਸਥਾ ਦੀ ਪ੍ਰਾਪਤੀ ਲਈ ਬਿਹਬਲਤਾ ਇਸ ਸ਼ਬਦ ਵਿਚ ਕਮਾਲ ਦੀ ਪ੍ਰੇਮ ਤੇ ਦਿਲ ਪੀੜਾ ਨਾਲ ਵਰਣਨ ਹੋਏ ਹਨ; ਇਸ ਪ੍ਰਕਾਰ ਦਾ ਇਹ ਇਕ ਮਨੋਵਾਦ ਹੈ :-

| ਮੂਲ | ਅਰਥ-ਬਿਰਹਨੀ ਤੇ ਰੂਪਕ ਵਿਚ ਦ੍ਰਿਸ਼ਟਾਂਤ | ਅਰਥ ਭਾਵ-ਵਿਛੁੜੇ ਪ੍ਰੇਮੀ ਦੇ ਹਾਲ ਪਰ ਦ੍ਰਿਸ਼ਟਾਂਤ |
|---|---|---|
| ਵਡਹੰਸੁ ਮਹਲਾ ੧ ਘਰੁ ੨ ।। ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ।। ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ।। | ਮੋਰਾਂ ਨੇ (ਖੁਸ਼ੀ ਵਿਚ) ਰੁਣ ਝੁਣ (ਰੁਣ ਝੁਣ) ਲਾ ਦਿੱਤੀ ਹੈ ਹੇ ਭੈਣੇ ! (ਜਾਪਦਾ ਸੀ ਜਿਵੇਂ ਕਿ) ਸਾਵਣ ਆ ਗਿਆ ਹੈ । [ਸਾਈਂ ਵੱਲ ਰੁਖ਼ ਕਰਕੇ] (ਹਾਂ, ਹੇ ਪ੍ਰਭੂ!) ਤੇਰੇ (ਨੈਣਾਂ ਦੇ ਕਟਾਖ੍ਯ) ਕਟਾਰੇ (ਵਰਗੇ ਘਾਉ ਕਰਨ ਵਾਲੇ ਤੇ) ਰੱਸੇ (ਵਾਂਗੂ ਬੰਨ੍ਹ ਲੈਣ ਵਾਲੇ ਹਨ) ਜਿਨ੍ਹਾਂ ਨੇ (ਮੈਂ) ਇਸਤ੍ਰੀ ਨੂੰ (ਦਰਸ਼ਨ ਦਾ) ਲੋਭ ਦੇ ਕੇ ਲੁਭਾਇਆ (ਤੇ ਸਦਾ ਲਈ) ਲੋਭੀ ਬਣਾ ਲਿਆ ਹੈ । | 'ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ' ਇਹ ਹੈ ਮੋਰਾਂ ਦੀ ਰੁਣ ਝੁਣ ਦਾ ਭਾਵ । ਸਾਵਣ ਆਇਆ = ਅੰਤਹਕਰਣ ਬ੍ਰਹਮਾਕਾਰ ਹੋ ਗਏ ਤਾਂ ਸਾਰੇ ਇੰਦ੍ਰਿਆਂ ਨੇ ਰਸਮਯਤਾ ਪਾਈ, ਇਹ ਹੈ ਸਾਵਣ ਆਇਆ। ਫੇਰ ਆਤਮਾ ਪਰਮਾਤਮਾ ਵਿਚ ਲੀਨਤਾ ਨੂੰ ਪਹੁੰਚੀ, ਜਦ ਫੇਰ ਉਥਾਨਤਾ ਹੋਈ ਤਾਂ ਜੋ ਰਸਮਯਤਾ ਆਤਮਾ, ਪਰਮਾਤਮਾ ਦੇ ਮੇਲ ਤੋਂ ਲਿਆਈ ਸੀ ਅੰਤਹਕਰਣਾਂ ਵਿਚ, ਰਸ ਦਾ ਅਨੁਭਵ ਸੀ, ਪਰ ਇੰਦ੍ਰੇ, ਅੰਤਹਕਰਣ ਓਥੇ ਗਏ ਨਹੀਂ, ਇਸ ਕਰਕੇ ਪਰਮਾਤਮਾ ਦਾ, ਯਾ ਮੇਲ ਦਾ ਕੁੱਝ ਦੱਸ ਨਹੀਂ ਸਕਦੇ, ਪਰ ਰਸਾਵੇਸ਼ਤਾ ਆਤਮਾ ਲਿਆਈ ਸੀ, ਸੋ ਹੁਣ ਬੋਲਦੀ ਹੈ ਕਿ ਹੇ ਪ੍ਰੀਤਮ |
| ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ।। ਜਾ ਤੂ | (ਹੇ ਸਾਈਂ !) ਤੇਰੇ ਦਰਸ਼ਨ ਉਤੋਂ (ਟੋਟੇ ਟੋਟੇ ਅਰਥਾਤ) ਸਦਕੇ ਹੋ ਜਾਵਾਂ, ਤੇਰੇ ਨਾਮ ਉਤੋਂ ਕੁਰਬਾਨ ਹੋ ਜਾਵਾਂ । (ਹੇ ਪ੍ਰਭੂ !) ਜਦ | |

ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ।।

ਤੂੰ (ਮੇਰਾ ਹੈਂ) ਤਦ ਮੈਂ ਮਾਣ ਕੀਤਾ ਹੈ. ਤੇਰੇ ਬਿਨਾ ਮੇਰਾ ਮਾਣ ਕਾਹਦਾ ਹੈ (ਸੁਪਨ ਦਰਸ਼ਨ ਦਾ ਸਦੈਵੀ ਨਾ ਹੋ ਜਾਣ ਤੇ ਹੁਣ ਆਪਣੇ ਉਥਾਨ ਦਾ ਕਾਰਣ ਆਪਣਾ ਮਾਨ ਸਮਝਕੇ ਆਪ ਨੂੰ ਕੋਸਦੀ ਹੈ) ।

ਤੇਰੇ ਪ੍ਰੇਮ ਨੇ ਮੈਨੂੰ ਲੁਭਾ ਲਿਆ ਹੈ. ਤਦ ਹੋਏ ਦਰਸ਼ਨ ਤੋਂ ਸਦਕੇ ਹੋਣ ਦਾ ਭਾਵ ਪ੍ਰਗਟ ਹੋਇਆ; ਅਰਥਾਤ ਮਿਲੇ ਰਸ ਦੀ ਕਦਰਦਾਨੀ ਵਿਚ ਸ਼ੁਕਰ ਹੋ ਰਿਹਾ ਹੈ ਤੇ ਨਾਲ ਨਾਮ ਦਾ ਸ਼ੁਕਰ ਹੋ ਰਿਹਾ ਹੈ. ਜਿਸ ਦੀ ਅਰਾਧਨਾ ਨਾਲ ਇਹ ਪ੍ਰਭੂ ਲੀਨਤਾ ਦੀ ਛਿਨ ਪ੍ਰਾਪਤ ਹੋਈ. ਜਿਸ ਨੂੰ ਏਥੇ ਸੁਪਨ ਦਰਸ਼ਨ ਆਖਿਆ ਹੈ ।

ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ।। ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ।।

ਹੇ ਮੁੰਧੇ ! ਚੂੜਾ ਭੰਨ ਦੇਹ ਪਲੰਘ ਨਾਲ (ਮਾਰ ਮਾਰ ਕੇ ਆਪਣੀਆਂ) ਬਾਹਾਂ (ਚੂੜੇ) ਸਣੇ (ਪਲੰਘ ਦੀਆਂ) ਹੀਆਂ ਨਾਲ । ਏਤਨੇ ਵੇਸ (ਸ਼ਿੰਗਾਰ) ਕਰਨ ਵਾਲੀ (ਮੂਰਖ) ਇਸਤ੍ਰੀਏ ! ਸ਼ਹੁ ਤਾਂ (ਤੇਰਾ) ਹੋਰਨਾਂ ਨਾਲ ਪਿਆਰ ਕਰ ਰਿਹਾ ਹੈ. (ਭਾਵ ਤੇਰੇ ਨਾਲ ਪ੍ਰੇਮ ਨਹੀਂ ਪਿਆ ਕਰਦਾ. ਤੇਰਾ ਸ਼ਿੰਗਾਰ ਕੀ ਕਹਿੰਦਾ ਹੈ) ।

ਹੁਣ ਕੋਈ ਭਾਵ 'ਮਾਨ' ਦਾ ਲੰਘਿਆ ਹੈ ਤੇ ਅੰਤਹਕਰਣ ਵਿਚੋਂ ਰਸ ਆਵੇਸ਼ਤਾ ਘਟੀ ਹੈ. ਤਦ ਘਟਣ ਦਾ ਕਾਰਣ ਪ੍ਰਭੂ ਨੂੰ ਨਹੀਂ ਦੱਸਿਆ. ਪਰ ਆਪ ਨੂੰ ਦੋਸ਼ੀ ਮੰਨਿਆ ਤੇ ਉਸ ਵਿਆਕੁਲਤਾ ਵਿਚ ਆਪਣੇ ਕੀਤੇ ਉਪਚਾਰਾਂ ਨੂੰ ਮਾੜੇ ਜਾਤਾ । ਨਾਮ ਤੋਂ ਛੁੱਟ ਜੋ ਸਾਧਨ ਕੀਤੇ ਸਨ ਬਿਰਥਾ ਜਾਤੇ ਤੇ ਆਪ ਨੂੰ ਕਿਹਾ :-

ਸਕਾਮ ਕਰਮਾਂ ਰੂਪੀ ਚੂੜਾ ਦੂਰ ਕਰ. ਭਾਵ ਨਾ ਕਰ । ਇਨ੍ਹਾਂ ਦੀਆਂ ਵਿਧੀਆਂ ਰੂਪੀ ਬਾਹਾਂ ਤੇ ਦਿਖਾਵੇ ਰੂਪੀ ਹੋਰ ਸਾਧਨ. ਜੈਸਾ ਕਿ ਚਤੁਸ਼ਟੇ ਸਾਧਨ ਹਨ. ਤਿਆਗ ਦੇਹ ਤੇ ਅੰਤਹਕਰਨ ਵਿਚ ਇਨ੍ਹਾਂ ਦੀ ਜੋ ਟੇਕ ਹੈ ਏਹ ਹੀਆਂ ਹਨ ਸੋ ਦੂਰ ਕਰ । ਐਤਨੇ ਸਾਧਨ ਕਰਦਿਆਂ, ਹੇ ਉਪਾਸ਼ਕ ! ਜਦ ਪਤੀ ਤੇਰੇ ਨਾਲ ਪ੍ਰੇਮ ਨਹੀਂ ਕਰਦਾ ਤਾਂ ਇਹ ਸਾਰੇ ਉਪਰਾਲੇ ਨਿਕੰਮੇ ਹਨ ।

ਨਾ ਮਨੀਆਰੁ ਚੂੜੀਆ ਨਾ ਸੇ ਵੰਗੜੀਆਹਾ ।। ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ।।

[ਹੁਣ ਆਪਣੇ ਸ਼ਿੰਗਾਰ ਨੂੰ ਨਿਕੰਮਾ ਜਾਣ ਕੇ ਅਸਲੀ ਸ਼ਿੰਗਾਰ ਦਾ ਹਾਵਾ ਲੈਂਦੀ ਹੈ] ਨਾ (ਮੈਨੂੰ) ਮੁਨਿਆਰ (ਮਿਲਿਆ), ਨਾ (ਵਡੇ ਠੱਪੇ ਦੀਆਂ ਸੋਨੇ ਦੀਆਂ ਕਿ ਦੰਦ ਖੰਦ ਦੀਆਂ) ਚੂੜੀਆਂ. ਨਾ (ਬਲੌਰ ਕਿ ਕੱਚ ਦੀਆਂ) ਓਹ ਵੰਙਾਂ (ਪਹਿਨੀਆਂ ਜੋ ਮਿਲੀਆਂ ਹੋਈਆਂ ਅਵਰਾਂ ਸੁਹਾਗਣਾਂ ਨੇ ਪਹਿਨੀਆਂ ਹਨ. ਸੋ ਧਿਕਾਰ ਹੈ. ਇਨ੍ਹਾਂ ਬਾਹਾਂ ਨੂੰ)

[ਹੁਣ ਉਹ ਉਪਰਾਲੇ ਗਿਣਦੇ ਹਨ ਜੋ ਕਰਨੇ ਚਾਹੀਦੇ ਸਨ :] ਮੀਨਾਕਾਰੀ ਚੂੜੀਆਂ = ਵੈਰਾਗ । ਚੂੜਾ = ਨਿਸ਼ਕਾਮ ਕਰਮ । ਵੰਗਾਂ = ਕਰੁਣਾ. ਮੈਤ੍ਰੀ ਮੁਦਤਾ, ਉਪੇਖਿਆ. ਇਹ ਤੂੰ ਧਾਰਨ ਨਹੀਂ ਕੀਤੀਆਂ. ਜੇ ਕਰਦੀ ਤਾਂ ਨਾਮ ਨੂੰ ਸਦੈਵੀ ਮੇਲ ਦੀ ਬਰਕਤ ਪੈ

ਸੜ ਜਾਣ ਓਹ ਬਾਹਾਂ ਜੋ ਸ਼ਹੁ ਦੇ ਗਲ ਨਹੀਂ ਲਗੀਆਂ ।

ਜਾਂਦੀ। ਸੋ ਹੁਣ ਉਹ ਬਿਧੀਆਂ ਫੂਕ ਦੇਹ ਜਿਨ੍ਹਾਂ ਕਰਕੇ ਮੇਲ ਨਹੀਂ ਹੋਇਆ. ਭਾਵ ਨਾਮ ਦੇ ਨਾਲ ਏਹ ਸ਼ਿੰਗਾਰ ਕਰਿਆ ਕਰ ।

ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ।।

ਸਾਰੀਆਂ ਸਹੀਆਂ ਪਤੀ ਦਾ ਅਨੰਦ ਲੈਣ ਗਈਆਂ ਹਨ, (ਹੁਣ), ਮੈਂ ਬਿਰਹੋਂ ਅਗਨ ਦੀ ਸੜੀ ਹੋਈ ਕਿਸ ਦੇ ਬੂਹੇ ਤੇ ਜਾਂਵਾਂ ?

ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ।।

ਹੇ ਅੰਮਾਲੀ ! (ਆਪਣੇ ਭਾਣੇ) ਮੈਂ ਸਚਮੁਚ ਸੁਚੱਜੀ ਹਾਂ, ਪਰ ਹੇ ਸਾਈਂ ! ਤੈਨੂੰ (ਮੇਰਾ) ਇਕ (ਚੱਜ) ਵੀ ਚੰਗਾ ਨਹੀਂ ਲੱਗਾ ।

ਹੁਣ ਕੀਤੇ ਸਾਧਨ ਨਿਸ਼ਫਲ ਤੇ ਕਰਨੇ ਯੋਗ ਨਾ ਕੀਤਿਆਂ ਦਾ ਹਾਵਾ ਲੱਗਾ ਤੇ ਪਛੋਤਾਵਾ ਗਲੇ ਪੈਂਦਾ ਹੈ ਤੇ ਫੇਰ ਵਾਕ ਹੁੰਦਾ ਹੈ ਕਿ ਆਪਣੇ ਵਲੋਂ ਜੋ ਕੀਤਾ ਸੋ ਇਕ ਬੀ ਸਾਧਨ ਪ੍ਰਭੂ ਮਿਲਾਪ ਵਿਚ ਕਾਮਯਾਬ ਨਾ ਹੋਇਆ 'ਦਾਧੀ' ਕਹਿਣਾ ਨਿਰਾਸਤਾ ਪ੍ਰਗਟ ਕਰਨੀ ਹੈ ।

ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ।। ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ।।

(ਆਪਣੇ ਵਲੋਂ ਮੈਂ) ਪੱਟੀਆਂ (ਬੀਹ ਦਾਣੇ ਆਦਿ ਲੁਆ ਕੇ) ਬੈਠਵੀਆਂ ਤੇ ਚਮਕਦਾਰ ਗੁੰਦਾਦੀਆਂ, ਮਾਂਗ ਸੰਧੂਰ ਨਾਲ ਭਰਵਾਈ, ਪਰ ਅਗੇ ਜਾ ਕੇ ਕਬੂਲ ਨਾ ਪਈ. (ਹੁਣ ਮੈਂ) ਝੂਰ ਝੂਰ ਕੇ ਮਰ ਰਹੀ ਹਾਂ ।

ਮਾਠਿ ਗੁੰਦਾਈ=ਦਾ ਭਾਵ ਹੈ ਇੰਦ੍ਰ ਦਮਨ ਕੀਤੇ, ਮਾਂਗ ਭਰਾਈ ਦਾ ਭਾਵ ਹੈ, ਤਿਲਕ ਛਾਪ ਲੁਆਏ । ਲੱਛਣਾ ਬ੍ਰਿਤੀ ਨਾਲ ਅਰਥ ਲਾਉਣ ਕਰਕੇ ਕਈ ਦਾਨੇ ਮਾਠਿ ਗੁੰਦਾਈ ਦਾ ਭਾਵ ਜਟਾਂ ਧਾਰਨ ਕਰਨਾ ਲੈਂਦੇ ਹਨ ਤੇ ਜਟਾਂ ਵਿਚ ਸੁਆਹ ਭਰਨ ਨੂੰ ਸੰਧੂਰ ਲਾਉਣਾ ਲੈਂਦੇ ਹਨ ਇਨ੍ਹਾਂ ਨਾਲ ਪ੍ਰਾਪਤੀ ਨਾ ਹੋਈ, ਸੋ ਨਿਰਾਸਤਾ ਦਾ ਝੂਰ ਝੂਰ ਮਰਨਾ ਹੋ ਰਿਹਾ ਹੈ ।

ਮੈ ਰੋਵੰਦੀ ਸਭੁ ਜਗੁ ਰੁਨਾ ਰੁਨੜੇ ਵਣਹੁ ਪੰਖੇਰੂ ।। ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ।।

(ਝੂਰਦੀ ਮਰਦੀ ਇੰਨਾਂ) ਮੈਂ ਰੋ ਰਹੀ ਹਾਂ (ਕਿ ਸੁਣਕੇ) ਸਾਰਾ ਜਗਤ ਰੋ ਪਿਆ; (ਐਥੋਂ ਤਾਈਂ ਕਿ) ਬਨ ਦੇ ਪੰਛੀ ਬੀ ਰੋ ਪਏ. (ਪਰ ਇਹ) ਮੇਰੇ ਤਨ ਦਾ ਇਕ ਵਿਛੋੜਾ ਹੈ ਜੋ ਨਹੀਂ ਰੋਇਆ, ਜਿਸ ਨੇ ਪਤੀ ਤੋਂ ਮੈਨੂੰ ਵਿਛੋੜ ਰਖਿਆ ਹੈ ।

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ।।

ਹੇ ਪ੍ਰਭੂ !(ਤੂੰ) ਸੁਪਨੇ ਵਿਚ ਆਇਆ (ਭਾਵ ਦਰਸ਼ਨ ਦਿਤੇ), ਪਰ ਫੇਰ (ਤੂੰ) ਚਲਾ ਗਿਆ. (ਉਸ ਵਿਯੋਗ ਵਿਚ) ਮੈਂ ਰੋ ਰੋ ਕੇ (ਬੁੱਕੀਂ) ਜਲ ਭਰਿਆ ।

ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ

ਹੇ ਪਿਆਰੇ ! (ਮੈਂ ਆਪ) ਤੇਰੇ ਕੋਲ ਆ ਨਹੀਂ ਸਕਦੀ. ਕਿਸੇ ਨੂੰ

ਪ੍ਰੇਮੀ ਚਾਹੇ ਕਿਤਨਾ ਵਿਛੋੜਾ ਹੋਵੇ ਕਿਤਨੀ ਨਿਰਾਸਤਾ ਦਾ ਮੂੰਹ ਵੇਖੇ ਉਸ ਦੇ ਅੰਦਰ ਜੋ ਪ੍ਰੇਮ ਹੈ ਉਹ ਉਸ ਨੂੰ ਨਿਰਾਸਾ ਦੇ ਹਥ ਮੂਲੋਂ ਨਹੀ ਸੌਂਪ ਦੇਂਦਾ। ਉਸ ਨਿਰਾਸਤਾ ਵਾਲੀ ਆਸ਼ਾ ਵਿਚ ਸੁਪਨਾ ਯਾਦ ਆ ਰਿਹਾ ਹੈ, ਜਿਸ ਵਿਚ ਦਰਸ਼ਨ ਹੋਏ, ਹੁਣ ਉਸੇ ਅਗੇ ਅਰਜ਼ੋਈ ਹੈ ਕਿ ਹੇ ਨੀਂਦੇ ! ਯਾ ਹੇ ਅਨੰਤ ਵਿਚ ਮੇਰ ਆਤਮਾ ਦੀ ਡੁਬਕੀਏ! ਫੇਰ ਆ ਤੇ ਉਹੋ ਮਿਲਾਪ ਦੀ ਛਿਨ ਬਖਸ਼ ਦੇਹ, ਕਿਉਂਕਿ ਮੈਂ ਅਨੰਤ ਦੇ ਦੇਸ਼ ਆਪੂੰ ਆ ਨਹੀਂ ਸਕਦੀ, ਹੋਰ ਕੋਈ ਉਥੇ ਦੂਏ ਦਾ ਸੰਦੇਸ ਲੈ ਕੇ ਜਾ

ਸਕਾ ਕੋਇ।। ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ।। ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ।।
ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ।। ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ ।। ੧ ।। ੩ ।।

ਘੱਲ ਨਹੀਂ ਸਕਦੀ । ਹੇ ਭਾਗੇ ਭਰੀ ਨੀਂਦੇ ! ਤੂੰਹੋਂ ਆ ਮਤਾਂ (ਨੀਂਦ ਵਿਚ ਹੀ) ਉਸ ਸ਼ਹੁ ਦੇ ਦਰਸ਼ਨ ਹੋ ਜਾਣ । ਤੈਂ (ਮੇਰੇ) ਮਾਲਕ ਦੀ ਜੇ ਕੋਈ ਗੱਲ (ਹੀ) ਸੁਣਾਵੇ ਹੇ ਨਾਨਕ ! (ਉਸ ਨੂੰ) ਕੀਹ (ਭੇਟਾ) ਦੇਵੀਏ ?[ਉੱਤਰ:](ਆਪਣਾ ਸਿਰ ਵੱਢਕੇ ਤਾਂ (ਉਸ ਨੂੰ) ਬੈਠਣ ਲਈ ਦੇਵੀਏ ਤੇ ਸਿਰ ਤੋਂ ਬਿਨਾਂ (ਫੇਰ) ਸੇਵਾ ਕਰੀਏ।[ਐਨੀ ਵਡੀ ਕੁਰਬਾਨੀ ਕਿਉਂ ? ਉੱਤਰ :] ਜਦ ਸ਼ਹੁ ਹੀ ਬਿਗਾਨਾ ਹੋ ਜਾਏ (ਤਾਂ ਉਸ ਨੂੰ ਆਪਣਾ ਬਣਾਉਣ ਲਈ ਮੇਲਣ ਵਾਲੇ ਨੂੰ) ਜਿੰਦੜੀ ਕਿਉਂ ਨਾ ਦੇ ਦੇਵੀਏ (ਤੇ ਇਉਂ ਚਾਹੋ) ਮਰ ਕਿਉਂ ਨਾ ਜਾਵੀਏ ।। ੧ ।। ੩ ।।

ਨਹੀਂ ਸਕਦਾ। ਫਿਰ ਇਸ ਨਿਰਾਸਤਾ ਵਿਚ ਹੁਣ ਵਿਯੋਗੀ ਪ੍ਰੇਮੀ ਨੂੰ ਫਿਰ ਆਸ ਫੁਰਦੀ ਹੈ ਕਿ ਕੋਈ ਸਤਿਸੰਗੀ ਮਿਲ ਪਵੇ, ਜੋ ਸ਼ਹੁ ਦੇ ਗੁਣ ਗਾ ਗਾ ਕੇ ਸੁਣਾਵੇ, ਜੋ ਮੇਰਾ ਮਨ ਦਰਸ਼ਨ ਨਹੀਂ ਤਾਂ ਸ਼ਹੁ ਦੇ ਗੁਣ ਗਾਇਣ ਮੰਡਲ ਤੋਂ ਬਾਹਰ ਨਾ ਜਾਵੇ। ਉਸ ਸਤਿਸੰਗੀ ਮਿਤ੍ਰ ਦੀ ਕੀਹ ਭੇਟਾ ਧਰੀਏ ?
ਸੋ ਉੱਤਰ ਵਿਚ ਆਪ ਹੀ ਉਚਾਰਦੇ ਹਨ ਕਿ ਉਸ ਨੂੰ ਸਿਰ ਆਸਣ ਬਣਾ ਕੇ ਦੇਵੀਏ, ਭਾਵ ਸਾਰਾ ਆਪਾ ਸਮਰਪਨ ਕਰ ਦੇਵੀਏ ਤੇ ਫੇਰ 'ਜੀਉਂਦਿਆਂ ਮਰ ਰਹੀਏ' ਵਾਲੀ ਮੌਤ ਮਰਕੇ ਉਸ ਦੀ ਸੇਵਾ ਕਰੀਏ । ਇਹ ਭੇਟਾ ਗੁਣ ਗਾਇਣ ਵਾਲੇ ਲਈ ਦੱਸਦੇ ਹਨ। ਇਸ ਤੋਂ ਕਿਤਨੀ ਵਧੀਕ ਕੁਰਬਾਨੀ ਗੁਰੂ ਕਿ ਗੁਰਮੁਖ ਲਈ ਇਸ ਵਿਚੋਂ ਸਹੀ ਪਈ ਹੁੰਦੀ ਹੈ । ਇਡੀ ਵਡੀ ਕੁਰਬਾਨੀ ਦਾ ਕਾਰਨ ਦੱਸਦੇ ਹਨ ਕਿ ਆਪਣੇ ਸ਼ਹੁ ਨਾਲ ਪ੍ਰੇਮ ਹੈ ਤੇ 'ਸ਼ਹੁ ਮਿਲਾਪ' ਦੀ ਅਕਾਂਖਯਾ ਹੈ, ਤਰਲਾ ਇਹੋ ਹੈ ਕਿ ਕਿਵੇਂ ਸ਼ਹੁ ਆਪਣਾ ਹੋ ਜਾਵੇ, ਮਿਲੇ ਤੇ ਫੇਰ ਵਿਛੁੜੇ ਨਾ ।

**ਵ੍ਯਾਖ੍ਯਾ**— ਇਸ ਸ਼ਬਦ ਵਿਚ ਪਿਆਰੇ ਅਕਾਲ ਪੁਰਖ ਦੇ ਮਿਲਾਪ ਲਈ ਜੋ ਤਅੱਸ਼ੁਕ (ਮੋਹਿਤ ਹੋਣਾ) ਯਾ ਲੋਚਨਾ ਹੈ ਕਮਾਲ ਦੀ ਹੈ । ਬਿਰਹੋਂ ਦੀ ਹਾਲਤ ਜੋ ਨਿਵੇਦਨ ਹੋਈ ਹੈ ਉਹ ਪੱਥਰ ਦਿਲਾਂ ਨੂੰ ਬੀ ਪੰਘਾਰ ਦੇਣ ਵਾਲੀ ਹੈ । ਖੁਦ ਇਸ ਸ਼ਬਦ ਵਿਚ ਹੀ ਲਿਖਿਆ ਹੈ ਕਿ ਸਾਰਾ ਜਗਤ ਮੇਰੇ ਰੋਣ ਦੀ ਅਤਿਸ਼ਯਤਾ ਨਾਲ ਰੋ ਪਿਆ, ਪੰਛੀਆਂ ਤੱਕ ਰੋ ਪਏ । ਸਰਸਰੀ ਨਜ਼ਰੇ ਜਾਪਦਾ ਹੈ ਕਿ ਇਹ ਸ਼ਬਦ 'ਚੜਿਆ ਸੋਧਨ ਧਰਤ ਲੁਕਾਈ' ਤੋਂ ਪਹਿਲੇ ਦਾ ਚਾਹੇ ਤਿਲਵੰਡੀ ਚਾਹੇ ਸੁਲਤਾਨ ਪੁਰੇ ਦਾ ਉਚਾਰਿਤ ਹੈ । ਇਸ ਵਿਚ 'ਰਹਾਉ' ਬੀ ਨਹੀਂ ਤੇ ਪਦਿਆਂ ਦੇ ਅੰਕ ਬੀ ਨਹੀਂ । ਪਰੰਤੂ ਦੀਰਘ ਵੀਚਾਰ ਨਾਲ ਤਾਂ ਇਹ ਗਲ ਢੁੱਕਦੀ ਨਹੀਂ ਕਿਉਂਕਿ ਬਾਰਾ ਮਾਂਹ ਤੁਖਾਰੀ ਵਿਚ ਬਿਰਹੇ ਦੀ ਤੀਖਣਤਾ ਇਸੀ ਤਰ੍ਹਾਂ ਡੁਲ੍ਹ ਡੁਲ੍ਹ ਪਈ ਪੈਂਦੀ ਹੈ । ਯਥਾ :-

ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ।। (ਤੁਖਾਰੀ ਛੰਤ ਮ:੧)

ਬਾਰਾ ਮਾਂਹ ਤੁਖਾਰੀ ਸ੍ਰੀ ਗੁਰੂ ਜੀ ਨੇ ਅਪਣੇ ਸਚਖੰਡ ਪਿਆਨੇ ਦੇ ਨੇੜੇ ਲਿਖਿਆ ਹੈ । ਸੋ ਇਹ ਗੱਲ ਉਹਨਾਂ ਦੇ ਪਰਮ ਪ੍ਰੇਮ ਦੀ ਹੀ ਸੂਚਕ ਹੈ, ਜੋ ਸਦਾ ਮਿਲੇ ਹੋਏ, ਸੁਰਤ ਸਦਾ ਪਰੋਤੀ ਹੋਈ, ਫੇਰ ਉੱਚੇ ਤੋਂ ਉੱਚੇ ਵਲਵਲੇ ਬਿਰਹ ਦੇ ਮਾਣਦੇ ਤੇ ਸਾਨੂੰ ਮਾਨਣ ਲਈ ਪ੍ਰੇਰਦੇ ਹਨ ।

ਸੋ ਇਸ ਸ਼ਬਦ ਦਾ ਇਹ ਭਾਵ ਨਹੀਂ ਲੈਣਾ ਕਿ ਗੁਰੂ ਜੀ ਕਦੇ ਪ੍ਰਭੂ ਦੇ ਦਰਸ਼ਨ ਕਰਦੇ ਤੇ ਕਦੇ ਵਿਛੁੜ ਕੇ ਬਿਰਹੋਂ ਕਰਦੇ ਸਨ, ਜਿਵੇਂ ਕੋਈ ਜੀਵ 'ਪ੍ਰੇਮੀ' ਹੋ ਕੇ ਕਰਦਾ ਹੈ। ਇਸਦਾ ਭੇਦ ਦਸਮੇ ਜਾਮੇ ਵਿਚ ਉਚਾਰੇ ਇਸ ਵਾਕ ਤੋਂ ਖੁੱਲ੍ਹਦਾ ਹੈ।

ਚਿਤ ਨ ਭਇਓ ਹਮਰੋ ਆਵਨ ਕਹ।। ਚੁਭੀ ਰਹੀ ਸ੍ਰੁਤ ਪ੍ਰਭ ਚਰਨਨ ਮਹਿ।।
[ਬਚਿੱਤ੍ਰ ਨਾਟਕ ੬-੫]

ਪ੍ਰਭੂ ਦੇ ਹੁਕਮ ਵਿਚ ਜਗਤ ਜਲੰਦੇ ਨੂੰ ਰੱਖਣ ਲਈ ਮਾਤ ਲੋਕ ਨੂੰ ਤੁਰ ਪੈਣਾ ਵਿਛੋੜਾ ਹੈ, ਪਰ ਸੁਰਤ ਦਾ ਚਰਨਾਂ ਵਿਚ ਸਦੈਵੀ ਮਿਲੇ ਰਹਿਣਾ ਇਕ ਮੇਲ ਹੈ ਜੋ 'ਸਦਾ ਮੇਲ' ਵਿਚ ਰਖਦਾ ਸੀ, ਪਰ ਫੇਰ ਬਿਰਹੋਂ ਦੇ ਅਣਿਆਲੇ ਤੀਰ ਉਪਰ ਲਿਖੇ ਸ਼ਬਦ ਉਚਰਵਾਉਂਦੇ ਸਨ। ਸੋ ਗੁਰੂ ਹਿਰਦਾ, ਉਸ ਪਾਵਨ ਹਿਰਦੇ ਦਾ ਪ੍ਰੇਮ, ਮੇਲ ਤੇ ਬਿਰਹਾ ਯਾ ਤਾਂ ਵਾਹਿਗੁਰੂ ਜਾਣਦਾ ਹੈ ਯਾ ਗੁਰੂ ਜੀ ਜੋ ਉਸ ਮੇਲ ਤੇ ਬਿਰਹੋਂ ਦੇ ਰਸੀਏ ਹਨ।

ਉਹ ਸਦਾ 'ਚੁਭੀ ਰਹੀ ਸ੍ਰੁਤ ਪ੍ਰਭ ਚਰਨਨ ਮਹਿ' ਵਾਲੇ ਕੀਕੂੰ ਉਪਰ ਕਥੇ ਅਤਿ ਦੇ ਬਿਰਹੇ ਵਿਚ ਆ ਜਾਂਦੇ ਹਨ ?

ਲਾਗੀ ਹੋਇ ਸੁ ਜਾਨੈ ਪੀਰ।। ਰਾਮ ਭਗਤਿ ਅਨੀਆਲੇ ਤੀਰ।। [ਗਉੜੀ ਕਬੀਰ ਜੀ-੨੧]

ਸ਼ਬਦ ਦੇ ਭਾਵ ਅਉਖੇਰੇ ਹੋਣ ਕਰਕੇ ਸੰਪ੍ਰਦਾਈ ਦਾਨੇ ਸਾਰੇ ਦਾ ਭਾਵ ਸਮਝ ਪੈ ਜਾਵੇ ਸਾਰੇ ਸ਼ਬਦ ਨੂੰ ਦੋ ਬਿਰਹਨੀਆਂ ਉਪਲਖਤ ਦੋ ਪ੍ਰਭੂ ਪ੍ਰੇਮੀਆਂ ਦੇ ਬਿਰਹ ਵਿਚ ਵਰਣਨ ਕਰਦੇ ਹਨ। ਖ਼ੁਦ ਸ਼ਬਦ ਵਿਚ ਸੰਬੋਧਨ ਪਦ ਹਨ, 'ਤੇਰੇ' ਕਹਿ ਕੇ ਪ੍ਰਭੂ ਵਲ, ਫੇਰ 'ਮੁੰਧੇ' ਕਹਿ ਕੇ ਆਪ ਨੂੰ ਸੰਬੋਧਨ ਕੀਤਾ ਹੈ। ਫੇਰ 'ਅੰਮਾਲੀ' ਤੇ 'ਭੈਣੇ' ਕਹਿ ਕੇ ਮੁਖਾਤਬ ਨੂੰ ਸੰਬੋਧਨ ਕੀਤਾ ਹੈ।

ਦੋ ਸਖੀਆਂ ਦੀ ਗੁਫ਼ਤਗੂ ਨੂੰ ਦਾਨੇ ਐਉਂ ਵੰਡਦੇ ਆਏ ਹਨ। ਇਕ ਹੈ ਉੱਤਮ ਸਖੀ ਜੋ ਪ੍ਰੀਤਮ ਨੂੰ ਪ੍ਰਾਪਤ ਹੈ। ਦੂਜੀ ਹੈ ਮਧੱਮ ਸਖੀ ਜੋ ਪ੍ਰੇਮ ਵਿਚ ਹੈ, ਪਰ ਪ੍ਰਭੂ ਦਾ ਮਿਲਾਪ ਨਹੀਂ। ਅਕਸਮਾਤ ਕਦੇ ਜੁੜੇ ਬੈਠਿਆਂ ਪ੍ਰਭੂ ਦਰਸ਼ਨ ਹੋਏ, ਫੇਰ ਉਹ ਦਸ਼ਾ ਹਟੀ, ਤਦ ਬ੍ਰਿਤੀ ਵਿਚ ਵਿਯੋਗ ਦੀ ਪੀੜਾ ਤੀਬਰ ਹੋ ਗਈ, ਉਹ ਵਯਾਕੁਲਤਾ ਵਿਚ ਉੱਤਮ ਸਖੀ ਨਾਲ ਦੁਖ ਰੋਂਦੀ ਹੈ। ਏਹ ਦੁਖ ਰੋਣੀਆਂ ਪ੍ਰੇਮ ਦੀ ਖੈਂਚ ਦੀ ਅਤਿਸ਼ਯਤਾ ਦੀਆਂ ਲਖਾਯਕ ਹਨ। ਏਹੋ ਸਦੈਵੀ ਮੇਲ ਵਿਚ ਲੈ ਜਾਣ ਦੀਆ ਸਹਾਯਕ ਹਨ। ਇਹੋ ਹੀ ਪ੍ਰੇਮ ਦੀ ਵਿਦਿਤ ਸਰਪ੍ਰੂਤਾ ਹੈ: ਜੈਸਾ ਕਿ 'ਭਗਤਿ-ਵਾਕ' ਹੈ :-

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ।।
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਣੁ।। [ਸਲੋਕ ਫਰੀਦ ਜੀ-੩੬]

ਹੁਣ ਸਖੀ ਪ੍ਰਤੀ ਸਖੀ ਵਾਕ ਦਾ ਤਰੀਕਾ ਲੈ ਕੇ ਭਾਵ ਅਰਥ ਸਮਝਣ ਦਾ ਨਮੂਨੇ ਮਾਤ੍ਰ ਤਰੀਕਾ ਇਹ ਹੈ :-

ਇਕ ਪਤੀ ਪਿਆਰ ਵਿਚ ਰੱਤੀ ਬਿਰਹਣੀ* ਰੋ ਰਹੀ ਹੈ, ਉਸ ਨੂੰ ਇਕ ਪਤੀ ਨੂੰ ਪ੍ਰਾਪਤ ਸੁਹਾਗਣ** ਪੁਛਦੀ ਹੈ :—ਭੈਣੇ ! ਤੂੰ ਰੋ ਕਿਉਂ ਰਹੀ ਹੈਂ ? ਅਗੋਂ ਉਹ ਮੱਧਮ ਸਖੀ ਉੱਤਰ ਦੇਂਦੀ ਹੈ :-

ਸੁਪਨੈ ਆਇਆ ਭੀ ਗਇਆ
ਮੈ ਜਲੁ ਭਰਿਆ ਰੋਇ।।

ਉੱਤਮ ਸਖੀ—ਜਿਸ ਵੇਲੇ ਸੁਪਨੇ ਵਿਚ ਦਰਸ਼ਨ ਹੋਏ ਸਨ ਤਦ ਬੀ ਰੋਂਦੀ ਰਹੀ ਸੈਂ ?

ਕਿਸੇ ਵਾਹਿਗੁਰੂ ਪ੍ਰੇਮੀ ਨੂੰ ਸੁਖੋਪਤੀ ਵਿਚ ਯਾ ਧਿਆਨ ਵਿਚ ਜੁੜੇ ਬੈਠਿਆਂ ਅਕਸਮਾਤ ਦਰਸ਼ਨ ਹੋਏ। ਉਥਾਨ ਹੋਇਆਂ ਦਰਸ਼ਨ ਲੋਪ ਹੋ ਗਏ ਤਾਂ ਉਹ ਵੈਰਾਗ ਵਿਚ ਰੋ ਰਿਹਾ ਸੀ ਕਿ ਗੁਰਮੁਖ ਪੁਰਖ ਨੇ ਪੁੱਛਿਆ, ਕਿਉਂ ਰੋਂਦੇ ਹੋ? ਤਾਂ ਉਸ ਉੱਤਰ ਦਿੱਤਾ :-

ਸੁਪਨੈ ਆਇਆ ਭੀ ਗਇਆ

* ਇਸ ਨੂੰ ਮੱਧਮ ਸਖੀ ਸਮਝੋ।

** ਇਸ ਨੂੰ ਉੱਤਮ ਸਖੀ ਸਮਝੋ।

ਮੱਧਮ ਸਖੀ :-

ਮੋਰੀ ਰੁਣ ਝੁਣ ਲਾਇਆ
ਭੈਣੇ ਸਾਵਣੁ ਆਇਆ ।।

ਅਰਥਾਤ — ਉਸ ਵੇਲੇ ਤਾਂ ਐਉਂ ਜਾਪਿਆ ਜਿਵੇਂ ਚਾਵਾਂ ਮਲ੍ਹਾਰਾਂ ਦਾ ਮਹੀਨਾ ਸਾਵਣ ਆ ਗਿਆ ਹੈ ਤੇ ਮੋਰ ਖੁਸ਼ੀਆਂ ਵਿਚ ਗੁਟਕ ਰਹੇ ਹਨ ।

ਉੱਤਮ ਸਖੀ— ਕੀਹ ਤੂੰ ਉਸ ਵੇਲੇ ਕੁਝ ਆਖਿਆ ਸੀ ? ਮੱਧਮ ਸਖੀ — ਹਾਂ ਮੈਂ ਕਿਹਾ ਸੀ :-

ਮੈ ਜਲੁ ਭਰਿਆ ਰੋਇ ।।

ਸੁਪਨੇ ਤੋਂ ਵਿਛੜਿਆ ਜਗਯਾਸੂ ਆਖਦਾ ਹੈ ਕਿ ਉਹ ਸਮਾਂ ਖੁਸ਼ੀ ਦਾ ਸੀ, ਮੇਰਾ ਮਨ ਇੰਦ੍ਰੇ ਸਭ ਰਸ ਵਿਚ ਗੁਟਕ ਰਹੇ ਸਨ ।

ਉੱਤਮ-ਕੀ ਤੂੰ ਭਾਈ ਉਸ ਵੇਲੇ ਕੁਛ ਸੋਚਿਆ ਯਾ ਕਿਹਾ ਸੀ?

ਮੱਧਮ-ਹਾਂ ਮੈਂ ਕਿਹਾ ਸੀ :

ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੋਭਾਇਆ ।।
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ।।

ਅਰਥਾਤ — ਹੇ ਪ੍ਰੀਤਮਾ ਤੇਰੇ (ਨੈਣਾਂ ਦੇ ਕਟਾਖਜ) ਕਟਾਰੇ ਹਨ (ਦਿਲਾਂ ਨੂੰ ਵਿੰਨ੍ਹ ਲੈਣੇ ਲਈ ਤੇ) ਰੱਸੇ ਹਨ (ਸਦਾ ਲਈ ਪਿਆਰ ਵਿਚ) ਬੰਨ੍ਹ ਲੈਣ ਲਈ ਜਿਨ੍ਹਾਂ ਨੇ ਮੈਂ ਅਬਲਾ ਨੂੰ (ਦਰਸ਼ਨ ਦਾ) ਲੋਭ (ਦੇ ਕੇ) ਲੁਭਾਇਮਾਨ ਕਰ ਕੇ (ਸਦਾ ਲਈ) ਲੋਭੀ ਬਣਾ ਲਿਆ ਹੈ, ਹੁਣ ਮੈਂ ਤੇਰੇ ਦਰਸ਼ਨ ਉਤੋਂ ਸਦਕੇ ਹੋ ਰਹੀ ਹਾਂ ਤੇ ਤੇਰੇ ਨਾਮ ਤੋਂ ਕੁਰਬਾਨ ।

ਇਹ ਸੁਣ ਕੇ ਪ੍ਰੀਤਮ ਜੀ ਬੋਲੇ : ਇਤਨਾ ਕਹਿਣਾ ਬੀ ਮਾਨ ਦਾ ਸੂਚਕ ਹੈ, ਮਾਨ ਹੰਕਾਰ ਦਾ ਹੀ ਪੁੱਤ੍ਰ ਹੈ। ਤਦ ਮੈਂ ਆਖਿਆ :-

ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨ ਕੇਹਾ ਮੇਰਾ ਮਾਣੋ ।।

ਇਹ ਸੁਣਕੇ ਪ੍ਰੀਤਮ ਨੇ ਫੇਰ ਕਿਹਾ, 'ਅਜੇ ਤੇਰੇ ਵਿਚ ਮਾਣ ਹੈ'। ਇਹ ਕਹਿੰਦਾ ਹੀ ਉਹ ਚਲਾ ਗਿਆ, ਇਹ ਸੁਣਕੇ ਉੱਤਮ ਸਖੀ ਬੋਲੀ :-

ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ।।
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ।।

ਅਰਥਾਤ — ਹੇ ਮੁੰਧੇ, ਚੂੜਾ ਭੰਨ ਦੇ ਪਲੰਘ ਨਾਲ (ਮਾਰ ਮਾਰ ਕੇ) ਸਣੇ ਅਪਣੀਆਂ ਬਾਹਾਂ ਤੇ ਸਣੇ (ਪਲੰਘ ਦੀਆਂ) ਹੀਆਂ ਦੇ। ਹੇ ਮੁੰਧੇ ਏਨੇ ਤੇਰੇ ਵੇਸ ਕਰਨ ਵਾਲੀ ਦਾ ਸ਼ਹੁ ਹੋਰਨਾਂ ਨਾਲ ਪ੍ਰੇਮ ਵਿਚ ਰਤਾ ਹੋਇਆ ਹੈ। ਮਧਮ ਸਖੀ ਬੋਲੀ — ਫੇਰ ਦਸ ਭੈਣੇਂ ! ਮੈਂ ਕਰਾਂ ਕੀਹ ? ਉਤਮ ਸਖੀ ਬੋਲੀ :-

ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ।।
ਜੋ ਸਹ ਕੰਠਿ ਨ ਲਗੀਆ ਜਲਨੁ ਸੇ ਬਾਹੜੀਆਹਾ ।।

ਨਾ (ਤੈਨੂੰ) ਮੁਨਿਆਰ (ਲਧਾ ਨਾ ਤੈਨੂੰ) ਚੂੜੀਆਂ, ਨਾ ਹੀ ਓਹ ਵੰਙਾ ਮਿਲੀਆਂ (ਜੋ ਪਤੀ ਨੂੰ ਪਸੰਦ ਹਨ, ਯਾ ਜੋ ਮਿਲੀਆਂ ਹੋਈਆਂ ਸੁਹਾਗਣਾਂ ਨੇ ਪਹਿਨੀਆਂ ਹਨ ਤੇ ਸਹੁ ਦੇ ਗਲ ਜਿਨ੍ਹਾਂ ਦੀਆਂ ਬਾਹਾਂ ਜਾ ਲਗੀਆਂ ਹਨ, ਮੇਰੀ ਜਾਚੇ ਤਾਂ) ਜੋ ਬਾਹਾਂ ਸ਼ਹੁ ਦੇ ਗਲ ਨਹੀਂ ਲਗੀਆਂ ਓਹ ਸੜ ਹੀ ਜਾਣ ।

ਇਹ ਸੁਣ ਕੇ ਮੱਧਮ ਸਖੀ ਨੇ ਵਯਾਕੁਲ ਹੋ ਕੇ ਹਾਹ ਮਾਰੀ ਤੇ ਬੋਲੀ : ਹਾਇ —

ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ ।।
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ।।

ਸਾਰੀਆਂ ਸਖੀਆਂ ਪਤੀ ਦਾ ਅਨੰਦ ਲੈਣੇ ਗਈਆਂ ਹਨ। ਮੈਂ (ਬਿਰਹੋਂ) ਜਲੀ ਕਿਸ ਬੂਹੇ ਜਾਵਾਂ ? ਮੈਂ (ਭੈੜੀ) ਚੰਗੀ ਸੁਚਜੀ ਹੋਈ ਜੋ ਸ਼ਹੁ ਨੂੰ ਰਤਾ ਬੀ ਨਾ ਭਾਈ* ।

ਇਹ ਨਮੂਨਾ ਮਾਤ੍ਰ ਹੈ, ਸਾਰੇ ਸ਼ਬਦ ਦੇ ਅਰਥ ਏਸੇ ਰੂਪਕ ਵਿਚ ਸਮਝਣੇ ।

* ਅਥਵਾ-ਮੇਰਾ ਇਕ ਬੀ ਚੱਜ ਪਤੀ ਨੂੰ ਨਹੀਂ ਭਾਇਆ ।

**ਨਿਰੁਕ੍ਤ**—ਮੋਰੀ—[ਸੰਸ:, ਮਯੂਰ: = ਮੋਰ । ਇਕ ਅਤਿ ਸੁੰਦਰ ਪੰਛੀ] ਮੋਰਾਂ ਨੇ ।

**ਰੁਣ-ਝੁਣ**—[ਦੇਖੋ 'ਰੁਣ ਝੁਣਕਾਰ' ਪੰਨਾ ੧੫੧੧] ਖੁਸ਼ੀ ਵਿਚ ਬੋਲਣਾ । ਖੁਸ਼ੀ ਵਿਚ ਬੋਲਣ ਦੇ ਨਾਦ ਦੀ ਧੁਨਿ । **ਮੁੰਧ** — [ਦੇਖੋ ਪੰਨਾ ੧੫੫੭] ਇਸਤ੍ਰੀ । ਅਭੋਲ ਇਸਤ੍ਰੀ ।

**ਕਟਾਰੇ** — [ਸੰਸ:, ਕਟਰ:= ਛੁਰਾ, ਛੋਟੀ ਤਲਵਾਰ] ਕਟਾਰ ਦਾ ਬਹੁ ਵਚਨ । ਕਟਾਰੇ ਦਾ ਭਾਵ ਹੈ: ਅੱਖਾਂ ਦੇ ਕਟਾਖਯ ਜਿਨ੍ਹਾਂ ਦੀਆਂ ਨੋਕਾਂ ਤਿੱਖੀ ਤਲਵਾਰ ਦੀ ਉਪਮਾਂ ਵਾਲੀਆਂ ਹੁੰਦੀਆਂ ਹਨ । ਨੈਣਾਂ ਦੇ ਕਟਾਖਯ । **ਜੇਵੜਾ** — [ਦੇਖੋ 'ਜੇਵੜੀ' ਪੰਨਾ ੧੯੯੫] ਰੱਸੀ । ਰੱਸੀ ਵਾਕੁਣ ।

**ਲੋਭੀ ਲੋਭ ਲੁਭਾਇਆ** — ਲੋਭ ਦੇ ਕੇ ਲੁਭਾ ਲਿਆ, ਤੇ (ਸਦਾ ਲਈ ਮੈਨੂੰ) ਲੋਭੀ ਬਣਾ ਲਿਆ ।

**ਵਿਟਹੁ** — ਉਤੋਂ, ਉਤੇ । ਦਰਸ਼ਨ ਉਤੋਂ । ਨਾਮ ਤੋਂ ।

**ਖੰਨੀਐ ਵੰਞਾ** — ਟੁਕੜੇ ਟੁਕੜੇ ਹੋ ਜਾਵਾਂ । ਸਦਕੇ ਹੋ ਜਾਵਾਂ ।

**ਚੂੜਾ**—ਦੰਦ ਖੰਡ ਜਾਂ ਮਸਾਲੇ ਦੀਆਂ ਬਣੀਆਂ ਲਾਲ ਰੰਗ ਦੀਆਂ ਚੂੜੀਆਂ, ਜੋ ਵਿਆਹ ਵੇਲੇ ਲਾੜੀ ਪਾਉਂਦੀ ਹੈ । **ਸਣੁ**—ਸਣੇ, ਸਮੇਤ । ਨਾਲ ਹੀ ।

**ਬਾਹੀ** — ਮੰਜੇ ਜਾਂ ਪਲੰਘ ਦੀਆਂ ਹੀਆਂ, ਬਾਹੀਆਂ ।

**ਬਾਹਾ** — ਹਥ, ਬਾਹਵਾਂ, ਬਾਜ਼ੂ । **ਰਾਤੋ** — ਪਿਆਰ ਕੀਤਾ, ਮਾਣਿਆ ।

**ਮਨੀਆਰੁ** — [ਹਿੰ:, ਮਣੀਕਾਰ] ਚੂੜੀਆਂ ਬਣਾਉਣ ਵਾਲਾ, ਚੂੜੀਆਂ ਵੇਚਣ ਵਾਲਾ । ਮਨਿਆਰੀ ਵਾਲਾ । **ਵੰਗੁੜੀਆਹਾ**—ਵੰਗ+ੜੀ+ਆਂ । ਵੰਗਾਂ = ਚੂੜੀਆਂ । ਕੱਚ ਦੀਆਂ ਚੂੜੀਆਂ । [ਮਰਹਟੀ, ਬਾਂਗੜੀ = ਕੱਚ ਦੀ ਚੂੜੀ; ਹਿੰਦੀ, ਬਾਂਕ=ਚੌੜੀ ਚੂੜੀ । ਸੰਸ:, ਬੰਕ=ਟੇਢਾ ਤ੍ਰਿਛਾ ਵਲਦਾਰ] । **ਰਾਵਣਿ** —ਮਾਣਨ ਵਾਸਤੇ । ਪਿਆਰ ਕਰਨ ਵਾਸਤੇ ।

**ਦਾਧੀ**—[ਸੰਸ:, ਦਗੁਧ = ਸੜਿਆ ਹੋਇਆ] ਸੜੀ ਹੋਈ । ਬਿਰਹੋਂ ਅਗਨ ਦੀ ਸੜੀ ਹੋਈ । ਦੁਖੀ । **ਕੈ ਦਰਿ**—ਕਿਸ ਦੇ ਦਰ ਤੇ, ਕਿਧਰ ਨੂੰ ।

**ਅੰਮਾਲੀ**—[ਅਮ+ਆਲੀ] ਹੇ ਸਖੀ, ਹੇ ਸਹੇਲੀਏ ।

**ਮਾਠਿ** —ਹਮਵਾਰ ਕਰਕੇ । ਚੰਗੀ ਤਰ੍ਹਾਂ ਬਹਾਕੇ । ਕੰਘੀ ਕਰਕੇ ।

**ਗੁੰਦਾਈ**—[ਸੰਸ:, ਧਾ-ਗ੍ਰੰਥ-ਬੰਨ੍ਹਣਾ, ਗੁੰਦਣਾ । ਹਿੰ:, ਗੁੰਥਣਾ ਜਾਂ ਗੂਥਣਾ = ਧਾਗੇ ਜਾਂ ਵਾਲਾਂ ਦੀਆਂ ਲਟਾਂ ਆਦਿ ਨੂੰ ਗੁੱਛੇਦਾਰ ਲੜੀ ਵਿਚ ਬੰਨ੍ਹਣਾ । ਪੰਜਾਬੀ, ਗੁੰਦਣਾ = ਸਿਰ ਵਾਹ ਕੇ ਮੀਢੀਆਂ ਵਗੈਰਾ ਕਰਨੀਆਂ] ਚੰਗੀ ਤਰ੍ਹਾਂ ਕੰਘੀ ਕਰਕੇ ਮੀਢੀਆਂ ਕੀਤੀਆਂ । ਵਾਲ ਗੁੰਦਵਾਏ ।

**ਮਾਗ** — [ਦੇਖੋ ਪੰਨਾ ੨੬੨੪] ਸਿਰ ਦਾ ਚੀਰ ।

**ਸੰਧੂਰੇ** — ਸੰਧੂਰ ਨਾਲ । **ਵਿਸੂਰਿ ਵਿਸੂਰੇ**—ਝੂਰ ਝੂਰ ਕੇ ।

**ਵਣਹੁ** — [ਸੰਸ:, ਵਨੰ = ਜੰਗਲ] ਵਣ ਦੇ, ਜੰਗਲ ਦੇ ।

**ਜਲੁ ਭਰਿਆ ਰੋਇ** — ਰੋ ਰੋ ਕੇ ਅੱਖਾਂ ਵਿਚੋਂ ਪਾਣੀ ਵਗਣ ਲਗ ਪਿਆ ।

**ਕਨਿ** —ਕੋਲ, ਪਾਸ । **ਆਖੈ**—ਸੁਣਾਵੇ, ਬਿਆਨ ਕਰੇ, ਕਹਵੇ ।

**ਵਿਡਾਣਾ** — [ਦੇਖੋ ਵਿਡਾਣੀ ਪੰਨਾ ੧੫੭੯] ਬੇਗਾਨਾ, ਪਰਾਯਾ ।

[ਵਡਹੰਸੁ ਮ: ੩, ਚਉਪਦਾ ੧-੪]

**ਪ੍ਰਾਕ੍ਕਥਨ**—ਮਨ ਨੂੰ ਨਿਰਮਲ ਕਰਨ ਦਾ ਠੀਕ ਉਪਾਉ ।

## ਵਡਹੰਸੁ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

| ਮੂਲ | ਅਰਥ |
|---|---|
| ਮਨਿ ਮੈਲੇ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ।। ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ।। ੧ ।। | ਮਨ ਦੇ ਮੈਲੇ ਰਹਿਣ ਨਾਲ ਸਭੋ ਕੁਛ ਮੈਲਾ ਰਹਿੰਦਾ. ਹੈ, ਸਰੀਰ ਦੇ ਧੋਇਆਂ ਮਨ ਚੰਗਾ (ਭਾਵ ਨਿਰਮਲ) ਨਹੀਂ ਹੋ ਜਾਂਦਾ । (ਪਰ) ਇਹ ਜਗਤ (ਇਸ) ਭਰਮ ਵਿਚ ਭੁਲਾਯਾ ਗਿਆ ਹੈ (ਕਿ ਤੀਰਥਾਂ ਤੇ ਤਨ ਨੂੰ ਧੋਣ ਨਾਲ ਆਤਮ ਸ਼ੁੱਧੀ ਹੋ ਜਾਂਦੀ ਹੈ, ਇਹ ਨਿਸਚਾ ਗ਼ਲਤ ਹੈ. ਇਸ ਗੱਲ ਨੂੰ) ਕੋਈ ਵਿਰਲਾ ਸਮਝਦਾ ਹੈ ।। ੧ ।। |
| ਜਪਿ ਮਨ ਮੇਰੇ ਤੂੰ ਏਕੋ ਨਾਮੁ ।।ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ ।।੧।। ਰਹਾਉ ।। | (ਪ੍ਰਸ਼ਨ:—ਮਨ ਸ਼ੁੱਧ ਕਰਨੇ ਦਾ ਕੀਹ ਉਪਾਉ ਹੈ ? ਉੱਤਰ:—ਇਕ ਪ੍ਰਭੂ ਦਾ ਨਾਮ । ਤਾਂ ਤੇ) ਹੇ ਮੇਰੇ ਮਨ ! ਤੂੰ ਇਕੋ (ਉਸ ਪ੍ਰਭੂ ਦਾ) ਨਾਮ ਜਪ । ਇਹ ਖ਼ਜ਼ਾਨਾ ਮੈਨੂੰ ਸਤਿਗੁਰੂ ਨੇ ਦਿਤਾ ਹੈ ।। ੧ ।। ਰਹਾਉ ।। |

[ਪ੍ਰਸ਼ਨ—ਤੀਰਥ ਇਸ਼ਨਾਨ ਦੇ ਨਾਲ ਜੇ ਕੋਈ ੮੪ ਆਸਣ ਸਿੱਖ ਲਵੇ ਤੇ ਇੰਦ੍ਰੇ ਅਪਣੇ ਵੱਸ ਕਰ ਲਵੇ ਫੇਰ ਮਨ ਦੀ ਮੈਲ ਉਤਰੇਗੀ ਕਿ ਨਹੀਂ ? ਉੱਤਰ—]

| ਮੂਲ | ਅਰਥ |
|---|---|
| ਸਿਧਾ ਕੇ ਆਸਣ ਜੇ ਸਿਖੈ ਇੰਦ੍ਰੀ ਵਸਿ ਕਰਿ ਕਮਾਇ ।। ਮਨ ਕੀ ਮੈਲੁ ਨ ਉਤਰੈ ਹਉਮੈ ਮੈਲੁ ਨ ਜਾਇ ।। ੨ ।। | ਜੇ (ਕੋਈ) ਸਿੱਧਾਂ ਦੇ (ਸਾਰੇ) ਆਸਣ (ਲਾਉਣੇ) ਸਿੱਖ ਲਵੇ ਤੇ ਇੰਦ੍ਰੇ ਵੱਸ ਕਰਕੇ ਕਰਮ ਕਰੇ (ਤਦ ਬੀ) ਮਨ ਦੀ ਮੈਲ ਨਹੀਂ ਉਤਰੇਗੀ, (ਤੇ ਇਨ੍ਹਾਂ ਕਰਮਾਂ ਨਾਲ ਬੀ) ਹਉਮੈ ਦੂਰ ਨਹੀਂ ਹੁੰਦੀ । (ਹਉਮੈ ਦੇ ਦੂਰ ਹੋਏ ਬਿਨਾਂ ਅਹੰਤਾ ਮਮਤਾ ਰੂਪੀ ਮੈਲ ਦੂਰ ਨਹੀਂ ਹੁੰਦੀ) ।। ੨ ।। |
| ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ ।। ਸਤਿਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ ।। ੩ ।। | (ਪ੍ਰਸ਼ਨ:— ਕੋਈ ਹੋਰ ਉਪਾਉ ਮਨ ਨੂੰ ਸ਼ੁੱਧ ਕਰਨ ਦਾ ਹੈ ਭੀ ? ਉੱਤਰ:—) ਇਸ ਮਨ ਨੂੰ (ਸ਼ੁੱਧ ਕਰਨੇ ਦਾ) ਹੋਰ (ਕੋਈ) ਤਰੀਕਾ ਨਹੀਂ ਹੈ ਬਿਨਾਂ ਸਤਿਗੁਰੂ ਦੀ ਸ਼ਰਣ ਦੇ । (ਕਿਉਂਕਿ) ਸਤਿਗੁਰੂ ਨੂੰ ਮਿਲਿਆਂ (ਬ੍ਰਿਤੀ ਹੀ) ਉਲਟੀ ਹੋ ਗਈ (ਸਹੀ) ਹੁੰਦੀ ਹੈ, (ਜਿਸ ਦਾ ਪ੍ਰਕਾਰ) ਕੁਛ ਕਿਹਾ ਨਹੀਂ ਜਾ ਸਕਦਾ ।। ੩ ।। |
| ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ ।। ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ ।। ੪ ।। ੧ ।। | ਨਾਨਕ ਆਖਦਾ ਹੈ (ਜੇ) ਕੋਈ ਸਤਿਗੁਰੂ ਨੂੰ ਮਿਲਕੇ (ਜੀਵਤ ਭਾਵ ਵਲੋਂ) ਮਰ ਜਾਵੇ (ਤੇ ਫੇਰ) ਗੁਰੂ ਦੇ ਸ਼ਬਦ ਦੁਆਰਾ (ਆਤਮ ਜੀਵਨ ਵਿਚ) ਜੀਉ ਪਵੇ, (ਉਸ ਦੀ) ਮਮਤਾ ਦੀ ਮੈਲ ਲਹਿ ਜਾਂਦੀ ਹੈ, (ਤਦ) ਇਹ ਮਨ ਚੰਗਾ (ਅਰਥਾਤ ਨਿਰਮਲ) ਹੋ ਜਾਂਦਾ ਹੈ ।। ੪ ।। ੧ ।। |

**ਵਜਾਖਜਾ**—ਸਾਡੇ ਦੇਸ਼ ਵਿਚ ਤੀਰਥਾਂ ਦੇ ਇਸ਼ਨਾਨ ਆਦਿ ਕਰਮ ਕਾਂਡੀ ਕਰਮਾਂ ਨਾਲ ਸਮਝਿਆ ਜਾਂਦਾ ਹੈ ਕਿ ਕਲਜਾਨ ਹੁੰਦੀ ਹੈ। ਪਰ ਸਰੀਰ ਧੁਪ ਜਾਂਦਾ ਹੈ, ਮਨ ਅਹੰਤਾ ਮਮਤਾ ਵਿਚ ਮੈਲਾ ਰਹਿੰਦਾ ਹੈ। ਅੰਕ ੪ ਵਿਚ ਸ੍ਰੀ ਗੁਰੂ ਜੀ ਨੇ ਆਪ ਦੱਸਿਆ ਹੈ ਕਿ ਉਹ ਮੈਲ ਮਮਤਾ ਦੀ ਹੈ। ਫੇਰ ਮਾਨੋ ਕੋਈ ਆਖਦਾ ਹੈ ਕਿ ਯੋਗ ਦੇ ਆਸਣਾਂ ਬਾਬਤ ਯਾ ਕੋਈ ਯੋਗੀ ਪ੍ਰਾਣਾਯਾਮ ਆਦਿ ਕਰਕੇ ਦਿਲ ਦੀ ਧੜਕਣ ਤਕ, ਇੰਦ੍ਰਿਆਂ ਦੇ ਕਰਮ ਜੋ ਸੁਤੇ ਸਿਧ ਹੋ ਰਹੇ ਹਨ ਉਹਨਾਂ ਪਰ ਬੀ, ਵਸੀਕਾਰ ਪਾ ਲੈਂਦੇ ਹੈਨ। ਆਪ ਦੱਸਦੇ ਹਨ ਕਿ ਇਨ੍ਹਾਂ ਕਰਮਾਂ ਨਾਲ ਬੀ ਮਨ ਸ਼ੁਧ ਨਹੀਂ ਹੁੰਦਾ ਕਿਉਂਕਿ 'ਮੈਂ ਪੁਨਾ' ਤੇ 'ਮੇਰਾ ਪੁਨਾ' ਦੂਰ ਨਹੀਂ ਹੁੰਦਾ। ਫਿਰ ਪ੍ਰਸ਼ਨ ਹੁੰਦਾ ਹੈ ਕਿ ਕੋਈ ਸੰਜਮ, ਕੋਈ ਉਪਾਉ, ਕੋਈ ਸਾਧਨ ਹੈ ਬੀ ਮਨ ਨੂੰ ਚੰਗਾ ਯਾ ਨਿਰਮਲ ਕਰ ਲੈਣ ਦਾ ? ਤਾਂ ਫੁਰਮਾਉਂਦੇ ਹਨ:-

੧. ਸਤਿਗੁਰੂ ਦੀ ਸ਼ਰਣ। ੨. ਸਤਿਗੁਰੂ ਸਿਖ ਦੀ ਬ੍ਰਿਤੀ ਨੂੰ ਉਲਟਾ ਦੇਂਦਾ ਹੈ। ਪਹਿਲਾਂ ਜਿਸ ਬ੍ਰਿਤੀ ਨੂੰ ਸੰਸਾਰ ਮੁੱਖ ਸੀ, ਉਸ ਨੂੰ ਪਰਮੇਸ਼ੁਰ ਮੁੱਖ ਹੋ ਜਾਂਦਾ ਹੈ। ੩. ਸਤਿਗੁਰੂ ਨਾਮ ਦਾ ਖ਼ਜ਼ਾਨਾ ਬਖਸ਼ਦਾ ਹੈ। ਸਤਿਗੁਰੂ ਦਾ ਦਿੱਤਾ ਨਾਮ ਜੀਵ ਨੂੰ ਸੰਸਾਰਕ ਜੀਵਨ ਦੀ ਪਕੜ ਤੋਂ ਉੱਚਾ ਕਰਕੇ ਆਤਮ ਜੀਵਨ ਦਾ ਅਹਿਸਾਸ ਬਖਸ਼ ਕੇ ਜੀਉਂਦਾ ਕਰ ਦੇਂਦਾ ਹੈ, ਆਤਮ ਜੀਵਨ ਪ੍ਰਾਪਤ ਹੋ ਜਾਂਦਾ ਹੈ। ਐਉਂ ਮਮਤਾ ਦੀ ਮੈਲ ਦੂਰ ਹੁੰਦੀ ਹੈ, ਮਨ ਹੱਛਾ ਅਰਥਾਤ ਨਰੋਆ ਹੋ ਜਾਂਦਾ ਹੈ, ਭਾਵ ਮਨ ਜੋਤ ਸਰੂਪ ਹੈ ਸੋ ਜੋਤ ਸਰੂਪ ਹੋ ਜਾਂਦਾ ਹੈ। ਇਸ ਲਈ ਰਹਾਉ ਵਿਚ ਸਾਨੂੰ ਉਪਦੇਸ਼ ਦਿਤਾ ਹੈ ਕਿ ਏਕੋ ਜੋ ਪ੍ਰਭੂ ਹੈ ਉਸ ਦਾ ਨਾਮ ਜਪੋ ਤੇ ਇਹ ਖ਼ਜ਼ਾਨਾ ਸਤਿਗੁਰੂ ਤੋਂ ਪ੍ਰਾਪਤ ਕਰੋ।

**ਨਿਰੁਕ੍ਤ**—ਨਿਧਾਨੁ—ਖ਼ਜ਼ਾਨਾ।

ਸਿਧਾ—ਜੋਗੀਆਂ ਵਿਚ ਵਡੇ ਜੋਗੀ ਮੁਰਾਦ ਹੈ ਆਸਣ ਆਦਿ ਲਾਉਣ ਵਾਲੇ ਹਠ ਯੋਗੀ ਜੋ ਕਲਜਾਣ ਮਾਰਗ ਤੇ ਨਹੀਂ ਟੁਰੇ। ਸੰਜਮੁ—[ਸੰਸ:, ਸੰਯਮ:] ਰੋਕ। ਭਾਵ ਹੈ ਉਪਾਉ। ਸਾਧਨ, ਤਰੀਕਾ। ਭਣਤਿ—ਆਖਦਾ ਹੈ। ਭਾਵ ਫੁਰਮਾਉਂਦੇ ਹਨ।

## [ਵਡਹੰਸ ਮਹਲਾ ੩, ਚਉਪਦਾ ੨-੫]

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩॥ ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ॥ ਨਦਰੀ ਇਹੁ ਮਨਿ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ॥੧॥ | (ਵਾਹਿਗੁਰੂ ਦੀ) ਮਿਹਰ ਦੀ ਨਜ਼ਰ (ਕ੍ਰਿਪਾ ਦ੍ਰਿਸ਼ਟੀ) ਦੁਆਰਾ ਸਤਿਗੁਰੂ ਦੀ ਸੇਵਾ ਹੋ ਆਉਂਦੀ ਹੈ, (ਹਾਂ, ਉਸ ਦੀ) ਨਦਰ ਨਾਲ ਹੀ (ਵਾਹਿਗੁਰੂ ਦੀ) ਸੇਵਾ ਹੋ ਆਉਂਦੀ ਹੈ। ਮਿਹਰ ਨਜ਼ਰ ਨਾਲ ਹੀ ਇਹ ਮਨ ਵਸ ਵਿਚ ਆਉਂਦਾ ਹੈ, ਮਿਹਰ ਨਜ਼ਰ ਨਾਲ ਹੀ ਮਨ ਨਿਰਮਲ ਹੁੰਦਾ ਹੈ॥੧॥ |
| ਮੇਰੇ ਮਨ ਚੇਤਿ ਸਚਾ ਸੋਇ॥ ਏਕੋ ਚੇਤਹਿ ਤਾ ਸੁਖ ਪਾਵਹਿ ਫਿਰਿ ਦੂਖੁ ਨ ਮੂਲੇ ਹੋਇ॥੧॥ ਰਹਾਉ॥ | ਹੇ ਮੇਰੇ ਮਨ ! ਉਸ ਸੱਚੇ (ਵਾਹਿਗੁਰੂ ਨੂੰ) ਯਾਦ ਰਖ, (ਜੇ ਤੂੰ ਉਸ) ਇਕੋ ਨੂੰ ਚੇਤਦਾ ਰਹੇਂ ਤਾਂ (ਤੈਨੂੰ) ਸੁਖ ਹੋ ਜਾਏਗਾ ਤੇ ਫੇਰ ਕੋਈ ਦੁਖ ਆਕੇ ਮੂਲੋਂ ਹੀ ਨਾ ਲੱਗੇਗਾ॥੧॥ ਰਹਾਉ॥ |
| ਨਦਰੀ ਮਰਿਕੈ ਜੀਵੀਐ ਨਦਰੀ ਸਬਦੁ ਵਸੈ ਮਨਿ ਆਇ॥ ਨਦਰੀ ਹੁਕਮੁ ਬੁਝੀਐ ਹੁਕਮੇ ਰਹੈ ਸਮਾਇ॥੨॥ | ਮਿਹਰ ਨਜ਼ਰ ਨਾਲ ਹੀ (ਅਨਾਤਮ ਜੀਵਨ ਤੋਂ) ਮਰਕੇ (ਆਤਮ ਜੀਵਨ ਵਿਚ) ਜੀਉ ਪਈਦਾ ਹੈ, ਮਿਹਰ ਨਜ਼ਰ ਨਾਲ ਹੀ (ਗੁਰੂ ਕਾ) ਸ਼ਬਦ ਮਨ ਵਿਚ ਆ ਵਸਦਾ ਹੈ। ਮਿਹਰ ਦੀ ਨਜ਼ਰ ਨਾਲ ਹੀ ਹੁਕਮ ਬੁੱਝੀਦਾ ਹੈ (ਤੇ ਫੇਰ) ਹੁਕਮ ਵਿਚ ਸਮਾਏ ਰਹੀਦਾ ਹੈ॥੨॥ |

| | |
|---|---|
| ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ।। ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ।। ੩ ।। | ਜਿਸ ਜੀਭ ਨੇ ਹਰੀ ਦਾ ਰਸ ਨਹੀਂ ਚਖਿਆ ਉਹ ਜੀਭ ਸੜ ਜਾਏ (ਹੀ ਤਾਂ ਚੰਗੀ ਹੈ. ਕਿਉਂਕਿ ਉਹੋ ਜੀਭ) ਹੋਰ ਰਸਾਂ ਦੇ ਸੁਆਦ ਵਿਚ ਲਗ ਰਹੀ ਹੈ. (ਇਸ ਕਰਕੇ ਉਹ ਦ੍ਵੈਤ ਭਾਵਨਾ ਵਿਚ ਹੈ) ਦ੍ਵੈਤ ਭਾਵਨਾ ਕਰ ਕਰਕੇ (ਸਭ ਕਿਸੇ ਨੇ) ਦੁਖ ਹੀ ਪਾਇਆ ਹੈ ।। ੩ ।। |
| ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ ।। ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ।। ੪ ।। ੨ ।। | ਨਦਰ ਤਾਂ ਸਭਨਾਂ ਉਤੇ ਇਕੋ ਹੀ ਹੈ. ਫਰਕ (ਜੋ ਦੀਹਦੇ ਹਨ ਉਹ) ਆਪੇ ਹੀ ਕਰਦਾ ਹੈ । ਹੇ ਨਾਨਕ ! (ਇਕੋ ਹੋ ਰਹੀ ਨਦਰ ਦਾ ਸਭ) ਫਲ ਸਤਿਗੁਰੂ ਨੂੰ (ਮਿਲਣ ਵਾਲਿਆਂ ਨੇ ਉਸ ਨੂੰ) ਮਿਲਕੇ ਪਾਇਆ ਹੈ. (ਸਤਿਗੁਰੂ ਦਾ ਦਿੱਤਾ) ਨਾਮ (ਸਿਮਰਨ ਇਹ ਸਭ) ਵਡਿਆਈ ਦੇਂਦਾ ਹੈ ।। ੪ ।। ੨ ।। |

**ਵਜਾਖਜਾ**—ਅੰਕ ੨ ਦੇ ਅੰਤ ਤਕ ਵਾਹਿਗੁਰੂ ਦੀ ਪ੍ਰਾਪਤੀ ਦੇ ਸਾਮਾਨ ਗੁਰੂ ਤੋਂ ਲੈਕੇ ਹੁਕਮ ਯਾ ਹੁਕਮੀ ਵਿਚ ਸਮਾ ਜਾਣ ਤਕ ਦੇ ਵਾਹਿਗੁਰੂ ਜੀ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦੇ ਦੱਸੇ ਹਨ । ਪ੍ਰਸ਼ਨ ਹੁੰਦਾ ਹੈ ਕਿ ਜੇ ਨਦਰ ਨਾਲ ਸੱਭੋ ਕੁਛ ਹੈ ਤਾਂ ਇਹ ਨਦਰ ਕਿਸੇ ਤੇ ਘੱਟ ਕਿਸੇ ਤੇ ਵੱਧ. ਕਿਸੇ ਤੇ ਹੈ ਕਿਸੇ ਤੇ ਨਹੀਂ. ਏਹ ਫਰਕ ਕਿਉਂ ਹਨ? ਇਸ ਦਾ ਉਤਰ ਅੰਕ ੪ ਵਿਚ ਹੈ ਕਿ ਨਦਰ ਤਾਂ ਇਕ ਦੀ ਹੈ ਤੇ ਇਕੋ ਜੇਹੀ ਸਮ ਹੋਕੇ ਪੈ ਰਹੀ ਹੈ. ਅਗੇ ਜਿਨ੍ਹਾਂ ਤੇ ਪੈ ਰਹੀ ਹੈ ਉਹਨਾਂ ਤੇ ਪੈ ਰਹੀ ਦਾ ਫਰਕ ਦਿੱਸਣਾ ਹੈ, ਉਹ ਫਰਕ ਬੀ ਆਪ ਕਰਦਾ ਹੈ ਜਿਵੇਂ ਕਿ ਵਸਦਾ ਮੀਂਹ ਟੋਏ ਭਰ ਦੇਂਦਾ ਹੈ ਤੇ ਟਿਬੇ ਨਹੀਂ ਭਰਦਾ । ਮੀਂਹ ਦੀ ਵੱਸਣ ਦੀ ਮੇਹਰ ਤਾਂ ਇਕ ਸਮ ਹੈ. ਫਲ ਪ੍ਰਾਪਤੀ ਬੀ ਉਸੇ ਦੀ ਹੈ ਪਰ ਨੀਵਾਂ ਹੋਣਾ ਤੇ ਉੱਚੇ ਹੋਣਾ ਇਹ ਇਸ਼ਾਰਾ ਵਿਚ ਲੁਪਤ ਹੈ । ਇਸ ਕਰਕੇ ਅੰਕ ੩. ਰਹਾਉ ਤੇ ਅੰਤਮ ਤੁਕ ਵਿਚ ਦੱਸਿਆ ਹੈ ਕਿ ਆਨ ਰਸਾਂ ਨੂੰ ਫਿਕੇ ਜਾਣਕੇ ਛਡੋ. ਕਿਉਂਕਿ ਏਹ ਦ੍ਵੈਤ ਭਾਵਨਾ ਵਿਚ ਰਖਦੇ ਹਨ, ਪਰਮਾਤਮਾ ਦੇ ਆਤਮ ਰਸ ਵਲ ਨਹੀਂ ਪੈਣ ਦੇਂਦੇ, ਪਰਮਾਤਮਾ ਤੋਂ ਛੁੱਟ ਦੂਏ ਦਾ ਪਿਆਰ ਚਾਹੇ ਮਾਇਆ ਹੈ. ਚਾਹੇ ਪੁਤ੍ਰ ਮਿਤ੍ਰ ਕੁਟੰਬ ਬੰਦੇ ਹਨ ਫਲ ਵਿਚ ਦੁਖਦਾਈ ਹੁੰਦਾ ਹੈ । 'ਦੁਖ ਪਾਇਆ' ਕਹਿਕੇ ਜਗਤ ਵਿਖ੍ਯਾਤ ਤਜਰਬਾ ਦੱਸਿਆ ਹੈ ਕਿ ਸਭ ਕਿਸੇ ਨੇ ਦੁਖ ਪਾਇਆ ਹੈ । ਇਸ ਲਈ ਜਾਚ ਦੱਸਦੇ ਹਨ ਦ੍ਵੈਤ ਵਾਲੇ ਪ੍ਰੇਮ ਤੋਂ ਛੁੱਟਣ ਦੀ ਕਿ ਇਕੋ ਨੂੰ ਸਿਮਰੋ ਸੋ ਇਕ ਸਮ ਵਰਤ ਰਹੀ ਮੇਹਰ ਨਦਰ ਦਾ ਲਾਭ ਨਾਮ ਸਿਮਰਨ ਨਾਲ ਪ੍ਰਾਪਤ ਹੁੰਦਾ ਹੈ ਤੇ ਉਹ ਸਦੈਵੀ ਸੁਖ ਹੈ. ਕਿਉਂਕਿ ਉਹ ਇਕੋ 'ਸਚਾ' ਸਦੈਵੀ ਰਹਿਣੇ ਵਾਲੀ ਹਸਤੀ ਹੈ, ਉਸ ਦੇ ਸਿਮਰਨ ਨਾਲ ਉਸ ਨੂੰ ਪ੍ਰਾਪਤ ਹੋ ਜਾਓਗੇ. ਉਹ ਸਦਾ ਸੁਖ ਰੂਪ ਹੈ. ਤੁਸੀਂ ਸੁਖ ਵਾਲੇ ਹੋ ਜਾਓਗੇ । ਅੰਤ ਦੀ ਤੁਕ ਵਿਚ ਫੇਰ ਦੁਹਰਾਕੇ ਕਹਿ ਦਿਤਾ ਕਿ ਸਤਿਗੁਰੂ ਨੂੰ ਮਿਲੋ. ਨਾਮ ਪ੍ਰਾਪਤ ਕਰੋ. ਨਾਮ ਸਿਮਰੋ ਤਦ 'ਸਭਨਾ ਨਦਰਿ ਏਕ ਹੈ' ਦਾ ਫਲ ਪ੍ਰਾਪਤ ਹੋ ਜਾਏਗਾ: ਉਹ ਫਲ ਹੈ ਪ੍ਰਲੋਕ ਦੀ ਵਡਾਈ । ਪ੍ਰਲੋਕ ਦੀ ਵਡਾਈ ਦੀ ਸੈਨਤ ਮੁਕਤ ਪਦਵੀ ਵਲ ਹੈ'।

**ਨਿਰੁਕ੍ਤ**—ਨਦਰ—[ਅ:. ਨਜ਼ਰ=ਨਿਗਾਹ] ਦ੍ਰਿਸ਼ਟੀ. ਭਾਵ ਹੈ ਮੇਹਰ ਦੀ ਨਜ਼ਰ ਯਾ ਕ੍ਰਿਪਾ ਦ੍ਰਿਸ਼ਟੀ । ਸ਼ਬਦ ਦੀ ਚਾਲ ਦੀ ਸੈਨਤ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਵੱਲੇ ਹੈ । ਕਈ ਦਾਨੇ ਗੁਰੂ ਦੀ ਨਦਰ ਬੀ ਕਰ ਲੈਂਦੇ ਹਨ ।

ਨਦਰੀ—ਨਦਰ ਨਾਲ । ਨਦਰ ਦੁਆਰਾ ।

ਅਨ ਰਸ—ਹੋਰ ਰਸ । ਆਤਮਕ ਰਸ ਤੋਂ ਛੁੱਟ ਹੋਰ ਰਸ ।

## [ਵਡਹੰਸ ਮਹਲਾ ੩, ਚਉਪਦਾ ੩-੬]

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩ ।। ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ।। ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ ।। ੧ ।। | [ਪ੍ਰਸ਼ਨ: ਕਿਉਂ ਸਤਿਗੁਰ ਦੇ ਮਿਲਿਆਂ ਫਲ ਪ੍ਰਾਪਤ ਹੁੰਦਾ ਹੈ ਉੱਤਰ:] ਮਾਇਆ ਦਾ ਮੋਹ (ਇਕ) ਹਨੇਰਾ ਹੈ. (ਜੋ ਮਨਾਂ ਤੇ ਛਾ ਰਿਹਾ ਹੈ. ਇਸ ਨੂੰ ਛੈ ਕਰਨੇ ਵਾਲਾ ਚਾਨਣ ਜੋ) ਗਜਾਨ (ਹੈ ਉਹ) ਗੁਰੂ ਬਿਨਾਂ (ਪ੍ਰਾਪਤ) ਨਹੀਂ ਹੁੰਦਾ । (ਹਾਂ ਜੋ ਗੁਰੂ ਦੇ ਦਿਤੇ) ਸ਼ਬਦ ਵਿਚ ਲਗੇ ਰਹਿੰਦੇ ਹਨ ਓਹਨਾਂ ਨੇ ਇਸ ਗੱਲ ਨੂੰ ਸਮਝ ਲਿਆ ਹੈ. (ਬਾਕੀ) ਦੀ ਪਰਜਾ (ਸ੍ਰਿਸ਼ਟੀ) ਦੂਜੇ (=ਦ੍ਵੈਤ ਭਾਵਨਾ ਦੇ) ਵਿਚ ਲਗਕੇ ਖਰਾਬ ਹੋ ਰਹੀ ਹੈ ।। ੧ ।। |
| ਮਨ ਮੇਰੇ ਗੁਰਮਤਿ ਕਰਣੀ ਸਾਰੁ ।। ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ ।। ੧ ।। ਰਹਾਉ ।। | (ਤਾਂਤੇ) ਹੇ ਮੇਰੇ ਮਨ ! ਗੁਰੂ ਮਤਿ (ਦੀ ਦੱਸੀ ਹੋਈ) ਕਰਣੀ ਦੀ ਕਮਾਈ ਕਰ. (ਉਸ ਅਨੁਸਾਰ ਜੇ), ਹਰੀ ਪ੍ਰਭੂ ਨੂੰ ਸਦਾ ਸਦਾ ਸਿਮਰੇਂਗਾ ਤਾਂ ਮੁਕਤੀ ਦਾ ਦਰ ਪਾ ਲਵੇਂਗਾ ।। ੧ ।। ਰਹਾਉ ।। |
| ਗੁਣਾ ਕਾ ਨਿਧਾਨੁ ਏਕੁ ਹੈ ਆਪੇ ਦੇਇ ਤਾ ਕੋ ਪਾਏ ।। ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ ।। ੨ ।। | (ਸਾਰੇ) ਗੁਣਾਂ ਦੇ ਖ਼ਜ਼ਾਨੇ (ਦਾ ਦਾਤਾ) ਇਕੋ (ਨਾਮ) ਹੈ. (ਇਹ ਖ਼ਜ਼ਾਨਾ) ਆਪੇ ਦੇਵੇ ਤਾਂ ਕੋਈ ਪਾਉਂਦਾ ਹੈ । (ਇਸ) ਨਾਮ ਤੋਂ ਬਿਨਾਂ ਸਾਰੀ (ਸ੍ਰਿਸ਼ਟੀ) ਵਿਛੁੜੀ ਪਈ ਹੈ. (ਇਸ ਨੂੰ) ਗੁਰੂ ਦੇ ਦਿਤੇ ਸ਼ਬਦ (=ਨਾਮ) ਦੁਆਰਾ (ਹੀ ਉਹ) ਮਿਲਾਉਂਦਾ ਹੈ ।। ੨ ।। |
| ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ ਨ ਆਇਆ ।। ਸਤਿਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸ਼ਮਾਇਆ ।। ੩ ।। | (ਜੋ ਮੋਹ ਮਾਯਾ ਦੇ ਗੁਬਾਰ ਵਿਚ ਫਸੇ) ਮੇਰੀ ਮੇਰੀ ਕਰਦੇ ਰਹੇ (ਓਹ ਸਭ ਗੁਣਾਂ ਵਿਚ ਘਟਦੇ ਘਟਦੇ) ਘਟ (ਹੀ) ਗਏ, ਉਨ੍ਹਾਂ ਨੂੰ (ਉਸ ਖ਼ਜ਼ਾਨੇ ਵਿਚੋਂ) ਕੁਛ ਬੀ ਹੱਥ ਨਾ ਆਇਆ । (ਪਰ ਜੋ) ਸਤਿਗੁਰ ਨੂੰ ਮਿਲ ਪਿਆਂ ਤੇ ਸੱਚ ਵਿਚ ਮਿਲ ਗਏ (ਓਹ) ਸੱਚੇ ਨਾਮੀ (=ਵਾਹਿਗੁਰੂ) ਵਿਚ ਸਮਾ ਗਏ ਹਨ ।। ੩ ।। |
| ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ ।। ਨਾਨਕ ਮਨਮੁਖਿ ਬੰਧੁ ਹੈ ਗੁਰਮੁਖਿ ਮੁਕਤਿ ਕਰਾਏ ।। ੪ ।। ੩ ।। | (ਉਞ ਲੋੜਾਂ ਕਰਕੇ) ਇਹ ਸਰੀਰ ਆਸਾ ਮਨਸਾ (ਰੂਪ ਹੀ) ਹੈ. (ਪਰ ਚਾਹੀਦਾ ਹੈ ਕਿ ਜੀਵ ਇਸ ਦੇ) ਅੰਦਰ (=ਮਨ ਵਿਚ ਗਿਆਨ ਰੂਪੀ) ਜੋਤਾਂ ਜਗਾ ਲਵੇ । (ਐਉਂ) ਹੇ ਨਾਨਕ ! ਮਨਮੁਖ ਤਾਂ (ਆਸਾ ਮਨਸਾ ਵਿਚ) ਬੰਨ੍ਹਿਆ ਗਿਆ ਹੈ. (ਪਰ) ਗੁਰਮੁਖ (ਗੁਰ ਸ਼ਬਦ ਦੁਆਰਾ ਆਪਣੀ) ਮੁਕਤੀ ਕਰਾ ਲੈਂਦਾ ਹੈ ।। ੪ ।। ੩ ।। |

**ਵਜਾਖਜਾ**—ਸੁਗਮ ਹੈ । ਪਾਪ ਮੋਹ ਅਨ੍ਹੇਰਾ, ਗੁਰੂ ਦਾ ਦਿਤਾ ਗਜਾਨ ਚਾਨਣਾ ਹੈ ਜੋ ਗੁਰੂ ਦੇ ਦੱਸੇ ਨਾਮ ਅਭਜਾਸ ਤੋਂ ਮਿਲਦਾ ਹੈ ।

**ਨਿਰੁਕ੍ਤ**—ਗੁਬਾਰੁ—[ਅ:. ਗ਼ੁਬਾਰ=ਅਕਾਸ਼ ਵਿਚ ਚੜ੍ਹਿਆ ਗਰਦੇ ਦਾ ਹਨੇਰਾ । ਹਨੇਰਾ, ਭਾਵ ਅਗਜਾਨ ਦਾ ਹਨੇਰਾ, ਜੋ ਮਾਯਾ ਮੋਹ ਹੈ । **ਪਰਜ**—[ਸੰਸ:. ਪ੍ਰਜਾ] ਪਰਜਾ । ਸ੍ਰਿਸ਼ਟੀ ।

ਵਿਗੋਈ—ਖੁਆਲ ਹੋਈ। ਸਾਰੁ—ਕਰ, ਸਿਰੋਂ ਚਾੜ੍ਹਨਾ। (ਅ) ਸਾਰ=ਸ੍ਰੇਸ਼ਟ ਹੈ, ਬੀ ਅਰਥ ਕਰਦੇ ਹਨ। ਨਿਧਾਨੁ—ਖ਼ਜ਼ਾਨਾ।

[ਵਡਹੰਸ ਮਹਲਾ ੩, ਚਉਪਦਾ ੪-੭]

**ਪ੍ਰਾਕ੍ਰਥਨ**—ਅਗਲੇ ਸ਼ਬਦ ਵਿਚ ਇਥੇ ਕਹੇ ਬੰਧ ਮੁਕਤ ਨੂੰ ਦੁਹਾਗਣ ਸੁਹਾਗਣ ਤੇ ਅਉਗੁਣਵੰਤੀ ਤੇ ਗੁਣਵੰਤੀ ਕਹਿਕੇ ਵਰਣਨ ਕੀਤਾ ਹੈ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩ ॥ ਸੋਹਾਗਣੀ ਸਦਾ ਮੁਖੁ ਉਜਲਾ ਗੁਰ ਕੈ ਸਹਜਿ ਸੁਭਾਇ ॥ ਸਦਾ ਪਿਰੁ ਰਾਵਹਿ ਆਪਣਾ ਵਿਚਹੁ ਆਪੁ ਗਵਾਇ ॥ ੧ ॥ | (ਗੁਰਮੁਖ ਰੂਪੀ) ਸੁਹਾਗਣਾਂ ਦਾ ਮੂੰਹ ਸਦਾ ਹੀ ਉੱਜਲਾ ਰਹਿੰਦਾ ਹੈ ਗੁਰੂ (ਤੋਂ ਪ੍ਰਾਪਤ ਕੀਤੇ ਹੋਏ) ਸ਼ਾਂਤੀ ਸੁਭਾਵ ਵਿਚ ਰਹਿਣੇ ਕਰਕੇ। (ਕਿਉਂਕਿ ਓਹ ਮਨ) ਵਿਚੋਂ ਆਪਾ ਭਾਵ ਗੁਆਕੇ ਸਦੀਵ ਕਾਲ ਆਪਣੇ ਪਤੀ (ਪਰਮੇਸ਼ੁਰ) ਦਾ ਅਨੰਦ ਮਾਣਦੀਆਂ ਹਨ ॥ ੧ ॥ |
| ਮੇਰੇ ਮਨ ਤੂੰ ਹਰਿ ਹਰਿ ਨਾਮੁ ਧਿਆਇ ॥ ਸਤੁਗੁਰਿ ਮੋ ਕਉ ਹਰਿ ਦੀਆ ਬੁਝਾਇ ॥ ੧ ॥ ਰਹਾਉ ॥ | (ਤਾਂਤੇ) ਹੇ ਮੇਰੇ ਮਨ ! ਤੂੰ ਹਰੀ ਹਰਿ ਨਾਮ ਦੀ ਅਰਾਧਨਾ ਕਰ, ਸਤਿਗੁਰੂ ਨੇ (ਆਪ) ਮੈਨੂੰ ਹਰੀ ਬੁਝਾ ਦਿੱਤਾ ਹੈ ॥ ੧ ॥ ਰਹਾਉ ॥ |
| ਦੋਹਾਗਣੀ ਖਰੀਆ ਬਿਲਲਾਦੀਆ ਤਿਨਾ ਮਹਲੁ ਨ ਪਾਇ ॥ ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ ॥ ੨ ॥ | (ਮਨਮੁਖ ਰੂਪੀ) ਦੁਹਾਗਣਾਂ ਅਗੇ ਜਾਕੇ ਬਹੁਤ ਵਿਰਲਾਪ ਕਰਦੀਆਂ ਹਨ, (ਕਿਉਂਕਿ) ਉਨ੍ਹਾਂ ਨੂੰ (ਵਾਹਿਗੁਰੂ ਜੀ ਦਾ) ਸਰੂਪ ਪ੍ਰਾਪਤ ਨਹੀਂ ਹੁੰਦਾ, (ਓਹ) ਦ੍ਵੈਤ ਭਾਵਨਾ ਵਿਚ ਰਹਿਣੇ ਕਰਕੇ ਕੋਝੇ ਰੂਪ ਵਾਲੀਆਂ ਹੋਈਆਂ (ਓਥੇ) ਦੁਖ (ਹੀ) ਪਾਉਂਦੀਆਂ ਹਨ ॥ ੨ ॥ |
| ਗੁਣਵੰਤੀ ਨਿਤ ਗੁਣ ਰਵੈ ਹਿਰਦੈ ਨਾਮੁ ਵਸਾਇ ॥ ਅਉਗਣ-ਵੰਤੀ ਕਾਮਣੀ ਦੁਖੁ ਲਾਗੈ ਬਿਲ-ਲਾਇ ॥ ੩ ॥ | (ਗੱਲ ਕੀਹ) ਗੁਣਾਂ ਵਾਲੀ (ਇਸਤ੍ਰੀ ਭਾਵ ਗੁਰਮੁਖ) ਹਿਰਦੇ ਵਿਚ ਨਾਮ ਵਸਾ ਕੇ ਨਿਤ (ਪਤੀ ਪਰਮੇਸ਼ੁਰ ਦੇ) ਗੁਣ ਗਾਉਂਦੀ ਹੈ (ਸੋ ਸੁਖੀ ਰਹਿੰਦੀ ਹੈ, ਪਰ) ਅਉਗੁਣਾ ਵਾਲੀ (ਮਨਮੁਖ ਰੂਪੀ) ਇਸਤ੍ਰੀ ਨੂੰ (ਜਦ) ਦੁਖ ਆ ਲਗਦਾ ਹੈ ਤਾਂ ਰੋਂਦੀ ਹੈ ॥ ੩ ॥ |
| ਸਭਨਾ ਕਾ ਭਤਾਰੁ ਏਕੁ ਹੈ ਸੁਆਮੀ ਕਹਣਾ ਕਿਛੂ ਨ ਜਾਇ ॥ ਨਾਨਕ ਆਪੇ ਵੇਕ ਕੀਤਿਅਨੁ ਨਾਮੇ ਲਇਅਨੁ ਲਾਇ ॥ ੪ ॥ ੪ ॥ | ਸਭਨਾਂ ਦਾ ਮਾਲਕ ਪਤੀ ਇਕੋ ਹੈ, ਕੁਛ ਕਿਹਾ ਨਹੀਂ ਜਾ ਸਕਦਾ। ਹੇ ਨਾਨਕ ! ਆਪੇ ਹੀ ਵੱਖ ਕੀਤੇ ਹਨ (ਮਨਮੁਖ ਨਹੀਂ ਲਾਏ ਤੇ ਗੁਰਮੁਖ) ਨਾਮ ਵਿਚ ਲਾ ਲਏ ਹਨ ॥ |

**ਵਯਾਖਯਾ**—ਸੁਗਮ ਹੈ, ਪਿਛਲੇ ਸ਼ਬਦ ਦਾ ਹੀ ਭਾਵ ਸੁਹਾਗਣ ਤੇ ਗੁਣਵੰਤੀ ਅਰ ਦੁਹਾਗਣ ਤੇ ਅਉਗਣਵੰਤੀ ਦੇ ਪਦਾਂ ਦੁਆਰਾ ਦੱਸਿਆ ਹੈ। ਦੋਹਾਂ ਦੇ ਫਰਕ ਉਤੇ ਉਹੋ ਮਾਫੀ ਦੀ ਨਜ਼ਰ ਪਾਈ ਹੈ। ਪਿਛਲੇ ਸ਼ਬਦ ਵਿਚ ਦੱਸ ਹੀ ਆਏ ਹਨ।

**ਨਿਰੁਕ੍ਤ**—ਮਹਲੁ—ਸਰੂਪ। ਵਾਹਿਗੁਰੂ ਦਾ ਸਰੂਪ। ਭਾਵ ਹੈ ਪ੍ਰਭੂ ਨੂੰ ਪ੍ਰਾਪਤ ਨਹੀਂ ਹੁੰਦੀਆਂ। ਭਤਾਰੁ—ਪਤੀ। ਵੇਕ—ਵੱਖ। ਫਰਕ।

## [ਵਡਹੰਸੁ ਮਹਲਾ ੩, ਚਉਪਦਾ ੫-੮]

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩ ।। ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰ ਸਬਦੀ ਸਾਦੁ ਆਇਆ ।। ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ।। ੧ ।। | ਨਾਮ ਅੰਮ੍ਰਿਤ ਸਦਾ ਮਿੱਠਾ ਲੱਗਾ ਹੈ, (ਇਹ) ਸੁਆਦ ਗੁਰੂ ਦੇ ਉਪਦੇਸ਼ ਦੁਆਰਾ ਆਇਆ ਹੈ। (ਫੇਰ ਗੁਰੂ ਦੀ) ਸੱਚੀ ਬਾਣੀ ਦੁਆਰਾ ਹੀ (ਬ੍ਰਿਤੀ) ਸਹਜ (ਅਵਸਥਾ) ਵਿਚ ਸਮਾ ਰਹੀ ਹੈ ਤੇ ਹਰਿ ਜੀਉ ਮਨ ਵਿਚ ਵੱਸ ਗਿਆ ਹੈ ।।੧।। |
| ਹਰਿ ਕਰਿ ਕਿਰਪਾ ਸਤਗੁਰੂ ਮਿਲਾਇਆ ।। ਪੂਰੈ ਸਤੁਗਰਿ ਹਰਿ ਨਾਮੁ ਧਿਆਇਆ ।। ੧ ।। ਰਹਾਉ ।। | [ਪ੍ਰਸ਼ਨ: ਗੁਰੂ ਕਿਵੇ ਲੱਭਾ ? ਉੱਤਰ:] ਹਰੀ ਨੇ ਕਿਰਪਾ ਕਰਕੇ ਸਤਿਗੁਰੂ ਮਿਲਾ ਦਿੱਤਾ (ਤੇ ਉਸ) ਪੂਰੇ ਸਤਿਗੁਰੂ ਨੇ ਹਰੀ ਨਾਮ ਸਾਨੂੰ ਜਪਾਇਆ ਹੈ ।। ੧ ।। ਰਹਾਉ ।। |
| ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ।। ਮਹਾ-ਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ।। ੨ ।। | [ਕੀ ਤੁਸੀਂ ਗੁਰੂ ਨੂੰ ਤ੍ਰੈ ਦੇਵਤਿਆਂ ਤੋਂ ਵੱਡਾ ਸਮਝਦੇ ਹੋ? ਉੱਤਰ:] ਬ੍ਰਹਮਾ ਨੇ ਵੇਦ ਦੀ ਬਾਣੀ ਦਾ ਪ੍ਰਕਾਸ਼ ਕੀਤਾ ਹੈ, (ਪਰ ਆਪਣੀ ਰਚੀ ਰਚਨਾ ਵਿਚ) ਮਾਯਾ ਮੋਹ ਦਾ ਹੀ ਫੈਲਾਉ ਕੀਤਾ ਹੈ*। ਮਹਾਂਦੇਉ ਗਿਆਨੀ (ਸਦਾਉਂਦਾ ਹੈ ਅਤੇ) ਆਪਣੇ ਸਰੂਪ ਵਿਚ (ਚਾਹੋ) ਪਿਆ ਵਰਤੇ, (ਪਰ ਉਸ ਵਿਚ) ਤਮੋ ਗੁਣ (ਗੁੱਸਾ ਤੇ) ਹੰਕਾਰ ਬਹੁਤ ਹੈ ।। ੨ ।। |
| ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ।। ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ।। ੩ ।। | (ਵਿਸ਼ਨੂੰ ਜਿਸ ਦਾ ਵਿਦਿਤ ਸਰੂਪ) ਕ੍ਰਿਸ਼ਨ (ਹੈ, ਉਹ) ਸਦਾ ਅਵਤਾਰ ਲੈਣ ਵਿਚ ਰੁੱਝਾ ਰਹਿੰਦਾ ਹੈ, (ਦੱਸੋ) ਸੰਸਾਰ ਕਿਸ ਦੇ (ਸਤਿਸੰਗ ਵਿਚ) ਲੱਗਕੇ ਤਰੇ ? (ਪਰ ਦੇਖੋ) ਗੁਰਮੁਖ (ਲੋਕ ਅਰਥਾਤ ਓਹ ਜੋ ਗੁਰੂ ਨੂੰ ਪ੍ਰਾਪਤ ਹੋਏ ਹਨ ਹਰ) ਜੁਗ ਵਿਚ (ਓਹ) ਗਯਾਨ ਵਿਚ ਰੰਗੇ ਗਏ, (ਉਹਨਾਂ ਦਾ) ਮੋਹ ਰੂਪ ਅੰਧਕਾਰ ਦੂਰ ਹੋ ਗਿਆ ।। ੩ ।। |
| ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ ।। ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ ।। ੪ ।। | (ਸਿੱਟੇ ਦੀ ਗੱਲ ਇਹ ਹੈ ਕਿ ਸਦਾ) ਸਤਿਗੁਰੂ ਦੀ ਸੇਵਾ ਨਾਲ ਪਾਰ ਉਤਾਰਾ ਹੋਇਆ ਹੈ, ਸੰਸਾਰ ਗੁਰਮੁਖ ਹੋਕੇ ਹੀ ਤਰਦਾ ਹੈ, (ਭਾਵ ਸਭ ਕੋਈ ਗੁਰੂ ਦਾ ਉਪਦੇਸ਼ ਲੈਕੇ ਗੁਰੂ ਮਤਿ ਤੇ ਟੁਰਕੇ ਤਰਦਾ ਹੈ। ਹਾਂ) ਜੋ ਸੱਚੇ ਨਾਮ ਵਿਚ ਰੰਗ ਜਾਕੇ ਵੈਰਾਗੀ ਹੋਏ ਹਨ (ਉਹੀ) ਮੁਕਤੀ ਦਾ ਦਰ ਪਾਉਂਦੇ ਹਨ ।। ੪ ।। |
| ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੈ ਪ੍ਰਤਿਪਾਲਾ ।। ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ ।। ੫ ।। ੫ ।। | (ਸਭ ਦੇਵੀ ਦੇਉਤੇ ਤੋਂ ਉਪਰ ਸੱਚ ਸਰੂਪ ਪਰਮਾਤਮਾ ਹੈ ਉਹੀ) ਸੱਚ (ਜੋ) ਇਕੋ (ਹੈ) ਸਾਰਿਆਂ ਦੇ (ਦਿਲਾਂ) ਵਿਚ ਵਰਤ ਰਿਹਾ ਹੈ ਤੇ ਸਭ ਦੀ ਪਾਲਣਾ ਕਰ ਰਿਹਾ ਹੈ; ਹੇ ਨਾਨਕ ! (ਉਸ ) ਇਕੋ ਬਿਨਾ ਮੈਂ (ਕਿਸੇ) ਹੋਰ ਨੂੰ ਨਹੀਂ ਸਿਆਣਦਾ, (ਉਹੀ) ਦੀਨਾਂ ਤੇ ਦਿਆਲੂ ਸਭ (ਤੋਂ ਵਡਾ) ਹਾਕਮ ਹੈ ।। ੫ ।। ੫ ।। |

* ਐਉਂ ਬੀ ਭਾਵ ਲੈਂਦੇ ਹਨ ਕਿ ਆਪ ਮਾਇਆ ਮੋਹ ਦੇ ਪਸਾਰੇ ਵਿਚ ਹੀ ਰਿਹਾ।

**ਵਯਾਖਯਾ**—ਗੁਰੂ ਪਰਮੇਸ਼ੁਰ ਤੇ ਤ੍ਰੈ ਦੇਵਤੇ ਇਸ ਸ਼ਬਦ ਵਿਚ ਆਏ ਹਨ। ਤਿੰਨਾਂ ਬਾਬਤ ਦੱਸਿਆ ਹੈ ਕਿ ਆਪੋ ਆਪਣੇ ਕੰਮਾਂ ਵਿਚ ਰੁੱਝੇ ਮਾਯਕ ਪ੍ਰਬੰਧਾਂ ਯਾ ਉਲਝਣਾਂ ਵਿਚ ਹਨ, ਸਤਿਸੰਗ ਦੀ ਵਿਹਲ ਹੀ ਨਹੀਂ ਰਖਦੇ। ਗੁਰੂ ਹਰ ਯੁਗ ਵਿਚ ਸਤਿਸੰਗ ਦਾ ਕਰਤਾ, ਉਪਦੇਸ਼ ਦਾ ਦਾਤਾ ਰਹਿੰਦਾ ਹੈ। ਉਹ ਸੱਚਾ ਗੁਰੂ ਸਾਈਂ ਪ੍ਰੇਮ ਵਿਚ ਨਾਮ ਦੁਆਰਾ ਲਾਉਂਦਾ ਹੈ ਤੇ ਨਿਸਤਾਰਾ ਕਰਦਾ ਹੈ; ਸੋ ਅਰਾਧਨੇ ਯੋਗ ਇਕੋ ਸਤਿ ਸਰੂਪ ਵਾਹਿਗੁਰੂ ਹੈ ਤੇ ਅਰਾਧਨਾ ਵਿਚ ਲਾਉਣੇ ਵਾਲਾ (ਅਪਣਾ ਸਤਿਸੰਗ ਦੇਕੇ) ਗੁਰੂ ਹੈ। ਸੋ ਗੁਰੂ ਨੂੰ ਪ੍ਰਾਪਤ ਹੋਕੇ, ਗੁਰਮੁਖ ਹੋਕੇ, ਨਾਮ ਅਰਾਧਨਾ ਕਰੋ, ਇਹ ਉਪਦੇਸ਼ ਹੈ।

**ਨਿਰੁਕ੍ਤ**—ਸਾਦੁ—ਸੁਆਦ। ਸਹਜਿ—ਸਹਜ ਅਵਸਥਾ ਵਿਚ। ਮਹਾਦੇਉ—ਸ਼ਿਵ ਜੀ। ਤਾਮਸੁ—ਤਮੋਗੁਣ ਭਾਵ ਗੁੱਸਾ।

ਕਿਸਨੁ—ਕ੍ਰਿਸ਼ਨ ਜੀ ਵਿਸ਼ਨੂੰ ਦਾ ੧੬ ਕਲਾ ਅਵਤਾਰ ਮੰਨੇ ਜਾਂਦੇ ਹਨ, ਇਸ ਕਰਕੇ ਵਿਸ਼ਨੂੰ ਭਾਵ ਲਈਦਾ ਹੈ। 'ਜੁਗ' ਤੋਂ ਭਾਵ ਹੈ ਹਰ ਜੁਗ: ਪਰ ਜਾਪਦਾ ਹੈ ਕਿ ਗੁਰੂ ਜੀ ਦੀ ਸੈਨਤ ਇਸ ਜੁਗ, ਅਰਥਾਤ ਕਲਿਯੁਗ, ਵਲ ਹੈ। ਪਰ ਹਰ ਜੁਗ ਵਿਚ ਗੁਰੂ ਦੀ ਮਹੱਤਤਾ ਮੰਨੀ ਹੋਈ ਗਲ ਹੈ। ਦੀਵਾਨੁ—[ਦੇਖੋ ਸਫਾ ੨੨੪੬। ਕਚਹਿਰੀ ਵਿਚ ਇਨਸਾਫ ਕਰਨੇ ਵਾਲਾ] ਹਾਕਮ। ਨਯਾਯ ਕਰਤਾ।

**[ਵਡਹੰਸ ਮਹਲਾ ੩, ਚਉਪਦਾ ੬-੯]**

**ਪ੍ਰਾਕ੍ਕਥਨ**—ਗੁਰਮੁਖ ਦੀ ਕਰਨੀ, ਰਹਿਤ, ਪ੍ਰਾਪਤੀ ਤੇ ਹੋਰਨਾਂ ਨੂੰ ਤਾਰਨ ਦੀ ਸ਼ਕਤੀ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩॥ ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ॥ ਗੁਰਮੁਖਿ ਸਾਚੇ ਲਗੈ ਧਿਆਨੁ॥੧॥ | ਗੁਰਮੁਖ ਨੂੰ ਸਚੁ, ਸੰਜਮ ਤੇ ਅਸਲੀ ਗਿਆਨ (ਪ੍ਰਾਪਤ ਹੁੰਦਾ ਹੈ, ਕਿਉਂਕਿ) ਗੁਰਮੁਖ ਦਾ ਧਿਆਨ ਸਚੇ (ਪ੍ਰਭੂ) ਵਿਚ ਲੱਗਾ ਰਹਿੰਦਾ ਹੈ॥੧॥ |
| ਗੁਰਮੁਖਿ ਮਨ ਮੇਰੇ ਨਾਮੁ ਸਮਾਲਿ॥ ਸਦਾ ਨਿਬਹੈ ਚਲੈ ਤੇਰੈ ਨਾਲਿ॥ ਰਹਾਉ॥ | ਹੇ ਮੇਰੇ ਮਨ ! ਗੁਰਮੁਖ (ਬਣਕੇ) ਨਾਮ ਨੂੰ ਸਿਮਰਦਾ ਰਹੁ, ਇਹ ਸਦਾ ਤੇਰੇ ਨਾਲ ਨਿਭੇਗਾ (ਤੇ ਅੰਤ ਤੇਰੇ ਨਾਲ) ਚੱਲੇਗਾ॥ ਰਹਾਉ॥ |
| ਗੁਰਮੁਖਿ ਜਾਤਿ ਪਤਿ ਸਚੁ ਸੋਇ॥ ਗੁਰਮੁਖਿ ਅੰਤਰਿ ਸਖਾਈ ਪ੍ਰਭੁ ਹੋਇ॥੨॥ | ਉਹੀ ਸੱਚਾ (ਪ੍ਰਭੂ) ਗੁਰਮੁਖ ਦੀ ਜਾਤ ਹੈ (ਉਹੀ) ਪਤਿ ਹੈ, ਗੁਰਮੁਖ ਦੇ ਅੰਦਰ ਪ੍ਰਭੂ (ਵਸਦਾ ਹੈ, ਉਹੀ ਉਨ੍ਹਾਂ ਦਾ) ਸਹਾਈ ਹੁੰਦਾ ਹੈ॥੨॥ |
| ਗੁਰਮੁਖਿ ਜਿਸਨੋ ਆਪਿ ਕਰੇ ਸੋ ਹੋਇ॥ ਗੁਰਮੁਖਿ ਆਪਿ ਵਡਾਈ ਦੇਵੈ ਸੋਇ॥੩॥ | ਜਿਸ ਨੂੰ (ਉਹ ਪ੍ਰਭੂ) ਆਪ ਗੁਰਮੁਖ ਬਣਾਵੇ ਸੋ ਬਣਦਾ ਹੈ, ਉਹੀ (ਪ੍ਰਭੂ) ਗੁਰਮੁਖ ਨੂੰ ਆਪ ਵਡਿਆਈ ਦੇਂਦਾ ਹੈ॥੩॥ |
| ਗੁਰਮੁਖਿ ਸਬਦੁ ਸਚੁ ਕਰਣੀ ਸਾਰੁ॥ ਗੁਰਮੁਖਿ ਨਾਨਕ ਪਰਵਾਰੈ ਸਾਧਾਰੁ॥੪॥੬॥ | ਗੁਰਮੁਖ (ਆਪ) ਨਾਮ (ਰੂਪੀ) ਸੱਚੀ ਕਰਨੀ ਨੂੰ ਸੰਭਾਲਦਾ ਹੈ, ਹੇ ਨਾਨਕ ! (ਉਸੇ ਨਾਮ ਨਾਲ ਓਹ ਗੁਰਮੁਖ (ਅਪਣੇ) ਪਰਵਾਰ ਨੂੰ ਉਧਾਰ ਲੈਂਦਾ ਹੈ॥੪॥੬॥ |

**ਵਯਾਖਯਾ**—ਸੁਗਮ ਹੈ । ਗੁਰਮੁਖ ਦੀ ਕਰਨੀ, ਨਾਮ, ਧਿਆਨ, ਸੱਚ, ਸੰਜਮ ਦੱਸੀ ਹੈ ਤੇ ਦੱਸਿਆ ਹੈ ਕਿ ਗੁਰਮੁਖ ਉਹ ਆਪ ਬਣਾਉਂਦਾ ਹੈ ਤੇ ਸ਼ੋਭਾ ਦੇਂਦਾ ਹੈ । ਗੁਰਮੁਖ ਆਪ ਤਰਦਾ ਪਰਵਾਰ ਨੂੰ ਤਾਰਦਾ ਹੈ :— ਮੰਨੈ ਪਰਵਾਰੈ ਸਾਧਾਰੁ ।। [ਜਪੁਜੀ-੧੫]

**ਨਿਰੁਕ੍ਤ**—ਸੰਜਮੁ—[ਸੰਸ:. ਸੰਯਮ] ਇੰਦ੍ਰਿਆਂ ਦਾ ਵੱਸ ਕਰਨਾ । ਭਾਵ ਸ਼ੁਭ ਆਚਰਣ । ਸਾਧਾਰੁ—ਆਧਾਰ ਸਹਿਤ ਕਰਦਾ ਹੈ, ਉਧਾਰ ਕਰਦਾ ਹੈ, ਤਾਰਦਾ ਹੈ ।

## [ਵਡਹੰਸ ਮਹਲਾ ੩, ਚਉਪਦਾ ੭-੧੦]

**ਪ੍ਰਾਕ੍ਕਥਨ**—ਨਾਮ ਤੋਂ ਪ੍ਰਾਪਤ ਹੁੰਦਾ ਹੈ:—ਹਰੀ ਰਸ ਤ੍ਰਿਪਤੀ, ਸਦਾ ਸੁਖ, ਸਹਿਜ ਬੈਰਾਗ ਆਦਿ ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩ ।। ਰਸਨਾ ਹਰਿ ਸਾਦਿ ਲਗੀ ਸਹਜਿ ਸੁਭਾਇ ।। ਮਨੁ ਤ੍ਰਿਪਤਿਆ ਹਰਿ ਨਾਮੁ ਧਿਆਇ ।। ੧ ।। | ਹਰੀ ਦੇ ਸੁਆਦ ਵਿਚ ਰਸਨਾ ਸਹਜ ਸੁਭਾਵ ਹੀ ਲਗ ਰਹੀ ਹੈ, (ਭਾਵ ਕੋਈ ਹਠ ਨਹੀਂ ਧਾਰਨਾ ਪਿਆ) । (ਇਸੇ) ਹਰੀ ਨਾਮ ਨੂੰ ਧਿਆ (ਧਿਆ) ਕੇ ਮਨ (ਬੀ) ਤ੍ਰਿਪਤ ਹੋ ਗਿਆ ਹੈ ।। ੧ ।। |
| ਸਦਾ ਸੁਖੁ ਸਾਚੈ ਸਬਦਿ ਵੀਚਾਰੀ ।। ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ।।੧।। ਰਹਾਉ ।। | (ਮੈਂ) ਆਪਣੇ ਸਤਿਗੁਰੂ ਉਤੋਂ ਸਦਾ ਸਦਕੇ ਹਾਂ, (ਜਿਸ ਦੇ ਦਿਤੇ) ਸੱਚੇ ਸ਼ਬਦ (ਉਪਦੇਸ਼) ਦੁਆਰਾ ਵੀਚਾਰ ਕਰਨੇ ਤੇ ਸਦੈਵੀ ਸੁਖ (ਪ੍ਰਾਪਤ ਹੋਇਆ) ਹੈ ।। ੧ ।। ਰਹਾਉ ।। |
| ਅਖੀ ਸੰਤੋਖੀਆ ਏਕ ਲਿਵ-ਲਾਇ ।। ਮਨੁ ਸੰਤੋਖਿਆ ਦੂਜਾ ਭਾਉ ਗਵਾਇ ।। ੨ ।। | ਇਕੋ (ਪ੍ਰਭੂ) ਦੀ ਲਿਵ ਲਾਉਣ ਕਰਕੇ ਅੱਖਾਂ ਨੂੰ ਸੰਤੋਖ ਆ ਗਿਆ ਹੈ ਅਤੇ ਦੁਐਤ ਭਾਵ ਦੂਰ ਕਰ ਦੇਣ ਕਰਕੇ ਮਨ ਸੰਤੋਖ ਵਿਚ ਆ ਗਿਆ ਹੈ ।। ੨ ।। |
| ਦੇਹ ਸਰੀਰਿ ਸੁਖੁ ਹੋਵੈ ਸਬਦਿ ਹਰਿ ਨਾਇ ।। ਨਾਮੁ ਪਰਮਲੁ ਹਿਰਦੈ ਰਹਿਆ ਸਮਾਇ ।। ੩ ।। | (ਗੁਰੂ) ਉਪਦੇਸ਼ ਦੁਆਰਾ ਹਰੀ ਨਾਮ (ਜਪਣੇ ਕਰਕੇ ਸਥੂਲ) ਦੇਹ (ਤੇ ਸੂਖਮ) ਸਰੀਰ ਵਿਚ ਸੁਖ ਹੁੰਦਾ ਹੈ, (ਕਿਉਂਕਿ) ਚੰਦਨ (ਸਮ ਸੁਗੰਧੀ ਦਾਤਾ) ਨਾਮ ਹਿਰਦੇ ਵਿਚ ਸਮਾ ਰਿਹਾ ਹੁੰਦਾ ਹੈ ।। ੩ ।। |
| ਨਾਨਕ ਮਸਤਕਿ ਜਿਸੁ ਵਡਭਾਗੁ ।। ਗੁਰ ਕੀ ਬਾਣੀ ਸਹਜ ਬੈਰਾਗੁ ।। ੪ ।। ੭ ।। | ਹੇ ਨਾਨਕ ! ਜਿਸ ਦੇ ਮੱਥੇ ਉਤੇ ਵਡੇ ਭਾਗ (ਹੁੰਦੇ ਹਨ, ਉਸ ਨੂੰ) ਗੁਰੂ ਦੀ ਬਾਣੀ (ਸੁਣਕੇ) ਸਹਜ ਬੈਰਾਗ (ਪ੍ਰਾਪਤ ਹੁੰਦਾ) ਹੈ ।। ੪ ।। ੭ ।। |

**ਵਯਾਖਯਾ**—ਸੁਗਮੰ ।

**ਨਿਰੁਕ੍ਤ**—ਵਿਟਹੁ—ਉਪਰੋਂ ।

ਸੰਤੋਖਿਆ—ਸੰਤੁਸ਼ਟ ਹੋਇਆ, ਰੱਜ ਗਿਆ, ਹੋਰ ਦੀ ਲੋੜ ਨਾ ਰਹੀ ।

ਦੇਹ ਸਰੀਰਿ—ਦੇਹ ਤੋਂ ਮੁਰਾਦ ਸਥੂਲ ਦੇਹ, ਤੇ ਸਰੀਰ ਤੋਂ ਮੁਰਾਦ ਸੂਖਮ ਸਰੀਰ ਦੀ ਲਈ ਦੀ ਹੈ ।

ਜੋ ੧੭ ਤੱਤਾਂ ਦਾ ਮੰਨਿਆਂ ਹੈ। ਪਰਮਲੁ—ਚੰਦਨ ਭਾਵ ਹੈ।

ਸਹਜ ਬੈਰਾਗੁ—ਓਹ ਵੈਰਾਗ ਜੋ ਹਠ ਤੇ ਜ਼ੋਰ ਨਾਲ ਤੋੜਾ ਖੋਹੀ ਦਾ ਨਾ ਹੋਵੇ। ਸੁਤੇ ਸਿੱਧ ਹੀ ਬ੍ਰਿਤੀ ਵੈਰਾਗਮਈ ਰਹੇ।

### [ਵਡਹੰਸ ਮਹਲਾ ੩, ਚਉਪਦਾ ੮-੧੧]

**ਪ੍ਰਾਕ੍ਰਥਨ**—ਨਾਮ ਗੁਰੂ ਤੋਂ ਮਿਲਦਾ, ਤੇ ਉਸੇ ਦੀ ਕ੍ਰਿਪਾ ਨਾਲ ਅਰਾਧਿਆ ਤੇ ਮਨ ਵਿਚ ਵਸਾਇਆ ਜਾਂਦਾ ਹੈ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩ ।। ਪੂਰੇ ਗੁਰ ਤੇ ਨਾਮੁ ਪਾਇਆ ਜਾਇ ।। ਸਚੈ ਸਬਦਿ ਸਚਿ ਸਮਾਇ ।। ੧ ।। | [ਪ੍ਰਸ਼ਨ: ਐਸਾ ਨਾਮ ਕਿਥੋਂ ਮਿਲਦਾ ਹੈ ? ਉੱਤਰ:] (ਐਸਾ) ਨਾਮ ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ, (ਗੁਰੂ ਦੇ) ਸੱਚੇ ਸ਼ਬਦ ਦੁਆਰਾ ਹੀ (ਫਿਰ) ਸੱਚ ਵਿਚ ਸਮਾਈ ਹੁੰਦੀ ਹੈ ।। ੧ ।। |
| ਏ ਮਨ ਨਾਮੁ ਨਿਧਾਨੁ ਤੂ ਪਾਇ ।। ਆਪਣੇ ਗੁਰ ਕੀ ਮੰਨਿ ਲੈ ਰਜਾਇ ।।੧ ।। ਰਹਾਉ ।। | ਹੇ ਮਨ ! ਤੂੰ ਨਾਮ ਰੂਪੀ ਖ਼ਜ਼ਾਨਾ ਪ੍ਰਾਪਤ ਕਰ ਲਏਂਗਾ (ਜੇ ਤੂੰ) ਆਪਣੇ ਗੁਰੂ ਦੀ ਰਜ਼ਾ (=ਆਗਿਆ) ਮੰਨ ਲਵੇਂਗਾ ਤਾਂ ।। ੧ ।। ਰਹਾਉ ।। |
| ਗੁਰ ਕੈ ਸਬਦਿ ਵਿਚਹੁ ਮੈਲੁ ਗਵਾਇ ।। ਨਿਰਮਲੁ ਨਾਮੁ ਵਸੈ ਮਨਿ ਆਇ ।। ੨ ।। | (ਪਹਿਲਾਂ) ਗੁਰੂ ਦੇ (ਨਾਮ) ਉਪਦੇਸ਼ ਦੁਆਰਾ (ਮਨ) ਵਿਚੋਂ ਮੈਲ ਗੁਆ ਲੈ, ਫੇਰ ਨਿਰਮਲ ਨਾਮ (ਤੇਰੇ) ਮਨ ਵਿਚ ਆ ਵਸੇਗਾ* ।। ੨ ।। |
| ਭਰਮੇ ਭੂਲਾ ਫਿਰੈ ਸੰਸਾਰੁ ।। ਮਰਿ ਜਨਮੈ ਜਮੁ ਕਰੇ ਖੁਆਰੁ ।। ੩ ।। | (ਜਗਤ ਵੱਲ ਨਾ ਵੇਖ, ਇਹ) ਜਗਤ (ਤਾਂ) ਭਰਮ ਵਿਚ ਭੁੱਲਾ ਪਿਆ ਫਿਰਦਾ ਹੈ। (ਇਹ) ਮਰਕੇ ਜੰਮਦਾ (ਜੰਮ ਕੇ ਮਰਦਾ) ਰਹਿੰਦਾ ਹੈ (ਇਉਂ ਇਸਨੂੰ) ਜਮ ਖੁਆਰ ਕਰਦਾ ਰਹਿੰਦਾ ਹੈ ।। ੩ ।। |
| ਨਾਨਕ ਸੇ ਵਡਭਾਗੀ ਜਿਨ ਹਰਿ ਨਾਮੁ ਧਿਆਇਆ ।। ਗੁਰਪਰਸਾਦੀ ਮੰਨਿ ਵਸਾਇਆ ।। ੪ ।। ੮ ।। | ਹੇ ਨਾਨਕ ! ਓਹ ਵਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਹਰੀ ਦਾ ਨਾਮ ਗੁਰੂ ਦੀ ਕ੍ਰਿਪਾ ਦੁਆਰਾ ਧਿਆਇਆ (ਤੇ) ਮਨ ਵਿਚ ਵਸਾਇਆ ਹੈ ।। ੪ ।। ੮ ।। |

**ਵਯਾਖਯਾ**—ਸੁਗਮੰ।

**ਨਿਰੁਕ੍ਤ**—ਨਿਧਾਨੁ—ਖ਼ਜ਼ਾਨਾ।

ਰਜਾਇ—[ਦੇਖੋ ਪੰਨਾ ੪੭] ਮਰਜ਼ੀ, ਆਗਿਆ।

### [ਵਡਹੰਸੁ ਮਹਲਾ ੩, ਚਉਪਦਾ ੯-੧੨]

**ਪ੍ਰਾਕ੍ਰਥਨ**—ਹਉਂ ਹੰਕਾਰ ਨੂੰ ਹਉਮੈਂ ਕਹੀਦਾ ਹੈ, ਇਸ ਦੇ ਹੁੰਦਿਆਂ ਨਾਮ ਨਹੀਂ ਜਪ ਹੁੰਦਾ, ਇਸ ਨੂੰ ਦੂਰ ਕਰਕੇ ਨਾਮ ਵਿਚ ਰੱਤੇ ਜਾਣ ਦਾ ਪ੍ਰਕਾਰ ਦੱਸਿਆ ਹੈ।

* ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ।। ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ।। [ਸੁਖਮਨੀ ੧-੪].

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩ ।। ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ।। ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ।। ੧ ।। | ਹਉਮੈਂ ਦਾ ਨਾਮ ਨਾਲ ਵੈਰ ਹੈ. ਦੋਵੇਂ ਇਕੋ ਥਾਂ (=ਇਕ ਦਿਲ) ਵਿਚ (ਇਕੱਠੇ) ਨਹੀਂ ਰਹਿ ਸਕਦੇ । (ਦਿਲ) ਵਿਚ ਹਉਮੈਂ (ਧਾਰੀ ਰਖਣ ਨਾਲ) ਸੇਵਾ ਨਹੀਂ ਹੋ ਸਕਦੀ (ਜੇ ਕਰੋ) ਤਦ ਮਨ ਅਜਾਈਂ ਜਾਂਦਾ ਹੈ (ਭਾਵ ਮਨ ਦਾ ਕੀਤਾ ਕੱਤ੍ਰਿਆ ਬਿਰਥਾ ਜਾਂਦਾ ਹੈ) ।। ੧ ।। |
| ਹਰਿ ਚੇਤਿ ਮਨ ਮੇਰੇ ਤੂ ਗੁਰ ਕਾ ਸਬਦੁ ਕਮਾਇ ।। ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ ।। ਰਹਾਉ ।। | ਹੇ ਮੇਰੇ ਮਨ ! ਤੂੰ ਹਰੀ ਦਾ ਸਿਮਰਨ ਕਰ (ਪਰ ਨਾਲ) ਗੁਰੂ ਦਾ ਉਚਾਰਿਆ ਬਚਨ (ਭਾਵ ਹੁਕਮ ਬੀ) ਕਮਾ । ਜੇ (ਗੁਰੂ ਦਾ) ਹੁਕਮ ਮੰਨੇਂਗਾ ਤਾਂ (ਤੈਨੂੰ) ਹਰੀ ਮਿਲ ਪਏਗਾ (ਤਦ ਮੇਰੇ ਦਿਲ) ਵਿਚੋਂ ਹਉਮੈਂ ਦੂਰ ਹੋ ਜਾਏਗੀ ।। ਰਹਾਉ ।। |
| ਹਉਮੈ ਸਭੁ ਸਰੀਰੁ ਹੈ ਹਉਮੈ ਓਪਤਿ ਹੋਇ ।। ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ।। ੨ ।। | (ਇਹ ਸਚ ਹੈ ਕਿ) ਹਉਮੈਂ ਤੋਂ ਹੀ (ਜੀਵ ਦੀ) ਉਤਪਤੀ ਹੈ, (ਤੇ ਇਹ) ਸਰੀਰ ਬੀ ਸਾਰਾ ਹਉਮੈਂ (ਦਾ ਹੀ ਪੁਤਲਾ) ਹੈ । (ਪਰ) ਹਉਮੈਂ ਹੀ ਵੱਡਾ ਹਨੇਰਾ ਹੈ ਹਉਮੈਂ (ਦਿਲ) ਵਿਚ (ਹੁੰਦਿਆਂ) ਕੋਈ (ਅਪਣੇ ਆਤਮ ਅਸਲੇ ਨੂੰ) ਲਖ ਨਹੀਂ ਸਕਦਾ ।। ੨ ।। |
| ਹਉਮੈ ਵਿਚਿ ਭਗਤਿ ਨ ਹੋਵਈ ਹੁਕਮੁ ਨ ਬੁਝਿਆ ਜਾਇ ।। ਹਉਮੈ ਵਿਚਿ ਜੀਉ ਬੰਧੁ ਹੈ ਨਾਮੁ ਨ ਵਸੈ ਮਨਿ ਆਇ ।। ੩ ।। | ਹਉਮੈਂ ਵਿਚ ਭਗਤੀ ਨਹੀਂ ਹੋ ਸਕਦੀ (ਅਤੇ ਵਾਹਿਗੁਰੂ ਦਾ) ਹੁਕਮ ਸਮਝੇ ਨਹੀਂ ਪੈਂਦਾ । ਹਉਮੈਂ ਵਿਚ ਜੀਵ ਬੰਧਾਇਮਾਨ ਰਹਿੰਦਾ ਹੈ, (ਭਾਵ ਸੁਤੰਤ੍ਰ ਨਹੀਂ ਹੁੰਦਾ ਤੇ ਬੱਧੇ ਹੋਏ ਜੀਵ ਦੇ ਮਨ ਵਿਚ ਨਾਮ ਨਹੀਂ ਆਕੇ ਵਸਦਾ ।। ੩ ।। |
| ਨਾਨਕ ਸਤਗੁਰਿ ਮਿਲਿਐ ਹਉਮੈ ਗਈ ਤਾ ਸਚੁ ਵਸਿਆ ਮਨਿ ਆਇ ।। ਸਚੁ ਕਮਾਵੈ ਸਚਿ ਰਹੈ ਸਚੇ ਸੇਵਿ ਸਮਾਇ ।। ੪ ।। ੯ ।। ੧੨ ।। | ਹੇ ਨਾਨਕ ! (ਜਿਸਦੀ) ਸਤਿਗੁਰੂ ਨੂੰ ਮਿਲ ਪਿਆ (ਜਦ) ਹਉਮੈਂ ਦੂਰ ਹੋ ਗਈ ਤਦ (ਉਸਦੇ) ਮਨ ਵਿਚ 'ਸੱਚ' ਆ ਵਸਿਆ । (ਉਹ ਫਿਰ) ਸਚ ਕਮਾਉਂਦਾ ਹੈ. ਸਚ ਵਿਚ ਹੀ (ਟਿਕਿਆ) ਰਹਿੰਦਾ ਹੈ, ਤੇ ਸਚੇ (=ਸਤਯ ਸਰੂਪ) ਨੂੰ ਸੇਂਵਦਾ (ਉਸੇ ਵਿਚ) ਸਮਾ ਜਾਂਦਾ ਹੈ ।। ੪ ।। ੯ ।। ੧੨ ।। |

**ਵ੍ਯਾਖ੍ਯਾ**—੧. ਹਉਂ ਹੰਕਾਰ ਵਾਲੇ ਮਨ ਵਿਚ ਨਾਮ ਨਿਵਾਸ ਨਹੀਂ ਹੁੰਦਾ । ੨. ਹਉ ਨਵਿਰਤੀ ਨਾਮ ਨਾਲ ਹੁੰਦੀ ਹੈ । ੩. ਨਾਮ ਗੁਰੂ ਸੇਵਾ ਤੋਂ ਮਿਲਦਾ ਹੈ । ੪. ਗੁਰੂ ਸੇਵਾ ਹੁਕਮ ਮੰਨਣੇ ਨਾਲ ਹੁੰਦੀ ਹੈ. ਸੋ ਗੁਰੂ ਦਾ ਹੁਕਮ ਮੰਨਕੇ 'ਹਰੀ ਚੇਤਿ', ਹਰੀ ਦਾ ਸਿਮਰਣ ਕਰੋ ।

ਫਿਰ ਅੰਕ ੨ ਵਿਚ ਆਸਾ ਦੀ ਵਾਰ ਵਾਲਾ ਉਹ ਖਿਆਲ ਦਿਤਾ ਹੈ:—

ਹਉਮੈਂ ਏਹਾ ਜਾਤਿ ਹੈ ਹਉਮੈਂ ਕਰਮ ਕਮਾਹਿ ।। [ਵਾਰ ਆਸਾ ਮਹਲਾ ੨-੭]

ਫਿਰ ਦੱਸਿਆ ਕਿ ਹਉਮੈਂ ਹੀ ਮੁਕਤੀ ਦੀ ਰੋਕ ਹੈ । ਇਸ ਦਾ ਦਾਰੂ ਸਤਿਗੁਰੂ, ਉਸ ਦੇ ਦੱਸੇ ਦੀ ਕਮਾਈ. ਉਸ ਦੇ ਹੁਕਮ ਕਮਾਉਣ ਦੀ ਘਾਲ ਹਉਮੈਂ ਕੱਟੇਗੀ ਤੇ ਸਚੇ ਨਾਮੀ ਦੀ ਪ੍ਰਾਪਤੀ ਹੋ ਜਾਏਗੀ ।

ਆਸਾ ਦੀ ਵਾਰ ਦੀ ਸਤਵੀਂ ਪਉੜੀ ਦਾ ਪਾਠ ਅਰਥ ਤੇ ਵ੍ਯਾਖ੍ਯਾ ਜੋ ਪਿੱਛੇ ਆਪਣੇ ਟਿਕਾਣੇ ਆ ਚੁਕੇ ਹਨ (ਦੇਖੋ ਛੇਵੀਂ ਸੰਥ੍ਯਾ ਪੋਥੀ ਦਾ ਪੰਨਾ ੨੮੬੭-੭੦) ਇਸ ਸ਼ਬਦ ਦੇ ਸਾਰੇ ਭਾਵ ਨੂੰ ਸੁਖੈਨ ਹੀ ਸਮਝ ਗੋਚਰਾ ਕਰ ਦੇਣਗੇ ।

**ਨਿਰੁਕ੍ਤ**—ਓਪਤਿ—[ਸੰਸ:. ਉਤਪਤਿ:] ਪੈਦਾਇਸ਼ (ਜਗਤ ਦਾ) ਉਪਜਣਾ ।
ਗੁਬਾਰੁ—ਹਨੇਰਾ । ਬੰਧੁ—ਬੱਝਾ ਹੋਇਆ, ਬੰਧਾਇਮਾਨ ।

## [ਵਡਹੰਸ ਮਹਲਾ ੪, ਚਉਪਦਾ ੧੦-੧੩]

**ਪ੍ਰਾਕ੍ਕਥਨ**—ਹਰੀ ਮਿਲਣੇ ਦਾ ਮੂਲ ਸਾਧਨ ਹਰੀ ਸ਼ਰਣ ਲੈਣਾ ਹੈ ।

| ਮੂਲ | ਅਰਥ |
|---|---|
| ਸੇਜ ਏਕ ਏਕੋ ਪ੍ਰਭੁ ਠਾਕੁਰੁ ।। ਗੁਰਮੁਖਿ ਹਰਿ ਰਾਵੇ ਸੁਖ ਸਾਗਰੁ ।। ੧ ।। | ਸੁਖਾਂ ਦੇ ਸਾਗਰ ਹਰੀ ਦਾ 'ਗੁਰਮੁਖ' ਆਨੰਦ ਮਾਣਦਾ ਹੈ, (ਕਿਉਂਕਿ ਉਸ ਦੀ ਅੰਤਹਕਰਣ ਰੂਪੀ) ਛੇਜ ਏਕ (ਅਰਥਾਤ ਏਕਾਗਰ ਹੋ ਗਈ ਹੁੰਦੀ ਹੈ ਤੇ ਉਸ ਉਤੇ) ਇਕੋ ਮਾਲਕ ਪ੍ਰਭੂ (ਆ ਬਿਰਾਜਦਾ ਹੈ) ।। ੧ ।। |
| ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ।। ਗੁਰ ਪੂਰਾ ਮੇਲਾਵੈ ਮੇਰਾ ਪ੍ਰੀਤਮੁ ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ।। ੧ ।। ਰਹਾਉ ।। | ਮੇਰੇ ਪ੍ਰੇਮ (ਭਰੇ) ਮਨ ਵਿਚ ਪ੍ਰਭੂ ਮਿਲਣ ਦੀ ਆਸਾ (ਲਗ ਰਹੀ ਹੈ, ਕਿਵੇਂ?) ਪੂਰਾ ਗੁਰੂ ਮੇਰਾ ਪ੍ਰੀਤਮ (ਮੈਨੂੰ) ਮਿਲਾ ਦੇਵੇ, ਮੈਂ ਆਪਣੇ ਗੁਰੂ ਤੋਂ ਸਦਕੇ ਸਦਕੇ ਹੋ ਜਾਵਾਂ ।। ੧ ।। ਰਹਾਉ ।। |
| ਮੈ ਅਵਗਣ ਭਰਪੂਰਿ ਸਰੀਰੇ ।। ਹਉ ਕਿਉ ਕਰਿ ਮਿਲਾ ਅਪਣੇ ਪ੍ਰੀਤਮ ਪੂਰੇ ।। ੨ ।। | (ਪਰ ਮੈਂ ਕਰਾਂ ਕੀਹ?) ਮੇਰੇ ਸਰੀਰ ਵਿਚ ਔਗੁਣ ਭਰੇ ਹੋਏ ਹਨ, (ਸੋ) ਮੈਂ ਆਪਣੇ (ਗੁਣਾਂ ਵਿਚ) ਪੂਰੇ ਪ੍ਰੀਤਮ ਨੂੰ ਕਿਵੇਂ ਮਿਲ ਸਕਦੀ ਹਾਂ ।। ੨ ।। |
| ਜਿਨਿ ਗੁਣਵੰਤੀ ਮੇਰਾ ਪ੍ਰੀਤਮੁ ਪਾਇਆ ।। ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ ।। ੩ ।। | ਜਿਨ੍ਹਾਂ ਗੁਣਾਂ ਵਾਲੀਆਂ ਨੇ ਮੇਰਾ ਪਿਆਰਾ ਪਾ ਲਿਆ ਹੈ, ਓਹ ਗੁਣ ਮੇਰੇ ਵਿਚ ਨਹੀਂ ਹਨ, ਹੇ ਮੇਰੀ ਮਾਂ ! ਮੈਂ (ਪ੍ਰੀਤਮ ਨੂੰ) ਕਿਸ ਤਰ੍ਹਾਂ ਮਿਲਾਂ ? ।। ੩ ।। |
| ਹਉ ਕਰਿ ਕਰਿ ਥਾਕਾ ਉਪਾਵ ਬਹੁਤੇਰੇ ।। ਨਾਨਕ ਗਰੀਬ ਰਾਖਹੁ ਹਰਿ ਮੇਰੇ ।। ੪ ।। ੧ ।। | ਮੈਂ ਬਥੇਰੇ ਉਪਾਉ ਕਰ ਕਰਕੇ ਥੱਕ ਗਿਆ ਹਾਂ; ਹੇ ਮੇਰੇ ਹਰੀ ! ਨਾਨਕ ਗਰੀਬ ਨੂੰ (ਆਪ) ਬਚਾ ਲਓ ।। ੪ ।। ੧ ।। |

**ਵ੍ਯਾਖ੍ਯਾ**—ਅੰਕ ੧, ਪਹਿਲਾਂ ਪ੍ਰਭੂ ਦੇ ਮਿਲਾਪ ਦਾ ਆਨੰਦ ਮਾਣਨ ਦਾ ਸਾਧਨ ਦੱਸਿਆ ਹੈ । ਰਹਾਉ—ਫਿਰ ਅਪਣੇ ਮਿਲਣ ਦੀ ਆਸ਼ਾ ਤੇ ਸ਼ੌਕ ਜ਼ਾਹਰ ਕੀਤਾ ।

ਅੰਕ ੧ ਤੇ ੩ ਵਿਚ ਅਪਣੇ ਨਾ ਮਿਲ ਸਕਣ ਦੇ ਕਾਰਣ ਦੱਸੇ ।

ਅੰਕ ੪ ਵਿਚ ਹੋਰ ਕੀਤੇ ਉਪਾਉ ਬਿਰਥਾ ਜਾਂਦੇ ਦੱਸੇ ।

ਅੰਤਲੀ ਤੁਕ ਵਿਚ ਅਰਦਾਸ ਕੀਤੀ ਹੈ ਹਰੀ ਅਗੇ ਕਿ ਤੁਸੀਂ ਕਿਵੇਂ ਮੇਰਾ ਬਚਾਉ ਕਰੋ । ਇਹ ਸ਼ਰਣ ਵਿਚ ਪੈ ਜਾਣਾ ਭਗਤੀ ਦੇ ਮਾਰਗ ਦਾ ਮੂਲ ਸਾਧਨ ਹੈ ।

**ਨਿਰੁਕ੍ਤ**—ਸੁਗਮੰ ।

[ਵਡਹੰਸੁ ਮਹਲਾ ੪, ਚਉਪਦਾ ੨-੧੪]

**ਪ੍ਰਾਕ੍ਰਥਨ**—ਅਪਣੇ ਔਗੁਣਾਂ ਦਾ ਇਕਰਾਰ ਤੇ ਅੰਤ ਸ਼ਰਣ ਪੈ ਕੇ ਅਰਦਾਸ ਕੀਤੀ ਹੈ ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੪ ।। ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ ।। ਹਉ ਹਰਿ ਪ੍ਰਭੁ ਛੋਡਿ ਦੂਜੈ ਲੋਭਾਣੀ ।।੧।। | ਮੇਰਾ ਹਰੀ ਪ੍ਰਭੂ ਸੁਹਣਾ ਹੈ. (ਪਰ) ਮੈਂ (ਉਸ ਦੀ ਸੁੰਦਰਤਾ ਦੀ) ਕਦਰ ਨਹੀਂ ਪਛਾਣੀ । ਮੈਂ (ਉਸ ਸੁਹਣੇ) ਹਰੀ ਪ੍ਰਭੂ ਨੂੰ ਛੱਡਕੇ ਦੂਜੇ (ਅਰਥਾਤ ਮਾਇਆ) ਵਿਚ ਲੁਭਾਇਮਾਨ ਹੋ ਗਈ ਹਾਂ ।। ੧ ।। |
| ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ।। ਜੋ ਪਿਰ ਭਾਵੈ ਸਾ ਸੋਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ।। ੧ ।। ਰਹਾਉ ।। | ਮੈਂ ਮੂਰਖ (ਆਪਣੇ) ਪਤੀ (ਪਰਮੇਸ਼ੁਰ ਨੂੰ) ਕਿਵੇਂ ਮਿਲਾਂ? ਜੋ (ਉਸ) ਪਤੀ ਨੂੰ ਭਾ ਜਾਵੇ ਓਹੋ ਸੁਹਾਗਣੀ ਹੈ. (ਹਾਂ) ਉਹੋ ਸਿਆਣੀ ਹੈ (ਜੋ ਉਸ) ਪਤੀ ਨੂੰ ਮਿਲ ਪਵੇ ।। ੧ ।। ਰਹਾਉ ।। |
| ਮੈ ਵਿਚਿ ਦੋਸ ਹਉ ਕਿਉ ਕਰਿ ਪਿਰੁ ਪਾਵਾ ।। ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ ।। ੨ ।। | ਮੇਰੇ ਵਿਚ (ਹੀ) ਦੋਸ਼ ਹਨ. ਪਤੀ ਨੂੰ ਮੈਂ ਕਿਵੇਂ ਪਾਵਾਂ. ਅਨੇਕਾਂ (ਅਦੋਸ਼ ਗੁਰਮੁਖ) ਤੇਰੇ ਪਿਆਰੇ ਹਨ. ਮੈਂ (ਦੋਸ਼ਣ ਤੋਂ) ਪਤੀ ਨੂੰ ਯਾਦ ਆ ਹੀ ਨਹੀਂ ਸਕਦੀ ।। ੨ ।। |
| ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ ।। ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ।। ੩ ।। | ਜਿਸ ਨੇ ਪਤੀ ਦਾ ਅਨੰਦ ਮਾਣਿਆਂ ਹੈ ਉਹ ਸੁਹਾਗਣੀ ਓਹੋ ਭਲੀ ਹੈ. (ਭਾਵ ਸ਼ੁਭ ਗੁਣਾਂ ਵਾਲੀ ਹੈ) । ਓਹ ਗੁਣ ਮੇਰੇ ਵਿਚ ਨਹੀਂ ਹਨ. ਮੈਂ ਦੁਹਾਗਣ ਕੀਹ ਕਰਾਂ? ।। ੩ ।। |
| ਨਿਤ ਸੁਹਾਗਣਿ ਸਦਾ ਪਿਰੁ ਰਾਵੈ ।। ਮੈ ਕਰਮ ਹੀਣਕਬਹੀ ਗਲਿ ਲਾਵੈ ।। ੪ ।। | ਸੁਹਾਗਣ ਤਾਂ ਪਤੀ ਦਾ ਆਨੰਦ ਨਿਤ ਨਿਤ ਮਾਣਦੀ ਹੈ. ਮੈਂ ਕਰਮਾਂ ਹੀਣੀ ਨੂੰ ਕਦੇ ਕਦਾਈਂ ਹੀ ਗਲ ਲਾ ਲਵੇ (ਤਾਂ ਸ਼ੁਕਰ ਕਰਾਂ) ।। ੪ ।। |
| ਤੂ ਪਿਰੁ ਗੁਣਵੰਤਾ ਹਉ ਅਉਗੁਣਿਆਰਾ।। ਮੈ ਨਿਰਗੁਣ ਬਖਸਿ ਨਾਨਕੁ ਵੇਚਾਰਾ ।। ੫ ।। ੨ ।। | ਤੂੰ ਗੁਣਾਂ ਵਾਲਾ ਮਾਲਕ ਹੈਂ. ਮੈਂ ਅਉਗਣਾਂ ਵਾਲਾ ਹਾਂ. ਮੈਂ ਨਿਰਗੁਣ ਨੂੰ ਬਖਸ਼ ਲੈ. (ਇਹ) ਨਾਨਕ ਗਰੀਬ (ਤੇਰੇ ਦਰ ਪਿਆ) ਹੈ ।। ੫ ।। ੨ ।। |

**ਵ੍ਯਾਖ੍ਯਾ ਤੇ ਨਿਰੁਕ੍ਤ**—ਸੁਗਮੰ ।।

[ਵਡਹੰਸੁ ਮਹਲਾ ੪, ਚਉਪਦਾ ੩-੧੫]

## ਵਡਹੰਸੁ ਮਹਲਾ ੪ ਘਰੁ ੨　　੧ੴ ਸਤਿਗੁਰ ਪ੍ਰਸਾਦਿ ॥

| ਮੂਲ | ਅਰਥ |
|---|---|
| ਮੈ ਮਨਿ ਵਡੀ ਆਸ ਹਰੇ ਕਿਉ | ਹੇ ਹਰੇ* ! ਮੇਰੇ ਮਨ ਵਿਚ ਬੜੀ ਇੱਛਾ ਲਗ ਰਹੀ ਹੈ |

*ਅੰਕ ੫ ਤੋਂ ਪਤਾ ਚਲਦਾ ਹੈ ਕਿ ਏਥੇ ਬੀ 'ਹੇ ਹਰੇ' ਦਾ ਅਰਥ ਹੇ ਪ੍ਰਭੂ ਹੈ ।

ਕਰਿ ਹਰਿ ਦਰਸਨੁ ਪਾਵਾ ।। ਹਉ ਜਾਇ ਪੁਛਾ ਅਪਨੈ ਸਤਿਗੁਰੈ ਗੁਰ ਪੁਛਿ ਮਨੁ ਮੁਗਧੁ ਸਮਝਾਵਾ ।। ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਦਾ ਧਿਆਏ ।। ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ।। ੧ ।।

ਕਿ ਮੈਂ ਹਰੀ ਦਾ ਦਰਸ਼ਨ ਕਿਵੇਂ ਪ੍ਰਾਪਤ ਕਰਾਂ ? ਮੈਂ ਆਪਣੇ ਸਤਿਗੁਰੂ ਨੂੰ ਜਾਕੇ ਪੁੱਛਾਂ, (ਹਾਂ) ਗੁਰੂ ਨੂੰ ਪੁਛਕੇ (ਆਪਣੇ) ਮੂਰਖ ਮਨ ਨੂੰ ਸਮਝਾਵਾਂ, (ਕਿਉਂਕਿ ਗੁਰਮੁਖ ਲੋਕ ਦੱਸਦੇ ਹਨ ਕਿ) ਭੁੱਲਾ ਹੋਇਆ ਮਨ ਗੁਰੂ ਦੇ ਉਪਦੇਸ਼ ਦੁਆਰਾ ਸਮਝਦਾ ਹੈ, ਫਿਰ ਹਰੀ ਹਰਿ ਨੂੰ ਸਦਾ ਧਿਆਉਂਦਾ ਹੈ । (ਹਾਂ), ਜਿਸ ਉਤੇ ਮੇਰਾ ਪਿਆਰਾ (ਗੁਰੂ) ਮੇਹਰ ਦ੍ਰਿਸ਼ਟੀ ਪਾ ਦੇਂਦਾ ਹੈ, ਹੇ ਨਾਨਕ ! ਉਹ ਹਰੀ ਦੇ ਚਰਨਾਂ ਵਿਚ ਚਿਤ ਲਾ ਲੈਂਦਾ ਹੈ ।। ੧ ।।

ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭੁ ਸਾਚੇ ਭਾਵਾ ।। ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ ।। ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ।। ਨਾਨਕ ਧਨੁ ਧੰਨੁ ਧੰਨੁ ਸੁਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ।। ੨ ।।

ਮੈਂ (ਆਪਣੇ) ਪਤੀ (ਪਰਮੇਸ਼ੁਰ ਨੂੰ ਖ਼ੁਸ਼ ਕਰਨ) ਵਾਸਤੇ ਹਰ ਤਰ੍ਹਾਂ ਦੇ ਸ਼ਿੰਗਾਰ ਕਰਦੀ ਹਾਂ ਜੋ (ਕਿਵੇਂ) ਸੱਚੇ ਹਰੀ ਪ੍ਰਭੂ ਨੂੰ ਭਾ ਜਾਵਾਂ, (ਪਰ) ਉਹ ਪਿਆਰਾ ਪਤੀ ਮੇਰੀ ਵਲ ਨਜ਼ਰ ਭਰਕੇ ਤੱਕਦਾ ਬੀ ਨਹੀਂ, (ਦੱਸੋ) ਮੈਂ ਕਿਵੇਂ ਧੀਰਜ ਪਾਵਾਂ? ਜਿਸ (ਪਤੀ) ਦੀ ਖ਼ਾਤਰ ਮੈਂ (ਏਡੇ) ਸ਼ਿੰਗਾਰ ਲਗਾਉਂਦੀ ਹਾਂ, ਉਹ ਮੇਰਾ ਪਤੀ ਹੋਰਨਾਂ (ਪਿਆਰੀਆਂ) ਦੇ ਪਿਆਰ ਵਿਚ ਲੱਗ ਰਿਹਾ ਹੈ; (ਮੈਨੂੰ ਉਨ੍ਹਾਂ ਸੁਹਾਗਣਾਂ ਨਾਲ ਕੋਈ ਈਰਖਾ ਨਹੀਂ) ਓਹ ਸੁਹਾਗਣਾਂ ਧੰਨ ਹਨ, ਧੰਨ ਹਨ, ਧੰਨ ਹਨ, ਜਿਨ੍ਹਾਂ ਨੇ, ਹੇ ਨਾਨਕ ! ਉਸ ਸੱਚੇ ਤੇ ਸ੍ਰੇਸ਼ਟ ਪਤੀ ਦਾ ਪਿਆਰ ਮਾਣਿਆ ਹੈ ।। ੨ ।।

ਹਉ ਜਾਇ ਪੁਛਾ ਸੋਹਾਗ ਸੁਹਾਗਣਿ ਤੁਸੀ ਕਿਉ ਪਿਰੁ ਪਾਇਅੜਾ ਪ੍ਰਭੁ ਮੇਰਾ ।। ਮੈ ਊਪਰਿ ਨਦਰਿ ਕਰੀ ਪਿਰਿ ਸਾਚੈ ਮੈ ਛੋਡਿਅੜਾ ਮੇਰਾ ਤੇਰਾ ।। ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ।। ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ।। ੩ ।।

ਹੁਣ ਮੈਂ ਸੁਭਾਗ ਸੁਹਾਗਣਾਂ ਨੂੰ ਜਾਕੇ ਪੁਛਿਆ (ਕਿ) ਤੁਸਾਂ ਨੇ ਮੇਰਾ ਪਤੀ ਪ੍ਰਭੂ ਕਿਵੇਂ ਪਾ ਲਿਆ ਹੈ ? (ਤਾਂ ਉਨ੍ਹਾਂ ਵਿਚੋਂ ਇਕ ਨੇ ਉੱਤਰ ਦਿੱਤਾ:) ਮੈਂ 'ਮੇਰਾ ਤੇਰਾ' ਛਡ ਦਿੱਤਾ, ਮੇਰੇ ਉਤੇ ਸੱਚੇ ਪਤੀ ਨੇ ਮੇਹਰ ਦ੍ਰਿਸ਼ਟੀ ਪਾ ਦਿੱਤੀ; (ਤਾਂਤੇ ਤੂੰ ਬੀ ਹੇ ਭੈਣ!) ਸਭ ਮਨ ਤਨ ਤੇ ਜੀਉ ਹਰੀ ਪ੍ਰਭ ਦਾ ਕਰ ਦੇਹ, ਇਸ ਰਸਤੇ ਭੈਣੇ ! (ਉਸ ਨੂੰ) ਮਿਲ ਪਈਦਾ ਹੈ । ਆਪਣਾ ਪ੍ਰਭੂ ਮੇਹਰ ਦ੍ਰਿਸ਼ਟੀ ਨਾਲ ਦੇਖੇ ਤਾਂ ਉਸ ਜੋਤੀ ਸਰੂਪ ਵਿਚ ਜੋਤਿ ਹੋਕੇ ਰਲ ਜਾਈਦਾ ਹੈ (ਕਹਿੰਦੇ ਹਨ ਗੁਰੂ) ਨਾਨਕ (ਦੇਵ ਜੀ) ।। ੩ ।।

ਜੋ ਹਰਿ ਪ੍ਰਭ ਕਾ ਮੈ ਦੇਇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ।। ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ । ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ।। ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ।। ੪ ।।

(ਸੋ ਮੈਂ ਨਿਸਚੇ ਕਰ ਲਿਆ ਹੈ ਕਿ) ਜੋ ਮੈਨੂੰ ਹਰੀ ਪ੍ਰਭੂ ਦਾ ਸੁਨੇਹਾ (=ਨਾਮ, ਧਿਆਨ, ਗਿਆਨ) ਦੇਵੇ ਉਸ ਨੂੰ (ਮੈਂ) ਆਪਣਾ ਮਨ ਤਨ ਦੇ ਦਿਆਂਗਾ, (ਭਾਵ ਨਿੰਮ੍ਰ ਹੋਕੇ ਸੇਵਾ ਕਰਾਂਗਾ)। ਉਸ ਅਗੇ ਪਾਣੀ ਢੋਵਾਂਗਾ, ਪੱਖਾ ਝੁਲਾਵਾਂਗਾ, (ਗੱਲ ਕੀ) ਸਦਾ ਸੇਵਾ ਕਰਾਂਗਾ; (ਹਾਂ ਮੈਂ) ਸਦਾ ਸਦਾ ਹਰੀ ਜਨ ਦੀ ਸੇਵਾ ਕਰਾਂਗਾ ਜੋ ਹਰੀ ਹਰਿ ਦੀ ਕਥਾ ਸੁਣਾਵੇਗਾ, (ਭਾਵ ਹਰੀ ਦੇ ਗੁਣ ਕਥਨ ਕਰੇਗਾ । ਐਸਾ ਹਰੀ ਜਨ ਮੇਰਾ) ਗੁਰੂ ਹੈ, ਪੂਰਾ ਸਤਿਗੁਰੂ ਹੈ, ਉਹ (ਸਤਿ) ਗੁਰੂ ਧੰਨ ਹੈ, ਧੰਨ ਹੈ, ਹੇ ਨਾਨਕ ! ਜੋ ਮੇਰੇ) ਮਨ ਵਿਚ ਦੀ ਆਸ ਪੁਗਾ ਦੇਂਦਾ ਹੈ ।। ੪ ।।

ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ॥ ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ ਕਰਿ ਸਾਂਝੀ ਹਰਿ ਗੁਣ ਗਾਵਾਂ॥ ਗੁਣ ਗਾਵਾ ਨਿਤ ਨਿਤ ਸਦ ਹਰਿ ਕੇ ਮਨੁ ਜੀਵੈ ਨਾਮੁ ਸੁਣਿ ਤੇਰਾ॥ ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ॥੫॥

[ਹੁਣ ਪ੍ਰਭੂ ਅਗੇ ਅਰਦਾਸ ਕਰਦੇ ਹਨ:] ਹੇ ਹਰੀ ! ਮੇਰਾ ਸਜਣ ਗੁਰੂ (ਮੈਨੂੰ) ਮੇਲ. ਜਿਸ ਨੂੰ ਮਿਲਕੇ (ਮੈਂ) ਹਰੀ ਦਾ ਨਾਮ ਧਿਆਵਾਂ; (ਤਾਂ ਜੋ ਉਸ) ਗੁਰੂ ਸਤਿਗੁਰੂ ਤੋਂ (ਹੇ ) ਹਰੀ ! (ਤੁਧੇ) ਦੀਆਂ ਗੱਲਾਂ ਪੁੱਛਾਂ (ਤੇ ਫੇਰ ਉਸ ਗਲ ਨਾਲ) ਭਿਆਲੀ ਪਾਕੇ ਹਰੀ ਦੇ ਗੁਣ ਗਾਵਾਂ। (ਹਾਂ. ਤੇ) ਹਰੀ ਦੇ ਗੁਣ ਸਦਾ ਸਦਾ ਤੇ ਨਿਤ (ਹੀ) ਗਾਵਾਂ. (ਐਥੋਂ ਤਾਈਂ ਕਿ) ਤੇਰਾ ਨਾਮ ਸੁਣ ਸੁਣਕੇ ਹੀ ਮੇਰਾ ਮਨ ਜੀਉਂਦਾ ਰਹੇ। (ਹਾਂ. ਐਤਨੀ ਲਿਵ ਲੱਗੇ ਕਿ) ਜਿਸ ਵੇਲੇ (ਮੈਨੂੰ) ਮੇਰਾ ਸੁਆਮੀ ਭੁੱਲ ਜਾਵੇ. ਹੇ ਨਾਨਕ ! ਉਸ ਵੇਲੇ ਮੇਰਾ ਜੀਉ (ਹੀ) ਮਰ ਜਾਵੇ॥੫॥

ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ॥ ਜਿਸਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ॥ ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ॥ ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ॥੬॥੧॥੩॥

(ਸੁਣੋ ਭਾਈ ਸਿਖੋ !) ਹਰੀ ਵੇਖਣ ਨੂੰ ਸਭ ਕੋਈ ਲੋਚਦਾ ਹੈ. (ਪਰ) ਵੇਖਦਾ ਉਹ ਹੈ ਜਿਸ ਨੂੰ (ਹਰੀ) ਆਪ ਦਿਖਾਏ: (ਐਉਂ ਕਿ) ਜਿਸ ਉਤੇ ਮੇਰਾ ਪਿਆਰਾ (ਹਰੀ) ਕ੍ਰਿਪਾ ਦ੍ਰਿਸ਼ਟੀ ਪਾਉਂਦਾ ਹੈ ਉਹ ਹਰੀ ਹਰਿ (ਨਾਮ ਨੂੰ) ਸਦਾ ਸਿਮਰਦਾ ਹੈ. [ਹਰੀ ਨਾਮ ਨੂੰ ਕੌਣ ਸੰਮ੍ਹਾਲਦਾ ਹੈ? ਉੱਤਰ:] ਜਿਸ ਨੂੰ ਮੇਰਾ ਪੂਰਾ ਸਤਿਗੁਰੂ ਮਿਲ ਪਿਆ ਹੈ ਉਹ ਹਰੀ ਹਰਿ ਨਾਮ ਨੂੰ ਸਦਾ ਸਦਾ ਸੰਮ੍ਹਾਲਦਾ ਹੈ। (ਕਿਉਂ ? ਇਸ ਕਰਕੇ ਕਿ) ਹਰੀ ਤੇ ਹਰੀਜਨ ਇਕੋ ਹੋ ਜਾਂਦੇ ਹਨ. (ਹਾਂ) ਹਰੀ ਨੂੰ ਜਪਕੇ (ਜਪਣ ਵਾਲਾ) ਹਰੀ ਨਾਲ ਰਲ ਮਿਲ (ਕੇ ਇਕ) ਹੋ ਜਾਂਦਾ ਹੈ॥੬॥੧॥੩॥

**ਵ੍ਯਾਖ੍ਯਾ**—ਸੁਗਮ ਹੈ. ਸਾਰੇ ਸ਼ਬਦ ਵਿਚ ਹਰੀ ਦਰਸ਼ਨ. ਹਰੀ ਮਿਲਾਪ ਦੀ ਸਿੱਕ ਤੇ ਸੱਧਰ ਵਰਣਨ ਹੋਈ ਹੈ। ਫਿਰ ਦਰਸ਼ਨ ਤੇ ਮੇਲ ਦੀ ਪ੍ਰਾਪਤੀ ਦੇ ਸਾਧਨ. ਸਤਿਸੰਗ. ਗੁਰੂ ਤੇ ਨਾਮ ਵਰਣਨ ਹੋਏ ਹਨ ਤੇ ਨਾਮ ਦੀ ਵੱਡੀ ਮਹਿਮਾ ਦੱਸੀ ਹੈ ਕਿ ਜਪਣ ਵਾਲਾ ਹਰੀ ਨੂੰ ਪ੍ਰਾਪਤ ਹੋ ਜਾਂਦਾ ਹੈ।

**ਨਿਰੁਕ੍ਤ**—ਮੁਗਧੁ—ਅਨਜਾਣ। ਮੂਰਖ।

ਵੇਸ—ਲਿਬਾਸ। ਸ਼ਿੰਗਾਰ। ਭਾਵ ਹੈ ਉਪਾਉ ਤੇ ਸਾਧਨ।

ਅਵਰਾ—ਹੋਰਨਾਂ ਨਾਲ। ਸਵਰਾ—ਸ+ਵਰ=ਬਹੁਤ ਸ੍ਰੇਸ਼ਟ।

ਸੋਹਾਗਾ—[ਸੰਸ: ਸੌਭਾਗ੍ਯ= ਚੰਗਾ ਭਾਗ. ਚੰਗੀ ਕਿਸਮਤ] ਸੁਭਾਗ. ਚੰਗੇ ਭਾਗਾਂ ਵਾਲੀ।

ਮੈ ਊਪਰਿ—ਮੇਰੇ ਉੱਤੇ। ਪ੍ਰਸ਼ਨ ਕੀਤਾ ਹੈ ਸੁਹਾਗਣ ਤੇ. ਉਤਰ ਇਕ ਦੇਂਦੀ ਹੈ ਕਿਉਂਕਿ ਉਹ ਆਪ ਨੂੰ ਮੈਂ ਕਹਿੰਦੀ ਹੈ. ਅਸੀਂ ਨਹੀਂ ਕਹਿੰਦੀ। ਜਵਾਬ ਵੇਲੇ ਇਕ ਨੇ ਹੀ ਸਭਨਾ ਵਲੋਂ ਬੋਲਣਾ ਸੀ।

ਸਾਂਝੀ—ਭਿਆਲੀ। ਭਾਈ ਵਾਲੀ। ਭਾਵ ਹੈ ਕਿ ਨਿੰਮ੍ਰਤਾ ਤੇ ਸ਼ਰਧਾ ਨਾਲ ਨਾਮ ਲੈਕੇ ਐਸਾ ਜਪਾਂ ਕਿ ਗੁਰੂ ਖੁਸ਼ ਹੋਕੇ 'ਪ੍ਰਸਾਦਿ' ਕਰ ਦੇਵੇ ਜਿਵੇਂ ਦੁਕਾਨ ਦਾ ਕਾਰਿੰਦਾ ਕੰਮ ਕਰਦਾ ਜਦ ਮਾਲਕ ਦੇ ਹਾਨ ਲਾਭ ਨੂੰ ਅਪਣੇ ਸਮਝਣੇ ਲਗਦਾ ਹੈ ਤਦ ਦਾਨੇ ਉਸ ਸੇਵਕ ਨੂੰ ਭਾਈਵਾਲ ਬਣਾ ਲੈਂਦੇ ਹਨ। ਏਥੇ ਬੀ ਸਤਿਗੁਰੂ ਨਾਨਕ ਨੇ ਜਦ ਸ੍ਰੀ ਲਹਿਣਾ ਜੀ ਮੁਕੰਮਲ ਕਰ ਲਏ ਤਾਂ ਗੱਦੀ ਦੇ ਦਿਤੀ. ਸਿਖੀ ਦੀ ਸਾਂਝ ਤੋਂ ਗੁਰਜਾਈ ਦੀ ਸਾਂਝ ਕਰ ਲਈ। ਪੰਜਵੇਂ ਸਤਿਗੁਰਾਂ ਦਾ ਵਾਕ ਹੈ:—

ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ ।।

[ਵਾਰ ਮਾਰੂ ਡਖਣੇ ਮਹਲਾ ੫-੨੧]

[ਵਡਹੰਸੁ ਮਹਲਾ ੫, ਚਉਪਦਾ ੧-੧੬]

# ਵਡਹੰਸੁ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ**—ਵਾਹਿਗੁਰੂ ਮਨ ਬਾਣੀ ਤੋਂ ਪਰੇ ਹੈ ਪਰ ਮੇਲ ਵਿਚ ਆ ਜਾਂਦਾ ਹੈ।

| ਮੂਲ | ਅਰਥ |
|---|---|
| ਅਤਿ ਊਚਾ ਤਾਕਾ ਦਰਬਾਰਾ ।। ਅੰਤ ਨਾਹੀ ਕਿਛੁ ਪਾਰਾਵਾਰਾ ।। ਕੋਟਿ ਕੋਟਿ ਲਖ ਧਾਵੈ ।। ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ।। ੧ ।। ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ ।। ੧ ।। ਰਹਾਉ ।। | [ਅਰਥ ਰਹਾਉ ਤੋਂ ਟੁਰਦਾ ਹੈ, ਜੋ ਪ੍ਰਸ਼ਨ ਹੈ। ਬਾਕੀ ਸ਼ਬਦ ਦਾ ਉੱਤਰ ਹੈ] ਉਹ ਸੁਹਾਉਣਾ ਵੇਲਾ ਕਿਹੜਾ ਹੈ ਜਦੋਂ ਪ੍ਰਭ ਦਾ ਮੇਲ ਹੁੰਦਾ ਹੈ ? ਉੱਤਰ:] ਉਸ (ਪ੍ਰਭੂ)* ਦਾ ਦਰਬਾਰ ਬਹੁਤ ਹੀ ਉੱਚਾ ਹੈ। ਉਸ ਦੇ ਪਾਰ ਉਰਾਰ (=ਵਿਸਥਾਰ) ਦਾ ਕੋਈ ਅੰਤ ਨਹੀਂ ਹੈ। (ਚਾਹੇ ਕੋਈ) ਲੱਖੀ ਕੀਹ ਕ੍ਰੋੜਾਂ ਕ੍ਰੋੜਾਂ ਕ੍ਰੋੜਾਂ** (ਤਰ੍ਹਾਂ) ਨੱਠਾ ਫਿਰੇ (ਭਾਵ ਜਤਨ ਕਰੇ) ਉਸ ਦੇ ਟਿਕਾਣੇ (=ਸਰੂਪ) ਦਾ ਤਿਲ ਜਿੰਨਾ ਪਤਾ ਨਹੀਂ ਪਾ ਸਕਦਾ ।। ੧ ।। |
| ਲਾਖ ਭਗਤ ਜਾ ਕਉ ਆਰਾਧਹਿ ।। ਲਾਖ ਤਪੀਸਰ ਤਪੁ ਹੀ ਸਾਧਹਿ ।। ਲਾਖ ਜੋਗੀਸਰ ਕਰਤੇ ਜੋਗਾ ।। ਲਾਖ ਭੋਗੀਸਰ ਭੋਗਹਿ ਭੋਗਾ ।। ੨ ।। | ਲੱਖਾਂ ਭਗਤ ਜਿਸ ਦੀ ਅਰਾਧਨਾ ਕਰਦੇ ਹਨ, ਲੱਖਾਂ ਤਪੀਸਰ ਤਪ ਹੀ ਕਰਦੇ ਰਹਿੰਦੇ ਹਨ, ਲੱਖਾਂ ਜੋਗੀਸ਼ੁਰ ਜੋਗ (ਸਾਧਨਾ) ਕਰਦੇ ਹਨ, ਲੱਖਾਂ ਗ੍ਰਿਹਸਤੀ (ਮਾਯਕ) ਭੋਗਾਂ ਵਿਚ ਰਹਿੰਦੇ ਹਨ ।। ੨ ।। |
| ਘਟਿ ਘਟਿ ਵਸਹਿ ਜਾਣਹਿ ਥੋਰਾ ।। ਹੈ ਕੋਈ ਸਾਜਣੁ ਪਰਦਾ ਤੋਰਾ ।। ਕਰਉ ਜਤਨ ਜੇ ਹੋਇ ਮਿਹਰਵਾਨਾ ।। ਤਾ ਕਉ ਦੇਈ ਜੀਉ ਕੁਰਬਾਨਾ ।। ੩ ।। | (ਪਰ ਤੂੰ ਹੇ ਪ੍ਰਭੂ ! ਸਭ ਦੇ) ਹਿਰਦੇ ਹਿਰਦੇ ਵਿਚ ਵੱਸਦਾ ਹੈਂ, (ਪਰ ਕੋਈ ਥੋਰਾ=) ਵਿਰਲਾ ਹੈ (ਜੋ ਤੈਨੂੰ) ਜਾਣਦਾ ਹੈ। (ਹਾਂ), ਕੋਈ ਸਜਣ (ਪੁਰਖ ਐਸਾ ਬੀ) ਹੈ (ਜਿਸਨੇ ਨਾ ਜਾਣਨ ਦਾ) ਪਰਦਾ ਤੋੜ ਸਟਿਆ ਹੈ, (ਭਾਵ ਅਗਜਾਨ ਨੂੰ ਕੱਟ ਸਟਿਆ ਹੈ)। (ਹੁਣ ਮੈਂ ਇਹ) ਜਤਨ ਕਰਦਾ ਹਾਂ (ਕਿ ਉਹ ਪਰਦਾ ਕਟ ਸਿਟਣ ਵਾਲਾ ਸਜਣ ਪੁਰਖ ਮੇਰੇ ਤੇ) ਮੇਹਰਬਾਨ ਹੋ ਜਾਵੇ, ਉਸ (ਸਜਣ ਪੁਰਖ) ਨੂੰ (ਮੈਂ) ਜੀਉ (ਅਰਪ) ਦਿਆਂ (ਤੇ ਉਸ ਉਤੋਂ) ਕੁਰਬਾਨ ਹੋ ਜਾਵਾਂ ।। ੩ ।। |
| ਫਿਰਤ ਫਿਰਤ ਸੰਤਨ ਪਹਿ ਆਇਆ ।। ਦੂਖ ਭ੍ਰਮੁ ਹਮਾਰਾ | (ਇਸ ਤਰ੍ਹਾਂ) ਫਿਰਦਾ ਫਿਰਦਾ (=ਯਤਨ ਕਰਦਾ ਮੈਂ) ਸੰਤਾਂ*** ਪਾਸ ਆਇਆ, (ਉਨ੍ਹਾਂ ਨੇ) ਮੇਰਾ ਭਰਮ (ਤੇ |

* ਰਹਾਉ ਵਿਚ ਦੱਸਿਆ ਹੈ ਕਿ 'ਤਾਕਾ' ਪਦ ਜਿਸ ਲਈ ਵਰਤਿਆ ਹੈ ਉਹ ਪਦ 'ਪ੍ਰਭ' ਹੈ। ਪ੍ਰਭੂ ਨੂੰ 'ਤਾਕਾ' ਕਿਹਾ ਹੈ।

** ਐਉਂ ਬੀ ਲਾਉਂਦੇ ਹਨ:- ਕ੍ਰੋੜਾਂ (ਜੀਵ), ਕ੍ਰੋੜਾਂ (ਜੁਗਤਾਂ ਨਾਲ), ਕ੍ਰੋੜਾਂ (ਬਰਸ) ਉਸ ਨੂੰ ਲਖ ਲੈਣ ਦਾ ਜਤਨ ਕਰਦੇ ਹਨ।

*** ਇਹ 'ਸੰਤਨ' ਪਦ ਸਤਿਕਾਰ ਕਰਕੇ ਬਹੁ ਬਚਨ ਵਿਚ ਹੈ, ਮੁਰਾਦ ਸ੍ਰੀ ਗੁਰੂ ਰਾਮਦਾਸ ਜੀ ਤੋਂ ਹੈ।

| | |
|---|---|
| ਸਗਲ ਮਿਟਾਇਆ ।। ਮਹਲਿ ਬੁਲਾਇਆ ਪ੍ਰਭ ਅੰਮ੍ਰਿਤੁ ਭੂੰਚਾ ।। ਕਹੁ ਨਾਨਕ ਪ੍ਰਭੁ ਮੇਰਾ ਊਚਾ ।। ੪ ।। ੧ ।। | ਭਰਮ ਤੋਂ ਉਪਜਿਆ) ਸਾਰਾ ਦੁੱਖ ਦੂਰ ਕਰ ਦਿੱਤਾ. (ਤਦ ਮੈਨੂੰ) ਪ੍ਰਭੂ ਨੇ (ਆਪਣੇ) ਮਹਲ ਵਿਚ ਸੱਦ ਲਿਆ (ਜਿਥੇ ਮੈਂ ਪ੍ਰਭੂ ਦਾ) ਅੰਮ੍ਰਿਤ (ਰਸ) ਮਾਣਿਆ ਹੈ । ਹੇ ਨਾਨਕ ! (ਤੂੰ) ਕਹੁ ਕਿ ਮੇਰਾ ਪ੍ਰਭੂ ਉੱਚਾ ਹੈ (ਭਾਵ ਮਨ ਬਾਣੀ ਆਦਿ ਦੀ ਪਹੁੰਚ ਤੋਂ ਪਰੇ ਹੈ) ।। ੪ ।। ੧ ।। |

**ਵਯਾਖਯਾ—** ਰਹਾਉ—ਇਸ ਸ਼ਬਦ ਵਿਚ ਰਹਾਉ ਇਕ ਤੁਕਾ ਹੈ. ਅਰ ਪ੍ਰਸ਼ਨ ਰੂਪ ਹੈ । ਇਸ ਦਾ ਇਕ ਤੁਕਾ ਉੱਤਰ ਕਿਸੇ ਸਤਰ ਵਿਚ ਨਹੀਂ ਪਰ ਸਾਰੇ ਸਬਦ ਵਿਚ ਉੱਤਰ ਵਿਖਯਾਤ ਹੈ । ਨਿਸਚਿਤ ਵੇਲਾ ਕੋਈ ਨਹੀਂ. ਕਾਰਣ ਇਹ ਕਿ ਉਸਦਾ ਅੰਤ ਕੋਈ ਨਹੀਂ ਪਾ ਸਕਦਾ. ਵੇਲਾ ਮੁਕ਼ਰਰ ਕੀਕੂੰ ਕੋਈ ਕਰ ਸਕੇ ? ਇਹ ਗੱਲ ਅੰਕ ੧ ਦੀਆਂ ਪਹਿਲੀਆਂ ਦੋ ਸਤਰਾਂ ਵਿਚ ਦੱਸੀ ਹੈ ਬਾਕੀ ਦੇ ਤੇ ਅੰਕ ੨ ਵਿਚ ਦੱਸਿਆ ਕਿ ਚਾਹੇ ਲੱਖਾਂ ਜੋਗੀ ਜਪੀ ਤਪੀ ਜਤਨ ਕਰਦੇ ਹਨ ਪਰ ਅੰਤ ਨਹੀਂ ਪਾ ਸਕਦੇ । ਇਹ ਭਾਵ ਨਹੀਂ ਕਿ ਉਹ ਕਿਤੇ ਦੂਰ ਹੈ. ਸਗੋਂ ਉਹ ਤਾਂ ਘਟ ਘਟ ਵਿਚ ਵਸਦਾ ਹੈ. ਇੰਨੀ ਗਲ ਜਾਣਨ ਮਾਤ੍ਰ ਬੀ ਥੋੜਿਆਂ ਨੇ ਜਾਣੀ ਹੈ ।

ਅੰਕ ੩. ੪—ਅੰਤ ਪਾਉਣਾ ਤਾਂ ਕਿਤੇ ਰਿਹਾ. ਹੁਣ ਦੂਜਾ ਪਹਿਲੂ ਲੈਂਦੇ ਹਨ ਤੇ ਦੱਸਣਾ ਚਾਹੁੰਦੇ ਹਨ ਕਿ ਅੰਤ ਤਾਂ ਨਹੀਂ ਮਿਲਦਾ ਪਰ ਮੇਲਾ ਹੋ ਜਾਂਦਾ ਹੈ । ਉਸ ਲਈ ਫੇਰ ਪ੍ਰਸ਼ਨ ਕਰਦੇ ਹਨ ਕਿ ਕੋਈ ਐਸਾ ਹੈ ਇਨਸਾਨਾਂ ਵਿਚ ਕਿ ਜਿਸਨੇ ਉਹ ਪਰਦਾ ਤੋੜ ਸੱਟਿਆ ਹੈ. ਜੋ ਸਾਡੇ ਤੇ ਓਸ ਦੇ ਮੇਲ ਵਿਚਕਾਰ ਹਾਯਲ ਹੈ ? ਜੇ ਕੋਈ ਐਸਾ ਹੈ ਤਾਂ ਉਸ ਨੂੰ ਆਪਣੇ ਤੇ ਮੇਹਰਬਾਨ ਕਰਨ ਦਾ ਜਤਨ ਕਰਾਂ ਜੋ ਉਹ ਮੇਲਾ ਕਰਾ ਦੇਵੇ ? ਤਾਂ ਪਤਾ ਲਗਾ ਕਿ ਕੋਈ ਸੰਤ ਜੀ ਮਹਾਰਾਜ ਹਨ. ਮੁਰਾਦ ਹੈ ਸ੍ਰੀ ਗੁਰੂ ਰਾਮਦਾਸ ਜੀ ਤੋਂ: ਉਨ੍ਹਾਂ ਪਾਸ ਮੈਂ ਗਿਆ. ਉਨ੍ਹਾਂ ਭਰਮ ਕੱਟ ਦਿੱਤਾ । ਭਾਵ ਹਉਮੈਂ ਦੀ ਪਾਲ ਵਿਚ ਸੀ—ਭਰਮ ਰੂਪ-ਉਹ ਸਾਡੀ ਦੂਰ ਕਰ ਦਿੱਤੀ. ਉਸ ਭਰਮ ਤੋਂ ਜੋ ਦੁਖ ਪੈਦਾ ਹੋਏ ਸਨ: ਮਾਇਆ ਮੋਹ ਅਗਯਾਨ ਤੇ ਵਿਛੋੜੇ ਦੇ. ਕੱਟੇ ਗਏ ਤਦ ਪ੍ਰਭੂ ਨੇ ਸਾਨੂੰ ਆਪਣੇ ਮਹਲ ਵਿਚ ਬੁਲਾ ਲਿਆ. ਆਪ ਅਨੰਤ ਸਨ. ਸਾਨੂੰ ਅੰਤ ਵਾਲੇ ਜੀਵਨ ਤੋਂ ਉੱਚਾ ਹਉਮੈਂ ਤੋਂ ਨਿਰਮਲ ਕਰਕੇ ਅਨੰਤਤਾਈ ਵਿਚ ਮੇਲ ਲੀਤਾ । ਉਹ ਕਹਿਣ ਕਹਾਣ ਦੀ ਕੋਈ ਅਵਸਥਾ ਨਹੀਂ. ਉਹ ਅੰਮ੍ਰਿਤ ਵਾਕੂ ਰਸਮਯ ਆਨੰਦ ਹੀ ਆਨੰਦ ਸਰੂਪਤਾ ਹੈ । ਸੋ ਸਿੱਟਾ ਇਹ ਨਿਕਲਿਆ ਕਿ ਉਸਦਾ ਵੇਲਾ ਵਕਤ ਉਸਦੇ ਹੱਥ ਹੈ ਤੇ ਉਸਦੀ ਮਿਹਰ ਹੈ । ਪ੍ਰਸ਼ਨ ਹੁੰਦਾ ਹੈ. ਕੀ ਐਸਾ ਮਹਿਲ ਬੁਲਾਉਣ ਕਰਕੇ ਉਹ ਪ੍ਰਭੂ ਫੇਰ ਸਾਡੀ ਸਮਝ ਵਿਚ ਆਉਣ ਵਾਲਾ ਦੇਸ਼ ਕਾਲ ਵਿਚ ਕੋਈ ਵਯਕਤੀ ਬਣ ਗਿਆ ? ਇਸਦਾ ਉੱਤਰ ਦੇਂਦੇ ਹਨ ਕਿ ਨਹੀਂ—'ਪ੍ਰਭ ਮੇਰਾ ਊਚਾ' ਉਹ ਉਚੇ ਦਾ ਉਚਾ ਓਸੇ ਤਰ੍ਹਾਂ ਹੈ. ਮੁਰਾਦ ਹੈ ਕਿ ਮੈਨੂੰ ਨੀਵੇਂ ਨੂੰ ਓਸ ਨੇ ਉੱਚਾ ਕਰ ਲਿਆ. ਅੰਤ ਵਿਚੋਂ ਚੁਕ ਕੇ ਅਨੰਤ ਵਿਚ ਲੈ ਲਿਆ. ਤੇ ਕਾਰਣ ਬਣਿਆ 'ਸੰਤ ਪ੍ਰਸਾਦਿ'=ਗੁਰੂ ਰਾਮਦਾਸ ਜੀ ਦੀ ਮੇਹਰ ।

**ਨਿਰੁਕ੍ਤ—** ਦਰਬਾਰਾ—[ਫਾ:.] ਪਾਤਸ਼ਾਹ ਦੇ ਇਜਲਾਸ ਦਾ ਸਥਾਨ । ਭਾਵ ਸਰੂਪ. ਹਜ਼ੂਰੀ । ਸੁਹਾਵੀ—[ਪੰ:. ਸੋਹਣਾ ਤੋਂ] ਸੁਹਾਉਣਾ. ਖ਼ੂਬਸੂਰਤ । ਚੰਗਾ ਲਗਣ ਵਾਲਾ ।

ਤਪੀਸਰ. ਜੋਗੀਸਰ. ਭੋਗੀਸਰ—ਵੱਡੇ ਤਪੀ. ਵੱਡੇ ਜੋਗੀ. ਵੱਡੇ ਭੋਗੀ ਭਾਵ ਗ੍ਰਿਹਸਤੀ ।

ਹੈ ਕੋਈ ਸਾਜਣੁ—ਇਸ ਤੁਕ ਦੇ ਸੰਪ੍ਰਦਾਈ ਤੇ ਦਰੁਸਤ ਅਰਥ ਇਹੋ ਹਨ ਜੋ ਉਪਰ ਕੀਤੇ ਹਨ । 'ਤਾ ਕਉ ਦੇਈ' ਤੇ 'ਫਿਰਤ ਫਿਰਤ ਸੰਤਨ ਪਹਿ ਆਇਆ' ਇਸ ਅਰਥ ਦੀ ਪ੍ਰੋੜਤਾ ਕਰਦੇ ਹਨ । 'ਸਜਣੁ' ਪਦ ਸੰਬੋਧਨ ਨਹੀਂ ਹੈ 'ਸਜਣੁ' ਦਾ ਔਂਕੜ ਰੋਕਦਾ ਹੈ. ਪਰ ਫੇਰ ਬੀ ਜੋ 'ਹੇ ਸਜਣ ਤੇਰਾ ਕੋਈ ਪਰਦਾ ਹੈ' ਲਾਉਂਦੇ ਹਨ ਤਾਂ ਬੜੀ ਖਿੱਚ ਨਾਲ ਅਗਲੀਆਂ ਸਤਰਾਂ ਲਗਾਉਂਦੇ ਹਨ ।

ਭੁੰਚਾ—[ਸੰਸ:, ਧਾਤੂ-ਭੁਜੁ=੧. ਖਾਣਾ, ਭੱਛਨ ਕਰਨਾ। ੨. ਵਰਤਨਾ। ੩. ਸੰਭੋਗੁ ਕਰਨਾ] ਖਾਧਾ, ਪੀਤਾ, ਭਾਵ ਰਸ ਮਾਣਿਆ।

[ਵਡਹੰਸੁ ਮਸਲਾ ੫, ਚਉਪਦਾ ੨-੧੭]

**ਪ੍ਰਾਕ੍ਕਥਨ**—ਅਗਲੇ ਸ਼ਬਦ ਵਿਚ ਪਿਛਲੇ ਸ਼ਬਦ ਦਾ ਪ੍ਰਕਾਰ ਖੁੱਲ੍ਹਦਾ ਹੈ, 'ਮਹਲ ਬੁਲਾਇਆ' ਦਾ ਵੇਲਾ ਧੰਨ ਵੇਲਾ ਕਿਹਾ ਹੈ, ਕਾਰਣ ਗੁਰੂ ਦੀ ਮੇਹਰ ਦੱਸੀ ਹੈ, ਤੇ ਇਸ ਮੇਹਰ ਨੇ ਨਾਮ ਜਪਾਇਆ ਦੱਸਿਆ ਹੈ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੫ ।। ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ।। ਹਉ ਬਲਿਹਾਰੀ ਸਤਿਗੁਰ ਚਰਣਾ ।। ੧ ।। | ਉਹ ਵੇਲਾ ਧੰਨ ਹੈ ਜਿਸ ਵੇਲੇ (ਪ੍ਰਭੂ ਦਾ) ਦਰਸ਼ਨ ਹੁੰਦਾ ਹੈ, (ਦਰਸ਼ਨ ਕਰਾਉਣ ਵਾਲੇ) ਸਤਿਗੁਰੂ ਦੇ ਚਰਨਾਂ ਤੋਂ ਮੈਂ ਸਦਕੇ ਹਾਂ ।। ੧ ।। |
| ਜੀਅ ਕੇ ਦਾਤੇ ਪ੍ਰੀਤਮ ਪ੍ਰਭ ਮੇਰੇ ।। ਮਨੁ ਜੀਵੈ ਪ੍ਰਭ ਨਾਮੁ ਚਿਤੇਰੇ ।। ੧ ।। ਰਹਾਉ ।। | ਹੇ ਮੇਰੇ ਜੀਵਨ ਦਾਤੇ ਪ੍ਰਭੂ (ਮੇਰੇ) ਪ੍ਰੀਤਮ ਜੀਓ ! (ਮੇਰਾ) ਮਨ (ਹੁਣ ਗੁਰੂ ਦੇ ਦਿੱਤੇ ਤੋਂ) ਪ੍ਰਭੂ ਦੇ ਨਾਮ ਨੂੰ ਜਪਕੇ (ਹਾਂ) ਜੀਉਂਦਾ ਹੈ ।। ੧ ।। ਰਹਾਉ ।। |
| ਸਚੁ ਮੰਤ੍ਰੁ ਤੁਮਾਰਾ ਅੰਮ੍ਰਿਤ ਬਾਣੀ ।। ਸੀਤਲ ਪੁਰਖ ਦ੍ਰਿਸਟਿ ਸੁਜਾਣੀ ।। ੨ ।। | (ਹੇ ਸਤਿਗੁਰ !) ਤੇਰਾ ਮੰਤ੍ਰ (ਸਦਾ) ਸੱਚਾ ਅਤੇ ਤੇਰੀ ਬਾਣੀ ਅੰਮ੍ਰਿਤ ਹੈ, ਹੇ ਸੁਜਾਣ ਪੁਰਖ ! ਤੇਰੀ (ਕ੍ਰਿਪਾ-) ਦ੍ਰਿਸ਼ਟੀ ਠੰਢਾਂ (ਪਾਉਣ) ਵਾਲੀ ਹੈ ।। ੨ ।। |
| ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ ।। ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ।। ੩ ।। | (ਹੇ ਆਪਣੀ ਅਟੱਲ ਰੂਪਤਾ ਦੇ) ਤਖਤ ਬਿਰਾਜੇ (ਹੋਏ ਮਹਾਰਾਜ !) ਤੁਹਾਡਾ ਹੁਕਮ ਅਟੱਲ ਹੈ, (ਹੇ) ਮੇਰੇ ਪ੍ਰਭੂ ! (ਤੂੰ) ਨਾਸ਼ ਥੀਂ ਰਹਤ ਹੈਂ, (ਕਦੇ) ਮਰਦਾ ਜੰਮਦਾ ਨਹੀਂ ।। ੩ ।। |
| ਤੁਮ ਮਿਹਰਵਾਨ ਦਾਸ ਹਮ ਦੀਨਾ ।। ਨਾਨਕ ਸਾਹਿਬੁ ਭਰਪੁਰਿ ਲੀਣਾ ।। ੪ ।। ੨ ।। | ਅਸੀਂ (ਤੇਰੇ) ਗਰੀਬ ਦਾਸ ਹਾਂ, ਤੂੰ ਮੇਹਰਾਂ ਕਰਨੇ ਵਾਲਾ (ਮਾਲਕ) ਹੈਂ। ਹੇ ਨਾਨਕ ! (ਮੇਰਾ) ਸਾਹਿਬ (ਐਸਾ ਹੈ ਕਿ ਓਹ ਸਾਰੇ) ਭਰਪੂਰ ਹੈ (ਤੇ ਸਭਿ ਵਿਚ) ਸਮਾਇ ਰਿਹਾ ਹੈ ।। ੪ ।। ੨ ।। |

**ਵ੍ਯਾਖ੍ਯਾ**—ਪਹਿਲੀ ਤੁਕ ਵਿਚ ਪ੍ਰਭੂ ਦੇ ਮਿਲਾਪ ਨੂੰ ਦਰਸ਼ਨ ਕਹਿਕੇ ਸ਼ੁਕਰ ਕੀਤਾ ਹੈ, ਦੂਜੀ ਵਿਚ ਸਤਿਗੁਰ ਦਰਸ਼ਨ ਕਰਾਉਣ ਵਾਲੇ ਦਾ ਸ਼ੁਕਰ ਹੈ, ਰਹਾਉ ਵਿਚ ਪ੍ਰਭੂ ਨੂੰ ਪ੍ਰੀਤਮ ਕਹਿਕੇ ਨਾਮ ਦੀ ਮਹਿਮਾ ਕਹੀ ਹੈ।

ਅੰਕ ੨ ਵਿਚ ਫੇਰ ਗੁਰੂ ਦਾ ਸ਼ੁਕਰੀਆ ਹੈ ਜੋ ਉਸ ਦੇ ਦਿੱਤੇ ਗੁਰ ਮੰਤ੍ਰ ਤੇ ਉਪਦੇਸ਼ ਦੀ ਮਹਿਮਾ ਦੁਆਰਾ ਕੀਤਾ ਹੈ, ਨਾਲ ਉਸ ਦੇ ਪ੍ਰਸਾਦਿ ਦਾ ਸ਼ੁਕਰੀਆ ਹੈ ਜਿਸ ਨੂੰ ਸੀਤਲ ਦ੍ਰਿਸ਼ਟੀ ਕਿਹਾ ਹੈ।

ਅੰਕ ੩ ਵਿਚ ਪ੍ਰਭੂ ਦਾ ਗੁਣ ਗਾਯਨ ਕੀਤਾ ਹੈ ਕਿ ਓਹ ਸਦਾ ਅਟੱਲ ਹਸਤੀ ਹੈ ਤੇ ਸਰਬ ਸ਼ਕਤੀਮਾਨ ਹੈ।

ਅੰਕ ੪ ਵਿਚ ਉਸ ਦੀ ਸਦੈਵੀ ਮੇਹਰ ਤੇ ਆਪਣੀ ਦੀਨਤਾ ਕਹਿਕੇ ਮੰਗ ਬੀ ਮੰਗੀ ਤੇ ਸ਼ੁਕਰ ਬੀ ਕੀਤਾ ਹੈ, ਕਿਉਂਕਿ ਮਾਲਕ ਨੂੰ ਭਰਪੂਰ ਤੇ ਸਭ ਵਿਚ ਮਿਲਿਆ ਹੁਣ ਆਪ ਅਨੁਭਵ ਕਰਕੇ ਕਹਿ ਰਹੇ ਹਨ।

**ਨਿਰੁਕ੍ਤ**—ਚਿਤੇਰੇ—ਯਾਦ ਕਰਕੇ ।

ਸੀਤਲ ਪੁਰਖ.... ਦਾ ਅਰਥ ਐਉਂ ਬੀ ਲਾ ਲੈਂਦੇ ਹਨ—ਤੂੰ ਠੰਢਾ ਪੁਰਖ ਹੈਂ ਤੇ ਤੇਰੀ ਨਜ਼ਰ ਸੁਜਾਣ ਹੈ ।

ਲੀਣਾ—ਲੀਨ, ਮਿਲਿਆ ਹੋਇਆ, ਸਮਾਇਆ ਹੋਇਆ ।

**[ਵਡਹੰਸੁ ਮਹਲਾ ੫, ਚਉਪਦਾ ੩-੧੮]**

**ਪ੍ਰਾਕ੍ਕਥਨ**—ਪ੍ਰਭੂ ਅਨੰਤ ਹੈ, ਪਰ ਗੁਰੂ ਕ੍ਰਿਪਾ ਨਾਲ ਲੱਖਤਾ ਵਿਚ ਆ ਜਾਂਦਾ ਹੈ । ਨਾਮ ਪ੍ਰਾਪਤੀ ਲਈ ਅਰਦਾਸ, ਪ੍ਰਾਪਤੀ ਦਾ ਸ਼ੁਕਰ ਤੇ ਅਪਣੀ ਨਿੰਮ੍ਰਤਾ ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੫ ।। ਤੂ ਬੇਅੰਤੁ ਕੋ ਵਿਰਲਾ ਜਾਣੈ ।। ਗੁਰ ਪ੍ਰਸਾਦਿ ਕੋ ਸਬਦਿ ਪਛਾਣੈ ।। ੧ ।। | (ਹੇ ਪ੍ਰਭੂ !) ਤੂੰ ਅਨੰਤ ਹੈਂ (ਪਰ) ਕੋਈ ਵਿਰਲਾ (ਤੈਨੂੰ) ਜਾਣਦਾ ਹੈ, (ਉਹ) ਕੋਈ (ਉਹ ਹੈ ਜੋ ਤੈਨੂੰ) ਗੁਰੂ ਮਿਹਰ ਦੁਆਰਾ (ਪ੍ਰਾਪਤ ਹੋਏ) ਨਾਮ ਦੁਆਰਾ ਪਛਾਣ ਲੈਂਦਾ ਹੈ ।। ੧ ।। |
| ਸੇਵਕ ਕੀ ਅਰਦਾਸਿ ਪਿਆਰੇ ।। ਜਪਿ ਜੀਵਾ ਪ੍ਰਭ ਚਰਣ ਤੁਮਾਰੇ ।। ੧ ।। ਰਹਾਉ ।। | ਹੇ ਪਿਆਰੇ ਪ੍ਰਭੂ ! ਦਾਸ ਦੀ (ਇਹ) ਬੇਨਤੀ ਹੈ ਕਿ ਤੁਹਾਡੇ ਚਰਣਾਂ ਨੂੰ ਜਪ ਜਪਕੇ ਜੀਵਾਂ, (ਭਾਵ ਨਾਮ ਸਿਮਰਣ ਦੁਆਰਾ ਆਪ ਦਾ ਧਿਆਨ ਧਾਰਕੇ ਆਤਮ ਜੀਵਨ ਪ੍ਰਾਪਤ ਕਰ ਲਵਾਂ) ।। ੧ ।। ਰਹਾਉ ।। |
| ਦਇਆਲ ਪੁਰਖ ਮੇਰੇ ਪ੍ਰਭ ਦਾਤੇ ।। ਜਿਸਹਿ ਜਨਾਵਹੁ ਤਿਨਹਿ ਤੁਮ ਜਾਤੇ ।। ੨ ।। | ਹੇ ਪ੍ਰਭੂ, ਹੇ ਦਿਆਲੂ ਪੁਰਖ ਮੇਰੇ ਦਾਤੇ ! ਜਿਸ ਨੂੰ ਤੁਸੀਂ (ਆਪਣਾ ਆਪ) ਲਖਾਓ ਉਸੇ ਨੇ ਤੁਹਾਨੂੰ ਜਾਣਿਆ ਹੈ । ।੨ ।। |
| ਸਦਾ ਸਦਾ ਜਾਈ ਬਲਿਹਾਰੀ ।। ਇਤ ਉਤ ਦੇਖਉ ਓਟ ਤੁਮਾਰੀ ।। ੩ ।। | (ਮੈਂ ਤੁਸਾਂ ਤੋਂ) ਨਿਤ ਨਿਤ ਸਦਕੇ ਜਾਂਦਾ ਹਾਂ, (ਕਿਉਂਕਿ ਹੁਣ ਮੈਂ) ਲੋਕ ਪ੍ਰਲੋਕ ਵਿਚ ਤੁਸਾਂ ਜੀ ਦੀ ਹੀ ਓਟ ਵੇਖਦਾ ਹਾਂ ।। ੩ ।। |
| ਮੋਹਿ ਨਿਰਗੁਣ ਗੁਣੁ ਕਿਛੂ ਨ ਜਾਤਾ ।। ਨਾਨਕ ਸਾਧੂ ਦੇਖਿ ਮਨੁ ਰਾਤਾ ।। ੪ ।। ੩ ।। | ਮੈਂ ਗੁਣ ਹੀਨ ਹਾਂ (ਤੇਰਾ ਕੀਤਾ ਗੁਣ=) ਉਪਕਾਰ (ਮੈਂ) ਕੁਛ ਨਹੀਂ ਜਾਣਿਆ । ਸਾਧੂ ਨੂੰ ਦੇਖਕੇ (ਭਾਵ ਮਿਲਕੇ ਤੇ ਉਸ ਦੇ ਪੂਰਨਿਆਂ ਤੇ ਟੁਰਕੇ) ਨਾਨਕ ਦਾ ਮਨ (ਆਪ ਦੇ ਪ੍ਰੇਮ ਵਿਚ) ਰੰਗਿਆ ਗਿਆ ਹੈ ।। ੪ ।। ੩ ।। |

**ਵ੍ਯਾਖ੍ਯਾ**—ਸੁਗਮੈਂ ।

**ਨਿਰੁਕ੍ਤ**—ਰਾਤਾ—ਰੰਗਿਆ ਗਿਆ ।

**[ਵਡਹੰਸੁ ਮਹਲਾ ੫, ਚਉਪਦਾ ੪-੧੯]**

**ਪ੍ਰਾਕ੍ਕਥਨ**—ਵਾਹਿਗੁਰੂ ਦੀ ਦੀਨ ਦਿਆਲਤਾ ਦੱਸਕੇ ਸ਼ਰਣ ਲਈ ਹੈ ਤੇ ਸਾਧੂ ਸੰਗ ਲਈ ਅਰਦਾਸ ਕੀਤੀ ਹੈ !

| ਮੂਲ | ਅਰਥ |
|---|---|
| ਵਡਹੰਸੁ ਮ: ੫ ।। ਅੰਤਰਜਾਮੀ ਸੋ ਪ੍ਰਭੁ ਪੂਰਾ ।। ਦਾਨੁ ਦੇਇ ਸਾਧੂ ਕੀ ਧੂਰਾ ।। ੧ ।। | ਉਹ ਪ੍ਰਭੂ (ਹਰ ਤਰ੍ਹਾਂ) ਸੰਪੂਰਨ ਹੈ ਤੇ ਅੰਤਰਜਾਮੀ ਹੈ, (ਉਹ ਪ੍ਰਭੂ ਮੈਨੂੰ) ਸਾਧੂ ਦੀ (ਚਰਨ) ਧੂੜੀ ਦਾਨ ਕਰੇ ।। ੧ ।। |
| ਕਰਿ ਕਿਰਪਾ ਪ੍ਰਭ ਦੀਨ ਦਇਆਲਾ ।। ਤੇਰੀ ਓਟ ਪੂਰਨ ਗੋਪਾਲਾ ।। ੧ ।। ਰਹਾਉ ।। | ਹੇ ਦੀਨਾਂ ਦੇ ਦਿਆਲ ਪ੍ਰਭੂ ! (ਮੇਰੇ ਤੇ) ਕਿਰਪਾ ਕਰੋ, ਹੇ ਪੂਰਨ, ਹੇ ਪ੍ਰਿਥਵੀ ਪਾਲਕ ! (ਮੈਨੂੰ) ਤੇਰਾ (ਹੀ) ਆਸਰਾ ਹੈ ।। ੧ ।। ਰਹਾਉ ।। |
| ਜਲਿ ਥਲਿ ਮਹੀਅਲਿ ਰਹਿਆ ਭਰਪੂਰੇ ।। ਨਿਕਟਿ ਵਸੈ ਨਾਹੀ ਪ੍ਰਭੁ ਦੂਰੇ ।। ੨ ।। | (ਹਾਂ, ਉਹ) ਪ੍ਰਭੂ ਦੂਰ ਨਹੀਂ, ਨੇੜੇ ਹੀ ਵਸਦਾ ਹੈ, ਜਲ ਥਲ (ਅਤੇ) ਧਰਤੀ ਅਕਾਸ਼ ਦੇ ਵਿਚਾਲੇ (ਸਭ ਥਾਂ) ਭਰਪੂਰ ਹੋ ਰਿਹਾ ਹੈ ।। ੨ ।। |
| ਜਿਸ ਨੋ ਨਦਰਿ ਕਰੇ ਸੋ ਧਿਆਏ ।। ਆਠ ਪਹਰ ਹਰਿ ਕੇ ਗੁਣ ਗਾਏ ।। ੩ ।। | ਜਿਸ ਉਤੇ ਉਹ ਕ੍ਰਿਪਾ ਦੀ ਦ੍ਰਿਸ਼ਟੀ ਪਾ ਦੇਂਦਾ ਹੈ, ਉਹ (ਉਸ ਨੂੰ) ਧਿਆਉਂਦਾ ਹੈ (ਤੇ) ਅੱਠੇ ਪਹਿਰ (ਉਸ) ਹਰੀ ਦੇ ਗੁਣ ਗਾਉਂਦਾ ਹੈ ।। ੩ ।। |
| ਜੀਅ ਜੰਤ ਸਗਲੇ ਪ੍ਰਤਿਪਾਰੇ ।। ਸਰਨਿ ਪਰਿਓ ਨਾਨਕ ਹਰਿ ਦੁਆਰੇ ।। ੪ ।। ੪ ।। | (ਉਹੀ) ਸਾਰੇ ਜੀਅ ਜੰਤ ਨੂੰ ਪਾਲਦਾ ਹੈ, (ਐਸੇ) ਹਰੀ ਦੇ ਦੁਆਰੇ ਨਾਨਕ ਸ਼ਰਣ ਵਿਚ ਪੈ ਰਿਹਾ ਹੈ ।। ੪ ।। ੪ ।। |

**ਵ੍ਯਾਖ੍ਯਾ**—ਸੁਗਮ ।

**ਨਿਰੁਕ੍ਤ**—ਅੰਤਰਜਾਮੀ— [ਸੰਸ:, ਅੰਤਰਯਾਮੀ] ਜੋ ਅੰਦਰ ਬੈਠਾ ਹੈ ਤੇ ਅੰਦਰ ਦੀਆਂ ਜਾਣਦਾ ਹੈ ।

### [ਵਡਹੰਸੁ ਮਹਲਾ ੫, ਚਉਪਦਾ ੫-੨੦]

**ਪ੍ਰਾਕ੍ਕਥਨ**—ਪ੍ਰਭੂ ਦੇ ਗੁਣ ਗਾਏ ਹਨ । ਸਤਿਸੰਗ ਤੇ ਹਰੀ ਕੀਰਤਨ ਲਈ ਅਰਦਾਸ ਕੀਤੀ ਹੈ ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੫ ।। ਤੂ ਵਡਦਾਤਾ ਅੰਤਰਜਾਮੀ ।। ਸਭ ਮਹਿ ਰਵਿਆ ਪੂਰਨ ਪ੍ਰਭ ਸੁਆਮੀ ।। ੧ ।। | (ਹੇ ਪ੍ਰਭੂ !) ਤੂੰ ਬੜਾ ਦਾਤਾ ਹੈਂ ਤੇ ਦਿਲਾਂ ਦੀਆਂ ਜਾਣਨ ਵਾਲਾ (ਦਾਤਾ) ਹੈਂ । (ਫੇਰ ਤੂੰ) ਸਭਨਾਂ (ਦੇ ਦਿਲਾਂ) ਵਿਚ ਵਿਆਪਕ ਹੋ ਰਿਹਾ ਤੇ ਸਾਰੇ ਪੂਰਨ ਹੋ ਰਿਹਾ (ਸੰਪੂਰਨ) ਪ੍ਰਭੂ ਤੇ ਮਾਲਕ ਹੈਂ ।। ੧ ।। |
| ਮੇਰੇ ਪ੍ਰਭ ਪ੍ਰੀਤਮ ਨਾਮੁ ਅਧਾਰਾ ।। ਹਉ ਸੁਣਿ ਸੁਣਿ ਜੀਵਾ ਨਾਮੁ ਤੁਮਾਰਾ ।। ੧ ।। ਰਹਾਉ ।। | ਹੇ ਮੇਰੇ ਪਿਆਰੇ ਪ੍ਰਭੂ ! (ਮੈਨੂੰ ਤੇਰੇ) ਨਾਮ ਦਾ ਆਸਰਾ ਹੈ, (ਹਾਂ,) ਮੈਂ ਆਪ ਦਾ ਨਾਉਂ ਸੁਣ ਸੁਣ ਕੇ ਜੀਉਂਦਾ ਹਾਂ ।। ੧ ।। ਰਹਾਉ ।। |

| | |
|---|---|
| ਤੇਰੀ ਸਰਣਿ ਸਤਿਗੁਰ ਮੇਰੇ ਪੂਰੇ । ਮਨੁ ਨਿਰਮਲੁ ਹੋਇ ਸੰਤਾ ਧੂਰੇ ।। ੨ ।। | ਹੇ ਮੇਰੇ ਪੂਰੇ ਸਤਿਗੁਰੂ ! (ਮੈਂ) ਤੇਰੀ ਸ਼ਰਣ (ਵਿਚ ਪਿਆ) ਹਾਂ. (ਕਿਉਂਕਿ) ਮਨ ਸੰਤਾਂ ਦੀ ਧੂੜੀ ਨਾਲ ਹੀ ਨਿਰਮਲ ਹੁੰਦਾ ਹੈ ।। ੨ ।। |
| ਚਰਨ ਕਮਲ ਹਿਰਦੈ ਉਰਿ ਧਾਰੇ ।। ਤੇਰੇ ਦਰਸਨ ਕਉ ਜਾਈ ਬਲਿਹਾਰੇ ।। ੩ ।। | (ਤੇਰੇ) ਚਰਨ ਕਮਲ ਹਿਰਦੇ ਵਿਚ ਧਾਰਨ ਕੀਤੇ ਹਨ. ਮੈਂ ਤੇਰੇ ਦਰਸ਼ਨ ਤੋਂ ਸਦਕੇ ਜਾਂਦਾ ਹਾਂ ।। ੩ ।। |
| ਕਰਿ ਕਿਰਪਾ ਤੇਰੇ ਗੁਣ ਗਾਵਾ ।। ਨਾਨਕ ਨਾਮੁ ਜਪਤ ਸੁਖੁ ਪਾਵਾ ।। ੪ ।। ੫ ।। | ਕਿਰਪਾ ਕਰ. ਜੋ ਤੇਰੇ ਗੁਣ ਗਾਵਾਂ ਤੇ ਨਾਮ ਜਪਦਿਆਂ (ਨਾਮ ਦਾ) ਸੁਖ ਪਾਵਾਂ (ਕਹਿੰਦੇ ਹਨ ਗੁਰੂ) ਨਾਨਕ ਜੀ ।। ੪ ।। ੫ ।। |

**ਵਿਆਖਿਆ**—ਸੁਗਮ ।

**ਨਿਰੁਕ੍ਤ**—'ਉਰਿ ਧਾਰੇ ਤੇ ਹਿਰਦੈ' ਦਾ ਭਾਵ ਦਿਲ ਹੀ ਹੈ । (ਅ) ਦਿਲ ਦੇ ਅੰਦਰ ਚਿਤ ਵਿਚ ਧਾਰੇ ਹਨ. ਬੀ ਭਾਵ ਨਿਕਲਦਾ ਹੈ । ਡੂੰਘੇ ਮਨ ਵਿਚ. ਤਲਹੀਅਲ. ਵਿਚ ।

**[ਵਡਹੰਸੁ ਮਹਲਾ ੫, ਚਉਪਦਾ ੬-੨੧]**

**ਪ੍ਰਾਕ੍ਕਥਨ**—ਸਾਧੂ ਸ਼ਰਣ ਤੋਂ ਨਾਮ ਪ੍ਰਾਪਤੀ, ਨਾਮ ਤੋਂ ਪ੍ਰਭੂ ਦੀ ਮੇਹਰ ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੫ ।। ਸਾਧ ਸੰਗਿ ਹਰਿ ਅੰਮ੍ਰਿਤੁ ਪੀਜੈ ।। ਨਾ ਜੀਉ ਮਰੈ ਨ ਕਬਹੂ ਛੀਜੈ ।। ੧ ।। | ਸਾਧੂ ਦੀ ਸੰਗਤਿ ਵਿਚੋਂ (ਜੇ) ਵਾਹਿਗੁਰੂ (ਨਾਮ) ਦਾ ਅੰਮ੍ਰਿਤ (ਰਸ) ਪੀਵੀਏ ਤਾਂ ਨਾ ਕਦੇ ਜੀਵ ਮਰਦਾ ਹੈ. ਨਾ ਛਿਜੰਦਾ ਹੈ. (ਭਾਵ ਦੁਖੀ ਹੁੰਦਾ ਹੈ) ।। ੧ ।। |
| ਵਡਭਾਗੀ ਗੁਰੁ ਪੂਰਾ ਪਾਈਐ ।। ਗੁਰ ਕਿਰਪਾ ਤੇ ਪ੍ਰਭੂ ਧਿਆਈਐ ।। ੧ ।। ਰਹਾਉ ।। | (ਨਾਮ ਗੁਰੂ ਤੋਂ ਮਿਲਦਾ ਹੈ) ਵਡੇ ਭਾਗਾਂ ਨਾਲ ਪੂਰਾ ਗੁਰੂ ਮਿਲਦਾ ਹੈ. ਗੁਰੂ ਦੀ ਕਿਰਪਾ ਨਾਲ ਪ੍ਰਭੂ ਦਾ (ਨਾਮ) ਸਿਮਰੀਦਾ ਹੈ ।। ੧ ।। ਰਹਾਉ ।। |
| ਰਤਨ ਜਵਾਹਰ ਹਰਿ ਮਾਣਕ ਲਾਲਾ ।। ਸਿਮਰਿ ਸਿਮਰਿ ਪ੍ਰਭ ਭਏ ਨਿਹਾਲਾ ।। ੨ ।। | ਹਰੀ (ਦਾ ਨਾਮ) ਰਤਨ ਹੈ. ਜਵਾਹਰ ਹੈ. ਮਾਣਕ ਹੈ. ਲਾਲ ਹੈ. (ਭਾਵ ਅਤਿ ਅਮੋਲਕ ਹੈ । ਉਸ) ਪ੍ਰਭੂ (ਨੂੰ) ਸਿਮਰ ਸਿਮਰਕੇ (ਅਸੀਂ) ਸੁਖੀ ਹੋਏ ਹਾਂ ।। ੨ ।। |
| ਜਤ ਕਤ ਪੇਖਉ ਸਾਧੂ ਸਰਣਾ ।। ਹਰਿ ਗੁਣ ਗਾਇ ਨਿਰਮਲ ਮਨੁ ਕਰਣਾ ।। ੩ ।। | ਜਿੱਧਰ ਕਿਧਰੇ ਨਜ਼ਰ ਮਾਰਦਾ ਹਾਂ (ਇਕ) ਸਾਧੂ ਦੀ ਸ਼ਰਣ ਹੀ (ਆਸਰਾ ਦਿੱਸਦੀ ਹੈ. ਸੋ ਉਨ੍ਹਾਂ ਦੇ ਸੰਗ ਵਿਚ) ਹਰੀ ਦੇ ਗੁਣ ਗਾਕੇ ਮਨ ਨੂੰ ਨਿਰਮਲ ਕਰਨਾ ਹੈ ।। ੩ ।। |
| ਘਟ ਘਟ ਅੰਤਰਿ ਮੇਰਾ ਸੁਆਮੀ ਵੂਠਾ ।। ਨਾਨਕ ਨਾਮੁ ਪਾਇਆ ਪ੍ਰਭੁ ਤੂਠਾ ।। ੪ ।। ੬ ।। | (ਉਹ) ਹਿਰਦੇ ਹਿਰਦੇ ਵਿਚ ਮੇਰਾ ਮਾਲਕ ਵੱਸ ਰਿਹਾ ਹੈ. (ਪਰ ਉਹ ਜਦ ਕਿਸੇ ਨੇ) ਨਾਮ ਪਾਇਆ ਤਦ ਹੀ (ਉਸ ਉੱਤੇ) ਤ੍ਰੁੱਠਾ (ਮੇਹਰਬਾਨ ਹੋਇਆ) ਹੈ. ਹੇ ਨਾਨਕ ! ।। ੪ ।। ੬ ।। |

**ਵ੍ਯਾਖ੍ਯਾ**—ਸੁਗਮੰ ।

**ਨਿਰੁਕ੍ਤ**—ਛੀਜੈ—[ਛਿਜਣਾ, ਟੁੱਟਣਾ, ਘਟਣਾ] ਤ੍ਰੁੱਟਦਾ ਹੈ, ਭਾਵ ਦੁੱਖ ਪਾਉਂਦਾ ਹੈ, ਜਨਮ ਪਾਕੇ ਵਡੇ ਹੋਕੇ ਬੁੱਢੇ ਹੋਕੇ ਦੁਖੀ ਹੋਣਾ ਬੀ ਛਿੱਜਣਾ ਹੈ ।

ਰਤਨ, ਜਵਾਹਰ, ਮਾਣਕ, ਲਾਲਾ—ਕੀਮਤੀ ਰਤਨਾਂ ਦੀ ਮੁਰਾਦ ਹੈ, ਭਾਵ ਹੈ ਅਮੋਲਕ ।

ਵੂਠਾ—ਵਸਿਆ । ਵਸਦਾ ਹੈ ।  ਤੂਠਾ—ਤ੍ਰੁੱਠਿਆ । ਮੇਹਰਬਾਨ ਹੋਇਆ ।

[ਵਡਹੰਸੁ ਮਹਲਾ ੫, ਚਉਪਦਾ ੭-੨੨]

**ਪ੍ਰਾਕ੍ਕਥਨ**—'ਨਾਮ ਨਾ ਵਿਸਰੇ' ਇਸ ਲਈ ਅਰਦਾਸ ਹੈ ਪ੍ਰਭੂ ਅੱਗੇ ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੫ ।। ਵਿਸਰੁ ਨਾਹੀ ਪ੍ਰਭ ਦੀਨ ਦਇਆਲਾ ।। ਤੇਰੀ ਸਰਣਿ ਪੂਰਨ ਕਿਰਪਾਲਾ ।। ੧ ।। ਰਹਾਉ ।। | ਹੇ ਗਰੀਬਾਂ ਤੇ ਕਿਰਪਾਲ ਪ੍ਰਭੂ ! (ਸਾਨੂੰ) ਵਿਸਰ ਨਾ । ਹੇ ਪੂਰ ਦਿਆਲੂ ! (ਅਸੀਂ) ਤੇਰੀ ਸ਼ਰਣ (ਪਏ) ਹਾਂ ।। ੧ ।। ਰਹਾਉ ।। |
| ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ ।। ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ ।। ੧ ।। | (ਤੂੰ) ਜਿੱਥੇ ਯਾਦ ਆਵੇਂ ਉਹੀ ਸੁਹਾਉਣਾ ਥਾਂ ਹੈ, (ਤੇ ਉਸ) ਵੇਲ ਜਿਸ ਵਿਚ (ਤੂੰ) ਵਿਸਰ ਜਾਵੇ (ਸਾਨੂੰ) ਹਾਵਾ (ਪੱਛੋਤਾਵਾ) ਲਗਦਾ ਹੈ ।। ੧ ।। |
| ਤੇਰੇ ਜੀਅ ਤੂ ਸਦ ਹੀ ਸਾਥੀ ।। ਸੰਸਾਰ ਸਾਗਰ ਤੇ ਕਢੁ ਦੇ ਹਾਥੀ ।। ੨ ।। | (ਅਸੀਂ) ਤੇਰੇ (ਸਾਜੇ) ਜੀਵ ਹਾਂ (ਤੇ) ਤੂੰ (ਸਦਾ) ਅੰਗ ਸੰਗ ਹੈਂ, (ਸਾਨੂੰ) ਸੰਸਾਰ (ਰੂਪੀ) ਸਮੁੰਦਰ ਤੋਂ (ਆਪਣਾ) ਹਥ ਦੇਕੇ ਕੱਢ ਲੈ ।। ੨ ।। |
| ਆਵਣੁ ਜਾਣਾ ਤੁਮ ਹੀ ਕੀਆ ।। ਜਿਸੁ ਤੂ ਰਾਖਹਿ ਤਿਸੁ ਦੂਖੁ ਨ ਥੀਆ ।। ੩ ।। | ਜਨਮ ਮਰਨ ਤੁਸਾਂ ਹੀ ਰਚਿਆ ਹੈ, (ਪਰ) ਜਿਸ ਨੂੰ ਤੂੰ ਆਪ ਰਖ ਲੈਂਦਾ ਹੈਂ ਉਸ ਨੂੰ (ਫੇਰ ਜਨਮ ਮਰਨ ਆਦਿ) ਦੁਖ ਨਹੀਂ ਹੁੰਦਾ ।। ੩ ।। |
| ਤੂ ਏਕੋ ਸਾਹਿਬੁ ਅਵਰੁ ਨ ਹੋਰਿ ।। ਬਿਨਉ ਕਰੈ ਨਾਨਕੁ ਕਰ ਜੋਰਿ ।। ੪ ।। ੭ ।। | (ਸਾਡਾ) ਮਾਲਕ ਤੂੰ ਹੀ ਹੈਂ (ਜੋ) ਇਕੋ ਹੈਂ, ਦੂਜਾ ਹੋਰ (ਕੋਈ) ਹੈ ਨਹੀਂ, ਨਾਨਕ ਹੱਥ ਜੋੜ ਕੇ ਬੇਨਤੀ ਕਰਦਾ ਹੈ (ਕਿ 'ਸੰਸਾਰ ਸਾਗਰ ਤੇ ਕਢੁ ਦੇ ਹਾਥੀ') ।। ੪ ।। ੭ ।। |

**ਵ੍ਯਾਖ੍ਯਾ**—ਸੁਗਮੰ ।

**ਨਿਰੁਕ੍ਤ**—ਹਾਵਾ —[ਪੰ:.] ਮਨ ਦਾ ਦੁਖੀ ਹੋਣਾ ਕਿਸੇ ਭੁੱਲ ਆਦਿ ਤੇ । ਪੱਛੋਤਾਵਾ, ਦੁੱਖ ।

ਦੇ ਹਾਥੀ—ਹੱਥ ਦੇਕੇ । ਜਿਵੇਂ ਡੁਬਦੇ ਨੂੰ ਹੱਥ ਦੇਕੇ ਕੱਢੀਦਾ ਹੈ, ਭਾਵ ਹੈ ਸਹਾਰਾ ਦੇਕੇ ।

ਕਰ ਜੋਰਿ—ਹੱਥ ਜੋੜਕੇ ।

[ਵਡਹੰਸੁ ਮਹਲਾ ੫, ਚਉਪਦਾ ੮-੨੩]

| ਮੂਲ | ਅਰਥ |
| --- | --- |
| ਵਡਹੰਸੁ ਮ: ੫ ।। ਤੂੰ ਜਾਣਾਇਹਿ ਤਾ ਕੋਈ ਜਾਣੈ ।। ਤੇਰਾ ਦੀਆ ਨਾਮੁ ਵਖਾਣੈ ।। ੧ ।। | (ਜੇ) ਤੂੰ (ਆਪਣਾ ਆਪ) ਕਿਸੇ ਨੂੰ ਬੁਝਾਵੇਂ ਤਾਂ (ਉਹ) ਬੁੱਝ ਲਏਗਾ, (ਜੇ ਕਹੋ ਨਾਮ ਨਾਲ ਤੂੰ ਜਾਣੀਏਂਗਾ ਤਾਂ) ਤੇਰਾ ਹੀ ਬਖਸ਼ਿਆ ਨਾਮ (ਕੋਈ) ਉਚਾਰੇਗਾ ।। ੧ ।। |
| ਤੁ ਅਚਰਜੁ ਕੁਦਰਤਿ ਤੇਰੀ ਬਿਸਮਾ ।। ੧ ।। ਰਹਾਉ ।। | ਤੂੰ (ਆਪ) ਅਸਚਰਜ (ਰੂਪ) ਹੈਂ (ਤੇ ਤੇਰੀ ਕੁਦਰਤ ਖਿਸਮਾਦ (ਲਾ ਦੇਣ ਵਾਲੀ) ਹੈ ।। ੧ ।। ਰਹਾਉ ।। |
| ਤੁਧੁ ਆਪੇ ਕਾਰਣੁ ਆਪੇ ਕਰਣਾ ।। ਹੁਕਮੇ ਜੰਮਣੁ ਹੁਕਮੇ ਮਰਣਾ ।। ੨ ।। | (ਇਸ ਲਈ) ਤੂੰ ਆਪ ਹੀ (ਹਰ ਗੱਲ ਦਾ) ਕਾਰਣ ਹੈਂ, ਆਪ ਹੀ (ਉਸ ਦਾ) ਕਾਰਜ (ਫਲ) ਹੈਂ । (ਤੇਰੇ) ਹੁਕਮ ਵਿਚ ਹੀ ਜੰਮਣਾ ਹੈ ਤੇ ਹੁਕਮ ਵਿਚ ਹੀ ਮਰਨਾ ਹੈ ।। ੨ ।। |
| ਨਾਮੁ ਤੇਰਾ ਮਨ ਤਨ ਆਧਾਰੀ ।। ਨਾਨਕ ਦਾਸ ਬਖਸੀਸ ਤੁਮਾਰੀ ।। ੩ ।। ੮ ।। | ਤੇਰਾ ਨਾਮ ਹੀ (ਮੇਰੇ) ਮਨ ਤੇ ਤਨ ਦਾ ਆਸਰਾ ਹੈ, (ਇਹ ਨਾਮ ਬੀ) ਤੁਹਾਡੀ ਹੀ ਬਖਸ਼ਿਸ਼ ਹੈ, (ਬਿਨੇ ਕਰਦਾ ਹੈ) ਦਾਸ ਨਾਨਕ ।। ੩ ।। ੮ ।। |

**ਵ੍ਯਾਖ੍ਯਾ**—ਗੁਰੂ ਜੀ ਨੇ ਹੋਰਥੇ ਬੀ ਫੁਰਮਾਯਾ ਹੈ:—

ਅਸ੍ਚਰਜ ਰੂਪੰ ਰਹੰਤ ਜਨਮੰ ।। [ਸਲੋਕ ਸਹਸਕ੍ਰਿਤੀ ਮਹਲਾ ੫-੫੭]

ਆਦਿ ਗੁਰੂ ਜੀ ਨੇ ਫੁਰਮਾਇਆ:—

ਵੇਖਿ ਵਿਡਾਣੁ ਰਹਿਆ ਵਿਸਮਾਦੁ ।। ਨਾਨਕ ਬੁਝਣੁ ਪੂਰੈ ਭਾਗਿ ।।

[ਵਾਰ ਆਸਾ ਮਹਲਾ ੧-੨]

ਕੁਦਰਤ ਤੋਂ ਛੁਹ ਲੈ ਵਿਸਮਾਦ ਦੀ, ਵਿਸਮੈ ਰੂਪ ਪ੍ਰਭੂ ਵਿਚ ਜਾਣਾ ਹੈ । ਪਰ ਇਹ ਵੱਸ ਦੀ ਗਲ ਨਹੀਂ, ਪੂਰੇ ਭਾਗ ਦੀ ਗਲ ਹੈ, ਭਾਗਾਂ ਦੀ ਟੀਕਾ ਏਥੇ ਕੀਤੀ ਹੈ 'ਤੂੰ ਜਾਣਾਇਹਿ ਤਾ ਕੋਈ ਜਾਣੈ' । ਵਸੀਲਾ ਨਾਮ ਦੱਸਿਆ, ਉਹ ਬੀ ਉਸ ਦੀ ਦਾਤ ਦੱਸੀ । ਕਾਰਣ ਕਾਰਜ ਉਸੇ ਨੂੰ ਦੱਸਿਆ, ਕਿਉਂਕਿ ਕਾਰਣਾਂ ਦਾ ਕਾਰਣ, ਅੰਤਮ ਕਾਰਣ ਉਹੀ ਹੈ; ਤੇ ਕਾਰਜ ਉਹ ਇਉਂ ਹੈ ਕਿ ਨਿਸ਼ਚਿਤ ਕਾਰਣ ਤੋਂ ਨਿਸ਼ਚਿਤ ਕਾਰਜ ਉਪਜਦਾ ਹੈ । ਸੋ 'ਹੁਕਮੇ ਜੰਮਣੁ ਹੁਕਮੇ ਮਰਣਾ' ਕਹਿਕੇ ਹਰ ਸ਼ੈ ਦਾ ਅੰਤਮ ਕਾਰਣ ਉਸ ਨੂੰ ਦੱਸਿਆ । ਹੁਣ ਜਦ ਪ੍ਰਭੂ ਇਕੋ ਹੈ, ਦੂਜਾ ਹੋਰ ਕੋਈ ਨਹੀਂ ਤੇ ਸਭ ਕੁਛ ਉਸ ਦੇ ਵੱਸ ਹੈ, ਤਦ ਜੀਵਾਂ ਦਾ ਕਰਨਾ ਕੀਹ ਰਹਿ ਗਿਆ ? ਨਿਰਾਸ ਹੋਕੇ ਛੱਡ ਬਹਿਣਾ ? ਨਹੀਂ, ਇਸ ਲਈ ਅੰਤਮ ਅੰਕ ਵਿਚ ਅਰਦਾਸ ਕਰਦੇ ਹਨ, ਇਹ ਉਪਦੇਸ਼ ਦੇ ਰਹੇ ਹਨ ਕਿ ਫੇਰ ਅਰਦਾਸ ਕਰੋ ਉਸ ਅਗੇ ਜੋ ਇਕੋ ਹੈ, ਤੇ ਜਿਸ ਦੇ ਵੱਸ ਸਭੋ ਕੁਛ ਹੈ । ਵਸੀਲਾ ਅਸਚਰਜ ਰੂਪ ਤਕ ਪਹੁੰਚ ਦਾ ਨਾਮ ਹੈ ਤੇ ਨਾਮ ਬਖ਼ਸ਼ਿਸ਼ ਹੈ ਤੁਹਾਡੀ, ਬਖਸ਼ਿਸ਼ ਮੰਗਣ ਲਈ ਉਪਰਾਲਾ ਅਰਦਾਸ ਹੈ ।

**ਨਿਰੁਕ੍ਤ**—ਬਿਸਮਾ—[ਸੰਸ:, ਵਿਸ੍ਮਯ:) ਹੈਰਾਨੀ । ਹੈਰਾਨ ਕਰਨ ਵਾਲੀ । ਪਰ ਭਾਵ ਵਿਸਮਾਦ ਲਾ ਦੇਣ ਵਾਲੀ ਤੋਂ ਹੈ । ਵਿਸਮਾਦ ਦੀ ਅਤਿਸ਼ਯਤਾ ਵਿਚ ਜੀਵ ਦੀ ਜੀਵਾਤਮਾ ਪਰਮਾਤਮਾ ਵਿਚ ਜਾ ਮੇਲ ਖਾਂਦੀ ਹੈ ।

[ਵਡਹੰਸੁ ਮਹਲਾ ੫, ਚਉਪਦਾ ੯-੨੪]

# ਵਡਹੰਸੁ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

**ਮੂਲ**

ਮੇਰੈ ਅੰਤਰਿ ਲੋਚਾ ਮਿਲਣ ਕੀ ਪਿਆਰੇ ਹਉ ਕਿਉ ਪਾਈ ਗੁਰ ਪੂਰੇ ।। ਜੇ ਸਉ ਖੇਲ ਖੇਲਾਈਐ ਬਾਲਕੁ ਰਹਿ ਨ ਸਕੈ ਬਿਨੁ ਖੀਰੇ ।। ਮੇਰੈ ਅੰਤਰਿ ਭੁਖ ਨ ਉਤਰੈ ਅੰਮਾਲੀ ਜੇ ਸਉ ਭੋਜਨ ਮੈ ਨੀਰੇ ।। ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਬਿਨੁ ਦਰਸਨ ਕਿਉ ਮਨੁ ਧੀਰੇ ।। ੧ ।।

**ਅਰਥ**

ਮੇਰੇ ਅੰਦਰ ਪਿਆਰੇ (ਪ੍ਰਭੂ) ਦੇ ਮਿਲਣ ਦੀ ਲੋਚਾ (ਤ੍ਰਿਖੀ ਚਾਹਨਾ) ਹੈ। (ਹੇ ਮੇਰੀ ਮਾਂ ਤੋਂ ਵਧ. ਪਿਆਰੀ ਸਖੀ. ਅਰਥਾਤ ਗੁਰਮੁਖ ਮਿਤ੍ਰ ! ਉਸ ਪਿਆਰੇ ਪ੍ਰਭੂ ਨੂੰ ਮਿਲਾਉਣ ਵਾਲੇ) ਪੂਰੇ ਗੁਰੂ ਨੂੰ ਮੈਂ ਕਿਸ ਤਰ੍ਹਾਂ ਪਾ ਲਵਾਂ ? (ਮੇਰਾ ਦਿਲ ਹੋਰ ਪਰਚਿਆਂ ਵਿਚ ਨਹੀਂ ਪਰਚਦਾ. ਜਿਸ ਤਰ੍ਹਾਂ) ਬੱਚੇ ਨੂੰ ਸੈਂਕੜੇ ਖੇਡਾਂ ਖਿਡਾਓ. (ਪਰ ਉਹ) ਦੁੱਧ ਬਿਨਾਂ ਨਹੀਂ ਰਹਿ ਸਕਦਾ; (ਉਸੀ ਤਰ੍ਹਾਂ) ਹੇ ਮੇਰੀ ਮਾਵਾਂ ਤੋਂ ਵੱਧ ਪਿਆਰੀ ਸਖੀ ! ਮੇਰੇ ਅੰਦਰੋਂ (ਪ੍ਰਭੂ ਦੇ ਦਰਸ਼ਨ ਦੀ) ਭੁੱਖ ਨਹੀਂ ਲਹਿੰਦੀ. ਚਾਹੇ ਸੈਂਕੜੇ ਭੋਜਨ ਮੇਰੇ ਅੱਗੇ ਪ੍ਰੋਸੇ ਜਾਣ। ਮੇਰੇ ਮਨ ਵਿਚ ਅਤੇ ਸਰੀਰ ਵਿਚ ਪਿਆਰੇ ਦਾ ਪ੍ਰੇਮ ਹੈ (ਉਹਦੇ) ਦਰਸ਼ਨਾਂ ਬਗੈਰ ਮਨ ਨੂੰ ਕਿਵੇਂ ਧੀਰਜ ਆਵੇ ।। ੧ ।।

ਸੁਣਿ ਸਜਣ ਮੇਰੇ ਪ੍ਰੀਤਮ ਭਾਈ ਮੈ ਮੇਲਿਹੁ ਮਿਤ੍ਰੁ ਸੁਖਦਾਤਾ।। ਓਹੁ ਜੀਅ ਕੀ ਮੇਰੀ ਸਭ ਬੇਦਨ ਜਾਣੈ ਨਿਤ ਸੁਣਾਵੈ ਹਰਿ ਕੀਆ ਬਾਤਾ ।। ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਾ ਜਿਉ ਚਾਤ੍ਰਿਕੁ ਜਲ ਕਉ ਬਿਲਲਾਤਾ ।। ਹਉ ਕਿਆ ਗੁਣ ਤੇਰੇ ਸਾਰਿ ਸਮਾਲੀ ਮੈ ਨਿਰਗੁਣ ਕਉ ਰਖਿ ਲੇਤਾ ।। ੨ ।।

[ਜਿਸ ਨੂੰ ਅੰਮਾਲੀ ਕਿਹਾ ਸੀ ਹੁਣ ਉਸ ਨੂੰ ਭਾਈ ਆਖਦੇ ਹਨ] ਹੇ ਮੇਰੇ ਸਜਣ ! ਹੇ ਮੇਰੇ ਪਿਆਰੇ ਭਾਈ ! ਸੁਣ. ਮੈਨੂੰ ਸੁੱਖ ਦੇਣ ਵਾਲਾ ਮਿਤ੍ਰ (ਗੁਰੂ) ਮੇਲੋ। ਓਹ ਮੇਰੇ ਦਿਲ ਦੀ ਸਾਰੀ (ਓਦਰੇਵੇਂ ਦੀ) ਪੀੜ ਜਾਣਦਾ ਹੈ. (ਉਹ ਮੈਨੂੰ) ਹਰੀ ਦੀਆਂ ਗੱਲਾਂ ਸਦਾ ਸੁਣਾਉਂਦਾ ਹੁੰਦਾ ਹੈ। ਮੈਂ ਉਸ ਤੋਂ ਬਿਨਾਂ ਇਕ ਪਲ ਵੀ ਨਹੀਂ ਰਹਿ ਸਕਦਾ ਜਿਸ ਤਰ੍ਹਾਂ ਪਪੀਹਾ (ਸੁਆਂਤੀ ਬੂੰਦ ਦੇ) ਪਾਣੀ ਨੂੰ ਵਿਲਕਦਾ ਹੈ। ਮੈਂ ਤੇਰੇ ਕੇਹੜੇ ਕੇਹੜੇ ਗੁਣਾਂ ਨੂੰ ਯਾਦ ਕਰਾਂ. ਮੈਂ ਗੁਣਾਂ ਤੋਂ ਸੱਖਣੇ ਨੂੰ (ਤੂੰ ਹੀ ਇਕ) ਰਖਣ ਵਾਲਾ ਹੈਂ ।। ੨ ।।

ਹਉ ਭਈ ਉਡੀਣੀ ਕੰਤ ਕਉ ਅੰਮਾਲੀ ਸੋ ਪਿਰੁ ਕਦਿ ਨੈਣੀ ਦੇਖਾ ।। ਸਭਿ ਰਸ ਭੋਗਣ ਵਿਸਰੇ ਬਿਨੁ ਪਿਰ ਕਿਤੈ ਨ ਲੇਖਾ ।। ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ ।। ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ ।। ੩ ।।

[ਹੁਣ ਫੇਰ ਉਸ ਸੱਜਣ ਭਾਈ ਨੂੰ ਅੰਮਾਲੀ ਕਹਿਕੇ ਪੁਕਾਰਦੇ ਹਨ] ਹੇ ਅੰਮਾਲੀ ! ਮੈਂ (ਉਸ) ਪਤੀ ਨੂੰ (ਮਿਲਣ ਵਾਸਤੇ) ਉਦਾਸ ਹੋ ਰਹੀ ਹਾਂ. ਕਦੋਂ (ਮੈਂ) ਉਸ ਪਤੀ ਨੂੰ ਅੱਖਾਂ ਨਾਲ ਦੇਖਾਂਗੀ। ਸਾਰੇ ਭੋਗ (ਤੇ ਉਨ੍ਹਾਂ ਦੇ) ਰਸ (ਮੈਨੂੰ) ਭੁੱਲ ਗਏ ਹਨ, ਪਤੀ ਤੋਂ ਬਿਨਾਂ (ਓਹ) ਕਿਸੇ ਲੇਖੇ ਨਹੀਂ। ਇਹ ਕਪੜਾ (ਭੀ) ਤਨ ਨੂੰ ਨਹੀਂ ਸੁਖਾਂਦਾ. ਮੈਂ (ਕੋਈ ਹੋਰ) ਸ਼ਿੰਗਾਰ ਲਾ ਨਹੀਂ ਸਕਦੀ। ਜਿਨ੍ਹਾਂ ਸਖੀਆਂ ਨੇ ਪਿਆਰੇ ਲਾਲ (ਅਰਥਾਤ ਪ੍ਰਭੂ) ਦਾ ਆਨੰਦ ਮਾਣਿਆ ਹੈ ਉਨ੍ਹਾਂ ਦੇ ਅੱਗੇ ਮੈਂ ਮੱਥਾ ਟੇਕਦੀ ਹਾਂ ।। ੩ ।।

ਮੈ ਸਭਿ ਸੀਗਾਰ ਬਣਾਇਆ ਅੰਮਾਲੀ ਬਿਨੁ ਪਿਰ ਕਾਮਿ ਨ ਆਏ॥ ਜਾ ਸਹਿ ਬਾਤ ਨ ਪੁਛੀਆ ਅੰਮਾਲੀ ਤਾ ਬਿਰਥਾ ਜੋਬਨੁ ਸਭੁ ਜਾਏ॥ ਧਨੁ ਧਨੁ ਤੇ ਸੋਹਾਗਣੀ ਅੰਮਾਲੀ ਜਿਨ ਸਹੁ ਰਹਿਆ ਸਮਾਏ॥ ਹਉ ਵਾਰਿਆ ਤਿਨ ਸੋਹਾਗਣੀ ਅੰਮਾਲੀ ਤਿਨ ਕੇ ਧੋਵਾ ਸਦ ਪਾਏ॥੪॥

ਹੇ ਅੰਮਾਲੀ ! (ਪਤੀ ਨੂੰ ਮਿਲਣ ਵਾਸਤੇ) ਮੈਂ ਸਭ ਤਰ੍ਹਾਂ ਦਾ ਸ਼ਿੰਗਾਰ ਬਣਾਇਆ. (ਪਰ) ਪਤੀ ਦੇ ਬਿਨਾਂ (ਮਿਲੇ ਇਹ ਸ਼ਿੰਗਾਰ) ਕੰਮ ਨਾ ਆਇਆ। ਹੇ ਅੰਮਾਲੀ ! ਜੇ ਪਤੀ ਵਾਤ ਨਾ ਪੁੱਛੇ ਤਾਂ (ਸੀਂਗਾਰ ਕੀਹ) ਸਾਰਾ ਜੋਬਨ ਹੀ ਬਿਰਥਾ ਚਲਾ ਜਾਂਦਾ ਹੈ। ਹੇ ਅੰਮਾਲੀ ! ਉਹ ਸੁਹਾਗਣਾਂ (ਸਭ) ਧੰਨ ਹਨ. ਧੰਨ ਹਨ. ਜਿਨ੍ਹਾਂ ਦੇ (ਹਿਰਦੇ ਵਿਚ) ਪਤੀ ਸਮਾ ਰਿਹਾ ਹੈ। ਹੇ ਅੰਮਾਲੀ ! ਮੈਂ ਉਨ੍ਹਾਂ ਸੁਹਾਗਣਾਂ ਤੋਂ ਸਦਕੇ ਹਾਂ. ਸਦਾ ਉਨ੍ਹਾਂ ਦੇ ਪੈਰ ਧੋਂਦੀ ਰਹਾਂ॥੪॥

ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ॥ ਜਾ ਮਿਲਿਆ ਪੂਰਾ ਸਤਿਗੁਰੂ ਅੰਮਾਲੀ ਤਾ ਆਸਾ ਮਨਸਾ ਸਭ ਪੂਰੇ॥ ਮੈ ਸਰਬ ਸੁਖਾ ਸੁਖ ਪਾਇਆ ਅੰਮਾਲੀ ਪਿਰੁ ਸਰਬ ਰਹਿਆ ਭਰਪੂਰੇ॥ ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ॥੫॥੧॥੯॥

ਹੇ ਅੰਮਾਲੀ ! ਜਦ ਤਾਈਂ ਮੇਰੇ ਅੰਦਰ ਦ੍ਵੈਤ ਦਾ ਭਰਮ ਸੀ ਤਦ ਤੱਕ ਮੈਂ ਪ੍ਰਭੂ ਨੂੰ ਦੂਰ ਜਾਣਿਆ। ਹੇ ਅੰਮਾਲੀ ! ਜਦੋਂ ਪੂਰਾ ਸਤਿਗੁਰੂ ਮਿਲ ਪਿਆ ਤਦ (ਮੇਰੀਆਂ) ਸਾਰੀਆਂ ਆਸਾਂ ਮਨਸਾ ਪੂਰੀਆਂ ਹੋ ਗਈਆਂ। ਹੇ ਅੰਮਾਲੀ ! ਮੈਂ ਸਾਰੇ ਸੁੱਖਾਂ ਦਾ ਸੁੱਖ ਪਾ ਲਿਆ ਕਿ ਸਾਰੇ ਭਰਪੂਰ ਹੋ ਰਿਹਾ ਪਤੀ (ਮੈਂ ਲਖ ਲਿਆ)। ਹੇ ਅੰਮਾਲੀ ! ਗੁਰ ਸਤਿਗੁਰ ਦੇ ਪੈਰੀਂ ਲਗਕੇ (ਮੈਂ) ਹਰੀ ਦਾ ਪਿਆਰ ਮਾਣ ਲਿਆ ਹੈ (ਆਖਦੇ ਹੈਨ) ਦਾਸ ਨਾਨਕ॥੫॥੧॥੯॥

**ਵ੍ਯਾਖ੍ਯਾ**—ਇਸ ਸ਼ਬਦ ਵਿਚ ਤ੍ਰੈ ਲਏ ਹਨ। ਇਕ ਨੂੰ ਅੰਮਾਲੀ. ਸਜਣ. ਪ੍ਰੀਤਮ. ਭਾਈ ਕਰਕੇ ਸੰਬੋਧਨ ਕੀਤਾ ਹੈ. ਇਸ ਤੋਂ ਮੁਰਾਦ ਗੁਰਮੁਖ ਦੀ ਹੈ. ਗੁਰਮੁਖ ਅਗੇ ਪੁਕਾਰ ਇਹ ਹੈ ਕਿ "ਹਉ ਕਿਉ ਪਾਈ ਗੁਰ ਪੂਰੈ"। ਕਾਰਣ ਇਹ ਦੱਸਿਆ ਹੈ ਕਿ ਗੁਰੂ ਮੇਰੀ ਉਦਾਸੀ. ਮੇਰੀ ਪੀੜਾ ਨੂੰ ਸਮਝਦਾ ਹੈ ਤੇ ਓਹ ਮੈਨੂੰ "ਸੁਣਾਵੈ ਹਰਿ ਕੀਆ ਬਾਤਾ"। ਓਸੇ ਗੁਰੂ ਦੀ ਵਡਿਆਈ ਅੰਕ ੫ ਵਿਚ ਦੱਸੀ ਹੈ "ਜਨ ਨਾਨਕ ਹਰਿ ਰੰਗੁ ਮਾਣਿਆ ਅੰਮਾਲੀ ਗੁਰ ਸਤਿਗੁਰ ਕੈ ਲਗਿ ਪੈਰੇ॥" ਵਾਹਿਗੁਰੂ ਜੀ ਨਾਲ ਅਮਿਤ ਪ੍ਰੇਮ ਹੈ. ਜਿਸ ਗਲ ਦਾ ਪਤਾ ਹੈ ਕਿ ਉਸ ਨੂੰ ਮਿਲਾਉਣ ਵਾਲਾ ਸਤਿਗੁਰੂ ਹੈ. ਸਤਿਗੁਰੂ ਨੂੰ ਮਿਲਾਉਣ ਵਾਲੇ ਗੁਰਮੁਖ ਹੈਨ ਸੋ ਗੁਰਮੁਖ ਅਗੇ ਪੁਕਾਰ ਹੈ।

ਅੰਕ ੧ ਤੇ ੨ ਵਿਚ ਗੁਰਮੁਖ ਅਗੇ ਅਰਦਾਸ ਹੈ ਕਿ ਪੂਰਾ ਗੁਰੂ ਮਿਲਾ ਦੇਹ।

ਅੰਕ ੩ ਤੇ ੪ ਵਿਚ ਵਾਹਿਗੁਰੂ ਜੀ ਤੋਂ ਵਿਛੋੜੇ ਦੀ ਅਵਸਥਾ ਵਰਣਨ ਕੀਤੀ ਹੈ. ਇਹ ਵੀ ਦੱਸਿਆ ਹੈ ਕਿ ਉਸਨੂੰ ਮਿਲਣ ਵਾਸਤੇ ਕਰਮ ਕਾਂਡ ਰੂਪੀ ਜੋ ਸ਼ਿੰਗਾਰ ਬਣਾਏ ਓਹ ਬਿਰਥਾ ਗਏ ਹਨ। ਅਖੀਰ ਵਿਚ ਕਿਹਾ ਹੈ: ਹੁਣ ਇਕੋ ਰਾਹ ਹੈ ਕਿ ਜੋ ਗੁਰਮੁਖ ਪ੍ਰਭੂ ਨੂੰ ਮਿਲੇ ਹੋਏ ਹਨ. ਉਨ੍ਹਾਂ ਦੀ ਸੇਵਾ ਕਰਾਂ।

ਅੰਕ ੫—ਐਉਂ ਜਾਪਦਾ ਹੈ ਕਿ ਪਹਿਲੀਆਂ ਲੋਚਾਂ ਤੇ ਪ੍ਰਯਤਨਾ ਦੀ ਅਵਸਥਾ ਵਰਣਨ ਕਰਕੇ ਗੁਰਮੁਖ ਦੀ ਸ਼ਰਣ ਲਈ ਹੈ. ਗੁਰਮੁਖ ਨੇ ਗੁਰੂ ਮਿਲਾ ਦਿਤਾ ਹੈ ਤੇ ਗੁਰੂ ਨੇ ਵਾਹਿਗੁਰੂ ਮਿਲਾ ਦਿਤਾ ਹੈ ਤੇ ਜੋ ਪ੍ਰਭੂ ਗੁਰੂ ਨੇ ਮਿਲਾਇਆ. ਉਹ ਵ੍ਯਕਤੀ ਵਾਲੀ ਸਰਗੁਣ ਮੂਰਤੀ ਨਹੀਂ. ਉਹ ਨੇੜੇ ਤੋਂ ਨੇੜੇ ਅਪਣੇ ਅੰਤਸ਼ਕਰਨ ਵਿਚ ਬੈਠਾ ਆਪਣੇ ਦੁਆਲੇ ਮੌਜੂਦ ਤੇ ਸਾਰੇ

ਬ੍ਰਹਮੰਡ ਵਿਚ ਭਰਪੂਰ, ਲੱਖਤਾ ਵਿਚ ਆ ਗਿਆ ਹੈ, ਸੋ ਇਸ ਪ੍ਰਭੂ ਦੇ ਮਿਲਾਪ ਦਾ ਪਰਮ ਆਨੰਦ ਸਤਿਗੁਰ ਜੀ ਦੀ ਮਿਹਰ ਨਾਲ ਮਿਲਿਆ ।

**ਨਿਰੁਕਤ**—ਲੋਚਾ—ਤ੍ਰਿੱਖੀ ਚਾਹਨਾ, ਤੀਬਰ ਇੱਛਾ ।

ਖੀਰੇ—[ਸੰਸ:, ਕਸ਼ੀਰੰ] ਦੁੱਧ ।

ਅੰਮਾਲੀ—[ਅੰਮਾ+ਆਲੀ] ਮਾਂ ਵਰਗੀ (ਪਿਆਰੀ) ਸਖੀ ।

ਇਸ ਸ਼ਬਦ ਵਿਚ ਗੁਰੂ ਜੀ ਨੇ ਅੰਮਾਲੀ ਦਾ ਅਰਥ ਆਪ ਕਰ ਦਿਤਾ ਹੈ । ਸਜਨ ਪੁਰਖ, ਪ੍ਰੀਤਮ, ਭਾਈ ਭਾਵ ਕੋਈ ਗੁਰੂ ਨੂੰ ਮਿਲਿਆ ਗੁਰਮੁਖ ਜੋ ਗੁਰੂ ਪਾਸ ਸਫਾਰਸ਼ ਕਰ ਸਕਦਾ ਹੈ ।

ਨੀਰੇ—ਪਰਸੰ । ਪਿਰੰਮ—ਪ੍ਰੀਤਮ ਪਿਆਰਾ ।

ਬੇਦਨ—ਪੀੜਾ, ਉਦਾਸੀ ਦੀ ਪੀੜਾ, ਬਿਰਹ ਦੁੱਖ ।

ਚਾਤ੍ਰਿਕੁ—ਪਪੀਹਾ । ਸਾਰਿ ਸਮਾਲੀ—ਯਾਦ ਕਰਨਾ ।

ਉਡੀਣੀ—ਉਦਾਸ । ਕਾਪੜੁ—ਕਪੜਾ ।

ਵੇਸਾ—ਵੇਸ, ਲਿਬਾਸ ਭਾਵ ਸ਼ਿੰਗਾਰ ।

ਰਾਵਿਆ—ਆਨੰਦ ਮਾਣਿਆ । ਆਦੇਸਾ—ਮੱਥ ਟੇਕਦੀ ਹਾਂ ।

ਸੀਗਾਰ—ਸ਼ਿੰਗਾਰ, ਭਾਵ ਤੀਰਥ ਯਾਤ੍ਰਾ ਆਦਿਕ ਦਾ ਕਰਮ ਕਾਂਡੀ ਕਰਮ ।

[ਵਡਹੰਸੁ ਮਹਲਾ ੩, ਅਸਟਪਦੀ ੧]

# ਵਡਹੰਸੁ ਮਹਲਾ ੩ ਅਸਟਪਦੀ ੴ ਸਤਿਗੁਰ ਪ੍ਰਸਾਦਿ ॥

| ਮੂਲ | ਅਰਥ |
|---|---|
| ਸਚੀ ਬਾਣੀ ਸਚੁ ਧੁਨਿ ਸਚੁ ਸਬਦੁ ਵੀਚਾਰਾ ।। ਅਨਦਿਨੁ ਸਚੁ ਸਾਲਹਣਾ ਧਨੁ ਧਨੁ ਵਡਭਾਗ ਹਮਾਰਾ ।। ੧ ।। | (ਗੁਰਾਂ ਦੀ) ਬਾਣੀ ਸੱਚੀ ਹੈ, (ਉਸਦੀ) ਧੁਨਿ (ਅਰਥਾਤ ਉਚਾਰਨ ਯਾ ਗਾਯਨ) ਭੀ ਸੱਚ ਹੈ, (ਉਸ ਵਿਚ ਜੋ) ਸ਼ਬਦ (ਅਰਥਾਤ ਜੋ ਉਪਦੇਸ਼) ਹੈ (ਓਹ ਬੀ) ਸੱਚ ਹੈ, (ਉਸ ਬਾਣੀ ਦੀ) ਵੀਚਾਰ (ਕਰਨੀ ਭੀ ਸੱਚ ਹੈ । ਐਉਂ ) ਦਿਨ ਰਾਤ ਸੱਚ ਦਾ ਸਲਾਹੁਣਾ (ਸਾਨੂੰ ਪ੍ਰਾਪਤ ਹੋਇਆ ਹੈ, ਇਸ ਕਰਕੇ) ਸਾਡਾ ਵਡਭਾਗ ਧੰਨ ਹੈ, ਧੰਨ ਹੈ ।। ੧ ।। |
| ਮਨ ਮੇਰੇ ਸਾਚੇ ਨਾਮ ਵਿਟਹੁ ਬਲਿ ਜਾਉ ।। ਦਾਸਨਿ ਦਾਸਾ ਹੋਇ ਰਹਹਿ ਤਾ ਪਾਵਹਿ ਸਚਾ ਨਾਉ ।। ੧ ।। ਰਹਾਉ ।। | ਹੇ ਮੇਰੇ ਮਨ ! (ਗੁਰੂ ਦੀ ਬਾਣੀ ਦੇ ਉਚਾਰ ਦੁਆਰਾ ਮਿਲੇ, ਸੱਚੇ ਨਾਮ ਉਤੋਂ ਬਲਿਹਾਰ ਹੋ ਜਾਹ, (ਪਰ) ਇਹ ਸੱਚਾ ਨਾਮ (ਤੈਨੂੰ) ਤਾਂ ਪ੍ਰਾਪਤ ਹੋਵੇਗਾ (ਜੇ ਗੁਰੂ ਦੇ) ਦਾਸਾਂ ਦਾ ਦਾਸ ਹੋਕੇ ਰਹੇਗਾ ।। ੧ ।। ਰਹਾਉ ।। |
| ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ ।। ਬਿਨੁ ਸਾਚੇ ਹੋਰੁ ਸਾਲਾਹਣਾ ਜਾਸਹਿ ਜਨਮੁ ਸਭੁ ਖੋਇ ।। ੨ ।। | (ਐਉਂ ਜੋ) ਜੀਭ ਸੱਚ ਵਿਚ (ਅਰਥਾਤ ਨਾਮ ਵਿਚ) ਰੱਤੀ ਹੋਈ ਹੈ (ਓਹ) ਸੱਚੀ ਹੈ, (ਕੇਵਲ ਜੀਭ ਹੀ ਸੱਚੀ ਨਹੀਂ) ਤਨ ਤੇ ਮਨ ਭੀ ਸੱਚਾ ਹੋ ਜਾਂਦਾ ਹੈ । (ਐਉਂ) ਸੱਚੇ (ਵਾਹਿਗੁਰੂ) ਤੋਂ ਬਿਨਾਂ ਹੋਰ (ਕਿਸੇ) ਨੂੰ ਸਲਾਹੁਣਾ (ਜੇ ਕੀਤਾ ਤਾਂ) ਸਾਰਾ ਜਨਮ ਗਵਾਚ ਜਾਏਗਾ ।। ੨ ।। |

| | |
|---|---|
| ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ ।। ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ ।। ੩ ।। | (ਇਹ ਨਾਮ ਸਿਮਰਨ ਮਾਨੋ) ਸੱਚੀ ਖੇਤੀ ਹੈ (ਇਸ ਵਿਚ) ਸੱਚ (ਨਾਮ) ਬੀਜਣਾ ਹੈ, (ਇਹੋ ਹੀ) ਸੱਚਾ ਵਪਾਰ ਹੈ। ਸੱਚਾ ਨਾਮ (ਇਕ) ਧਨ ਹੈ ਜੋ (ਇਸ ਖੇਤੀ ਜਾਂ ਇਸ ਵਪਾਰ ਤੋਂ) ਨਫਾ ਦਿਨ ਰਾਤ (ਪ੍ਰਾਪਤ ਹੁੰਦਾ ਹੈ, ਇਸੇ ਨਾਲ) ਭਗਤੀ ਦੇ ਭੰਡਾਰੇ ਭਰੇ ਰਹਿੰਦੇ ਹਨ, (ਭਾਵ ਅੰਤਹਕਰਣ ਵਿਚ ਸੱਚ ਟਿਕਿਆ ਰਹਿੰਦਾ ਹੈ) ।। ੩ ।। |
| ਸਚੁ ਖਾਣਾ ਸਚੁ ਪੈਨਣਾ ਸਚੁ ਟੇਕ ਹਰਿ ਨਾਉ ।। ਜਿਸ ਨੋ ਬਖਸੇ ਤਿਸੁ ਮਿਲੈ ਮਹਲੀ ਪਾਏ ਥਾਉ ।। ੪ ।। | (ਫੇਰ ਭਗਤਾਂ ਦਾ) ਖਾਣਾ ਸੱਚ, ਪਹਿਨਣਾ ਸੱਚ ਤੇ ਹਰੀ ਨਾਮ ਹੀ ਸੱਚੀ ਟੇਕ (ਉਨ੍ਹਾਂ ਦੀ ਵਰਤੋਂ ਹੁੰਦੀ ਹੈ, ਪਰ ਇਹ ਦਾਤ) ਉਸ ਨੂੰ ਮਿਲੇਗੀ ਜਿਸ ਨੂੰ (ਉਹ) ਬਖਸ਼ੇਗਾ, (ਉਸ ਦਾ ਫੇਰ) ਸਰੂਪ ਵਿਚ ਵਾਸਾ ਹੋ ਜਾਏਗਾ ।। ੪ ।। |
| ਆਵਹਿ ਸਚੇ ਜਾਵਹਿ ਸਚੇ ਫਿਰਿ ਜੂਨੀ ਮੂਲਿ ਨ ਪਾਹਿ ।। ਗੁਰਮੁਖਿ ਦਰਿ ਸਾਚੈ ਸਚਿਆਰ ਹਹਿ ਸਾਚੇ ਮਾਹਿ ਸਮਾਹਿ ।। ੫ ।। | (ਓਹ) ਫੇਰ ਜੂਨ ਵਿਚ ਬਿਲਕੁਲ ਨਹੀਂ ਪਾਏ ਜਾਣਗੇ, (ਪਰ ਜੇ ਉਹ ਸੱਚੇ ਜਗਤ ਵਿਚ ਆਉਣਾ ਚਾਹੁਣ ਤਦ ਓਹ ਜਗਤ ਵਿਚ) ਸੱਚੇ ਹੀ ਆਉਣਗੇ ਤੇ ਸੱਚੇ ਹੀ (ਏਥੋਂ ਫਿਰ) ਵਾਪਸ ਜਾਣਗੇ। ਗੁਰਮੁਖ ਸੱਚੇ ਦੇ ਦਰ (ਸਦਾ) ਸਚਿਆਰ ਰਹਿੰਦੇ ਹਨ, (ਓਹ) ਸੱਚੇ ਵਿਚ ਸਮਾਏ ਰਹਿੰਦੇ ਹਨ ।। ੫ ।। |
| ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ ।। ਸਚੈ ਥਾਨਿ ਸਚੁ ਸਾਲਾਹਣਾ ਸਤਿਗੁਰ ਬਲਿਹਾਰੈ ਜਾਉ ।। ੬ ।। | (ਗੁਰਮੁਖ ਦਾ) ਅੰਦਰ ਸੱਚਾ ਹੈ, (ਉਸ ਦਾ) ਮਨ ਸੱਚਾ ਹੈ, (ਉਸ ਨੂੰ ਵਾਹਿਗੁਰੂ ਜੀ ਦੀ) ਸੱਚੀ ਸਿਫਤਿ ਤੇ ਮਹਿਮਾ (ਪ੍ਰਾਪਤ ਹੁੰਦੀ ਹੈ)। ਓਹ ਸੱਚੇ ਥਾਨ (ਅਰਥਾਤ ਸਤਿਸੰਗ ਵਿਚ) ਸੱਚ ਨੂੰ ਸਲਾਹੁੰਦੇ ਹਨ, (ਜਿਸ ਤੋਂ ਜਗਤ ਲਾਹਾ ਲੈਂਦਾ ਹੈ, ਇਸ ਲਈ ਮੈਂ) ਸਤਿਗੁਰ ਤੋਂ ਸਦਕੇ ਜਾਂਦਾ ਹਾਂ ।। ੬ ।। |
| ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ ।। ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ ।। ੭ ।। | ਉਹ ਵੇਲਾ ਸੱਚ ਹੈ, ਉਹ ਮਹੂਰਤ ਸੱਚ ਹੈ ਜਿਸ ਵਿਚ ਸੱਚੇ (ਵਾਹਿਗੁਰੂ) ਨਾਲ ਪਿਆਰ ਪਵੇ। (ਫੇਰ ਓਸ ਦਾ) ਵੇਖਣਾ ਸੱਚ, ਬੋਲਣਾ ਸੱਚ, ਸਾਰਾ ਸਰੀਰ ਸੱਚਾ (ਹੋ ਜਾਂਦਾ ਹੈ) ।। ੭ ।। |
| ਨਾਨਕ ਸਚੈ ਮੇਲੇ ਤਾ ਮਿਲੇ ਆਪੇ ਲਏ ਮਿਲਾਇ ।। ਜਿਉ ਭਾਵੈ ਤਿਉ ਰਖਸੀ ਆਪੇ ਕਰੇ ਰਜਾਇ ।। ੮ ।। ੧ ।। | ਹੇ ਨਾਨਕ ! (ਜੇ ਵਾਹਿਗੁਰੂ) ਸੱਚੇ (ਗੁਰੂ ਨਾਲ) ਮਿਲਾਵੇ ਤਾਂ (ਗੁਰਮੁਖ ਵਾਹਿਗੁਰੂ ਨੂੰ) ਮਿਲਦਾ ਹੈ, (ਭਾਵ ਇਹ ਕਿ ਵਾਹਿਗੁਰੂ) ਆਪੇ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ। ਜਿਸ ਤਰ੍ਹਾਂ ਉਸ ਨੂੰ ਭਾਵੇਗਾ ਉਸੇ ਤਰ੍ਹਾਂ ਹੀ ਰਖੇਗਾ, (ਕਿਉਂਕਿ ਓਹ ਸੱਭੋ ਕੁਝ) ਆਪਣੀ ਰਜ਼ਾ ਨਾਲ ਕਰਦਾ ਹੈ ।। ੮ ।। ੧ ।। |

**ਵਯਾਖਯਾ**—ਸੁਗਮ। ਸਾਰੇ ਸ਼ਬਦ ਵਿਚ ਗੁਰੂ ਦੇ ਉਪਦੇਸ਼ ਦੁਆਰਾ ਨਾਮ ਤੇ ਸਿਫਤ ਸਲਾਹ ਦੀ ਪ੍ਰਾਪਤੀ ਹੁੰਦੀ ਦੱਸੀ ਹੈ, ਜਿਸ ਦੀ ਕਮਾਈ ਤੋਂ ਅੰਤਸ਼ਕਰਣ ਸ਼ੁੱਧ ਹੋ ਜਾਂਦੇ ਹਨ ਤੇ ਆਪਾ ਨਿਰਮਲ ਨਿਰੋਲ ਹੋਕੇ ਸੱਚ ਹੋ ਜਾਂਦਾ ਹੈ, ਫੇਰ ਸੱਚ ਸਰੂਪ ਵਾਹਿਗੁਰੂ ਨੂੰ ਮਿਲ ਪੈਂਦਾ ਹੈ, ਉਸ ਦਾ ਆਵਾ ਗਵਨ ਕੱਟ ਹੋ ਜਾਂਦਾ ਹੈ। ਪਰ ਜੇ ਉਹ ਆਪ ਆਉਣਾ ਚਾਹੇ ਜਾਂ ਵਾਹਿਗੁਰੂ ਕਿਸੇ ਕਾਰਜ ਲਈ ਉਸ ਨੂੰ ਜਗਤ ਵਿਚ ਭੇਜੇ ਤਦ ਉਸ ਨੂੰ ਕੋਈ ਮੈਲ ਨਹੀਂ ਲਗਦੀ, ਓਹ ਸਚੇ ਦਾ ਸਚਾ ਹੀ ਰਹਿੰਦਾ ਹੈ ਤੇ ਸਚਾ ਹੀ ਟੁਰ ਜਾਂਦਾ ਹੈ, ਜੈਸਾ ਕਿ ਵਾਕ ਹੈ:—

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ।।
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ।। [ਸੂਹੀ ਮਹਲਾ ੫-੫੪]

**ਨਿਰੁਕ੍ਤ**—ਧੁਨਿ—[ਸੰਸ:. ਧ੍ਵਨਿ:. ਧਾਤੂ. ਧ੍ਵਨ=ਅਵਾਜ਼. ਕੱਢਣਾ] ਅਵਾਜ਼ ਚਾਹੇ ਉਚਾਰਨ ਦੀ. ਚਾਹੇ ਸ਼ਬਦ ਦੀ. ਚਾਹੇ ਸ਼ਬਦ-ਗਯਾਨ ਦੀ। ਕਈ ਇਸ ਧੁਨਿ ਤੋਂ ਮੁਰਾਦ ਅਨਾਹਤ ਧੁਨਿ ਦਾ ਲੈਣਾ ਚਾਹੁੰਦੇ ਹਨ. ਪਰ ਅਨਾਹਤ ਧੁਨਿ ਮਗਨ ਕਰਦੀ ਹੈ. ਉਸ ਦਾ ਵੀਚਾਰ ਨਹੀਂ ਹੁੰਦਾ. ਵੀਚਾਰ ਤਾਂ ਗੁਰੂ ਦੇ ਦਿੱਤੇ ਉਪਦੇਸ਼ ਤੇ ਉਸ ਦੀ ਉਚਾਰੀ ਬਾਣੀ ਦਾ ਹੁੰਦਾ ਹੈ। ਅਗੋਂ ਵੇਰਵਾ ਨਾਮ ਦਾ ਚੱਲਦਾ ਹੈ ਇਸ ਕਰਕੇ ਏਹ ਅਰਥ ਸਹੀ ਜਾਪਦੇ ਹਨ।

## [ਵਡਹੰਸੁ ਮਹਲਾ ੩. ਅਸਟਪਦੀ-੨]

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩ ।। ਮਨੂਆ ਦਹ ਦਿਸ ਧਾਵਦਾ ਓਹੁ ਕੈਸੇ ਹਰਿ ਗੁਣ ਗਾਵੈ ।। ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ।। ੧ ।। | (ਜੇਹੜਾ) ਮਨ ਦਸੋ ਦਿਸ਼ਾਂ ਵਿਚ ਨੱਠਾ ਫਿਰਦਾ ਹੈ ਓਹ ਹਰੀ ਦੇ ਗੁਣ ਕਿਸ ਤਰ੍ਹਾਂ ਗਾ ਸਕਦਾ ਹੈ. (ਉਸ ਉਤੇ ਤਾਂ) ਇੰਦ੍ਰੀਆਂ ਜ਼ਬਰਦਸਤ ਹੋਕੇ ਵਾਪਰ ਰਹੀਆਂ ਹਨ. (ਉਸ ਨੂੰ ਤਾਂ) ਕਾਮ ਕ੍ਰੋਧ ਸਦਾ ਸਤਾਉਂਦਾ ਹੈ ।। ੧ ।। |
| ਵਾਹੁ ਵਾਹੁ ਸਹਜੇ ਗੁਣ ਰਵੀਜੈ ।। ਰਾਮ ਨਾਮੁ ਇਸੁ ਜੁਗ ਮਹਿ ਦੁਲਭੁ ਹੈ ਗੁਰਮਤਿ ਹਰਿ ਰਸੁ ਪੀਜੈ ।। ੧ ।। ਰਹਾਉ ।। | (ਹੇ ਇੰਦ੍ਰੇ ਵਸ ਹੋਏ ਮਨ) ਸਹਜ ਨਾਲ ਵਾਹੁ ਵਾਹੁ ਕਰਕੇ (ਵਾਹਿਗੁਰੂ ਜੀ ਦੇ) ਗੁਣ ਉਚਾਰਨ ਕਰੋ। ਇਸ ਜੁਗ (ਕਲਜੁਗ) ਵਿਚ ਰਾਮ ਨਾਮ ਦੁਰਲਭ ਹੈ. (ਭਾਵ ਬਹੁਤ ਕੀਮਤੀ ਹੈ. ਇਸ ਦੁਆਰਾ) ਗੁਰੂ ਦੀ ਮਤ ਲੈਕੇ ਹਰੀ ਰਸ ਪੀਓ ।। ੧ ।। ਰਹਾਉ ।। |
| ਸਬਦੁ ਚੀਨਿ ਮਨੁ ਨਿਰਮਲੁ ਹੋਵੈ ਤਾ ਹਰਿ ਕੇ ਗੁਣ ਗਾਵੈ।। ਗੁਰਮਤੀ ਆਪੈ ਆਪੁ ਪਛਾਣੈ ਤਾ ਨਿਜ ਘਰਿ ਵਾਸਾ ਪਾਵੈ ।। ੨ ।। | (ਗੁਰੂ ਦੇ) ਉਪਦੇਸ਼ ਨੂੰ ਬੁੱਝਕੇ ਮਨ ਮੈਲ ਤੋਂ ਰਹਿਤ ਹੋ ਜਾਂਦਾ ਹੈ. ਤਦ ਹਰੀ ਦੇ ਗੁਣ ਗਾਵੈ। (ਇਸ ਤਰ੍ਹਾਂ) ਗੁਰੂ ਦੀ ਮਤ ਦੁਆਰਾ ਹੀ ਆਪਣੇ ਆਪ ਨੂੰ ਪਛਾਣ ਲਵੇ ਤਦ ਆਪਣੇ ਸਰੂਪ ਵਿਚ ਵਾਸਾ ਪਾਏਗਾ ।। ੨ ।। |
| ਏ ਮਨ ਮੇਰੇ ਸਦਾ ਰੰਗਿ ਰਾਤੇ ਸਦਾ ਹਰਿ ਕੇ ਗੁਣ ਗਾਉ ।। ਹਰਿ ਨਿਰਮਲੁ ਸਦਾ ਸੁਖ ਦਾਤਾ ਮਨਿ ਚਿੰਦਿਆ ਫਲੁ ਪਾਉ ।। ੩ ।। | ਹੇ ਮੇਰੇ ਮਨ ! ਸਦਾ ਪ੍ਰੇਮ ਵਿਚ ਰਤਿਆਂ ਰਹਿਕੇ ਸਦਾ ਹਰੀ ਦੇ ਗੁਣ ਗਾਉ। ਹਰੀ ਪਵਿਤ੍ਰ ਹੈ. ਸਦਾ ਸੁੱਖ ਦਾਤਾ ਹੈ (ਉਸ ਦੇ ਗੁਣ ਗਾਉਕੇ) ਮਨ ਦਾ ਚਿਤਵਿਆ ਫਲ ਪਾ ਲਓਗੇ ।। ੩ ।। |
| ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ ।। ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ ।। ੪ ।। | [ਹੁਣ ਸਾਡੇ ਭਲੇ ਲਈ ਪਰ ਨਿੰਮ੍ਰਤਾ ਵਿਚ ਐਉਂ ਉਪਦੇਸ਼ ਦਿੰਦੇ ਹਨ. ਮਾਨੋ ਆਪਣਾ ਤਜਰਬਾ ਕਹਿ ਰਹੇ ਹਨ] ਅਸੀਂ ਹਰੀ ਦੀ ਸ਼ਰਨ ਆਕੇ ਨੀਚ ਤੋਂ ਉੱਤਮ ਹੋ ਗਏ ਹਾਂ। (ਉਸ ਦੀ) ਸੱਚੀ ਵਡਿਆਈ ਇਹ ਹੈ (ਕਿ ਉਸ ਨੇ ਇਕ) ਡੁਬਦਾ ਜਾਂਦਾ ਪੱਥਰ ਕੱਢ ਲਿਆ ਹੈ ।। ੪ ।। |
| ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ ।। ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ ।। ੫ ।। | (ਅਸਾਂ ਜਦ ਤੋਂ) ਗੁਰਮਤਿ ਦੁਆਰਾ ਬੁੱਧੀ ਪਾਈ ਹੈ ਜ਼ਹਿਰ ਤੋਂ ਅੰਮ੍ਰਿਤ ਹੋ ਗਏ ਹਾਂ. ਅੱਕ ਤੋਂ ਚੰਦਨ ਹੋ ਗਏ ਹਾਂ. (ਸਾਡੇ) ਅੰਦਰ (ਪ੍ਰੇਮੀ ਦੀ ਖੁਸ਼ਬੋਈ ਵਸਾ ਦਿੱਤੀ ਗਈ ਹੈ ।। ੫ ।। |

| | |
|---|---|
| ਮਾਣਸ ਜਨਮੁ ਦੁਲੰਭੁ ਹੈ ਜਗ ਮਹਿ ਖਟਿਆ ਆਇ ।। ਪੂਰੈ ਭਾਗਿ ਸਤਿਗੁਰੁ ਮਿਲੈ ਹਰਿ ਨਾਮੁ ਧਿਆਇ ।। ੬ ।। | ਮਨੁੱਖਾ ਜਨਮ ਦੁਰਲਭ ਹੈ. ਜਗਤ ਵਿਚ ਆਕੇ (ਅਸਾਂ ਇਸ ਨੂੰ) ਖੱਟ ਲਿਆ ਹੈ. (ਭਾਵ ਸਫਲ ਕਰ ਲਿਆ ਹੈ)। (ਕੀਕੂੰ?) ਪੂਰੇ ਭਾਗਾਂ ਦੁਆਰਾ ਸਤਿਗੁਰੂ ਮਿਲ ਪਿਆ (ਤੇ ਉਸ ਦੀ ਮੇਹਰ ਨਾਲ) ਹਰੀ ਦਾ ਨਾਮ ਧਿਆਇਆ ।। ੬ ।। |
| ਮਨਮੁਖ ਭੂਲੇ ਬਿਖੁ ਲਗੇ ਅਹਿਲਾ ਜਨਮੁ ਗਵਾਇਆ ।। ਹਰਿ ਕਾ ਨਾਮੁ ਸਦਾ ਸੁਖ ਸਾਗਰੁ ਸਾਚਾ ਸਬਦੁ ਨ ਭਾਇਆ ।। ੭ ।। | ਮਨਮੁਖ ਭੁੱਲੇ ਹੋਏ ਹਨ ਜੋ ਵਿਕਾਰਾਂ ਰੂਪੀ ਜ਼ਹਿਰਾਂ ਵਿਚ ਲੱਗੇ ਹੋਏ ਹਨ. (ਉਨ੍ਹਾਂ ਨੇ) ਸੁੰਦਰ ਜਨਮ ਗੁਆ ਲਿਆ ਹੈ. (ਕਿਉਂਕਿ) ਹਰੀ ਦਾ ਨਾਮ ਸਦਾ ਸੁੱਖਾਂ ਦਾ ਸਮੁੰਦਰ ਹੈ. (ਇਹ) ਸੱਚਾ ਸ਼ਬਦ (ਉਨ੍ਹਾਂ ਨੂੰ) ਚੰਗਾ ਨਹੀਂ ਲਗਾ ।। ੭ ।। |
| ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ।। ਨਾਨਕ ਜਿਨਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ ਪਾਇਆ ।। ੮ ।। ੨ ।। | ਮੂੰਹ ਤੋਂ ਸਭ ਕੋਈ ਹਰਿ ਹਰਿ ਆਖਦਾ ਹੈ. (ਪਰ) ਹਿਰਦੇ ਵਿਚ (ਕਿਸੇ) ਵਿਰਲੇ ਵਸਾਇਆ ਹੈ। ਹੇ ਨਾਨਕ ! ਜਿਨ੍ਹਾਂ ਦੇ ਹਿਰਦੇ ਵਿਚ ਵਸਿਆ ਹੈ ਉਨ੍ਹਾਂ ਨੇ ਹੀ ਮੁਕਤੀ ਤੇ ਪਰਮ ਮੁਕਤੀ ਪਾ ਲਈ ਹੈ ।। ੮ ।। ੨ ।। |

**ਵਯਾਖਯਾ**—ਸੁਗਮ।

**ਨਿਰੁਕ੍ਤ**—ਇੰਦ੍ਰੀ—ਇੰਦ੍ਰੇ। ਮੁਰਾਦ ਹੈ ਇੰਦ੍ਰੀਆਂ ਦੇ ਵਿਸ਼ਯ ਵਿਆਪ ਰਹੇ ਹਨ।

ਵਿਆਪਿ ਰਹੀ—ਗ਼ਾਲਬ ਆ ਰਹੀਆਂ ਹਨ (ਇੰਦ੍ਰੀਆਂ)।

ਚੀਨਿ—ਬੁੱਝਕੇ. ਸਮਝਕੇ। ਬਿਖੁ—ਜ਼ਹਿਰ।

ਅਕਹੁ—ਅੱਕ ਤੋਂ. ਅਕ ਇਕ ਜੰਗਲੀ ਬੂਟਾ ਹੈ ਜੋ ਜ਼ਹਿਰੀਲਾ ਤੇ ਬਹੁਤ ਨੀਵਾਂ ਸਮਝਿਆ ਜਾਂਦਾ ਹੈ। ਪਰਮਲ—ਮੁਰਾਦ ਹੈ ਚੰਦਨ ਤੋਂ।

ਅਹਿਲਾ—ਸੁੰਦਰ। (ਅ) ਕਈ ਦਾਨੇ ਅਹਿਲਾ ਦਾ ਅਰਥ (ਅਫਲਾ=) ਬਿਰਥਾ ਵੀ ਕਰਦੇ ਹਨ।

ਮੋਖ ਮੁਕਤਿ—ਦੋਹਾਂ ਦਾ ਅਰਥ ਮੁਕਤਿ ਹੈ. ਪਰ ਦੋ ਕਹਿਣ ਤੋਂ ਮੁਰਾਦ ਪਰਮ ਮੁਕਤਿ ਦੀ ਹੈ।

[ਵਡਹੰਸੁ ਮਹਲਾ ੧, ਛੰਤ—੧]

# ਵਡਹੰਸੁ ਮਹਲਾ ੧ ਛੰਤ ॥ ੴ ਸਤਿਗੁਰ ਪ੍ਰਸਾਦਿ ॥

| ਮੂਲ | ਅਰਥ |
|---|---|
| ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ।। ਨਾਤਾ ਸੋ ਪਰਵਾਣੁ ਸਚੁ ਕਮਾਈਐ।। ਜਬ ਸਾਚ ਅੰਦਰਿ ਹੋਇ ਸਾਚਾ ਤਾਮਿ ਸਾਚਾ ਪਾਈਐ ।। ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ।। | ਦੇਹ ਨੂੰ ਝੂਠ ਨਾਲ ਵਿਗਾੜਕੇ (ਮੈਲਿਆਂ ਕਰਕੇ ਫੇਰ) ਕਿਸ ਲਈ ਨਹਾਈਏ ? ਨਹਾਉਣਾ ਉਹ ਪਰਵਾਣ ਹੁੰਦਾ ਹੈ ਜੇ ਸਚ ਨੂੰ ਧਿਆਈਏ। ਜਦ (ਮਨੁੱਖ ਦੇ) ਅੰਦਰ ਸੱਚ ਹੋਵੇ ਤਦ (ਮਨੁੱਖ) ਸੱਚਾ ਹੈ ਤੇ ਤਦ ਹੀ ਸੱਚਾ (ਪਰਮੇਸ਼ੁਰ) ਪਾਈਦਾ ਹੈ। (ਭਾਗਾਂ ਵਿਚ) ਲਿਖੇ ਹੋਏ ਤੋਂ ਬਿਨਾਂ ਸੋਝੀ ਨਹੀਂ ਪੈਂਦੀ (ਤੇ ਸੋਝੀ ਤੋਂ ਬਿਨਾਂ) ਬੋਲ ਬੋਲ ਕੇ (ਐਵੇਂ) ਗਵਾਈਦਾ ਹੈ। ਜਿੱਥੇ ਵੀ ਜਾਕੇ ਬੈਠੀਏ ਚੰਗੀਆਂ ਗੱਲਾਂ ਕਰੀਏ ਤੇ ਸੁਰਤ |

ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ।। ਕਾਇਆ ਕੂੜਿ ਵਿਗਾੜਿ ਕਾਹੇ ਨਾਈਐ ।। ੧ ।।

ਵਿਚ ਸ਼ਬਦ (ਨਾਮ) ਨੂੰ ਅੰਕਿਤ ਕਰੀਏ । (ਸੋ ਭਾਈ) ਦੇਹ ਨੂੰ ਝੂਠ ਨਾਲ ਵਿਗਾੜਕੇ (ਮੈਲਿਆਂ ਕਰਕੇ ਫੇਰ) ਕਿਸ ਲਈ ਨਹਾਈਏ ।। ੧ ।।

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ।। ਅੰਮ੍ਰਿਤੁ ਹਰਿ ਕਾ ਨਾਮੁ ਮੇਰੈ ਮਨਿ ਭਾਇਆ ।। ਨਾਮੁ ਮੀਠਾ ਮਨਹਿ ਲਾਗਾ ਦੂਖਿ ਡੇਰਾ ਢਾਹਿਆ ।। ਸੂਖੁ ਮਨ ਮਹਿ ਆਇ ਵਸਿਆ ਜਾਮਿ ਤੈ ਫੁਰਮਾਇਆ ।। ਨਦਰਿ ਤੁਧੁ ਅਰਦਾਸਿ ਮੇਰੀ ਜਿੰਨਿ ਆਪੁ ਉਪਾਇਆ ।। ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ ।।੨।।

ਮੈਂ (ਜੋ ਤੇਰਾ) ਕਹਿਣ (ਅਰਥਾਤ ਕਹਿਣੇ ਯੋਗ ਵਸਤੂ ਜੋ ਨਾਮ ਹੈ) ਤਾਂ ਕਿਹਾ (ਅਰਥਾਤ ਸਿਮਰਿਆ) ਹੈ ਜਦ ਤੂੰ (ਮੈਥੋਂ) ਸਿਮਰਾਇਆ ਹੈ । ਹਰੀ ਦਾ ਨਾਮ ਅੰਮ੍ਰਿਤ ਹੈ (ਜੋ) ਮੇਰੇ ਮਨ ਨੂੰ ਭਾਇਆ ਹੈ । (ਜਦ) ਨਾਮ (ਮੇਰੇ) ਮਨ ਨੂੰ ਮਿੱਠਾ ਲੱਗ ਗਿਆ (ਤਦ ਉਸ ਨੇ) ਦੁਖ ਦਾ ਡੇਰਾ ਢਾਹ ਦਿਤਾ ਅਤੇ ਸੁਖ ਮਨ ਵਿਚ ਆਇ ਵਸਿਆ, (ਪਰ ਤਦੋਂ) ਜਦੋਂ ਤੂੰ ਹੁਕਮ ਕੀਤਾ । (ਸਭ ਕੁਝ) ਤੇਰੀ ਕ੍ਰਿਪਾ ਦ੍ਰਿਸ਼ਟੀ (ਤੇ ਹੋਇਆ ਹੈ) ਮੇਰੀ (ਤਾਂ ਇਕ) ਅਰਦਾਸ (ਹੀ ਤੇਰੇ ਅਗੇ ਸੀ, ਤੂੰ) ਜਿਸ ਨੇ ਆਪ (ਮੈਨੂੰ) ਪੈਦਾ ਕੀਤਾ ਸੀ । ਮੈਂ (ਜੋ ਤੇਰਾ) ਕਹਿਣ (ਅਰਥਾਤ) ਕਹਿਣੇ ਯੋਗ ਵਸਤੂ ਜੋ ਨਾਮ ਹੈ) ਤਾਂ ਕਿਹਾ (ਅਰਥਾਤ ਸਿਮਰਿਆ) ਹੈ ਜਦ ਤੂੰ (ਮੈਥੋਂ) ਸਿਮਰਾਇਆ ਹੈ ।। ੨ ।।

ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ।। ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ।। ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ।। ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ।। ਜੋ ਦੇਇ ਸਹਣਾ ਮਨਹਿ ਕਹਣਾ ਆਖਿ ਨਾਹੀ ਵਾਵਣਾ ।। ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ।। ੩ ।।

(ਇਹ ਜੋ ਮਾਨੁੱਖਾ ਜਨਮ ਹੈ ਸਾਡੀ) ਕਮਾਈ ਹੋਈ ਕਿਰਤ (ਅਨੁਸਾਰ ਮਾਲਕ ਮਾਨੋ) ਵਾਹਿਗੁਰੂ ਵਾਰੀ ਕਢਾਉਂਦਾ ਹੈ । ਕਿਸੇ ਨੂੰ ਮਾੜਾ ਕਹਿਕੇ ਝਗੜਾ ਨਹੀਂ ਪਾਉਣਾ (ਕਿਸੇ ਨਾਲ ਝਗੜਾ ਪਾਉਣਾ ਵਾਰੀ ਕਢਾਉਣ ਵਾਲੇ ਨਾਲ ਝਗੜਾ ਪਾਉਣਾਂ ਹੈ। ਸੋ) ਮਾਲਕ ਨਾਲ (ਝਗੜਾ ਪਾਕੇ) ਆਪੇ ਆਪਣਾ ਆਪ ਵੰਞਾਉਣਾ ਹੈ (ਜੋ) ਨਹੀਂ ਚਾਹੀਦਾ। ਜਿਸ ਨਾਲ ਸੰਗਤ ਹੋਵੇ (ਓਸ ਨਾਲ) ਸ਼ਰੀਕਾ ਕਰਕੇ (ਭਾਵ ਵਾਹਿਗੁਰੂ ਜੀ ਨਾਲ ਸਾਡੀ ਹਰ ਵਕਤ ਸੰਗਤ ਹੈ, ਉਸ ਨਾਲ ਬਰਬਰੀ ਕਰਨੀ ਬਿਰਥਾ ਹੈ, ਭਾਵ ਬਰੱਬਰੀ ਕਰਕੇ ਉਸ ਕੋਲ) ਜਾ ਕੇ ਕਿਉਂ ਰੋਈਏ। ਜੋ (ਓਹ) ਦੇਵੇ ਸਹਿਣਾ ਚਾਹੀਦਾ ਹੈ (ਅਤੇ ਆਪਣੇ) ਮਨ ਨੂੰ ਸਮਝਾਉਣਾ ਚਾਹੀਦਾ ਹੈ, (ਮੂੰਹੋਂ ਆਖ ਕੇ (ਭਾਵ ਸ਼ਿਕਵੇ ਕਰਕੇ ਬਿਰਥਾ) ਨਹੀਂ ਬੋਲਣਾ ਚਾਹੀਦਾ। (ਇਹ ਜੋ ਮਾਨੁਖਾ ਜਨਮ ਹੈ ਸਾਡੀ) ਕਮਾਈ ਹੋਈ ਕਿਰਤ (ਅਨੁਸਾਰ ਮਾਲਕ ਮਾਨੋ) ਵਾਹਿਗੁਰੂ ਵਾਰੀ ਕਢਾਉਂਦਾ ਹੈ ।। ੩ ।।

ਸਭ ਉਪਾਈਅਨੁ ਅਪਿ ਆਪੇ ਨਦਰਿ ਕਰੇ ।। ਕਉੜਾ ਕੋਇ ਨ ਮਾਗੈ ਮੀਠਾ ਸਭ ਮਾਗੈ ।। ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ।। ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮੁ ਤੁਲਿ ਨ

ਸਾਰੀ ਸ੍ਰਿਸ਼ਟੀ (ਉਸ ਨੇ) ਆਪ ਉਪਾਈ ਹੈ, (ਉਹ) ਆਪੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ । ਉਸ ਪਾਸੋਂ (ਕਉੜਾ=) ਦੁੱਖ ਕੋਈ ਨਹੀਂ ਮੰਗਦਾ, ਸਭ ਕੋਈ (ਮਿੱਠਾ=) ਸੁਖ ਹੀ ਮੰਗਦਾ ਹੈ । ਸਭ ਕੋਈ ਮਿੱਠਾ ਮੰਗ ਵੇਖੇ, ਪਰ ਖਸਮ ਨੂੰ ਜੋ ਕੁਝ ਭਾਉਂਦਾ ਹੈ ਓਹੀ ਕੁਝ ਕਰਦਾ ਹੈ । (ਉਸ ਤੋਂ ਕ੍ਰਿਪਾ ਦ੍ਰਿਸ਼ਟੀ ਪ੍ਰਾਪਤ ਕਰਨ ਲਈ) ਪੁੰਨ ਦਾਨ (ਜਾਂ ਹੋਰ) ਅਨੇਕਾਂ ਕਰਨੀਆਂ

| | |
|---|---|
| ਸਮਸਰੇ ।। ਨਾਨਕਾ ਜਿਨ ਨਾਮੁ ਮਿਲਿਆ ਕਰਮੁ ਹੋਆ ਧੁਰਿ ਕਦੇ ।। ਸਭ ਉਪਾਈਅਨੁ ਆਪਿ ਆਪੇ ਨਦਰਿ ਕਰੇ ।।੪।।੧।। | ਕੁਛ ਭੀ ਨਾਮ ਦੇ ਤੁੱਲ ਜਾਂ (ਨਾਮ ਦੇ) ਬਰੋਬਰ ਨਹੀਂ ਹੈ । ਹੇ ਨਾਨਕ ! ਜਿਨ੍ਹਾਂ ਨੂੰ ਨਾਮ ਮਿਲ ਗਿਆ ਹੈ (ਉਨ੍ਹਾਂ ਉਤੇ) ਧੁਰੋਂ ਕਦੇ ਮਿਹਰ ਹੋਈ ਸੀ: (ਕਿਉਂਕਿ) ਸਾਰੀ (ਸ੍ਰਿਸ਼ਟੀ ਉਸ ਨੇ) ਆਪ ਉਪਾਈ ਹੈ ਤੇ ਆਪੇ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ।। ੪ ।। ੧ ।। |

**ਵਯਾਖਯਾ**—ਇਹ ਸ਼ਬਦ ਕਿਸੇ ਐਸੇ ਪੁਰਸ਼ ਪ੍ਰਤੀ ਉਚਾਰ ਹੋਇਆ ਜਾਪਦਾ ਹੈ ਕਿ ਜੋ ਪੁੰਨ ਦਾਨ ਅਨੇਕ ਕਰਨੀਆਂ ਕਰਦਾ ਰਿਹਾ ਹੈ. ਉਸ ਨੂੰ ਕੋਈ ਦੁੱਖ ਆ ਵਾਪਰਦਾ ਹੈ. ਓਹ ਫੇਰ ਰਜ਼ਾ ਵਲ ਰੁਖ ਨਹੀਂ ਕਰਦਾ ਤੇ ਵਾਹਿਗੁਰੂ ਜੀ ਦੇ ਅੱਗੇ ਜਾਂ ਲੋਕਾਂ ਵਿਚ ਸ਼ਿਕਵੇ ਸ਼ਿਕਾਇਤਾਂ ਕਰਦਾ ਹੈ । ਉਸ ਨੂੰ ਸਮਝਾਉਂਦੇ ਹਨ ਕਿ ਜੋ ਤੀਰਥ ਇਸ਼ਨਾਨ ਆਦਿਕ ਕਰਮ ਕੀਤੇ ਹੋਨ ਉਹ ਕਿਸੇ ਅਰਥ ਨਹੀਂ. ਕਿਉਂਕਿ ਤੂੰ ਕਰਮ ਕਰਦਿਆਂ ਹੋਇਆਂ ਝੂਠ ਵਿਚ ਰਿਹਾ ਹੈਂ. ਤੂੰ ਮਨ ਬੁਧਿ ਸਮੇਤ ਸਾਰਾ ਸਰੀਰ ਮੈਲਾ ਕਰ ਲਿਆ ਹੋਇਆ ਹੈ. ਜੇ ਤੂੰ ਸਚਾ ਨਾਮ ਜਪਦੋਂ. ਤੇਰੇ ਅੰਦਰ ਸੱਚ ਵਾਪਰ ਜਾਂਦਾ. ਤੂੰ ਸਚਾ ਹੋ ਜਾਂਦਾ ਤੇ ਸਚੇ ਵਾਹਿਗੁਰੂ ਨੂੰ ਮਿਲ ਪੈਂਦਾ । ਫੇਰ ਉਸ ਨੂੰ ਸਮਝਾਂਦੇ ਹਨ: ਜੇ ਤੂੰ ਨਾਮ ਨੂੰ ਜਪਦਾ ਤੇਰੇ ਮਨ ਵਿਚ ਸੁਖ ਆ ਵਸਦਾ. ਫੇਰ ਤੈਨੂੰ ਸਮਝ ਆ ਜਾਂਦੀ ਕਿ ਤੇਰਾ ਧਰਮ ਤਾਂ ਅਰਦਾਸ ਕਰਨੀ ਹੈ ਤੇ ਮਿਹਰ ਕਰਨੀ ਵਾਹਿਗੁਰੂ ਦਾ ਧਰਮ ਹੈ. ਓਹ ਤੇਰੇ ਵੱਸ ਦੀ ਚੀਜ਼ ਨਹੀਂ: ਫੇਰ ਤੈਨੂੰ ਸਮਝ ਆ ਜਾਂਦੀ ਕਿ ਇਹ ਜਨਮ ਪਿਛਲੇ ਕੀਤੇ ਕਰਮਾਂ ਕਰਕੇ ਹੋਇਆ ਹੈ. ਇਸ ਵਿਚ ਨਾ ਕਿਸੇ ਮਨੁੱਖ ਨਾਲ ਨਾ ਅਪਣੇ ਮਾਲਕ ਵਾਹਿਗੁਰੂ ਨਾਲ ਜਿਨ੍ਹਾਂ ਦਾ ਨਾਮ ਜਪਕੇ ਉਹਨਾਂ ਦੀ ਸੰਗਤ ਵਿਚ ਰਹਿਣਾ ਹੈ. ਰੋਣਾ ਪਿੱਟਣਾ ਧਰਮ ਨਹੀਂ । ਵਾਹਿਗੁਰੂ ਜੋ ਦੇਵੇ ਉਹ ਸਹਿਣਾ ਚਾਹੀਦਾ ਹੈ. ਮਨ ਨੂੰ ਸਮਝਾਉਣਾ ਚਾਹੀਦਾ ਹੈ ਤੇ ਸ਼ਿਕਾਇਤਾਂ ਨਹੀਂ ਕਰਨੀਆਂ ਚਾਹੀਦੀਆਂ । ਅੰਕ ੪ ਵਿਚ ਸਮਝਾਂਦੇ ਹਨ ਕਿ ਨਾਮ ਜਪਣ ਵਾਲੇ ਦੀ ਇਹ ਦ੍ਰਿਸ਼ਟੀ ਹੁੰਦੀ ਹੈ ਕਿ ਵਾਹਿਗੁਰੂ ਤੋਂ ਸਭ ਕੋਈ ਸੁਖ ਮੰਗਦਾ ਹੈ ਦੁਖ ਕੋਈ ਨਹੀਂ ਮੰਗਦਾ. ਪਰ ਵਾਹਿਗੁਰੂ ਉਹ ਕੁਛ ਕਰਦਾ ਹੈ ਜੋ ਉਸ ਨੂੰ ਭਾਉਂਦਾ ਹੈ. ਇਸ ਲਈ ਓਹ ਵਾਹਿਗੁਰੂ ਤੇ ਸਿਦਕ ਰਖਦੇ ਹਨ ਕਿ ਓਹ ਆਪ ਨਦਰ ਕਰੇ. ਸਾਰਿਆਂ ਨੂੰ ਓਸ ਨੇ ਪੈਦਾ ਕੀਤਾ ਹੈ ਤੇ ਨਦਰੁ ਵੀ ਆਪੇ ਕਰੇਗਾ । ਜਿਨ੍ਹਾਂ ਨੂੰ ਹੁਣ ਨਾਮ ਮਿਲਿਆ ਹੋਇਆ ਹੈ ਉਹਨਾਂ ਉਤੇ ਕਦੇ ਮਿਹਰ ਹੋਈ ਹੈ. ਇਸ ਲਈ ਤੁਸੀਂ ਨਾਮ ਨੂੰ ਲਗੇ ਰਹੋ । ਪੁੰਨ ਦਾਨ ਤੇ ਅਨੇਕ ਤਰ੍ਹਾਂ ਦੀਆਂ ਕਰਨੀਆਂ ਨਾਮ ਦੇ ਬਰੋਬਰ ਨਹੀਂ ਹੋ ਸਕਦੀਆਂ. ਸਾਰ ਇਹ ਹੈ ਕਿ ਨਾਮ ਜਪੋ । ਵਾਹਿਗੁਰੂ ਦੀ ਨਦਰ ਉਤੇ ਤਕੀਆ ਰੱਖੋ. ਦੁੱਖ ਸੁੱਖ ਨੂੰ ਸਮ ਕਰਕੇ ਸਹੋ. ਸ਼ਿਕਵੇ ਸ਼ਿਕਾਇਤਾਂ ਨਾ ਕਰੋ. ਭਾਣਾ ਮੰਨਣ ਦੀ ਜਾਚ ਸਿੱਖੋ ।

**ਨਿਰੁਕ੍ਤ**—ਕਾਇਆ—[ਸੰਸ:. ਕਾਯ:] ਸਰੀਰ. ਮੁਰਾਦ ਹੈ ਮਨ ਬੁਧਿ ਸਮੇਤ ਸਰੀਰ ।

ਤਾਮਿ—ਤਾਂ. ਤਦੋਂ । ਸੁਰਤਿ—ਸੋਝੀ ।

ਕਹਣੁ—ਕਹਿਣੇ ਜੋਗ ਵਸਤੁ ਅਰਥਾਤ ਨਾਮ । ਅਗਲੀ ਸਤਰ ਵਿਚ ਵੀ ਨਾਮ ਦਾ ਹੀ ਜਿਕਰ ਚਲਦਾ ਹੈ ਪਰ ਕਈ ਦਾਨੇ 'ਕਹਣੁ' ਦਾ ਭਾਵ ਇਥੇ ਸ਼ਿਕਵਾ ਸ਼ਿਕਾਇਤ ਲਾਉਂਦੇ ਹਨ ।

ਜਾਮਿ—ਜਾਂ. ਜਦੋਂ । ਵਾਰੀ—ਜਦੋਂ ਕੋਈ ਲੋਕ ਸਾਂਝਾ ਕੰਮ ਕਰਦੇ ਹਨ ਤਦੋਂ ਹਰ ਇਕ ਦੀ ਕੰਮ ਕਰਨ ਦੀ ਵਾਰੀ ਮੁਕਰਰ ਕਰਦੇ ਹਨ. ਉਹ ਕੰਮ ਤੇ ਉਤਨਾਂ ਵਕਤ ਹਰ ਇਕ ਨੂੰ ਕੰਮ ਕਰਨਾ ਪੈਂਦਾ ਹੈ: ਇਸ ਤਰ੍ਹਾਂ ਹਰ ਇਕ ਜੀਵ ਨੇ ਜੋ ਕਰਮ ਕੀਤੇ ਹੋਨ. ਉਸ ਅਨੁਸਾਰ ਉਸ ਨੂੰ ਏਸ ਜਨਮ ਵਿਚ ਕਰਮ ਕਰਦਿਆਂ ਦੁਖ ਸੁਖ ਦੇ ਸਾਹਮਣੇ ਕਰਨੇ ਪੈਂਦੇ ਹਨ ।

ਕਉੜਾ—ਭਾਵ ਦੁੱਖ । ਮੀਠਾ—ਭਾਵ ਸੁੱਖ ।

ਤੁਲਿ ਸਮਸਰੇ—ਦੋਹਾਂ ਦਾ ਅਰਥ ਇਕੋ ਹੈ=ਬਰੱਬਰ. ਪਰ ਭਾਵ ਵਿਚ ਫਰਕ ਹੈ. 'ਤੁਲਿ' ਦਾ ਭਾਵ ਹੈ ਕਿ ਨਾਮ ਦੀ ਕਮਾਈ ਕਰਮਾਂ ਦੀ ਕਮਾਈ ਦੇ ਤੁੱਲ ਨਹੀਂ. ਵਿਸ਼ੇਸ਼ ਹੈ ਤੇ ਨਿਰਵਿਘਨ ਹੈ—'ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ।' ਯੋਗ ਦਰਸ਼ਨ ਵਿਚ ਵੀ ਨਾਮ ਦੀ ਕਮਾਈ ਦੀ ਪ੍ਰੋੜਤਾ ਹੈ. ਦੂਸਰੇ-ਨਾਮ ਦਾ ਫਲ ਸਭ ਕਰਨੀਆਂ ਤੋਂ ਵਿਸ਼ੇਸ਼ ਹੈ।

ਧੁਰਿ—ਧੁਰੋਂ. ਵਾਹਿਗੁਰੂ ਦੇ ਹਜ਼ੂਰੋਂ।

## [ਵਡਹੰਸੁ ਮਹਲਾ ੧, ਛੰਤ—੨]

| ਮੂਲ | ਅਰਥ |
|---|---|
| ਵਡਹੰਸੁ ਮਹਲਾ ੧ ।। ਕਰਹੁ ਦਇਆ ਤੇਰਾ ਨਾਮੁ ਵਖਾਣਾ ।। ਸਭ ਉਪਾਈਐ ਆਪਿ ਆਪੇ ਸਰਬ ਸਮਾਣਾ ।। ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ।। ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ।। ਲੋਭੁ ਮੋਹੁ ਤੁਝੁ ਕੀਆ ਮੀਠਾ ਏਤੁ ਭਰਮਿ ਭੁਲਾਣਾ ।। ਸਦਾ ਦਇਆ ਕਰਹੁ ਅਪਣੀ ਤਾਮਿ ਨਾਮੁ ਵਖਾਣਾ ।। ੧ ।। | (ਹੇ ਮਾਲਕ !) ਮਿਹਰ ਕਰੋ (ਮੈਂ) ਤੁਹਾਡਾ ਨਾਮ ਜਪਾਂ। ਸਾਰੀ (ਸ੍ਰਿਸ਼ਟੀ) ਤੁਸਾਂ ਆਪ ਪੈਦਾ ਕੀਤੀ ਹੈ. ਆਪੇ ਹੀ ਸਭਨਾਂ ਵਿਚ ਸਮਾ ਰਹੇ ਹੋ। (ਹਾਂ) ਤੂੰ ਸਭਨਾਂ ਵਿਚ ਆਪੇ ਸਮਾਇਆ ਹੋਇਆ ਹੈਂ. (ਪਰ ਸ੍ਰਿਸ਼ਟੀ) ਪੈਦਾ ਕਰਕੇ ਧੰਦਿਆਂ ਵਿਚ (ਕੰਮਾ ਵਿਚ) ਲਾਈ ਹੋਈ ਹੈ। ਇਕ ਤੁਸਾਂ ਹੀ ਰਾਜੇ ਬਣਾਏ ਹੋਏ ਹਨ. ਇਕਨਾਂ ਨੂੰ ਭਿੱਖਿਆ (ਮੰਗਣ) ਵਿਚ ਭਵਾਇਆ ਹੈ (ਦਰ ਦਰ ਫਿਰਾਇਆ ਹੈ)। (ਜਗਤ ਨੂੰ) ਲੋਭ ਤੇ ਮੋਹ ਤੂੰ ਹੀ ਮਿੱਠਾ ਲਵਾਇਆ ਹੈ. ਏਸ ਭਰਮ ਵਿਚ (ਜਗਤ) ਭੁੱਲਾ ਹੋਇਆ ਹੈ। (ਤੁਸੀਂ) ਆਪਣੀ ਸਦਾ ਦਇਆ ਕਰੋ ਤਾਂ (ਮੈਂ ਆਪ ਦਾ) ਨਾਮ ਜਪਦਾ ਰਹਾਂ ।। ੧ ।। |
| ਨਾਮੁ ਤੇਰਾ ਹੈ ਸਾਚਾ ਸਦਾ ਮੈ ਮਨਿ ਭਾਣਾ।। ਦੂਖੁ ਗਇਆ ਸੁਖੁ ਆਇ ਸਮਾਣਾ ।। ਗਾਵਨਿ ਸੁਰਿ ਨਰ ਸੁਘੜ ਸੁਜਾਣਾ ।। ਸੁਰਿ ਨਰ ਸੁਘੜ ਸੁਜਾਣ ਗਾਵਹਿ ਜੋ ਤੇਰੈ ਮਨਿ ਭਾਵਹੇ ।। ਮਾਇਆ ਮੋਹੇ ਚੇਤਹਿ ਨਾਹੀ ਅਹਿਲਾ ਜਨਮੁ ਗਵਾਵਹੇ ।। ਇਕਿ ਮੂੜ ਮੁਗਧ ਨ ਚੇਤਹਿ ਮੂਲੇ ਜੋ ਆਇਆ ਤਿਸੁ ਜਾਣਾ ।। ਨਾਮੁ ਤੇਰਾ ਸਦਾ ਸਾਚਾ ਸੋਇ ਮੈ ਮਨਿ ਭਾਣਾ ।। ੨ ।। | ਤੇਰਾ ਨਾਮ ਸੱਚਾ ਹੈ. ਮੇਰੇ ਮਨ ਵਿਚ ਸਦਾ ਭਾਇਆ ਹੈ (ਜਿਸ ਤੋਂ) ਦੁੱਖ ਚਲਾ ਗਿਆ ਹੈ ਤੇ ਸੁੱਖ (ਮਨ ਵਿਚ) ਆਕੇ ਸਮਾ ਰਿਹਾ ਹੈ। (ਤੇਰੇ ਜਸ ਨੂੰ) ਦੇਵਤੇ. ਦੇਵਤਿਆਂ ਵਰਗੇ ਭਲੇ ਸੁਘੜ ਤੇ ਸੁਜਾਨ (ਪੁਰਖ) ਗਾਉਂਦੇ ਹਨ. (ਹਾਂ) ਜੋ ਤੇਰੇ ਮਨ ਨੂੰ ਭਾਉਂਦੇ ਹਨ (ਓਹੋ ਹੀ) ਸੁਰ ਨਰ ਸੁਘੜ ਸੁਜਾਨ (ਤੈਨੂੰ) ਗਾਉਂਦੇ ਹਨ। (ਪਰ) ਮਾਇਆ ਵਿਚ ਮੋਹੇ ਹੋਏ (ਮਨੁੱਖ ਤੈਨੂੰ) ਨਹੀਂ ਸਿਮਰਦੇ. (ਓਹ) ਸੁਹਣਾ ਜਨਮ (ਬਿਰਥਾ) ਗਵਾ ਲੈਂਦੇ ਹਨ। ਇਕ ਮੂਰਖ ਤੇ ਅੰਞਾਣ ਤੈਨੂੰ ਮੂਲੋਂ ਹੀ ਨਹੀਂ ਯਾਦ ਕਰਦੇ. ਪਰ ਜੋ (ਕੋਈ ਏਥੇ) ਆਇਆ ਹੈ ਉਸ ਨੇ ਟੁਰ ਜਾਣਾ ਹੈ। (ਇਕ) ਤੇਰਾ ਨਾਮ ਸਦਾ ਹੀ ਸੱਚਾ ਹੈ. ਓਹੋ ਮੇਰੇ ਮਨ ਵਿਚ ਚੰਗਾ ਲਗ ਰਿਹਾ ਹੈ ।। ੨ ।। |
| ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ।। ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ।। ਸਾਉ ਪ੍ਰਾਣੀ | ਤੇਰਾ (ਸਿਮਰਨ ਦਾ) ਵੇਲਾ ਸੁਹਾਵਣਾ ਹੈ ਤੇ ਤੇਰੀ ਬਾਣੀ ਅੰਮ੍ਰਿਤ ਹੈ। (ਇਹ) ਸਵਾਦ (ਉਨ੍ਹਾਂ) ਪ੍ਰਾਣੀਆਂ (ਮਨੁੱਖਾਂ) ਨੂੰ (ਮਿੱਠਾ) ਲੱਗਾ ਹੈ (ਜੋ) ਸੇਵਕ ਬਣਕੇ ਪ੍ਰੇਮ ਨਾਲ ਸੇਵਾ |

ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ।। ਨਾਮ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ।। ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ।। ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ।। ੩ ।।

ਕਰਦੇ ਹਨ। (ਹਾਂ, ਇਹ) ਸਵਾਦ ਉਨ੍ਹਾਂ ਪ੍ਰਾਣੀਆਂ ਨੂੰ (ਮਿੱਠਾ) ਲੱਗਾ ਹੈ ਜਿਨ੍ਹਾਂ ਨੇ (ਨਾਮ ਰੂਪੀ) ਅੰਮ੍ਰਿਤ ਪਾਇਆ ਹੈ। ਜੋ (ਭੀ) ਤੇਰੇ ਨਾਮ ਨੂੰ ਸਿਮਰਦੇ ਹਨ (ਓਹ) ਸਦਾ ਵਧਦੇ ਤੇ ਫੁਲਦੇ ਹਨ। (ਪਰ) ਜਦ ਤੋੜੀ (ਤੈਨੂੰ) ਇਕ ਨੂੰ (ਕੋਈ) ਨਾ ਪਛਾਣ ਲਵੇ (ਤਦ ਤਕ) ਕਰਮ ਧਰਮ, ਸੰਜਮ ਉਨ੍ਹਾਂ ਵਿਚ (ਕੋਈ) ਇਕ ਗੁਣ (ਭੀ) ਨਹੀਂ ਹੁੰਦਾ। ਤੇਰਾ (ਸਿਮਰਨ ਦਾ) ਵੇਲਾ ਸਦਾ ਸੁਹਾਵਣਾ ਹੈ, ਤੇ ਤੇਰੀ ਬਾਣੀ ਅੰਮ੍ਰਿਤ ਹੈ ।। ੩ ।।

ਹਉ ਬਲਿਹਾਰੀ ਸਾਚੇ ਨਾਵੈ।। ਰਾਜੁ ਤੇਰਾ ਕਬਹੁ ਨ ਜਾਵੈ ।। ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ ।। ਚਾਕਰੁ ਤ ਤੇਰਾ ਸੋਇ ਹੋਵੈ ਜੋਇ ਸਹਜਿ ਸਮਾਵਏ ।। ਦੁਸਮਨ ਤ ਦੂਖੁ ਨ ਲਗੈ ਮੂਲੇ ਪਾਪੁ ਨੇੜਿ ਨ ਆਵਏ ।। ਹਉ ਬਲਿਹਾਰੀ ਸਦਾ ਹੋਵਾ ਏਕ ਤੇਰੇ ਨਾਵਏ ।।੪।।

ਮੈਂ ਸਚੇ ਨਾਮ ਤੋਂ ਸਦਕੇ ਹਾਂ। ਤੇਰਾ ਰਾਜ ਕਦੇ ਨਹੀਂ ਜਾਏਗਾ। (ਹਾਂ) ਰਾਜ ਤਾਂ ਤੇਰਾ ਸਦਾ ਅਟੱਲ ਹੈ, ਇਹ ਕਦੇ ਨਹੀਂ ਜਾਏਗਾ ਤੇ ਤੇਰਾ ਦਾਸ ਓਹੋ ਹੋਵੇਗਾ ਜੋ ਸਹਜ ਵਿਚ ਸਮਾ ਜਾਏਗਾ। (ਓਸ ਦਾਸ ਨੂੰ) ਵੈਰੀ ਤੇ ਦੁਖ ਮੂਲੋਂ ਨਹੀਂ ਲਗਦਾ ਤੇ ਪਾਪ (ਉਸ ਦੇ) ਨੇੜੇ ਨਹੀਂ ਆਉਂਦਾ। ਤੇਰੇ ਇਕ ਨਾਮ ਉਤੋਂ ਮੈਂ ਸਦਾ ਬਲਿਹਾਰ ਹੁੰਦਾ ਰਹਾਂ ।। ੪ ।।

ਜੁਗਹ ਜੁਗੰਤਰਿ ਭਗਤ ਤੁਮਾਰੇ।। ਕੀਰਤਿ ਕਰਹਿ ਸੁਆਮੀ ਤੇਰੈ ਦੁਆਰੇ ।। ਜਪਹਿ ਤ ਸਾਚਾ ਏਕੁ ਮੁਰਾਰੇ।। ਸਾਚਾ ਮੁਰਾਰੇ ਤਾਮਿ ਜਾਪਹਿ ਜਾਮਿ ਮੰਨਿ ਵਸਾਵਹੇ ।। ਭਰਮੋ ਭੁਲਾਵਾ ਤੁਝਹਿ ਕੀਆ ਜਾਮਿ ਏਹੁ ਚੁਕਾਵਹੇ ।। ਗੁਰ ਪਰਸਾਦੀ ਕਰਹੁ ਕਿਰਪਾ ਲੇਹੁ ਜਮਹੁ ਉਬਾਰੇ।। ਜੁਗਹ ਜੁਗੰਤਰਿ ਭਗਤ ਤੁਮਾਰੇ ।। ੫ ।।

ਜੁਗਾਂ ਜੁਗਾਂ ਅੰਤਰ ਤੁਹਾਡੇ ਭਗਤ, ਹੇ ਸੁਆਮੀ ! ਤੇਰੇ ਦੁਆਰੇ (ਖੜੇ ਤੇਰੀ) ਕੀਰਤੀ ਕਰਦੇ ਹਨ (ਤੇ ਤੈਂ) ਇਕ ਸੱਚੇ ਪ੍ਰਭੂ ਨੂੰ ਜਪਦੇ ਹਨ, (ਤੇ) ਸੱਚੇ ਪ੍ਰਭੂ ਨੂੰ ਤਦੋਂ ਹੀ ਜਪਦੇ ਹਨ ਜਦੋਂ (ਤੂੰ ਨਾਮ ਨੂੰ) ਮਨ ਵਿਚ ਵਸਾ ਦੇਵੇਂ। (ਹਾਂ, ਤਦੋਂ) ਜਦੋਂ (ਤੂੰ) ਇਹ ਭਰਮ ਭੁਲਾਵਾ ਚੁਕਾ ਦੇਵੇਂ ਜੋ ਤੂੰ (ਆਪ) ਕੀਤਾ ਹੈ। ਗੁਰੂ ਦੀ ਕ੍ਰਿਪਾ ਨਾਲ (ਤੁਸੀਂ ਬੀ) ਕ੍ਰਿਪਾ ਕਰੋ ਤੇ ਜਮ ਤੋਂ ਬਚਾ ਲਓ। ਜੁਗਾਂ ਜੁਗਾਂ ਅੰਦਰ (ਜਿਵੇਂ) ਤੁਹਾਡੇ ਭਗਤ (ਬਚਾਏ ਗਏ) ਸਨ ।। ੫ ।

ਵਡੇ ਮੇਰੇ ਸਾਹਿਬਾ ਅਲਖ ਅਪਾਰਾ।। ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ।। ਨਦਰਿ ਕਰਹਿ ਤਾ ਸਾਚੁ ਪਛਾਣਾ ।। ਸਾਚੋ ਪਛਾਣਾ ਤਾਮਿ ਤੇਰਾ ਜਾਮਿ ਆਪਿ ਬੁਝਾਵਹੇ।। ਦੂਖ ਭੂਖ ਸੰਸਾਰਿ ਕੀਏ ਸਹਸਾ ਏਹੁ ਚੁਕਾਵਹੇ ।।

ਹੇ ਮੇਰੇ ਵੱਡੇ ਸਾਹਿਬ ! ਹੇ ਅਲਖ ਤੇ ਹੇ ਅਪਾਰ ! (ਮੈਂ ਤੁਸਾਂ ਅੱਗੇ) ਬੇਨਤੀ ਕਿਸ ਤਰ੍ਹਾਂ ਕਰਾਂ ਮੈਨੂੰ ਆਖਣ ਦੀ ਜਾਚ ਨਹੀਂ। (ਤੂੰ) ਕ੍ਰਿਪਾ ਦ੍ਰਿਸ਼ਟੀ ਕਰੇਂ ਤਾਂ (ਮੈਂ) ਸੱਚ ਨੂੰ ਪਛਾਣਾਂ। (ਹਾਂ) ਤੇਰੇ ਸੱਚ ਨੂੰ (ਮੈਂ) ਤਦੋਂ ਹੀ ਪਛਾਣ ਸਕਦਾ ਹਾਂ ਜਦੋਂ (ਤੂੰ) ਆਪ (ਮੈਨੂੰ) ਬੁਝਾ ਦੇਵੇਂ। ਸੰਸਾਰ ਵਿਚ ਦੁੱਖ ਤੇ ਭੁੱਖ ਰਚੇ ਹੋਏ ਹਨ, ਇਸ ਸੰਸਾ (ਫਿਕਰ ਜਾ ਭਰਮ ਤੂੰ)

ਬਿਨਵੰਤਿ ਨਾਨਕੁ ਜਾਇ ਸਹਸਾ ਬੁਝੈ ਗੁਰ ਬੀਚਾਰਾ ।। ਵਡਾ ਸਾਹਿਬੁ ਹੈ ਆਪਿ ਅਲਖ ਅਪਾਰਾ ।। ੬ ।।

ਦੂਰ ਕਰ ਦੇਵੇਂ। ਗੁਰੂ ਨਾਨਕ ਸਾਹਿਬ ਬੇਨਤੀ ਕਰਦੇ ਹਨ. ਗੁਰੂ ਦੀ ਵੀਚਾਰ ਬੁੱਝਣ ਨਾਲ (ਇਹ) ਸੰਸਾ ਦੂਰ ਹੋ ਜਾਂਦਾ ਹੈ. (ਕਿਉਂਕਿ ਦਿੱਸ ਪੈਂਦਾ ਹੈ ਕਿ) ਆਪ ਉਹ ਅਲਖ ਤੇ ਅਪਾਰ ਹੈ. (ਪਰ ਜੀਵਾਂ ਲਈ) ਵੱਡਾ ਸਾਹਿਬ ਹੈ ।।੬।। [ਹੇ ਅਲਖ ! ਹੇ ਅਪਾਰ ! ਹੇ ਅਰੂਪ ! ਤੁਸੀਂ ਅਬਦਲ ਹੋ. ਪਰ ਸ੍ਵੈਛਾਧਾਰੀ ਸਰਬ ਸਮਰੱਥ ਹੋ. ਆਓ ਹੇ ਅਰੂਪ ਪ੍ਰੀਤਮ ਆਓ ਕਦੇ ਰੂਪਵਾਨ ਹੋਕੇ ਬੀ ਆਓ ! ਹੇ ਹਕੀਕਤ ਕਦੇ ਮਿਜ਼ਾਜ ਦਾ ਜਾਮਾ ਪਹਿਨਕੇ ਦਰਸ਼ਨ ਦਿਓ. ਇਨ੍ਹਾਂ ਰੂਪ ਲਈ ਤਰਸ ਰਹੇ ਨੈਣਾਂ ਨੂੰ....ਹੈਂ ! ਆ ਗਏ. ਵਾਹ ਮੇਰੇ ਸੁੰਦਰਾਂ ਦੇ ਸੁੰਦਰ !] ਤੇਰੇ ਨੈਣ ਬਾਂਕੇ ਹਨ. (ਤੇਰੇ) ਦੰਦ ਸੁਹਾਵਣੇ ਹਨ. (ਤੇਂ) ਜਿਸ ਦੇ ਨੱਕ (=ਨਾਸਕਾਂ) ਫਬਨਾਂ ਵਾਲੀਆਂ ਹਨ. (ਤੇਰੇ) ਕੇਸ (ਕੈਸੇ) ਲੰਮੇ ਹਨ. (ਤੇਰੀ) ਕਾਂਇਆਂ (ਐਉਂ ਦਮਕਦੀ ਹੈ ਜਿਵੇਂ) ਢਲੇ ਹੋਏ ਸੋਨੇ ਦੀ (ਬਣੀ) ਹੈ। (ਹਾਂ. ਤੇਰੀ ਦੇਹ) ਢਲੇ ਹੋਏ ਸੋਨੇ ਦੀ ਹੈ. (ਤੇਰੀ ਗਲ) ਕ੍ਰਿਸ਼ਨ ਵਾਲੀ ਮਾਲਾ ਹੈ. ਹੇ ਸਹੇਲੀਓ ! (ਆਓ ਦਰਸ਼ਨ ਕਰੋ ਤੇ) ਤੁਸੀਂ (ਬੀ ਇਸਨੂੰ) ਜਪੋ: (ਤਦ) ਜਮ ਦੁਆਰ ਖੜੀਆਂ ਨਹੀਂ ਹੋਵੋਗੀਆਂ. ਹੇ ਬੀਬੀਓ ! (ਅਰਥਾਤ ਗੁਰ-ਸਿਖੋ !) ਮੇਰੀ ਇਹ ਸਿਖ੍ਯਾ ਸੁਣ ਲਵੋ। (ਵਾਹਿਗੁਰੂ ਦਾ ਸਿਮਰਨ ਕਰਨ ਨਾਲ) ਮਨ ਦਾ ਜਾਲਾ (ਅਰਥਾਤ ਮੈਲ) ਉਤਰ ਜਾਏਗਾ ਤੇ ਬਗਲਿਆਂ ਤੋਂ ਬਗਲੇ (ਅਰਥਾਤ ਮਹਾਂ ਪਖੰਡੀ) ਹੰਸਾਂ ਦੇ ਹੰਸ (ਅਰਥਾਤ ਪੂਰੇ ਸੰਤ ਹੋ ਜਾਣਗੇ (ਇਸ ਪ੍ਰੀਤਮ ਦੇ) ਬਾਂਕੇ ਨੈਣ ਤੇ ਸੁੰਦਰ ਦੰਦ (ਦੇਖਕੇ) ।। ੭ ।।

ਤੇਰੇ ਬੰਕੇ ਲੋਇਣ ਦੰਤ ਰੀਸਾਲਾ ।। ਸੋਹਣੇ ਨਕ ਜਿਨ ਲੰਮੜੇ ਵਾਲਾ ।। ਕੰਚਨ ਕਾਇਆ ਸੁਇਨੇ ਕੀ ਢਾਲਾ ।। ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ।। ਜਮ ਦੁਆਰਿ ਨ ਹੋਹ ਖੜੀਆ ਸਿਖ ਸੁਣਹੁ ਮਹੇਲੀਹੋ । ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ।। ਬੰਕੇ ਲੋਇਣ ਦੰਤ ਰੀਸਾਲਾ ।। ੭ ।।

ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ।। ਕੁਹਕਨਿ ਕੋਕਿਲਾ ਤਰਲ ਜੁਆਣੀ ।। ਤਰਲਾ ਜੁਆਣੀ ਆਪਿ ਭਾਣੀ ਇਛ ਮਨ ਕੀ ਪੂਰੀਏ ।। ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ।। ਸ੍ਰੀਰੰਗ ਰਾਤੀ ਫਿਰੈ ਮਾਤੀ ਉਦਕੁ ਗੰਗਾ ਵਾਣੀ ।। ਬਿਨਵੰਤਿ ਨਾਨਕੁ ਦਾਸੁ ਹਰਿ ਕਾ ਤੇਰੀ ਚਾਲੁ ਸੁਹਾਵੀ ਮਧੁਰਾੜੀ ਬਾਣੀ ।। ੮ ।। ੨ ।।

ਤੇਰੀ ਚਾਲ ਖੂਬਸੂਰਤ ਹੈ. (ਤੇਰੀ) ਬਾਣੀ ਮਿੱਠੀ ਹੈ. (ਮਾਨੋ) ਕੋਇਲਾਂ ਕੂਕਦੀਆਂ ਹਨ. (ਤੇਰੀ ਉਮਰਾ) ਚੜ੍ਹਦੀ ਜਵਾਨੀ ਦੀ ਹੈ। (ਹਾਂ. ਤੇਰੀ ਅਵਸਥਾ) ਚੜ੍ਹਦੀ ਜਵਾਨੀ ਵਾਲੀ ਹੈ (ਉਹ ਜੋ ਆਪਣੇ) ਆਪ ਨੂੰ ਭਾਉਂਦੀ (ਧਾਰਨ ਕੀਤੀ ਹੈ. ਸਾਡੇ) ਮਨ ਦੀਆਂ ਇਛਾਂ (ਬੀ) ਪੂਰਨ ਕਰੋ। (ਹੇ ਆਪ ਜੀ ! ਜੋ) ਆਪਣੇ ਆਪ ਸੰਧੂਰੇ ਹਾਥੀ ਵਾਂਙੂ ਠੁਮਕ ਠੁਮਕ ਕੇ ਕਦਮ ਧਰ ਰਹੇ ਹੋ। ਹੁਣ ਸ੍ਰੀ ਜੀ ਦੇ ਪ੍ਰੇਮ ਰਤੀ (ਪ੍ਰੇਮਣ) ਮਸਤ ਹੋਈ ਫਿਰਦੀ ਹੈ. ਗੰਗਾ ਦੇ ਪਾਣੀ ਵਾਂਙੂ (ਮਸਤ ਚਾਲ ਚਲਦੀ ਹੈ। ਇਹ) ਹਰੀ ਦਾ ਦਾਸ ਨਾਨਕ ਬੇਨਤੀ ਕਰਦਾ ਹੈ:-ਤੇਰੀ ਚਾਲ ਸੁਹਣੀ ਹੈ ਤੇ ਬਾਣੀ ਮਿੱਠੀ ਹੈ ।। ੮ ।। ੨ ।।

**ਵਜਾਖਜਾ**—ਇਸ ਸ਼ਬਦ ਦੇ ਅੰਕ ੪ ਤੇ ਅੰਤ ਤਕ ਤੇ ੫ ਵਿਚ 'ਤੇਰਾ', 'ਤੂ', 'ਤੁਝ', 'ਤੇਰੇ', 'ਤੁਮਾਰੇ', 'ਤੁਝਹਿ' ਆਦਿ ਸਰਬ ਨਾਮ ਵਰਤੇ ਹਨ. ਕਿਸ ਸੰਗਤਾ ਦੇ ਇਹ ਸਰਬ ਨਾਮ ਹਨ? ਉਹ ਅੰਕ ੫ ਵਿਚ 'ਮੁਰਾਰੇ' ਦੱਸਿਆ ਹੈ। ਮੁਰਾਰ ਤੋਂ ਮੁਰ ਰਾਖਸ਼ ਨੂੰ ਮਾਰਨ ਵਾਲੇ ਅਵਤਾਰ ਜੀ

ਨਾ ਸਮਝੇ ਜਾਣ: 'ਮੁਰਾਰ' ਨੂੰ ਫੇਰ 'ਸਾਚੇ ਮੁਰਾਰ' ਆਖਿਆ ਹੈ. ਇਸ ਤੋਂ ਪਹਿਲੋਂ ਵਿਸ਼ੇਸ਼ਣ ਵਾਕ 'ਉਪਾਵਣ ਵਾਲਾ' ਤੇ 'ਸਰਬ ਸਮਾਣਾ' ਬੀ ਉਸੇ ਲਈ ਵਰਤੇ ਹਨ। ਫਿਰ ਬੀ ਸੰਸਾ ਨਾ ਰਹੇ ਅੰਕ ੬ ਦੇ ਸ਼ੁਰੂ ਵਿਚ ਹੀ ਉਸ ਨੂੰ 'ਵਡਾ ਸਾਹਿਬੁ. ਅਲਖ ਤੇ ਅਪਾਰ' ਆਖਿਆ ਹੈ. ਜਿਸ ਤੋਂ ਪਤਾ ਲਗਾ ਕਿ ਆਪ ਅਪਣੇ ਉਸ ਅਕਾਲ ਪੁਰਖ ਪ੍ਰਭੂ ਦੇ ਗੁਣ ਗਾ ਰਹੇ ਤੇ ਅਰਦਾਸਾਂ ਕਰ ਰਹੇ ਹਨ ਜਿਸ ਨੂੰ ਜਪੁਜੀ ਦੇ ਮੁੱਢ ਵਿਚ (੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ।। ਜਪੁ ।। ਆਦਿ ਸਚੁ ਜੁਗਾਦਿ ਸਚੁ ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਕਿਹਾ ਹੈ।

ਅੰਕ ਵਾਰ ਵੀਚਾਰ:—

ਅੰਕ ੧- ਹਾਂ ਉਸੇ ਪ੍ਰਭੂ ਪਾਸੋਂ ਉਸ ਦੀ ਦਇਆ ਤੇ ਨਾਮ ਦਾਨ ਮੰਗਦੇ ਹਨ।

ਅੰਕ ੨- ਵਿਚ ਦੱਸਦੇ ਹਨ ਕਿ ਨਾਮ ਸੁਖਾਂ ਦਾ ਦਾਤਾ ਹੈ. ਪਰ ਸੁਜਾਣ ਤੇ ਸੁਘੜ ਜਪਦੇ ਹਨ. ਮੂਰਖ ਨਹੀਂ ਜਪਦੇ. ਕਾਰਣ ਉਹਨਾਂ ਦਾ ਮਾਯਾ ਮੋਹ ਵਿਚ ਫਸੇ ਹੋਣਾ ਹੈ।

ਅੰਕ ੩ ਵਿਚ ਨਾਮ ਦੀ ਮਹਿੰਮਾ. ਨਾਮ ਜਪਣ ਵਾਲਿਆਂ ਦੀ ਰਸਮਯਤਾ ਤੇ ਪ੍ਰਾਪਤੀ ਕਥਨ ਕੀਤੀ ਹੈ।

ਅੰਕ ੪ ਵਿਚ. ਪ੍ਰਭੂ ਤੇ ਉਸ ਦੇ ਪ੍ਰਤਾਪ ਨੂੰ ਅਵਿਨਾਸ਼ ਦੱਸਿਆ ਹੈ ਤੇ ਨਾਲ ਵਰਣਨ ਕੀਤਾ ਹੈ ਕਿ 'ਨਾਮ ਪ੍ਰੇਮੀ' ਸਹਜ ਅਵਸਥਾ ਨੂੰ ਪਹੁੰਚਦਾ ਹੈ ਤੇ ਪਾਪ ਦੁੱਖ ਤੋਂ ਉੱਚਾ ਹੋ ਜਾਂਦਾ ਹੈ।

ਅੰਕ ੫- ਹੁਣ ਜੁਗਾਂ ਜੁਗਾਂ ਦੇ ਭਗਤਾਂ ਦੀ ਕਲਯਾਣ 'ਹਰੀ ਜਸ ਨਾਲ' ਹੋਈ ਦੱਸਕੇ ਪ੍ਰਭੂ ਦੇ ਬਖਸ਼ਿੰਦ ਬਿਰਦ ਵਲ ਨਜ਼ਰ ਪੁਆਉਂਦੇ ਤੇ ਨਾਮ ਦਾਨ ਉਸ ਦੀ ਮੇਹਰ ਦੱਸਕੇ ਇਹ ਦਾਨ ਮੰਗਦੇ ਹੋਏ ਜਮ ਤੋਂ ਛੁਟਕਾਰੇ ਲਈ ਅਰਦਾਸ ਕਰਦੇ ਹਨ।

ਅੰਕ ੬ ਵਿਚ ਪ੍ਰਭੂ ਨੂੰ ਅਲਖ ਅਪਾਰ ਕਹਿਕੇ ਸੰਬੋਧਨ ਕਰਦੇ ਹਨ. ਤੇ 'ਸਚ' ਦੀ ਪਛਾਣ ਲਈ ਅਰਦਾਸ ਕਰਦੇ ਹਨ 'ਆਪਾ' ਲਖ ਲੈਣ ਦਾ ਦਾਨ ਮੰਗਦੇ ਹਨ।

ਅੰਕ ੭- ਇਥੋਂ ਤਾਈਂ ਅਲਖ ਅਪਾਰ ਉਪਾਵਨਹਾਰ ਤੇ ਵਯਾਪਕ ਦੇ ਗੁਣ ਗਾਉਂਦੇ ਅਰਦਾਸ ਕਰਦੇ. ਹੁਣ ਅਚਾਨਕ ਪ੍ਰਭੂ ਦੇ ਸਰੂਪ ਵਰਣਨ ਵਿਚ ਆਉਂਦੇ ਹਨ ਜੋ ਪਹਿਲੀ ਨਜ਼ਰੇ ਹੀ ਕਿਸੇ 'ਦੇਹ ਧਾਰੀ' ਦੇ ਗੁਣ ਗਾਉਂਦੇ ਜਾਪਦੇ ਹਨ। ਪਰ ਪਦ ਏਥੇ ਬੀ 'ਤੇਰੇ' ਹੀ ਵਰਤਦੇ ਹਨ ਜਿਸ ਤੋਂ ਜ਼ਮੀਰ ਉਸੇ ਪਹਿਲੇ ਕਥੇ 'ਅਲਖ ਅਪਾਰ ਉਪਾਵਨਹਾਰ' ਵਲ ਜਾਂਦੀ ਹੈ। ਗੁਰੂ ਕੀ ਗਤਿ ਗੁਰੂ ਜੀ ਆਪ ਜਾਣਨ। ਜੇ ਆਪਣੀ ਨਿਮਾਣੀ ਸੋਚ ਕਰੀਏ ਤਾਂ ਪਹਿਲਾ ਖਿਆਲ ਇਹ ਲੰਘਦਾ ਹੈ ਕਿ ਸ਼ਾਯਦ ਸ੍ਰੀ ਗੁਰੂ ਜੀ ਦਾ ਕੋਈ ਦੇਹਧਾਰੀ ਗੁਰੂ ਹੋਵੇ ਤੇ ਉਸ ਦੀ ਮੇਹਰ ਦੇ ਸ਼ੁਕਰਾਨੇ ਤੇ ਸੁੰਦਰਤਾ ਦੇ ਦੈਵੀ ਰਸ ਵਿਚ ਉਸ ਦੀ ਕੀਰਤੀ ਕੀਤੀ ਹੈ। ਇਸ ਪਹਿਲੂ ਵਿਚ ਪਹਿਲੀ ਗਲ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਦੇਹ ਧਾਰੀ ਗੁਰੂ ਦਾ ਕੋਈ ਪਤਾ ਨਹੀਂ ਦਿਤਾ. ਹਾਂ ਅਕਾਲ ਪੁਰਖ ਨੂੰ ਗੁਰੂ ਦੱਸਿਆ ਹੈ ਯਥਾ:—

ਹਉ ਢਾਢੀ ਵੇਕਾਰੁ ਕਾਰੈ ਲਾਇਆ ।। ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ।।<br>
ਢਾਢੀ ਸਚੈ ਮਹਲਿ ਖਸਮਿ ਬੁਲਾਇਆ ।। ਸਚੀ ਸਿਫਤਿ ਸਾਲਾਹਿ ਕਪੜਾ ਪਾਇਆ ।।<br>
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ।। ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ।।<br>
ਢਾਢੀ ਕਰੇ ਪਸਾਉ ਸਬਦੁ ਵਜਾਇਆ ।। ਨਾਨਕ ਸਚੁ ਸਾਲਾਹਿ ਪੂਰਾ ਪਾਇਆ ।। ੨੭ ।।

[ਵਾਰ ਮਾਝ ਮਹਲਾ ੧-੨੭]

ਸੋ ਸਪਸ਼ਟ ਦੱਸ ਰਹੇ ਹਨ ਕਿ ਨਾਮ ਤੇ ਸਿਫਤ ਸਲਾਹ ਦਾ ਹੁਕਮ ਮੈਨੂੰ ਸਚੇ ਮਹਿਲੋਂ. ਹਜ਼ੂਰੋਂ ਹੋਇਆ. ਜਿਥੇ ਪ੍ਰਭੂ ਨੇ ਮੈਨੂੰ ਆਪ ਸੱਦ ਘੱਲਿਆ ਸੀ ਤੇ ਸਨਮਾਨ ਬਖਸ਼ਿਆ ਗੁਰਿਆਈ ਦਾ।

ਸਿਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਾਫ ਪੁੱਛਿਆ ਹੈ:—

ਤੇਰਾ ਕਵਣੁ ਗੁਰੂ ਜਿਸਕਾ ਤੂ ਚੇਲਾ ? [ਸਿਧ ਗੋਸਟਿ-੪੩]

ਗੁਰੂ ਜੀ ਨੇ ਜਵਾਬ ਦਿੱਤਾ ਹੈ:—

ਸਬਦੁ ਗੁਰੂ ਸੁਰਤਿ ਧੁਨਿ ਚੇਲਾ ।। [ਸਿਧ ਗੋਸਟਿ-੪੪]

ਇਸ ਤੋਂ ਸਿਧਾਂ ਨੂੰ ਕੋਈ ਟਪਲਾ ਨਾ ਲਗੇ ਫੇਰ ਫੁਰਮਾਯਾ:—

ਨਾਨਕ ਜੁਗਿ ਜੁਗਿ ਗੁਰ ਗੋਪਾਲਾ ।। [ਸਿਧ ਗੋਸਟਿ-੪੪]

ਨਾਨਕ ਦਾ ਗੁਰੂ ਜੁਗਾਂ ਜੁਗਾਂ ਵਿਚ (ਰਹਿਣੇ ਵਾਲਾ=ਗੋਪਾਲ) ਪ੍ਰਭੂ ਹੈ । ਫੇਰ ਦੇਖੋ ਆਪ ਨੇ ਫੁਰਮਾਯਾ ਹੈ:—

ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ।।

[ਸੋਰਠਿ ਮਹਲਾ ੧-੧੧]

ਇਸ ਤਰ੍ਹਾਂ ਇਹ ਖਿਆਲ ਕਿ ਅੰਕ ੭-੮ ਵਿਚ ਵ੍ਯਕਤੀਗਤ ਗੁਰੂ ਦੀ ਮਹਿਮਾ ਹੈ. ਸਿਰੇ ਨਹੀਂ ਚੜ੍ਹਦਾ । ਫੇਰ ਜੇ ਖਿਆਲ ਕਰੋ ਕਿ ਅੰਕ ੭-੮ ਵਿਚ ਵਿਸ਼ਨੂੰ ਜੀ ਦਾ ਰੂਪਕ ਬੱਧਾ ਤੇ ਗੁਣ ਗਾਏ ਹਨ. ਤਦ ਆਪ ਦੇ ਇਹ ਵਾਕ ਇਸ ਖਿਆਲ ਨੂੰ ਰੋਕ ਦੇਂਦੇ ਹਨ:—

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ।।
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ।।
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ।।
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ।। [ਜਪੁਜੀ.-੩੦]

ਅਰਥ ਭਾਵ ਇਹ ਹੈ ਕਿ ਬਰਮਾ. ਵਿਸ਼ਨੂੰ ਤੇ ਸ਼ਿਵ ਵਾਹਿਗੁਰੂ ਨੂੰ ਨਹੀਂ ਦੇਖਦੇ. ਓਹ ਉਹਨਾਂ ਨੂੰ ਦੇਖਦਾ ਹੈ ।

ਇਸ ਤੋਂ ਸਿੱਧ ਹੋਇਆ ਕਿ ਤਿੰਨਾਂ ਦੇਵਤਿਆਂ ਵਿਚੋਂ ਕਿਸੇ ਇਕ ਨੂੰ ਗੁਰੂ ਜੀ ਅਪਣਾ ਵਾਹਿਗੁਰੂ ਨਹੀਂ ਮੰਨ ਰਹੇ* ।

ਹੁਣ ਜੇ ਸੋਚੀਏ ਕਿ ਏਹ ਦੋ ਅੰਕ ਵਿਸ਼ਨੂੰ ਰੂਪੀ ਕਰਤਾਰ ਦੇ ਹਨ ਜੈਸਾ ਕਿ ਤੀਸਰੇ ਪਾਤਸ਼ਾਹ ਨੇ ਫੁਰਮਾਇਆ ਹੈ:—

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ।।

[ਅਨੰਦ-੩੬]

ਪਰ ਇਨ੍ਹਾਂ ਦੋ ਅੰਕਾਂ ੭ ਤੇ ੮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵਿਸ਼ਵ ਨੂੰ ਹਰੀ ਰੂਪ ਦੇਖਕੇ ਗੁਣ ਗਾ ਰਹੇ ਸਹੀ ਨਹੀਂ ਹੁੰਦੇ, ਕਿਉਂਕਿ ਇਨ੍ਹਾਂ ਦੋ ਅੰਕਾਂ ਵਿਚ ਸਾਕਾਰ ਵ੍ਯਕਤੀ ਦੇ ਅੰਗਾਂ ਦਾ ਵਰਣਨ ਹੈ ।

ਜੇ ਸੋਚੀਏ ਕਿ ਇਹ ਉਸ ਪ੍ਰਕਾਰ ਦਾ ਉਚਾਰ ਹੈ ਜਿਸ ਪ੍ਰਕਾਰ ਦਾ 'ਸਹਸ ਤਵ ਨੈਨ' ਵਿਚ ਵਾਹਿਗੁਰੂ ਜੀ ਨੂੰ ਨੈਣਾਂ ਵਾਲਾ ਕਿਹਾ ਹੈ ਤਦ ਬੀ ਉਸ ਤੋਂ ਵਿਲੱਖਣਤਾ ਦਿੱਸਦੀ ਹੈ. ਕਿਉਂਕਿ ਓਥੇ 'ਸਹਸ ਤਵ ਨੈਨ' ਕਹਿੰਦਿਆਂ ਨਾਲ ਹੀ 'ਨਨ ਨੈਨ ਹਰਿ ਤੋਹਿ ਕਉ' ਫੁਰਮਾਕੇ ਉਸ ਦੀ ਵਿਸ਼ਵ ਰੂਪਤਾ ਦੱਸਦੇ ਹੋਏ ਆਕਾਰ ਰਹਿਤ ਨਿਰਗੁਣ ਸਰੂਪਤਾ ਫੁਰਮਾ ਦਿਤੀ ਹੈ ।

ਸਭ ਪਾਸਿਆਂ ਤੋਂ ਵੀਚਾਰਧਾਰਾ ਰੁਕ ਕੇ ਇਉਂ ਰੁਖ਼ ਕਰਦੀ ਹੈ ਕਿ ਭਗਤਾਂ ਦੇ ਪ੍ਰੇਮ ਭਰੇ ਭਾਵ ਵਿਚ ਨਿਰਗੁਣ ਪ੍ਰਭੂ ਦੇ ਪ੍ਰੇਮੀਆਂ ਨੂੰ ਨਿਰਗੁਣ ਵਿਚ ਛੁਹ. ਲੱਖਤਾ ਤੇ ਲੀਨਤਾ ਦੇ ਹੁਲਾਰੇ ਲੈ ਲੈ ਕੇ ਤੇ ਵ੍ਯਾਪਕ ਦੀ ਅਨੁਭਵਤਾ ਵਿਚ ਰਹਿੰਦਿਆਂ ਹੋਇਆਂ ਬੀ ਸਰੀਰਕ ਅੱਖਾਂ ਨਾਲ ਸਰੀਰਕ ਦਰਸ਼ਨਾਂ ਦੀ ਤੀਬਰ ਅਭਿਲਾਖਾ ਹੁਲਾਰੇ ਮਾਰ ਜਾਂਦੀ ਹੈ । ਖਾਸ ਕਰ ਪ੍ਰਭੂ ਪ੍ਰੇਮੀ ਜੋ ਕਵੀ ਹੋਵੇ ਤੇ ਰਹਸ੍ਯ ਦਾ ਰਸੀਆ ਹੋਵੇ ।

---

* ਐਉਂ ਬੀ ਲਿਖਿਆ ਹੈ:-ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ।। (ਸਵਈਏ ਮ: ੩ ਕੇ-੧੬]

ਸ੍ਰੀ ਗੁਰੂ ਜੀ ਨਿਰੇ ਫ਼ਿਲਸਫ਼ੇ ਦੇ ਹਿਸਾਬੀ ਦਾਨੇ ਨਹੀਂ, ਆਪ ਉੱਚ ਵਲਵਲਿਆਂ ਦੇ ਪ੍ਰੇਮੀ ਹਨ । ਪ੍ਰੇਮ ਆਪ ਦਾ ਵਾਹਿਗੁਰੂ ਨਾਲ ਹੈ । ਪਰ ਦੈਵੀ ਪ੍ਰੇਮ:-

ਆਪਿ ਨਰਾਇਣੁ ਕਲਾ ਧਾਰਿ ਜਗਿ ਮਹਿ ਪਰਵਰਿਯਉ ।। [ਸਵਾਈਏ ਮਹਲੇ ਤੀਜੇ ਕੇ-੧੬]

ਆਪ ਮਾਨੁਖ ਹੋਕੇ ਪ੍ਰੇਮੀ ਨਹੀਂ ਹੋਏ, ਆਪ ਪ੍ਰੇਮ ਸਰੂਪ ਹਨ ਤੇ ਮਗਰੋਂ ਮਾਨੁਖ ਹੋਏ ਹਨ ਤੇ ਪ੍ਰੇਮ ਆਪ ਦਾ 'ਸਰੂਪ' ਹੈ* । ਫੇਰ ਆਪ ਕਵੀ ਹਨ, ਆਪ ਨੂੰ 'ਨਾਨਕ ਸਾਇਰ' ਆਪ ਆਖਦੇ ਹਨ । ਸੋ ਕਾਵ੍ਯ ਕਲਾ, ਆਪ ਦੇ ਅੰਦਰ ਦੈਵੀ ਕਮਾਲ ਦੀ ਹੈ, ਫਿਰ ਇਹ ਕਾਵ੍ਯ ਕਲਾ, ਰਹਸ੍ਯ ਵਾਦ ਦੇ ਬੀ ਕਮਾਲ ਦੀ ਹੈ, ਜੋ ਵਿਸਮਾਦ ਦੇ ਪੰਘੂੜੇ ਝੂਟਦੀ ਹੈ । ਇਹ ਵਿਸਮਾਦੀ ਪੀਂਘ ਇਕ ਹੁਲਾਰੇ ਸਾਂਈ ਦੀ ਛੁਹ ਤੇ ਲੀਨਤਾ ਵਿਚ ਲਿਜਾਂਦੀ ਹੈ, ਪਰਤਵੇਂ ਹੁਲਾਰੇ ਪ੍ਰੇਮ, ਪ੍ਰੇਮ ਦੀਆਂ ਕਸਕਾਂ, ਬਿਰਹ ਤੇ ਬਿਰਹ ਦੇ ਅਣੀਆਲੇ ਤੀਰਾਂ ਦੀ ਚੋਭ ਦੇ ਦਰਸ਼ਨ ਤੇ ਮਿਲਾਪ ਦੀ ਪੀੜਾ ਭਰੀ ਅਕਾਂਖ੍ਯਾ ਤੇ ਰਸ ਭਰੀ ਅਭਿਲਾਖ ਪੈਦਾ ਕਰਦੀ ਹੈ ਜੋ ਸਾਰੇ ਗਜ਼ ਤਰਾਜ਼ੂ, ਜੋ ਫਿਲਾਸਫੀ ਯਾ ਬੁੱਧੀ ਤੇ ਗ੍ਯਾਨ ਮੰਡਲ ਲਾਉਂਦੇ ਹਨ, ਨੂੰ ਉਲੰਘ ਜਾਂਦੀ ਹੈ, ਹਾਂ ਕਦੇ ਇਸ ਪ੍ਰਕਾਰ ਦੀ ਤੀਬ੍ਰ ਬਿਰਹ ਪੀੜਾ ਇਨ੍ਹਾਂ ਮਿਜ਼ਾਜੀ ਨੈਣਾਂ ਨਾਲ ਅਰੂਪ ਹਕੀਕਤ ਨੂੰ ਮਿਜ਼ਾਜ ਦੇ ਲਿਬਾਸ ਵਿਚ ਦੇਖਣ ਦੀ ਅਝੱਲ ਅਕਾਂਖ੍ਯਾ ਪੈਦਾ ਕਰ ਦੇਂਦੀ ਹੈ । ਜਾਪਦਾ ਹੈ ਕਿ ਅਪਣੇ ਅਰੂਪ ਪ੍ਰੀਤਮ ਦੇ ਗੁਣ ਗਾਉਂਦੇ, ਰਸ ਮਾਣਦੇ ਇਹ ਸ਼ਬਦ ਬਰਖਾ ਦੀ ਮਿੱਠੀ ਮਿੱਠੀ ਫੁਹਾਰ ਵਾਙੂ ਉਚਾਰਦੇ ਗਾਉਂਦੇ ਬੈਠੇ ਹਨ । ਪਾਸ ਬੈਠਾ ਕੋਈ ਪ੍ਰੇਮੀ ਆਪ ਦੇ ਰਸ ਗੁੱਧੇ ਗ੍ਯਾਨ ਨੂੰ ਮਲਕੜੇ ਅੰਕਿਤ ਕਰੀ ਜਾਂਦਾ ਹੈ । ਛੇਵੇਂ ਪਦੇ ਦੇ ਬਾਦ ਜਾਪਦਾ ਹੈ ਕਿ ਆਪ ਜੀ ਨੂੰ ਅਚਾਨਕ 'ਹਕੀਕਤ' ਦੇ 'ਮਿਜ਼ਾਜ' ਵਿਚ ਦਰਸ਼ਨਾਂ ਦੀ ਸਿੱਕ ਪੀੜਾ ਉੱਠੀ । ਅਪਣੇ ਰੂਪ ਰੇਖ ਰੰਗ ਤੋਂ ਨ੍ਯਾਰੇ ਪ੍ਰੀਤਮ ਨੂੰ ਮਾਨੁੱਖੀ ਸਰੂਪ ਵਿਚ ਦਰਸ਼ਨ ਦੀ ਅਭਿਲਾਖ ਨੇ ਬੇਤਾਬ ਕਰ ਦਿਤਾ । ਆਪ ਹਨ ਆਪ, 'ਹਰਨ ਭਰਨ' ਆਪ ਦਾ 'ਨੇਤ੍ਰ ਫੋਰ' ਹੈ । ਆਪ ਦੇ ਫੁਰਨੇ ਨੇ ਉਚਾਰਨ ਤੋਂ ਪਹਿਲਾਂ ਹੀ ਮੂਰਤੀਮਾਨ ਹੋ ਜਾਣਾ ਹੈ । ਤਤਛਿਨ ਆਕਾਂਖ੍ਯਤ ਸੂਰਤ ਪ੍ਰਭੂ ਦੀ 'ਸੁਰਤ ਮੰਡਲਾਂ' ਵਿਚ 'ਹਕੀਕਤ' ਨੂੰ 'ਮਿਜ਼ਾਜ' ਵਿਚ ਮੂਰਤੀਮਾਨ ਤੱਕ ਤੱਕ ਕੇ ਨਵੇਂ ਗੁਣਾਨੁਵਾਦਾਂ ਵਿਚ ਰਸਨਾਂ ਰਚ ਗਈ ਹੈ । ਸੋ ਆਪ ਜੀ ਅਪਣੀ ਮੋਹਨ ਮੂਰਤੀ ਦੇ ਅੰਗ ਪ੍ਰਤਿ ਅੰਗ ਤੇ ਕ੍ਰਿਯਾਵਾਂ ਦੇ ਗੀਤ ਗਾ ਰਹੇ ਹਨ, ਤੇ ਬੇਵਸਾ ਜਗਤ ਦਾ ਭਲਾ ਬੀ ਮੂੰਹੋਂ ਨਿਕਲ ਰਿਹਾ ਹੈ 'ਜਪਹੁ ਤੁਸੀ ਸਹੇਲੀਹੋ...' ਉਸ ਦੀ ਸੁੰਦਰਤਾ, ਚੜ੍ਹਦੀ ਜਵਾਨੀ, ਗੌਰ ਰੰਗ, ਸੋਨੇ ਵਰਗਾ ਚਮਕਦਾ ਦੇਖਦੇ, ਮਸਤ ਹਾਥੀ ਦੀ ਚਾਲ ਤੁਰਦਾ ਤੱਕਦੇ ਤੇ ਅਤਿ ਮਿਠੀ ਬਾਣੀ ਬੋਲਦਾ ਸੁਣਦੇ, ਆਪ ਨੂੰ ਦਾਸ ਦਾਸ ਕਹਿੰਦੇ, ਜਾਪਦਾ ਹੈ, ਮਗਨ ਹੋ ਜਾਂਦੇ ਹਨ, ਬੋਲ ਬੰਦ ਹੋ ਜਾਂਦਾ ਹੈ ਤੇ ਸ਼ਬਦ ਬੀ ਬੱਸ ਹੋ ਜਾਂਦਾ ਹੈ । ਲਿਖਿਆ ਨਹੀਂ ਕਿਸੇ ਨੇ ਉਸ ਵੇਲੇ ਦਾ ਹਾਲ ਪਰ ਅਚਰਜ ਨਹੀਂ ਕਿ ਇਸ ਮਗਨਤਾ ਵਿਚ ਇਕ ਅੱਧਾ ਦਿਨ ਟਿਕੇ ਹੀ ਰਹੇ ਹੋਣ, ਜੈਸਾ ਕਿ ਜਨਮ ਸਾਖੀਆਂ ਵਿਚ ਕਈ ਵੇਰ ਦਿਨ ਭਰ ਯਾ ਰਾਤ ਭਰ ਮਗਨ ਪਏ ਰਹਿਣੇ ਦਾ ਜ਼ਿਕਰ ਆਉਂਦਾ ਹੈ ।

**ਨਿਰੁਕ੍ਤ**—ਭਿਖ ਭਵਾਈਆ—ਭਿਖ੍ਯਾ ਮੰਗਣ ਵਿਚ ਭੁਆਇਆ ਹੈ । ਭਾਵ ਮੰਗਤੇ ਬਣਾ ਦਿਤੇ ਹਨ ।　**ਤਾਮਿ**—ਤਾਂ, ਤਦ ।　**ਅਹਿਲਾ**—ਸੁਹਣਾ । ਬਾਂਕਾ ।

**ਸਾਉ**—ਸੁਆਦ ।　**ਜਾਮਿ**—ਜਾਂ, ਜਦ ਤੱਕ । ਜਦ ਤੋੜੀ ।

**ਬੰਕੇ**—ਬਾਂਕੇ, ਛੈਲ ਛਬੀਲੇ, ਸੁਹਣੇ ।　**ਲੋਇਣ**—ਨੈਣ । ਅੱਖਾਂ ।

**ਰਸੀਲਾ**—ਸੁਹਾਵਣੇ ।　**ਸੋਵੰਨ**—ਸੋਨਾ, ਸੁਨਹਿਰੀ ।

---

* ਭਾਈ ਗੁਰਦਾਸ ਜੀ ਦਾ ਕਥਨ ਹੈ:-

ਨਿਰੰਕਾਰ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ ।। (ਵਾਰ ੨੪-੨੫)

ਨਿਰੰਕਾਰ ਆਕਾਰ ਕਰਿ ਸਤਿਗੁਰੁ ਗੁਰਾਂ ਗੁਰੂ ਅਬਿਨਾਸੀ ।। (ਵਾਰ ੩੯-੧੭]

ਕ੍ਰਿਸਨ ਮਾਲਾ—ਉਹ ਮਾਲਾ ਜੋ ਕ੍ਰਿਸ਼ਨ ਜੀ ਪਹਿਨਿਆ ਕਰਦੇ ਸਨ, ਬੈਜੰਤੀ ਮਾਲਾ।
ਸਿਖ—ਸਿਖਜਾ। ਜਾਲਾ—ਮੈਲ, ਕਾਈ।
ਮਧੁਰਾੜੀ—ਮਿੱਠੀ। ਮਿਠਾਸ ਵਾਲੀ। ਕੋਕਿਲਾ—ਕੋਇਲਾਂ।
ਤਰਲ—ਚੰਚਲ, ਸੁੰਦਰ, ਕੋਮਲ। ਤਰਲ ਜੁਆਣੀ—ਚੜ੍ਹਦੀ ਜੁਆਨੀ ਵਾਲੀ।
ਸਾਰੰਗ—ਹਾਥੀ। ਇਸ ਪਦ ਦੇ ੫੦ ਤੋਂ ਬੀ ਉਪਰ ਅਰਥ ਹਨ, ਪਰ ਏਥੇ ਹਾਥੀ ਅਰਥ ਲਗਦਾ ਹੈ। ਸੰਧੂਰਏ—ਸੰਧੂਰਿਆ ਹੋਇਆ। ਜਿਸ ਦੇ ਮੱਥੇ ਤੇ ਸੰਧੂਰ ਲਾਕੇ ਉਸ ਨੂੰ ਸ਼ਿੰਗਾਰਿਆ ਜਾਂਦਾ ਹੈ।
ਉਦਕੁ—ਪਾਣੀ। ਜਲ। ਵਾਣੀ—ਵਾਂਙੂ।

[ਵਡਹੰਸੁ ਮਹਲਾ ੩, ਛੰਤ ੧-੩]

## ਵਡਹੰਸੁ ਮਹਲਾ ੩ ਛੰਤ　ੴ ਸਤਿਗੁਰ ਪ੍ਰਸਾਦਿ ॥

**ਪ੍ਰਾਕਥਨ—** ਗੁਣਵੰਤੀ ਦੇ ਮਿਲਾਪ ਤੇ ਔਗੁਣਵੰਤੀ ਦੇ ਮਿਲਾਪ ਲਈ ਪ੍ਰਯਤਨ ਵਰਣਨ ਹੋਏ ਹਨ।

**ਮੂਲ**

ਆਪਣੇ ਪਿਰ ਕੈ ਰੰਗਿ ਰਤੀ ਮੁਈਏ ਸੋਭਾਵੰਤੀ ਨਾਰੇ।। ਸਚੈ ਸਬਦਿ ਮਿਲਿ ਰਹੀ ਮੁਈਏ ਪਿਰੁ ਰਾਵੇ ਭਾਇ ਪਿਆਰੇ।। ਸਚੈ ਭਾਇ ਪਿਆਰੀ ਕੰਤਿ ਸਵਾਰੀ ਹਰਿ ਹਰਿ ਸਿਉ ਨੇਹੁ ਰਚਾਇਆ।। ਆਪ ਗਵਾਇਆ ਤਾ ਪਿਰੁ ਪਾਇਆ ਗੁਰ ਕੈ ਸਬਦਿ ਸਮਾਇਆ।। ਸਾ ਧਨ ਸਬਦਿ ਸੁਹਾਈ ਪ੍ਰੇਮ ਕਸਾਈ ਅੰਤਰਿ ਪ੍ਰੀਤਿ ਪਿਆਰੀ।। ਨਾਨਕ ਸਾ ਧਨ ਮੇਲਿ ਲਈ ਪਿਰਿ ਆਪੇ ਸਾਚੈ ਸਾਹਿ ਸਵਾਰੀ।। ੧।।

ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ।। ਗੁਰਮੁਖਿ ਜਿਨੀ ਰਾਵਿਆ ਮੁਈਏ ਪਿਰੁ ਰਵਿ

**ਅਰਥ**

ਹੇ ਪਿਆਰੀਏ! ਹੇ ਆਪਣੇ ਪਤੀ ਦੇ ਪ੍ਰੇਮ ਵਿਚ ਰੱਤੀ ਹੋਈ ਸੋਭਾਵੰਤੀ ਬੀਬੀਏ! ਹੇ ਸੱਚੇ ਸ਼ਬਦ ਵਿਚ ਮਿਲ ਰਹੀ ਪਿਆਰੀਏ! (ਤੂੰ) ਪਤੀ ਨੂੰ ਪਿਆਰ ਭਾਵਨਾ ਨਾਲ ਮਾਣ ਰਹੀ ਹੈਂ। (ਤੂੰ) ਹਰਿ ਹਰਿ (ਨਾਮ) ਨਾਲ ਨੇਹੁੰ ਲਾਇਆ (ਤਾਂ) ਸੱਚੇ ਪ੍ਰੇਮ ਕਰਕੇ ਕੰਤ ਦੀ ਸਵਾਰੀ ਹੋਈ ਪਿਆਰੀ (ਹੋ ਗਈ। ਹਾਂ ਤੂੰ ਆਪਣਾ) ਆਪ ਗਵਾ ਲਿਆ, (ਗਵਾ ਲਿਆ ਨਹੀਂ, ਤੂੰ) ਗੁਰੂ ਦੇ ਸ਼ਬਦ ਵਿਚ ਸਮਾ ਲਿਆ ਤਾਂ ਪਤੀ ਪਾ ਲਿਆ ਹੈ। (ਉਸ ਪਤੀ ਦਾ ਬਿਰਦ ਹੈ ਕਿ ਜਿਸ) ਇਸਤ੍ਰੀ ਨੂੰ ਸ਼ਬਦ ਦੁਆਰਾ ਪ੍ਰੇਮ ਦੀ ਖਿੱਚ ਪਈ ਹੈ (ਜਿਸ ਦੇ) ਅੰਦਰ (ਪਤੀ ਦੀ ਹੀ) ਪ੍ਰੀਤ ਪਿਆਰੀ ਹੋ ਗਈ ਹੈ, ਉਹ ਇਸਤ੍ਰੀ ਪਤੀ (ਪਰਮੇਸ਼ੁਰ) ਨੇ ਆਪੇ (ਆਪਣੇ ਨਾਲ) ਮੇਲ ਲਈ ਹੈ। (ਹਾਂ) ਹੇ ਨਾਨਕ! ਸੱਚੇ ਸਾਹਿਬ ਨੇ (ਉਹ ਆਪ ਹੀ) ਸੰਵਾਰ ਲਈ ਹੈ।। ੧।।

[ਹੁਣ ਅਉਗੁਣਵੰਤੀ ਚੱਲੀ] ਹੇ ਗੁਣਾਂ ਤੋਂ ਹੀਣ ਪਿਆਰੀਏ! (ਆਪਣੇ) ਪਤੀ ਪਰਮੇਸ਼ੁਰ* ਨੂੰ ਹਾਜ਼ਰ ਹਜ਼ੂਰ ਵੇਖ। ਹੇ ਪਿਆਰੀ! ਜਿਨ੍ਹਾਂ ਨੇ ਗੁਰੂ ਦੁਆਰਾ (ਪਤੀ ਪਰਮੇਸ਼ੁਰ ਨੂੰ) ਮਾਣਿਆ ਹੈ (ਉਨ੍ਹਾਂ ਨੇ ਪ੍ਰਤੀਤ ਕੀਤਾ ਹੈ ਕਿ) ਪਤੀ

* ਪਿਰੁ ਰਾਮ = ਪਿਆਰਾ ਪਤੀ

ਰਹਿਆ ਭਰਪੂਰੇ ਰਾਮ ।। ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜੁਗਿ ਏਕੋ ਜਾਤਾ ।। ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ ।। ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ ।। ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ।। ੨ ।।

ਪਰਮੇਸ਼ੁਰ (ਸਾਰੇ) ਭਰਪੂਰ ਹੋ ਰਿਹਾ ਹੈ । (ਉਨ੍ਹਾਂ ਨੇ) ਪਤੀ ਵਿਆਪਕ ਹੋ ਰਿਹਾ, ਭਰਪੂਰ ਹੋ ਰਿਹਾ, ਹਾਜ਼ਰਾ ਹਜ਼ੂਰ ਵੇਖਿਆ ਹੈ. (ਉਸੇ ਨੂੰ ਉਨ੍ਹਾਂ ਨੇ) ਹਰ ਜੁਗ ਵਿਚ ਇਕੋ ਜਾਣਿਆ ਹੈ । (ਐਸੀ) ਆਲੀ ਭੋਲੀ ਇਸਤ੍ਰੀ ਪਤੀ ਨੂੰ ਸਹਜੇ ਹੀ (ਜਤਨ ਤੋਂ ਬਿਨਾਂ) ਮਾਣਦੀ ਹੈ. (ਉਸ ਨੂੰ) ਕਰਮ ਫਲ ਪ੍ਰਦਾਤਾ (ਅਰਥਾਤ ਪਰਮੇਸ਼ੁਰ ਆਪੇ) ਆ ਮਿਲਦਾ ਹੈ । ਜਿਸ ਨੇ ਹਰੀ ਰਸ ਚਖਿਆ ਹੈ. ਸ਼ਬਦ ਦੁਆਰਾ ਉਸ ਨੂੰ ਉਚਾਰਿਆ ਹੈ ਤੇ ਸਤਿਸੰਗ ਵਿਚ ਮਿਲੀ ਰਹਿੰਦੀ ਹੈ । ਹੇ ਨਾਨਕ ! ਪਤੀ ਨੂੰ ਉਹ ਇਸਤ੍ਰੀ ਭਾਉਂਦੀ ਹੈ ਜੋ ਸ਼ਬਦ (=ਨਾਮ) ਦੁਆਰਾ ਹਾਜ਼ਰ ਰਹਿੰਦੀ ਹੈ ।। ੨ ।।

ਸੋਹਾਗਣੀ ਜਾਇ ਪੂਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ ।। ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪੁ ਨ ਗਵਾਇਆ ।। ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ ਰੰਗ ਸਿਉ ਰਲੀਆ ਮਾਣੈ ।। ਸਦਾ ਰੰਗਿ ਰਾਤੀ ਸਹਜੇ ਮਾਤੀ ਅਨਦਿਨੁ ਨਾਮੁ ਵਖਾਣੈ ।। ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਕਾ ਪ੍ਰੇਮੁ ਸੁਭਾਇਆ ।। ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚੁ ਸੀਗਾਰ ਬਣਾਇਆ ।। ੩ ।।

ਹੇ ਪਿਆਰੀ ! ਜਿਨ੍ਹਾਂ ਸੁਹਾਗਣਾਂ ਨੇ (ਮਨ) ਵਿਚੋਂ ਆਪਾ ਭਾਵ (ਅਰਥਾਤ ਹੰਕਾਰ) ਗੁਆ ਲਿਆ ਹੈ. (ਉਨ੍ਹਾਂ ਨੂੰ) ਜਾਕੇ ਪੁਛ (ਉਹ ਦੱਸਣਗੀਆਂ ਕਿ) ਹੇ ਪਿਆਰੀਏ ! ਜਿਨ੍ਹਾਂ ਨੇ (ਮਨ) ਵਿਚੋਂ ਆਪਾ ਨਹੀਂ ਗਵਾਇਆ. (ਉਨ੍ਹਾਂ ਨੇ) ਪਤੀ ਦਾ ਹੁਕਮ ਨਹੀਂ ਪਾਇਆ (ਅਰਥਾਤ ਹੁਕਮ ਨਹੀਂ ਪਛਾਣਿਆ)। ਜਿਨ੍ਹਾਂ ਨੇ ਆਪਾ ਗਵਾਇਆ ਹੈ ਉਨ੍ਹਾਂ ਨੇ ਪਤੀ ਪਾਇਆ ਹੈ. (ਉਹ) ਪ੍ਰੇਮ ਨਾਲ ਅਨੰਦ ਮਾਣ ਰਹੀਆਂ ਹਨ । (ਹਾ. ਐਸੀ ਸੁਹਾਗਣ) ਸਦਾ ਪ੍ਰੇਮ ਵਿਚ ਰੱਤੀ ਰਹਿੰਦੀ ਹੈ. ਸਹਜ ਵਿਚ (ਅਰਥਾਤ ਆਤਮ ਸੁੱਖ ਵਿਚ) ਮਸਤ ਰਹਿੰਦੀ ਹੈ. ਸਦਾ ਨਾਮ ਉਚਾਰਦੀ ਹੈ । (ਉਹ) ਇਸਤ੍ਰੀ ਵੱਡੇ ਭਾਗਾਂ ਵਾਲੀ ਹੈ, ਜਿਸ ਨੂੰ ਹਰੀ ਦਾ ਪ੍ਰੇਮ ਭਾ ਗਿਆ ਹੈ (ਤੇ ਜਿਸ ਦੇ) ਅੰਦਰ ਲਿਵ ਲੱਗ ਗਈ ਹੈ । ਹੇ ਨਾਨਕ ! (ਜਿਸ ਨੇ) ਸੱਚ ਦਾ ਸੀਂਗਾਰ ਬਣਾ ਲਿਆ ਹੈ (ਉਹ) ਸਹਜ (ਅਰਥਾਤ ਆਤਮ ਸੁਖ) ਵਿਚ ਰੱਤੀ ਰਹਿੰਦੀ ਹੈ ।। ੩ ।।

ਹਉਮੈ ਮਾਰਿ ਮੁਈਏ ਤੂ ਚਲੁ ਗੁਰ ਕੈ ਭਾਇ ।। ਹਰਿ ਵਰੁ ਰਾਵਹਿ ਸਦਾ ਮੁਈਏ ਨਿਜ ਘਰਿ ਵਾਸਾ ਪਾਇ ।। ਨਿਜ ਘਰਿ ਵਾਸਾ ਪਾਏ ਸਬਦੁ ਵਜਾਏ ਸਦਾ ਸੁਹਾਗਣਿ ਨਾਰੀ ।। ਪਿਰੁ ਰਲੀਆਲਾ ਜੋਬਨੁ ਬਾਲਾ ਅਨਦਿਨੁ ਕੰਤਿ ਸਵਾਰੀ ।। ਹਰਿ ਵਰੁ ਸੋਹਾਗੋ ਮਸਤਕਿ ਭਾਗੋ ਸਚੈ ਸਬਦਿ ਸੁਹਾਏ ।। ਨਾਨਕ ਕਾਮਣਿ ਹਰਿ ਰੰਗਿ ਰਾਤੀ ਜਾ ਚਲੈ ਸਤਿਗੁਰ ਭਾਏ ।। ੪ ।। ੧ ।।

ਹੇ ਪਿਆਰੀਏ ! ਹਉਮੈ ਨੂੰ ਮਾਰ ਤੇ ਗੁਰੂ ਦੇ ਭਾਣੇ ਵਿਚ ਚਲ. ਹੇ ਪਿਆਰੀਏ ! (ਫਿਰ ਤੂੰ) ਆਪਣੇ ਸਰੂਪ ਵਿਚ ਵਾਸਾ ਪਾਏਂਗੀ ਤੇ ਪਰਮੇਸ਼ਰ ਪਤੀ ਨੂੰ ਸਦਾ ਮਾਣੇਂਗੀ । ਜੋ ਇਸਤ੍ਰੀ ਸ਼ਬਦ ਨੂੰ ਵਜਾਉਂਦੀ (ਅਰਥਾਤ ਨਾਮ ਜਪਦੀ ਹੈ ਉਹ) ਆਪਣੇ ਸਰੂਪ ਵਿਚ ਵਾਸਾ ਪਾਏਗੀ ਤੇ ਸਦਾ ਸੁਹਾਗਣ ਹੋ ਜਾਏਗੀ । (ਉਹ) ਪਤੀ ਰੰਗ ਰਲੀਆਂ ਵਾਲਾ ਹੈ. (ਜਿਸ ਦਾ) ਜੋਬਨ ਸਦਾ ਜੁਆਨ ਹੈ. (ਉਸ) ਕੰਤ ਤੋਂ (ਉਹ ਇਸਤ੍ਰੀ) ਸਵਾਰੀ ਜਾਏਗੀ (ਅਰਥਾਤ ਉਸ ਦੀ ਹਜ਼ੂਰੀ ਵਿਚ ਰਹਿਣ ਦਾ ਮਾਣ ਪਾਏਗੀ) । (ਜਿਸ ਦੇ) ਮੱਥੇ ਤੇ ਭਾਗ ਹੈ (ਉਹ) ਸੱਚੇ ਸ਼ਬਦ ਦੁਆਰਾ ਹਰੀ ਪਤੀ ਰੂਪੀ ਸੋਹਾਗ ਪਾਕੇ ਸੋਭਾ ਵਾਲੀ ਹੋ ਜਾਂਦੀ ਹੈ । (ਪਰ) ਹੇ ਨਾਨਕ ! (ਇਸ ਤਰ੍ਹਾਂ ਦੇ) ਹਰੀ ਦੇ ਪ੍ਰੇਮ ਵਿਚ ਰਤੀ ਹੋਈ ਇਸਤ੍ਰੀ (ਤਾਂ ਬਣਦੀ ਹੈ) ਜਾਂ ਸਤਿਗੁਰ ਦੇ ਭਾਣੇ ਵਿਚ ਚੱਲੇ ।। ੪ ।। ੧ ।।

**ਵਯਾਖਯਾ**—ਮੁਈਏ ਪਦ ਚੌਹਾਂ ਹੀ ਅੰਕਾਂ ਵਿਚ ਆਉਣ ਕਰਕੇ ਜਾਪ ਜਾਂਦਾ ਹੈ ਕਿ ਚਾਰੇ ਅੰਕ ਇਕੋ ਜਗਯਾਸੂ ਪ੍ਰਤੀ ਹਨ। ਪਰ ਭਾਵ ਵਲ ਧਯਾਨ ਦਿੱਤਿਆਂ ਸਹੀ ਹੁੰਦਾ ਹੈ ਕਿ ਪਹਿਲਾ ਅੰਕ 'ਗੁਣਵੰਤੀ' ਨੂੰ ਵਰਣਨ ਕਰਦਾ ਹੈ, ਚਾਹੇ ਪਦ ਗੁਣਵੰਤੀ ਵਿਚ ਨਹੀਂ, ਸ਼ੋਭਾਵੰਤੀ ਹੈ, ਸ਼ੋਭਾ ਗੁਣਾਂ ਕਰਕੇ ਹੀ ਹੋਇਆ ਕਰਦੀ ਹੈ। ਤੀਸਰੇ ਅੰਕ ਵਿਚ ਔਗੁਣਵੰਤੀ ਪਦ ਪਿਆ ਹੈ ਤੇ ਤਿੰਨਾਂ ਵਿਚ ਔਗੁਣਵੰਤੀ ਨੂੰ ਗੁਣਵੰਤੀ ਦਾ ਆਦਰਸ਼ ਸਮਝਾਇਆ ਹੈ, ਇਸੇ ਕਰਕੇ ਪਹਿਲੇ ਅੰਕ ਵਿਚ ਉਸ ਆਦਰਸ਼ ਦਾ ਮੁੱਢ ਬੰਨ੍ਹਿਆ ਹੈ।

ਪਿਛਲੇ ਤਿੰਨਾਂ ਅੰਕਾਂ ਵਿਚ ਜਿਸ ਪ੍ਰਤੀ ਉਪਦੇਸ਼ ਹੈ ਉਹ ਮੋਹ ਮਾਯਾ ਵਿਚ ਫਾਥਾ ਜਗਯਾਸੂ ਨਹੀਂ, ਪਰ ਸਾਈਂ ਪ੍ਰਾਪਤੀ ਦੀ ਘਾਲ ਵਿਚ ਲਗਾ ਹੋਇਆ ਗੁਰ ਸਿਖ ਹੈ। ਜਿਸ ਦੇ ਵਿਚ ਹਉਮੈ ਫੇਰੇ ਮਾਰਦੀ ਹੈ, ਪਰ ਖਹਿੜਾ ਨਹੀਂ ਛੱਡਦੀ, ਜਿਸ ਦੇ ਸਿਮਰਨ ਵਿਚ ਕਦੇ ਅਟਕਾਰੇ ਆ ਜਾਂਦੇ ਹਨ। ਉਸ ਨੂੰ 'ਸਦਾ ਨਾਮ' ਦਾ 'ਹਉਮੈ ਅਤੀਤਤਾ' ਦਾ ਉਪਦੇਸ਼ ਹੈ। 'ਗੁਰੂ ਦੇ ਭਾਇ ਚਲਣ' ਦਾ ਉਪਦੇਸ਼ ਹੈ, ਜਿਸ ਕਰਕੇ ਹਉਮੈ ਦੂਰ ਹੋਸੀ।

ਪਦ 'ਮੁਈਏ' ਦਾ ਅਰਥ ਏਥੇ 'ਗਾਲੀ' ਨਹੀਂ: 'ਮਰਜਾਣੀਏ': ਪਰ ਲਾਡ ਨਾਲ ਕਿਹਾ ਹੈ। ਜਿਸ ਦਾ ਭਾਵ ਹੈ ਪਿਆਰੀਏ। ਦੋਹਾਂ ਨੂੰ ਲਾਡ ਨਾਲ ਕੁਆਉਣ ਕਰਕੇ ਬੀ ਸਹੀ ਹੁੰਦਾ ਹੈ ਕਿ 'ਅਉਗਣ ਵੰਤੀ' ਲਗਾ ਹੋਇਆ ਜਗਯਾਸੂ ਹੈ ਜਿਸ ਨੂੰ ਮੁਕੰਮਲ ਕਰ ਰਹੇ ਹਨ। ਉਹ ਮੋਹ ਮਾਯਾ ਦਾ ਫਾਥਾ ਪਾਪ ਵਿਕਾਰ ਗ੍ਰਸਤ ਪੁਰਖ ਨਹੀਂ।

**ਨਿਰੁਕ੍ਤ**—ਮੁਈਏ—ਅਰਥ ਉੱਤੇ ਆ ਚੁਕਾ ਹੈ।
ਰਾਵੇ—ਮਾਣੇ। ਆਤਮ ਰਸ ਲਵੇ। ਸਾ ਧਨ—ਇਸਤ੍ਰੀ। ਚੰਗੀ ਇਸਤ੍ਰੀ।
ਕਸਾਈ—ਕਸ ਵਿਚ ਆਈ। ਖਿੱਚ ਜਿਸ ਨੇ ਖਾਦੀ ਹੈ (ਪ੍ਰੇਮ ਦੀ)।
ਧਨ—ਇਸਤ੍ਰੀ। ਬਾਲੀ ਭੋਲੀ—ਬਾਲਕ ਵਾਙ ਭੋਲੀ। ਆਲੀ ਭੋਲੀ।
ਕਰਮ ਬਿਧਾਤਾ—ਕਰਮਾਂ ਦੀ ਵਿਧੀ ਬਨਾਉਣ ਵਾਲਾ, ਭਾਵ ਕਰਮਾਂ ਦਾ ਫਲ ਪ੍ਰਦਾਤਾ।
ਹਰਿ ਸਰਿ—ਹਰੀ ਸਰੋਵਰ ਵਿਚ, ਭਾਵ ਸਤਿਸੰਗ ਵਿਚ।
ਰਲੀਆ ਮਾਣੇ— ਖੁਸ਼ੀਆਂ ਭੋਗੇ। ਸੁਆਦ ਲਵੇ, ਭਾਵ ਹੈ ਆਤਮ ਆਨੰਦ ਮਾਣੇ।
ਨਿਜ ਘਰਿ—ਅਪਣਾ ਸ੍ਵੈ ਸਰੂਪ।
ਜੋਬਨੁ ਬਾਲਾ—ਜਿਸ ਦਾ ਜੋਬਨ ਸਦਾ ਜੁਆਨ ਰਹੇ।

**[ਵਡਹੰਸੁ ਮਹਲਾ ੩, ਛੰਤ ੨-੪]**

**ਪ੍ਰਾਕ੍ਕਥਨ**—ਨਾਮ ਜਪਣ ਨੂੰ ਵਪਾਰ ਤੇ ਖੇਤੀ ਵਾਙੂ ਲਾਹੇ ਲੈਣ ਦਾ ਵਸੀਲਾ ਦੱਸਕੇ ਸਚਾ ਲਾਹਾ ਲੈਣਾ ਫੁਰਮਾਉਂਦੇ ਹਨ ਤੇ ਫੇਰ ਹੁਕਮ ਦ੍ਰਿੜਾਉਂਦੇ ਹਨ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩॥ ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ॥ ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ॥ | ਗੁਰਮੁਖ (ਹੋਕੇ) ਜੋ (ਭਗਤੀ ਰੂਪੀ) ਵਪਾਰ (ਕਰਨਾ ਹੈ) ਸਾਰਾ ਚੰਗਾ ਹੈ (ਕਿਉਂ) ਜੇ ਸਹਜ ਦੁਆਰਾ ਕੀਤਾ ਜਾਏ। [ਉਸ ਦਾ ਰੂਪ ਇਹ ਹੈ:—] ਦਿਨ ਰਾਤ ਨਾਮ ਜਪੀਦਾ ਹੈ ਤੇ ਹਰੀ ਰਸ (ਰੂਪ ਉਸ ਦਾ) ਨਫਾ (ਨਾਲੋ ਨਾਲ) ਪੀਵੀਦਾ ਹੈ; (ਅਰਥਾਤ) ਹਰੀ ਰਸ |

ਲਾਹਾ ਹਰਿ ਰਸੁ ਲੀਜੈ ਹਰਿ ਰਾਵੀਜੈ ਅਨਦਿਨੁ ਨਾਮੁ ਵਖਾਣੈ ।। ਗੁਣ ਸੰਗ੍ਰਹਿ ਅਵਗਣ ਵਿਕਣਹਿ ਆਪੈ ਆਪੁ ਪਛਾਣੈ ।। ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ ।। ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ ।। ੧ ।।

(ਰੂਪੀ) ਨਫਾ ਲਈਦਾ ਹੈ (ਤੇ) ਹਰੀ ਨੂੰ ਮਾਣੀਦਾ ਹੈ. [ਕੀਕੂੰ ? ਉੱਤਰ:] ਦਿਨ ਰਾਤ ਨਾਮ ਜਪੀਦਾ ਹੈ । (ਨਾਮ ਜਪ ਦੇ ਨਾਲ ਸਭ) ਗੁਣ ਇਕੱਠੇ ਕਰੀਦੇ ਹਨ ਤੇ ਔਗੁਣ ਤਿਆਗੀਦੇ ਹਨ. (ਐਸਾ ਕਰਨੇ ਵਾਲਾ) ਆਪਣੇ ਆਪ ਨੂੰ ਪਛਾਣ ਲੈਂਦਾ ਹੈ । (ਇਹ ਆਪਾ ਪਛਾਣਨ ਦੀ) ਵਡੀ ਵਡਿਆਈ (ਉਸ ਨੇ) ਗੁਰਮਤਿ ਦੁਆਰਾ ਪਾਈ ਹੈ. (ਸੋ ਤੁਸੀਂ ਬੀ ) ਸੱਚੇ ਸ਼ਬਦ (ਨਾਮ) ਦੁਆਰਾ (ਹਰੀ) ਰਸ ਪੀਓ । ਹੇ ਨਾਨਕ ! ਪ੍ਰਭੂ ਦੀ ਪ੍ਰੀਤ (ਇਕ) ਨਿਰਾਲੀ (ਪ੍ਰੀਤ) ਹੈ. ਕਿਸੇ ਵਿਰਲੇ ਤੋਂ ਗੁਰੂ ਦੁਆਰਾ ਕੀਤੀ ਜਾਂਦੀ ਹੈ ।। ੧ ।।

ਗੁਰਮੁਖਿ ਖੇਤੀ ਹਰਿ ਅੰਤਰਿ ਬੀਜੀਐ ਹਰਿ ਲੀਜੈ ਸਰੀਰਿ ਜਮਾਏ ਰਾਮ ।। ਆਪਣੇ ਘਰ ਅੰਦਰਿ ਰਸੁ ਭੁੰਚੁ ਤੂ ਲਾਹਾ ਲੈ ਪਰਥਾਏ ਰਾਮ ।। ਲਾਹਾ ਪਰਥਾਏ ਹਰਿ ਮੰਨਿ ਵਸਾਏ ਧਨੁ ਖੇਤੀ ਵਾਪਾਰਾ ।। ਹਰਿ ਨਾਮੁ ਧਿਆਏ ਮੰਨਿ ਵਸਾਏ ਬੂਝੈ ਗੁਰ ਬੀਚਾਰਾ ।।

[ਹੁਣ ਹਰਿ ਭਗਤੀ ਨੂੰ ਖੇਤੀ ਦੇ ਨਫੇ ਦੇ ਰੂਪ ਵਿਚ ਵਰਣਨ ਕਰਦੇ ਹਨ] ਹਰੀ (ਭਗਤੀ) ਦੀ ਖੇਤੀ ਗੁਰੂ ਦੁਆਰਾ (ਮਨ ਦੇ) ਅੰਦਰ ਬੀਜੀਦੀ ਹੈ (ਤੇ) ਹਰੀ (ਪ੍ਰਾਪਤੀ ਰੂਪੀ ਉਸ ਦਾ ਫਲ) ਸਰੀਰ ਵਿਚੋਂ ਹੀ ਪ੍ਰਾਪਤ ਕਰ ਲਈਦਾ ਹੈ*. (ਭਾਵ ਹਰੀ ਨੂੰ ਸਰੀਰ ਦੇ ਅੰਦਰੋਂ ਹੀ ਅਨੁਭਵ ਕਰ ਲਈਦਾ ਹੈ. ਸੋ) ਤੂੰ ਆਪਣੇ ਘਰ ਅੰਦਰ ਹੀ (ਹਰੀ) ਰਸ ਭੋਗ. (ਤੇ) ਨਫਾ ਇਸ ਦਾ ਪਰਲੋਕ ਵਿਚ (ਬੀ) ਲੈ । (ਗੱਲ ਕੀਹ ਜੋ ਕੋਈ) ਹਰੀ ਨੂੰ ਮਨ ਵਿਚ ਵਸਾਏਗਾ (ਉਹ) ਪਰਲੋਕ ਵਿਚ ਨਫਾ ਲਏਗਾ, (ਉਸ ਦਾ ਇਹ) ਵਪਾਰ (ਕਿ) ਖੇਤੀ (ਦੁਇ) ਧੰਨਤਾ ਯੋਗ ਹਨ । (ਸੋ ਚਾਹੀਦਾ ਹੈ ਕਿ) ਸਭ ਕੋਈ ਹਰੀ ਨਾਮ ਨੂੰ ਧਿਆਵੇ. ਮਨ ਵਿਚ ਵਸਾਏ ਤੇ ਗੁਰੂ ਦੀ ਵੀਚਾਰ (ਨੂੰ) ਸਮਝੇ (ਭਾਵ ਗੁਰੂ ਦੇ ਭਾਵ ਨੂੰ ਅਨੁਭਵ ਕਰੇ । [ਹੁਣ ਮਨਮੁਖ ਦੀ ਖੇਤੀ ਤੇ ਵਪਾਰ ਨੂੰ ਲੈਂਦੇ ਹਨ] ਮਨਮੁਖ (ਲੋਕ ਆਪਣੀ ਮਨਮੁਖੀ) ਖੇਤੀ ਤੇ ਵਪਾਰ ਕਰ ਕਰਕੇ ਹੁੱਟ ਜਾਂਦੇ ਹਨ, (ਉਨ੍ਹਾਂ ਦੀ) ਤ੍ਰਿਸ਼ਨਾ (ਰੂਪੀ) ਭੁੱਖ ਲਹਿੰਦੀ ਹੀ ਨਹੀਂ । ਹੇ ਨਾਨਕ ! ਮਨ ਦੇ ਅੰਦਰ ਨਾਮ ਨੂੰ ਬੀਜ ਪ੍ਰੇਮ ਨਾਲ ਤੇ (ਗੁਰੂ ਦੇ ਦੱਸੇ) ਸੱਚੇ ਸ਼ਬਦ ਦੁਆਰਾ ।। ੨ ।।

ਮਨਮੁਖ ਖੇਤੀ ਵਣਜੁ ਕਰਿ ਥਾਕੇ ਤ੍ਰਿਸਨਾ ਭੁਖ ਨ ਜਾਏ ।। ਨਾਨਕ ਨਾਮੁ ਬੀਜਿ ਮਨ ਅੰਦਰਿ ਸਚੈ ਸਬਦਿ ਸੁਭਾਏ ।। ੨ ।।

ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ ।। ਗੁਰਮਤੀ ਮਨ ਨਿਜ ਘਰਿ ਵਸਿਆ ਸਚੈ ਸਬਦਿ ਬੈਰਾਗੋ ਰਾਮ ।। ਮੁਖਿ ਮਸਤਕਿ ਭਾਗੋ ਸਚਿ ਬੈਰਾਗੋ ਸਾਚਿ ਰਤੇ ਵੀਚਾਰੀ ।।

[ਇਸ ਭਗਤੀ ਰੂਪੀ ਵਣਜ ਖੇਤੀ ਵਿਚ ਕੌਣ ਲਗਦੇ ਹਨ?] ਹਰੀ (ਨਾਮ) ਦੇ ਵਪਾਰ (ਕਿ ਖੇਤੀ) ਵਿਚ ਉਹ ਪੁਰਖ ਲੱਗੇ ਹਨ ਜਿਨ੍ਹਾਂ ਨੇ ਮੱਥੇ ਉਤੇ ਵਡੇ ਭਾਗਾਂ ਦੀ ਮਣੀ ਹੁੰਦੀ ਹੈ, (ਭਾਵ ਜਿਨ੍ਹਾਂ ਦੇ ਸ਼ੁਭ ਭਾਗ ਹੁੰਦੇ ਹਨ. ਉਨ੍ਹਾਂ ਦਾ) ਮਨ ਗੁਰੂ ਦੀ ਮਤਿ ਦੁਆਰਾ ਆਪਣੇ ਸਰੂਪ ਵਿਚ ਟਿਕ ਗਿਆ (ਹੁੰਦਾ ਹੈ ਤੇ ਓਹ) ਸਚੇ ਸ਼ਬਦ (ਦੇ ਧਾਰਨੀ ਹੋਣ) ਕਰਕੇ ਵੈਰਾਗਵਾਨ ਰਹਿੰਦੇ ਹਨ (ਹਾਂ, ਜਿਨ੍ਹਾਂ ਦੇ) ਮੱਥੇ ਤੇ ਭਾਗ ਹੁੰਦੇ ਹਨ ਓਹ ਸੱਚ (ਦੀ ਪ੍ਰਾਪਤੀ) ਦੁਆਰਾ ਵੈਰਾਗਵਾਨ ਹੁੰਦੇ ਹਨ, ਸੱਚੇ ਵਿਚ ਰਚੇ ਹੋਏ ਵੀਚਾਰ-ਵਾਨ ਹੁੰਦੇ ਹਨ, (ਭਾਵ ਗੱਲਾਂ ਦੇ ਵੀਚਾਰਵਾਨ ਨਹੀਂ

* ਸਰੀਰਹੁ ਭਾਲਣਿ ਕੋ ਬਾਹਰਿ ਜਾਏ ।। ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ।। (ਮਾਝ ਮਹਲਾ ੩, ਅਸਟ:-੨੫]

ਨਾਮ ਬਿਨਾ ਸਭੁ ਜਗੁ ਬਉਰਾਨਾ ਸਬਦੇ ਹਉਮੈ ਮਾਰੀ ।। ਸਾਚੈ ਸਬਦਿ ਲਾਗਿ ਮਤਿ ਉਪਜੈ ਗੁਰਮੁਖਿ ਨਾਮੁ ਸੋਹਾਗੋ ।। ਨਾਨਕ ਸਬਦਿ ਮਿਲੈ ਭਉ ਭੰਜਨੁ ਹਰਿ ਰਾਵੈ ਮਸਤਕਿ ਭਾਗੋ ।। ੩ ।।

ਵਾਹਿਗੁਰੂ ਵਿਚ ਰੱਤੇ ਹੋਏ ਵੀਚਾਰਸ਼ੀਲ ਹੁੰਦੇ ਹਨ) । (ਮੂਲਕ ਗੱਲ ਇਹੋ ਹੈ ਕਿ) ਨਾਮ ਤੋਂ ਬਿਨਾਂ ਸਾਰਾ ਜਗਤ ਝੱਲਾ (ਹੋਇਆ ਫਿਰਦਾ) ਹੈ. (ਜਿਸ ਦੀ) ਹਉਮੈ (ਮਾਰੀ ਗਈ ਹੈ, ਸੋ) ਸ਼ਬਦ ਦੁਆਰਾ ਹੀ ਮਾਰੀ ਗਈ ਹੈ । ਸਚੇ ਸ਼ਬਦ ਵਿਚ ਲਗਕੇ (ਅਸਲੀ) ਬੁੱਧੀ ਪੈਦਾ ਹੁੰਦੀ ਹੈ (ਜਿਸ ਕਰਕੇ) ਗੁਰਮੁਖ ਨੂੰ ਨਾਮ (ਰੂਪੀ) ਸੁਹਾਗ (ਦਾ ਰਸ ਪ੍ਰਾਪਤ ਹੁੰਦਾ) ਹੈ । ਹੇ ਨਾਨਕ ! (ਜਿਨ੍ਹਾਂ ਦੇ) ਮੱਥੇ ਤੇ (ਚੰਗੇ) ਭਾਗ ਹੁੰਦੇ ਹਨ (ਓਹ) ਹਰੀ ਨੂੰ ਸਿਮਰਦੇ ਹਨ ਤੇ ਸ਼ਬਦ ਦੁਆਰਾ ਭੈ ਹਰਤਾ (ਵਾਹਿਗੁਰੂ) ਵਿਚ ਮਿਲ ਜਾਂਦੇ ਹਨ ।। ੩ ।।

ਖੇਤੀ ਵਣਜੁ ਸਭੁ ਹੁਕਮੁ ਹੈ ਹੁਕਮੇ ਮੰਨਿ ਵਡਿਆਈ ਰਾਮ ।। ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ।। ਹੁਕਮਿ ਮਿਲਾਈ ਸਹਜਿ ਸਮਾਈ ਗੁਰ ਕਾ ਸਬਦੁ ਅਪਾਰਾ ।। ਸਚੀ ਵਡਿਆਈ ਗੁਰ ਤੇ ਪਾਈ ਸਚੁ ਸਵਾਰਣਹਾਰਾ ।।

[ਹੁਣ ਦੱਸਦੇ ਹਨ ਕਿ ਖੇਤੀ ਵਣਜ 'ਹੁਕਮ ਮੰਨਣਾ' ਹੈ] ਖੇਤੀ (ਕਿ) ਵਣਜ ਸਭ (ਤੋਂ ਮੁਰਾਦ) ਹੁਕਮ ਦੀ ਹੈ. (ਅਰਥਾਤ ਰੱਬ ਜੀ ਦਾ) ਹੁਕਮ ਮੰਨਣ ਵਿਚ (ਸਾਰੀ) ਵਡਿਆਈ ਹੈ । (ਹੁਕਮ ਕੀਕੂੰ ਬੁੱਝੀਏ ?) ਹੁਕਮ ਗੁਰੂ ਦੀ ਮਤਿ ਦੁਆਰਾ ਬੁੱਝੀਦਾ ਹੈ, ਹੁਕਮ (ਬੁੱਝ) ਲਿਆਂ (ਹੁਕਮੀ ਆਪਣੇ) ਮੇਲ ਵਿਚ ਮਿਲਾ ਲੈਂਦਾ ਹੈ । ਹੁਕਮ ਦੁਆਰਾ (ਜੋ ਮਿਲਾਈ=) ਮਿਲਾਪ ਹੁੰਦਾ ਹੈ (ਉਹ) ਸਹਜ ਵਿਚ ਸਮਾਈ ਹੁੰਦੀ ਹੈ (ਭਾਵ ਵਾਹਿਗੁਰੂ ਮਿਲਾਪ ਨਿਰਯਤਨ ਸੁਤੇ ਤੇ ਸਦੈਵੀ ਹੋ ਜਾਂਦਾ ਹੈ, ਉਹ ਅਪਾਰ ਅਵਸਥਾ ਹੈ. ਤਾਂਤੇ) ਗੁਰ ਕਾ ਸ਼ਬਦ ਅਪਾਰ ਹੈ, (ਜਿਸ ਦੁਆਰਾ ਉਹ ਪ੍ਰਾਪਤੀ ਹੁੰਦੀ ਹੈ) । [ਸੁਮਤਿ ਦੇਂਦੇ ਹਨ] ਸਚ ਹੀ ਸ਼ਦਾ ਸਵਾਰਣਹਾਰ ਹੈ, (ਜਿਸ ਨੇ) ਸਚੀ ਵਡਿਆਈ ਪਾਈ ਹੈ. ਗੁਰੂ ਤੋਂ ਹੀ (ਸਚ ਪ੍ਰਾਪਤ ਕਰਕੇ ਪਾਈ) ਹੈ ।

ਭਉ ਭੰਜਨੁ ਪਾਇਆ ਆਪੁ ਗਵਾਇਆ ਗੁਰਮੁਖਿ ਮੇਲਿ ਮਿਲਾਈ ।। ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ।। ੪।।੨ ।।

(ਗੁਰੂ ਨੂੰ ਮਿਲਕੇ ਜਿਨ੍ਹਾਂ ਨੇ) ਆਪਾ ਭਾਵ (=ਹੰਕਾਰ) ਗੁਆ ਲਿਆ ਹੈ (ਉਨ੍ਹਾਂ ਨੇ) ਭੈ ਨਾਸ਼ ਕਰਨ ਵਾਲੇ (ਪ੍ਰਭੂ) ਨੂੰ ਪਾ ਲਿਆ ਹੈ. ਇਹ (ਮੇਲ ਮਿਲਾਈ=) ਮੇਲ ਮਿਲਾਪ ਗੁਰੂ ਦੁਆਰਾ ਹੀ ਹੋਇਆ ਹੈ । ਹੇ ਨਾਨਕ ! (ਤੂੰ) ਦੱਸ (ਕਿ ਨਿਰੰਜਨ ਅਗਮ ਤੇ ਅਗੋਚਰ ਪ੍ਰਭੂ ਵਾਂਙੂ) ਨਾਮ (ਬੀ) ਨਿਰੰਜਨ, ਅਗਮ ਤੇ ਅਗੋਚਰ ਹੈ; ਹੁਕਮ ਦੁਆਰਾ (ਜੀਵ ਇਸ ਵਿਚ) ਸਮਾਇਆ ਰਹਿੰਦਾ ਹੈ ।। ੪ ।। ੨ ।।

**ਵਖਿਆ**— ਇਸ ਸ਼ਬਦ ਵਿਚ ਨਾਮ ਜਪਣਾ ਖੇਤੀ ਤੇ ਵਾਪਾਰ ਵਾਂਙੂ ਇਕ ਕਿੱਤਾ ਦੱਸਿਆ ਹੈ, ਖੇਤੀ ਤੇ ਵਾਪਾਰ ਵਿਚ ਨਫ਼ਾ ਕਮਾਈ ਦਾ ਹੈ ਉਹ ਨਫ਼ਾ ਮਾਇਕ ਹੁੰਦਾ ਹੈ. ਇਹ ਨਫ਼ਾ ਰੂਹਾਨੀ ਹੁੰਦਾ ਹੈ । ਰੂਹਾਨੀ ਨਫ਼ੇ ਦਾ ਰੂਪ ਹੈ—ਨਾਮ ਰਸ, ਹਰੀ ਰਸ ਤੇ ਪ੍ਰਲੋਕ ਵਿਚ ਸਦਗਤੀ, ਏਸਦੀ ਪ੍ਰਾਪਤੀ ਗੁਰੂ ਤੋਂ ਫੁਰਮਾਈ ਹੈ । ਗੁਰੂ ਦੇ ਦੱਸੇ ਦੀ ਕਮਾਈ ਤੋਂ ਮਨ ਨਿਰਮਲ ਹੁੰਦਾ ਹੈ, ਹਉਮੈਂ ਦੂਰ ਹੁੰਦੀ ਹੈ ਤੇ ਪ੍ਰਭੂ ਦਾ ਮਿਲਾਪ ਹੁੰਦਾ ਹੈ । ਅਖੀਰਲੀ ਸਤਰ ਵਿਚ ਨਾਮ ਨੂੰ ਅਗਮ ਅਗੋਚਰ ਦੱਸਿਆ ਹੈ । ਨਾਮ ਦੇ ਦੋ ਰੂਪ ਹਨ, ਸਰਗੁਣ ਰੂਪਤਾ ਵਿਚ ਇਸ ਦਾ ਰੂਪ ਹੈ ਜੋ ਉਚਾਰਨ ਹੁੰਦਾ ਹੈ । ਜੀਵ ਇਸ ਨੂੰ ਜਪਦਾ ਸਿਮਰਦਾ ਹੈ ਪਰ ਇਹ ਸਿਮਰਦਿਆਂ ਸਿਮਰਦਿਆਂ ਮਨ ਤੋਂ ਹਉਮੈ ਨੂੰ ਨਿਵਾਰਕੇ ਨਿਰਗੁਣ ਪ੍ਰਭੂ ਵਿਚ ਲੈ ਜਾਂਦਾ ਹੈ, ਇਹ ਇਸ ਦੀ ਨਿਰਗੁਣ ਰੂਪਤਾ ਹੈ, ਇਸ ਕਰਕੇ, ਇਥੇ ਨਾਮ ਨੂੰ ਨਿਰੰਜਨ

ਤੇ ਅਗਮ ਅਗੋਚਰ ਆਖਿਆ ਹੈ ।

ਕਈ ਦਾਨੇ ਇਹ ਭਾਵ ਵੀ ਲੈਂਦੇ ਹਨ ਕਿ ਉਹ ਪ੍ਰਭੂ ਨਿਰੰਜਨ ਅਗਮ ਅਗੋਚਰ ਹੈ. ਉਸ ਦਾ ਜੋ ਨਾਮ ਹੈ (ਉਹ ਜਪਕੇ ਜੀਵ) ਹੁਕਮ ਵਿਚ ਸਮਾਇਆ ਰਹਿੰਦਾ ਹੈ ।

**ਨਿਰੁਕ੍ਤ**—ਰਾਵੀਜੈ—ਮਾਣੀਏ । ਸੰਗ੍ਰਹਿ—ਕੱਠਾ ਕਰੀਏ ।
ਨਿਰਾਲੀ—ਵੱਖਰੇ ਪ੍ਰਕਾਰ ਦੀ ਹੈ । ਜਮਾਏ—ਉਗਾਏ ।
ਪਰਥਾਏ—ਪਰ+ਥਾਏ. ਪਰਾਇਆ ਥਾਂ । ਪਰਲੋਕ ।
ਸੁਭਾਏ—ਭਾਵਨਾ ਨਾਲ । ਪ੍ਰੇਮ ਨਾਲ । ਮਣੀ—ਰੱਤੀ. ਰਤਨ ।
ਭਉ ਭੰਜਨੁ—ਭਉ ਦੂਰ ਕਰਨੇ ਵਾਲਾ । ਨਿਰੰਜਨੁ—ਮਾਯਾ ਰਹਿਤ ।
ਅਗਮੁ—ਮਨ ਬੁੱਧੀ ਦੀ ਗੰਮਤਾ ਤੋਂ ਪਰੇ ।
ਅਗੋਚਰੁ—ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ।

## [ਵਡਹੰਸ ਮਹਲਾ ੩. ਛੰਤ ੩-੫]

**ਪ੍ਰਾਕ੍ਕਥਨ**—ਚਾਰਾਂ ਹੀ ਅੰਕਾਂ ਵਿਚ ਪਹਿਲਾਂ ਗੁਰਮੁਖਤਾਈ ਧਾਰਨ ਦੇ ਉਪਦੇਸ਼ ਹਨ. ਅਪਣੇ ਮਨ ਦੁਆਰਾ. ਦੂਜੇ ਅੱਧ ਵਿਚ ਮਨਮੁਖਤਾਈ ਤਜਾਗਣ ਦੇ ਉਪਦੇਸ਼ ਹਨ ।

**ਮੂਲ**

ਵਡਹੰਸੁ ਮਹਲਾ ੩ ।। ਮਨ ਮੇਰਿਆ ਤੂ ਸਦਾ ਸਚੁ ਸਮਾਲਿ ਜੀਉ ।। ਆਪਣੈ ਘਰਿ ਤੂੰ ਸੁਖਿ ਵਸਹਿ ਪੋਹਿ ਨ ਸਕੈ ਜਮਕਾਲੁ ਜੀਉ ।। ਕਾਲੁ ਜਾਲ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ ।। ਸਦਾ ਸਚਿ ਰਤਾ ਮਨੁ ਨਿਰਮਲੁ ਆਵਣੁ ਜਾਣੁ ਰਹਾਏ।। ਦੂਜੈ ਭਾਇ ਭਰਮਿ ਵਿਗੁਤੀ ਮਨਮੁਖਿ ਮੋਹੀ ਜਮਕਾਲਿ ।। ਕਹੈ ਨਾਨਕੁ ਸੁਣਿ ਮਨ ਮੇਰੇ ਤੂੰ ਸਦਾ ਸਚੁ ਸਮਾਲਿ ।। ੧ ।।

ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ ।। ਜੋ ਭਾਵੈ ਸੋ ਭੁੰਚਿ ਤੂ ਗੁਰਮੁਖਿ ਨਦਰਿ ਨਿਹਾਲਿ ।। ਗੁਰਮੁਖਿ ਨਦਰਿ ਨਿਹਾਲਿ ਮਨ ਮੇਰੇ ਅੰਤਰਿ

**ਅਰਥ**

ਹੇ ਮੇਰੇ ਮਨ ਜੀਓ ! ਤੂੰ ਸਦਾ ਸੱਚ ਨੂੰ ਸੰਮ੍ਹਾਲਦਾ (=ਸਿਮਰਦਾ) ਰਹੁ । (ਐਉਂ) ਤੂੰ ਆਪਣੇ ਸਰੂਪ ਵਿਚ ਸੁਖ ਨਾਲ ਵਸਦਾ ਰਹੇਂਗਾ. (ਫੇਰ ਤੇਰੇ ਉਤੇ) ਜਮ ਕਾਲ ਦਾ ਅਸਰ ਨਹੀਂ ਹੋਏਗਾ । (ਅਰਥਾਤ) ਜਮ ਜੋ ਕਾਲ (ਰੂਪੀ) ਜਾਲ (=ਫਾਹੀ ਲੋਕਾਂ ਨੂੰ ਪਾਉਂਦਾ ਹੈ ਤੇਰੀ ਵੱਲ) ਤੱਕ (ਬੀ) ਨਹੀਂ ਸਕੇਗਾ. (ਜੇ ਤੂੰ) ਸੱਚੇ ਸ਼ਬਦ ਦੁਆਰਾ (ਵਾਹਿਗੁਰੂ ਵਿਚ) ਲਿਵ ਲਾਈ ਰਖੇਂਗਾ ਤਾਂ। (ਉਹ) ਮਨ (ਜੋ) ਸਦਾ ਸੱਚ ਵਿਚ ਰੱਤਾ (ਰਹਿੰਦਾ ਹੈ) ਪਵਿਤ੍ਰ (ਹੋ ਜਾਂਦਾ ਹੈ). (ਉਸ ਦਾ) ਜਨਮ ਮਰਨ ਮੁੱਕ ਜਾਂਦਾ ਹੈ. (ਪਰ ਪ੍ਰਭੂ ਨੂੰ ਛੱਡਕੇ ਜੋ) ਮਨਮੁਖ (ਸ੍ਰਿਸ਼ਟੀ) ਦੂਜੇ ਦੇ ਪਿਆਰ ਵਿਚ ਭਰਮ ਕਰਕੇ ਖਰਾਬ ਹੋ ਰਹੀ ਹੈ (ਉਸ ਨੂੰ) ਜਮ ਕਾਲ ਨੇ ਮੋਹ ਲਿਆ ਹੈ । (ਗੁਰੂ) ਨਾਨਕ (ਦੇਵ ਜੀ) ਆਖਦੇ ਹਨ ਹੇ ਮੇਰੇ ਮਨ ! ਸੁਣ. ਤੂੰ ਸਦਾ ਸੱਚ (=ਸੱਚੇ ਨਾਮ) ਨੂੰ ਸਮ੍ਹਾਲ (=ਸਿਮਰ) ।। ੧ ।।

ਹੇ ਮੇਰੇ ਮਨਾ ! ਤੇਰੇ ਅੰਦਰ (ਆਤਮ ਵਸਤੂ ਦਾ) ਖ਼ਜ਼ਾਨਾ ਹੈ. (ਤੂੰ) ਬਾਹਰ (ਉਹ) ਵਸਤੂ ਨੂੰ ਨਾ ਢੂੰਡ । (ਸੋ ਜੇ ਤੂੰ) ਗੁਰਮੁਖ ਹੋਕੇ (ਅੰਦਰ ਹੀ ਨਦਰਿ=) ਵਾਹਿਗੁਰੂ ਨੂੰ (ਨਿਹਾਲ) ਵੇਖ* ਲਵੇਂ ਤਾਂ ਜੋ ਤੂੰ ਚਾਹਵੇਂਗਾ ਓਹੋ ਖਾਣ ਨੂੰ ਮਿਲੇਗਾ । ਹੇ ਮੇਰੇ ਮਨ ! ਗੁਰਮੁਖ ਹੋਕੇ ਅੰਦਰ (ਹੀ) ਨਦਰੀ

* ਦਾਨੇ ਐਉਂ ਬੀ ਅਰਥ ਲਾਉਂਦੇ ਹਨ:- ਗੁਰੂ ਦੀ ਮੇਹਰ ਨਾਲ ਨਿਹਾਲ ਹੋ ਜਾਏਂਗਾ ਯਾ ਹੋ ਜਾਹੁ ।

ਹਰਿ ਨਾਮੁ ਸਖਾਈ ।। ਮਨਮੁਖ ਅੰਧੁਲੇ ਗਿਆਨ ਵਿਹੂਣੇ ਦੂਜੈ ਭਾਇ ਖੁਆਈ ।। ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮ-ਕਾਲਿ ।। ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ।। ੨ ।।

ਮਨ ਮੇਰਿਆ ਜਨਮੁ ਪਦਾਰਥੁ ਪਾਇ ਕੈ ਇਕਿ ਸਚਿ ਲਗੇ ਵਾਪਾਰਾ ।। ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ ।। ਅੰਤਰਿ ਸਬਦੁ ਅਪਾਰਾ ਹਰਿ ਨਾਮੁ ਪਿਆਰਾ ਨਾਮੇ ਨਉ ਨਿਧਿ ਪਾਈ ।। ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੈ ਦੂਜੈ ਪਤਿ ਗਵਾਈ ।। ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ ।। ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ ।। ੩ ।।

ਮਨ ਮੇਰੇ ਸਤਿਗੁਰ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ ।। ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ ।। ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ ।। ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ ।। ਇਕ ਕਾਮਣਿ ਹਿਤਕਾਰੀ ਮਾਇਆ ਮੋਹ ਪਿਆਰੀ ਮਨਮੁਖ ਸੋਇ ਰਹੇ ਅਭਾਗੇ ।। ਨਾਨਕ ਸਹਜੇ ਸੇਵਹਿ ਗੁਰੁ ਆਪਣਾ ਸੇ ਪੂਰੇ ਵਡਭਾਗੇ ।। ੪ ।। ੩ ।।

**ਵਿਆਖਿਆ**— —ਸੁਗਮੰ ।

ਨੂੰ ਵੇਖ ( ਕੇ ਸਮਝ ਲੈ ਕਿ) ਹਰੀ ਨਾਮ ਹੀ ਮਿਤ੍ਰ ਹੈ । ਮਨਮੁਖ, ਗਿਆਨ ਤੋਂ ਸੱਖਣੇ (ਇਕ ਤਰ੍ਹਾਂ) ਅੰਨ੍ਹੇ ਹਨ, (ਓਹ) ਦੂਜੇ ਭਾਵ ਵਿਚ ਘੁੱਸੇ ਫਿਰਦੇ ਹਨ । ਸਾਰੀ (ਸ੍ਰਿਸ਼ਟੀ) ਜਮ ਕਾਲ ਨੇ ਬੰਨ੍ਹੀ ਹੋਈ ਹੈ, ਕੋਈ ਨਾਮ ਤੋਂ ਬਿਨਾਂ (ਉਸ ਤੋਂ) ਛੁਟਕਾਰਾ ਨਹੀਂ ਪਾਉਂਦਾ । ਹੇ ਨਾਨਕ ! ਤੇਰੇ ਅੰਦਰ ਖ਼ਜ਼ਾਨਾ ਹੈ ਤੂੰ (ਉਸ ਖ਼ਜ਼ਾਨੇ ਦੀ) ਵਸਤੂ ਬਾਹਰ ਨਾ ਭਾਲ ।। ੨ ।।

ਹੇ ਮੇਰੇ ਮਨਾਂ ! (ਮਾਨੁਖਾ) ਜਨਮ (ਰੂਪੀ) ਪਦਾਰਥ ਪਾਕੇ ਇਕ (ਪੁਰਖ) ਸੱਚੇ ਵਪਾਰ ਵਿਚ ਲਗੇ ਹੋਏ ਹਨ । (ਉਹ) ਆਪਣੇ ਸਤਿਗੁਰੂ ਦੀ ਸੇਵਾ ਕਰਦੇ ਹਨ, ਉਨ੍ਹਾਂ ਦੇ ਅੰਦਰ ਅਪਾਰ ਸ਼ਬਦ (ਵਸਦਾ) ਹੈ । (ਉਨ੍ਹਾਂ ਦੇ) ਅੰਦਰ ਅਪਾਰ ਸ਼ਬਦ ਹੈ, ਉਨ੍ਹਾਂ ਨੂੰ ਹਰੀ ਨਾਮ ਪਿਆਰਾ ਹੈ, ਨਾਮ ਤੋਂ ਹੀ ਉਨ੍ਹਾਂ ਨੇ ਨੌਂ ਨਿਧਾਂ (ਭਾਵ ਸਾਰੇ ਸੁਖ) ਪਾ ਲਏ ਹਨ, (ਪਰ) ਮਨਮੁਖ (ਲੋਕਾਂ) ਨੂੰ ਮਾਇਆ ਦਾ ਮੋਹ ਚੰਬੜ ਰਿਹਾ ਹੁੰਦਾ ਹੈ, (ਇਸ ਕਰਕੇ) ਦੁਖ ਵਿਚ ਦੁਖੀ ਹੁੰਦੇ ਹਨ, (ਹਰੀ ਤੋਂ ਛੁਟ) ਹੋਰ ਵਿਚ (ਲਗਣ ਕਰਕੇ ਉਨ੍ਹਾਂ ਨੇ ਆਪਣੀ) ਅਬਰੋ ਗੁਆ ਲਈ ਹੈ । (ਪਰ ਇਨ੍ਹਾਂ ਦੇ ਟਾਕਰੇ ਤੇ ਜੋ) ਹਉਮੈ ਨੂੰ ਮਾਰਕੇ ਸੱਚੇ ਸ਼ਬਦ ਵਿਚ ਸਮਾਏ ਹਨ, (ਓਹੋ) ਸੱਚ ਵਿਚ ਰੱਤੇ ਰਹਿਣ ਕਰਕੇ (ਸਮਾਈ ਤਕ) ਵਧੇ ਹਨ, (ਭਾਵ ਵਧ ਵਧ ਕੇ ਪਹੁੰਚੇ ਹਨ) । ਹੇ ਨਾਨਕ ! ਮਾਨੁੱਖਾ ਜਨਮ ਦੁਰਲਭ ਹੈ, (ਇਹ) ਸਮਝ ਸਤਿਗੁਰੂ ਨੇ ਬੁਝਾਈ ਹੈ ।। ੩ ।।

ਹੇ ਮੇਰੇ ਮਨ ! (ਜੋ) ਆਪਣਾ ਸਤਿਗੁਰੂ ਸੇਂਵਦੇ ਹਨ ਓਹ ਪੁਰਖ ਵਡੇ ਭਾਗਾਂ ਵਾਲੇ ਹਨ । ਜੋ ਆਪਣਾ ਮਨ ਮਾਰਦੇ ਹਨ ਓਹ ਪੁਰਖ ਵੈਰਾਗਵਾਨ ਹਨ । ਓਹ ਪੁਰਖ ਵੈਰਾਗ ਵਾਲੇ ਹਨ (ਜਿਨ੍ਹਾਂ ਦੀ) ਲਿਵ ਸੱਚ ਵਿਚ ਲੱਗੀ ਹੈ (ਤੇ ਜਿਨ੍ਹਾਂ ਨੇ) ਆਪਣਾ ਆਪ ਪਛਾਣ ਲਿਆ ਹੈ । (ਉਨ੍ਹਾਂ ਦੀ) ਮਤਿ ਅਟੱਲ ਤੇ ਅਤਿ ਗੂੜੀ (=ਗਹਿਰੀ ਤੇ ਦ੍ਰਿੜ) ਹੁੰਦੀ ਹੈ, (ਕਿਉਂਕਿ ਉਨ੍ਹਾਂ ਨੇ) ਗੁਰੂ ਦੁਆਰਾ ਸਹਿਜੇ ਨਾਮ ਜਪਿਆ ਹੁੰਦਾ ਹੈ । (ਇਸ ਦੇ ਟਾਕਰੇ ਤੇ) ਇਕ (ਐਸੇ ਲੋਕ ਹਨ ਜੋ) ਇਸਤ੍ਰੀ ਪ੍ਰੇਮੀ ਹਨ, ਮੋਹ ਵਿਚ (ਫਾਥਿਆਂ ਨੂੰ) ਮਾਇਆ (ਹੀ) ਪਿਆਰੀ (ਲਗਦੀ ਹੈ, ਓਹ) ਭਾਗਹੀਣ ਮਨਮੁਖ ਸੁੱਤੇ ਹੀ ਰਹਿੰਦੇ ਹਨ, (ਭਾਵ ਅਗਿਆਨ ਵਿਚ ਉਮਰ ਗੁਆ ਲੈਂਦੇ ਹਨ) । ਹੇ ਨਾਨਕ ! ਵੱਡੇ ਤੇ ਪੂਰੇ ਭਾਗਾਂ ਵਾਲੇ ਉਹੋ ਹਨ ਜੋ ਸਹਜ ਵਿਚ ਹੀ ਆਪਣੇ ਗੁਰੂ ਦੀ ਸੇਵਾ ਕਰਦੇ ਹਨ ।। ੪ ।। ੩ ।।

**ਨਿਰੁਕ੍ਤ—** ਸਮਾਲਿ—ਸੰਭਾਲ। ਯਾਦ ਕਰ। ਸਿਮਰ।

ਪੋਹਿ ਨ ਸਕੈ—ਅਸਰ ਨਾ ਕਰ ਸਕੇ। ਕਾਲ ਚਕ੍ਰ ਵਿਚ ਨਾ ਫਸਾ ਸਕੇ।

ਵਿਗੁਤੀ—ਖਰਾਬ ਹੋਈ। ਰੁਲੀ। ਨਿਧਾਨੁ—ਖਜ਼ਾਨਾ।

ਖੁਆਈ—ਗੁਆਚੀ। ਖੁਆਰ ਹੋਈ।

ਅਧਿਕਾਈ—ਵੱਧ ਤੋਂ ਵੱਧ ਹੋਏ ਹਨ। ਵੱਧੇ ਹਨ। (ਅ) ਵਡਿਆਈ।

ਗੂੜੀ—ਸੰਘਣੇ ਰੰਗ ਦੀ। ਡੂੰਘੀ ਤੇ ਦ੍ਰਿੜ। ਭਾਵ ਹੈ ਹਰ ਤਰ੍ਹਾਂ ਮੁਕੰਮਲ।

## [ਵਡਹੰਸੁ ਮਹਲਾ ੩, ਛੰਤ ੪-੬]

**ਪ੍ਰਾਕ੍ਕਥਨ—** ਮਾਇਆ ਮੋਹ ਦੁਖਦਾਈ ਹੈ। ਗੁਰੂ ਉਪਦੇਸ਼ ਤੋਂ ਮਾਇਆ ਮੋਹ ਦਾ ਤਿਆਗ ਸਿਖਕੇ ਨਾਮ ਪ੍ਰਾਪਤ ਕਰਕੇ ਰਜ਼ਾ ਤੇ ਅੱਪੜਨਾ ਤੇ ਸਦਾ ਸੁਖੀ ਹੋ ਜਾਣਾ।

**ਮੂਲ**

ਵਡਹੰਸੁ ਮਹਲਾ ੩॥ ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ॥ ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ॥ ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ॥ ਬਿਨੁ ਭਗਤੀ ਸੁਖੁ ਨ ਹੋਈ ਦੂਜੈ ਪਤਿ ਖੋਈ ਗੁਰਮਤਿ ਨਾਮੁ ਅਧਾਰੇ॥ ਵਖਰੁ ਨਾਮੁ ਸਦਾ ਲਾਭੁ ਹੈ ਜਿਸਨੋ ਏਤੁ ਵਾਪਾਰਿ ਲਾਏ॥ ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ॥੧॥

ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ॥ ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ॥ ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ ਬਿਨੁ ਨਾਵੈ ਪਤਿ ਖੋਈ॥

**ਅਰਥ**

ਸਤਿਗੁਰੂ ਨੇ (ਇਹ ਗੱਲ) ਬੁਝਾ ਦਿੱਤੀ ਹੈ (ਕਿ ਸਭ ਤੋਂ) ਅਮੋਲਕ ਪਦਾਰਥ (=ਹਰੀ ਨਾਮ ਦਾ) ਵਪਾਰ ਕਰਨਾ ਚਾਹੀਦਾ ਹੈ। (ਇਸ ਵਪਾਰ ਦਾ) ਨਫਾ ਤੇ ਖੱਟੀ ਹਰੀ ਦੀ ਭਗਤੀ ਹੈ.(ਹਰੀ ਭਗਤੀ ਦੁਆਰਾ) ਗੁਣੀ (ਗੁਣਾਂ ਵਾਲੇ) ਹੋਕੇ (ਅਰਥਾਤ ਗੁਰਮੁਖ ਹੋਕੇ) ਗੁਣਾਂ ਵਿਚ ਸਮਾ ਜਾਈਦਾ ਹੈ*। (ਹਾਂ) ਜਿਸ ਨੂੰ (ਪ੍ਰਭੂ) ਆਪ ਬੁਝਾਵੇ (ਉਹ) ਸੰਸਾਰ ਵਿਚ ਭਗਤੀ (ਰੂਪੀ) ਨਫ਼ਾ (ਕਮਾਉਂਦਾ ਹੈ ਉਹੀ) ਗੁਣੀ (ਹੋਕੇ ਭਗਵੰਤ ਦੇ) ਗੁਣਾਂ ਵਿਚ ਸਮਾ ਜਾਂਦਾ ਹੈ। ਭਗਤੀ ਤੋਂ ਬਿਨਾਂ ਸੁਖ ਨਹੀਂ ਹੁੰਦਾ. ਦੂਜੇ (ਮਾਇਆ ਵਿਚ ਲੱਗਕੇ) ਪਤਿ ਗੁਆਚ ਜਾਂਦਾ ਹੈ: (ਪਰ) ਗੁਰੂ ਦੀ ਮਤਿ (ਦੁਆਰਾ ਲੀਤਾ) ਨਾਮ ਆਸਰਾ (ਹੋ ਖੜੋਂਦਾ ਹੈ ਲੋਕ ਪ੍ਰਲੋਕ ਵਿਚ)। ਨਾਮ ਦਾ ਸੌਦਾ ਸਦਾ ਲਾਭਵੰਦਾ ਹੈ. (ਪਰ) ਜਿਸ ਨੂੰ ਇਸ ਵਪਾਰ ਵਿਚ (ਆਪ) ਲਾਏ (ਉਹ ਲਗਦਾ ਹੈ)। ਜਦੋਂ ਸਤਿਗੁਰੂ ਬੁਝਾ ਦੇਂਦੇ ਹਨ (ਤਦ ਇਹ) ਰਤਨ (=ਅਮੋਲਕ) ਪਦਾਰਥ ਵਣਜੀਦਾ ਹੈ॥੧॥

ਮਾਇਆ ਦਾ ਮੋਹ ਸਾਰਾ ਦੁਖ (ਰੂਪ) ਹੈ. (ਇਸ ਵਿਚ) ਝੂਠ ਬੋਲਕੇ ਵਿਹੁ** ਖਾਣੀ ਹੁੰਦੀ ਹੈ. (ਜਿਸਤੋਂ ਹੋਰ) ਬਹੁਤੇ ਵਿਕਾਰ ਵਧਦੇ ਹਨ. (ਇਸ ਲਈ) ਇਹ ਵਪਾਰ ਖੋਟਾ ਹੈ। (ਇਕ ਤਾਂ ਕੂੜ ਨਾਲ ਹੋਰ) ਬਹੁਤੇ ਵਿਕਾਰ ਵਧਦੇ ਹਨ. (ਦੂਜੇ) ਇਹ ਸੰਸਾਰ ਸੰਸ਼ੇਯ ਰੂਪ ਹੈ. (ਭਾਵ ਮਨ ਦਾ ਸੁਭਾਵ ਸਥਿਰ ਨਹੀਂ. ਡੋਲਦਾ ਰਹਿੰਦਾ ਹੈ. ਨਾਮ ਨਾਲ ਸਹਸਾ ਹਟਦਾ ਹੈ. ਸੋ)ਨਾਮ ਤੋਂ ਹੀਣ ਰਹਿ ਕੇ (ਜੀਵਾਂ ਨੇ ਪਰਲੋਕ ਦੀ) ਪਤਿ ਗੁਆ ਲਈ ਹੈ। (ਜੇ ਕਹੋ ਕਿ ਪੜ੍ਹਕੇ ਮਨ ਡੋਲਣੋ ਹਟ

* ਗੁਣ ਵਿਚ ਹੋ ਕੇ ਗੁਣੀ ਵਿਚ ਸਮਾਈ ਪਾਈ' ਐਉਂ ਬੀ ਦਾਨੇ ਕਰਦੇ ਹਨ।

** ਪਾਪਾਂ ਦੀ ਕਮਾਈ ਰੂਪੀ ਜ਼ਹਿਰ

ਪੜਿ ਪੜਿ ਪੰਡਿਤ ਵਾਦੁ ਵਖਾਣਹਿ ਬਿਨੁ ਬੂਝੈ ਸੁਖੁ ਨ ਹੋਈ ।। ਆਵਣ ਜਾਣਾ ਕਦੇ ਨ ਚੂਕੈ ਮਾਇਆ ਮੋਹ ਪਿਆਰਾ ।। ਮਾਇਆ ਮੋਹੁ ਸਭੁ ਦੂਖੁ ਹੈ ਖੋਟਾ ਇਹੁ ਵਾਪਾਰਾ ।। ੨ ।।

ਖੋਟੇ ਖਰੇ ਸਭਿ ਪਰਖੀਅਨਿ ਤਿਤੁ ਸਚੇ ਕੈ ਦਰਬਾਰਾ ਰਾਮ ।। ਖੋਟੇ ਦਰਗਹ ਸੁਟੀਅਨਿ ਊਭੇ ਕਰਨਿ ਪੁਕਾਰਾ ਰਾਮ।। ਊਭੇ ਕਰਨਿ ਪੁਕਾਰਾ ਮੁਗਧ ਗਵਾਰਾ ਮਨਮੁਖਿ ਜਨਮੁ ਗਵਾਇਆ ।। ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ ਸਾਚਾ ਨਾਮੁ ਨ ਭਾਇਆ।। ਮਨਮੁਖ ਸੰਤਾ ਨਾਲਿ ਵੈਰੁ ਕਰਿ ਦੁਖੁ ਖਟੇ ਸੰਸਾਰਾ ।। ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ।।੩।।

ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ਰਾਮ ।। ਜਿਤੁ ਭਾਵੈ ਤਿਤੁ ਲਾਇਸੀ ਜਿਉ ਤਿਸ ਕੀ ਵਡਿਆਈ ਰਾਮ।। ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ।। ਜਗ ਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ।। ਗੁਰ ਪਰਸਾਦੀ ਆਪੁ ਗਵਾਈਐ ਨਾਨਕ ਨਾਮਿ ਪਤਿ ਪਾਈ ।। ਆਪਿ ਕਰੇ ਕਿਸੁ ਆਖੀਐ ਹੋਰੁ ਕਰਣਾ ਕਿਛੂ ਨ ਜਾਈ ।।੪।। ੪ ।।

ਜਾਂਦਾ ਹੈ ਤਾਂ ਦੇਖ ਲਓ ਕਿ) ਪੰਡਤ (ਲੋਕ) ਪੜ੍ਹ ਪੜ੍ਹ ਕੇ ਝਗੜੇ (ਹੀ) ਕਰਦੇ ਹਨ, (ਕਿਉਂਕਿ ਓਹ ਪੜ੍ਹਕੇ) ਬੁੱਝਦੇ ਨਹੀਂ (ਤੇ ਬੁੱਝੇ ਬਿਨਾ) ਸੁੱਖ ਨਹੀਂ ਹੁੰਦਾ । ਜਨਮ ਮਰਨ ਉਹਨਾਂ ਦਾ ਕਦੇ ਮੁੱਕਦਾ ਨਹੀਂ (ਕਿਉਂਕਿ ਉਹਨਾਂ ਨੂੰ) ਮਾਇਆ ਮੋਹ ਦਾ ਪਿਆਰ ਹੈ । ਮਾਇਆ ਦਾ ਮੋਹ ਸਭ ਦੁਖ ਰੂਪ ਹੈ (ਕਿਉਂਕਿ ਜਨਮ ਮਰਨ ਦਾ ਦੁੱਖ ਬਣਾਈ ਰਖਦਾ ਹੈ, ਇਸ ਲਈ) ਇਹ ਵਪਾਰ ਖੋਟਾ ਹੈ ।। ੨ ।।

ਉਸ ਸੱਚੇ (ਵਾਹਿਗੁਰੂ) ਦੇ ਦਰਬਾਰ ਵਿਚ ਖੋਟੇ ਖਰੇ ਸਾਰੇ ਪਰਖੇ ਜਾਂਦੇ ਹਨ । ਖੋਟੇ ਦਰਗਾਹ ਵਿਚ ਪਰੇ ਧੱਕੇ ਜਾਂਦੇ ਹਨ, (ਭਾਵ ਰੱਦੇ ਜਾਂਦੇ ਹਨ ਤੇ ਪਰੇ) ਖੜੇ ਪਏ ਪੁਕਾਰਾਂ ਕਰਦੇ ਹਨ, (ਭਾਵ ਵਿਲਪਦੇ ਹਨ, ਸੋ) ਮੂਰਖ ਤੇ ਗਵਾਰ ਮਨਮੁਖ ਜਨਮ ਬਿਰਥਾ ਗੁਆ ਕੇ (ਓਥੇ) ਖੜੇ ਪਏ ਵਿਲਪਦੇ ਹਨ । (ਉਹ) ਮਾਯਾ ਜ਼ਹਿਰ ਹੈ, ਜਿਸ ਨੇ ਜਗਤ ਨੂੰ ਭੁਲੇਵੇਂ ਵਿਚ ਪਾ ਰਖਿਆ ਹੈ, (ਇਸ ਨੂੰ ਇਸੇ ਕਰਕੇ) ਸਚਾ ਨਾਮ ਨਹੀਂ ਭਾਉਂਦਾ । (ਫਿਰ ਦੇਖੋ) ਮਨਮੁਖ ਸੰਤਾਂ ਨਾਲ ਵੈਰ ਕਰਕੇ ਸੰਸਾਰ ਵਿਚ (ਹੋਰ) ਦੁਖ ਖੱਟ ਲੈਂਦਾ ਹੈ, (ਪਰ ਨਹੀਂ ਸਮਝਦਾ ਕਿ) ਉਸ ਸੱਚੇ ਦਰਬਾਰ ਵਿਚ ਖੋਟੇ ਖਰੇ ਸਭ ਪਰਖੇ ਜਾਂਦੇ ਹਨ ।। ੩ ।।

(ਉਹ) ਆਪ ਕਰਦਾ ਹੈ, ਕਿਸ ਨੂੰ (ਕੁਛ) ਕਹੀਏ, (ਕਿਸੇ ਤੋਂ) ਹੋਰ ਕੁਛ ਕੀਤਾ ਜਾ ਨਹੀਂ ਸਕਦਾ । ਜਿਧਰ (ਉਸ ਨੂੰ), ਭਾਵੇ (ਉਹ) ਉਧਰ ਲਾਵੇਗਾ ਜਿਵੇਂ ਉਸ ਦੀ ਵਡਿਆਈ ਹੈ । ਜਿਵੇਂ ਉਸ ਦੀ ਵਡਿਆਈ ਹੈ (ਉਹ) ਆਪ ਕਰਾਉਂਦਾ ਹੈ, (ਆਪੂੰ) ਸੂਰਮਾ ਯਾ ਕਾਇਰ ਕੋਈ ਨਹੀਂ । ਉਹ ਜਗਤ ਨੂੰ ਜੀਵਨ ਦੇਣ ਵਾਲਾ ਦਾਤਾ ਕਰਮਾਂ ਦਾ ਫਲ ਪ੍ਰਦਾਤਾ ਬੀ ਹੈ, ਤੇ ਬਖ਼ਸ਼ਣ ਵਾਲਾ ਬੀ ਆਪ ਹੈ । (ਸੋ ਰਾਹ ਇਹ ਹੈ ਕਿ) ਗੁਰੂ ਦੀ ਕ੍ਰਿਪਾ ਦੁਆਰਾ ਆਪਾ (=ਹੰਕਾਰ) ਗੁਆ ਲਈਏ (ਤੇ ਨਾਮ ਪ੍ਰਾਪਤ ਕਰੀਏ) ਹੇ ਨਾਨਕ ! ਨਾਮ ਦੁਆਰਾ (ਹੀ) ਪਤਿ ਪ੍ਰਾਪਤ ਕਰੀਦੀ ਹੈ । (ਉਹ) ਆਪ ਕਰਦਾ ਹੈ ਕਿਸਨੂੰ ਕਹੀਏ (ਕਿਸੇ ਤੋਂ) ਹੋਰ ਕੁਛ ਕੀਤਾ ਜਾ ਨਹੀਂ ਸਕਦਾ ।। ੪ ।। ੪ ।।

**ਵਯਾਖਯਾ**—ਪਹਿਲੇ ਅੰਕਾਂ ਵਿਚ ਮਾਯਾ ਮੋਹ, ਝੂਠ ਤੇ ਵਿਕਾਰਾਂ ਵਾਲੇ ਜੀਵਨ ਤੋਂ ਵਰਜਿਆ ਹੈ, ਕਿ ਏਹ ਵਿਕਾਰ ਇਨਸਾਨੀਅਤ ਦੇ ਚੰਗੇ ਕਰਮ ਨਹੀਂ ਖੋਟੇ ਹਨ । ਫੇਰ ਇਹ ਦੱਸਿਆ ਹੈ ਕਿ ਪ੍ਰਲੋਕ ਵਿਚ ਇਨ੍ਹਾਂ ਦਾ ਦੁੱਖ ਹੋਸੀ । ਫੇਰ ਇਲਾਜ ਦੱਸਿਆ ਗੁਰਮਤਿ ਤੇ ਟੁਰਕੇ ਨਾਮ ਸਿਮਰਨ ਤੇ ਰਜ਼ਾ ਤੇ ਅਪੜਨਾ । ਅੰਤਲੇ ਅੰਕ ਵਿਚ ਵਾਹਿਗੁਰੂ ਨੂੰ ਕਰਣਹਾਰ ਦੱਸਕੇ 'ਵਰੀਆਮੁ ਤੇ ਕਾਇਰ'

ਕੋਈ ਨਹੀਂ ਦੱਸਿਆ। ਇਸ ਕਹਿਣੇ ਦਾ ਇਹ ਭਾਵ ਸਹੀ ਨਹੀਂ ਹੁੰਦਾ ਕਿ ਜੀਵ ਅਪਣੇ ਕਰਮਾਂ ਦਾ ਜ਼ਿੰਮੇਵਾਰ ਨਹੀਂ। ਕਿਉਂਕਿ ਜੀਵ ਦੇ ਮਾੜੇ ਕਰਮਾਂ ਦਾ ਮਾੜਾ ਫਲ ਦੱਸਦੇ ਆਏ ਹਨ ਤੇ ਪ੍ਰੇਰਨਾ ਕਰਦੇ ਆਏ ਹਨ ਉਹਨਾਂ ਦੇ ਤਯਾਗ ਦੀ। ਉਹਨਾਂ ਕਰਮਾਂ ਨੂੰ ਖੋਟੇ ਦੱਸਦੇ, ਖੋਟੇ ਕਰਮਾਂ ਦੀ ਪਰਖ ਹੁੰਦੀ ਤੇ ਖੋਟੇ ਸੱਟੇ ਜਾਂਦੇ ਦੱਸਦੇ ਹਨ, ਜੇ ਜ਼ਿੰਮੇਵਾਰੀ ਨਹੀਂ ਤਾਂ ਇਹ ਸਾਰਾ ਕੁਛ ਨਾ ਫੁਰਮਾਉਂਦੇ। ਫੇਰ ਇਸੇ ਅੰਤਲੇ ਅੰਕ ਵਿਚ, ਜਿਸ ਵਿਚ ਕਰਤਾਰ ਨੂੰ ਕਰਨਹਾਰ ਕਹਿੰਦੇ ਹਨ, ਇਹ ਤੁਕ ਫੁਰਮਾਈ ਹੈ:—

ਜਗ ਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ॥

ਅਰਥਾਤ—ਓਹ ਜਗਤ ਦਾ ਜੀਵਨ ਹੋਣ ਕਰਕੇ ਤਾਂ ਕਰਨਹਾਰ ਹੈ, ਜੀਵਾਂ ਦੇ ਕਰਮਾਂ ਨੂੰ ਤੋਲ ਕੇ ਸਜ਼ਾ ਜਜ਼ਾ ਦੇਣ ਕਰਕੇ 'ਕਰਮਾਂ ਅਨੁਸਾਰ ਫਲ' ਪ੍ਰਦਾਤਾ ਹੈ, ਤੇ ਫਲ ਦੇਣ ਵੇਲੇ ਫੇਰ ਜੇ ਬਖ਼ਸ਼ਿਸ਼ ਕਰਨੀ ਚਾਹੇ ਤਾਂ ਬਖਸ਼ਿਸ਼ ਬੀ ਆਪੇ ਕਰ ਸਕਦਾ ਹੈ, ਭਾਵ ਸੁਤੰਤ੍ਰ ਹੈ, ਸਰਬ ਸ਼ਕਤੀਮਾਨ।

ਸੋ ਜਦ ਐਸੇ ਵਾਕ ਉਚਾਰਦੇ ਹਨ ਤਦ ਕਰਤਾਰ ਨੂੰ ਕਾਰਣਾਂ ਦਾ ਕਾਰਣ ਦੱਸਦੇ ਹਨ। ਦੂਜੇ ਪਾਪੀਆਂ ਲਈ ਤਰਸ ਦੇ ਘਰ ਵਿਚ ਆਕੇ ਉਹਨਾਂ ਨੂੰ ਹੋਰ ਬੁਰਾ ਕਹਿਣੋਂ ਰੁਕਦੇ ਹਨ, ਤੇ ਸੈਨਤ ਇਹ ਦੇਂਦੇ ਹਨ ਕਿ ਉਹ ਪ੍ਰਭੂ ਸਭ ਕੁਛ ਕਰਨੇ ਨੂੰ ਸਮਰਥ ਹੈ, ਜਦ 'ਆਪਿ ਕਰੇ' ਤਾਂ ਤੁਹਾਥੋਂ 'ਹੋਰੁ ਕਰਣਾ ਕਿਛੂ ਨ ਜਾਈ'। ਪ੍ਰਸ਼ਨ ਹੁੰਦਾ ਹੈ ਫੇਰ ਕੀਹ ਕਰੀਏ ? ਕਿਸ ਨੂੰ ਆਖੀਏ ? ਤਾਂ ਸਾਫ ਹੈ ਕਿ ਜੋ ਕਰਨਹਾਰ ਹੈ ਉਸੇ ਨੂੰ ਆਖੋ, ਹੋਰ ਹੋਇਆ ਜੁ ਕੋਈ ਨਾ। ਭਾਵ ਹੈ ਅਰਦਾਸ ਕਰੋ ਉਸੇ ਦੇ ਦਰ ਤੇ ਪੈਕੇ ਤੇ ਸ਼ਰਣ ਲਓ।

**ਨਿਰੁਕ੍ਤ**—ਰਤਨ—ਕੀਮਤੀ ਪੱਥਰ। ਜਵਾਹਰ। ਹੀਰੇ ਪੰਨੇ ਆਦਿ, ਭਾਵ ਹੈ ਕੀਮਤੀ, ਅਮੋਲਕ। ਗੁਣ ਮਹਿ—ਗੁਣਾਂ ਵਿਚ। ਭਾਵ ਹੈ ਵਾਹਿਗੁਰੂ ਦੇ ਗੁਣਾਂ ਵਿਚ।

ਗੁਣੀ—ਗੁਣਾਂ ਨੂੰ ਧਾਰਨ ਵਾਲਾ। ਜੀਵ ਜੋ ਗੁਣਾਂ ਵਾਲਾ ਹੋ ਜਾਏ। (ਅ) ਗੁਣੀ=ਗੁਣ ਸੰਪੰਨ ਪਰਮਾਤਮਾ। ਗੁਣ ਮਹਿ—ਗੁਣ ਵਿਚ ਅਰਥਾਤ ਗਯਾਨ ਗੁਣ ਵਿਚ।

ਵਖਰੁ—ਸੌਦਾ। ਸਹਸਾ—[ਸੰਸ:, ਸੰਸ਼ਯ:] ਸ਼ੱਕ, ਭਰਮ, ਅੰਦੇਸ਼ਾ, ਫਿਕਰ, ਮਨ ਦੀ ਭੁਲਾਇਮਾਨਤਾ। ਵਾਦੁ—ਝਗੜਾ। ਬਹਿਸ। ਊਭੇ—ਖੜੇ।

ਵਡਿਆਈ—ਜਿਵੇਂ ਉਸ ਦੀ ਬਜ਼ੁਰਗੀ ਨੂੰ ਸੋਹੇ। ਜਿਵੇਂ ਦਾਤਾ ਭਿਖਾਰੀ ਹੋਣ ਨੂੰ ਉਸ ਦਾ ਚੋਜ ਕਿਹਾ ਹੈ—'ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ।' (ਅ) ਵਡਿਆਈ ਦਾ ਭਾਵ 'ਰਜ਼ਾ' ਬੀ ਲੈਂਦੇ ਹਨ।

ਵਰੀਆਮੁ—[ਸੰਸ:, ਵੀਰਯਵਾਨੁ] ਬਹਾਦਰ। ਸੂਰਮਾ।

ਫੁਸੀ—[ਪੁ: ਪੰ:,] ਕਾਯਰ, ਕਮਜ਼ੋਰ।

ਕਰਮਿ ਬਿਧਾਤਾ—[ਸੰਸ:, ਕਰ੍ਮ+ਵਿਧਾਤ੍ਰਿ] ਕਰਮਾਂ ਦਾ ਫਲ ਦੇਣ ਵਾਲਾ।

## [ਵਡਹੰਸੁ ਮਹਲਾ ੩, ਛੰਤ ੫-੭]

| ਮੂਲ | ਅਰਥ |
|---|---|
| ਵਡਹੰਸੁ ਮਹਲਾ ੩॥ ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ | ਹਰੀ ਦਾ ਨਾਮ ਸੱਚਾ ਸੌਦਾ ਹੈ, (ਹਰੀ ਨਾਮ ਦਾ ਸਿਮਰਨ ਇਸ ਦਾ ਵਪਾਰ ਕਰਨਾ ਹੈ, ਸੋ ਬੀ) ਸੱਚਾ ਵਪਾਰ ਹੈ। |

ਰਾਮ ।। ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ।। ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ ।। ਅੰਤਰਿ ਬਾਹਰਿ ਭਗਤੀ ਰਾਤੇ ਸਚਿ ਨਾਮਿ ਲਿਵ ਲਾਗੀ।।ਨਦਰਿ ਕਰੇ ਸੋਈ ਸਚੁ ਪਾਏ ਗੁਰ ਕੈ ਸਬਦਿ ਵੀਚਾਰਾ ।। ਨਾਨਕ ਨਾਮਿ ਰਤੇ ਤਿਨ ਹੀ ਸੁਖੁ ਪਾਇਆ ਸਾਚੈ ਕੇ ਵਾਪਾਰਾ।।੧।। ਹਉਮੈ ਮਾਇਆ ਮੈਲੁ ਹੈ ਮਾਇਆ ਮੈਲੁ ਭਰੀਜੈ ਰਾਮ ।। ਗੁਰਮਤੀ ਮਨੁ ਨਿਰਮਲਾ ਰਸਨਾ ਹਰਿ ਰਸੁ ਪੀਜੈ ਰਾਮ ।। ਰਸਨਾ ਹਰਿ ਰਸੁ ਪੀਜੈ ਅੰਤਰੁ ਭੀਜੈ ਸਾਚ ਸਬਦਿ ਬੀਚਾਰੀ।। ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ।। ਜਿਸੁ ਨਦਰਿ ਕਰੇ ਸੋਈ ਸਚਿ ਲਾਗੈ ਰਸਨਾ ਰਾਮੁ ਰਵੀਜੈ ।। ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ ।। ੨ ।।

ਪੰਡਿਤ ਜੋਤਕੀ ਸਭਿ ਪੜਿ ਪੜਿ ਕੂਕਦੇ ਕਿਸੁ ਪਹਿ ਕਰਹਿ ਪੁਕਾਰਾ ਰਾਮ ।। ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ ।। ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ ।। ਬਿਖੁ ਕਾ ਕੀੜਾ ਬਿਖੁ ਸਿਉ ਲਾਗਾ ਬਿਸਟਾ ਮਾਹਿ ਸਮਾਈ।। ਜੋ ਧੁਰਿ ਲਿਖਿਆ ਸੋਇ ਕਮਾਵੈ ਕੋਇ ਨ ਮੇਟਣਹਾਰਾ ।। ਨਾਨਕ ਨਾਮਿ ਰਤੇ ਤਿਨ ਸਦਾ ਸੁਖੁ ਪਾਇਆ ਹੋਰਿ ਮੂਰਖ ਕੂਕਿ ਮੁਏ ਗਾਵਾਰਾ ।। ੩ ।।

(ਸੋ) ਗੁਰੂ ਦੁਆਰਾ ਹਰੀ ਨਾਮ ਦਾ ਵਪਾਰ ਕਰੀਏ. (ਇਸ ਵਪਾਰ ਦਾ) ਬੜਾ ਵੱਡਾ ਮੁੱਲ ਹੈ। (ਹਾਂ. ਇਸ) ਸੱਚੇ ਵਪਾਰ ਦਾ ਮੁੱਲ ਬਹੁਤ (ਹੀ) ਵੱਡਾ ਹੈ. (ਇਸ) ਸੱਚੇ ਵਪਾਰ ਵਿਚ ਵੱਡੇ ਭਾਗਾਂ ਵਾਲੇ ਲਗੇ ਹਨ. (ਹਾਂ. ਜਿਨ੍ਹਾਂ ਦੀ) ਲਿਵ ਸੱਚੇ ਨਾਮ ਵਿਚ ਲਿਵ ਲਗੀ ਹੈ ਓਹ ਅੰਦਰ ਬਾਹਰੋਂ (=ਮਨੋਂ ਤਨੋਂ) ਭਗਤੀ ਰੰਗ ਵਿਚ ਰੰਗੇ ਹੋਏ ਹਨ। (ਜਿਸ ਉਤੇ ਉਹ ਪ੍ਰਭੂ) ਕ੍ਰਿਪਾ ਦ੍ਰਿਸ਼ਟੀ ਕਰੇ ਉਹੋ ਗੁਰੂ ਦੇ ਸ਼ਬਦ ਦੀ ਵੀਚਾਰ ਦੁਆਰਾ ਸੱਚ ਨੂੰ ਪਾ ਲੈਂਦਾ ਹੈ। ਹੇ ਨਾਨਕ !(ਜੋ) ਨਾਮ ਵਿਚ ਰੰਗੇ ਗਏ ਹਨ ਉਨ੍ਹਾਂ ਨੇ ਹੀ ਸੱਚੇ (ਵਾਹਿਗੁਰੂ) ਦੇ (ਇਸ ਸੱਚੇ) ਵਪਾਰ ਵਿਚ ਲੱਗਕੇ ਸੁਖ ਪਾਇਆ ਹੈ ।।੧।। ਮਾਯਾ ਦੀ ਮੈਲ ਹਉਮੈਂ ਹੈ. (ਇਸ) ਮਾਯਾ ਦੀ ਮੈਲ ਨਾਲ ਭਰੇ ਜਾਈਦਾ ਹੈ। ਗੁਰੂ ਦੀ ਮਤਿ ਨਾਲ (ਲੈਕੇ) ਹਰੀ (ਨਾਮ) ਦਾ ਰਸ ਰਸਨਾ ਨਾਲ ਪੀਵੀਏ (ਤਾਂ) ਮਨ ਨਿਰਮਲ (ਪਵਿਤ੍ਰ) ਹੋ ਜਾਂਦਾ ਹੈ।(ਹਾਂ) ਰਸਨਾਂ ਨਾਲ ਹਰੀ ਰਸ ਪੀਵੀਏ. ਅੰਦਰ ਜਾਏ ਭਿੱਜ (=ਪ੍ਰੇਮ ਨਾਲ ਦ੍ਰਵੀਭੂਤ ਹੋ ਜਾਏ) ਤੇ ਸੱਚੇ ਸ਼ਬਦ ਦੁਆਰਾ ਵੀਚਾਰਵਾਨ ਹੋ ਜਾਈਏ। (ਹੇ ਭਾਈ ! ਸਭ ਦੇ) ਅੰਦਰ (ਮਨ ਵਿਚ) ਅੰਮ੍ਰਿਤ ਨਾਲ ਭਰਿਆ ਹੋਇਆ (ਇਕ) ਖੂਹ ਹੈ. (ਉਸ ਵਿਚੋਂ) ਪਾਣੀ ਭਰਨ ਵਾਲੀ (=ਸੁਰਤ) ਸ਼ਬਦ ਦੁਆਰਾ (ਅੰਮ੍ਰਿਤ) ਕੱਢ ਕੱਢਕੇ ਪੀਂਦੀ ਹੈ। ਜਿਸ ਉਤੇ (ਪ੍ਰਭੂ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਉਹੋ ਹੀ ਸੱਚ ਵਿਚ ਲਗਦਾ ਹੈ. (ਉਹੀ) ਰਸਨਾਂ ਨਾਲ ਨਾਮ ਨੂੰ ਸਿਮਰਦਾ ਹੈ। ਹੇ ਨਾਨਕ! (ਜੋ) ਨਾਮ ਵਿਚ ਰੱਤੇ ਹੋਏ ਹਨ ਉਹੀ ਪਵਿਤ੍ਰ ਹਨ. ਹੋਰ ਹਉਮੈਂ (ਰੂਪੀ) ਮੈਲ ਨਾਲ ਭਰੇ ਜਾਂਦੇ ਹਨ ।। ੨ ।। ਪੰਡਤ ਤੇ ਜਯੋਤਸ਼ੀ ਪੜ੍ਹ ਪੜ੍ਹ ਕੇ ਸਾਰੇ (ਐਵੇਂ ਪਏ) ਉੱਚੀ ਉੱਚੀ ਬੋਲਦੇ ਹਨ (ਓਹ) ਵਪਾਰ (ਕਰ ਰਹੇ) ਹਨ। (ਹਾਂ. ਓਹ) ਮਾਯਾ ਦੇ ਵਪਾਰ (ਕਰਦੇ ਹਨ. ਉਨ੍ਹਾਂ ਨੂੰ ਤਾਂ) ਜਗਤ ਪਿਆਰਾ ਹੈ. (ਇਸ ਕਰਕੇ ਓਹ) ਜੰਮਣ ਮਰਣ ਵਿਚ ਦੁਖ ਪਾਉਂਦੇ ਹਨ। (ਜਿਵੇਂ ਕਿ) ਬਿਖ ਦਾ ਕੀੜਾ ਬਿਖ ਵਿਚ ਹੀ ਲੱਗਾ ਰਹਿੰਦਾ ਹੈ (ਤੇ ਅੰਤ ਉਸ) ਗੰਦ ਵਿਚ ਹੀ ਸਮਾ ਜਾਂਦਾ ਹੈ। ਜੋ ਧੁਰੋਂ (=ਦਰਗਾਹੋਂ) ਲਿਖਿਆ ਹੁੰਦਾ ਹੈ ਉਹੋ ਕੁਛ (ਉਹ) ਕਮਾਉਂਦਾ ਹੈ. ਮੇਟਣ ਵਾਲਾ ਕੋਈ ਨਹੀਂ। ਹੇ ਨਾਨਕ ! ਜੋ ਨਾਮ ਵਿਚ ਲਗੇ ਹੋਏ ਹਨ ਉਨ੍ਹਾਂ ਨੇ ਸਦਾ ਦਾ ਸੁੱਖ ਪਾ ਲਿਆ ਹੈ. ਹੋਰ ਗੰਵਾਰ ਮੂਰਖ ਕੂਕਦੇ (ਪੁਕਾਰਦੇ) ਹੀ ਮਰ ਗਏ ।। ੩ ।।

ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ ।। ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ ।। ਦੂਜਾ ਰੰਗੁ ਜਾਈ ਸਾਚਿ ਸਮਾਈ ਸਚਿ ਭਰੇ ਭੰਡਾਰਾ ।। ਗੁਰਮੁਖਿ ਹੋਵੈ ਸੋਈ ਬੂਝੈ ਸਚਿ ਸਵਾਰਣ ਹਾਰਾ ।। ਆਪੇ ਮੇਲੇ ਸੋ ਹਰਿ ਮਿਲੈ ਹੋਰੁ ਕਹਣਾ ਕਿਛੂ ਨ ਜਾਏ ।। ਨਾਨਕ ਵਿਣੁ ਨਾਵੈ ਭਰਮਿ ਭੁਲਾਇਆ ਇਕਿ ਨਾਮਿ ਰਤੇ ਰੰਗੁ ਲਾਏ ।। ੪ ।।੫ ।।

ਮਨ (ਤਾਂ) ਮਾਇਆ ਦੇ ਮੋਹ ਨਾਲ ਰੰਗਿਆ ਹੋਇਆ ਹੈ, ਤੇ ਮੋਹ ਵਿਚ ਹੋਸ਼ ਹੀ ਕੋਈ ਨਹੀਂ ਰਹਿੰਦੀ । (ਤਾਂ ਕੀਹ ਕੀਤਾ ਜਾਏ ? ਉੱਤਰ:) ਇਹ ਮਨ ਨੂੰ ਗੁਰੂ ਦੁਆਰਾ (ਨਾਮ ਨਾਲ) ਰੰਗੀਏ, (ਤਦ) ਦੂਜਾ (=ਮਾਇਆ ਦਾ) ਰੰਗ ਲਹਿ ਜਾਏਗਾ । ਹਾਂ, ਦੂਜਾ ਰੰਗ ਚਲਾ ਜਾਏਗਾ ਤੇ ਸੱਚ ਵਿਚ ਸਮਾਈ ਹੋ ਜਾਏਗੀ (ਤੇ ਅੰਦਰਲੇ ਭੰਡਾਰੇ ਭਾਵ) ਅੰਤਹਕਰਣ ਸੱਚ ਨਾਲ ਭਰੇ ਰਹਿਣਗੇ । ਜੋ ਗੁਰਮੁਖ ਹੋਵੇਗਾ (ਇਹ ਗੱਲ) ਓਹੋ ਸਮਝੇਗਾ (ਕਿ) ਸੱਚ ਹੀ (ਵਿਗੜੇ ਜੀਵ ਨੂੰ) ਸੰਵਾਰਨਹਾਰ ਹੈ । (ਗੱਲ ਕੀਹ) ਹੀ ਆਪੇ (ਜਿਸ ਨੂੰ) ਮੇਲ ਲਵੇ ਉਹੀ (ਉਸ ਨੂੰ) ਮਿਲ ਪੈਂਦਾ ਹੈ, ਹੋਰ ਕੁਛ ਕਿਹਾ ਨਹੀਂ ਜਾ ਸਕਦਾ । ਹੇ ਨਾਨਕ ! ਨਾਮ ਤੋਂ ਬਿਨਾਂ ਹੋਣ ਕਰਕੇ (ਜੀਵ) ਭਰਮ ਨੇ ਭੁਲਾਇਆ ਹੋਇਆ ਹੈ, (ਪਰ) ਇਕ (ਐਸੇ ਬੀ ਹਨ ਜੋ) ਨਾਮ ਵਿਚ ਰੱਤੇ ਹੋਏ (ਪ੍ਰਭੂ ਨਾਲ) ਰੰਗ ਲਾਏ (ਸੁਖੀ) ਹਨ ।। ੪ ।। ੫ ।।

**ਵਯਾਖਯਾ**—ਜਾਪਦਾ ਹੈ ਕਿਸੇ ਭਰਮ ਭੁਲਾਏ ਵਪਾਰੀ ਨੂੰ ਉਪਦੇਸ਼ ਦਿੱਤਾ ਹੈ ਤੇ ਮਾਇਆ ਮੋਹ ਤੋਂ ਚੁੱਕਕੇ ਨਾਮ ਦੁਆਰਾ ਪ੍ਰਭੂ ਪ੍ਰੇਮ ਵਿਚ ਲਾਇਆ ਹੈ ।

**ਨਿਰੁਕ੍ਤ**—ਅਫਾਰਾ—ਬਹੁਤਾ । ਢੇਰ । ਖੂਹਟਾ—ਖੂਹ । ਭਾਵ ਹੈ ਅਕਾਲ ਪੁਰਖ ਜੋ ਮਨ ਬੁੱਧੀ ਚਿਤ ਆਦਿ ਤੋਂ ਬੀ ਧੁਰ ਅੰਦਰ ਹੈ, ਉਸ ਅੰਮ੍ਰਿਤ ਰੂਪ, ਆਨੰਦ ਸਰੂਪ ਤਕ ਪਹੁੰਚ ਸ਼ਬਦ ਦੁਆਰਾ ਹੁੰਦੀ ਹੈ । ਪਨਿਹਾਰੀ—[ਹਿੰਦੀ.] ਪਾਣੀ ਭਰਨ ਵਾਲੀ । ਭਾਵ ਸੁਰਤ ।
ਰਵੀਜੈ—ਰਵੀਏ । ਉਚਾਰੀਏ । ਸਿਮਰੀਏ ।
ਜੋਤਕੀ—ਜਯੋਤਸ਼ੀ । ਬਿਸਟਾ—ਗੰਦ ।

### [ਵਡਹੰਸੁ ਮਹਲਾ ੩, ਛੰਤ ੬-੮]

**ਪ੍ਰਾਕ੍ਥਨ**—ਅਪਣੇ ਮਨ ਦੁਆਰਾ ਉਪਦੇਸ਼ ਹੈ: ਮਾਇਆ ਦਾ ਮੋਹ ਝੱਲਪੁਣਾ ਹੈ, ਆਵਾਗਵਣ ਦਾ ਦਾਤਾ ਹੈ, ਇਸ ਨੂੰ ਨਾਮ ਕੱਟਦਾ ਹੈ, ਨਾਮ ਹਰੀ ਦੀ ਮਿਹਰ ਨਾਲ ਗੁਰੂ ਰਾਹੀਂ ਮਿਲਦਾ ਹੈ ।

**ਮੂਲ**

ਵਡਹੰਸੁ ਮਹਲਾ ੩ ।। ਏ ਮਨ ਮੇਰਿਆ ਆਵਾ ਗਉਣੁ ਸੰਸਾਰੁ ਹੈ ਅੰਤਿ ਸਚਿ ਨਿਬੇੜਾ ਰਾਮ ।। ਆਪੇ ਸਚਾ ਬਖਸਿ ਲਏ ਫਿਰਿ ਹੋਇ ਨ ਫੇਰਾ ਰਾਮ ।। ਫਿਰਿ ਹੋਇ ਨ ਫੇਰਾ ਅੰਤਿ ਸਚਿ ਨਿਬੇੜਾ ਗੁਰਮੁਖਿ ਮਿਲੈ ਵਡਿਆਈ ।।

**ਅਰਥ**

ਹੇ ਮੇਰੇ ਮਨ ! ਸੰਸਾਰ ਦਾ ਰੂਪ ਹੈ ਜੰਮਣ ਤੇ ਮਰਣ; (ਇਸ ਤੋਂ) ਨਿਬੇੜਾ, (ਫੈਸਲਾ, ਛੁਟਕਾਰਾ) ਅੰਤ ਨੂੰ ਸੱਚ ਦੁਆਰਾ ਹੋਣਾ ਹੈ । (ਜਦੋਂ) ਸੱਚਾ (ਵਾਹਿਗੁਰੂ) ਆਪੇ (ਜੀਵ ਨੂੰ) ਬਖ਼ਸ਼ ਲਏਗਾ ਫੇਰ (ਉਸ ਦਾ ਇਸ ਸੰਸਾਰ ਵਿਚ) ਫੇਰਾ ਨਹੀਂ ਪਏਗਾ, (ਭਾਵ ਜਨਮ ਨਹੀਂ ਹੋਵੇਗਾ) । (ਹਾਂ) ਅੰਤ ਸੱਚ ਦੁਆਰਾ ਨਿਬੇੜਾ ਹੋਏਗਾ (ਤੇ) ਮੁੜਕੇ (ਏਥੇ) ਫੇਰਾ ਨਹੀਂ ਪਏਗਾ, (ਪਰ ਇਹ) ਵਡਿਆਈ ਗੁਰੂ ਦੁਆਰਾ ਮਿਲੇਗੀ ।

ਸਾਚੈ ਰੰਗਿ ਰਾਤੇ ਸਹਜੇ ਮਾਤੇ ਸਹਜੇ ਰਹੇ ਸਮਾਈ।। ਸਚਾ ਮਨਿ ਭਾਇਆ ਸਚੁ ਵਸਾਇਆ ਸਬਦਿ ਰਤੇ ਅੰਤਿ ਨਿਬੇਰਾ।। ਨਾਨਕ ਨਾਮਿ ਰਤੇ ਸੇ ਸਚਿ ਸਮਾਣੇ ਬਹੁਰਿ ਨ ਭਵਜਲਿ ਫੇਰਾ ।। ੧ ।।

(ਜੋ) ਸੱਚੇ ਦੇ ਰੰਗ ਵਿਚ ਰਤੇ ਹੋਏ ਸੁਭਾਵਕ ਹੀ ਮਸਤ ਰਹਿੰਦੇ ਹਨ (ਉਹ) ਸਹਜੇ (=ਆਤਮ ਅਨੰਦ ਵਿਚ) ਸਮਾਏ ਰਹਿੰਦੇ ਹਨ। (ਜੋ) ਸ਼ਬਦ ਵਿਚ ਰਤੇ ਹੋਏ ਹਨ (ਜਿਨ੍ਹਾਂ ਨੂੰ) ਸੱਚਾ (ਵਾਹਿਗੁਰੂ) ਭਾਇਆ ਹੈ, (ਉਨ੍ਹਾਂ ਦਾ) ਅੰਤ ਨੂੰ ਛੁਟਕਾਰਾ ਹੋ ਗਿਆ ਹੈ। [ਪ੍ਰਸ਼ਨ: ਸਚ ਵਿਚ ਕੌਣ ਸਮਾਏ ਹਨ? ਉੱਤਰ:] ਹੇ ਨਾਨਕ ! ਜੋ ਨਾਮ ਵਿਚ ਲਗੇ ਰਹਿੰਦੇ ਹਨ ਓਹ ਸੱਚ ਵਿਚ ਸਮਾਉਂਦੇ ਹਨ, (ਉਨ੍ਹਾਂ) ਦਾ ਮੁੜਕੇ (ਇਸ) ਸੰਸਾਰ ਸਾਗਰ ਵਿਚ ਫੇਰਾ ਨਹੀਂ ਪੈਂਦਾ।।੧।।

ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ।। ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਪੂਰਬਿ ਕਮਾਈ ਮੇਟਿ ਨ ਸਕੈ ਕੋਈ।। ਜਿਨਿ ਸ੍ਰਿਸਟਿ ਸਾਜੀ ਸੋ ਕਰਿ ਵੇਖੈ ਤਿਸੁ ਜੇਵਡੁ ਅਵਰੁ ਨ ਕੋਈ ।। ਮਨਮੁਖਿ ਅੰਧਾ ਤਪਿ ਤਪਿ ਖਪੈ ਬਿਨੁ ਸਬਦੈ ਸਾਂਤਿ ਨ ਆਈ।। ਨਾਨਕ ਬਿਨੁ ਨਾਵੈ ਸਭੁ ਕੋਈ ਭੁਲਾ ਮਾਇਆ ਮੋਹਿ ਖੁਆਈ ।।੨।।

ਮਾਇਆ ਦਾ ਮੋਹ ਸਾਰਾ (ਇਕ) ਝੱਲ ਪੁਣਾ ਹੈ (ਇਹ) ਦ੍ਵੈਤ ਭਾਵਨਾ ਵਿਚ (ਪਾਕੇ ਰਸਤਿਓਂ) ਖੁੰਝਾ ਦੇਂਦਾ ਹੈ, ਮਾਤਾ ਪਿਤਾ ਸਾਰੇ (ਸਨਬੰਧ) ਮੋਹ (ਦਾ ਰੂਪ) ਹਨ, (ਏਹ) ਮੋਹ ਵਿਚ ਫਸਾ ਦੇਂਦੇ ਹਨ। (ਪਰ ਇਹ) ਮੋਹ ਵਿਚ ਫਸੌਤੀ ਪੂਰਬਲੇ (ਕੀਤੇ ਕਰਮਾਂ ਦੀ) ਕਮਾਈ (ਹੁੰਦੀ ਹੈ, ਇਸ ਨੂੰ) ਕੋਈ ਮੇਟ ਨਹੀਂ ਸਕਦਾ। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਸਾਜੀ ਹੈ ਉਸ ਜੇਡਾ ਹੋਰ ਕੋਈ ਨਹੀਂ: ਉਹ (ਇਸ ਨੂੰ) ਰਚਕੇ ਵੇਖਦਾ ਹੈ (ਕਿ ਇਹ ਕਿਵੇਂ ਕਰਮ ਕਰਦੀ ਫਸਦੀ, ਫੇਰ ਉਹੋ ਕਰਮ ਕਰਦੀ ਤੇ ਫਸਦੀ ਟੁਰਦੀ ਹੈ। ਇਸ ਤਰ੍ਹਾਂ) ਮਨਮੁਖ (ਮੋਹ ਵਿਚ) ਅੰਨ੍ਹਾ ਹੋਇਆ ਤਪਦਾ ਸੜਦਾ ਤੇ ਖਪਦਾ ਹੈ (=ਦੁਖੀ ਹੁੰਦਾ ਹੈ) ਸ਼ਬਦ ਤੋਂ ਬਿਨਾ ਸ਼ਾਂਤਿ ਨਹੀਂ ਆਉਂਦੀ। ਹੇ ਨਾਨਕ! ਨਾਮ ਤੋਂ ਬਿਨਾ ਸਭ ਕੋਈ ਭੁੱਲਾ ਫਿਰਦਾ ਹੈ, ਮਾਇਆ ਦੇ ਮੋਹ ਨੇ (ਇਨ੍ਹਾਂ ਨੂੰ ਰਸਤਿਓਂ) ਖੁੰਝਾ ਛਡਿਆ ਹੈ ।।੨।।

ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਹਰਿ ਸਰਣਾਈ ਰਾਮ ।। ਅਰਦਾਸਿ ਕਰੀ ਗੁਰ ਪੂਰੇ ਆਗੈ ਰਖਿ ਲੇਵਹੁ ਦੇਹੁ ਵਡਾਈ ਰਾਮ ।। ਰਖਿ ਲੇਵਹੁ ਸਰਣਾਈ ਹਰਿ ਨਾਮੁ ਵਡਾਈ ਤੁਧੁ ਜੇਵਡੁ ਅਵਰੁ ਨ ਦਾਤਾ।। ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ।। ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀ ਪਾਈ।। ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ ।। ੩ ।।

(ਇਓਂ) ਇਸ ਜਗਤ ਨੂੰ ਸੜਦਾ (ਦੁਖੀ ਹੁੰਦਾ) ਦੇਖਕੇ (ਭਾਗਾਂ ਵਾਲੇ) ਹਰੀ ਦੀ ਸ਼ਰਣੀ ਭੱਜਕੇ ਜਾ ਪਏ, (ਅਰਥਾਤ ਉਨ੍ਹਾਂ) ਪੂਰੇ ਗੁਰੂ ਅੱਗੇ ਅਰਦਾਸ ਕੀਤੀ (ਹੇ ਗੁਰੋ ! ਸਾਨੂੰ) ਨਾਮ ਦੀ ਵਡਿਆਈ ਦਿਓ (ਤੇ ਇਸ ਅੱਗ ਤੋਂ) ਬਚਾ ਲਓ। (ਹਾਂ, ਆਪਣੀ) ਸ਼ਰਣ ਵਿਚ ਰਖ ਲਓ ਤੇ ਹਰੀ ਨਾਮ ਦੀ ਵਡਿਆਈ (ਬਖਸ਼ੋ), ਤੁਹਾਡੇ ਜੇਡਾ ਵੱਡਾ ਦਾਤਾ ਹੋਰ ਕੋਈ ਨਹੀਂ। (ਐਉਂ ਜੋ ਗੁਰੂ ਦੀ) ਸੇਵਾ ਵਿਚ ਲਗ ਪਏ ਉਹ ਵੱਡੇ ਭਾਗਾਂ ਵਾਲੇ (ਹੋ ਗਏ ਕਿਉਂਕਿ ਉਹਨਾਂ ਨੇ) ਜੁਗਾਂ ਜੁਗਾਂ ਵਿਚ (ਕਾਯਮ ਰਹਿਣ ਵਾਲੇ) ਇਕੋ ਨੂੰ ਜਾਣ ਲਿਆ। (ਕੋਈ ਚਾਹੋ) ਜਤ ਸਤ ਸੰਜਮ ਆਦਿ ਕਰਮ ਕਮਾ ਲਵੇ (ਪਰ) ਗੁਰੂ ਤੋਂ ਬਿਨਾਂ ਗਤੀ (ਮੁਕਤੀ ਕਿਸੇ ਨੇ) ਨਹੀਂ ਪਾਈ। ਹੇ ਨਾਨਕ ! ਜੋ (ਉਪਰ ਕਥੇ ਵਾਙੂ) ਹਰੀ ਦੀ ਸ਼ਰਣ ਜਾ ਪਵੇ ਉਸ ਨੂੰ (ਗੁਰੂ) ਸ਼ਬਦ ਬੁਝਾ ਦੇਂਦਾ ਹੈ (ਭਾਵ ਵਾਹਿਗੁਰੂ ਦੀ ਲੱਖਤਾ ਕਰਾ ਦੇਂਦਾ ਹੈ) ।। ੩ ।।

ਜੋ ਹਰਿ ਮਤਿ ਦੇਇ ਸਾ ਊਪਜੈ ਹੋਰ

ਜੋ ਵਾਹਿਗੁਰੂ ਮਤਿ ਦੇਵੇ ਓਹ (ਮਤਿ ਗੁਰਮੁਖ ਦੇ ਅੰਦਰ)

ਮਤਿ ਨ ਕਾਈ ਰਾਮ ॥ ਅੰਤਰਿ ਬਾਹਰਿ ਏਕੁ ਤੂ ਆਪੇ ਦੇਹਿ ਬੁਝਾਈ ਰਾਮ ॥ ਆਪੇ ਦੇਹਿ ਬੁਝਾਈ ਅਵਰ ਨ ਭਾਈ ਗੁਰਮੁਖਿ ਹਰਿ ਰਸੁ ਚਾਖਿਆ ॥ ਦਰਿ ਸਾਚੈ ਸਦਾ ਹੈ ਸਾਚਾ ਸਾਚੈ ਸਬਦਿ ਸੁਭਾਖਿਆ ॥ ਘਰਿ ਮਹਿ ਨਿਜ ਘਰੁ ਪਾਇਆ ਸਤਿਗੁਰੁ ਦੇਇ ਵਡਾਈ ॥ ਨਾਨਕ ਜੋ ਨਾਮਿ ਰਤੇ ਸੇਈ ਮਹਲੁ ਪਾਇਨਿ ਮਤਿ ਪਰਵਾਣੁ ਸਚੁ ਸਾਈ ॥ ੪ ॥ ੬ ॥

ਪੈਦਾ ਹੁੰਦੀ ਹੈ, ਹੋਰ ਕੋਈ ਮਤਿ ਨਹੀਂ (ਪੈਦਾ ਹੁੰਦੀ) । ਤੂੰ ਆਪੇ (ਗੁਰਮੁਖ ਨੂੰ) ਬੁਝਾ ਦੇਂਦਾ ਹੈ (ਕਿ ਜੀਵਾਂ ਦੇ) ਅੰਦਰ ਬਾਹਰ ਇਕੋ ਤੂੰਹੇਂ ਹੈਂ । (ਹਾਂ ਗੁਰਮੁਖ ਨੂੰ ਤੂੰ) ਆਪੇ ਸੁਝਾ ਦੇਂਦਾ ਹੈ (ਤਦ ਉਸ ਨੂੰ) ਹੋਰ (ਕੋਈ ਮਤਿ) ਚੰਗੀ ਨਹੀਂ ਲਗਦੀ (ਐਉਂ ਗੁਰਮੁਖ) ਗੁਰੂ ਦੁਆਰਾ ਹਰੀ ਰਸ ਚਖਦਾ ਹੈ । ਉਹ ਸੱਚੇ ਦਰਬਾਰ ਵਿਚ ਸਦਾ ਹੀ ਸੱਚਾ ਹੈ (ਜਿਸ ਨੇ) ਸੱਚੇ ਸ਼ਬਦ ਦੁਆਰਾ (ਹਰੀ ਨੂੰ) ਉਚਾਰਿਆ (ਭਾਵ ਸਿਮਰਿਆ) ਹੈ । (ਸੋ ਜਿਸ ਨੂੰ) ਸਤਿਗੁਰੂ (ਨਾਮ ਦੀ) ਵਡਿਆਈ ਦੇਵੇ (ਉਹ) ਅਪਣੇ ਹਿਰਦੇ ਵਿਚ ਹੀ ਸ੍ਵੈਸਰੂਪ (ਦੀ ਲੱਖਤਾ), ਪਾ ਲੈਂਦਾ ਹੈ । (ਹਾਂ) ਹੇ ਨਾਨਕ ! ਜੋ ਨਾਮ ਵਿਚ ਰਤੇ ਜਾਂਦੇ ਹਨ ਉਹੀ (ਮਹਲ=) ਵਾਹਿਗੁਰੂ ਦੇ ਸਰੂਪ ਨੂੰ ਪਾ ਲੈਣਗੇ, (ਸੋ) ਬੁੱਧੀ (ਬੀ) ਉਹੋ ਪਰਵਾਣ ਹੈ ਜੋ ਸਚ ਨੂੰ (ਪੁਚਾ ਦੇਂਦੀ ਹੈ, ਭਾਵ ਸਤਯ ਸਰੂਪ ਵਾਹਿਗੁਰੂ ਵਿਚ ਲੈ ਜਾਂਦੀ ਹੈ) ॥ ੪ ॥ ੬ ॥

**ਵਯਾਖਯਾ**—ਓਹੀ ਭਾਵ ਚੱਲ ਰਹੇ ਹਨ । ਮਾਯਾ ਮੋਹ ਤੋਂ ਵਰਜਣਾ, ਉਸ ਦਾ ਫਲ ਆਵਾਗਵਨ । ਉਸ ਦਾ ਦਾਰੂ ਨਾਮ, ਨਾਮ ਦੀ ਪ੍ਰਾਪਤੀ ਗੁਰੂ ਤੋਂ, ਗੁਰੂ ਦੀ ਪ੍ਰਾਪਤੀ ਸਾਂਈਆਂ ਜੀ ਦੀ ਮਿਹਰ ਦੁਆਰਾ । ਮਿਹਰ ਲਈ ਦਰ ਢੱਠਣੀ ਤੇ ਅਰਦਾਸ ਸਾਈਆਂ ਜੀ ਅਗੇ ਤੇ ਗੁਰੂ ਅੱਗੇ ।

ਇਸ ਸ਼ਬਦ ਦੇ ਅੰਕ ੨ ਵਿਚ ਉਹ ਗਲ ਸਾਫ ਖੁਲ੍ਹ ਗਈ ਹੈ ਕਿ ਇਨਸਾਨ ਦੀ ਨਿਜ ਕਰਮਾਂ ਦੀ ਜ਼ਿੰਮੇਵਾਰੀ ਉਸ ਤੋਂ ਉੱਠਕੇ ਕਰਤਾਰ ਤੇ ਨਹੀਂ ਜਾ ਪੈਂਦੀ ਹੈ । ਜਦ ਫੁਰਮਾਯਾ ਹੈ:—

ਹੇਤੇ ਪਲਚਾਈ ਪੁਰਬਿ ਕਮਾਈ ਮੇਟਿ ਨ ਸਕੈ ਕੋਈ ॥

ਜਦ ਪੂਰਬਲੀ ਕਮਾਈ ਮਿਟ ਨਹੀਂ ਸਕਦੀ ਤਦ ਸਾਫ ਹੈ ਕਿ ਇਨਸਾਨ ਦੀ ਜ਼ਿੰਮੇਵਾਰੀ ਅਪਣੇ ਕਰਮਾਂ ਦੀ ਕਾਯਮ ਰਹਿੰਦੀ ਹੈ । ਇਹੋ ਗਲ ਪਿਛਲੇ ਸ਼ਬਦਾਂ ਵਿਚ ਸਮਝ ਲੈਣੀ ਚਾਹੀਏ । ਰੱਬ ਜੀ ਕਰਮਾਂ ਅਨੁਸਾਰ ਫਲ ਦੇਂਦੇ ਯਾ ਪ੍ਰਾਰਬਧ ਲਿਖਦੇ ਲਿਖਾਉਂਦੇ ਹਨ । ਜੈਸਾ ਕਿ ਵਾਕ ਹੈ:—

ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥ [ਵਾਰ ਸਾਰੰਗ ਮ: ੧-੯]

**ਨਿਰੁਕਤ**—ਆਵਾ ਗਉਣੁ—ਆਉਣ ਜਾਣਾ । ਜਨਮ ਮਰਨ ।

ਨਿਬੇੜਾ— ਕਿਸੇ ਗਲ ਦੇ ਅੰਤ ਤੇ ਪਹੁੰਚਣਾ, ਇਸ ਤੋਂ ਛੁਟਕਾਰਾ ਭਾਵ ਲਈਦਾ ਹੈ ।

ਨਿਬੇੜਾ— (੨) ਇਸੇ ਤੋਂ ਭਾਵ 'ਫੈਸਲਾ' ਲਈਦਾ ਹੈ ।

ਜਤੁ—ਇਸਤ੍ਰੀ ਸੰਗ ਨਾ ਕਰਨਾ । ਸਤੁ—ਦਾਨੀ ਹੋਣਾ । ਦਾਨ ।

ਸੰਜਮੁ—ਇੰਦ੍ਰਿਆਂ ਨੂੰ ਰੋਕ ਕੇ ਰੱਖਣਾ । ਨਿਜ ਘਰੁ—ਅਪਣਾ ਘਰ । ਸ੍ਵੈਸਰੂਪ । ਆਪੇ ਨੂੰ ਸਰੀਰ ਮਨ ਬੁੱਧੀ ਆਦਿ ਤੋਂ ਅਲਗ ਅਨੁਭਵ ਕਰਨਾ ।

ਮਹਲੁ—[ਅ:, ਮਹੱਲ] ਉੱਚਾ ਵੱਡਾ ਮਕਾਨ । ਭਾਵ ਹੈ ਪਰਮਾਤਮ ਦੇਵ ਦਾ ਸਰੂਪ । ਪਹਿਲੇ ਨਿਜ ਘਰ (=ਆਤਮ ਲੱਖਤਾ) ਫੇਰ ਮਹਲ (ਪਰਮਾਤਮ ਲੱਖਤਾ) ।

[ਵਡਹੰਸੁ ਮਹਲਾ ੪, ਛੰਤ ੧-੯]

**ਪ੍ਰਾਕ੍ਥਨ**—ਸਤਿਗੁਰੂ ਦੇ ਮਿਲਾਪ ਲਈ ਅਰਜ਼ੋਈਆ ।

ਸੂਚਨਾ—ਇਨ੍ਹਾਂ ਛੰਤਾਂ ਵਿਚ ਜੋ ਪਦ ਦੁਹਰਾਏ ਗਏ ਹਨ, ਜਿਸ ਤਰ੍ਹਾਂ 'ਗੁਰ ਜੇਵਡੁ ਗੁਰ ਜੇਵਡੁ', ਇਸ ਦੁਹਰਾਵਣ ਦਾ ਭਾਵ ਛੰਤ ਵਿਚ ਇਕ ਲਾਵੰਨਤਾ ਪੈਦਾ ਕਰਨ ਤੇ ਦੁਹਰਾਏ ਪਦਾਂ ਦੀ ਲੋੜ ਨੂੰ ਵਧੇਰੇ ਪ੍ਰਤੀਤ ਕਰਾਉਣਾ ਹੈ ।

## ਵਡਹੰਸੁ ਮਹਲਾ ੪ ਛੰਤ ੧ੴ ਸਤਿਗੁਰ ਪ੍ਰਸਾਦਿ ॥

**ਮੂਲ**

ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ ।। ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ ।। ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ ।। ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ ।। ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ ।। ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ ।। ੧ ।।

**ਅਰਥ**

ਮੇਰੇ ਮਨ ਵਿਚ (ਹਾਂ) ਮੇਰੇ ਮਨ ਵਿਚ ਸਤਿਗੁਰੂ ਨੇ (ਪ੍ਰਭੂ ਦੀ) ਪ੍ਰੀਤਿ ਲਾਈ ਹੈ, (ਉਸ ਨੇ ਇਸ ਕਾਰਜ ਲਈ) ਮੇਰੇ ਮਨ ਵਿਚ ਹਰਿ ਹਰਿ ਹਰਿ ਹਰਿ ਨਾਮ ਵਸਾ ਦਿੱਤਾ। (ਹਾਂ,) ਹਰਿ ਹਰਿ ਨਾਮ ਮੇਰੇ ਮਨ ਵਿਚ ਵਸਾ ਦਿੱਤਾ, (ਉਹ ਨਾਮ ਕੈਸਾ ਹੈ? ਉਹ) ਸਾਰੇ ਦੁੱਖਾਂ ਨੂੰ ਦੂਰ ਕਰ ਦੇਣ ਵਾਲਾ ਹੈ। (ਗੁਰੂ ਕਿਵੇਂ ਮਿਲਿਆ?) ਗੁਰੂ ਦਾ ਦਰਸ਼ਨ ਵੱਡੇ ਭਾਗਾ ਕਰਕੇ ਮਿਲਿਆ । (ਉਹ ਗੁਰੂ ਕੈਸਾ ਹੈ ? ਉਹ) ਸਾਡਾ ਗੁਰੂ ਧੰਨਤਾ ਯੋਗ ਧੰਨਤਾ ਯੋਗ ਹੈ । (ਹੁਣ ਕਿਵੇਂ ਗੁਰੂ ਨਾਲ ਵਰਤਦੇ ਹੋ?) ਉਠਦਿਆਂ ਬਹਿੰਦਿਆਂ ਸਤਿਗੁਰੂ ਦੀ ਸੇਵਾ ਕਰਦੇ ਹਾਂ, ਜਿਸ ਸੇਵਨ ਨਾਲ ਸ਼ਾਂਤੀ ਪ੍ਰਾਪਤ ਹੋਈ ਹੈ। (ਸੁਣੋ ਸਜਣੋ !) ਮੇਰੇ ਮਨ ਵਿਚ (ਹਾਂ) ਮੇਰੇ ਮਨ ਵਿਚ ਸਤਿਗੁਰੂ ਨੇ (ਪ੍ਰਭੂ ਦੀ) ਪ੍ਰੀਤਿ ਲਗਾਈ ਹੈ ।। ੧ ।

ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ ।। ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ ।। ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰ ਨਿਧਿ ਪਾਈ ।। ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ ।। ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰ ਦੇਵ ਮਨੁ ਪਰਸੇ ।। ਹਉ ਜੀਵਾ ਹਉ ਜੀਵਾ ਸਤਿਗੁਰੁ ਦੇਖਿ ਸਰਸੇ ।। ੨ ।।

ਮੈਂ ਸਤਿਗੁਰੂ ਨੂੰ ਦੇਖਕੇ ਰਸਮਯ ਹੋ ਗਿਆ ਹਾਂ (ਤੇ ਹੁਣ ਉਸਨੂੰ) ਮੈਂ ਦੇਖ ਦੇਖ ਕੇ ਜੀਉਂਦਾ ਹਾਂ । (ਉਹ ਗੁਰੂ ਹੁਣ ਆਪਣਾ ਦਿੱਤਾ) ਹਰੀ ਨਾਮ (ਉਹੋ) ਹਰੀ ਨਾਮ ਦ੍ਰਿੜ ਕਰਾਉਂਦਾ ਹੈ (ਜਿਸ) ਹਰਿ ਹਰਿ ਨਾਮ ਨੂੰ ਜਪਕੇ (ਮੈਂ) ਖਿੜਿਆ ਰਹਿੰਦਾ ਹੈ। ਹਰੀ ਹਰਿ ਨਾਮ ਨੂੰ ਜਪਕੇ (ਹਿਰਦੇ ਰੂਪ) ਕਮਲ ਖ਼ਿੜ ਗਿਆ ਹੈ। (ਇਸੇ) ਹਰਿ ਨਾਮ ਤੋਂ (ਮੈਂ) ਨੌ ਨਿਧੀਆ (ਭਾਵ ਸਾਰੇ ਸੁੱਖ ਦਾਤੇ ਪਦਾਰਥ) ਪਾਏ ਹਨ । (ਫੇਰ ਇਸ ਨਾਲ ਅੰਦਰ ਦਾ) ਹਉਮੈ ਰੋਗ ਦੂਰ ਹੋ ਗਿਆ (ਤੇ ਇਸ ਤੋਂ ਉਪਜਿਆ ਸਭ) ਦੁੱਖ ਲਹਿ ਗਿਆ ਹੈ (ਤੇ) ਹਰੀ ਵਿਚ ਸਹਜ ਸਮਾਧੀ ਲਗਾਈ (ਰਹਿੰਦੇ ਹਾਂ)। ਹਰੀ ਨਾਮ ਦੀ (ਇਹ) ਵਡਿਆਈ ਸਤਿਗੁਰੂ ਤੋਂ ਪਾਈ ਹੈ (ਤੇ) ਸਤਿਗੁਰ ਦੇਵ (ਦੇ ਹੀ) ਪਰਸਨੇ ਨਾਲ ਮਨ ਨੂੰ ਸੁਖ ਹੋਇਆ ਹੈ । ਮੈਂ ਸਤਿਗੁਰੂ ਨੂੰ ਦੇਖ ਕੇ ਰਸਮਯ ਹੋ ਗਿਆ ਹਾਂ (ਤੇ ਹੁਣ ਉਸ ਨੂੰ) ਮੈਂ ਦੇਖ ਦੇਖ ਕੇ ਜੀਉਂਦਾ ਹਾਂ ।। ੨ ।।

ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥ ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ ॥ ਹਉ ਮਨੁ ਤਨੁ ਕਾਟਿ ਕਾਟਿ ਤਿਸ ਦੇਈ ਜੋ ਸਤਿਗੁਰ ਬਚਨ ਸੁਣਾਏ ॥ ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖ ਪਾਏ ॥ ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ ॥ ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ॥ ੩ ॥

(ਮੈਨੂੰ ਜੋ ਹੁਣ ਬੀ) ਕੋਈ ਲਿਆਕੇ. (ਹਾਂ) ਕੋਈ ਲਿਆ ਕੇ ਮੇਰਾ ਪੂਰਾ ਸਤਿਗੁਰੂ ਮਿਲਾ ਦੇਵੇ. ਮੈਂ ਉਸਨੂੰ (ਆਪਣਾ) ਮਨ ਤਨ (ਹਾਂ) ਤਨ (ਤੇ) ਮਨ (ਦੇ ਦੇਵਾਂ. ਜੇ ਉਹ ਚਾਹੇ ਤਾਂ) ਮੈਂ ਸਰੀਰ ਕੱਟਕੇ ਬੀ ਦੇ ਦਿਆਂ। (ਮਿਲਾ ਦੇਣਾ ਤਾਂ ਕਿਤੇ ਰਿਹਾ) ਜੋ ਸਤਿਗੁਰ ਦੇ ਬਚਨ (ਹੀ) ਸੁਣਾਏ ਮੈਂ ਉਸ ਨੂੰ ਮਨ ਤਨ ਕੱਟ ਕੱਟ ਕੇ ਦੇ ਦਿਆਂ। ਮੇਰੇ ਮਨ ਨੂੰ ਪ੍ਰੇਮ ਦੀ ਖੈਂਚ ਪੈ ਰਹੀ ਹੈ. (ਇਸ) ਵਿਰਾਗੀ ਮਨ ਨੂੰ ਗੁਰੂ ਦੇ ਦਰਸ਼ਨਾਂ ਦੇ ਮਿਲਿਆਂ ਹੀ ਸੁਖ ਪ੍ਰਾਪਤ ਹੋਵੇਗਾ। ਹੇ ਸੁਖਦਾਤੇ ਹਰੀ ਹਰਿ ! ਦਇਆ ਕਰੋ. ਸਤਿਗੁਰੂ ਦੇ ਚਰਨਾਂ ਦੀ ਸਾਨੂੰ ਧੂੜ ਬਖਸ਼ੋ। ਕੋਈ ਲਿਆ ਕੇ ਕੋਈ ਲਿਆ ਕੇ ਮੇਰਾ ਪੂਰਾ ਸਤਿਗੁਰੂ (ਮੈਨੂੰ) ਮਿਲਾ ਦੇਵੇ ॥ ੩ ॥

ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ ॥ ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ ਸੋਈ ਰਾਮ ॥ ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕਾ ਦੁਖੁ ਭਰਮੁ ਭਉ ਭਾਗਾ ॥ ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ-ਚਰਨੀ ਮਨੁ ਲਾਗਾ ॥ ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ ॥ ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ॥ ੪ ॥ ੧ ॥

ਗੁਰੂ ਜੇਡਾ ਵੱਡਾ (ਹਾਂ) ਗੁਰੂ ਜੇਡਾ ਵੱਡਾ ਦਾਤਾ ਮੇਰਾ ਹੋਰ ਕੋਈ ਨਹੀਂ। (ਉਹ ਮੈਨੂੰ) ਹਰਿ (ਨਾਮ ਦਾ) ਦਾਨ ਹਰੀ (ਨਾਮ ਦਾ) ਦਾਨ ਦੇਂਦਾ ਹੈ. (ਹਾਂ ਮੇਰਾ) ਨਿਰੰਜਨ ਪੁਰਖ ਬੀ ਉਹੀ ਹੈ। (ਸਿੱਟੇ ਦੀ ਗੱਲ ਇਹ ਹੈ ਕਿ) ਜਿਨ੍ਹਾਂ ਨੇ ਹਰੀ ਹਰਿ ਨਾਮ ਧਿਆਇਆ ਹੈ ਉਨ੍ਹਾ ਦਾ ਭਰਮ ਤੇ ਭਉ (ਤੇ ਇਨ੍ਹਾਂ ਤੋਂ ਉਪਜਿਆ) ਦੁੱਖ (ਸਭ) ਨੱਠ ਜਾਂਦਾ ਹੈ। (ਓਹ) ਵੱਡੇ ਭਾਗਾ ਵਾਲੇ ਹਨ ਜੋ ਦਾਸ ਭਾਵਨਾ ਨਾਲ ਮਿਲੇ (ਤੇ) ਜਿਨ੍ਹਾਂ ਦਾ ਮਨ ਗੁਰੂ ਦੇ ਚਰਨਾ ਵਿਚ ਲਗ ਗਿਆ। ਆਖਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ) ਕਿ ਹਰੀ ਆਪ (ਗੁਰੂ) ਮਿਲਾਉਂਦੇ ਹੈ. ਤੇ ਸਤਿਗੁਰ ਪੁਰਖ ਨੂੰ ਮਿਲਕੇ ਸੁੱਖ ਹੁੰਦਾ ਹੈ। ਗੁਰੂ ਜੇਡਾ ਵੱਡਾ (ਹਾ) ਗੁਰੂ ਜੇਡਾ ਵੱਡਾ ਦਾਤਾ ਮੇਰਾ ਹੋਰ ਕੋਈ ਨਹੀਂ ॥ ੪ ॥ ੧ ॥

**ਵਯਾਖਯਾ**—ਅੰਕ ੨ ਦੇ ਅਖੀਰ ਤਕ ਸਤਿਗੁਰੂ ਜੀ ਤੋਂ ਪ੍ਰਾਪਤ ਹੋਏ ਉੱਚੇ ਤੋਂ ਉੱਚ ਸੁੱਖਾ ਦਾ ਵਰਣਨ. ਸ਼ੁਕਰ ਗੁਜ਼ਾਰੀ ਤੇ ਰਸਭਿੰਨੜੀ ਰਉ ਚਲਦੀ ਹੈ। ਇਹ ਸ਼ਬਦ ਉਚਾਰਿਆ ਹੈ ਗੱਦੀ ਤੇ ਬੈਠਦੇ ਤਦੇ ਹੀ 'ਨਾਨਕ' ਨਾਮ ਵਰਤ ਰਹੇ ਹਨ।

ਹੁਣ ਅੰਕ ੩ ਤੇ ੪ ਵਿਚ ਜੋ ਗੁਰੂ ਪ੍ਰੇਮ ਤੇ ਪ੍ਰੇਮਾਤੁਰ ਬਿਰਹਾ ਹੈ. ਇਹ ਉਹ ਅਟੁਟ ਪਿਆਰ ਸ਼ੁਕਰ ਗੁਜ਼ਾਰੀ ਤੇ ਮਿਲਾਪ ਤਰਲੇ ਦਾ ਹੈ ਜੋ ਪਰਮ ਪਦ ਪਹੁੰਚਕੇ ਤੇ ਗੁਰੂ ਹੋਕੇ ਬੀ ਅਪਣੇ ਸਤਿਗੁਰੂ ਅਮਰ ਦਾਸ ਜੀ ਲਈ ਅੰਦਰ ਹੁਲਾਰੇ ਲੈ ਰਿਹਾ ਹੈ। ਤੇ ਹਰੀ ਰੂਪ ਹਰਿ ਰੰਗ ਰਤੇ ਹਰੀ ਰੂਪ ਹੋਏ ਸ੍ਰੀ ਗੁਰੂ ਅਮਰ ਦਾਸ ਜੀ ਨੂੰ ਆਪ ਹਰੀ ਰੂਪ ਵੇਖ ਰਹੇ ਹਨ।

**ਨਿਰੁਕ੍ਤ**—ਵਿਸਾਰਣਹਾਰਾ—ਵਿਸਰਜਨ ਕਰ ਦੇਣ ਵਾਲਾ. ਦੂਰ ਕਰ ਦੇਣਵਾਲਾ। (ਅ)

ਭੁਲਾ ਦੇਣ ਵਾਲਾ । ਸਰਸੇ—ਰਸਮਯ ਹੋ ਗਿਆ । ਮਉਲਿਆ । ਖਿੜਿਆ ।

ਪਰਸੇ—ਪਰਸਨ ਨਾਲ, ਛੂਹਣ ਨਾਲ, ਭਾਵ ਹੈ ਥਾਪੜਾ ਲੈਣ ਨਾਲ ।

ਬੈਰਾਗੁ—ਵਿਰਾਗ । ਏਥੇ ਭਾਵ ਰਾਗ ਰਹਿਤ ਹੋਣਾ ਨਹੀਂ ਪਰ ਪ੍ਰੇਮ ਦੀ ਖੈਂਚ ਨਾਲ ਅਪਣੇ ਪ੍ਰਿਯ ਵੱਲ ਹੀ ਖਿੱਚੇ ਜਾਣਾ ਤੇ ਦ੍ਰਵੀ ਭੂਤ ਹੋ ਜਾਣਾ ਭਾਵ ਹੈ ।

ਸੇਵਕ ਭਾਇ—ਦਾਸ ਭਾਵਨਾ ਨਾਲ, ਨਿੰਮ੍ਰਤਾ ਵਿਚ, ਨਿਜ ਨੂੰ ਦਾਸ ਜਾਣਕੇ ।

## [ਵਡਹੰਸੁ ਮਹਲਾ ੪, ਛੰਤ ੨-੧੦]

**ਪ੍ਰਾਕਥਨ**—ਸਤਿਗੁਰੂ ਦੀ ਲੋੜ ਤੇ ਲਾਭ, ਗੁਰ ਸਿਖ ਦੇ ਸਤਿਸੰਗ ਦੀ ਲੋੜ ਤੇ ਅਕਾਂਖਯਾ ਮਿਠੇ ਮਿਠੇ ਵਾਕਾਂ ਵਿਚ ਕਹੀ ਹੈ ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੪ ।। ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ਰਾਮ ।। ਜਗਜੀਵਨੁ ਜਗਜੀਵਨੁ ਦਾਤਾ ਗੁਰ ਮੇਲਿ ਸਮਾਣੀ ਰਾਮ ।। ਸਤਿਗੁਰੁ ਮੇਲਿ ਹਰਿ ਨਾਮਿ ਸਮਾਣੀ ਜਪਿ ਹਰਿ ਹਰਿ ਨਾਮੁ ਧਿਆਇਆ ।। ਜਿਸੁ ਕਾਰਣਿ ਹਉ ਢੂੰਢਿ ਢੂਢੇਦੀ ਸੋ ਸਜਣੁ ਹਰਿ ਘਰਿ ਪਾਇਆ ।। ਏਕ ਦ੍ਰਿਸਟਿ ਹਰਿ ਏਕੋ ਜਾਤਾ ਹਰਿ ਆਤਮ ਰਾਮੁ ਪਛਾਣੀ।। ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ।। ੧ ।। | ਮੈਂ ਗੁਰੂ ਤੋਂ ਬਿਨਾਂ (ਹਾਂ) ਮੈਂ ਗੁਰੂ ਤੋਂ ਬਿਨਾਂ ਸਚਮੁਚ ਨਿਮਾਣੀ (ਸਾਂ), (ਫੇਰ ਮੈਂ) ਜਗਤ ਦੇ ਜੀਵਨ (ਹਾਂ) ਜਗਤ ਦੇ ਜੀਵਨ ਦਾਤਾ ਗੁਰੂ ਦੇ ਮੇਲ ਵਿਚ ਸਮਾ ਗਈ, (ਭਾਵ ਗੁਰੂ ਦੀ ਮਤਿ ਵਿਚ ਮੇਰੀ ਮਤਿ ਲੀਨ ਹੋ ਗਈ; ਇਉਂ) ਸਤਿਗੁਰ ਨੂੰ ਮਿਲਕੇ (ਫੇਰ ਉਸ ਦੇ ਦਿੱਤੇ) ਹਰੀ ਨਾਮ ਵਿਚ ਸਮਾ ਗਈ । (ਕੀਕੂੰ? ਮੈਂ ਰਸਨਾਂ ਨਾਲ ਤਾਂ) ਹਰਿ ਹਰਿ ਨਾਮ ਜਪਿਆ, (ਨਾਲ ਉਹੋ ਨਾਮ ਮਨ ਵਿਚ) ਧਿਆਇਆ, (ਭਾਵ ਮਨ ਦੀ ਤਵੱਜੋ ਨਾਮ ਵਿਚ ਰਖਕੇ ਨਾਮ ਜਪਿਆ) । (ਤਦ) ਜਿਸ ਹਰੀ ਦੀ (ਪ੍ਰਾਪਤੀ) ਖ਼ਾਤਰ ਮੈਂ ਢੂੰਡਾਂ ਭਾਲਾਂ ਕਰਦੀ ਸਾਂ, ਉਹ (ਹਰੀ ਰੂਪ) ਸਜਣ (ਮੈਂ) ਮਨ ਵਿਚੋਂ ਹੀ ਪਾ ਲਿਆ । (ਹੁਣ) ਇਕ ਦ੍ਰਿਸ਼ਟੀ ਕਰਕੇ ਇਕੋ (ਤੈਨੂੰ ਹੀ) 'ਹਰੀ' ਜਾਣ ਲਿਆ ਹੈ (ਤੈਨੂੰ ਹੀ ਹੇ ਹਰੀ ਆਤਮ ਰਾਮ (ਬ੍ਰਹਮ) ਪਛਾਣ ਲਿਆ ਹੈ । (ਇਸ ਤੋਂ ਪਹਿਲਾਂ) ਮੈਂ ਗੁਰੂ ਤੋਂ ਬਿਨਾਂ ਹਾਂ, ਗੁਰੂ ਤੋਂ ਬਿਨਾ ਖਰੀ ਨਿਮਾਣੀ ਸਾਂ ।। ੧ ।। |
| ਜਿਨਾ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ਰਾਮ।। ਤਿਨ ਚਰਣ ਤਿਨ ਚਰਣ ਸਰੇਵਹ ਹਮ ਲਾਗਹ ਤਿਨ ਕੈ ਪਾਏ ਰਾਮ ।। ਹਰਿ ਹਰਿ ਚਰਣ ਸਰੇਵਹ ਤਿਨ ਕੇ ਜਿਨ ਸਤਿਗੁਰੁ ਪੁਰਖੁ ਪ੍ਰਭੁ ਧ੍ਹਾਇਆ ।। ਤੂ ਵਡ ਦਾਤਾ ਅੰਤਰਜਾਮੀ ਮੇਰੀ ਸਰਧਾ ਪੂਰਿ ਹਰਿ ਰਾਇਆ ।। | (ਸੋ ਸਮਝ ਲਓ ਕਿ) ਜਿਨ੍ਹਾਂ ਨੇ ਸਤਿਗੁਰੂ (ਹਾਂ) ਜਿਨ੍ਹਾਂ ਨੇ ਸਤਿਗੁਰੂ ਪਾ ਲਿਆ ਉਨ੍ਹਾਂ ਨੂੰ (ਸਤਿਗੁਰੂ) ਹਰੀ ਪ੍ਰਭੂ ਦੇ ਮੇਲ ਵਿਚ ਮਿਲਾਏਗਾ । ਅਸੀਂ ਉਨ੍ਹਾਂ ਦੇ ਚਰਣ ਸੇਵਾਂਗੇ । ਹੇ ਹਰੀ ਹਰਿ ! (ਅਸੀਂ) ਉਨ੍ਹਾਂ ਦੇ ਚਰਣ (ਜ਼ਰੂਰ) ਸੇਵਾਂਗੇ ਜਿਨ੍ਹਾਂ ਨੇ ਸਤਿਗੁਰੂ ਪੁਰਖ (ਤੇ) ਪ੍ਰਭੂ ਨੂੰ ਧਿਆਇਆ ਹੈ । ਹੇ ਹਰੀ ਰਾਏ ! ਤੂੰ ਵਡਾ ਦਾਤਾ ਹੈਂ, ਅੰਤਰਜਾਮੀ ਹੈਂ, ਮੇਰੀ (ਇਕ) ਸ਼ਰਧਾ ਪੂਰੀ ਕਰ । |

ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ਅਨਦਿਨੁ ਰਾਮ ਗੁਣ ਗਾਏ ।। ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ ।। ੨ ।।

[ਸ਼ਰਧਾ ਕੀ ਹੈ? ਉੱਤਰ:] (ਮੈਨੂੰ) ਗੁਰੂ ਸਿਖ ਮਿਲਾ ਦੇਹ, (ਤਾਂ) ਮੇਰੀ ਸ਼ਰਧਾ ਪੂਰੀ (ਹੁੰਦੀ ਹੈ, ਉਹ ਗੁਰ ਸਿਖ ਜੋ ਮਿਲਕੇ) ਹਰ ਦਿਨ (ਪ੍ਰਭੂ ਦੇ) ਗੁਣ ਗਾਵੇ। (ਕਿਉਂਕਿ ਇਹ ਪ੍ਰਤੱਖ ਹੈ ਕਿ) ਜਿਨ੍ਹਾਂ ਨੇ ਸਤਿਗੁਰੂ (ਹਾਂ) ਜਿਨ੍ਹਾਂ ਨੇ ਸਤਿਗੁਰੂ ਪਾਇਆ ਹੈ ਉਨ੍ਹਾਂ ਦੇ ਮੇਲੇ (ਹੇ) ਪ੍ਰਭੂ ! (ਤੂੰ ਹੀ) ਮਿਲਾਉਂਦਾ ਹੈਂ ।। ੨ ।।

ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ਰਾਮ ।। ਹਰਿ ਨਾਮੋ ਹਰਿ ਨਾਮੁ ਸੁਣਾਏ ਮੇਰਾ ਪ੍ਰੀਤਮੁ ਨਾਮੁ ਅਧਾਰੇ ਰਾਮ ।। ਹਰਿ ਹਰਿ ਨਾਮੁ ਮੇਰਾ ਪ੍ਰਾਨ ਸਖਾਈ ਤਿਸੁ ਬਿਨੁ ਘੜੀ ਨਿਮਖ ਨਹੀ ਜੀਵਾਂ ।। ਹਰਿ ਹਰਿ ਕ੍ਰਿਪਾ ਕਰੇ ਸੁਖਦਾਤਾ ਗੁਰਮੁਖਿ ਅੰਮ੍ਰਿਤੁ ਪੀਵਾਂ ।। ਹਰਿ ਆਪੇ ਸਰਧਾ ਲਾਇ ਮਿਲਾਇ ਹਰਿ ਆਪੇ ਆਪਿ ਸਵਾਰੇ ।। ਹੰਉ ਵਾਰੀ ਹੰਉ ਵਾਰੀ ਗੁਰ ਸਿਖ ਮੀਤ ਪਿਆਰੇ ।। ੩ ।।

(ਐਸੇ) ਮਿਤ੍ਰ ਪਿਆਰੇ ਗੁਰੂ ਸਿਖ ਤੋਂ ਮੈਂ ਵਾਰੇ ਹਾਂ, (ਹਾਂ) ਮੈ ਵਾਰੇ ਹਾਂ (ਜੋ) ਹਰੀ ਨਾਮ ਹਰੀ ਨਾਮ ਹੀ (ਮੈਨੂੰ) ਸੁਣਾਵੇ. (ਹਾਂ) ਨਾਮ (ਜੋ) ਮੇਰਾ ਪ੍ਰੀਤਮ ਹੈ (ਤੇ) ਮੇਰਾ ਆਸਰਾ ਹੈ। ਹਰਿ ਹਰਿ ਨਾਮ ਮੇਰਾ ਪ੍ਰਾਣਾਂ ਦਾ ਮਿਤ੍ਰ ਹੈ (ਜੀਵਨ ਦਾ ਸਹਾਯਕ) ਉਸ ਬਿਨਾਂ ਮੈਂ (ਇਕ) ਘੜੀ (ਕੀਹ ਇਕ) ਪਲ ਨਹੀਂ ਜੀ ਸਕਦਾ। ਸੁਖਦਾਤਾ ਹਰੀ ਹਰਿ ਕਿਰਪਾ ਕਰੇ (ਤਾਂ) ਮੈਂ ਗੁਰੂ ਦੁਆਰਾ (ਪ੍ਰਾਪਤ ਹੋਇਆ ਨਾਮ) ਅੰਮ੍ਰਿਤ ਪੀਂਦਾ ਰਹਾਂ। ਹਰੀ ਆਪੇ ਸ਼ਰਧਾ ਲਾਕੇ ਮਿਲਾਉਂਦਾ ਹੈ, ਹਰੀ ਆਪਣੇ ਆਪ ਹੀ (ਮਿਲਾਕੇ) ਸੰਵਾਰਦਾ ਹੈ। ਮੈਂ ਪਿਆਰੇ ਮਿਤ੍ਰ ਗੁਰ ਸਿਖ ਤੋਂ ਵਾਰੀ ਹਾਂ, ਮੈਂ ਘੋਲੀ ਹਾਂ ।।੩।।

ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ਰਾਮ ।। ਹਰਿ ਆਪੇ ਹਰਿ ਆਪੇ ਮੇਲੈ ਕਰੈ ਸੋ ਹੋਈ ਰਾਮ ।। ਜੋ ਹਰਿ ਪ੍ਰਭ ਭਾਵੈ ਸੋਈ ਹੋਵੈ ਅਵਰੁ ਨ ਕਰਣਾ ਜਾਈ ।। ਬਹੁਤੁ ਸਿਆਣਪ ਲਇਆ ਨ ਜਾਈ ਕਰਿ ਥਾਕੇ ਸਭਿ ਚਤੁਰਾਈ ।। ਗੁਰਪ੍ਰਸਾਦਿ ਜਨ ਨਾਨਕ ਦੇਖਿਆ ਮੈ ਹਰਿ ਬਿਨੁ ਅਵਰੁ ਨ ਕੋਈ ।। ਹਰਿ ਆਪੇ ਹਰਿ ਆਪੇ ਪੁਰਖੁ ਨਿਰੰਜਨੁ ਸੋਈ ।। ੪ ।। ੨ ।।

ਹਰੀ ਆਪੇ ਹਰੀ ਆਪੇ ਉਹੋ ਮਾਇਆ ਤੋਂ ਰਹਿਤ ਪੁਰਖ ਹੈ, ਹਰਿ ਆਪੇ ਹਰਿ ਆਪੇ (ਸਤਿਗੁਰੂ) ਮੇਲਦਾ, (ਤੇ ਜੋ ਉਹ) ਕਰੇ ਸੋ ਹੋ ਜਾਂਦਾ ਹੈ। ਜੋ ਹਰੀ ਪ੍ਰਭੂ ਨੂੰ ਭਾਉਂਦਾ ਹੈ ਉਹੋ ਕੁਛ ਹੁੰਦਾ ਹੈ, ਹੋਰ ਕੁਛ ਕੀਤਾ ਨਹੀਂ ਜਾ ਸਕਦਾ। ਬਹੁਤੀਆਂ ਸਿਆਣਪਾਂ ਨਾਲ (ਹਰੀ) ਲੀਤਾ ਨਹੀ ਜਾ ਸਕਦਾ, ਸਭ (ਲੋਕ) ਚਤੁਰਾਈ ਕਰਦੇ ਥੱਕ ਗਏ ਹਨ। (ਆਖਦੇ ਹਨ) ਜਨ ਨਾਨਕ (ਜੀ ਕਿ) ਮੈਂ ਗੁਰੂ ਦੀ ਕ੍ਰਿਪਾ ਨਾਲ ਦੇਖਿਆ ਹੈ ਕਿ ਹਰੀ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਹਰੀ ਆਪ ਹੀ ਹਰੀ ਆਪ ਹੀ ਉਹੋ ਮਾਯਾ ਤੋਂ ਰਹਤ ਪੁਰਖ ਹੈ ।। ੪ ।। ੨ ।।

**ਵ੍ਯਾਖ੍ਯਾ**—ਪਹਿਲੇ ਅੰਕ ਵਿਚ ਪਹਿਲੀ ਗਲ ਦੱਸਦੇ ਹਨ ਕਿ ਮੈਂ ਨਿਮਾਣੀ ਸਾਂ, ਫੇਰ ਗੁਰੂ ਮਿਲੇ। ਸ੍ਰੀ ਗੁਰੂ ਅਮਰਦਾਸ ਜੀ ਵਲ ਇਸ਼ਾਰਾ ਹੈ। ਫੇਰ ਉਹਨਾਂ ਤੋਂ ਨਾਮ ਪ੍ਰਾਪਤ ਹੋਕੇ ਪੂਰਨ ਅਵਸਥਾ ਤਕ ਅੱਪੜਨ ਦਾ ਪ੍ਰਕਾਰ ਦੱਸਿਆ ਹੈ।

ਅੰਕ ੨ ਤੇ ੩ ਵਿਚ ਉਸ ਗੁਰੂ ਤੋਂ ਵਰੋਸਾਏ ਗੁਰਸਿਖ ਦੇ ਮੇਲ ਲਈ ਪ੍ਰਾਰਥਨਾ ਹੈ ਕਿ

ਉਹ ਆਕੇ ਹਰੀ ਦੇ ਗੁਣ ਗਾ ਗਾ ਕੇ ਸੁਣਾਵੇ। ਤੇ ਹਰੀ ਹਰਿ ਨਾਮ ਸਿਮਰੇ ਤੇ ਉਸ ਦਾ ਧਯਾਨ ਕਰੇ। ਦੋਹਾਂ ਅੰਕਾਂ ਵਿਚ ਗੁਰ ਸਿਖ ਦੇ ਮੇਲ ਦੀ ਵਡਿਆਈ ਦੱਸੀ ਹੈ।

ਅੰਕ ੪ ਵਿਚ ਵਾਹਿਗੁਰੂ ਜੀ ਦੀ ਮਹਿਮਾ ਹੈ ਤੇ ਦੱਸਿਆ ਹੈ ਕਿ ਜਿਸ ਨੂੰ ਅਸੀਂ ਹਰੀ ਕਹਿ ਰਹੇ ਹਾ ਉਹ ਨਿਰੰਜਨ ਪੁਰਖ ਮਾਇਆ ਰਹਿਤ ਪ੍ਰਭੂ ਹੈ। ਉਹ ਸਰਬ ਸ਼ਕਤੀਮਾਨ ਹੈ, ਹੋਰ ਕਰਤਾਰ ਕੋਈ ਨਹੀਂ। ਉਸ ਉਤੇ ਸਿਦਕ ਧਾਰੋ, ਸ਼ਰਣ ਲਓ। ਚਤੁਰਾਈਆਂ ਤੋਂ ਵਰਜਿਆ ਹੈ।

**ਨਿਰੁਕ੍ਤ**—ਆਤਮ ਰਾਮੁ—ਵਯਾਪਕ ਆਤਮਾ। ਬ੍ਰਹਮ।
ਸਰੇਵਹ—ਸੇਵੀਏ। ਨਿਰੰਜਨੁ—ਮਾਇਆ ਤੋਂ ਰਹਿਤ।
ਪੁਰਖੁ—ਜੋ ਸਾਰੇ ਵਯਾਪਕ ਹੈ। ਵਿਚ ਸੈਨਤ ਸਰਬਸ਼ਕਤੀ ਮਾਨਤਾ ਦੀ ਹੈ।

### [ਵਡਹੰਸੁ ਮਹਲਾ ੪, ਛੰਤ ੩-੧੧]

| ਮੂਲ | ਅਰਥ |
|---|---|
| ਵਡਹੰਸੁ ਮਹਲਾ ੪॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ ਰਾਮ॥ ਤਿਮਰ ਅਗਿਆਨੁ ਗਵਾਇਆ ਗੁਰ ਗਿਆਨੁ ਅੰਜਨੁ ਗੁਰਿ ਪਾਇਆ ਰਾਮ॥ ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ॥ ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ॥ ਜਿਨ ਕੰਉ ਹਰਿ ਪ੍ਰਭਿ ਕਿਰਪਾ ਧਾਰੀ ਤੇ ਸਤਿਗੁਰ ਸੇਵਾ ਲਾਇਆ॥ ਹਰਿ ਸਤਿਗੁਰ ਹਰਿ ਸਤਿਗੁਰ ਮੇਲਿ ਹਰਿ ਸਤਿਗੁਰ ਚਰਣ ਹਮ ਭਾਇਆ॥ ੧॥ | ਹਰੀ (ਦਾ ਰੂਪ) ਸਤਿਗੁਰੂ ਜੀ ਹਨ, ਹਰੀ ਨੇ (ਸਾਨੂੰ) ਸਤਿਗੁਰਾਂ ਨਾਲ ਮੇਲਿਆ ਹੈ, ਹੁਣ ਹੇ ਹਰੀ! ਸਤਿਗੁਰੂ ਦੇ ਚਰਣ ਸਾਨੂੰ ਭਾਉਂਦੇ ਹਨ। (ਉਸ ਗੁਰੂ ਦਾ ਗਿਆਨ (ਇਕ) ਸੁਰਮਾ (ਹੈ ਜੋ) ਗੁਰੂ ਨੇ (ਆਪ ਸਾਡੇ ਬੁੱਧੀ ਰੂਪੀ) ਨੇਤ੍ਰਾਂ ਵਿਚ ਪਾਇਆ। ਜਿਸ ਨਾਲ ਅਗਿਆਨ (ਰੂਪੀ) ਹਨੇਰਾ ਹਟ ਗਿਆ। (ਹਾਂ) ਗੁਰੂ ਦਾ ਗਯਾਨ (ਰੂਪੀ) ਸੁਰਮਾ ਸਤਿਗੁਰੂ ਨੇ ਪਾਇਆ (ਜਿਸ ਨਾਲ) ਅਗਯਾਨ ਦੇ ਹਨੇਰੇ ਦੂਰ ਹੋ ਗਏ। (ਐਉਂ) ਸਤਿਗੁਰੂ ਦੀ ਸੇਵਾ ਕਰਕੇ (ਅਸਾਂ) ਪਰਮ ਪਦ ਪਾ ਲਿਆ, (ਸੇਵਾ ਦੇ ਨਾਲ ਅਸਾਂ) ਵਾਹਿਗੁਰੂ ਨੂੰ ਸਾਸ ਗਿਰਾਸ ਜਪਿਆ। (ਸੋ ਸਮਝ ਲਓ ਕਿ) ਜਿਨ੍ਹਾਂ ਉਤੇ ਹਰੀ ਪ੍ਰਭੂ ਨੇ ਕਿਰਪਾ ਕੀਤੀ ਓਨ੍ਹਾਂ ਨੂੰ ਸਤਿਗੁਰੂ ਦੀ ਸੇਵਾ ਵਿਚ ਲਾ ਦਿਤਾ। (ਜਿਵੇਂ ਕਿ ਅਸਾਂ ਦੱਸਿਆ ਹੈ ਕਿ) ਹਰੀ (ਆਪ) ਸਤਿਗੁਰੂ ਹੈ, ਉਸ ਹਰੀ ਨੇ ਸਾਨੂੰ ਸਤਿਗੁਰੂ ਮੇਲਿਆ (ਤਦ ਤੋਂ) ਸਾਨੂੰ ਹਰੀ ਰੂਪ ਸਤਿਗੁਰੂ ਦੇ ਚਰਣ ਪਿਆਰੇ ਲਗ ਰਹੇ ਹਨ॥ ੧॥ |
| ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ਰਾਮ॥ ਹਰਿ ਨਾਮੋ ਹਰਿ ਨਾਮੁ ਦੇਵੈ ਮੇਰਾ ਅੰਤਿ ਸਖਾਈ ਰਾਮ॥ ਹਰਿ ਹਰਿ ਨਾਮੁ ਮੇਰਾ ਅੰਤਿ ਸਖਾਈ ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ॥ | (ਉਹ ਹਰੀ ਦਾ ਮੈਨੂੰ ਮੇਲਿਆ) ਮੇਰਾ ਸਤਿਗੁਰੂ ਮੇਰਾ ਸਤਿਗੁਰੂ (ਮੈਨੂੰ) ਪਿਆਰਾ (ਲਗ ਰਿਹਾ ਹੈ, ਐਨਾਂ ਕਿ ਹੁਣ ਮੈਥੋਂ) ਗੁਰੂ ਬਿਨਾ ਰਿਹਾ ਨਹੀਂ ਜਾਂਦਾ। (ਉਹ ਦਾਤਾ) ਹਰੀ ਨਾਮ ਹੀ ਹਰੀ ਨਾਮ ਦੇ ਰਿਹਾ ਹੈ (ਜੋ ਨਾਮ ਹੀ ਕਿ) ਮੇਰਾ ਅੰਤ (ਸਮੇਂ ਬੀ) ਸਹਾਈ (ਹੋਵੇਗਾ)। (ਕਿਉਂਕਿ ਉਸ) ਗੁਰੂ ਨੇ (ਉਸ) ਸਤਿਗੁਰੂ ਨੇ ਨਾਮ ਮੈਨੂੰ (ਐਸਾ) ਦ੍ਰਿੜ (ਪੱਕਾ) ਕਰਾ ਦਿਤਾ ਹੈ (ਕਿ ਭਰੋਸਾ ਬੱਝ ਗਿਆ ਹੈ ਕਿ) ਹਰੀ ਹਰਿ ਨਾਮ ਹੀ ਮੇਰਾ ਅੰਤ ਸਮੇਂ ਸਹਾਈ ਹੋਵੇਗਾ। |

ਜਿਥੈ ਪੁਤੁ ਕਲਤ੍ਰੁ ਕੋਈ ਬੇਲੀ ਨਾਹੀ ਤਿਥੈ ਹਰਿ ਹਰਿ ਨਾਮਿ ਛਡਾਇਆ ।। ਧਨੁ ਧਨੁ ਸਤਿਗੁਰੁ ਪੁਰਖੁ ਨਿਰੰਜਨੁ ਜਿਤੁ ਮਿਲਿ ਹਰਿ ਨਾਮੁ ਧਿਆਈ ।। ਮੇਰਾ ਸਤਿਗੁਰੁ ਮੇਰਾ ਸਤਿਗੁਰੁ ਪਿਆਰਾ ਮੈ ਗੁਰ ਬਿਨੁ ਰਹਣੁ ਨ ਜਾਈ ।।੨।।

(ਸੋ ਸਮਝ ਲਓ ਸਿੱਖੋ ! ਕਿ) ਜਿਥੇ ਪੁਤ੍ਰ ਇਸਤ੍ਰੀ ਕੋਈ (ਤੁਹਾਡਾ) ਬੇਲੀ ਨਹੀਂ ਬਣਨਾ, ਉਥੇ ਹਰੀ ਹਰਿ ਨਾਮ ਨੇ (ਤੁਹਾਨੂੰ) ਛੁਡਾ ਲੈਣਾ ਹੈ। ਧੰਨ ਹੈ ਧੰਨ ਹੈ ਮਾਇਆ ਤੋਂ ਰਹਿਤ ਪੁਰਖ ਸਤਿਗੁਰੂ ਜਿਸ ਨੂੰ ਮਿਲਕੇ ਹਰਿ ਨਾਮ ਧਿਆਈਦਾ ਹੈ। ਮੇਰਾ ਸਤਿਗੁਰੂ ਮੇਰਾ ਪਿਆਰਾ ਸਤਿਗੁਰੂ (ਮੈਨੂੰ) ਪਿਆਰਾ (ਲਗ ਰਿਹਾ ਹੈ ਐਨਾ ਕਿ ਹੁਣ ਮੈਥੋਂ) ਗੁਰੂ ਬਿਨਾ ਰਿਹਾ ਨਹੀਂ ਜਾਂਦਾ ।। ੨ ।।

ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ਰਾਮ ।। ਤਿਨ ਨਿਹਫਲੁ ਤਿਨ ਨਿਹਫਲੁ ਜਨਮੁ ਸਭੁ ਬ੍ਰਿਥਾ ਗਵਾਇਆ ਰਾਮ ।। ਨਿਹਫਲੁ ਜਨਮੁ ਤਿਨ ਬ੍ਰਿਥਾ ਗਵਾਇਆ ਤੇ ਸਾਕਤ ਮੁਏ ਮਰਿ ਝੂਰੇ ।। ਘਰਿ ਹੋਦੈ ਰਤਨਿ ਪਦਾਰਥਿ ਭੂਖੇ ਭਾਗਹੀਣ ਹਰਿ ਦੂਰੇ ।। ਹਰਿ ਹਰਿ ਤਿਨ ਕਾ ਦਰਸੁ ਨ ਕਰੀਅਹ ਜਿਨੀ ਹਰਿ ਹਰਿ ਨਾਮੁ ਨ ਧਿਆਇਆ।। ਜਿਨੀ ਦਰਸਨੁ ਜਿਨੀ ਦਰਸਨੁ ਸਤਿਗੁਰ ਪੁਰਖ ਨ ਪਾਇਆ ।। ੩ ।।

ਜਿਨ੍ਹਾਂ ਨੇ (ਉਸ) ਸਤਿ ਪੁਰਖ ਗੁਰੂ ਦਾ ਦਰਸ਼ਨ, ਹਾਂ ਜਿਨ੍ਹਾਂ ਨੇ ਦਰਸ਼ਨ ਨਹੀਂ ਪਾਇਆ, ਉਹਨਾਂ ਨੇ (ਅਪਣਾ) ਜਨਮ ਨਿਹਫਲ (ਹਾਂ) ਉਨ੍ਹਾਂ ਨੇ ਨਿਹਫਲ ਸਾਰਾ ਹੀ ਬਿਰਥਾ ਗੁਆ ਲਿਆ ਹੈ। ਉਹਨਾਂ ਨੇ (ਅਪਣਾ) ਅਫੱਲ ਜਨਮ ਬਿਰਥਾ (ਹੀ) ਗੁਆ ਲਿਆ, ਓਹ ਸਾਕਤ ਮਰ ਗਏ ਤੇ ਮਰਕੇ ਪਛੁਤਾਏ। (ਕਿਉਂਕਿ ਜੀਉਂਦੇ ਜੀ ਓਹ) ਭਾਗਹੀਣ ਹਰੀ ਤੋਂ ਦੂਰ ਰਹੇ, (ਐਉਂ ਸਮਝੋ ਕਿ) ਘਰ ਵਿਚ ਰਤਨ ਪਦਾਰਥ ਦੇ ਹੁੰਦਿਆਂ ਸੁੰਦਿਆਂ ਭੁੱਖੇ ਰਹੇ। ਹੇ ਹਰੀ ! ਹੇ ਹਰੀ ! ਉਹਨਾਂ ਦਾ ਦਰਸ਼ਨ (ਮੈਨੂੰ ਨਾ) ਕਰਾਈਓ ਜਿਨ੍ਹਾਂ ਨੇ ਕਿ ਹਰੀ ਹਰਿ ਨਾਮ ਨਹੀਂ ਸਿਮਰਿਆ। (ਅਤੇ) ਜਿਨ੍ਹਾਂ ਨੇ ਦਰਸ਼ਨ (ਹਾ) ਜਿਨ੍ਹਾਂ ਨੇ ਸਤਿਗੁਰ ਪੁਰਖ ਦਾ ਦਰਸ਼ਨ ਨਹੀ ਪਾਇਆ (ਉਹਨਾ ਦੇ ਦਰਸ਼ਨ ਵੀ ਨਾ ਕਰਾਈਓ) ।। ੩ ।।

ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ਰਾਮ ।। ਗੁਰ ਮਿਲਿ ਗੁਰ ਮੇਲਿ ਮੇਰਾ ਪਿਆਰਾ ਹਮ ਸਤਿਗੁਰ ਕਰਹ ਭਗਤੀ ਰਾਮ।। ਹਰਿ ਹਰਿ ਸਤਿਗੁਰ ਕਰਹ ਭਗਤੀ ਜਾਂ ਹਰਿ ਪ੍ਰਭੁ ਕਿਰਪਾ ਧਾਰੇ ।। ਮੈ ਗੁਰ ਬਿਨੁ ਅਵਰੁ ਨ ਕੋਈ ਬੇਲੀ ਗੁਰੁ ਸਤਿਗੁਰੁ ਪ੍ਰਾਣ ਹਮਾਰੇ ।। ਕਹੁ ਨਾਨਕ ਗੁਰਿ ਨਾਮੁ ਦ੍ਰਿੜਾਇਆ ਹਰਿ ਹਰਿ ਨਾਮੁ ਹਰਿ ਸਤੀ ।। ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ।।੪।।੩।।

ਅਸੀਂ ਚਾਤ੍ਰਿਕ ਹਾਂ, ਅਸੀਂ ਗ਼ਰੀਬ ਚਾਤ੍ਰਿਕ ਹਾ (ਸਾਡੀ) ਹਰੀ ਪਾਸ ਬੇਨਤੀ ਹੈ (ਕਿ) ਮੇਰਾ ਪਿਆਰਾ ਗੁਰੂ ਮੈਨੂੰ ਮੇਲ (ਹਾ ਗੁਰੂ ਮੈਨੂੰ ਦੇਹ ਵਿਚ ਫੇਰ) ਆ ਮਿਲੇ, ਅਸੀਂ ਸਤਿਗੁਰੂ ਦੀ ਭਗਤੀ ਕਰੀਏ (ਭਾਵ ਸੇਵਾ ਕਰੀਏ)। ਹੇ ਹਰੀ ! ਹੇ ਹਰੀ ! (ਅਸੀਂ) ਸਤਿਗੁਰ ਦੀ ਭਗਤੀ ਕਰਾਂਗੇ ਜਦੋਂ ਹਰੀ ਪ੍ਰਭੂ ਕਿਰਪਾ ਕਰੇ ਤਾਂ। ਮੇਰਾ ਗੁਰੂ ਤੋਂ ਬਿਨਾਂ ਹੋਰ ਕੋਈ ਬੇਲੀ ਨਹੀਂ, ਗੁਰੂ ਸਤਿਗੁਰੂ ਸਾਡੇ ਪ੍ਰਾਣ (=ਜਿੰਦ) ਹੈ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਗੁਰੂ ਨੇ (ਸਾਨੂੰ ਸਦਾ) ਸਤਜ (ਸਰੂਪ*) ਹਰੀ ਦਾ ਹਰੀ ਹਰੀ ਨਾਮ ਦ੍ਰਿੜ ਕਰਾਇਆ ਹੈ। ਅਸੀਂ ਚਾਤ੍ਰਿਕ ਹਾਂ ਅਸੀਂ ਗਰੀਬ ਚਾਤ੍ਰਿਕ ਹਾਂ ਹਰੀ ਦੇ ਪਾਸ ਸਾਡੀ (ਉਪਰ ਕਹੀ) ਅਰਦਾਸ ਹੈ ।। ੪ ।। ੩।

* ਹਰਿ ਸਤੀ = ਸਤਜ (ਸਰੂਪ) ਹਰੀ। (ਅ) ਹਰੀ ਹਰਿ ਨਾਮ ਗੁਰੂ ਨੇ ਦ੍ਰਿੜ ਕਰਾਇਆ ਤਦ ਅਸੀਂ ਸਤੀ = ਸਤਜ ਧਾਰਨ ਵਾਲੇ ਹੋ ਗਏ। (ੲ) ਸਤੀ, (ਹਰੀ ਦੀ) (ਸਤੁਤੀ ਕਰਦੇ ਹਾਂ)।

**ਵਜਾਖਜਾ**—ਅੰਕ ੧-ਸਤਿਗੁਰੂ ਮੇਲਕੇ ਹਰੀ ਪਿਆਰਾ ਲੁਆਇਆ ਜਿਸ ਕਰ ਅਗਜਾਨ ਦੂਰ ਹੋ ਗਿਆ ਤੇ ਪਰਮ ਪਦ ਤੇ ਪਹੁੰਚੇ।

ਅੰਕ ੨ ਵਿਚ ਗੁਰੂ ਦੇ ਦਿਤੇ ਨਾਮ ਨੇ ਪਰਮ ਪਦ ਤਕ ਪੁਚਾਇਆ. ਇਹ ਗਲ ਦੱਸੀਂ ਹੈ। ਨਾਮ ਦੀ ਤਾਰਕ ਸ਼ਕਤੀ ਤੇ ਗੁਰੂ ਦੀ ਮਹਿਮਾ ਅਖੀਰਲੀਆਂ ਤੁਕਾਂ ਵਿਚ ਗਾਈ ਹੈ।

ਅੰਕ ੩— ਗੁਰੂ ਨੂੰ ਪ੍ਰਾਪਤ ਹੋਏ ਮਨਮੁਖਾਂ ਦੀ ਦੁਰਗਤੀ ਦੱਸੀ ਹੈ।

ਅੰਕ ੪— ਗੁਰੂ ਮਿਲਾਪ ਦੀ ਸੱਧਰ ਤੇ ਯਾਚਨਾ ਕੀਤੀ ਹੈ. ਇਹ ਭਾਵ ਨਹੀਂ ਕਿ ਗੁਰੂ ਅਜੇ ਮਿਲਿਆ ਨਹੀਂ. ਪਰ ਇਹ ਕਿ ਪਰਮ ਪਦ ਤੇ ਪਹੁੰਚ ਕੇ ਗੁਰੂ ਪ੍ਰੇਮ ਟੁਰ ਨਹੀਂ ਗਿਆ. ਗੁਰੂ ਦੀ ਕ੍ਰਿਤੱਗਜਤਾ ਤੇ ਪ੍ਰੇਮ ਜਿਉਂ ਕਾ ਤਿਉਂ ਹੈ।

**ਨਿਰੁਕ੍ਤ**—ਮੇਲਿ—ਮੇਲਿਆ। ਇਥੇ ਮੇਲ ਦਾ ਅਰਥ 'ਮਿਲਾ ਦੇਹ' ਨਹੀਂ।

ਤਿਮਰ—[ਸੰਸ:. ਤਿਮਿਰ:] ਹਨੇਰਾ। ਅੰਜਨੁ—ਸੁਰਮਾ।

ਸਖਾਈ—ਸਖਾ। ਮਿਤ੍ਰ। ਸਹਾਈ। ਕਲਤ੍ਰ—ਇਸਤ੍ਰੀ।

ਸਾਕਤ—ਮਾਇਆ ਪ੍ਰੇਮੀ। ਚਾਤ੍ਰਿਕ—ਪਪੀਹਾ। ਜਿਵੇਂ ਪਪੀਹਾ ਸਾਂਤੀ ਬੂੰਦ ਨੂੰ ਮੰਗਦਾ ਹੈ ਤਿਵੇਂ ਅਸੀਂ ਬੇਨਤੀ ਕਰਦੇ ਹਾਂ।

**[ਵਡਹੰਸੁ ਮਹਲਾ ੪, ਛੰਤ ੪-੧੨]**

**ਪ੍ਰਾਕ੍ਥਨ**—ਹਰੀ ਕ੍ਰਿਪਾ. ਪ੍ਰਭੂ ਕ੍ਰਿਪਾ. ਨਾਮ. ਪਾਪਾਂ ਦੁੱਖਾਂ ਦਾ ਨਾਸ. ਸਹਜ ਸਮਾਧਿ ਦੀ ਪ੍ਰਾਪਤੀ। ਫੇਰ ਬੀ ਮੇਹਰ ਲਈ ਅਰਦਾਸ।

**ਮੂਲ**

ਵਡਹੰਸੁ ਮਹਲਾ ੪॥ ਹਰਿ ਕਿਰਪਾ ਹਰਿ ਕਿਰਪਾ ਕਰਿ ਸਤਿਗੁਰੁ ਮੇਲਿ ਸੁਖਦਾਤਾ ਰਾਮ॥ ਹਮ ਪੂਛਹ ਹਮ ਪੂਛਹ ਸਤਿਗੁਰ ਪਾਸਿ ਹਰਿ ਬਾਤਾ ਰਾਮ॥ ਸਤਿਗੁਰ ਪਾਸਿ ਹਰਿ ਬਾਤ ਪੂਛਹ ਜਿਨਿ ਨਾਮੁ ਪਦਾਰਥੁ ਪਾਇਆ॥ ਪਾਇ ਲਗਹ ਨਿਤ ਕਰਹ ਬਿਨੰਤੀ ਗੁਰਿ ਸਤਿਗੁਰਿ ਪੰਥੁ ਬਤਾਇਆ॥ ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮਿ ਹਰਿ ਰਾਤਾ॥ ਹਰਿ ਕਿਰਪਾ ਹਰਿ ਕਿਰਪਾ ਕਰਿ ਗੁਰੁ ਸਤਿਗੁਰੁ ਮੇਲਿ ਸੁਖਦਾਤਾ॥੧॥

**ਅਰਥ**

ਹੇ ਹਰੀ ! ਕਿਰਪਾ ਕਰ. ਹੇ ਹਰੀ ! ਦਇਆ ਕਰ ਸੁਖਾਂ ਦਾ ਦਾਤਾ ਸਤਿਗਰ (ਸਾਨੂੰ) ਮਿਲਾ ਦੇਹ। ਅਸੀਂ ਸਤਿਗੁਰੂ ਪਾਸੋਂ ਹਰੀ ਦੀਆ ਗਲਾਂ ਪੁੱਛੀਏ. ਅਸੀਂ ਪੁੱਛੀਏ। (ਹਾਂ) ਸਤਿਗੁਰੂ ਪਾਸੋਂ ਹਰੀ ਦੀਆ ਗਲਾਂ ਪੁੱਛੀਏ. (ਜਿਸ ਸਤਿਗੁਰੂ ਨੇ ਕਿ) ਨਾਮ (ਰੂਪੀ) ਪਦਾਰਥ ਪ੍ਰਾਪਤ ਕੀਤਾ ਹੋਇਆ ਹੈ। (ਸਾਈਂ ਨੇ ਮੇਹਰ ਕਰਕੇ ਗੁਰੂ ਮਿਲਾ ਦਿਤਾ ਤਦ ਅਸੀਂ ਗੁਰੂ ਦੀ) ਪੈਰੀਂ ਪਈਏ ਤੇ ਸਦਾ ਬੇਨਤੀ ਕਰੀਏ; ਸਤਿਗੁਰੂ ਨੇ ਰਸਤਾ ਦੱਸ ਦਿਤਾ (ਕਿ) ਓਹੀ ਭਗਤ ਹੈ ਜੋ ਦੁੱਖ ਸੁੱਖ ਨੂੰ ਇਕੋ ਜੇਹਾ ਕਰਕੇ ਜਾਣੇ (ਤੇ ਫੇਰ) ਹਰੀ ਦੇ 'ਹਰੀ ਹਰਿ' ਨਾਮ ਵਿਚ ਰੱਤਾ ਰਹੇ। (ਸੋ ਅਰਦਾਸ ਕਰੀਏ) ਹੇ ਹਰੀ ! ਕਿਰਪਾ (ਕਰ) ਹੇ ਹਰੀ ਕਿਰਪਾ (ਕਰ) ਸਾਨੂੰ ਸੁੱਖਾਂ ਦਾ ਦਾਤਾ ਗੁਰੂ ਮਿਲਾ ਦੇਹ॥੧॥

ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ਰਾਮੁ ।। ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਲਥਿਅੜੇ ਜਗਿ ਤਾਪਾ ਰਾਮ ।। ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕੇ ਦੁਖ ਪਾਪ ਨਿਵਾਰੇ ।। ਸਤਿਗੁਰਿ ਗਿਆਨ ਖੜਗੁ ਹਥਿ ਦੀਨਾ ਜਮ ਕੰਕਰ ਮਾਰਿ ਬਿਦਾਰੇ ।। ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ ਦੁਖ ਲਾਥੇ ਪਾਪ ਸੰਤਾਪਾ ।। ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ।। ੨ ।।

ਗੁਰੂ ਦੁਆਰਾ ਸੁਣਕੇ (ਹਾਂ) ਗੁਰੂ ਦੁਆਰਾ ਸੁਣਕੇ (ਉਸਦੇ ਦਿਤੇ) ਨਾਮ ਦੁਆਰਾ ਸਾਰੇ ਪਾਪ (ਜੋ) ਹਉਮੈਂ (ਤੋਂ ਉਪੰਜਦੇ ਹਨ) ਨਾਸ਼ ਹੋ ਗਏ । ਹਰੀ ਹਰ ਨਾਮ ਜਪਕੇ (ਹਾਂ) ਹਰੀ ਹਰਿ (ਨਾਮ) ਜਪਕੇ ਜਗਤ ਵਿਚ ਦੇ ਤਾਪ ਲਹਿ ਗਏ । ਹਰੀ ਹਰਿ ਨਾਮ ਜਿਨ੍ਹਾਂ ਨੇ ਅਰਾਧਿਆ ਹੈ ਉਹਨਾ ਦੇ ਪਾਪ (ਤੇ ਉਹਨਾਂ ਪਾਪਾਂ ਤੋਂ ਉਪਜੇ ਸਾਰੇ) ਦੁੱਖ (ਗੁਰੂ ਨੇ) ਦੂਰ ਕਰ ਦਿਤੇ ਹਨ । ਸਤਿਗੁਰੂ ਨੇ ਗਿਆਨ ਰੂਪੀ ਖੰਡਾ (ਜਿਨ੍ਹਾਂ ਦੇ) ਹੱਥ ਵਿਚ ਦੇ ਦਿਤਾ (ਉਸ ਨਾਲ ਉਹਨਾ ਨੇ) ਜਮਦੂਤ ਮਾਰਕੇ ਭਜਾ ਦਿਤੇ ਹਨ । (ਐਉਂ) ਸੁਖ ਦਾਤੇ ਹਰੀ ਪ੍ਰਭੂ ਨੇ ਕਿਰਪਾ ਕੀਤੀ ਹੈ (ਜਿਸ ਕਰਕੇ) ਪਾਪ, (ਪਾਪਾ ਤੋਂ ਲੱਗੇ) ਸੰਤਾਪ (ਅਤੇ ਉਪਜੇ) ਦੁੱਖ (ਸਭ) ਲਹਿ ਗਏ । ਗੁਰਮੁਖ ਤੋਂ ਸੁਣਕੇ (ਹਾਂ) ਗੁਰਮੁਖ ਤੋਂ ਨਾਮ ਸੁਣਕੇ ਪਾਪ (ਤੇ ਉਹਨਾਂ ਦਾ ਮੂਲ) ਹਉਮੈਂ ਸਾਰੇ ਹੀ ਨਾਸ਼ ਹੋ ਗਏ ।। ੨ ।।

ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ਰਾਮ ।। ਮੁਖਿ ਗੁਰਮੁਖਿ ਮੁਖਿ ਗੁਰਮੁਖਿ ਜਪਿ ਸਭਿ ਰੋਗ ਗਵਾਇਆ ਰਾਮ ।। ਗੁਰਮੁਖਿ ਜਪਿ ਸਭਿ ਰੋਗ ਗਵਾਇਆ ਅਰੋਗਤ ਭਏ ਸਰੀਰਾ ।। ਅਨਦਿਨੁ ਸਹਜ ਸਮਾਧਿ ਹਰਿ ਲਾਗੀ ਹਰਿ ਜਪਿਆ ਗਹਿਰ ਗੰਭੀਰਾ ।। ਜਾਤਿ ਅਜਾਤਿ ਨਾਮ ਜਿਨ ਧਿਆਇਆ ਤਿਨ ਪਰਮ ਪਦਾਰਥੁ ਪਾਇਆ ।। ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ ਮੇਰੈ ਮਨਿ ਭਾਇਆ ।। ੩ ।।

ਹਰੀ ਹਰਿ ਜਪਕੇ (ਹਾਂ) ਹਰੀ ਹਰਿ ਜਪ (ਜਪ) ਕੇ ਮੇਰੇ ਮਨ ਵਿਚ ਨਾਮ (ਵਧੇਰੇ) ਭਾਉਂਦਾ ਗਿਆ ਹੈ । ਮੁਖੀ ਗੁਰਮੁਖ ਦੁਆਰਾ (ਹਾਂ ਮੁਖੀ ਗੁਰਮੁਖ ਦੁਆਰਾ (ਭਾਵ ਗੁਰੂ ਦੁਆਰਾ ਨਾਮ) ਜਪਕੇ ਸਾਰਾ ਹੀ ਰੋਗ ਦੂਰ ਕਰ ਲਿਆ ਹੈ । (ਹਾਂ, ਉਸੀ) ਮੁਖੀ ਗੁਰਮੁਖ ਦੁਆਰਾ (ਨਾਮ) ਜਪਕੇ ਸਾਰਾ ਰੋਗ ਦੂਰ ਕਰ ਲਿਆ ਹੈ (ਤੇ) ਸਰੀਰ ਰੋਗ ਰਹਿਤ (ਰਾਜ਼ੀ) ਹੋ ਗਿਆ ਹੈ । (ਹਾਂ) ਹਰੀ (ਜੋ) ਗਹਿਰ ਗੰਭੀਰ ਹੈ ਜਪਿਆ ਹੈ (ਹੁਣ ਉਸ) ਹਰੀ ਵਿਚ ਲਗਾਤਾਰੀ ਤੇ ਸਹਜ (ਅਵਸਥਾ ਵਾਲੀ) ਸਮਾਧੀ ਲੱਗੀ ਰਹਿੰਦੀ ਹੈ । (ਸੋ ਸੁਣੋ ਭਾਈ ਸਿੱਖੋ !) ਜਿਸ ਨੇ ਨਾਮ ਧਿਆਇਆ ਹੈ, (ਚਾਹੋ) ਉਚ ਜਾਤੀ ਦਾ ਹੈ ਚਾਹੇ ਨੀਚ ਜਾਤੀ ਦਾ ਹੈ ਉਸ ਨੇ (ਇਹ) ਪਰਮ ਪਦਾਰਥ (ਲਗਾਤਾਰੀ ਤੇ ਸਹਜ ਅਵਸਥਾ ਵਾਲੀ ਸਮਾਧੀ) ਪਾ ਲਿਆ ਹੈ । (ਸਿੱਟੇ ਦੀ ਗਲ ਇਹੋ ਹੈ ਕਿ) ਹਰੀ ਹਰਿ ਜਪਕੇ ਮੇਰੇ ਮਨ ਨੂੰ ਨਾਮ (ਵਧੇਰੇ) ਭਾਉਂਦਾ ਗਿਆ ਹੈ ।। ੩ ।।

ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ।। ਹਮ ਪਾਪੀ ਹਮ ਪਾਪੀ ਨਿਰਗੁਣ ਦੀਨ ਤੁਮਾਰੇ ਰਾਮ ।। ਹਮ ਪਾਪੀ ਨਿਰਗੁਣ ਦੀਨ ਤੁਮਾਰੇ ਹਰਿ ਦੈਆਲ ਸਰਣਾਇਆ ।। ਤੂ ਦੁਖ ਭੰਜਨ ਸਰਬ ਸੁਖ ਦਾਤਾ ਹਮ

ਹੇ ਹਰੀ ਕਿਰਪਾ ਕਰੋ, ਹੇ ਹਰੀ ਕਿਰਪਾ ਕਰੋ, ਕਿਰਪਾ ਕਰਕੇ ਬਚਾ ਲਵੋ, ਅਸੀਂ ਪਾਪੀ ਹਾਂ, ਅਸੀਂ ਪਾਪੀ ਹਾਂ, ਗੁਣਾਂ ਤੋਂ ਹੀਣੇ ਤੇ ਗ਼ਰੀਬ ਹਾਂ (ਪਰ) ਤੁਸਾਡੇ ਹਾਂ । ਅਸੀਂ ਪਾਪੀ ਗੁਣਾ ਤੋਂ ਹੀਣੇ ਕੰਗਲੇ (ਹਾਂ, ਪਰ) ਤੁਸਾਡੇ ਹਾਂ, ਹੇ ਦਿਆਲੂ ਹਰੀ ਤੇਰੀ ਸ਼ਰਣ ਹਾਂ । ਤੂੰ (ਸਾਰੇ) ਦੁੱਖ ਦੂਰ ਕਰਨੇ ਵਾਲਾ ਹੈਂ, (ਤੂੰ) ਸਾਰੇ ਸੁੱਖਾਂ ਦਾ ਦੇਣ ਵਾਲਾ ਹੈਂ, ਅਸੀਂ ਪੱਥਰ ਵਤ ਭਾਰੇ ਹਾਂ (ਤੇਰੇ) ਤਾਰਿਆਂ ਤਰ ਸਕਦੇ ਹਾਂ (ਭਾਵ ਬਚਾਇਆਂ

ਪਾਥਰ ਤਰੇ ਤਰਾਇਆ॥ ਸਤਿਗੁਰ ਭੇਟਿ ਰਾਮ ਰਸੁ ਪਾਇਆ ਜਨ ਨਾਨਕ ਨਾਮਿ ਉਧਾਰੇ ॥ ਹਰਿ ਧਾਰਹੁ ਹਰਿ ਧਾਰਹੁ ਕਿਰਪਾ ਕਰਿ ਕਿਰਪਾ ਲੇਹੁ ਉਬਾਰੇ ਰਾਮ ॥੪॥੪॥

ਬਚ ਸਕਦੇ ਹਾਂ)। [ਹੁਣ ਉਬਰੀ ਹੋਈ ਅਵਸਥਾ ਅਪਣੇ ਦੁਆਰਾ ਦਰਸਾਉਂਦੇ ਹਨ] ਸਤਿਗੁਰੂ ਨੂੰ ਮਿਲਕੇ ਰਾਮ ਰਸ ਪ੍ਰਾਪਤ ਹੋ ਗਿਆ ਹੈ, ਹੇ ਨਾਨਕ ! ਨਾਮ ਨੇ (ਅਨੇਕਾਂ) ਦਾਸ ਤਾਰੇ ਹਨ। (ਭਾਵ ਜਿਵੇਂ ਅਸੀਂ ਰਾਮ ਰਸ ਨੂੰ ਪਹੁੰਚੇ ਤੁਸੀਂ ਬੀ ਪਹੁੰਚੋਗੇ) ਹੇ ਹਰੀ ਕ੍ਰਿਪਾ ਕਰੋ ਕ੍ਰਿਪਾ ਕਰੋ ਤੇ ਕ੍ਰਿਪਾ ਕਰਕੇ (ਸਾਨੂੰ) ਬਚਾ ਲਓ ॥੪॥੪॥

**ਵ੍ਯਾਖ੍ਯਾ**—ਸੁਗਮ ਹੈ। ਐਉਂ ਵਾਹਿਗੁਰੂ ਤੋਂ ਸਤਿਗੁਰੂ ਦਾ ਮੇਲ ਮੰਗਿਆ ਹੈ ਜਿਵੇਂ ਹੁਣ ਮੰਗ ਰਹੇ ਹਨ, ਪਰ ਹੁਣ ਤਾਂ ਆਪ ਸਤਿਗੁਰੂ ਹਨ। ਇਹ ਅਪਣੀ ਪਹਿਲੀ ਪ੍ਰੇਮਮਯ ਅਵਸਥਾ ਤੇ ਤੀਬਰ ਅਕਾਖ੍ਯਾ ਮੂਰਤੀਮਾਨ ਕਰ ਰਹੇ ਹਨ, ਜਦੋਂ ਕਿ ਸਤਿਗੁਰੂ ਦੀ ਟੋਲ ਸੀ। ਫੇਰ ਆ ਮਿਲੇ।

ਅੰਕ ੨-੩ ਵਿਚ ਗੁਰੂ ਤੋਂ ਨਾਮ ਪਾਕੇ ਪੂਰਨ ਪਦ ਤਕ ਦੀ ਪਹੁੰਚ ਵਰਣਨ ਕੀਤੀ ਹੈ ਤੇ ਅੰਤ ਵਿਚ ਊਚ ਨੀਚ ਜਾਤ ਹਰੇਕ ਨੂੰ ਨਾਮ ਧਾਰਨੇ ਦਾ ਉਪਦੇਸ਼ ਹੈ।

ਅੰਕ ੪ ਵਿਚ ਅਰਦਾਸ ਹੈ ਤੇ ਐਉਂ ਜਾਪਦਾ ਹੈ ਕਿ ਜਿਵੇਂ ਪਹਿਲੀ ਜਗ੍ਯਾਸਾ ਅਵਸਥਾ ਵਿਚ ਬਿਨੈ ਹੋ ਰਹੀ ਹੈ ਪਰ ਇਉਂ ਨਹੀਂ, ਇਥੇ ਸਾਨੂੰ ਸਿਖਾਂ ਨੂੰ ਜਗ੍ਯਾਸਾ ਅਵਸਥਾ ਵਿਚ ਅਰਦਾਸ ਕਰਨੇ ਦੀ ਜਾਚ ਸਿਖਾ ਰਹੇ ਹਨ। ਕਿਉਂਕਿ ਅੰਕ ੩ ਦੇ ਅਖ਼ੀਰ ਜਾਤ ਅਜਾਤ ਸਭ ਨੂੰ ਉਪਦੇਸ਼ ਸੀ ਨਾਮ ਜਪ ਦਾ, ਹੁਣ ਅੰਕ ੪ ਵਿਚ ਉਹਨਾਂ ਨੂੰ ਜਾਚ ਦੱਸੀ ਹੈ ਬਿਨੈ ਕਰਨੇ ਦੀ।

**ਨਿਰੁਕ੍ਤ**—ਸਮਤੁ—ਇਕੋ ਜੇਹੀ। [ਸੰਸ:, ਸਮਤ੍ਵ]।

ਲਥਿਅੜੇ—ਲੱਥੇ। ਲਹਿ ਗਏ। ਉਤਰ ਗਏ।

ਖੜਗੁ—ਤਲਵਾਰ। ਪਰ ਖੜਗ ਨੂੰ ਪੁਲਿੰਗ ਕਰਕੇ ਏਥੇ ਵਰਤਿਆ ਹੈ, ਸੋ ਅਰਥ ਖੰਡਾ ਹੋਇਆ ਹੈ।

ਅਰੋਗਤ—ਤੰਦਰੁਸਤ। ਨਰੋਆ। ਰਾਜੀ।

ਗਹਿਰ ਗੰਭੀਰਾ—ਡੂੰਘੇ ਤੋਂ ਡੂੰਘਾ। ਅਥਾਹ। ਸਾਡੀ ਪਹੁੰਚ ਤੋਂ ਪਰੇ। (ਅ) ਜੋ ਡੋਲੇ ਨਾ। ਅਤਿ ਦਾ ਦਾਨਾ।

ਜਾਤਿ ਅਜਾਤਿ—ਜੋ ਵਰਣਾਸ਼੍ਰਮ ਦੀ ਗੇਣਤੀ ਵਿਚ ਹੈ ਸੋ ਜਾਤਿ, ਜੋ ਵਰਣਾਸ਼੍ਰਮ ਤੋਂ ਬਾਹਰ ਹੈ ਅਜਾਤਿ॥ ਭਾਵ ਹੈ ਊਚ ਨੀਚ ਸਭ ਜਾਤ ਵਾਲੇ।

ਲੇਹੁ ਉਬਾਰੇ—ਬਚਾ ਲਓ।

ਦੀਨ—ਗਰੀਬ। ਕੰਗਲੇ।

ਭੇਟਿ—ਮਿਲਕੇ।

**[ਵਡਹੰਸੁ ਮਹਲਾ ੪, ਛੰਤ ੫-੧੩, ਘੋੜੀ-੧]**

# ਵਡਹੰਸੁ ਮਹਲਾ ੪ ਘੋੜੀਆ ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ**—ਜਦ ਲਾੜਾ ਵਿਆਹ ਕਰਨ ਵਾਸਤੇ ਘਰੋਂ ਟੁਰਦਾ ਹੈ ਤਾਂ ਘੋੜੀ ਤੇ ਚੜ੍ਹਕੇ ਜਾਂਦਾ ਹੈ। ਇਸ ਵੇਲੇ ਭੈਣਾਂ ਤੇ ਹੋਰ ਬੀਬੀਆਂ ਅਸ਼ੀਰਵਾਦੀ ਗੀਤ ਗਾਉਂਦੀਆ ਹਨ। ਇਨ੍ਹਾਂ ਗੀਤਾਂ ਨੂੰ ਘੋੜੀਆ ਆਖਦੇ ਹਨ। ਪਰ ਉਹ ਜ਼ਰੂਰੀ ਨਹੀਂ ਕਿ ਘੋੜੀਆਂ ਵਾਲੇ ਗੀਤ ਉਸ ਵੇਲੇ ਹੀ ਗਾਂਵੇ ਜਾਣ। ਪੁਤ ਵਾਲੇ ਘਰ ਵਿਆਹ ਤੋਂ ਕਈ ਦਿਨ ਪਹਿਲੋਂ ਇਹ ਗੀਤ ਰਾਤ ਸਮੇਂ ਗਾਉਣੇ ਸ਼ੁਰੂ ਹੁੰਦੇ

ਹਨ । ਘੋੜੀਆਂ ਤੋਂ ਛੁੱਟ ਜੋ ਹੋਰ ਗੀਤ ਉਨ੍ਹੀਂ ਦਿਨੀਂ ਗਾਉਂਦੀਆਂ ਹਨ ਉਹ ਲੰਮੇ ਰਹਾ ਦੇ ਗੌਣ ਕਹੇ ਜਾਂਦੇ ਹਨ ।

ਇਥੇ ਸਿਰਨਾਮਾ 'ਘੋੜੀਆਂ' ਇਸ ਕਰਕੇ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਤਦੋਂ ਦੀਆ ਗਾਈਆਂ ਜਾਂਦੀਆਂ ਘੋੜੀਆਂ ਵਿਚੋਂ ਕੋਈ ਇਕ ਅੱਧ ਦੀ ਤਰਜ਼ ਲੈਕੇ ਰੂਹਾਨੀ ਵਿਆਹ ਦੇ ਇਹ ਦੋ ਸ਼ਬਦ ਰਚੇ ਸਨ ।

ਏਹਨਾਂ ਸ਼ਬਦਾਂ ਵਿਚ ਆਤਮਾ ਤੇ ਪਰਮਾਤਮਾ ਨਾਲ ਮਿਲਾਪ ਦੀ ਜਾਚ ਦੱਸੀ ਹੈ । ਆਮ ਵਿਵਾਹ ਵਿਚ ਲਾੜੇ ਦਾ ਲਾੜੀ ਨਾਲ ਵਿਆਹ ਹੁੰਦਾ ਹੈ । ਇਸ ਕਰਕੇ ਘੋੜੀਆਂ ਦੇ ਗੀਤਾਂ ਦਾ ਮਜ਼ਮੂਨ ਵਿਆਂਹਦੜ ਮਰਦ ਦੇ ਦੁਆਲੇ ਘੁੰਮਦਾ ਹੈ । ਪਰ ਏਥੇ ਵਿਹੀਂਦੜ ਹਨ ਮਰਦ ਤੇ ਇਸਤ੍ਰੀ ਦੋਵੇਂ ਭਾਵ ਹਰ ਇਨਸਾਨ: ਤੇ ਵਿਆਹੇ ਜਾਣੇ ਹਨ ਅਕਾਲ ਪੁਰਖ ਨਾਲ । ਗੁਰੂ ਜੀ ਨੇ 'ਠਾਕੁਰੁ ਏਕ ਸਬਾਈ ਨਾਰਿ*' ਕਹਿਕੇ ਇਸਤ੍ਰੀ ਪੁਰਖ ਦੋਹਾਂ ਨੂੰ ਪ੍ਰਭੂ ਦੀ ਇਸਤ੍ਰੀ ਦੇ ਅਲੰਕਾਰ ਵਿਚ ਵਰਣਨ ਕੀਤਾ ਹੈ । ਘੋੜੀ ਦੇਹ ਨੂੰ ਰਖਿਆ ਹੈ ਚਾਹੇ ਇਸਤ੍ਰੀ ਦੀ ਦੇਹ ਹੈ ਚਾਹੇ ਮਰਦ ਦੀ । ਇਸ ਦੇਹ ਤੇ ਕਾਬੂ ਪਾਕੇ ਤੇ ਬਾਕੀ ਦੇ ਦੱਸੇ ਸਾਧਨ ਪੂਰੇ ਕਰਕੇ ਵਿਆਹ ਹੋਣਾ ਹੈ ਤੇ ਵਿਆਹ ਹੋਣਾ ਹੈ 'ਸਬਾਈ ਨਾਰਿ' ਦਾ 'ਠਾਕੁਰ ਏਕੁ ਨਾਲ: ਇਸ ਕਰਕੇ ਇਨ੍ਹਾਂ ਸ਼ਬਦਾਂ ਦੇ ਭਾਵ ਸਮਝਣ ਵੇਲੇ ਅਲੰਕਾਰ ਦਾ ਇਸ਼ਾਰਾ ਮਾਤ੍ਰ ਲੈਕੇ ਦਾਸ਼ਟਾਂਤ ਵਲ ਝੁਕਣਾ ਹੈ ਤੇ ਭਾਵਾਰਥ ਜੋ ਪਰਮਾਰਥ ਸਿੱਧੀ ਦਾ ਹੈ ਉਸ ਨੂੰ ਮੁੱਖ ਰਖਣਾ ਹੈ । ਇਥੇ ਜਗਜਾਸੂ ਘੋੜੀ ਚੜ੍ਹਨ ਵਾਲਾ ਲਾੜਾ ਨਹੀਂ. ਜਿਸ ਨੇ ਹਰੀ ਰੂਪ ਵਹੁਟੀ ਨੂੰ ਪਰਨਾ ਕੇ ਡੋਲੇ ਪਾਕੇ ਲੈ ਆਉਣਾ ਹੈ: ਸਗੋਂ ਜਗਜਾਸੂ ਚਾਹੇ ਮਰਦ ਚਾਹੇ ਇਸਤ੍ਰੀ ਨੇ ਅਪਣੀ ਸ਼ੋਖ ਤੇ ਅੜਮੰਨ ਦੇਹ ਨੂੰ ਵਸ ਵਿਚ ਕਰਨਾ ਹੈ. ਉਸਤੇ ਸਵਾਰ ਹੋਣਾ ਹੈ. ਨਾ ਕਿ ਉਸ ਦੇ ਵੱਸ ਵਿਚ ਪੈਣਾ ਹੈ ।

| ਮੂਲ | ਅਰਥ |
|---|---|
| ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ।। ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ ।। ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ ।। ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ ।। ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ ।। ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਇਆ ।। ੧ ।। | (ਇਨਸਾਨ ਦੀ) ਦੇਹ (ਮਾਨੋ ਇਕ) ਘੋੜੀ ਹੈ (ਜੋ) ਰਾਮ ਨੇ ਪੈਦਾ ਕੀਤੀ ਹੈ । ਧੰਨ ਹੈ (ਇਹ) ਮਨੁੱਖਾ ਜਨਮ (ਜੋ ਇਨਸਾਨ ਨੇ) ਪੁੰਨਾਂ ਦੁਆਰਾ ਪਾਇਆ ਹੈ । (ਹਾਂ). ਮਨੁੱਖਾ ਜਨਮ ਵੱਡੇ ਪੁੰਨਾਂ ਕਰਕੇ ਪਾਇਆ ਹੈ. (ਇਸ ਮਨੁਖ ਸ਼੍ਰੇਣੀ ਵਿਚ) ਉਹ ਦੇਹ ਸੋਨੇ (ਵਾਂਙੂ ਪਵਿਤ੍ਰ ਤੇ) ਚੰਗੀ (ਕੀਮਤੀ) ਹੈ । (ਜੋ) ਗੁਰੂ ਦੀ ਰਾਹੀਂ (ਪ੍ਰੇਮ ਰੂਪੀ) ਗੂੜ੍ਹਾ ਰੰਗ ਪਾ ਲਵੇ ਤੇ 'ਹਰਿ ਹਰਿ' ਹਰੀ ਨਾਮ ਦੇ ਨਵੇਂ ਰੰਗ ਵਿਚ (ਸਦਾ) ਰੰਗੀ ਰਹੇ । ਇਹ ਦੇਹ (ਬਹੁਤ) ਬਾਂਕੀ (ਭਾਵ ਸੁਹਣੀ) ਹੈ. ਜਿਸ ਨਾਲ ਹਰੀ ਜਪਿਆ ਜਾਵੇ. (ਹਾਂ. ਇਹ ਦੇਹ) ਹਰੀ ਹਰਿ ਨਾਮ ਨਾਲ ਹੀ ਸ਼ੋਭਨੀਕ ਹੈ । ਇਹ ਵੱਡੇ ਭਾਗਾਂ ਨਾਲ ਪਾਈ ਜਾਂਦੀ ਹੈ. ਇਸ ਦਾ ਮਿੱਤ੍ਰ ਨਾਮ ਹੈ. (ਇਸੇ ਲਈ ਇਹ) ਰਾਮ ਨੇ ਪੈਦਾ ਕੀਤੀ ਹੈ. (ਭਾਵ ਇਸ ਲਈ ਕਿ ਇਹ ਨਾਮ ਨੂੰ ਆਪਣਾ ਮਿੱਤ੍ਰ ਬਣਾ ਲਵੇ । ਫੁਰਮਾਉਂਦੇ ਹਨ) ਜਨ ਨਾਨਕ (ਜੀ) ।। ੧ ।। |
| ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ ।। ਚੜਿ ਲੰਘਾ ਜੀ ਬਿਖਮੁ ਭੁਇਅੰਗਾ ਰਾਮ ।। ਬਿਖਮੁ ਭੁਇਅੰਗਾ ਅਨੰਤ ਤਰੰਗਾ ਗੁਰਮੁਖਿ | ਦੇਹ (ਰੂਪੀ) ਘੋੜੀ (ਉਤੇ) ਕਾਠੀ ਇਹ ਪਾਵਾਂ ਕਿ ਚੰਗੇ ਨੂੰ ਬੁੱਝ ਲਵਾਂ (ਕਿ ਸਭ ਤੋਂ ਚੰਗਾ ਉਹੋ ਹੈ) । (ਇਸ ਘੋੜੀ ਤੇ) ਚੜ੍ਹਕੇ ਔਖੇ (ਸੰਸਾਰ) ਸਾਗਰ ਨੂੰ ਲੰਘ ਜਾਵਾਂ । (ਹਾਂ. ਔਖੇ ਸਾਗਰ ਤੋਂ. ਜਿਸ ਦੀਆ ਲਹਿਰਾ ਬੇਅੰਤ ਹਨ. ਗੁਰਮੁਖ |

* ਰਾਮਕਲੀ ਮਹਲਾ ੨. ਓਅੰਕਾਰ-੨੯

ਪਾਰਿ ਲੰਘਾਏ ।। ਹਰਿ ਬੋਹਥਿ ਚੜਿ ਵਡਭਾਗੀ ਲੰਘੈ ਗੁਰੁ ਖੇਵਟੁ ਸਬਦਿ ਤਰਾਏ ।। ਅਨਦਿਨੁ ਹਰਿ ਰੰਗਿ ਹਰਿ ਗੁਣ ਗਾਵੈ ਹਰਿ ਰੰਗੀ ਹਰਿ ਰੰਗਾ ।। ਜਨ ਨਾਨਕ ਨਿਰਬਾਣ ਪਦੁ ਪਾਇਆ ਹਰਿ ਉਤਮੁ ਹਰਿ ਪਦੁ ਚੰਗਾ ।। ੨ ।।

ਹੀ ਪਾਰ ਲੰਘਾਏਗਾ। ਹਰਿ (ਨਾਮ ਰੂਪੀ) ਜਹਾਜ਼ ਤੇ ਚੜ੍ਹਕੇ ਵਡੇ ਭਾਗਾਂ ਵਾਲੇ ਪਾਰ ਹੋਏ ਹਨ. (ਇਸ ਜਹਾਜ਼ ਨੂੰ) ਗੁਰੂ (ਰੂਪੀ) ਮਲਾਹ ਹੀ (ਆਪਣੇ) ਸ਼ਬਦ (ਉਪਦੇਸ਼) ਦੁਆਰਾ ਤਾਰਦਾ ਹੈ। (ਜੋ ਇਸ ਪਰ ਚੜ੍ਹਦਾ ਹੈ ਉਹ) ਨਿਤ ਹਰੀ ਦੇ ਪ੍ਰੇਮ ਵਿਚ ਰੱਤਾ ਹੋਇਆ ਹਰੀ ਦੇ ਗੁਣ ਗਾਉਂਦਾ ਹੈ. (ਉਹ) ਹਰੀ ਦੇ (ਪ੍ਰੇਮ ਵਿਚ) ਰੰਗਿਆ ਹੋਇਆ ਹਰੀ ਦੇ ਰੰਗ ਦਾ (ਭਾਵ ਹਰੀ ਵਰਗਾ) ਹੋ ਜਾਂਦਾ ਹੈ. (ਅਰਥਾਤ) ਉੱਤਮ ਹਰੀ ਦੀ (ਸਭ ਤੋਂ) ਚੰਗੀ ਹਰੀ ਪਦਵੀ ਜੋ ਨਿਰਬਾਣ ਪਦਵੀ ਹੈ ਪ੍ਰਾਪਤ ਕਰ ਲੈਂਦਾ ਹੈ. (ਕਹਿੰਦਾ ਹੈ) ਦਾਸ ਨਾਨਕ ।। ੨ ।।

ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ ।। ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ ।। ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ ।। ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ ।। ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ ।। ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ ।। ੩ ।।

[ਕਾਠੀ ਕਹਿਕੇ ਹੁਣ ਲਗਾਮ ਤੇ ਚਾਬਕ ਦੱਸਦੇ ਹਨ:] (ਇਸ ਦੇਹ ਰੂਪੀ ਘੋੜੀ ਦੇ) ਮੂੰਹ ਵਿਚ ਲਗਾਮ (ਇਹ ਹੈ ਜੋ) ਗੁਰੂ ਨੇ ਗਿਆਨ ਦ੍ਰਿੜ ਕਰਾਇਆ ਹੈ (ਅਤੇ) ਤਨ ਵਿਚ ਹਰੀ ਦਾ ਪ੍ਰੇਮ (ਦਿਤਾ ਹੈ), ਇਹੀ ਚਾਬਕ ਲਾਈ ਹੈ। ਤਨ ਵਿਚ ਹਰੀ ਹਰਿ ਦੇ ਪ੍ਰੇਮ ਦਾ ਚਾਬਕ ਲਾਕੇ ਮਨ ਨੂੰ (ਜੋ) ਜਿੱਤ ਲਵੇ (ਉਸ ਨੇ ਸਮਝੋ ਜਗਤ) ਜਿੱਤ ਲਿਆ ਹੈ (ਤੇ ਉਹ) ਗੁਰਮੁਖ (ਹੋ ਗਿਆ ਹੈ ਗੁਰਮੁਖ) ਨਾ ਸੋਧੇ ਜਾਣ ਵਾਲੇ ਮਨ ਨੂੰ ਸੋਧ ਲੈਂਦਾ ਹੈ. ਸ਼ਬਦ (ਬ੍ਰਹਮ) ਨੂੰ ਪਾ ਲੈਂਦਾ ਹੈ (ਤੇ) ਹਰੀ ਰਸ ਰੂਪੀ (ਅਪਿਓ=) ਅੰਮ੍ਰਿਤ ਨੂੰ ਪੀਂਦਾ ਰਹਿੰਦਾ ਹੈ। (ਉਹ) ਕੰਨਾਂ ਦੁਆਰੇ ਗੁਰੂ ਦੀ ਉਚਾਰੀ ਬਾਣੀ ਸੁਣਦਾ ਰਹਿੰਦਾ ਹੈ. (ਗੱਲ ਕੀਹ ਉਸ ਨੇ ਸਾਰੀ ਦੇਹ ਰੂਪੀ) ਘੋੜੀ ਨੂੰ ਹਰੀ ਦਾ (ਪ੍ਰੇਮ ਰੂਪੀ) ਰੰਗ ਚਾੜ੍ਹ ਲਿਆ ਹੈ। (ਕਹਿੰਦੇ ਹਨ) ਦਾਸ ਨਾਨਕ (ਜੀ ਇਹ) ਔਖਾ ਰਸਤਾ (ਤੇ) ਵੱਡਾ (ਲੰਮਾ) ਰਸਤਾ ਸੀ. (ਉਸ ਤੋਂ ਐਉਂ ਗੁਰੂ ਨੇ) ਪਾਰ ਲੰਘਾ ਦਿਤਾ ।। ੩ ।।

ਘੋੜੀ ਤੇਜਣਿ ਦੇਹ ਰਾਮਿ ਉਪਾਈਆ ਰਾਮ ।। ਜਿਤੁ ਹਰਿ ਪ੍ਰਭੁ ਜਾਪੈ ਸਾ ਧਨੁ ਧੰਨੁ ਤੁਖਾਈਆ ਰਾਮ ।। ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ ।। ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ ।। ਹਰਿ ਹਰਿ ਕਾਜੁ ਰਚਾਇਆ ਪੂਰੈ ਮਿਲਿ ਸੰਤ ਜਨਾ ਜੰਞ ਆਈ ।। ਜਨ

(ਇਹ) ਦੇਹ ਹੀ (ਤਾਜੀ=) ਸ੍ਰੇਸ਼ਟ* ਘੋੜੀ ਹੈ. (ਇਹ) ਰਾਮ ਨੇ ਪੈਦਾ ਕੀਤੀ ਹੈ. (ਪਰ) ਧੰਨਤਾ ਯੋਗ ਹੈ ਉਹ ਘੋੜੀ ਜਿਸ ਵਿਚ (ਆਕੇ) ਹਰੀ ਪ੍ਰਭੂ ਜਾਣਿਆ ਜਾਏ। ਜਿਸ (ਦੇਹ) ਕਰਕੇ ਹਰੀ ਪ੍ਰਭੂ ਜਾਣਿਆ ਜਾਏ ਉਸ ਨੂੰ ਧੰਨ ਹੈ. ਸ਼ਾਬਾਸ਼ ਹੈ (ਉਸ ਨੇ ਇਹ ਫਲ ਪਿਛਲੇ ਕਿਰਤ ਜੁੜੰਦਾ=) ਇਕੱਠੇ ਹੋਏ ਕਰਮਾਂ ਕਰਕੇ ਧੁਰੋਂ (ਲਿਖਿਆ) ਪਾਇਆ ਹੈ। (ਸੋ ਹੇ ਜੀਵ ! ਐਸ ਤਰ੍ਹਾਂ) ਦੇਹ ਰੂਪੀ ਘੋੜੀ ਉਤੇ ਚੜ੍ਹ (ਜੋ ਤੈਨੂੰ) ਔਖੇ (ਜਮ ਮਾਰਗ ਯਾ ਸੰਸਾਰ) ਤੋਂ ਲੰਘਾ ਦੇਵੇ, (ਐਉਂ ਹੀ) ਗੁਰੂ ਦੁਆਰਾ ਪਰਮਾਨੰਦ (=ਵਾਹਿਗੁਰੂ) ਨੂੰ ਮਿਲ ਪਉ। ਪੂਰੇ (ਸਤਿਗੁਰੂ) ਨੇ ਹਰੀ (ਨਾਮ ਦਾ) ਹਰਿ ਨਾਲ (ਐਸਾ) ਵਿਆਹ ਰਚਾ ਦਿਤਾ ਹੈ. (ਤੇ) ਸੰਤ ਜਨਾਂ ਦੀ ਜੰਞ ਮਿਲਕੇ ਆ ਗਈ ਹੈ. (ਭਾਵ ਹਰੀ ਨਾਮ ਦਿਤਾ ਤੇ ਸਤਿਸੰਗ

* ਤੇਜਣਿ = ਅਰਬੀ ਘੋੜੇ ਸਭ ਤੋਂ ਸ੍ਰੇਸ਼ਟ ਸਮਝੇ ਜਾਂਦੇ ਸਨ। ਅਰਬੀ ਘੋੜੇ ਨੂੰ 'ਤਾਜੀ' ਕਿਹਾ ਕਰਦੇ ਸਨ। ਤਾਜ਼ੀ ਤੋਂ ਇਸਤ੍ਰੀ ਲਿੰਗ ਹੈ, ਤਾਜਣ। ਭਾਵ ਹੈ ਸ੍ਰੇਸ਼ਟ ਘੋੜੀ। ਤੇਜਣਿ = ਸ੍ਰੇਸ਼ਟ ਘੋੜੀ।

| | |
|---|---|
| ਨਾਨਕ ਹਰਿ ਵਰੁ ਪਾਇਆ ਮੰਗਲੁ ਮਿਲਿ ਸੰਤ ਜਨਾ ਵਾਧਾਈ ॥੪॥੧॥੫॥ | ਬਖ਼ਸ਼ਿਆ ਹੈ: ਫਲ ਇਹ ਕਿ) ਹਰੀ ਰੂਪੀ ਵਰ ਦੀ ਪ੍ਰਾਪਤੀ ਦਾ ਮੰਗਲ (ਆਨੰਦ) ਹੋ ਗਿਆ ਹੈ: (ਹੁਣ) ਸੰਤ ਜਨਾਂ ਦੀਆਂ ਵਧਾਈਆਂ ਮਿਲ ਰਹੀਆਂ ਹਨ ॥੪॥੧॥੫॥ |

**ਵਯਾਖਯਾ—** ਅੰਕ ੧ ਵਿਚ ਦੇਹ ਨੂੰ ਘੋੜੀ ਕਿਹਾ ਹੈ. ਜੋ ਸੁਹਣੀ ਤੇ ਕੀਮਤੀ ਹੈ. ਦੁਰਲਭ ਹੈ ਤੇ ਰਾਮ ਨੇ ਪੈਦਾ ਕੀਤੀ ਹੈ ਤੇ ਪ੍ਰਯੋਜਨ ਪੈਦਾ ਕਰਨੇ ਦਾ ਹੈ ਨਾਮ ਸਿਮਰਣ।

ਅੰਕ ੨ ਇਸ ਦੇਹ ਨੂੰ ਭਲੇ ਕਾਰਜ ਲਈ ਵਰਤਣਾ ਹੈ. ਇਸ ਕਰਕੇ ਘੋੜੀ ਵਾਙੂ ਇਸ ਤੇ ਕਾਠੀ ਪਾਉਣੀ ਹੈ। ਇਸ ਤੇ ਚੜ੍ਹਕੇ ਪਾਰ ਹੋਣਾ ਹੈ, ਤਾਰੂ ਘੋੜੀ ਸਿਧਾਈ ਹੋਈ ਸਵਾਰ ਨੂੰ ਪਾਰ ਲੈ ਜਾਂਦੀ ਹੈ। ਇਥੇ ਘੋੜੀ ਦੇ ਅਲੰਕਾਰ ਨੂੰ ਬੋਹਿਥ ਵਿਚ ਬਦਲਦੇ ਹਨ. ਇਸ ਕਰਕੇ ਗੁਰੂ ਖੇਵਟ ਦੱਸਦੇ ਹਨ ਤੇ ਓਹ ਸ਼ਬਦ ਦੁਆਰਾ ਪਾਰ ਕਰਦਾ ਹੈ। ਕਾਠੀ ਇਹ ਪਾਉਣੀ ਹੈ ਕਿ ਪ੍ਰਭੂ ਨੂੰ ਸਭ ਤੋਂ ਸ੍ਰੇਸ਼ਟ ਸਮਝਣਾ ਹੈ ਤੇ ਉਸ ਦੇ ਗੁਣ ਗਾਉਣੇ ਹਨ ਤੇ ਗੁਰੂ ਸ਼ਬਦ ਅਨੁਸਾਰ ਜੀਵਨ ਬਨਾਉਣਾ ਹੈ। ਫਲ ਹੋਵੇਗਾ ਨਿਰਬਾਣ ਪਦਵੀ ਦੀ ਪ੍ਰਾਪਤੀ।

ਅੰਕ ੩-ਹੁਣ ਲਗਾਮ ਦਾ ਦ੍ਰਿਸ਼ਟਾਂਤ ਲੈਂਦੇ ਹਨ। ਕੜੀਆਲ ਉਹ ਲਗਾਮ ਹੈ ਜਿਸ ਦੇ ਲੋਹੇ ਨੂੰ ਕੁਛ ਕੰਡੇ ਜੈਸੇ ਹੁੰਦੇ ਹਨ ਤੇ ਮੂੰਹ ਜ਼ੋਰ ਘੋੜੇ ਘੋੜੀਆਂ ਨੂੰ ਪਾਉਂਦੇ ਹਨ। ਜੋ ਇਸ ਵਿਚ ਧੂਨੀ ਇਹ ਹੈ ਕਿ ਉਹ ਰਾਮ ਉਪਾਈ ਬਾਂਕੀ ਦੇਹੀ ਮੂੰਹ ਜ਼ੋਰ ਹੋ ਰਹੀ ਹੈ. ਉਸ ਨੂੰ ਕਾਬੂ ਰੱਖਣਾ ਹੈ. ਇਸ ਲਈ ਗਯਾਨ ਰੂਪੀ ਲਗਾਮ ਪਾਉਣੀ ਹੈ। ਜੋ ਲਗਾਮ ਮੋਹ ਮਾਯਾ ਵਲੇ ਜਾਣੋ ਜ਼ੋਰ ਨਾਲ ਰੋਕਦੀ ਹੈ। ਨਿਰਾ ਗਯਾਨ ਨਹੀਂ. ਨਾਲ ਪ੍ਰੇਮ ਦਾ ਚਾਬਕ ਬੀ ਲਾਓ। ਪ੍ਰੇਮ ਹੀਨ ਗਯਾਨ ਖੁਸ਼ਕ ਵਸਤੂ ਹੁੰਦਾ ਹੈ। ਇਥੇ ਦੇਹ ਰੂਪੀ ਘੋੜੀ ਤੋਂ ਸਾਫ ਹੋ ਜਾਂਦਾ ਹੈ ਕਿ ਨਿਰਾ ਮਾਸ ਦਾ ਪਿੰਡ ਮੁਰਾਦ ਨਹੀਂ ਪਰ ਮਨ ਸੰਯੁਕਤ ਸਰੀਰ ਹੈ। ਕਿਉਂਕਿ ਸਾਫ ਫੁਰਮਾਉਂਦੇ ਹਨ 'ਮਨ ਜਿਣੈ'. ਕਿਵੇਂ ? ਸ਼ਬਦ ਦੁਆਰਾ. ਹਰੀ ਯਸ ਪੀਵੇ. ਗੁਰਬਾਣੀ ਸੁਣੇ. ਗੁਰਬਾਣੀ ਪੜ੍ਹੇ ਤੇ ਪ੍ਰੇਮ ਵਿਚ ਰਹੇ।

ਅੰਕ ੪ -ਹੁਣ ਉਸ ਘੋੜੀ ਨੂੰ ਧੰਨ ਕਹਿੰਦੇ ਹਨ ਜੋ ਹਰੀ ਪ੍ਰਭੂ ਦੀ ਗਯਾਤ ਨੂੰ ਪ੍ਰਾਪਤ ਹੋ ਗਈ ਹੈ। ਪਿਛਲੇ ਸ਼ੁਭ ਕਰਮਾਂ ਕਰਕੇ ਜੋ ਇਕੱਠੇ ਹੁੰਦੇ ਰਹੇ ਹਨ ਇਹ ਹਰੀ ਦੇ ਜਾਣਨ ਦੀ ਦਾਤ ਪ੍ਰਾਪਤ ਹੁੰਦੀ ਹੈ। ਦੇਹ ਨੂੰ ਐਸਾ ਉੱਤਮ ਬਣਾਕੇ ਕਠਨ ਸੰਸਾਰ ਤਰ ਜਾਈਦਾ ਹੈ। ਸੰਤ ਜਨ ਇਸ ਦੇ ਜਾਵੀ ਹਨ. ਲਾੜਾ ਹਰੀ ਆਪ ਹੈ। ਤੇ ਪ੍ਰਾਪਤੀ ਹੈ 'ਹਰੀ ਰੂਪੀ ਵਰ' ਜੋ ਹਰ ਮਰਦ ਇਸਤ੍ਰੀ ਨੂੰ. ਜੋ ਨਾਮ ਜਪੇ ਤੇ ਹੋਰ ਦੱਸੀ ਹਰੀ ਕੀਰਤੀ ਆਦਿ ਕਮਾਈ ਕਰੇ. ਪ੍ਰਾਪਤ ਹੋ ਜਾਂਦਾ ਹੈ।

**ਨਿਰੁਕ੍ਤ—**ਰਾਮ—ਇਹ ਪਦ ਸਤਰਾਂ ਦੇ ਅਖੀਰ ਰਦੀਫ ਵਾਙੂ ਹੈ ਛੰਦਾਂ ਦੀ ਚਾਲ ਵਿਚ ਇਕ ਤਰ੍ਹਾਂ ਦੀ ਵਿਰਾਮ ਯਾ ਟੇਕ ਹੁੰਦੀ ਹੈ. ਇਸ ਕਰਕੇ ਇਸ ਪਦ ਦੇ ਵੱਖਰੇ ਅਰਥ ਨਹੀਂ ਲਾਏ।

ਤੇਜਣਿ—[ਫ਼ਾ:. ਤਾਜ਼ੀ (=ਅਰਬੀ ਘੋੜਾ) ਤੋਂ ਤੇਜਣ] ਅਰਬ ਦੇਸ਼ ਦੀ ਘੋੜੀ। ਸਭ ਤੋਂ ਚੰਗੀ ਘੋੜੀ। ਪੁੰਨਿ—ਪੁੰਨਾ ਕਰਕੇ।

ਕੰਚਨ ਚੰਗੜੀਆ—ਸੋਨੇ ਵਰਗੀ ਚੰਗੀ. ਭਾਵ ਬਹੁਤ ਸ੍ਰੇਸ਼ਟ।

ਚਲੂਲਾ—ਲਾਲ. ਗੂੜ੍ਹਾ ਲਾਲ. ਮਜੀਠ ਵਰਗਾ ਲਾਲ ਨਾ ਪਰ ਸ਼ੋਖ ਲਾਲ।

ਜੀਨੁ—[ਫਾ:. ਜ਼ੀਨ] ਕਾਠੀ। ਭੁਇਅੰਗਾ—ਜੋ ਭੁਜੰਗ ਤੋਂ ਲਈਏ ਤਾਂ ਅਰਥ ਹੈ ਸੱਪ। ਸੰਸਾਰ ਕੁੰਡਲਾਕਾਰ ਹੈ. 'ਬੇਧੀਅਲੇ ਚਕ੍ਰ ਭੁਅੰਗਾ*' ਵਿਚ ਇਹੋ ਅਰਥ ਲਗਦੇ ਹਨ। ਸੋ ਅਰਥ

---

* ਰਾਮਕਲੀ ਕਬੀਰ ਜੀ ੧੦।

ਬਣਿਆ ਸੰਸਾਰ ਜੋ ਕਠਨ ਕੁੰਡਲਾਕਾਰ ਹੈ। (ਅ) ਅਗੇ ਪਦ ਪਏ ਹੈਨ 'ਅਨਤ ਤਰੰਗਾ' ਸੋ ਅਰਥ ਹੋਇਆ ਸਮੁੰਦਰ। ਉਹ ਐਉਂ ਲਗਦੇ ਹਨ:—'ਭੁਇ' ਜਿਸ ਦੇ 'ਅੰਗ' ਕੁੱਛੜ ਵਿਚ ਹੈ, ਸੋ ਹੋਇਆ ਸਾਗਰ। ਬੋਹਥਿ—ਜਹਾਜ਼। ਖੇਵਟੁ—ਮਲਾਹ।

ਨਿਰਬਾਣ ਪਦ— ਮੁਕਤੀ ਦਾ ਪੂਰਨ ਪਦ, ਜਿਥੇ ਜਾਕੇ ਕੋਈ ਪਕੜ ਨਹੀਂ ਰਹਿ ਜਾਂਦੀ ਤੇ ਆਤਮਾ ਪਰਮਾਤਮਾਂ ਨੂੰ ਪ੍ਰਾਪਤ ਹੋ ਜਾਂਦੀ ਹੈ।

ਕੜੀਆਲੁ—[ਪੰਜਾ:, ਕੜੀਆਲ] ਉਹ ਲਗਾਮ ਜਿਸ ਨੂੰ ਕੰਡੇ ਵਰਗੇ ਲੋਹੇ ਦੇ ਸਖਤ ਜਿਹੇ ਕੁੰਡੇ ਲਗੇ ਹੁੰਦੇ ਹਨ। ਮਤਾਣੇ ਮੂੰਹ ਜ਼ੋਰ ਘੋੜਿਆਂ ਦੇ ਮੂੰਹ ਇਹ ਲਗਾਮ ਪਾਉਂਦੇ ਹਨ।

ਚਾਬਕੁ— [ਫਾ:,] ਕੋਟੜਾ। ਉਹ ਲਚਕਦਾਰ ਸ਼ੈ ਜੋ ਘੋੜੇ ਨੂੰ ਮਾਰਦੇ ਹਨ।

ਅਪਿਉ— [ਅ+ਪਿਉ]=ਜੋ ਸਾਧਾਰਣ ਜਨਤਾ ਤੋਂ ਨਹੀਂ ਪੀਤਾ ਜਾ ਸਕਦਾ] ਭਾਵ ਅੰਮ੍ਰਿਤ। ਸ੍ਰਵਣ— [ਸੰਸ:, ਸ਼੍ਰਵਣ] ਕੰਨ। ਬਿਖੜਾ—ਔਖਾ, ਕਠਨ।

ਤੁਰੀ—[ਸੰਸ:, ਤੁਰਗੀ] ਘੋੜੀ। ਤੁਖਾਈਆ—ਘੋੜੀ। ਤੁਖਾਰ ਦੇਸ਼ ਦੇ ਘੋੜੇ ਮਸ਼ਹੂਰ ਸਨ। ਇਸ ਕਰਕੇ ਤੁਖਾਰ ਘੋੜਾ: ਤੁਖਾਰੀ, ਤੁਖਾਈ ਘੋੜੀ ਅਰਥਾ ਵਿਚ ਵਰਤੀਂਦਾ ਰਿਹਾ ਹੈ।

ਕਿਰਤੁ ਜੁੜੰਦਾ—ਪਿਛਲੇ ਇਕਠੇ ਹੋਏ ਹੋਏ ਕਰਮਾ ਕਰਕੇ।

## [ਵਡਹੰਸੁ ਮਹਲਾ ੪, ਛੰਤ ੬-੧੪, ਘੋੜੀ-੨]

**ਪ੍ਰਾਕਥਨ**—ਪਿਛਲੇ ਸ਼ਬਦ ਵਿਚ (ਅੰਕ ੪) ਜੋ 'ਧੰਨੁ ਤੁਖਾਈਆ' ਦੱਸੀ ਹੈ, ਉਸੇ ਦਾ ਵਰਣਨ ਅਗਲੇ ਸ਼ਬਦ ਵਿਚ ਹੈ, ਤੇ ਅੰਤ ਪ੍ਰਭੂ ਮਿਲਾਪ ਦੱਸਿਆ ਹੈ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੪ ।। ਦੇਹ ਤੇਜਨੜੀ ਹਰਿ ਨਵ ਰੰਗੀਆ ਰਾਮ ।। ਗੁਰ ਗਿਆਨੁ ਗੁਰੂ ਹਰਿ ਮੰਗੀਆ ਰਾਮ ।। ਗਿਆਨ ਮੰਗੀ ਹਰਿ ਕਥਾ ਚੰਗੀ ਹਰਿ ਨਾਮੁ ਗਤਿ ਮਿਤਿ ਜਾਣੀਆ ।। ਸਭੁ ਜਨਮੁ ਸਫਲਿਓ ਕੀਆ ਕਰਤੇ ਹਰਿ ਰਾਮ ਨਾਮਿ ਵਖਾਣੀਆ ।। ਹਰਿ ਰਾਮ ਨਾਮੁ ਸਲਾਹਿ ਹਰਿ ਪ੍ਰਭ ਹਰਿ ਭਗਤਿ ਹਰਿ ਜਨ ਮੰਗੀਆ ।। ਜਨੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਭਗਤਿ ਗੋਵਿੰਦ ਚੰਗੀਆ ।। ੧ ।। | (ਇਸ) ਦੇਹ ਰੂਪੀ ਘੋੜੀ ਨੂੰ ਹਰੀ ਦੇ (ਪ੍ਰੇਮ ਨਾਲ) ਨਵਾਂ ਰੰਗ ਚਾੜ੍ਹਿਆ ਹੈ। [ਕੀਕੂੰ ? ਉੱਤਰ:] ੧. ਗੁਰੂ ਪਾਸੋਂ ਗੁਰੂ (ਸਭ ਤੋਂ ਵੱਡਾ) ਗਿਆਨ (ਅਰਥਾਤ) ਹਰੀ ਦਾ (ਗਜ਼ਾਨ) ਮੰਗਿਆ, (ਨਾਲ ਹੀ) ਗਿਆਨ (ਦਾਤੀ) ਹਰੀ ਦੀ ਚੰਗੀ ਕਥਾ ਮੰਗੀ, (ਨਾਲ ਹੀ) ਹਰੀ ਨਾਮ (ਮੰਗਿਆ ਐਉਂ) ਮੁਕਤੀ ਦੀ ਮਰਯਾਦਾ ਜਾਣ ਲਈ ਹੈ। ਕਰਤਾਰ ਨੇ ਸਾਰਾ ਜਨਮ ਹੀ ਸਫਲਾ ਕਰ ਦਿੱਤਾ ਹੈ, (ਹੁਣ) ਹਰੀ ਨੂੰ ਰਾਮ ਨਾਮ ਦੁਆਰਾ ਜਪ ਰਹੇ ਹਾਂ। ਹਰੀ ਦਾ ਰਾਮ ਨਾਮ (ਸਿਮਰਕੇ ਤੇ) ਹਰੀ ਪ੍ਰਭੂ ਨੂੰ ਸਲਾਹਕੇ (ਗੁਣ ਗਾ ਗਾ ਕੇ) ਹਰੀ ਦੀ ਭਗਤੀ (ਹੀ ਫੇਰ ਫੇਰ) ਮੰਗੀ ਹੈ। ਦਾਸ ਨਾਨਕ ਆਖਦਾ ਹੈ: ਹੇ ਸੰਤੋ ! ਸੁਣੋ, ਗੋਵਿੰਦ ਹਰੀ ਦੀ ਭਗਤੀ ਹੀ ਚੰਗੀ (ਵਸਤੂ) ਹੈ ।। ੧ ।। |
| ਦੇਹ ਕੰਚਨੁ ਜੀਨੁ ਸੁਵਿਨਾ ਰਾਮ ।। ਜੜਿ ਹਰਿ ਹਰਿ ਨਾਮੁ | (ਇਹ) ਦੇਹ ਸੋਨੇ ਵਰਗੀ ਹੈ, (ਇਸ ਦੀ) ਕਾਠੀ ਬੀ ਸੋਨੇ ਦੀ ਹੈ ਜਿਸ ਵਿਚ ਹਰੀ ਹਰਿ ਨਾਮ ਦੇ ਰਤਨ ਜੜੇ ਹਨ। |

ਰਤੰਨਾ ਰਾਮ ।। ਜੜਿ ਨਾਮ ਰਤਨੁ ਗੋਵਿੰਦ ਪਾਇਆ ਹਰਿ ਮਿਲੇ ਹਰਿ ਗੁਣ ਸੁਖ ਘਣੇ ।। ਗੁਰ ਸਬਦੁ ਪਾਇਆ ਹਰਿ ਨਾਮੁ ਧਿਆਇਆ ਵਡਭਾਗੀ ਹਰਿ ਰੰਗ ਹਰਿ ਬਣੇ ।। ਹਰਿ ਮਿਲੇ ਸੁਆਮੀ ਅੰਤਰਜਾਮੀ ਹਰਿ ਨਵਤਨ ਹਰਿ ਨਵ ਰੰਗੀਆ ।। ਨਾਨਕੁ ਵਖਾਣੈ ਨਾਮੁ ਜਾਣੈ ਹਰਿ ਨਾਮੁ ਹਰਿ ਪ੍ਰਭ ਮੰਗੀਆ ।। ੨ ।।

(ਹਾਂ.) ਨਾਮ ਰੂਪੀ ਰਤਨ ਜੜਕੇ ਪ੍ਰਭੂ ਪਾ ਲਿਆ ਹੈ. ਪ੍ਰਭੂ ਮਿਲ ਪਏ (ਤਾਂ ਪ੍ਰਭੂ) ਦੇ ਗੁਣ ਮਿਲ ਪਏ. (ਪ੍ਰਭੂ ਦੇ ਗੁਣ ਮਿਲੇ ਤਾਂ) ਬਹੁਤੇ ਸੁਖ ਮਿਲ ਪਏ । (ਗੱਲ ਕੀਹ) ਵਡੇ ਭਾਗਾਂ ਕਰਕੇ (ਜਦ) ਗੁਰੂ ਦਾ ਉਪਦੇਸ਼ ਮਿਲਿਆ ਤਦ ਹਰੀ ਨਾਮ ਧਿਆਯਾ. (ਇਸ ਧਿਆਉਣੇ ਨਾਲ) ਹਰੀ ਦਾ ਪ੍ਰੇਮ ਮਿਲਿਆ. (ਪ੍ਰੇਮ ਨਾਲ) ਹਰੀ ਦੇ ਹੀ ਬਣ ਗਏ । (ਐਉਂ ਜੋ) ਅੰਤਰਜਾਮੀ ਮਾਲਕ ਹਰੀ ਜੀ ਮਿਲ ਪਏ. (ਕਿਹੜੇ ਹਰੀ ਜੀ? ਓਹ) ਹਰੀ ਜੀ ਜਿਨ੍ਹਾਂ ਦਾ ਸਰੀਰ (ਸਦਾ) ਨਵਾਂ ਹੈ (ਤੇ ਜਿਨ੍ਹਾਂ ਦਾ) ਪ੍ਰੇਮ (ਸਦਾ) ਨਵਾਂ ਹੈ । (ਗੁਰੂ) ਨਾਨਕ (ਦੇਵ ਜੀ) ਆਖਦੇ ਹਨ (ਕਿ ਜੋ) ਨਾਮ ਨੂੰ (ਐਉਂ) ਜਾਣ ਲੈਂਦਾ ਹੈ (ਓਹ ਫੇਰ ਬੀ) ਹਰੀ ਪ੍ਰਭੂ ਤੋਂ ਹਰੀ ਨਾਮ ਹੀ ਮੰਗਦਾ ਹੈ ।। ੨ ।।

ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ ।। ਮਨੁ ਮੈਗਲੁ ਗੁਰ ਸੰਬਦਿ ਵਸਿ ਆਇਆ ਰਾਮ ।। ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾਧਨ ਕੰਤਿ ਪਿਆਰੀ ।। ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ ।। ਹਰਿ ਰੰਗਿ ਰਾਤੀ ਸਹਜੇ ਮਾਤੀ ਹਰਿ ਪ੍ਰਭੁ ਹਰਿ ਹਰਿ ਪਾਇਆ ।। ਨਾਨਕ ਜਨੁ ਹਰਿ ਦਾਸੁ ਕਹਤੁ ਹੈ ਵਡਭਾਗੀ ਹਰਿ ਹਰਿ ਧਿਆਇਆ ।। ੩ ।।

[ਦੇਹ ਰੂਪੀ ਤੇਜਣ ਵਿਚ ਮੂਲ ਸਾਧਣ ਵਾਲੀ ਸ਼ੈ ਤਾਂ ਮਨ ਹੈ. ਹੁਣ ਮਨ ਨੂੰ ਕਿਵੇਂ ਸਾਧਿਆ? ਫੁਰਮਾਉਂਦੇ ਹਨ:] ਗੁਰੂ ਨੇ (ਉਸ ਦੇ) ਮੂੰਹ ਵਿਚ ਕੜੀਆਲਾ ਪਾਇਆ ਸੀ. (ਉਹ ਕੜੀਆਲਾ ਮਾਨੋ ਹਾਥੀ ਦੇ ਸਿਰ) ਅੰਕੁਸ (ਰਖਿਆ ਸੀ). ਮਨ ਹਥੀ ਹੈ (ਜੋ) ਗੁਰੂ ਦੇ ਸ਼ਬਦ ਦੁਆਰਾ ਵੱਸ ਵਿਚ ਆਇਆ ਹੈ । ਮਨ ਵਸੀਭੂਤ ਹੋ ਗਿਆ ਤਾਂ ਸਭ ਤੋਂ ਉਂਚੀ ਪਦਵੀ ਪਾ ਲਈ. (ਤੇ ਜਗਜਾਸੂ ਰੂਪੀ) ਇਸਤ੍ਰੀ ਪਤੀ (ਪਰਮੇਸ਼ੁਰ) ਦੀ ਪਿਆਰੀ ਹੋ ਗਈ । [ਪ੍ਰਸ਼ਨ: ਮਨ ਵਸਗਤਿ ਆਉਂਦਿਆਂ ਹੀ ਪਰਮ ਪਦ ਮਿਲ ਗਿਆ ? ਉੱਤਰ:] (ਮਨਿ ਗੁਰ ਸ਼ਬਦ ਦੁਆਰਾ ਵੱਸ ਆਇਆ ਸੀ. ਉਸੇ ਸ਼ਬਦ ਦੇ ਪ੍ਰਤਾਪ ਨਾਲ ਮਨ) ਅੰਦਰ ਹਰੀ ਨਾਲ ਪ੍ਰੇਮ ਲਗ ਗਿਆ (ਤਦ ਉਹ) ਨਾਰੀ ਹਰੀ ਪ੍ਰਭੂ ਦੇ ਸਰੂਪ ਵਿਚ ਸੁਭਾਇਮਾਨ ਹੋ ਗਈ । (ਹਾਂ.) ਹਰੀ ਦੇ ਪ੍ਰੇਮ ਵਿਚ ਰੱਤੀ ਹੋਈ (ਤੇ) ਸਹਜ (ਅਵਸਥਾ) ਵਿਚ ਮਸਤ ਹੋਈ (ਉਸ ਨੂੰ ਕਹੀਦਾ ਹੈ ਕਿ ਜਿਸ ਨੇ) ਹਰਿ ਹਰਿ ਜਪਕੇ ਹਰੀ ਪ੍ਰਭੂ ਨੂੰ ਪਾ ਲਿਆ ਹੈ । ਹਰੀ ਦਾ ਦਾਸ ਨਾਨਕ ਜਨ ਆਖਦਾ ਹੈ:—(ਜਿਨ੍ਹਾਂ ਨੇ ਬੀ) ਹਰਿ ਹਰਿ ਧਿਆਇਆ ਹੈ ਵੱਡੇ ਭਾਗਾਂ ਕਰਕੇ (ਹੀ ਧਿਆਇਆ ਹੈ) ।। ੩ ।।

ਦੇਹ ਘੋੜੀ ਜੀ ਜਿਤੁ ਹਰਿ ਪਾਇਆ ਰਾਮ ।। ਮਿਲਿ ਸਤਿਗੁਰ ਜੀ ਮੰਗਲੁ ਗਾਇਆ ਰਾਮ ।। ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ ।। ਪ੍ਰਭ ਜਾਇ ਪਾਵੈ ਰੰਗ ਮਹਲੀ ਹਰਿ ਰੰਗੁ ਮਾਣੇ ਰੰਗ ਕੀ ।। ਗੁਣ ਰਾਮ ਗਾਏ ਮਨਿ ਸੁਭਾਏ ਹਰਿ ਗੁਰਮਤੀ ਮਨਿ

(ਸੋ ਇਹ) ਦੇਹ ਰੂਪੀ ਘੋੜੀ (ਸਫਲ ਘੋੜੀ ਹੈ ਜੋ ਸੋਨੇ ਵਰਗੀ ਸੁੰਦਰ ਹੋ ਗਈ ਹੈ ਤੇ) ਜਿਸ ਦੁਆਰਾ ਹਰੀ ਪਾ ਲਿਆ ਹੈ । (ਪਰ) ਸਤਿਗੁਰੂ ਨੂੰ ਮਿਲਕੇ (ਹੀ ਇਸ ਨੇ ਪ੍ਰਾਪਤੀ ਦਾ) ਮੰਗਲਮਯ ਗੀਤ ਗਾਂਵਿਆ ਹੈ । (ਹਾਂ. ਜੋ ਬੀ) ਹਰੀ ਦਾ ਮੰਗਲ ਗਾਏਗਾ. ਰਾਮ ਨਾਮ (ਸਿਮਰੇਗਾ). ਦਾਸਾਂ ਦਾ ਦਾਸ ਹੋਕੇ ਹਰੀ ਦੀ ਸੇਵਾ ਕਰੇਗਾ. (ਉਹ) ਪ੍ਰਭੂ ਨੂੰ ਉਸ ਦੇ ਰੰਗ ਮਹਲ (ਸਰੂਪ) ਵਿਚ ਜਾ ਕੇ ਪਾ ਲਏਗਾ (ਓਥੇ ਓਹ ਰੰਗਕੀ=ਰੰਗਲੀ) ਪ੍ਰੇਮ ਸਰੂਪ ਹੋਇਆ ਪ੍ਰੇਮ (ਦਾ ਸੁਆਦ) ਮਾਣੇਗਾ । (ਸਿੱਟਾ ਇਹ ਕਿ ਜਿਸ ਨੇ) ਰਾਮ ਦੇ ਗੁਣ ਮਨ

ਧਿਆਇਆ ॥ ਜਨ ਨਾਨਕ ਹਰਿ ਕਿਰਪਾ ਧਾਰੀ ਦੇਹ ਘੋੜੀ ਚੜਿ ਹਰਿ ਪਾਇਆ ॥੪॥੨॥੬॥

ਦੇ ਪ੍ਰੇਮ ਨਾਲ ਗਾਏ ਤੇ ਗੁਰੂ ਦੀ ਮਤਿ ਅਨੁਸਾਰ ਮਨ ਵਿਚ (ਉਸ) ਹਰੀ ਨੂੰ ਧਿਆਇਆ. (ਉਸ ਉਤੇ) ਹਰੀ ਨੇ ਕਿਰਪਾ ਕੀਤੀ. (ਉਸ ਨੂੰ ਕਹੀਦਾ ਹੈ ਕਿ ਇਸ ਨੇ) ਦੇਹ ਰੂਪੀ ਘੋੜੀ ਤੇ ਸਵਾਰ ਹੋਕੇ ਪ੍ਰਭੂ ਪਾ ਲਿਆ ਹੈ. (ਭਾਵ ਇਸ ਨੇ ਮਨੁਖਾ ਦੇਹ ਪਾਕੇ ਇਸ ਨੂੰ ਸਫਲ ਕੀਤਾ ਹੈ. ਆਖਦਾ ਹੈ) ਦਾਸ ਨਾਨਕ ॥ ੪ ॥ ੨ ॥ ੬ ॥

**ਵ੍ਯਾਖ੍ਯਾ**—ਪਿਛਲੇ ਸ਼ਬਦ ਵਿਚ ਅੰਤਲੇ ਅੰਕ ਵਿਚ ਦੱਸੀ 'ਧੰਨ ਤੁਖਾਈਆ' ਜਿਸ ਨੂੰ 'ਧੰਨੁ ਸਾਬਾਸੇ' ਬੀ ਕਿਹਾ ਹੈ, ਦਾ ਵਰਣਨ ਚਲ ਰਿਹਾ ਹੈ। ਪਹਿਲੇ ਦੋ ਅੰਕਾਂ ਵਿਚ ਉਸ ਦਾ ਰੂਪ ਤੇ ਫੇਰ ਖੋਹਲਕੇ ਦਸ ਦਿਤਾ ਹੈ ਕਿ ਗੁਰ ਸ਼ਬਦ ਨਾਮ, ਹਰੀ ਪ੍ਰੇਮ ਦੁਆਰਾ 'ਹਰਿ ਮਿਲੇ'।

ਅੰਕ ੩ ਵਿਚ ਮੁੜ ਦੁਹਰਾਉਂਦੇ ਹਨ ਕਿ ਇਸ ਜਗਯਾਸੂ ਦੇ ਸਰੀਰ ਰੂਪੀ ਘੋੜੇ ਨੂੰ ਪਹਿਲੇ ਕਰੜੇ ਸਾਧਨ ਨਾਲ ਮੰਦੇ ਕਰਮਾਂ ਤੋਂ ਰੋਕੀਦਾ ਹੈ। ਸਾਫ ਦੱਸ ਦਿੱਤਾ ਕਿ ਨਿਰਾ ਸਰੀਰ ਵੱਸ ਕਰਨਾ ਨਹੀਂ ਕਹਿ ਰਹੇ ਪਰ ਨਾਲ ਹੀ ਸਰੀਰ ਦੇ ਪ੍ਰੇਰਕ ਮਨ ਨੂੰ ਵੱਸ ਕਰਨਾ ਕਹਿ ਰਹੇ ਹਨ ਜੋ ਹਾਥੀ ਵਾਙੂ ਕਰੜਾ ਤੇ ਅਪਣੇ ਰਾਹੇ ਟੁਰਨੇ ਵਾਲਾ ਹੈ। ਮਨ ਨੂੰ ਵਸਗਤ ਕਰਨਾ ਹੈ, ਸਹਿਜ ਪਦ ਨੂੰ ਪਹੁੰਚਣਾ ਹੈ। ਇਸ ਅੰਕ ਵਿਚ ਦਾਸ਼ਟਾਂਤ ਨੂੰ ਬਿਲਕੁਲ ਸਪਸ਼ਟ ਪਦਾਂ ਵਿਚ ਵਰਣਨ ਕੀਤਾ ਹੈ।

ਅੰਕ ੪ ਵਿਚ ਫੇਰ ਪੁੱਗ ਚੁਕੇ ਜਗਯਾਸੂ ਦੀ ਆਤਮ ਆਨੰਦ ਦੀ ਅਵਸਥਾ ਵਰਣਨ ਕੀਤੀ ਹੈ: ਅੰਤ ਵਿਚ ਪ੍ਰਭੂ ਦੀ ਮੇਹਰ ਦਾ ਇਕਰਾਰ ਕੀਤਾ ਹੈ, ਜਿਸ ਨੇ ਜਗਯਾਸੂ ਨੂੰ ਪੁਗਾਯਾ ਹੈ ਤੇ ਸਾਫ ਦੱਸਿਆ ਹੈ ਕਿ ਦੇਹ ਉਤੇ ਆਪ ਸਵਾਰ ਹੋਵੇ ਤਾ ਕਾਰਜ ਰਾਸ ਹੋਵੇਗਾ, ਦੇਹ ਨੂੰ ਆਪਣੇ ਉਤੇ ਸਵਾਰ ਨਾ ਹੋਣ ਦੇਵੇ। ਮਨ ਦੀਆਂ ਭੋਗ ਬ੍ਰਿਤੀਆਂ ਨੂੰ ਦੇਹ ਦਵਾਰਾ ਮਾਣਨ ਦਾ ਜੀਵਨ ਨਾ ਬਣਾਓ, ਮਨ ਨੂੰ ਭੋਗਾਂ ਤੋਂ ਉਪਰਾਮ ਪ੍ਰਭੂ ਪ੍ਰੇਮ ਵਿਚ ਲਾਕੇ ਪਵਿਤ੍ਰਤਾ, ਸੁੱਚਤਾ, ਸਿਮਰਨ ਤੇ ਹਰੀ ਪ੍ਰੇਮ ਦਾ ਜੀਵਨ ਬਸਰ ਕਰੋ।

**ਨਿਰੁਕ੍ਤ**—ਨਵ ਰੰਗੀਆ—ਨਵੇਂ ਰੰਗ ਵਾਲੀ, ਤਰੋ ਤਾਜ਼ਾ।

ਗਤਿ ਮਿਤਿ—ਹਾਲਤ ਤੇ ਮਰਯਾਦਾ।  ਕੰਚਨੁ—ਸੋਨਾ।

ਸੁਵਿਨ੍ਹਾ—ਸੋਨੇ ਦੀ ਹੈ। (ਅ) ਸੋਹਣੀ ਹੈ, ਸੋਹਣੇ ਵੰਨ ਦੀ ਹੈ।  ਘਣੇ—ਬਹੁਤੇ।

ਨਵਤਨ—ਨਵਾਂ ਸਰੀਰ। ਸਦਾ ਜੁਆਨ।

ਕੜੀਆਲੁ—ਦੇਖੋ ਪਹਿਲੀ ਘੋੜੀ ਦੀ ਨਿਰੁਕਤ।

ਵਸਗਤਿ—ਵਸੀਭੂਤ। ਭਾਵ ਹੈ ਵੱਸ ਵਿਚ ਆ ਗਿਆ ਹੈ।

ਸਾਧਨ—ਇਸਤ੍ਰੀ।  ਹਰਿ ਸੇਤੀ—ਹਰੀ ਨਾਲ।

ਸਹਜੇ ਮਾਤੀ—ਸਹਿਜੇ ਮਤੀ ਹੋਈ। ਸਹਿਜ ਅਵਸਥਾ ਵਿਚ ਮਗਨ ਰਹਿਣ ਵਾਲੀ।

ਮੰਗਲੁ—ਭਾਵ ਹੈ ਖੁਸ਼ੀ ਦਾ ਗੀਤ।

ਸੇਵ ਸੇਵਕ ਸੇਵਕੀ—ਦਾਸਾਂ ਦਾ ਦਾਸ ਹੋਕੇ ਸੇਵਾ (ਕਰੇਗਾ)।

ਰੰਗ ਮਹਲੀ—ਆਨੰਦ ਭਵਨ ਵਿਚ, ਭਾਵ ਹੈ ਸਰੂਪ ਵਿਚ।

ਰੰਗ ਕੀ—ਰੰਗਲੀ। ਪ੍ਰੇਮ ਸਰੂਪ।  ਸੁਭਾਏ—ਪ੍ਰੇਮ ਨਾਲ।

[ਵਡਹੰਸੁ ਮਹਲਾ ੫, ਛੰਤ ੧-੧੫]

# ਰਾਗੁ ਵਡਹੰਸੁ ਮਹਲਾ ੫ ਛੰਤ ਘਰੁ ੪ ੧ੴ ਸਤਿਗੁਰ ਪ੍ਰਸਾਦਿ ।।

| ਮੂਲ | ਅਰਥ |
|---|---|
| ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ ।। ਇਹੁ ਤਨੁ ਮਨੁ ਦਿਤੜਾ ਵਾਰੋ ਵਾਰਾ ਰਾਮ ।। ਤਨੁ ਮਨੁ ਦਿਤਾ ਭਵਜਲੁ ਜਿਤਾ ਚੂਕੀ ਕਾਂਣਿ ਜਮਾਣੀ ।। ਅਸਥਿਰੁ ਥੀਆ ਅੰਮ੍ਰਿਤੁ ਪੀਆ ਰਹਿਆ ਆਵਣ ਜਾਣੀ ।। ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ।। ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ।। ੧ ।। | ਹੇ ਜੀਓ ਜੀ ! ਗੁਰੂ ਨੂੰ ਮਿਲਕੇ (ਮੈਨੂੰ) ਪਿਆਰਾ ਰਾਮ ਲੱਭ ਪਿਆ ਹੈ, (ਉਸ ਤੋਂ ਮੈਂ) ਇਹ ਤਨ ਤੇ ਮਨ ਸਦਕੇ ਕਰ ਦਿੱਤਾ ਹੈ; ਹਾਂ, ਤਨ ਮਨ ਦਿੱਤਾ (ਤਾਂ) ਭਵ ਸਾਗਰ (=ਸੰਸਾਰ) ਨੂੰ ਜਿੱਤ ਲੀਤਾ ਤੇ ਜਮਾਂ ਦੀ ਕਾਣ ਚੁੱਕ ਗਈ (ਭਾਵ ਮੌਤ ਦਾ ਭੈ ਦੂਰ ਹੋ ਗਿਆ। ਨਾਮ) ਅੰਮ੍ਰਿਤ ਪੀਤਾ ਹੈ, ਜਨਮ ਮਰਨ ਚੁੱਕ ਗਿਆ ਹੈ (ਤੇ) ਅਮਰ ਹੋ ਗਿਆ ਹਾਂ। ਸਹਜ (ਅਵਸਥਾ) ਵਿਚ ਲੀਨ ਰੱਖਣ ਵਾਲਾ ਉਹ ਟਿਕਾਣਾ ਲੱਭ ਪਿਆ ਹੈ (ਜਿਸ ਦਾ) ਆਧਾਰ (=ਆਸਰਾ) ਹਰੀ ਦਾ ਨਾਮ ਹੈ। ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ, ਓਥੇ) ਸੁੱਖ ਵਿਚ ਹਾਂ ਤੇ ਖੁਸ਼ੀਆਂ ਮਾਣਦੇ ਹਾਂ, (ਇਸ ਲਈ) ਨਮਸਕਾਰ ਹੈ ਪੂਰੇ ਗੁਰੂ ਨੂੰ ।। ੧ ।। |
| ਸੁਣਿ ਸਜਣ ਜੀ ਮੈਡੜੇ ਮੀਤਾ ਰਾਮ ।। ਗੁਰਿ ਮੰਤ੍ਰੁ ਸਬਦੁ ਸਚੁ ਦੀਤਾ ਰਾਮ ।। ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ ਅੰਦੇਸਾ ।। ਸੋ ਪ੍ਰਭੁ ਪਾਇਆ ਕਤਹਿ ਨ ਜਾਇਆ ਸਦਾ ਸਦਾ ਸੰਗਿ ਬੈਸਾ ।। ਪ੍ਰਭ ਜੀ ਭਾਣਾ ਸਚਾ ਮਾਣਾ ਪ੍ਰਭਿ ਹਰਿ ਧਨੁ ਸਹਿਜੇ ਦੀਤਾ ।। ਕਹੁ ਨਾਨਕ ਤਿਸੁ ਜਨ ਬਲਿਹਾਰੀ ਤੇਰਾ ਦਾਨੁ ਸਭਨੀ ਹੈ ਲੀਤਾ ।। ੨ ।। | ਹੇ ਮੇਰੇ ਮਿਤ੍ਰ, ਹੇ ਸਜਣ ! (ਹੋਰ) ਸੁਣ (ਕਿ ਗੁਰੂ ਨੇ ਕਿਵੇਂ ਤਾਰਿਆ) ਗੁਰੂ ਨੇ ਸੱਚਾ ਨਾਮ ਮੈਨੂੰ ਮੰਤ੍ਰ ਦਿਤਾ, (ਉਹ) ਸੱਚਾ ਨਾਮ (ਮੈਂ) ਸਿਮਰਿਆ (ਅਤੇ ਉਸ ਪ੍ਰਭੂ ਦਾ) ਜਸ ਗਾਂਵਿਆਂ, (ਜਿਸ ਕਰਕੇ) ਮਨ ਵਿਚੋਂ ਤੌਖਲੇ ਦੂਰ ਹੋ ਗਏ, (ਕਿਉਂਕਿ) ਮੈਂ ਉਹ ਪ੍ਰਭੂ ਪਾ ਲਿਆ ਜੋ (ਮੈਨੂੰ ਹੁਣ ਛੱਡਕੇ) ਕਿਤੇ ਨਹੀਂ ਜਾਂਦਾ, ਸਦਾ ਸਦਾ (ਮੇਰੇ) ਨਾਲ ਵੱਸਦਾ ਹੈ। (ਸੋ ਜੋ) ਪ੍ਰਭੂ ਜੀ ਨੂੰ ਚੰਗਾ ਲਗ ਗਿਆ (ਉਸ ਨੂੰ) ਪ੍ਰਭੂ ਨੇ ਸੱਚਾ ਮਾਣ ਬਖਸ਼ਿਆ, (ਉਸੇ ਨੂੰ) ਹਰੀ (ਨਾਮ) ਰੂਪੀ ਧਨ ਸਹਜ ਅਵਸਥਾ ਵਾਲਾ ਬਖਸਿਆ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਉਸ ਪੁਰਖ ਤੋਂ ਮੈਂ ਸਦਕੇ ਹਾਂ (ਜਿਸ ਤੋਂ) ਤੇਰੇ (ਨਾਮ ਦਾ) ਦਾਨ ਸਭਨਾਂ (ਲੋਕਾਂ) ਨੇ ਲੀਤਾ ਹੈ ।। ੨ ।। |
| ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ ।। ਮਨੁ ਥੀਆ ਠੰਢਾ ਸਭ ਤ੍ਰਿਸਨ ਬੁਝਾਏ ਰਾਮ ।। ਮਨੁ ਥੀਆ ਠੰਢਾ ਚੂਕੀ ਡੰਝਾ ਪਾਇਆ | ਤੈਨੂੰ ਭਾਇਆ ਤਾਂ ਪੂਰੀ ਤਰ੍ਹਾਂ ਰਜਕੇ ਤ੍ਰਿਪਤ ਹੋ ਗਏ ਹਾਂ, ਮਨ ਠੰਢਾ ਹੋ ਗਿਆ ਹੈ (ਤੇ) ਸਾਰੀ ਤ੍ਰਿਸ਼ਨਾ ਬੁਝ ਗਈ ਹੈ। (ਹਾਂ) ਮਨ ਠੰਢਾ ਹੋ ਗਿਆ ਹੈ, (ਤ੍ਰਿਸ਼ਨਾ ਰੂਪੀ) ਤ੍ਰੇਹ ਬੁਝ ਗਈ ਹੈ (ਤੇ ਨਾਮ ਰੂਪੀ) ਵੱਡਾ ਖ਼ਜ਼ਾਨਾ ਮਿਲ ਗਿਆ ਹੈ; (ਇਤਨਾ ਕਿ ਉਸ ਤੋਂ) ਸਿਖ ਸੇਵਕ ਸਭ (ਰਜ ਰਜ |

ਬਹੁਤੁ ਖਜਾਨਾ ।। ਸਿਖ ਸੇਵਕ ਸਭਿ ਭੁੰਚਣ ਲਗੇ ਹੰਉ ਸਤਗੁਰ ਕੈ ਕੁਰਬਾਨਾ ।। ਨਿਰਭਉ ਭਏ ਖਸਮ ਰੰਗਿ ਰਾਤੇ ਜਮ ਕੀ ਤ੍ਰਾਸ ਬੁਝਾਏ।। ਨਾਨਕ ਦਾਸੁ ਸਦਾ ਸੰਗਿ ਸੇਵਕੁ ਤੇਰੀ ਭਗਤਿ ਕਰੰਉ ਲਿਵ ਲਾਏ ।। ੩ ।।

ਕੇ) ਖਾਣ ਲਗ ਪਏ ਹਨ. ਮੈਂ (ਆਪਣੇ) ਸਤਿਗੁਰੂ ਤੋਂ ਸਦਕੇ ਹਾਂ. (ਜਿਸ ਨੇ ਪ੍ਰਭੂ ਮਿਲਾਇਆ) । ਉਸ ਮਾਲਕ ਦੇ ਪ੍ਰੇਮ ਵਿਚ ਰੱਤੇ ਹੋਇਆ ਜਮ ਦਾ ਭੈ ਮਿਟ ਗਿਆ ਹੈ (ਤੇ) ਨਿਰਭਉ ਹੋ ਗਏ ਹਾਂ । (ਮੈਂ) ਦਾਸ ਨਾਨਕ (ਤੇਰੇ ਉਸ) ਸੇਵਕ ਦੇ ਸਦਾ ਸੰਗ ਵਿਚ ਹੋਕੇ ਤੇਰੀ ਭਗਤੀ ਲਿਵ ਲਾ ਕੇ ਕਰ ਰਿਹਾ ਹਾਂ ।। ੩ ।।

ਪੂਰੀ ਆਸਾ ਜੀ ਮਨਸਾ ਮੇਰੇ ਰਾਮ।। ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ।। ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ।। ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ ਬਖਸਿ ਲੀਆ ਖਿਨ ਮਾਹੀ ।। ਨਉ ਨਿਧਿ ਪਾਈ ਵਜੀ ਵਾਧਾਈ ਵਾਜੇ ਅਨਹਦ ਤੂਰੇ ।। ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ ।। ੪ ।। ੧ ।।

[ਹੁਣ ਆਪਣੇ ਠਾਕੁਰ ਅੱਗੇ ਸ਼ੁਕਰਗੁਜ਼ਾਰੀ ਦੀ ਅਰਦਾਸ ਕਰਦੇ ਹਨ:] (ਹੇ ਠਾਕੁਰ ਜੀ ! ਮੇਰੇ ਮਨ ਵਿਚ ਫੁਰੀਆਂ) ਆਸਾਂ (ਅਤੇ ਮਨ ਦੀਆਂ ਚਾਹੀਆਂ) ਇੱਛਾਂ ਪੂਰੀਆਂ ਹੋ ਗਈਆਂ ਹੈਨ । ਹੇ ਜੀਓ ਜੀ ! ਮੈਂ ਤਾਂ ਗੁਣ ਹੀਨ ਸਾਂ. (ਇਹ) ਸਾਰੇ ਗੁਣ ਤੇਰੇ (ਲਾਏ ਮੈਨੂੰ ਆ ਲੱਗੇ ਹਨ । ਹਾਂ) ਮੇਰੇ ਠਾਕੁਰ ! ਸਾਰੇ ਹੀ ਗੁਣ ਤੇਰੇ ਹਨ. ਮੈਂ ਕਿਸ ਮੂੰਹ ਨਾਲ ਤੈਨੂੰ ਸਲਾਹਾਂ. (ਤੁਸਾਂ) ਮੇਰਾ ਗੁਣ ਕਿ ਅਵਗੁਣ ਕੁਛ ਨਹੀਂ ਵਿਚਾਰਿਆ. (ਮੈਨੂੰ ਇਕ) ਖਿਨ ਵਿਚ ਬਖਸ਼ ਲੀਤਾ ਹੈ । (ਇਸ ਬਖਸ਼ਿਸ਼ ਨਾਲ) ਮੈਂ ਨਉਨਿਧੀ ਪਾ ਲਈ ਹੈ. (ਨਉਨਿਧੀ ਪਾਉਣ ਨਾਲ) ਵਧਾਈ ਮਿਲ ਰਹੀ ਹੈ ਤੇ ਅਨਹਤ ਵਾਜੇ ਵਜ ਰਹੇ ਹਨ । ਕਹਿੰਦੇ ਹਨ ਗੁਰੂ ਨਾਨਕ ਦੇਵ (ਮੈਂ ਆਪਣੇ) ਘਰ ਵਿਚੋਂ (=ਮਨ ਵਿਚੋਂ ਹੀ) ਵਰ ਪਾ ਲਿਆ ਹੈ. ਹੇ ਜੀਓ ! (ਹੁਣ) ਮੇਰੇ ਸਾਰੇ ਝੋਰੇ ਦੂਰ ਹੋ ਗਏ ਹਨ ।।੪।।੧।।

**ਵਯਾਖਯਾ**—ਅੰਕ ੧ ਫੁਰਮਾਯਾ ਹੈ ਕਿ ਆਤਮ ਅਨੰਦ ਦੀ ਪੂਰਨ ਅਵਸਥਾ ਸਾਨੂੰ ਪ੍ਰਾਪਤ ਹੋ ਗਈ ਹੈ. ਗੁਰੂ ਦੀ ਮੇਹਰ ਤੇ ਉਸਦੇ ਦਿੱਤੇ ਨਾਮ ਨਾਲ ਇਹ ਅਸਲੀ ਖੁਸ਼ੀ ਵਾਲੀ ਅਵਸਥਾ ਮਿਲੀ ਹੈ ।

ਅੰਕ ੨ ਵਿਚ ਕਿਸੇ ਮਿਤ੍ਰ ਨੂੰ ਅਪਣੇ ਤਜਰਬੇ ਵਾਲੀ ਜਾਚ ਦੱਸਦੇ ਹਨ ਕਿ ਕਿਵੇਂ ਇਹ ਅਵਸਥਾ ਕਹੋ ਯਾ ਅਵਸਥਾ ਪਾਰ ਯਥਾਰਥਤਾ ਪ੍ਰਾਪਤ ਹੋਈ ਹੈ. ਤਾਂ ਕਿ ਸੁਣਨ ਵਾਲਾ ਬੀ ਪ੍ਰਾਪਤ ਕਰ ਸਕੇ। ਅਖ਼ੀਰ ਵਿਚ ਉਸ ਗੁਰਮੁਖ ਦੀ ਮਹਿਮਾ ਕਹੀ ਹੈ ਜੋ ਇਹ ਨਾਮ ਦਾਨ ਪਾਕੇ ਅਗੋਂ ਵੰਡਦਾ ਹੈ ।

ਅੰਕ ੩ ਹਰ ਅੰਕ ਵਿਚ ਉਹੋ ਅਹਿਸਾਸ ਆਤਮ ਆਨੰਦ ਦਾ ਚਲ ਰਿਹਾ ਹੈ ਪਰ ਜ਼ਰਾ ਜ਼ਰਾ ਰੁਖ਼ ਬਦਲਦਾ ਹੈ. ਜਿਵੇਂ ਦੂਜੇ ਵਿਚ ਸੁਣਨ ਵਾਲੇ ਨੂੰ ਜਾਚ ਦੱਸੀ ਹੈ ਉਸੇ ਮਾਰਗ ਤੇ ਟੁਰਨ ਦੀ । ਹੁਣ ਤੀਸਰੇ ਵਿਚ ਦੱਸਦੇ ਹਨ ਕਿ ਮੈਨੂੰ ਜਦ ਇਹ ਖਜ਼ਾਨਾ ਗੁਰੂ ਮਿਹਰ ਨਾਲ ਲੱਭਾ ਤਾਂ ਮੈਂ ਸ਼ੂਮ ਦੇ ਧਨ ਵਾਂਙੂ ਇਸ ਨੂੰ ਲੁਕੋ ਨਾ ਬੈਠਾ, ਮੈਂ ਇਹ ਵੰਡਿਆ ਤੇ ਸਿਖ ਸੇਵਕ ਸਾਰੇ ਵਰੋਸਾਏ ਗਏ ।

ਅੰਕ ੪ ਸਾਰਾ ਵਰਣਨ ਕਰਦੇ ਸਤਿਗੁਰੂ ਦਾ ਸ਼ੁਕਰ ਕਰਦੇ ਆਏ ਹਨ । ਹੁਣ ਨਿੰਮ੍ਰਤਾ ਦੀ ਅਵਧੀ ਗੁਰ ਜੀ ਅਕਾਲ ਪੁਰਖ ਪ੍ਰਭੂ ਅਗੇ ਅਰਦਾਸ ਕਰਦੇ ਹਨ । ਇਸ ਅਰਦਾਸ ਵਿਚ ਮੰਗਦੇ ਕੁਛ ਨਹੀਂ । ਜੋ ਕੁਛ ਮਿਲਿਆ ਹੈ ਉਸ ਦਾ ਸ਼ੁਕਰੀਆ ਕਰ ਰਹੇ ਤੇ ਰਸ ਭਰੇ ਕ੍ਰਿਤ ਕ੍ਰਿਤ ਹੋਏ ਸੁਆਦ ਨਾਲ ਮਾਨੋ ਡੁਲ੍ਹ ਡੁਲ੍ਹ ਪੈ ਰਹੇ ਹਨ ਤੇ ਫੇਰ ਭਗਤੀ ਪ੍ਰੌਢਤਾ ਜਣਾ ਰਹੇ ਹਨ ।

ਇਨ੍ਹਾਂ ਛੰਤਾਂ ਵਿਚ ਜੋ ਚਾਉ, ਖੁਸ਼ੀ, ਆਨੰਦ ਦੇ ਰੰਗ ਭਰੇ ਹੋਏ ਹਨ ਦੱਸਦੇ ਹਨ ਕਿ ਨਾਮ ਪ੍ਰਾਪਤੀ ਵਾਲੀ ਪੂਰਨ ਅਵਸਥਾ ਕਿਤਨੀ ਕੁ ਸੁਖਦਾਈ ਤੇ ਵਾਂਛਤ ਵਸਤੂ ਹੈ ।

**ਨਿਰੁਕ੍ਤ**—ਕਾਂਣਿ—ਕਨੌਡ, ਮੁਥਾਜੀ ।

ਜਮਾਣੀ—ਜਮਾਂ ਵਾਲੀ । ਜਮਾਂ ਦੀ ।

ਆਵਣ ਜਾਣੀ—ਸੰਸਾਰ ਤੇ ਆਉਣਾ ਤੇ ਜਾਣਾ, ਜਨਮ ਮਰਨ ।

ਸਹਜਿ ਸਮਧਾ—[ਸੰਸ:. ਸਮਾਧਾਨ+ਇੰਦ੍ਰਿਆਂ ਨੂੰ ਬਾਹਰੋਂ ਰੋਕ ਕੇ ਲੀਨ ਰਹਿਣਾ ] ਸਹਿ ਅਵਸਥਾ ਵਿਚ ਲੀਨ । (ਅ) ਇਸ ਪਦ ਦਾ ਅਰਥ ਸਮ੍ਰਿਧੀ, ਅਰਥਾਤ ਵਿਸ਼ੇਸ਼ ਰਿਧੀ ਵਾਲਾ, ਬੀ ਕਰਦੇ ਹਨ । (ੲ) ਕਿਤੇ ਪਾਠ ਵਿਚ ਸਮਿਧ੍ (=ਲਕੜੀ ਅਰਥ) ਬਾਲਣ ਬੀ ਲਗਦਾ ਹੈ ।

ਕਤਹਿ ਨ ਜਾਇਆ—ਪਰੀਪੂਰਣ ਹੋਣ ਕਰਕੇ ਜਦ ਮੇਰੇ ਨਾਲ ਰਹਿਣ ਲਗ ਜਾਂਦਾ ਹੈ ਤਦ ਬੀ ਉਹ ਵਜਾਪਕ ਪਰੀਪੂਰਣ ਰਹਿੰਦਾ ਹੈ ।

ਅਘਾਏ—ਨੱਕ ਤਕ ਰਜ ਗਏ ਭਾਵ ਪੂਰੇ ਪੂਰੇ ਰਜ ਗਏ ।

ਡੰਝਾ—[ਪੰ: ਡੰਝ]=ਬਹੁਤ ਕਰੜੀ ਪਿਆਸ ।

ਭੁੰਚਣ—ਖਾਣ । ਤ੍ਰਾਸ—ਡਰ ।

ਨਉ ਨਿਧਿ—ਨਵੇਂ ਨਿਧਾਂ । ਭਾਵ ਹੈ ਹਰ ਪ੍ਰਕਾਰ ਦੀ ਵਿਭੂਤੀ ਯਾ ਐਸ਼੍ਵਰਜ (ਪਾ ਲਿਆ) (ਦੇਖੋ ਪੰਨਾ ੨੭੭) ਵਿਸੂਰੇ—ਝੋਰੇ ।

## [ਵਡਹੰਸੁ ਮਹਲਾ ੫, ਛੰਤ ੨-੧੬]

| ਮੂਲ | ਅਰਥ |
|---|---|
| ਸਲੋਕੁ ।। ਕਿਆ ਸੁਣੇਦੋ ਕੂੜੁ ਵੰਞਨਿ ਪਵਣ ਝੁਲਾਰਿਆ ।। ਨਾਨਕ ਸੁਣੀਅਰ ਤੇ ਪਰਵਾਣੁ ਜੋ ਸੁਣੇਦੇ ਸਚੁ ਧਣੀ ।। ੧ ।। | (ਹੇ ਮਨ ! ਤੂੰ) ਝੂਠ (ਪਦਾਰਥਾਂ ਦੀਆਂ ਗੱਲਾਂ) ਕੀਹ ਸੁਣਦਾ ਹੈਂ ? (ਏਹ ਪਦਾਰਥ ਤਾਂ ਐਉਂ ਉਡ ਜਾਂਦੇ ਹਨ ਜਿਵੇਂ) ਹਵਾ ਦੇ ਬੁੱਲੇ। ਹੇ ਨਾਨਕ ! ਓਹ ਕੰਨ (ਸੱਚੇ ਦਰ) ਪਰਵਾਣ ਹੁੰਦੇ ਹਨ ਜੋ ਸੱਚੇ ਮਾਲਕ (ਦਾ ਜਸ ਤੇ ਨਾਮ) ਸੁਣਦੇ ਹਨ ।। ੧ ।। |
| ਛੰਤੁ ।। ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ।। ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ।। ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ।। ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲੰਘਾਏ ।। ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ।। ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ।। ੧ ।। | (ਮੈਂ) ਉਨ੍ਹਾਂ ਤੋਂ ਸਦਕੇ ਹਾਂ ਜਿਨ੍ਹਾਂ ਨੇ ਪ੍ਰਭੂ ਕੰਨਾਂ ਨਾਲ ਸੁਣਿਆ ਹੈ (ਤੇ ਨਾਲ) ਜਿਨ੍ਹਾਂ ਨੇ ਰਸਨਾਂ ਤੋ ਹਰਿ ਹਰਿ (ਨਾਮ ਭਣਿਆ=) ਉਚਾਰਿਆ ਹੈ, ਓਹ ਸਹਜੇ ਹੀ ਸੁਖੀ ਹੋ ਜਾਂਦੇ ਹਨ । (ਹਾਂ), ਓਹ ਸਹਜੇ ਹੀ ਸੁਖੀ ਹਨ, (ਓਹ) ਗੁਣਾਂ ਕਰਕੇ ਅਮੋਲਕ ਹਨ, (ਓਹ ਤਾਂ) ਜਗਤ ਦਾ ਨਿਸਤਾਰਾ ਕਰਨੇ ਲਈ ਆਏ ਹਨ । (ਉਨ੍ਹਾਂ ਨੇ) ਕਿਤਨੇ ਹੀ (ਸੰਸਾਰ ਰੂਪੀ) ਭੈ ਸਾਗਰ ਤੋਂ, ਪ੍ਰਭੂ ਦੇ ਚਰਣ (ਰੂਪੀ) ਜਹਾਜ਼ ਤੇ ਚੜ੍ਹਾਕੇ ਪਾਰ ਕੀਤੇ ਹਨ । (ਹਾਂ) ਜਿਨ੍ਹਾਂ ਉਤੇ ਮੇਰੇ ਮਾਲਕ ਨੇ ਕਿਰਪਾ ਕੀਤੀ ਹੈ, ਉਨ੍ਹਾਂ ਦਾ ਲੇਖਾ (ਪ੍ਰਭੂ ਨੇ ਫੇਰ) ਨਹੀਂ ਗਿਣਿਆ। ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ) ਮੈਂ ਉਸ ਤੋਂ ਵਾਰਨੇ ਜਾਂਦਾ ਹਾਂ ਜਿਸ ਨੇ ਪ੍ਰਭੂ (ਦਾ ਨਾਮ ਐਉਂ) ਸੁਣਿਆ ਹੈ ।। ੧ ।। |

**ਵਯਾਖਯਾ**—ਇਸ ਸ਼ਲੋਕ ਤੇ ਛੰਤ ਵਿਚ ਜੋ ਸੁਣਨੇ ਦਾ ਜ਼ਿਕਰ ਹੈ ਉਹ ਮਾਮੂਲੀ ਸੁਣਨਾ ਮਾਤ੍ਰ ਨਹੀਂ। 'ਸਚ ਧਣੀ' ਕਿ ਪ੍ਰਭੂ ਨੂੰ ਯਾ ਉਸ ਦੇ ਨਾਮ ਨੂੰ ਸੁਣ ਤਾਂ ਨਾਸਤਕ ਬੀ ਲੈਂਦੇ ਹਨ ਪਰ ਉਹ ਪਰਵਾਣ ਨਹੀਂ, ਨਾ ਓਹ ਸਹਿਜ ਸੁਹੇਲੇ ਹੁੰਦੇ ਹਨ। ਇਹ ਸੁਣਨਾ ਸ਼ਰਧਾ ਪੂਰਬਕ ਸੁਣਾਨਾ ਤੇ ਧਾਰਨ ਕਰਨਾ ਹੈ, ਜਿਸਦਾ ਵੇਰਵਾ ਆਦਿ ਗੁਰੂ ਜੀ ਨੇ ਜਪੁਜੀ ਦੀਆਂ 'ਸੁਣਿਐ' ਦੀਆਂ ਚਾਰ ਪਉੜੀਆਂ ਵਿਚ ਕੀਤਾ ਹੈ। ਇਸ ਸੁਣਨ ਨਾਲ 'ਦੂਖ ਪਾਪ ਕਾ ਨਾਸੁ' ਹੁੰਦਾ ਹੈ। ਇਸ ਸੁਣਨੇ ਨਾਲ 'ਭਗਤਾਂ[1]' ਨੂੰ 'ਸਦਾ ਵਿਗਾਸੁ' ਪ੍ਰਾਪਤ ਹੁੰਦਾ ਹੈ। ਸੋ ਇਹ ਸੁਣਨਾ ਭਗਤਾਂ ਦਾ ਸੁਣਨਾ ਹੈ। ਭਗਤ ਸ਼ਰਧਾ ਨਾਲ ਸੁਣਦੇ ਹਨ ਤੇ ਸੁਣਕੇ ਨਾਮ ਨੂੰ ਧਾਰਨ ਕਰਦੇ ਹਨ ਤੇ ਉਹਨਾਂ ਦਾ ਸੁਣਨੇ ਨਾਲ 'ਸਹਜਿ ਧਿਆਨੁ[2]' ਲਗ ਜਾਂਦਾ ਹੈ ਫੇਰ ਇਸ ਸੁਣਨੇ ਕਰਕੇ ਉਹਨਾਂ ਨੂੰ 'ਪੋਹਿ ਨ ਸਕੈ ਕਾਲੁ'।

ਫੇਰ ਇਸ ਵਿਚ 'ਹਰਿ ਹਰਿ ਰਸਨਾ ਭਣਿਆ' ਫੁਰਮਾਯਾ ਹੈ ਕਿ ਪ੍ਰਭੂ ਦਾ ਨਾਮ ਸ਼ਰਧਾ ਨਾਲ ਸੁਣਕੇ ਧਾਰਨ ਕਰਦੇ ਹਨ, ਕੀਹ ? ਕਿ ਰਸਨਾ ਨਾਲ ਉਸ ਦਾ ਉਚਾਰਣ ਕਰਦੇ ਹਨ। ਇਸ ਦੀ ਸਮਝ ਬੀ ਇਸ ਤੁਕ ਤੋਂ ਆਏਗੀ ਕਿ ਉਹ ਉਚਾਰਣ ਕੈਸਾ ਹੈ ? ਫੁਰਮਾਉਂਦੇ ਹਨ:—

ਐਸਾ ਨਾਮੁ ਨਿਰੰਜਨੁ ਹੋਇ ।। ਜੇ ਕੋ ਮੰਨਿ ਜਾਣੈ ਮਨਿ ਕੋਇ ।।

ਫਿਰ ਜਦ ਫੁਰਮਾਯਾ 'ਜਗਤ ਉਧਾਰਣ ਆਏ' ਇਸ ਤੋਂ ਪਤਾ ਲਗਾ ਕਿ ਇਹ 'ਸੁਣਨ ਤੇ ਭਣਨ[3]' ਭਗਤਾਂ ਦਾ ਫੁਰਮਾ ਰਹੇ ਹਨ। ਭਗਤ ਬੀ ਕੈਸੇ ? ਜੋ ਧੁਰੋਂ 'ਜਗਤ ਉਧਾਰਣ ਆਏ'। ਕੇਵਲ 'ਆਏ' ਦਾ ਹੀ ਪਤਾ ਨਹੀਂ ਦੇ ਰਹੇ ਸਗੋਂ ਸਚ ਮੁਚ ਉਹਨਾਂ ਦੇ ਇਹ ਕੰਮ ਕਰ ਲੈਣ ਤੇ ਕਰ ਰਹੇ ਦੀ ਸਾਖ ਭਰਦੇ ਹਨ, ਜਦ ਫੁਰਮਾਉਂਦੇ ਹਨ 'ਕੇਤੇ ਪਾਰਿ ਲੰਘਾਏ'। ਓਹ ਬਖ਼ਸ਼ੇ ਹੋਏ ਹਨ ਧੁਰਾਂ ਦੇ, ਉਹਨਾਂ ਦਾ ਇਸ ਕਰਕੇ ਲੇਖਾ ਕੋਈ ਲੈ ਨਹੀਂ ਸਕਦਾ। ਇਹ ਸਾਰਾ ਕੁਛ ਫੁਰਮਾਕੇ ਦੱਸਦੇ ਹਨ ਕਿ ਪ੍ਰਭੂ ਨੂੰ ਸ੍ਰਵਣੀ ਸੁਣਨਾ ਮੈਂ ਐਸੇ ਦਾ ਕਿਹਾ ਹੈ ਤੇ ਮੈਂ ਉਸ ਤੋਂ ਸਦਕੇ ਵਾਰੇ ਜਾਂਦਾ ਹਾਂ :—

ਕਹੁ ਨਾਨਕ ਤਿਸੁ ਘੋਲਿ ਘੁਮਾਈ ।।

**ਨਿਰੁਕ੍ਤ**—ਕੂੜੁ—ਝੂਠਾ। ਭਾਵ ਝੂਠ ਪਦਾਰਥਾਂ ਦੀਆਂ ਗਲਾਂ ਬਾਤਾ।
ਝੁਲਾਰਿਆ—ਝੋਲੇ, ਬੁੱਲੇ। ਸੁਣੀਅਰ—ਸੁਣਨ ਵਾਲੇ (ਅੰਗ), ਕੰਨ।
ਧਣੀ—ਪਤੀ, ਮਾਲਕ ਮੁਰਾਦ ਹੈ ਵਾਹਿਗੁਰੂ ਜੀ ਤੋਂ।
ਸੁਹੇਲੇ—ਸੁਖੀ। ਰਸਨਾ—ਜੀਭ।
ਭਣਿਆ—ਉਚਾਰਿਆ। ਜਪਿਆ। ਬੋਹਿਥ—ਜਹਾਜ਼।
ਸ੍ਰਵਣੀ—ਸ਼੍ਰਵਣੀ=ਕੰਨਾਂ ਨਾਲ।

| | |
|---|---|
| ਸਲੋਕੁ ।। ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ ।। ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ।।੧।। | ਅੱਖਾਂ ਨਾਲ (ਮੈਂ) ਪ੍ਰਕਾਸ਼ (ਸਰੂਪ ਪ੍ਰਭੂ) ਨੂੰ ਡਿੱਠਾ ਹੈ, ਪਰ ਤ੍ਰੇਹ ਨਹੀਂ ਬੁਝਦੀ, (ਸਗੋਂ) ਮੇਰੀ (ਪਿਆਸ) ਬਹੁਤੀ (ਹੋ ਰਹੀ ਹੈ)। ਹੇ ਨਾਨਕ ! ਓਹ ਅੱਖਾਂ ਹੋਰ ਹਨ ਜਿਨ੍ਹਾਂ ਨਾਲ ਮੇਰਾ ਪਿਆਰ ਦਿੱਸਦਾ ਹੈ[4] ।। ੧ ।। |

1. ਨਾਨਕ ਭਗਤਾ ਸਦਾ ਵਿਗਾਸੁ ।। 2. ਸੁਣਿਐ ਲਾਗੈ ਸਹਜਿ ਧਿਆਨੁ। । (ਜਪੁਜੀ-੧੦)
3. ਭਣਨ = ਉਚਾਰਣ।
4. ਇਹ ਸ਼ਲੋਕ ਮਾਰੂ ਡਖਣੇ ਦੀ ੧੯ਵੀਂ ਪਉੜੀ ਨਾਲ ਬੀ ਆਇਆ ਹੈ।

ਛੰਤੁ ।। ਜਿਨੀ ਹਰਿ ਪ੍ਰਭੁ ਡਿਠਾ ਤਿਨ ਕੁਰਬਾਣੇ ਰਾਮ ।। ਸੇ ਸਾਚੀ ਦਰਗਹ ਭਾਣੇ ਰਾਮ ।। ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ।। ਹਰਿ ਰਸਹਿ ਅਘਾਏ ਸਹਜਿ ਸਮਾਏ ਘਟਿ ਘਟਿ ਰਮਈਆ ਜਾਤੇ।। ਸੇਈ ਸਜਣ ਸੰਤ ਸੇ ਸੁਖੀਏ ਠਾਕੁਰ ਅਪਣੇ ਭਾਣੇ।। ਕਹੁ ਨਾਨਕ ਜਿਨ ਹਰਿ ਪ੍ਰਭੁ ਡਿਠਾ ਤਿਨ ਕੈ ਸਦ ਕੁਰਬਾਣੇ ।। ੨ ।।

ਜਿਨ੍ਹਾਂ ਨੇ (ਇਨ੍ਹਾਂ ਬਿਅੰਨ ਅੱਖਾਂ) ਨਾਲ ਹਰੀ ਪ੍ਰਭੂ ਨੂੰ ਵੇਖਿਆ ਹੈ (ਮੈਂ) ਉਨ੍ਹਾਂ ਤੋਂ ਸਦਕੇ ਹਾਂ: ਓਹ ਸੱਚੀ ਦਰਗਾਹ ਵਿਚ ਪਸੰਦ ਕੀਤੇ ਗਏ ਹਨ। (ਹਾਂ) ਓਹ ਮੁਖੀਏ ਹੋਏ ਹਨ ਜੋ ਠਾਕੁਰ ਨੇ ਮਾਨੇ (=ਪਰਵਾਣ) ਕੀਤੇ ਹਨ: (ਓਹ) ਹਰੀ ਦੇ ਨਾਲ ਪ੍ਰੇਮ ਦੁਆਰਾ ਰੱਤੇ ਰਹਿੰਦੇ ਹਨ। ਓਹ ਹਰੀ ਰਸ ਵਿਚ ਤ੍ਰਿਪਤ ਹੋਏ ਸਹਜ ਵਿਚ ਸਮਾਏ ਹੋਏ ਹਿਰਦੇ ਹਿਰਦੇ ਵਿਚ ਵਾਹਿਗੁਰੂ ਨੂੰ ਜਾਣਨਹਾਰ ਹੋਏ ਹਨ। ਓਹੀ ਸੰਤ ਹਨ. (ਸਭ ਦੇ) ਸੱਜਣ ਹਨ ਤੇ ਸੁਖੀ ਹਨ. (ਜੋ) ਆਪਣੇ ਠਾਕੁਰ ਨੂੰ ਭਾਏ ਹਨ। ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ ਐਉਂ) ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਡਿੱਠਾ ਹੈ (ਮੈਂ) ਉਨ੍ਹਾਂ ਤੋਂ ਸਦਾ ਸਦਕੇ ਹਾਂ ।। ੨ ।।

**ਵਜਾਖਜਾ**—ਸ਼ਲੋਕ ਦੀ ਪਹਿਲੀ ਸਤਰ ਦੇ ਭਾਵ ਸਮਝਣ ਵਿਚ ਮਤਭੇਦ ਹੈ। ਕਈ ਦਾਨੇ ਪਿਛਲੇ ਸ਼ਲੋਕ ਵਾਂਙੂ ਪਹਿਲੀ ਸਤਰ ਵਿਚ ਬੀ ਮਾਇਕ ਪਦਾਰਥਾਂ ਦੇ ਦੇਖਣ ਵਲ ਸੈਨਤ ਸਮਝਦੇ ਹਨ ਕਿ ਉਨ੍ਹਾਂ ਨੂੰ ਤੱਕ ਤੱਕ ਕੇ ਰੱਜ ਨਹੀਂ ਆਉਂਦੀ. ਇਸ ਦੇ ਟਾਕਰੇ ਤੇ ਦੂਸਰੀ ਸਤਰ ਹੈ ਕਿ ਇਨ੍ਹਾਂ ਪਦਾਰਥਾਂ ਨੂੰ ਦੇਖਣ ਵਾਲੀਆਂ ਅੱਖਾਂ ਨਹੀਂ. ਪਰ ਹੋਰ ਅੱਖਾਂ ਹਨ. ਜੋ ਮਾ ਪਿਰੀ ਨੂੰ ਦੇਖਦੀਆ ਹਨ. ਪਰ ਛੰਤ ਦਾ ਭਾਵ ਸ਼ਲੋਕ ਦੇ ਭਾਵ ਨੂੰ ਸਪਸ਼ਟ ਕਰ ਦੇਂਦਾ ਹੈ ਕਿ ਅੱਖਾਂ ਨਾਲ ਵੇਖਣਾ ਬੀ ਮਾ ਪਿਰੀ ਦਾ ਦ੍ਰਿਸ਼ਟਮਾਨ ਰੂਪ ਕਰਕੇ ਦੇਖ ਰਹੇ ਹਨ ਯਾ ਵਿਦਜਾ ਦੇ ਨੇਤ੍ਰਾਂ ਨਾਲ ਦੇਖ ਰਹੇ ਹਨ ਤੇ ਦਾਰਸ਼ਨਕ ਦਲੀਲਾਂ ਨਾਲ ਸਾਬਤ ਕਰ ਰਹੇ ਹਨ* । ਪਰ ਅਸਲ ਦੇਖਣਾ ਹੋਰ ਹੈ. ਉਹ ਹੈ:—

ਹਰਿ ਸੇਤੀ ਰੰਗ ਰਤੜੇ ਰਹਿਣਾ.
ਹਰਿ ਰਸ ਵਿਚ ਅਘਾਏ ਰਹਿਣਾ.
ਸਹਜ ਸਮਾਏ ਰਹਿਣਾ.
ਘਟਿ ਘਟਿ ਰਮਈਆ ਜਾਣਨਾ=ਅਨੁਭਵ ਕਰਨਾ ।
ਠਾਕੁਰ ਆਪਣੇ ਭਾਣੇ ਦੀ ਪਦਵੀ ਪ੍ਰਾਪਤ ਹੋਣੀ ।

ਭਾਵ ਇਹ ਕਿ ਕੇਵਲ ਜਾਣਨਾ. ਦਲੀਲ ਨਾਲ ਸਮਝਣਾ ਕਾਫੀ ਨਹੀਂ. ਜੀਵਨ ਰੰਗ ਐਸੀ ਹੋ ਜਾਏ ਜੋ ਮਨ. ਬੁਧੀ. ਸਰੀਰ ਬ੍ਰਹਮਾਕਾਰ ਹੋਇਆ ਰਹੇ ਤੇ ਅਮਲ ਜੀਵ ਦਾ ਇਹ ਹੋਵੇ ਕਿ—

ਸਭ ਮਹਿ ਰਵਿ ਰਹਿਆ ਪ੍ਰਭੁ ਏਕੋ ਪੇਖਿ ਪੇਖਿ ਨਾਨਕ ਬਿਗਸਾਈ ।।[ਕਾਨੜਾ ਮ: ੫-੮]

ਜਾਪਦਾ ਐਉਂ ਹੈ ਕਿ ਕਿਸੇ ਵਾਰਤਾਲਾਪ ਵਿਚ ਕਿਸੇ ਦੇ ਪ੍ਰਸ਼ਨ ਦੇ ਉੱਤਰ ਵਿਚ ਗੁਰੂ ਜੀ ਨੇ ਇਹ ਵਾਕ ਕਹੇ ਹਨ ਕਿ ਮੈਂ ਵਾਹਿਗੁਰੂ ਨੂੰ ਅੱਖਾਂ ਨਾਲ ਦੇਖਿਆ ਹੈ. ਪਰ ਉਹ ਦੇਖਣਾ ਐਸਾ ਹੈ ਕਿ ਦੇਖਣ ਨਾਲ ਇਸ ਦਰਸ਼ਨ ਦੇ ਦੇਖਣ ਦੀ ਚਾਹ ਸਾਂਤਿ ਨਹੀਂ ਹੋ ਜਾਂਦੀ. ਸਗੋਂ ਵਧਦੀ ਰਹਿੰਦੀ

*ਕਦੇ ਕੋਈ ਜਗਜਾਸੂ ਸਾਧਨਾਂ ਦੇ ਸ਼ੁਰੂ ਵਿੱਚ ਅੱਖਾਂ ਨਾਲ ਦਿੱਸ ਪੈਣ ਵਾਲੇ ਪ੍ਰਕਾਸ਼ ਨੂੰ ਦੇਖਕੇ ਜਜੋਤੀ ਸਰੂਪ ਦੇ ਦਰਸ਼ਨ ਸਮਝ ਲੈਂਦਾ ਹੈ. ਯਾ ਕਿਸੇ ਦੇ ਭੁਲਾਏ ਕੋਈ ਭ੍ਰਾਂਤੀਮਯ ਦਰਸ਼ਨ ਸਰੀਰਕ ਅੱਖਾਂ ਨਾਲ ਦੇਖਕੇ ਜਜੋਤੀ ਸਰੂਪ ਦੇ ਦਰਸ਼ਨ ਸਮਝ ਲੈਂਦਾ ਹੈ। ਐਸੇ ਜਗਜਾਸੂ ਦੀ ਭ੍ਰਾਂਤੀ ਦੂਰ ਕਰਦੇ ਹਨ। ਯਾ ਕੋਈ ਕਰਨੀ-ਹੀਨ ਨਿਰੇ ਬਚਨਾਂ ਦੇ ਪੂਰੇ ਯਾ ਕੋਈ ਫੋਕੀ ਦਲੀਲਬਾਜ਼ੀ ਨਾਲ ਕਹਿੰਦੇ ਹਨ ਕਿ ਮੈਂ ਪ੍ਰਕਾਸ਼ ਸਰੂਪ ਨੂੰ ਦੇਖ ਲਿਆ ਹੈ. ਐਸਿਆਂ ਨੂੰ ਦੱਸਦੇ ਹਨ ਕਿ ਦਰਸ਼ਨ ਦੇਖਣ ਦਾ ਫਲ ਅਮਲੀ ਜੀਵਨ ਦੀ ਸੁੰਦਰਤਾ ਹੈ, ਉਹ ਛੰਤ ਵਿਚ ਇਉਂ ਨਿਰੂਪਣ ਕਰਦੇ ਹਨ।

ਹੈ। ਸੁਣਨ ਵਾਲਿਆਂ ਵਿਚੋਂ ਕੋਈ ਬੇਨਤੀ ਕਰਦਾ ਹੈ ਕਿ ਸਾਨੂੰ ਕਿਉਂ ਨਹੀਂ ਜੀ ਉਹ ਦਿੱਸਦਾ ? ਤਾਂ ਗੁਰੂ ਜੀ ਫੁਰਮਾਉਂਦੇ ਹਨ ਕਿ ਭਾਈ ਓਹ ਅੱਖਾਂ ਹੋਰ ਹਨ ਜਿਨ੍ਹਾਂ ਨਾਲ ਓਹ ਦਿੱਸਦਾ ਹੈ। ਛੰਤ ਵਿਚ ਫੇਰ ਨਿਰੂਪਣ ਕਰਦੇ ਹਨ ਕਿ ਉਸ ਦੇ ਪ੍ਰੇਮ ਰੰਗ ਵਿਚ ਰੱਤੇ ਗਿਆਂ ਉਸ ਦਾ ਅਨੁਭਵ ਹੁੰਦਾ ਹੈ। ਫੇਰ ਸਹਜ ਅਵਸਥਾ ਵਿਚ ਓਹੀ ਪ੍ਰਭੂ ਘਟ ਘਟ ਵਿਚ ਵ੍ਯਾਪਕ ਅਨੁਭਵ ਹੁੰਦਾ ਹੈ।

**ਨਿਰੁਕ੍ਤ**—ਲੋਇਣ—ਅੱਖਾਂ। ਲੋਈ—ਪ੍ਰਕਾਸ਼, ਪ੍ਰਕਾਸ਼ ਸਰੂਪ ਪ੍ਰਭੂ। ਮੂ—ਮੇਰੀ। ਘਣੀ—ਬਹੁਤੀ। ਬਿਅੰਨਿ—ਹੋਰ ਹਨ। ਪਰਧਾਨੇ—ਮੁਖੀਏ ਅਘਾਏ—ਤ੍ਰਿਪਤਿ, ਰਜੇ ਹੋਏ।

ਸਲੋਕੁ ॥ ਦੇਹ ਅੰਧਾਰੀ ਅੰਧ ਸੁੰਞੀ ਨਾਮ ਵਿਹੂਣੀਆ ॥ ਨਾਨਕ ਸਫਲ ਜਨੰਮੁ ਜੈ ਘਟਿ ਵੁਠਾ ਸਚੁ ਧਣੀ ॥ ੧ ॥

(ਪਿਛਲੇ ਸ਼ਲੋਕ ਵਿਚ ਦੱਸੇ ਮੁਤਾਬਕ ਜਿਨ੍ਹਾਂ ਨੇ ਹਰਿ ਪ੍ਰਭੂ ਨਹੀਂ ਡਿੱਠਾ ਉਨ੍ਹਾਂ ਦੀ) ਦੇਹ ਅੰਨ੍ਹੀ ਹੈ। (ਹਾਂ, ਓਹ ਸਚਮੁਚ) ਅੰਨ੍ਹੀ ਹੈ, (ਕਿਉਂਕਿ ਓਹ) ਨਾਮ ਤੋਂ ਸੱਖਣੀ ਹੋਣ ਕਰਕੇ ਸੁੰਞੀ ਹੈ। (ਹਾਂ, ਪਰ ਪਿਛਲੇ ਸ਼ਲੋਕ ਵਿਚ ਦੱਸੇ ਮੁਤਾਬਕ ਉਸ ਦਾ) ਜਨਮ ਸਫਲ ਹੈ ਜਿਸ ਦੇ ਹਿਰਦੇ ਵਿਚ ਸੱਚਾ ਮਾਲਕ ਵਸਦਾ ਹੈ, ਹੇ ਨਾਨਕ* ॥ ੧ ॥

ਛੰਤੁ ॥ ਤਿਨ ਖੰਨੀਐ ਵੰਞਾਂ ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥ ਜਨ ਚਾਖਿ ਅਘਾਣੇ ਹਰਿ ਹਰਿ ਅੰਮ੍ਰਿਤੁ ਮੀਠਾ ਰਾਮ ॥ ਹਰਿ ਮਨਹਿ ਮੀਠਾ ਪ੍ਰਭੂ ਤੂਠਾ ਅਮਿਉ ਵੂਠਾ ਸੁਖ ਭਏ ॥ ਦੁਖ ਨਾਸ ਭਰਮ ਬਿਨਾਸ ਤਨ ਤੇ ਜਪਿ ਜਗਦੀਸ ਈਸਹ ਜੈ ਜਏ ॥ ਮੋਹ ਰਹਤ ਬਿਕਾਰ ਥਾਕੇ ਪੰਚ ਤੇ ਸੰਗੁ ਤੂਟਾ ॥ ਕਹੁ ਨਾਨਕ ਤਿਨ ਖੰਨੀਐ ਵੰਞਾ ਜਿਨ ਘਟਿ ਮੇਰਾ ਹਰਿ ਪ੍ਰਭੁ ਵੂਠਾ ॥ ੩ ॥

(ਮੈਂ) ਉਨ੍ਹਾਂ ਉਤੋਂ ਸਦਕੇ ਹੋ ਜਾਵਾਂ ਜਿਨ੍ਹਾਂ ਨੇ ਮੇਰਾ ਹਰੀ ਪ੍ਰਭੂ ਦੇਖਿਆ ਹੈ। ਓਹ (ਪੁਰਖ) ਹਰਿ ਹਰਿ (ਨਾਮ ਰੂਪੀ) ਮਿੱਠਾ ਅੰਮ੍ਰਿਤ ਚਖ ਚਖ ਕੇ ਤ੍ਰਿਪਤ ਹੋਏ ਹਨ। (ਹਾਂ, ਜਿਨ੍ਹਾਂ ਦੇ) ਮਨ ਵਿਚ ਮਿੱਠਾ ਪ੍ਰਭੂ ਤ੍ਰੁੱਠਿਆ ਹੈ (ਓਥੇ) ਅੰਮ੍ਰਿਤ ਵਸ ਪਿਆ ਹੈ (ਅਤੇ ਸਾਰੇ) ਸੁਖ ਹੋ ਗਏ ਹਨ, (ਕਿਉਂਕਿ ਉਨ੍ਹਾਂ ਨੇ) ਜਗਤ ਦੇ ਈਸ਼੍ਵਰ ਦਾ ਸਿਮਰਨ ਕੀਤਾ ਹੈ, (ਇਸ ਲਈ ਉਨ੍ਹਾਂ ਦੇ ਮਨ ਤੋਂ) ਭਰਮ ਮਿਟ ਗਏ ਹਨ ਤੇ ਤਨ ਤੋਂ ਦੁੱਖ ਨਾਸ਼ ਹੋ ਗਏ ਹਨ (ਤੇ ਤ੍ਰਿਲੋਕੀ ਵਿਚ ਉਨ੍ਹਾਂ ਦਾ) ਜੈ ਜੈ ਕਾਰ ਹੋਇਆ ਹੈ। (ਓਹ) ਮੋਹ ਤੋਂ ਰਹਿਤ ਹੋ ਗਏ ਹਨ, (ਉਨ੍ਹਾਂ ਦੇ) ਵਿਕਾਰ ਥੱਕ ਗਏ ਹਨ, (ਅਰਥਾਤ ਵਿਕਾਰ ਦੂਰ ਹੋ ਗਏ ਹਨ ਤੇ ਕਾਮ ਕ੍ਰੋਧ ਆਦੀ) ਪੰਜਾਂ ਤੋਂ (ਉਨ੍ਹਾਂ ਦਾ) ਸੰਗ ਤ੍ਰੁੱਟ ਗਿਆ ਹੈ। ਕਹਿੰਦੇ ਹਨ ਗੁਰੂ ਨਾਨਕ (ਦੇਵ ਜੀ ਮੈਂ) ਉਨ੍ਹਾਂ ਤੋਂ ਟੋਟੇ ਟੋਟੇ ਹੋਕੇ ਸਦਕੇ ਹੋ ਜਾਵਾਂ ਜਿਨ੍ਹਾਂ ਦੇ ਹਿਰਦੇ ਵਿਚ ਮੇਰਾ ਹਰੀ ਪ੍ਰਭ ਵੱਸ ਪਿਆ ਹੈ ॥ ੩ ॥

**ਵ੍ਯਾਖ੍ਯਾ**—ਸੁਗਮ ਹੈ। ਨਾਮ ਵਿਹੂਣੇ ਪੁਰਖਾਂ ਤੇ ਨਾਮ ਨਾਲ ਸਿਰੇ ਚੜ੍ਹੇ ਗੁਰਮੁਖਾਂ ਦਾ ਵਰਣਨ ਕੀਤਾ ਹੈ।

**ਨਿਰੁਕ੍ਤ**—ਅੰਧਾਰੀ ਅੰਧ—ਤੋਂ ਭਾਵ ਮੂਲੋਂ ਅੰਨ੍ਹੀ ਕਹਿਣ ਦਾ ਹੈ। ਅੰਧਾਰੀ ਕਹਿਣ ਵਿਚ ਕੁਛ ਕੁ ਕਸਰ ਅੰਧੇਪਨ ਵਿਚ ਰਹਿ ਜਾ ਸਕਦੀ ਹੈ ਪਰ ਅੰਧ ਮੁੜਕੇ ਕਹਿਣ ਨਾਲ 'ਮੂਲੋਂ ਅੰਨ੍ਹੀ' ਭਾਵ ਸਪਸ਼ਟ ਹੋ ਜਾਂਦਾ ਹੈ। ਭਾਵ ਹੈ ਕਿ ਉਸ ਵਿਚ ਮਨ ਬੁਧੀ ਦੇ ਹੁੰਦਿਆਂ ਉਹ ਅਗ੍ਯਾਨ

* ਇਹ ਸ਼ਲੋਕ ਬੀ ਵਾਰ ਮਾਰੂ ਡਖਣੇ ਮ: ੫ ਦੀ ੧੬ਵੀਂ ਪਉੜੀ ਨਾਲ ਹੀ ਸ਼ਾਮਲ ਹੈ।

ਵਿਚ ਹੈ । ਕਾਰਣ ਇਹ ਕਿ ਮਨ ਬੁਧੀ ਵਿਚ ਗਜਾਨ ਦਾ ਪ੍ਰਵੇਸ਼ ਨਾਮ ਦੀ ਵਿਦਯਾ ਨਾਲ ਹੋਣਾ ਸੀ. ਉਸ ਤੋਂ ਓਹ ਸੱਖਣੇ ਹੋਣ ।

ਵੂਠਾ—ਵੱਸਦਾ ਹੈ. ਵੱਸ ਪਿਆ ਹੈ ।　　ਘੰਨੀਐ—ਟੋਟੇ ਹੋਕੇ (ਸਦਕੇ ਹੋਣਾ)

ਅਘਾਣੇ—ਪੂਰੇ ਰੱਜੇ । ਤ੍ਰਿਪਤ ਹੋਏ ।　　ਅਮਿਉ— ਅੰਮ੍ਰਿਤ ।

ਜੈ ਜਏ—ਉਹਨਾ ਜਨਾਂ ਨੂੰ ਜੈ ਜੈ ਹੁੰਦੀ ਹੈ । (ਅ) ਪਰ ਕਈ ਦਾਨੇ 'ਜੈ ਜਏ' ਪ੍ਰਭੂ ਵੱਲ ਲਾਕੇ ਪ੍ਰਸੰਨ ਹੁੰਦੇ ਹਨ ਕਿ ਪ੍ਰਭੂ ਨੂੰ ਜੈ ਜੈ ਕਾਰ ਹੋਵੇ ।

ਸਲੋਕੁ ।। ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ।। ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ।।੧।।

ਰਾਮ ਦੇ ਸੇਵਕ ਓਹੀ ਆਖੀਦੇ ਹਨ ਜੋ ਰਾਮ ਨੂੰ (ਸਦਾ) ਲੋਚਦੇ ਹਨ । ਹੇ ਨਾਨਕ ! ਸਤਿ ਕਰਕੇ ਜਾਣ ਕਿ ਵਾਹਿਗੁਰੂ ਸੰਤਾਂ ਤੋਂ ਵੱਖਰਾ ਨਹੀਂ ਹੈ ।। ੧ ।।

ਛੰਤੁ ।। ਮਿਲਿ ਜਲੁ ਜਲਹਿ ਖਟਾਨਾ ਰਾਮ ।। ਸੰਗਿ ਜੋਤੀ ਜੋਤਿ ਮਿਲਾਨਾ ਰਾਮ ।। ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ।। ਤਹ ਸੁੰਨ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ।। ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ।। ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ।। ੪ ।। ੨ ।।

(ਜਿਵੇਂ) ਜਲ ਜਲ ਵਿਚ ਮਿਲਕੇ ਇਕ ਰੂਪ ਹੋ ਜਾਂਦਾ ਹੈ (ਤਿਵੇਂ) ਸੰਤਾਂ ਦੀ ਜੋਤ ਜੋਤੀ ਸਰੂਪ ਵਾਹਿਗੁਰੂ ਨਾਲ ਮਿਲ ਜਾਂਦੀ ਹੈ । ਪੂਰਨ ਪੁਰਖ ਕਰਤਾਰ ਵਿਚ ਸਮਾਏ ਹੋਏ (ਓਹ) ਆਪਣੇ ਆਪ ਨੂੰ (ਤਦਰੂਪ) ਜਾਣ ਲੈਂਦੇ ਹਨ । ਓਥੇ ਸੁੰਨ ਵਿਚ ਸਹਜੇ ਹੀ ਸਮਾਧੀ ਲਗ ਜਾਂਦੀ ਹੈ. (ਓਹ ਸੁੰਨ ਅਣਹੋਂਦ ਨਹੀਂ. ਉਸ ਨੂੰ) ਆਖੀਦਾ ਹੈ ਇਕ ਇਕ । (ਓਹ ਇਕ) ਆਪੇ ਗੁਪਤ (ਵਰਤਦਾ ਹੈ). (ਓਹ) ਆਪ ਹੀ ਆਪ ਨੂੰ ਵਰਣਨ ਕਰਦਾ ਹੈ । ਹੇ ਨਾਨਕ ! (ਉਸ ਅਵਸਥਾ ਵਿਚ) ਭਰਮ ਭੈ (ਤੇ ਤ੍ਰੈ) ਗੁਣ ਨਾਸ਼ ਹੋ ਜਾਂਦੇ ਹਨ. (ਇਸ ਕਰਕੇ ਉਸ ਮੇਲ ਨੂੰ ਕਹੀਦਾ ਹੈ ਕਿ) ਜਲ ਵਿਚ ਜਲ ਮਿਲਕੇ ਤਦਰੂਪ ਹੋ ਗਿਆ ਹੈ ।। ੪ ।। ੨ ।।

**ਵਯਾਖਯਾ**—ਸ਼ਲੋਕ ਵਿਚ ਫੁਰਮਾਯਾ ਹੈ 'ਸੇਵਕ' ਕੌਣ ਹੈ ? ਉਸੇ ਨੂੰ ਅਗਲੀ ਸਤਰ ਵਿਚ 'ਸੰਤ' ਦੱਸ ਰਹੇ ਹਨ । ਫੇਰ ਫੁਰਮਾ ਰਹੇ ਹਨ ਕਿ ਸਾਈਂ ਸੇਵਕ ਯਾ ਸੰਤ ਵਿਚ ਵਯਾਪਕ ਤੇ ਵਿਦਿਤ ਹੁੰਦਾ ਹੈ । ਛੰਤ ਵਿਚ ਦੇਸ਼ ਕਾਲ ਦੇ ਦ੍ਰਿਸ਼ਟਾਂਤ ਦਿੰਦੇ ਹਨ ਕਿ ਸਾਈਂ ਤੇ ਸੰਤ ਇਕ ਰੂਪ ਕਿਵੇਂ ਹੁੰਦੇ ਹਨ । ਚਾਹੇ ਇਕ ਹੋਣਾ ਦੋਹਾਂ ਦਾ ਸਮਝੋਂ ਪਰੇ ਹੈ. ਕਿਉਂਕਿ ਓਹ ਮੇਲ ਦੇਸ਼ ਕਾਲ ਵਰਗਾ ਮੇਲ ਨਹੀਂ ਪਰ ਦੇਸ਼ ਕਾਲੀ ਦ੍ਰਿਸ਼ਟਾਂਤ ਨਾਲ ਦੇਸ ਕਾਲੀ ਸਮਝ ਨੂੰ ਕੁਛ ਸਮਝ ਆ ਜਾਂਦੀ ਹੈ. ਸੋ ਦੋ ਲੈਂਦੇ ਹਨ ।

੧. ਜਲ ਵਿਚ ਜਲ ਦਾ ਸਮਾ ਜਾਣਾ. ਯਾ ਚਾਨਣੇ ਵਿਚ ਚਾਨਣੇ ਦਾ ਤਦਰੂਪ ਹੋ ਜਾਣਾ । ਫੇਰ ਓਸੇ ਸਰੀਰ ਧਾਰੀ ਸੰਤ ਦੀ ਤਦਰੂਪਤਾ ਨੂੰ ਸੁੰਨ ਵਿਚ ਸਹਿਜੇ ਸਮਾਧੀ ਲਗੀ ਦੱਸਦੇ ਹਨ ।

ਇਸ ਸੁੰਨ ਤੋਂ ਭੁਲੇਵਾ ਲਗ ਸਕਦਾ ਹੈ ਕਿ ਉਹ ਸੁੰਨ. ਜਿਸ ਵਿਚ ਸਮਾਧੀ ਲਗਣੀ ਹੈ 'ਸ਼ੂਨ' ਹੈ. ਸਿਫਰ ਹੈ. ਅਰਥਾਤ ਹੈ ਹੀ ਨਹੀਂ. ਕਿਉਂਕਿ ਕਈ ਲੋਕ ਐਸਾ ਆਖਦੇ ਹਨ । ਇਹ ਭੁਲੇਵਾ. ਨਾ ਲਗੇ ਆਪ ਜੀ ਨਾਲ ਹੀ 'ਸੁੰਨ' ਦੇ ਆਪ ਅਰਥ ਕਰ ਦੇਂਦੇ ਹਨ— 'ਏਕੁ ਏਕੁ ਵਖਾਣੀਐ' । ਅਰਥਾਤ ਉਹ ਸੁੰਨ (=ਸਿਫਰ) ਨਹੀਂ ਹੈ ਉਹ ਇਕ ਹੈ । ਉਹ '੦' ਨਹੀਂ '੧' ਹੈ ।

ਇਸ 'ਸੁੰਨ' ਦਾ ਵੇਰਵਾ ਸਮਝਣ ਲਈ ਸਿਧ ਗੋਸਟ ਵਿਚ ਪਉੜੀ ੫੧. ੫੨. ੫੩. ੫੪ ਵਿਚ ਪੜ੍ਹ ਲਵੋ । ਇਨ੍ਹਾਂ ਪਉੜੀਆਂ ਦੇ ਅਰਥ ਭਾਵਾਂ ਲਈ ਵਾਚੋ ਪੰਜ ਗ੍ਰੰਥੀ ਸਟੀਕ ਵਿਚ ਹੋਏ

ਇਨ੍ਹਾਂ ਪਉੜੀਆਂ ਦੇ ਅਰਥ। 'ਸੁੰਨ' ਦਾ ਅਰਥ ਸਿਫਰ ਨਹੀਂ ਪਰ ਨਿਰਗੁਣ ਪਰਮਾਤਮਾ ਹੈ. ਸ਼ੰਕਰ ਜੀ ਨੇ ਬੀ ਇਹੋ ਕੁਛ ਕਿਹਾ ਹੈ। ਯਥਾ:—

ਗੰਭੀਰ ਧੀਰੰ ਨਿਰ੍ਵਾਣ ਸ਼ੂਨ੍ਯਮ੍। ਸੰਸਾਰ ਸਾਰੰ ਨਚ ਪਾਪ ਪੁਣ੍ਯਮ।

[ਅਖੰਡ ਬ੍ਰਹਮ ਸਤੋਤ੍ਰ ੮

'ਏਕੇ' ਦਾ ਵਿਸਥਾਰ ਸਾਰੀ ਗੁਰਬਾਣੀ ਵਿਚ ਹੈ। ਸੰਖੇਪ ਵਿਚ ਸਮਝਣੇ ਲਈ ਦੱਖਣੀ ਓਅੰਕਾਰ ਪਉੜੀ ੫-੬ ਅਤੇ ੭ ਵਾਚ ਲਓ।

**ਨਿਰੁਕ੍ਤ**—ਖਟਾਨਾ—ਮਿਲਕੇ ਤਦਰੂਪ ਹੋ ਜਾਣਾ।

'ਸੁੰਨ' ਤੇ 'ਏਕੁ' —ਵਯਾਖ੍ਯਾ ਵਿਚ ਅਰਥ ਆ ਚੁਕੇ ਹਨ।

**[ਵਡਹੰਸੁ ਮਹਲਾ ੫, ਛੰਤ ੩-੧੭]**

| ਮੂਲ | ਅਰਥ |
|---|---|
| ਵਡਹੰਸੁ ਮਹਲਾ ੫॥ ਪ੍ਰਭ ਕਰਣ ਕਾਰਣ ਸਮਰਥਾ ਰਾਮ॥ ਰਖੁ ਜਗਤੁ ਸਗਲ ਦੇ ਹਥਾ ਰਾਮ॥ ਸਮਰਥ ਸਰਣਾ ਜੋਗੁ ਸੁਆਮੀ ਕ੍ਰਿਪਾ ਨਿਧਿ ਸੁਖਦਾਤਾ॥ ਹੰਉ ਕੁਰਬਾਣੀ ਦਾਸ ਤੇਰੇ ਜਿਨੀ ਏਕੁ ਪਛਾਤਾ॥ ਵਰਨੁ ਚਿਹਨੁ ਨ ਜਾਇ ਲਖਿਆ ਕਥਨ ਤੇ ਅਕਥਾ॥ ਬਿਨਵੰਤਿ ਨਾਨਕ ਸੁਣਹੁ ਬਿਨਤੀ ਪ੍ਰਭ ਕਰਣ ਕਾਰਣ ਸਮਰਥਾ॥੧॥ | ਹੇ ਕਾਰਣਾਂ ਦੇ ਕਰਨੇ ਵਾਲੇ ਸਮਰਥ ਪ੍ਰਭੂ ! ਸਾਰੇ ਜਗਤ ਨੂੰ (ਆਪਣਾ) ਹੱਥ ਦੇਕੇ ਬਚਾ ਲੈ। (ਹੇ ਸਰਣਾਗਤਾਂ ਨੂੰ) ਸ਼ਰਣ ਦੇਣ ਜੋਗ ਤੇ ਸਮਰਥ ਸੁਆਮੀ ! ਹੇ ਕਿਰਪਾ ਦੀ ਨਿਧੀ ਤੇ ਸੁਖਾਂ ਦੇ ਦਾਤੇ ! ਮੈਂ ਤੇਰੇ ਉਨ੍ਹਾਂ ਦਾਸਾਂ ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ (ਤੈਂ) ਇਕ ਨੂੰ ਪਛਾਣ ਲਿਆ ਹੈ। (ਤੂੰ ਜਿਸ ਦਾ) ਰੰਗ ਤੇ ਨਿਸ਼ਾਨ ਨਹੀਂ ਲਖਿਆ ਜਾਂਦਾ (ਤੇ) ਕਥਨ ਕੀਤੇ ਜਾਣ ਤੋਂ ਬੀ ਅਕੱਥ ਹੈ। ਬੇਨਤੀ ਕਰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਮੇਰੀ) ਬੇਨਤੀ ਸੁਣੋ. ਹੇ ਪ੍ਰਭੂ ! ਜੋ ਕਾਰਣਾਂ ਦੇ ਕਰਨੇ ਵਾਲੇ ਸਮਰੱਥ (ਸੁਆਮੀ) ਹੋ॥੧॥ |
| ਏਹਿ ਜੀਅ ਤੇਰੇ ਤੂ ਕਰਤਾ ਰਾਮ॥ ਪ੍ਰਭ ਦੂਖ ਦਰਦ ਭ੍ਰਮ ਹਰਤਾ ਰਾਮ॥ ਭ੍ਰਮ ਦੂਖ ਦਰ ਨਿਵਾਰਿ ਖਿਨ ਮਹਿ ਰਖਿ ਲੇਹੁ ਦੀਨ ਦੈਆਲਾ॥ ਮਾਤ ਪਿਤਾ ਸੁਆਮਿ ਸਜਣੁ ਸਭੁ ਜਗਤੁ ਬਾਲ ਗੋਪਾਲਾ॥ ਜੋ ਸਰਣਿ ਆਵੈ ਗੁਣ ਨਿਧਾਨ ਪਾਵੈ ਸੋ ਬਹੁੜਿ ਜਨਮਿ ਨ ਮਰਤਾ॥ ਬਿਨਵੰਤਿ ਨਾਨਕ ਦਾਸੁ ਤੇਰਾ ਸਭਿ ਜੀਅ ਤੇਰੇ ਤੂ ਕਰਤਾ॥੨॥ | ਏਹ (ਸਾਰੇ) ਜੀਵ ਤੇਰੇ ਹਨ. ਤੂੰ (ਇਨ੍ਹਾਂ ਦਾ) ਸਿਰਜਣਹਾਰ ਹੈਂ. ਹੇ ਪ੍ਰਭੂ ! (ਇਨ੍ਹਾਂ ਨੂੰ) ਦੂਖ ਦਰਦ ਭਰਮ ਤੋਂ ਰਹਿਤ ਕਰਨੇ ਵਾਲਾ (ਤੂੰ ਹੀ) ਹੈਂ। (ਇਨ੍ਹਾਂ ਦਾ) ਭਰਮ ਦੁੱਖ (ਤੇ) ਦਰਦ ਪਲ ਵਿਚ ਦੂਰ ਕਰਕੇ (ਇਨ੍ਹਾਂ ਨੂੰ) ਬਚਾ ਲੈ. ਹੇ ਦੀਨਾਂ ਤੇ (ਸਦਾ-) ਦਿਆਲੂ। ਹੇ ਗੋਪਾਲ ! (ਏਹ) ਜਗਤ (ਦੇ ਜੀਵ) ਸਾਰੇ (ਤੇਰੇ) ਬਾਲਕੇ ਹਨ. (ਤੂੰ ਇਨ੍ਹਾਂ ਦਾ) ਮਾਤਾ, ਪਿਤਾ, ਮਿਤ੍ਰ ਤੇ ਮਾਲਕ (ਸਭੋ ਕੁਛ) ਹੈਂ। ਜੋ (ਤੇਰੀ) ਸ਼ਰਣ ਆਉਂਦਾ ਹੈ (ਉਹ) ਗੁਣਾਂ ਦਾ ਖ਼ਜ਼ਾਨਾ ਪਾ ਲੈਂਦਾ ਹੈ. ਉਹ ਫੇਰ ਜੰਮਦਾ ਮਰਦਾ ਨਹੀਂ ਹੈ। ਨਾਨਕ ਤੇਰਾ ਦਾਸ ਬੇਨਤੀ ਕਰਦਾ ਹੈ. ਸਾਰੇ ਜੀਵ ਤੇਰੇ ਹਨ, ਤੂੰ (ਇਨ੍ਹਾਂ ਸਭਨਾਂ ਦਾ) ਸਿਰਜਣਹਾਰ ਹੈਂ॥੨॥ [ਹੁਣ ਜੀਵਾਂ ਨੂੰ ਪ੍ਰਭੂ ਜੀ ਦੀ ਸ਼ਰਣ ਲੈਣ ਦੀ ਜਾਚ ਦੱਸਦੇ |

ਆਠ ਪਹਰ ਹਰਿ ਧਿਆਈਐ ਰਾਮ ।। ਮਨ ਇਛਿਅੜਾ ਫਲੁ ਪਾਈਐ ਰਾਮ ।। ਮਨ ਇਛ ਪਾਈਐ ਪ੍ਰਭੁ ਧਿਆਈਐ ਮਿਟਹਿ ਜਮ ਕੇ ਤ੍ਰਾਸਾ ।। ਗੋਬਿਦੁ ਗਾਇਆ ਸਾਧ ਸੰਗਾਇਆ ਭਈ ਪੂਰਨ ਆਸਾ ।। ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ ।। ਬਿਨਵੰਤਿ ਨਾਨਕ ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ ।। ੩ ।।

ਹਨ] ਅੱਠ ਪਹਿਰ ਹਰੀ ਨੂੰ ਧਿਆਈਏ (ਤਾਂ) ਮਨ ਦਾ ਚਾਹਿਆ ਫਲ ਪਾ ਲਈਦਾ ਹੈ । (ਹਾਂ) ਪ੍ਰਭੂ ਧਿਆਈਏ (ਤਾਂ) ਮਨ ਦੀ ਇੱਛਾ ਪਾ ਲਈਦੀ ਹੈ (ਅਤੇ) ਜਮ ਦੇ ਡਰ ਦੂਰ ਹੋ ਜਾਂਦੇ ਹਨ । (ਜਿਨ੍ਹਾਂ ਨੇ) ਸਾਧੂ ਦੀ ਸੰਗਤ ਵਿਚ ਵਾਹਿਗੁਰੂ ਨੂੰ ਗਾਂਵਿਆਂ ਹੈ ਉਨ੍ਹਾਂ ਦੀ ਆਸ਼ਾ ਪੂਰਨ ਹੋਈ ਹੈ । (ਇਸ ਲਈ ਚਾਹੀਦਾ ਹੈ ਕਿ) ਸਾਰੇ ਮਾੜੇ ਕਰਮ ਮੋਹ ਤੇ ਮਾਨ ਛੱਡਕੇ ਪ੍ਰਭੂ ਦੇ ਮਨ ਵਿਚ ਚੰਗੇ ਲਗੀਏ । (ਇਸ ਲਈ) ਸ੍ਰੀ ਗੁਰੂ ਨਾਨਕ ਦੇਵ ਜੀ ਬੇਨਤੀ ਕਰਦੇ ਹਨ ਦਿਨੇ ਰਾਤੀ ਸਦਾ ਹੀ ਹਰਿ ਹਰਿ ਨੂੰ ਧਿਆਈਏ. (ਅਰਥਾਤ ਵਾਹਿਗੁਰੂ ਦਾ ਨਾਮ ਸਿਮਰੀਏ) ।। ੩ ।।

ਦਰਿ ਵਾਜਹਿ ਅਨਹਤ ਵਾਜੇ ਰਾਮ ਰਾਮ ।। ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ।। ਗੋਵਿਦ ਗਾਜੇ ਸਦਾ ਬਿਰਾਜੇ ਅਗਮ ਅਗੋਚਰੁ ਊਚਾ ।। ਗੁਣ ਬੇਅੰਤ ਕਿਛੁ ਕਹਣੁ ਨ ਜਾਈ ਕੋਇ ਨ ਸਕੈ ਪਹੂਚਾ ।। ਆਪਿ ਉਪਾਏ ਆਪਿ ਪ੍ਰਤਿਪਾਲੇ ਜੀਅ ਜੰਤ ਸਭਿ ਸਾਜੇ ।। ਬਿਨਵੰਤਿ ਨਾਨਕ ਸੁਖੁ ਨਾਮਿ ਭਗਤੀ ਦਰਿ ਵਜਹਿ ਅਨਹਦ ਵਾਜੇ ।। ੪ ।। ੩ ।।

(ਵਾਹਿਗੁਰੂ ਦੇ) ਦਰ ਉਤੇ ਅਨਹਤ ਵਾਜੇ ਵਜਦੇ ਹਨ. ਹਿਰਦੇ ਹਿਰਦੇ ਵਿਚ ਵਾਹਿਗੁਰੂ ਬੋਲ ਰਿਹਾ ਹੈ । (ਹਾਂ) ਗੋਵਿੰਦ ਬੋਲ ਰਿਹਾ ਹੈ. (ਓਥੇ) ਸਦਾ ਬਿਰਾਜਮਾਨ ਹੈ. (ਪਰ ਓਹ) ਮਨ ਦੀ ਗੰਮਤਾ ਤੋਂ ਪਰੇ ਹੈ. ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ (ਅਤੇ ਸਭ ਤੋਂ) ਉੱਚਾ ਹੈ । (ਉਸ ਦੇ) ਗੁਣ ਬਿਅੰਤ ਹਨ. (ਉਨ੍ਹਾਂ ਬਾਬਤ) ਕੁਛ ਕਿਹਾ ਨਹੀਂ ਜਾ ਸਕਦਾ. ਕਿਸੇ ਦੀ (ਓਥੇ) ਪਹੁੰਚ ਨਹੀਂ । ਆਪ (ਸ੍ਰਿਸ਼ਟੀ) ਪੈਦਾ ਕਰਦਾ ਹੈ. ਆਪੇ ਪਾਲਣਾ ਕਰਦਾ ਹੈ. ਜੀਅ ਜੰਤ ਸਾਰੇ (ਉਸ ਦੇ) ਸਾਜੇ ਹੋਏ ਹਨ । ਸ੍ਰੀ ਗੁਰੂ ਨਾਨਕ ਦੇਵ ਜੀ ਬੇਨਤੀ ਕਰਦੇ ਹਨ ਨਾਮ ਦੁਆਰਾ (ਕੀਤੀ ਹੋਈ) ਭਗਤੀ ਵਿਚ ਸੁਖ ਹੈ. (ਉਸ ਦੇ) ਦਰਿ ਅਨਹਦ ਵਾਜੇ ਵਜ ਰਹੇ ਹਨ ।। ੪ ।। ੩ ।।

**ਵਯਾਖਯਾ**—ਪਹਿਲੇ ਦੋ ਅੰਕਾਂ ਵਿਚ ਵਾਹਿਗੁਰੂ ਜੀ ਦੇ ਚਰਨਾਂ ਵਿਚ ਸਾਰੇ ਸੰਸਾਰ ਲਈ ਅਰਦਾਸ ਕੀਤੀ ਹੈ । ਜਿਸ ਤਰ੍ਹਾਂ ਤੀਸਰੀ ਪਾਤਸ਼ਾਹੀ ਨੇ ਅਰਦਾਸ ਕੀਤੀ ਸੀ:—

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ।।[ਬਿਲਾਵਲ ਕੀ ਵਾਰ ਮ: ੩-੧੦]

ਜਗਤ ਨੂੰ ਵਾਹਿਗੁਰੂ ਜੀ ਦੇ ਬੱਚੇ ਦੱਸਿਆ ਹੈ ਤੇ ਕਰਤਾਰ ਨੂੰ ਉਹਨਾਂ ਦਾ ਸਿਰਜਣਹਾਰ ਕਥਿਆ ਹੈ. ਇਉਂ ਪਿਤਾ ਅਗੇ ਬੱਚਿਆਂ ਲਈ ਸਿਫਾਰਸ਼ ਕੀਤੀ ਹੈ । ਫੇਰ ਵਾਹਿਗੁਰੂ ਨੂੰ ਮਾਤਾ. ਸੁਆਮੀ. ਸਜਣ ਹਰ ਪਹਿਲੂ ਤੋਂ ਦਿਆਲੂ ਦੱਸਿਆ ਹੈ । ਕਿਸ ਚੀਜ਼ ਤੋਂ ਰਖਿਆ ਮੰਗੀ ਹੈ ? ਭ੍ਰਮ. ਦੁੱਖ ਤੇ ਦਰਦ ਤੋਂ । ਮੁਰਾਦ ਆਤਮਕ ਤੇ ਸਰੀਰਕ ਸਭ ਪ੍ਰਕਾਰ ਦੇ ਦੁੱਖਾਂ ਤੋਂ ਹੈ ।

ਅੰਕ ੧ ਵਿਚ ਪਰਮੇਸ਼ੁਰ ਨੂੰ ਸ਼ਰਨ ਲੈਣ ਦੇ ਜੋਗ ਤੇ ਸ਼ਰਨ ਦੇਣ ਨੂੰ ਸਮਰਥ ਦੱਸਿਆ ਹੈ ।

ਅੰਕ ੨ ਵਿਚ ਸ਼ਰਨ ਆਉਣ ਦੀ ਪ੍ਰਾਪਤੀ ਦੱਸੀ ਸੀ ਜਨਮ ਮਰਨ ਤੋਂ ਰਹਿਤ ਹੋਣਾ ਤੇ ਵਾਹਿਗੁਰੂ ਜੀ ਨੂੰ ਮਿਲ ਪੈਣਾ ।

ਹੁਣ ਅੰਕ ੩ ਵਿਚ ਸ਼ਰਨ ਪੈਣ ਦੀ ਜਾਚ ਦੱਸਦੇ ਹਨ:—ਪਹਿਲੀ ਗਲ ਹੈ 'ਵਾਹਿਗੁਰੂ ਜੀ ਦਾ ਨਾਮ'. ਦੂਸਰੀ ਗਲ 'ਗੋਬਿੰਦ ਗਾਇਆ' ਅਰਥਾਤ ਵਾਹਿਗੁਰੂ ਜੀ ਦੀ ਸਿਫਤ ਸਲਾਹ. ਇਸ ਦੇ ਨਾਲ ਵਿਕਾਰਾਂ ਦਾ ਛੱਡਣਾ ਸਿਖਾਇਆ ਹੈ । ਵਿਕਾਰਾਂ ਦਾ ਸੂਖਮ ਕਾਰਣ ਮੋਹ ਤੇ ਮਾਨ ਆਦਿਕ

ਹੁੰਦੇ ਹਨ, ਉਹਨਾਂ ਤੋਂ ਵੀ ਵਰਜਿਆ ਹੈ। ਅਖ਼ੀਰ ਵਿਚ ਪਰਮੇਸੁਰ ਦਾ ਸਦਾ ਸਿਮਰਨ ਦੁਹਰਾਇਆ ਹੈ।

ਅੰਕ ੪ ਵਿਚ ਵਾਹਿਗੁਰੂ ਜੀ ਤੇ ਉਸ ਦੇ ਦਰ ਦਾ ਵਰਣਨ ਕੀਤਾ ਹੈ। ਉਸ ਦੇ ਦਰ ਤੇ ਅਨਹਦ ਵਾਜੇ ਵੱਜਦੇ ਦੱਸੇ ਹਨ। ਇਸ ਤੋਂ ਖਿਆਲ ਹੋ ਸਕਦਾ ਹੈ ਕਿ ਦਰ ਕਿਤੇ ਦੇਸ਼ ਕਾਲ ਵਿਚ ਪੰਚ ਭੌਤਕ ਟਿਕਾਣਾ ਹੈ, ਇਸ ਨੂੰ ਫ਼ੁਰਮਾਉਂਦੇ ਹਨ ਕਿ ਹਿਰਦੇ ਹਿਰਦੇ ਵਿਚ ਉਹ ਇਲਾਹੀ ਸ਼ਬਦ ਹੋ ਰਿਹਾ ਹੈ, ਸੋ ਹਰ ਹਿਰਦਾ ਦਰ ਹੈ। ਹੁਣ ਖਯਾਲ ਹੋ ਸਕਦਾ ਹੈ ਕਿ ਉਹ ਦਰ ਹਰ ਹਿਰਦੇ ਦੇ ਘੇਰੇ ਵਿਚ ਆਈ ਹੋਈ ਕੋਈ ਮਿਤ ਵਾਲੀ ਵਸਤੂ ਹੈ, ਇਸ ਲਈ ਫ਼ੁਰਮਾਉਂਦੇ ਹਨ ਕਿ ਉਹ ਸਾਰੀਆਂ ਮਿਤਾਂ ਹਦਬੰਦੀਆਂ ਤੋਂ ਉੱਚਾ ਹੈ, ਅਗਮ ਹੈ ਤੇ ਅਗੋਚਰ ਹੈ। ਹੁਣ ਖਿਆਲ ਹੋ ਸਕਦਾ ਹੈ ਕਿ ਉਹ ਸੁੰਨ ਹੈ ਇਸ ਲਈ ਫ਼ੁਰਮਾਉਂਦੇ ਹਨ ਕਿ ਓਹ ਬੇਅੰਤ ਗੁਣਾਂ ਵਾਲਾ ਹੈ, ਜਿਨ੍ਹਾਂ ਦੇ ਅੰਤ ਤਕ ਕੋਈ ਪਹੁੰਚ ਨਹੀਂ ਸਕਦਾ। ਅਖੀਰਲੀ ਤੁਕ ਵਿਚ ਦੱਸਦੇ ਹਨ ਕਿ ਅਨਹਦ ਵਾਜੇ ਇਸ ਦਰ ਵਜ ਰਹੇ ਹਨ ਤੇ ਇਸ ਦਰ ਦੇ ਵਾਸੀ ਵਾਹਿਗੁਰੂ ਦੇ ਨਾਮ ਤੇ ਭਗਤੀ ਵਿਚ ਸਾਰੇ ਸੁਖੀ ਹਨ। ਸੋ ਜਿੱਥੇ ਇਸ ਸ਼ਬਦ ਵਿਚ ਅਕਾਲ ਪੁਰਖ ਅੱਗੇ ਜੀਵਾਂ ਲਈ ਰੱਖਿਆ ਲਈ ਅਰਦਾਸ ਕੀਤੀ ਹੈ ਓਥੇ ਜੀਵਾਂ ਨੂੰ ਉਸ ਦੀ ਸ਼ਰਣ ਲੈਣ ਦੀ ਪ੍ਰੇਰਨਾ ਕੀਤੀ ਹੈ ਤੇ ਜਾਚ ਦੱਸੀ ਹੈ।

**ਨਿਰੁਕ੍ਤ**—ਸਮਰਥ ਸਰਣਾ ਜੋਗੁ—ਸ਼ਰਣ ਦੇਣ ਵਾਲੇ ਗੁਣਾਂ ਵਾਲੇ ਤੇ ਸ਼ਰਣ ਦੇਣ ਤੋੜ ਨਿਬਾਹੁਣ ਦੀ ਸ਼ਕਤੀ ਵਾਲੇ। ਵਰਨੁ—ਰੰਗ। ਚਿਹਨੁ—ਨਿਸ਼ਾਨ।

ਰਹਤਾ—ਰਹਤ ਕਰਨੇ ਵਾਲਾ। ਦੁੱਖਾਂ ਤੋਂ ਖਾਲੀ ਕਰਨ ਵਾਲਾ, ਭਾਵ ਦੁਖ ਭੰਜਨ। (ਅ) ਕਿਧਰੇ ਪਾਠ 'ਦੁਖ ਹਰਤਾ' ਬੀ ਹੁੰਦਾ ਹੈ।

ਬਾਲ ਗੋਪਾਲਾ—[ਦੇਖੋ ਪੰਨਾ ੧੬੩੯] ਗੋਪਾਲ ਦਾ ਬਾਲਕਾ। ਤ੍ਰਾਸਾ—ਡਰ।

ਅਨਹਤ, ਅਨਹਦ— [ਦੇਖੋ ਪੰਨਾ ੨੯੯, ੧੪੩੯] ਗਾਜੇ—ਗੱਜਣਾ, ਬੋਲਦਾ ਹੈ।

[ਵਡਹੰਸੁ ਮਹਲਾ ੧, ਅਲਾਹਣੀ-੧]

## ਰਾਗੁ ਵਡਹੰਸੁ ਮਹਲਾ ੧ ਘਰੁ ੫ ਅਲਾਹਣੀਆ

ੴ ਸਤਿਗੁਰ ਪ੍ਰਸਾਦਿ ।।

**ਪ੍ਰਾਕ੍ਥਨ**—ਅਲਾਹਣੀ ਪਦ ਦਾ ਮੂਲ ਸੰਸਕ੍ਰਿਤ ਪਦ 'ਆਲਾਪਨ' ਹੈ, ਜਿਸ ਦੇ ਅਰਥ ਹਨ: ਕਥਨ ਕਰਨਾ ਗਾਯਨ ਵਿਚ, ਸੁਰਾਂ ਦਾ ਗਾਯਨ ਵਿਚ ਵਿਸਥਾਰ ਕਰਨਾ, ਜੋ ਅਕਸਰ ਰਾਗ ਭੇਦ ਕਰਕੇ ਹੁੰਦਾ ਹੈ। ਇਸ ਪਦ ਅਲਾਹਣੀ ਦਾ ਵਰਤਾਉ ਸ਼ੋਕਮਈ ਗੀਤਾਂ ਲਈ ਰੂੜ੍ਹੀ ਹੋ ਗਿਆ ਹੈ, ਜੋ ਕਿਸੇ ਪ੍ਰਾਣੀ ਦੇ ਮਰਨੇ ਪਰ ਸਾਕਾਂ ਸਬੰਧੀਆਂ ਤੇ ਮਿਤ੍ਰਾਂ ਦੀਆਂ ਬੀਬੀਆਂ ਉਚਾਰਦੀਆਂ ਹਨ, ਰੋਂਦੀਆਂ ਪਿਟਦੀਆਂ ਹਨ ਤੇ ਸ਼ੋਕਮਈ ਧਾਰਨਾਂ ਵਿਚ ਗਾਂਵੀਂ ਜਾਂਦੀਆਂ ਹਨ। ਨਾਇਣ ਵਿਚ ਬੈਠਕੇ ਮਰ ਗਏ ਪ੍ਰਾਣੀ ਦੇ ਗੁਣ ਕਥਨ ਕਰਦੀ ਤੇ ਸ਼ੋਕ ਦੇ ਭਾਵ ਸੁਰ ਤਾਰ ਵਿਚ ਉਚਾਰਦੀ ਹੈ, ਦੁਆਲੇ ਸਾਕਾਂ ਸਨਬੰਧੀਆਂ ਮਿਤ੍ਰਾਂ ਦੀਆਂ ਬੀਬੀਆਂ ਸੰਦਲੇ ਬੰਨ੍ਹਕੇ ਖੜੀਆਂ ਪਿਟਦੀਆਂ ਤੇ ਨਾਇਣ ਦੇ ਹਰ ਉਚਾਰ ਮਗਰੋਂ ਸੁਰ ਤਾਰ ਵਿਚ ਟੱਪਾ ਬੋਲਦੀਆਂ ਹਨ। ਇਨ੍ਹਾਂ ਅਲਾਹਣੀਆਂ ਵਿਚ ਗ਼ਮ ਵਧਣ ਦੇ ਭਾਵ, ਨਾਸ਼ੁਕਰੀ ਦੇ ਖਿਆਲ ਤੇ ਵਾਪਰੇ ਦੁਖ ਪਰ ਹੋਰ ਦੁਖੀ ਹੋਣ ਦੀ ਤਾਸੀਰ ਹੁੰਦੀ ਹੈ। ਸਤਿਗੁਰੂ ਜੀ ਨੇ ਆਪਣੇ ਇਨ੍ਹਾਂ ਸ਼ਬਦਾਂ ਵਿਚ ਇਨ੍ਹਾਂ ਦੁਖਦਾਈ ਅਸਰਾਂ ਤੋਂ ਬਚਣੇ ਦੇ ਭਾਵ ਰਖੇ ਹਨ, ਗੁਣ ਕਥਨ ਵਾਹਿਗੁਰੂ ਜੀ ਦੇ ਕੀਤੇ ਹਨ, ਜੋ ਪਿਆਰਿਆਂ ਤੋਂ ਵਿਛੁੜੇ ਦੁਖੀਏ ਉੱਚੇ ਖਿਆਲਾਂ ਵਿਚ ਆਕੇ

ਭਾਣਾ ਮੰਨਣ, ਸਾਈਂ ਦੀ ਰਜ਼ਾ ਨਾਲ ਆਪਣੀ ਮਰਜ਼ੀ ਇਕ ਸੁਰ ਕਰਨ ਦੀ ਜਾਚ ਸਿਖਣ ਤੇ ਅੰਤ ਸ਼ੁਕਰ ਵਿਚ ਆਕੇ ਦੁੱਖ ਦਰਦ ਗ਼ਮ ਪੀੜਾ ਤੋਂ ਬਚਕੇ, ਸ਼ਾਂਤਿਮਯ ਹੋਕੇ, ਨਾਮ, ਰਸ ਵਿਚ ਜੀਵਨ ਸਫਲਾ ਕਰਨ। ਸੋ ਏਹ ਅਲਾਹਣੀਆਂ ਉਨ੍ਹਾਂ ਪ੍ਰਵਿਰਤ ਅਲਾਹਣੀਆਂ ਦਾ ਦਾਰੂ ਹਨ। ਮਾਨੋਂ ਓਹ ਅਲਾਹਣੀਆਂ ਲਗੇ ਘਾਉ ਨੂੰ ਵਧਾਉਂਦੀਆਂ ਹਨ ਤੇ ਏਹ ਅਲਾਹਣੀਆਂ ਮਲ੍ਹਮ ਹਨ ਜੋ ਲਗੇ ਘਾਉ ਨੂੰ ਠੰਢ ਪਾਉਂਦੀਆਂ ਹਨ। ਇਨ੍ਹਾਂ ਵਿਚ 'ਧੰਨ ਸਿਰੰਦਾ ਸਚਾ ਪਾਤਿਸਾਹੁ' ਤੋਂ ਮੁੱਢ ਕਰਨਾ ਹੀ ਦੱਸ ਦੇਂਦਾ ਹੈ ਕਿ ਇਨ੍ਹਾਂ ਵਿਚ ਵਾਹਿਗੁਰੂ ਜੀ ਦੀ ਸਿਫਤ ਸਲਾਹ ਹੀ ਸਿਖਾਈ ਹੈ ਤੇ ਮਿਲੇ ਰਹਿਣ ਦਾ ਵੱਲ ਦੱਸਿਆ ਹੈ।

**ਮੂਲ**

ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥ ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥ ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ॥ ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥ ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥ ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥੧॥

ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥ ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥ ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ॥ ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ॥ ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ॥ ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ॥੨॥

ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ॥ ਜਲਿ ਥਲਿ

**ਅਰਥ**

ਧੰਨ ਹੈ ਉਹ ਸੱਚਾ ਸਿਰਜਣਹਾਰ ਪਾਤਸ਼ਾਹ ਜਿਸ ਨੇ ਜਗਤ (ਰਚਕੇ) ਕੰਮਾਂ ਧੰਦਿਆਂ ਵਿਚ ਲਾ ਛਡਿਆ ਹੈ। (ਜਦ) ਜਗਤ ਵਿਚ ਰਹਿਣ ਦਾ ਸਮਾਂ ਪੂਰਾ ਹੋ ਗਿਆ ਤਦ ਭਰੀ ਗਈ ਪੜੋਪੀ (ਦੇ ਪਲਟ ਦੇਣ ਵਾਂਗੂ) ਪਿਆਰੇ (ਹੰਸ=ਰੂਹ) ਨੂੰ (ਜਮਾਂ ਨੇ) ਫੜਕੇ ਅੱਗੇ ਤੋਰ ਲਿਆ। (ਹਾਂ, ਜਦ ਧੁਰੋਂ) ਲਿਖਿਆ ਆ ਗਿਆ (ਤਦ ਜਮਾਂ ਨੇ) ਪਿਆਰਾ (ਹੰਸ) ਫੜਕੇ ਅੱਗੇ ਟੋਰ ਲਿਆ, (ਤਦ ਜਗਤ ਦੇ) ਸਾਰੇ ਵੀਰ ਭਾਈ ਰੋਣ ਲਗ ਪਏ। ਹੇ ਮੇਰੀ ਮਾਂ! ਜਦ ਦਿਨ ਪੁੱਗ ਗਏ ਸਰੀਰ ਤੇ ਹੰਸ (-ਦੇਹ ਤੇ ਜੀਵਾਤਮਾ) ਦਾ ਵਿਛੋੜਾ ਹੋ ਗਿਆ। ਪਹਿਲੇ (ਜਨਮ ਵਿਚ) ਜੇਹੋ ਜੇਹੀ ਕਮਾਈ ਕੀਤੀ ਸੀ (ਲਿਖੀ ਹੋਈ ਸੀ) ਜਿਹੋ ਜਿਹੀ ਲਿਖੀ ਗਈ ਉਹੋ ਜੇਹੀ (ਏਸ ਜਨਮ ਵਿਚ) ਪਈ ਸੀ। (ਸੋ ਜੇਹੋ ਜੇਹੀ ਕਮਾਈ ਹੁਣ ਕੀਤੀ ਤੇਹੋ ਜੇਹੀ ਅਗੇ ਮਿਲੂ, ਪਰ) ਧੰਨ ਹੈ ਸੱਚਾ ਸਿਰਜਣਹਾਰ ਪਾਤਸ਼ਾਹ, ਜਿਸ ਨੇ ਜਗਤ (ਰਚਕੇ) ਕੰਮਾਂ ਧੰਦਿਆਂ ਵਿਚ ਲਾ ਛਡਿਆ ਹੈ॥੧॥

(ਸੋ ਉਸ ਸਿਰਜਣਹਾਰ) ਸਾਹਿਬ ਨੂੰ ਸਿਮਰੋ ਹੇ ਮੇਰੇ ਭਾਈਓ! ਇਹ (ਇਥੋਂ) ਤੁਰ ਜਾਣਾ ਤਾਂ ਸਭਨਾਂ ਨੇ ਹੈ। ਏਥੇ ਦਾ ਕੰਮ ਕਾਜ ਕੂੜਾ ਹੈ ਜੋ ਚਾਰ ਦਿਨਾਂ ਦਾ ਹੈ, (ਭਾਵ ਥੋੜੇ ਸਮੇਂ ਲਈ ਹੈ) ਅੱਗੇ ਜ਼ਰੂਰ ਹੀ ਚਲੇ ਜਾਣਾ ਹੈ। (ਜੀਵ ਏਥੇ ਤਾਂ) ਪ੍ਰਾਹੁਣੇ ਵਾਂਙੂ ਹੈ, (ਏਥੋਂ ਕਿਸੇ ਦਿਨ) ਜ਼ਰੂਰ ਹੀ ਅਗੇ (=ਪ੍ਰਲੋਕ) ਵਿਚ ਚਲੇ ਜਾਣਾ ਹੈ, (ਫੇਰ) ਹੰਕਾਰ ਕਿਉਂ ਕਰੀਏ। ਜਿਸ ਦੀ ਸੇਵਾ ਕਰਨੇ ਕਰਕੇ (ਅੱਗੇ ਜਾਕੇ) ਦਰਗਾਹ ਵਿਚ ਸੁਖ ਪਾਈਏ, (ਏਥੇ ਤਾਂ) ਉਸੇ ਦਾ ਨਾਮ ਸਿਮਰੀਏ। (ਹੇ ਜੀਵੋ! ਜੋ ਹੁਕਮ ਏਥੇ ਚਲਾਉਂਦੇ ਹੈ ਉਹ) ਹੁਕਮ ਅਗੇ ਬਿਲਕੁਲ ਨਹੀਂ ਚਲਣਾ, (ਕੀਹ ਜਾਣੀਏ ਓਥੇ ਕੀਤੇ ਅਨੁਸਾਰ) ਹਰੇਕ ਦੇ ਸਿਰ ਤੇ ਕੀਹ ਕੀਹ ਬੀਤੇਗੀ? (ਤਾਂਤੇ) ਹੇ ਭਾਈਓ! ਮਾਲਕ ਵਾਹਿਗੁਰੂ ਨੂੰ ਸਿਮਰੋ, ਇਹ (ਇਥੋਂ) ਤੁਰ ਜਾਣਾ ਤਾਂ ਸਭਨਾਂ ਨੇ ਹੈ॥੨॥

(ਉਹ ਸਾਹਿਬ) ਸਮਰਥ (ਸਰਬ ਸ਼ਕਤੀਮਾਨ) ਹੈ, ਜੋ ਉਸ ਨੂੰ ਭਾਉਂਦਾ ਹੈ ਸੋ ਹੁੰਦਾ ਹੈ, ਏਹ ਸੰਸਾਰ (ਤਾਂ ਜੀਵਾਂ ਦੇ

ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ।। ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ ।। ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ।। ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ।। ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ।। ੩ ।।

ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ।। ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ।। ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ।। ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ।। ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ।। ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ।। ੪ ।। ੧ ।।

ਉਧਾਰ ਦਾ ਇਕ) ਬਹਾਨਾ ਹੈ । ਉਹ ਸੱਚਾ ਸਿਰਜਣਹਾਰ ਜਲ ਥਲ ਤੇ ਧਰਤੀ ਅਕਾਸ਼ ਵਿਚਾਲੇ (ਸਾਰੇ) ਵਿਆਪਕ ਹੋ ਰਿਹਾ ਹੈ । (ਹਾਂ) ਉਹ ਸੱਚਾ ਸਿਰਜਣਹਾਰ ਹੈ, ਪਾਰ ਤੋਂ ਰਹਿਤ ਹੈ, (ਸਾਡੀ) ਸਮਝ ਤੋਂ ਪਰੇ ਹੈ, ਉਸ ਦਾ ਅੰਤ (ਕਿਸੇ ਨੇ) ਨਹੀਂ ਪਾਇਆ । (ਪਰ) ਉਨ੍ਹਾਂ (ਜੀਵਾਂ) ਦਾ (ਏਥੇ) ਆਉਣਾ ਸਫਲ ਹੋਇਆ ਹੈ ਜਿਨ੍ਹਾਂ ਨੇ ਇਕ ਮਨ ਹੋਕੇ (ਉਸ ਨੂੰ) ਧਿਆਇਆ ਹੈ । (ਉਹ) ਆਪੇ (ਬਣਾਈ ਨੂੰ) ਤੋੜਦਾ ਹੈ, ਢਾਹਕੇ ਤੋੜੀ ਹੋਈ ਨੂੰ ਆਪੇ ਉਸਾਰਦਾ ਹੈ, ਹੁਕਮ ਨਾਲ (ਸਭ ਕੁਛ) ਸੰਵਾਰਣ ਵਾਲਾ ਹੈ । (ਉਹ ਸਾਹਿਬ) ਸਮਰਥ (ਸਰਬ ਸ਼ਕਤੀਮਾਨ) ਹੈ, ਜੋ ਉਸ ਨੂੰ ਭਾਉਂਦਾ ਹੈ ਸੋ ਹੁੰਦਾ ਹੈ, ਇਹ ਸੰਸਾਰ (ਤਾਂ ਜੀਵਾਂ ਦੇ ਉਧਾਰ ਦਾ ਇਕ) ਬਹਾਨਾ ਹੈ ।। ੩ ।।

(ਕਹਿੰਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ਹੇ ਬਾਬਾ ! (ਉਸ ਨੂੰ) ਜਾਣੀਏ (ਕਿ ਸਚਮੁਚ) ਰੋਇਆ ਹੈ ਜੋ ਪਿਆਰ ਵਿਚ ਆ ਕੇ ਰੋਵੇ । ਪਦਾਰਥਾਂ ਦੀ ਖਾਤਰ (ਜਿਹੜਾ) ਰੋਈਏ, ਹੇ ਬਾਬਾ ! ਉਹ ਰੋਣਾ ਸਾਰਾ ਵਿਅਰਥ ਹੈ । (ਹਾਂ) ਇਹ ਸੰਸਾਰ (ਵਾਹਿਗੁਰੂ ਵਲੋਂ) ਗ਼ਾਫ਼ਲ ਪਿਆ ਹੈ, (ਇਹ) ਮਾਇਆ ਪਿਛੇ ਰੋਂਦਾ ਹੈ, (ਇਸ ਦਾ) ਰੋਣਾ ਸਾਰਾ ਵਿਅਰਥ ਹੈ । ਇਸ ਨੂੰ (ਸਚਮੁਚ) ਚੰਗਾ ਕੀ ਹੈ, (ਸਚਮੁਚ) ਮਾੜਾ ਕੀ ਹੈ (ਕਿਸੇ ਗੱਲ ਦੀ) ਕੁਛ ਸੋਝੀ ਨਹੀਂ, ਇਹ (ਮਨੁੱਖਾ) ਸਰੀਰ (ਪਾਕੇ) ਬਿਰਥਾ ਗੁਆ ਲੈਂਦਾ ਹੈ । ਏਥੇ ਆਇਆ (ਤਾਂ) ਸਭ ਕੋਈ ਚਲਾ ਜਾਏਗਾ, (ਤੁਸੀਂ ਜੋ) ਹੰਕਾਰ ਕਰਦੇ ਹੋ ਝੂਠਾ ਹੈ । (ਕਹਿੰਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ਹੇ ਬਾਬਾ ! (ਉਸ ਨੂੰ) ਜਾਣੀਏ ਕਿ (ਸਚਮੁਚ) ਰੋਇਆ ਹੈ ਜੋ ਪਿਆਰ ਲਾਕੇ (=ਪਿਆਰ ਵਿਚ ਆਕੇ) ਰੋਵੇ ।। ੪ ।। ੧ ।।

**ਵਿਆਖਿਆ**—ਵਾਹਿਗੁਰੂ ਨੂੰ ਸੱਚਾ ਮਾਲਕ ਦੱਸਕੇ ਜਗਤ ਦਾ ਸਿਰਜਣਹਾਰ ਦੱਸਿਆ । ਰਚੇ ਹੋਏ ਜਗਤ ਨੂੰ ਕੰਮਾਂ ਧੰਦਿਆਂ ਵਿਚ ਰੁੱਝਾ ਦੱਸਿਆ । ਰਚਣਹਾਰ ਨੇ ਇਥੇ ਰਹਿਣ ਦੀ ਮੁਹਲਤ ਮੁਕਰਰ ਕੀਤੀ ਹੋਈ ਹੈ, ਉਹ ਪੜੋਪੀ ਦੇ ਭਰ ਜਾਣ ਵਾਙੂ ਜਦ ਪੂਰੀ ਹੋ ਜਾਂਦੀ ਹੈ । ਉਸ ਵੇਲੇ ਜਗਤ ਵਿਚ ਬਣਾਏ ਪਿਆਰੇ ਸਾਰੇ ਰੋਂਦੇ ਹਨ । ਸਰੀਰ ਤੇ ਰੂਹ ਦਾ ਵਿਛੋੜਾ ਹੋ ਜਾਂਦਾ ਹੈ । ਜੀਉਂਦੇ ਜੀ ਜੀਵ ਨੇ ਓਹ ਕੁਛ ਭੋਗਿਆ ਜੋ ਪਿਛਲੇ ਕੀਤੇ ਕਰਮਾਂ ਅਨੁਸਾਰ ਪ੍ਰਾਰਬਧ ਵਿਚ ਪੈ ਗਿਆ ਸੀ ।

ਅੰਕ ੨- ਹੁਣ ਇਹ ਪੱਖ ਲੈਂਦੇ ਹਨ ਕਿ ਹੇ ਰੋਣ ਵਾਲੇ ਵੀਰੋ ਕੁਛ ਸੁਮਤਿ ਲਓ, ਉਹ ਕੰਮ ਕਰੋ ਜਿਸ ਤੋਂ ਅਗੇ ਜਾਕੇ ਤੁਹਾਨੂੰ ਨਾ ਰੋਣਾ ਪਵੇ, ਸਗੋਂ ਲਾਭ ਹੋਵੇ । ਉਹ ਹੈ ਸਾਹਿਬ ਸਿਰੰਦੇ ਦਾ ਸਿਮਰਨ । ਏਹ ਕੰਮ ਧੰਦਾ, ਜਿਸ ਵਿਚ ਲਗੇ ਤੁਸਾਂ ਉਸ ਨੂੰ ਭੁਲਾਈ ਰਖਦੇ ਹੋ, ਇਹ ਸਦੈਵੀ ਨਹੀਂ ਕੂੜਾ ਹੈ, ਕਿਉਂਕਿ ਮੌਤ ਟਲਦੀ ਨਹੀ ਜ਼ਰੂਰ ਆਉਂਦੀ ਹੈ ਤੇ ਅੱਗੇ ਪ੍ਰਲੋਕ ਵਿਚ ਜਾਣਾ ਪੈਂਦਾ

ਹੈ । ਇਥੋਂ ਦੇ ਧੰਦਿਆਂ ਦੀ ਕਾਮਯਾਬੀ 'ਹੰਕਾਰ' ਸਿਖਾਲਦੀ ਹੈ, ਹੁਕਮ ਕਰਨ ਵਾਲੇ ਬਣਾਉਂਦੀ ਹੈ । ਅਗੇ ਹੁਕਮ ਤੇ ਹੰਕਾਰ ਨਹੀਂ ਚਲਦਾ । ਅਗੇ ਤਾਂ ਸਿਮਰਨ ਨਾਲ ਚੱਲਦਾ ਹੈ, ਜਿਸ ਕਰਕੇ ਅਗਲੀ ਦਰਗਾਹ ਵਿਚ ਸੁੱਖ ਮਿਲਦਾ ਹੈ; ਸੋ ਉਸ ਦਾ ਸਿਮਰਨ ਕਰੋ ।

ਅੰਕ ੩—ਹੁਣ ਪ੍ਰਸ਼ਨ ਪੈਂਦਾ ਹੁੰਦਾ ਹੈ ਕਿ ਜਗਤ ਰਚਿਆ ਗਿਆ, ਜੀਵ ਕੰਮਾਂ ਧੰਦਿਆਂ ਵਿਚ ਲਾਏ ਗਏ, ਉਸਦੀ ਮੋਹ ਮਾਯਾ ਡਾਢੀ ਹੈ, ਸੱਚੇ ਕੰਮ ਸਿਮਰਨ ਵਲ ਕੀਕੂੰ ਲਗੀਏ ? ਉੱਤਰ ਦੇਂਦੇ ਹਨ:—

ਇਹ ਸੰਸਾਰ ਹੀਲੜਾ ਹੈ, ਇਕ ਬਹਾਨਾ ਹੈ ਅਰਥਾਤ ਇਕ ਅਜੀਬ ਤਰ੍ਹਾਂ ਦਾ ਵਸੀਲਾ ਹੈ ਜੋ ਉਸ ਨੇ ਬਨਾਯਾ ਹੈ ਮੁਕਤੀ ਦਾ । ਇਉਂਕਿ ਜਗਤ ਦੇ ਧੰਦੇ ਪਸਾਰੇ ਵਿਚ ਲੱਗਕੇ ਧਨ ਕਮਾਈਦਾ ਹੈ, ਕਮਾਕੇ ਭੋਗ ਵਿਚ ਲਗੀਦਾ ਹੈ; ਭੋਗਾਂ ਦੀ ਫੇਰ ਅਤਿਸ਼ਯਤਾ ਹੁੰਦੀ ਹੈ, ਫਲ ਅੰਤ ਵਿਚ ਦੁੱਖ ਨਿਕਲਦੇ ਹਨ । ਦੁੱਖਾਂ ਤੋਂ ਜੀਵ ਘਬਰਾ ਕੇ ਵੈਰਾਗ ਵਿਚ ਆਉਂਦਾ ਹੈ ਤੇ ਭੋਗ ਤਯਾਗਣ ਦੇ ਰਸਤੇ ਲੱਭਦਾ ਹੈ, ਤਦ ਉਸ ਨੂੰ ਆਪੇ ਵਿਚ ਆਉਣ ਵਲ ਪ੍ਰੇਰਨਾ ਹੁੰਦੀ ਹੈ, ਇਉਂ ਸਤਿਸੰਗ ਲੱਭਦਾ ਹੈ, ਨਾਮ ਪ੍ਰਾਪਤ ਹੁੰਦਾ, ਨਾਮ ਨਾਲ ਬ੍ਰਿਤੀ ਭੋਗ ਉਲਝਨਾਂ ਤੋਂ ਨਿਕਲਕੇ ਨਿਰੋਲ ਹੋ ਕੇ ਸਾਈਂ ਦੇ ਸਿਮਰਨ ਦੁਆਰਾ ਹਜ਼ੂਰੀ ਵਿਚ ਵਸਦੀ ਉਸ ਦੀ ਲਖਤਾ ਵਿਚ ਆ ਜਾਂਦੀ ਹੈ । ਇਉਂ ਜਗਤ ਪਸਾਰਾ ਤੇ ਧੰਦਿਆਂ ਦਾ ਉਲਝਾ ਪਹਿਲੇ ਭੋਗ ਵਿਚ ਲੈ ਜਾਂਦਾ ਹੈ ਫੇਰ ਤਯਾਗ ਵੈਰਾਗ ਅਪਵਰਗ ਵਿਚ, ਫੇਰ ਸਾਈਂ ਦੀ ਪ੍ਰਾਪਤੀ ਤੇ ਲੱਖਤਾ ਵਿਚ । ਸੋ ਇਹੋ ਧੰਦ ਪਸਾਰੇ ਵਾਲਾ ਜਗਤ ਇਕ ਬਹਾਨਾ ਹੈ ਜੋ ਮੁਕਤੀ ਤੇ ਲੈ ਜਾਂਦਾ ਹੈ । ਇਸ ਅੰਕ ਵਿਚ ਅਰਾਧਨਾ ਨਾਲ ਉਸ ਦੀ ਪ੍ਰਾਪਤੀ ਦੱਸੀ ਹੈ, ਉਸ ਨੂੰ ਪ੍ਰਾਪਤ ਪੁਰਖ ਉਸ ਵਾਂਙੂ ਸਦਾ ਮੁਕਤ, ਸਦਾ ਸੁੱਖ ਅਨੰਦ ਸਰੂਪ ਹੋ ਜਾਂਦਾ ਹੈ । ਐਉਂ ਜੀਵ ਦਾ ਆਉਣਾ ਸਫਲ ਹੋ ਗਿਆ । ਸੋ ਸਫਲਤਾ ਦਾ ਹੀਲਾ ਬੀ ਜਗਤ ਦਾ ਧੰਦ ਪਸਾਰਾ ਹੈ ।

ਅੰਕ ੪— ਇਹ ਉਚ ਬ੍ਰਿਤੀ ਦੁਆ ਕੇ ਇਸ ਅੰਕ ਵਿਚ ਸੰਸਾਰੀਆਂ ਦਾ ਰੋਣਾ ਮਾੜਾ ਦੱਸਦੇ ਹਨ, ਅਰ ਉਸ ਨੂੰ ਦੋ ਭਾਤਾਂ ਵਿਚ ਵੰਡਦੇ ਹਨ । ਇਕ ਹੈ ਮਾਲ ਅਸਬਾਬ ਧਨ ਪਦਾਰਥ ਪਿੱਛੇ ਰੋਣਾ । ਮਰਨ ਵਾਲੇ ਦੇ ਮਗਰੋਂ ਅਕਸਰ ਉਸ ਦੇ ਮਰਿਆਂ ਉਸ ਤੋਂ ਪ੍ਰਾਪਤ ਧਨ ਪਦਾਰਥ ਦੀ ਹਾਨੀ ਨੂੰ ਰੋਂਦੇ ਹਨ । ਇਹ ਰੋਣਾ ਮੂਲੋਂ ਅਸਫਲ ਹੈ । ਦੂਜਾ ਰੋਣਾ ਪਯਾਰ ਦਾ ਦੱਸਿਆ, ਇਸ ਰੋਣ ਨੂੰ ਕਿਹਾ: ਕੁਛ ਕੀਮਤ ਰਖਦਾ ਹੈ । ਉਹ ਇਹ ਕਿ ਪਯਾਰ ਨਾਲ ਰੋਣ ਵਾਲੇ ਦੇ ਅੰਦਰ ਪਯਾਰ ਦੀ ਰਮਜ਼, ਇਕ ਸੁੱਚੀ ਵਸਤੂ ਦੀ ਅੰਸ਼ । ਇਹ ਅੰਸ਼ ਉਸ ਨੂੰ ਰੋ ਰੁਆ ਕੇ ਪ੍ਰੇਰਗੀ ਕਿ ਇਸ ਪਯਾਰ ਦਾ ਕੀ ਲਾਭ ਜੋ ਪ੍ਰੀਤਮ ਚਲ ਬਸਦਾ ਹੈ । ਪਯਾਰ ਦਾ ਸੁਆਦ ਤਾਂ ਹੈ ਪਰ ਅੰਤ ਸੱਟ ਵੱਜਦੀ ਹੈ ਵਿਛੋੜੇ ਦੀ । ਇਸ ਤਰ੍ਹਾਂ ਦੇ ਵੈਰਾਗ ਵਿਚ ਉਹ ਸਤਿਸੰਗ ਪ੍ਰਾਪਤ ਹੁੰਦਾ; ਉਹ ਵਾਹਿਗੁਰੂ ਵਿਚ ਪ੍ਰੇਮ ਲਾਉਣ ਦਾ ਰਾਹ ਲੱਭਦਾ ਹੈ, ਉਹ ਰਾਹ ਮਿਲਦਾ ਹੈ, ਉਸ ਦੀ ਯਾਦ ਸਦਾ ਉਸ ਦੀ ਹਜ਼ੂਰੀ ਦੇ ਅਨੁਭਵ ਵਿਚ ਰਹਿਣਾ, ਜਿਸ ਤੋਂ ਜਨਮ ਮਰਨ ਰਹਿਤ ਸਾਈਂ ਵਿਚ ਪਹੁੰਚ ਪ੍ਰਾਪਤ ਹੋ ਜਾਂਦੀ ਹੈ, ਐਉਂ ਪਿਆਰ ਦਾ ਰੋਵਣ ਬੀ ਵੈਰਾਗ ਕਰਾਉਂਦਾ ਸਚੇ ਨਾਲ ਪ੍ਰੇਮ ਵਿਚ* ਪਾਕੇ ਸਦਗਤੀ ਨੂੰ ਲੈ ਜਾਂਦਾ ਹੈ ।

ਸੱਚੇ ਪਿਆਰ ਵਾਲੇ ਦੇ ਅੰਦਰ ਸੱਚ ਹੈ, ਪਿਆਰ ਹੈ, ਉਸ ਨੇ ਠੁਹਕਰ ਖਾ ਕੇ ਰੋ ਰੁਆ ਕੇ ਕੇਵਲ ਅਪਣੇ ਪ੍ਰੇਮ ਦੇ ਧ੍ਰੁਵੇ ਨੂੰ ਬਦਲਣਾ ਹੈ, ਨਾਸ਼ਮਾਨ (=object) ਪ੍ਰੀਤਮਾਂ ਦੀ ਥਾਂ ਅਵਿਨਾਸ਼ੀ ਪ੍ਰੀਤਮ ਨੂੰ ਥਾਂ ਦੇਣੀ ਹੈ, ਇਉਂ ਸੁਗਮ ਹੀ ਕਾਰਜ ਰਾਸ ਹੈ ।

---

* ਨਾ ਓਹੁ ਮਰੈ ਨ ਹੋਵੈ ਸੋਗੁ ।। [ਆਸਾ ਮਹਲਾ ੧] ਪੰਨਾ ੮

**ਨਿਰੁਕ੍ਤ**—ਸਿਰੰਦਾ—ਸਿਰਜਣਹਾਰ, ਰਚਣਹਾਰ।

ਮੁਹਲਤਿ—ਸਮਾ, ਭਾਵ ਜਗਤ ਵਿਚ ਰਹਿਣ ਦਾ ਸਮਾ।

ਪੁਨੀ—ਪੁੱਗੀ, ਪੁੱਜ ਗਈ। ਪਾਈ—ਪੜੋਪੀ। (ਦੇਖੋ ਪੰਨਾ ੩੩੮)

ਪਇਆਣਾ—ਚੱਲਣਾ, ਸੰਸਾਰ ਤੋਂ ਤੁਰ ਜਾਣਾ, ਭਾਵ ਮੌਤ।

ਸਰਪਰ—ਹਰ ਹਾਲ। ਜ਼ਰੂਰ ਬਰਜ਼ਰੂਰ। ਹੀਲੜਾ—ਬਹਾਨਾ।

ਵਾਲੇਵੇ—ਪਦਾਰਥਾਂ, ਜਗਤ ਦੇ ਐਸ਼੍ਵਰਯ।

**[ਵਡਹੰਸੁ ਮਹਲਾ ੧, ਅਲਾਹਣੀ-੨]**

**ਪ੍ਰਾਕ੍ਕਥਨ**—ਉਹੀ ਵਿਸ਼ਯ ਚੱਲ ਰਿਹਾ ਹੈ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੧॥ ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ। ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਹਾਲੇਹਾਂ॥ | ਹੇ ਸਹੇਲੀਓ! ਆਓ ਮਿਲੋ (ਤੇ ਮਿਲਕੇ ਭਾਵ ਇਕੱਠਿਆਂ ਹੋਕੇ ਬੈਠੀਏ ਤੇ) ਸੱਚਾ ਨਾਮ ਸਿਮਰੀਏ, (ਅਤੇ) ਰੋਈਏ (ਉਸ) ਵਿਛੋੜੇ ਨੂੰ ਜੋ ਆਪਣੇ ਸਰੀਰ ਦਾ ਹੈ, (ਸਰੀਰ ਜੋ ਨਾਮ ਸਿਮਰਣ ਲਈ ਮਿਲਿਆ ਸੀ ਉਸ ਦੀਆਂ ਭੋਗ ਰੁਚੀਆਂ ਨੇ ਸਾਨੂੰ ਸਾਈਂ ਤੋਂ ਵਿਛੋੜੇ ਵਿਚ ਪਾ ਰਖਿਆ ਹੈ, ਇਸ ਸਾਈਂ ਵਿਛੋੜੇ ਨੂੰ ਰੋਈਏ ਤੇ ਆਪਣੇ) ਮਾਲਕ ਨੂੰ ਸੰਭਾਲੀਏ (=ਯਾਦ ਕਰੀਏ)। |
| ਸਾਹਿਬੁ ਸਮ੍ਹਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ॥ | (ਹਾਂ), ਸਾਹਿਬ ਨੂੰ ਸੰਮ੍ਹਾਲੀਏ (ਤੇ) ਰਸਤੇ ਨੂੰ ਨਜ਼ਰ ਵਿਚ ਰਖੀਏ, (ਭਾਵ ਸਮਝੀਏ ਕਿ ਇਹ ਜੀਵਨ ਇਕ ਰਸਤਾ ਹੈ, ਜਿਸਤੇ ਟੁਰਦੇ ਟੁਰਦੇ) ਅਸਾਂ ਭੀ ਓਥੇ ਜਾਣਾ ਹੈ (ਜਿਥੇ ਮਰਨ ਵਾਲੇ ਚਲੇ ਗਏ ਹਨ। ਤੇ ਜੋ ਪ੍ਰਾਣੀ ਮਰ ਗਿਆ |
| ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ॥ ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ॥ | ਹੈ ਉਸ ਬਾਬਤ ਸਮਝੀਏ ਕਿ) ਜਿਸ ਦਾ ਉਹ ਰਚਿਆ ਹੋਇਆ ਸੀ ਉਸ ਨੇ ਹੀ ਲੈ ਲਿਆ ਹੈ, (ਇਹ) ਉਸੇ ਦਾ ਭਾਣਾ ਵਰਤਿਆ ਹੈ। ਜੋ ਉਸ (ਮਰਨਹਾਰ) ਨੇ (ਜਿਸ ਨੂੰ ਰੋਂਦੀਆਂ ਹੋ ਕਰਮ) ਕਰ ਕਰਕੇ (ਪਾਇਆ=) ਕੱਠਾ ਕੀਤਾ ਸੀ ਉਹ (ਉਸ ਦੇ) ਅੱਗੇ ਆਇਆ, ਅਸੀਂ (ਏਥੇ) ਕੀਹ ਹੁਕਮ ਕਰੀਏ*, (ਭਾਵ ਉਸ ਦੇ ਕਰਮਾਂ ਨੇ ਤੇ ਉਸ ਮੂਜਬ ਵਾਹਿਗੁਰੂ ਦੇ ਹੁਕਮ ਨੇ ਉਸ ਦਾ ਮਰਨਾ ਲਿਆਂਦਾ ਹੈ, ਇਸ ਹਾਲਤ ਵਿਚ ਜੇਹਾ ਉਸ ਜੀਵ ਨੇ ਕੀਤਾ ਉਸ ਅਨੁਸਾਰ ਪ੍ਰਭੂ ਨੇ ਭਾਗਾਂ ਵਿਚ ਪਾ ਦਿਤਾ ਸੀ, ਉਹੋ ਅੱਗੇ ਆਇਆ, ਅਸੀਂ ਕੁਛ ਨਹੀਂ ਕਰ ਸਕਦੇ, ਨਾ ਹੁਕਮ ਸਾਡੇ ਵੱਸ ਹੈ, ਨਾ ਉਸ ਜੀਵ ਦੀ ਕਰਨੀ ਸਾਡੇ ਵੱਸ ਹੈ। |
| ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ॥੧॥ | (ਇਸ ਲਈ) ਆਓ ਸਹੇਲੀਓ ਮਿਲ (ਬੈਠੀਏ ਤੇ) ਸੱਚਾ ਨਾਮ ਸਿਮਰੀਏ॥੧॥ |

* 'ਜੋ ਤਿਨਿ ਕਰਿ ਪਾਇਆ..........' ਵਾਲੀ ਤੁਕ ਦਾ ਅਰਥ ਕਈ ਦਾਨੇ ਵਾਹਿਗੁਰੂ ਵਲ ਲਾਉਂਦੇ ਹਨ ਕਿ 'ਜੋ ਹਰੀ ਨੇ ਬਣਾ ਦਿੱਤਾ ਉਹ ਭੋਗਣਾ ਪਿਆ' ਪਰ ਪਿਛਲੀ ਅਲਾਹਣੀ ਦੇ ਅੰਕ ੧ ਵਿਚ ਤੁਕ ਆਈ ਸੀ 'ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ' ਭਾਵ ਇਹੋ ਕਿ ਪੂਰਬਲੇ ਕਮਾਏ ਮੂਜਬ ਲੇਖ ਲਿਖੀਂਦੇ ਹਨ ਤੇ ਓਹ ਲਿਖਿਆ ਪਾਈਦਾ ਹੈ।

ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ ॥ ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ ਪੰਥੁ ਸੁਹੇਲਾ ਆਗੈ ਹੋਇ ॥ ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ॥ ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥ ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ॥ ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ॥ ੨ ॥

ਹੇ ਲੋਕੋ ! ਮਰਨੇ ਨੂੰ ਮਾੜਾ ਨਾ ਕਹੋ. (ਪਰ ਤਾਂ) ਜੇ ਕੋਈ ਐਸਾ ਮਰਨਾ ਜਾਣਦਾ ਹੋਵੇ (ਜੈਸਾ ਕਿ ਵਰਣਨ ਹੋ ਰਿਹਾ ਹੈ: ਉਸ ਮੂਜਬ) ਆਪਣੇ ਸਮਰਥ ਸਾਹਿਬ ਦੀ ਸੇਵਾ ਕਰੋ (=ਨਾਮ ਸਿਮਰੋ ਤਾਂ ਜੋ) ਅਗੇ (ਪ੍ਰਲੋਕ) ਦਾ ਰਸਤਾ ਸੁਖਾਲਾ ਹੋ ਜਾਵੇ । (ਹਾਂ, ਇੱਕ ਤਾਂ ਉਸ) ਸੁਖੱਲੇ ਰਸਤੇ ਜਾਵੋਗੇ (ਦੂਜਾ) ਫਲ ਇਹ ਪਾਓਗੇ ਕਿ ਅੱਗੇ (ਜਾਕੇ) ਵਡਿਆਈ ਮਿਲੇਗੀ । (ਸੋ ਜੇ ਤੁਸੀਂ ਵਾਹਿਗੁਰੂ ਸਿਮਰ ਦੇ) ਸਾਈਂ ਨਾਲ ਮਿਲੇ ਹੋਏ (ਏਥੋਂ) ਜਾਵੋਗੇ ਤਾਂ ਸੱਚ ਵਿਚ ਸਮਾਓਗੇ ਤੇ ਪਤਿ ਲੇਖੈ ਪਵੇਗੀ । (ਐਉਂ) ਮਾਲਕ ਨੂੰ ਚੰਗੇ ਲਗੋਗੇ. (ਵਾਹਿਗੁਰੂ ਜੀ ਦੇ) ਮਹਲਾਂ ਵਿਚ ਥਾਂ ਮਿਲੇਗੀ (ਤੇ ਉਸ ਨਾਲ) ਅਨੰਦ ਖੁਸ਼ੀਆਂ ਮਾਣੋਗੇ । ਹੇ ਲੋਕੋ ! ਮਰਨ ਨੂੰ ਮਾੜਾ ਨਾ ਕਹੋ. (ਪਰ) ਜੇ ਕੋਈ (ਐਸਾ) ਮਰਨਾ ਜਾਣਦਾ ਹੈ (ਜੈਸਾ ਕਿ ਵਰਣਨ ਹੋ ਰਿਹਾ ਹੈ) ॥ ੨ ॥

ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥ ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥ ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥ ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ॥ ਮਰਣ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥ ੩ ॥

ਸੂਰਮੇ ਪੁਰਖਾਂ ਦਾ ਮਰਨਾ ਸੱਚਾ (ਮਰਨਾ ਹੈ) ਜੋ (ਪਿਛੇ ਕਹੇ) ਮਰਨੇ ਵਿਚ ਪਰਵਾਣ ਹੋ ਜਾਂਦੇ ਹਨ. (ਭਾਵ ਨਾਮ ਜਪਦੇ ਪਰਵਾਨ ਹੋ ਜਾਂਦੇ ਹਨ. (ਭਾਵ ਨਾਮ ਜਪਦੇ ਪਰਵਾਨ ਹੋਏ ਹੋਏ ਜੀਵਤ ਭਾਵ ਤੋਂ ਮਾਨੋਂ ਮਰੇ ਰਹਿਣੇ ਵਾਲਾ ਜੀਵਨ ਬਸਰ ਕਰਦੇ ਹਨ) । [ਸੂਰੇ ਕੌਣ ਹਨ ? ਉੱਤਰ:] ਅੱਗੇ (ਭਾਵ ਪਰਲੋਕ ਵਿਚ) ਸੂਰਮੇ ਉਨ੍ਹਾਂ ਨੂੰ ਆਖਦੇ ਹਨ (ਜਿਨ੍ਹਾਂ ਨੂੰ) ਸੱਚੀ ਦਰਗਾਹ ਵਿਚ ਮਾਣ ਮਿਲਦਾ ਹੈ । (ਹਾਂ, ਸੱਚੇ ਸੂਰਮੇ) ਦਰਗਾਹੇ ਮਾਣ ਪਾਉਗੇ, (ਓਥੇ) ਜਾਣਗੇ ਬੀ ਸਤਿਕਾਰ ਨਾਲ, ਤੇ ਅੱਗੇ (ਗਿਆਂ ਨੂੰ ਕੋਈ) ਦੁੱਖ (ਬੀ) ਨਹੀਂ ਲਗੇਗਾ । (ਇਹ) ਫਲ (ਅੱਗੇ ਜਾ ਕੇ) ਤਾਂ ਪਾਉਣਗੇ ਜੇ (ਜੀਉਂਦੇ ਜੀ ਪ੍ਰਭੂ ਨੂੰ) ਇਕ ਕਰਕੇ ਧਿਆਉਣਗੇ (ਉਸ ਪ੍ਰਭੂ ਨੂੰ, ਕਿ) ਜਿਸ ਦੇ ਸੇਵਨੇ ਨਾਲ ਭਉ ਦੂਰ ਹੋ ਜਾਂਦਾ ਹੈ । (ਆਪਣਾ ਦੁੱਖ, ਸੁੱਖ ਪ੍ਰਾਪਤੀ ਯਾ ਮੁਸ਼ਕਲਾਂ ਜੋ ਪੇਸ਼ ਆਉਣ) ਉੱਚੀ (ਪੁਕਾਰ ਕੇ) ਨਹੀਂ ਦੱਸਣੀਆਂ, (ਸਗੋਂ ਆਪਣੇ) ਮਨ ਵਿਚ ਰਹਿਣਾ (ਭਾਵ ਜਰਦੇ ਰਹਿਣਾ, ਪ੍ਰਭੂ) ਜਾਣਨਹਾਰ (ਸਭ ਕੁਛ) ਆਪੇ ਜਾਣਦਾ ਹੈ । (ਸੋ) ਸੂਰਮੇ ਪੁਰਖਾਂ ਦਾ ਮਰਨਾ ਸੱਚਾ (ਮਰਨਾ) ਹੈ ਜੋ ਪਰਵਾਣ ਹੋਕੇ ਮਰਦੇ ਹਨ. (ਭਾਵ ਇਹ ਕਿ ਜੋ ਜੀਉਂਦੇ ਜੀ ਇਕ ਧਿਆਉਂਦੇ ਪਰਵਾਣ ਹੋ ਜਾਂਦੇ ਹਨ) ॥ ੩ ॥

ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ॥ ਕੀਤਾ ਵੇਖੈ ਸਾਹਿਬੁ ਆਪਣਾ ਕੁਦਰਤਿ ਕਰੇ ਬੀਚਾਰੋ ॥ ਕੁਦਰਤਿ ਬੀਚਾਰੇ ਧਾਰਣ ਧਾਰੇ ਜਿਨਿ ਕੀਆ ਸੋ

(ਗੁਰੂ) ਨਾਨਕ (ਦੇਵ ਜੀ ਆਖਦੇ ਹਨ:) ਹੇ ਬਾਬਾ ! ਕਿਸ ਕਿਸ ਨੂੰ ਰੋਈਏ, ਇਹ ਸੰਸਾਰ (ਤਾਂ ਕਰਤਾ ਪੁਰਖ ਦੀ ਇੱਕ) ਖੇਲ ਹੈ । ਸਾਹਿਬ ਆਪਣੇ ਕੀਤੇ ਨੂੰ ਵੇਖਦਾ ਹੈ, (ਅਤੇ ਆਪੇ ਇਸ ਤੇ ਕਾਦਰ ਹੋਇਆ ਇਸ ਨੂੰ ਆਪਣੀ) ਕੁਦਰਤ ਵਿਚ (ਰਖਦਾ ਹੋਇਆ ਇਸ ਦੀ) ਵੀਚਾਰ ਕਰਦਾ ਹੈ । (ਹਾਂ, ਆਪਣੀ) ਕੁਦਰਤ (=ਕਾਦਰਪਣੇ) ਨੂੰ ਵੀਚਾਰਦਾ ਹੈ.

ਜਾਣੈ ।। ਆਪੇ ਵੇਖੈ ਆਪੇ ਬੂਝੈ ਆਪੇ ਹੁਕਮੁ ਪਛਾਣੈ ।। ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ।। ਨਾਨਕ ਕਿਸ ਨੋ ਬਾਬਾ ਰੋਈਐ ਬਾਜੀ ਹੈ ਇਹੁ ਸੰਸਾਰੋ ।। ੪ ।। ੨ ।।

ਧਾਰਣ (=ਰਚੀ) ਹੋਈ ਨੂੰ ਧਾਰਦਾ ਹੈ. (ਭਾਵ ਸੰਭਾਲ ਰਖਦਾ ਹੈ. ਅਤੇ ਉਹ ਆਪ) ਜਿਸ ਨੇ ਇਹ (ਰਚਨ) ਰਚਿਆ ਹੈ ਜਾਣਦਾ ਹੈ (ਕਿ ਕਿਉਂ ਇਸ ਨੂੰ ਰਚਿਆ ਹੈ) । ਆਪੇ (ਆਪਣੀ ਰਚੀ ਹੋਈ ਨੂੰ) ਵੇਖਦਾ ਹੈ. ਆਪੇ (ਇਸ ਨੂੰ) ਸਮਝਦਾ ਹੈ. ਆਪ ਹੀ (ਆਪਣੇ) ਹੁਕਮ ਨੂੰ ਪਛਾਣਦਾ ਹੈ । (ਸੋ ਭਾਈ) ਜਿਸ ਨੇ (ਇਹ) ਕੁਛ ਰਚਿਆ ਹੈ ਉਹੋ (ਇਸ ਨੂੰ) ਜਾਣਦਾ ਹੈ (ਪਰ) ਉਸ ਦਾ (ਆਪਣਾ) ਸਰੂਪ ਪਾਰ ਰਹਿਤ ਹੈ (ਕੋਈ ਅੰਤ ਨਹੀਂ ਪਾ ਸਕਦਾ) । (ਗੁਰੂ) ਨਾਨਕ (ਦੇਵ ਜੀ ਆਖਦੇ ਹਨ) ਹੇ ਬਾਬਾ ! ਕਿਸ ਕਿਸ ਨੂੰ ਰੋਈਏ. ਇਹ ਸੰਸਾਰ ਤਾਂ (ਕਰਤਾਰ ਦੀ ਇਕ) ਖੇਲ ਹੈ ।। ੪ ।। ੨ ।।

**ਵਯਾਖਯਾ**—ਐਉਂ ਜਾਪਦਾ ਹੈ ਕਿ ਕਿਸੇ ਦੇ ਮਰਨੇ ਤੇ ਰੋਣ ਵਾਲਿਆਂ ਮਰਦਾਂ ਤੀਵੀਂਆ ਨੂੰ ਰੋਣ ਦੀ ਜਾਚ ਦੱਸ ਰਹੇ ਹਨ । ਸਹੇਲੀ ਪਦ ਵਰਤਣ ਤੋਂ ਜਾਪਦਾ ਹੈ ਕਿ ਕੋਈ ਸਤਿਸੰਗੀ ਭਲੇ ਪੁਰਖ ਹਨ. ਉਹਨਾਂ ਨੂੰ ਸੁਮਤਿ ਦੇ ਰਹੇ ਹਨ:—

(ੳ) ਪਹਿਲਾਂ ਤਾਂ ਮਰ ਗਏ ਦੇ ਸ਼ੋਕ ਤੇ ਵੀਚਾਰ ਕਰੋ ਕਿ ਜਿਸ ਦਾ ਇਹ ਪ੍ਰਾਣੀ ਰਚਿਆ ਜੀਵ ਸੀ ਉਸ ਨੇ ਲੈ ਲਿਆ. ਤੁਸੀਂ ਸ਼ੋਕਾਤੁਰ ਕਿਉਂ ਹੋਵੋ । ਫੇਰ ਜੋ ਕੁਛ ਪ੍ਰਾਣੀ ਨੇ ਜਨਮ ਤੋਂ ਪਹਿਲੋਂ ਕੀਤਾ ਸੀ ਉਸ ਮੂਜਬ ਜੀਵਨ ਗੁਜ਼ਾਰਕੇ ਮੁਹਲਤ ਪੁੰਨੀ ਤੇ ਤੁਰ ਗਿਆ: ਸੋ ਨਾ ਉਸ ਦੇ ਕੀਤੇ ਕਰਮਾਂ ਤੇ ਸਾਡਾ ਵਸੀਕਾਰ ਨਾ ਫਲ ਪ੍ਰਦਾਤਾ ਪ੍ਰਭੂ ਉਤੇ ਸਾਡਾ ਹੁਕਮ ।

(ਅ) ਹੁਣ ਪ੍ਰਸ਼ਨ ਹੁੰਦਾ ਹੈ: ਕਰੀਏ ਕੀਹ ਜੋ ਸ਼ੋਕ ਨਵਿਰਤ ਹੋਵੇ ? ਨਿਰੀ ਵੀਚਾਰ ਨਾਲ ਸ਼ੋਕ ਨਵਿਰਤ ਨਹੀਂ ਹੁੰਦਾ । ਉਪਾਉ ਦੱਸਦੇ ਹਨ: ਵਾਹਿਗੁਰੂ ਜੀ ਦਾ ਨਾਮ ਲਓ ।

(ੲ) ਨਾਮ ਲੈਣ ਵਿਚ ਪ੍ਰਤਿਬੰਧਕ ਕੌਣ ਹੈ ? ਇਹ ਸਰੀਰ. ਜਿਸ ਦੇ ਭੋਗਾਂ ਵਿਚ ਲੱਗਕੇ ਲੋਕੀਂ ਉਹਨਾਂ ਦੇ ਆਹਰਾਂ ਵਿਚ ਸਾਈਂ ਨੂੰ ਯਾਦ ਨਹੀਂ ਰਖਦੇ ।

(ਸ) ਕਿਹੜੀ ਵੀਚਾਰ ਯਾਦ ਰਖਾਵੇ ? 'ਅਸਾਂ ਭਿ ਓਥੈ ਜਾਣਾ' । ਜਦ ਅਪਣੀ ਮੌਤ ਨੂੰ ਯਾਦ ਕਰੋਗੇ. ਜੋ ਅਟੱਲ ਹੈ. ਤਦ ਰੁਚੀ ਨਾਮ ਵਲ ਵਧੇਗੀ ? ਐਉਂ ਸੱਚੇ ਨਾਮ ਵਿਚ ਲਗ ਜਾਓਗੇ ।

ਅੰਕ ੨— ਹੁਣ ਮਰਣ ਨੂੰ ਲੈਂਦੇ ਹਨ. ਜੋ ਸ਼ੈ ਕਿ ਰੋਣੇ ਦਾ ਕਾਰਣ ਹੈ । ਫੁਰਮਾਉਂਦੇ ਹਨ: ਰੋਣਾ ਮਾੜਾ ਨਹੀਂ. ਪਰ ਜੇ ਮਰਨ ਦੀ ਜਾਚ ਹੋਵੇ. ਅਰਥਾਤ ਐਸਾ ਜੀਵਨ ਬਸਰ ਕਰੇ ਕਿ ਮਰਕੇ ਸੁਖੀ ਹੋਵੇ. ਉਸ ਮਰਨੇ ਦੀ ਜਾਚ ਦੱਸਦੇ ਹਨ: 'ਸੇਵਿਹੁ ਸਾਹਿਬੁ ਸੰਮ੍ਰਥੁ ਆਪਣਾ' ਅਰਥਾਤ 'ਭੇਟੈ ਸਿਉ ਜਾਵਹੁ' ਭਾਵ ਨਾਮ ਜਪੋ ਤੇ ਸਾਈਂ ਨਾਲ ਮਿਲੇ ਰਹੋ ਤੇ ਮਿਲੇ ਹੋਏ ਏਥੋਂ ਜਾਵੋ ।

ਦਾਨੇ 'ਭੇਟੈ' ਦਾ ਅਰਥ ਭੇਟਾ ਬੀ ਕਰਦੇ ਹਨ. ਕਿ 'ਭੇਟਾ' ਵਾਙੂ ਨਾਮ ਨਾਲ ਲੈਕੇ ਜਾਵੋ । ਇਹ ਭਾਵ ਢੁੱਕਦਾ ਤਾਂ ਹੈ ਪਰ ਚੱਲ ਰਹੇ ਖਯਾਲ 'ਭੇਟੈ ਸਿਉ' ਦਾ ਭਾਵ 'ਨਾਮ ਜਪਦਾ ਵਾਹਿਗੁਰੂ ਨੂੰ ਮਿਲੇ ਰਹਿਣ ਵਾਲਾ ਜੀਵਨ ਬਸਰ ਕਰੋ' ਸਹੀ ਹੁੰਦਾ ਹੈ: ਤਾਂ ਜੋ ਜਦ ਜਾਓ. ਭਾਵ ਮਰੋ. ਤਾਂ ਮਿਲੇ ਹੋਏ ਹੀ ਜਾਓ । ਜੈਸਾ ਕਿ ਤੀਸਰੇ ਪਾਤਸ਼ਾਹ ਜੀ ਦਾ ਵਾਕ ਹੈ:—

ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ।। [ਰਾਮਕਲੀ ਮਹਲਾ ੩, ਅਨੰਦ—੩]

ਫੇਰ ਅਗੇ ਦੇ ਸੁਖ ਦੱਸਦੇ ਹਨ:—'ਪੰਥ ਸੁਹੇਲਾ । ਆਗੈ ਮਿਲੈ ਵਡਾਈ ।। ਮਹਲੀ ਜਾਇ

---

:: ਇਉਂ ਬੀ ਕਰਦੇ ਹਨ:—ਅੰਤਰਜਾਮੀ ਹੋਕੇ ਵੇਖਦਾ ਹੈ. ਗਯਾਨੀ ਹੋ ਕੇ ਸਮਝਦਾ ਹੈ. ਸਿਖ ਹੋਕੇ ਹੁਕਮ ਨੂੰ ਪਛਾਣਦਾ ਹੈ ।

ਪਾਵਹੁ ਖਸਮੈ ਭਾਵਹੁ. ਰੰਗ ਸਿਉ ਰਲੀਆ ਮਾਣੈ' । ਮਰਕੇ ਜਦ ਏਹ ਪ੍ਰਾਪਤੀਆਂ ਹੋਣ ਤਾਂ ਮਰਨੇ ਨੂੰ ਮੰਦਾ ਕਿਉਂ ਕਿਹਾ ਜਾਵੇ ਜੈਸਾ ਕਿ ਕਬੀਰ ਜੀ ਦਾ ਵਾਕ ਹੈ:—

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨ ਆਨੰਦੁ ।।
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ।। [ਸਲੋਕ ਕਬੀਰ—੨੨]

ਅੰਕ ੩— ਹੁਣ ਦੋ ਗਲਾਂ ਦੀ ਸੰਭਾਵਨਾ ਹੁੰਦੀ ਹੈ । ਇਕ ਤਾਂ ਇਹ ਹੈ ਕਿ ਐਸੇ ਚੰਗਾ ਮਰਨੇ ਵਾਲੇ ਨੂੰ 'ਸੂਰਾਮੁਣਸ' ਕਹਿ ਰਹੇ ਹਨ । ਅਰਥਾਤ ਸੱਚਾ ਬਹਾਦੁਰ ਆਦਮੀ. ਜਿਹੋ ਜਿਹੇ ਕਿ ਮਰਕੇ ਦਰਗਾਹ ਪ੍ਰਵਾਣ ਹੁੰਦੇ ਹਨ । ਉਹਨਾਂ ਦਾ ਮਰਨਾ (ਹਕੁ=) ਸੱਚਾ ਮਰਨਾ ਆਖਦੇ ਹਨ । ਆਮ ਬੀ ਕਹਾਵਤ ਹੈ: 'ਮਰਨਾ ਬਰਹੱਕ ਹੈ' । ਪਰ 'ਹਕ' ਪਦ ਉਤੇ ਗੁਰੂ ਜੀ ਕਟਾਖਯ ਸੁੱਟਦੇ ਹਨ ਕਿ ਮਰਨਾ ਤਾਂ 'ਸਚ' ਹੈ ਪਰ 'ਸੱਚਾ ਮਰਨਾ' ਹੋਰ ਹੈ । ਉਸ ਦਾ ਵੇਰਵਾ ਤੇ ਫਲ ਇਸ ਅੰਕ ਵਿਚ ਕਹਿੰਦੇ ਹਨ 'ਕਰਿ ਏਕੁ ਧਿਆਵਹਿ' ਅਤੇ 'ਊਚਾ ਨਹੀ ਕਹਣਾ ਮਨ ਮਹਿ ਰਹਣਾ' ਭਾਵ ਨਾਮ ਜਪਣਾ. ਦੁਖ ਸੁੱਖ ਦਾ ਜਰਣਾ ਤੇ ਰਜ਼ਾ ਤੇ ਰਹਿਣਾ. ਦੁਖੀ ਹੋਕੇ ਰੌਲੇ ਨਹੀਂ ਪਾਉਣੇ. ਵਾ ਵੈਲ ਨਹੀਂ ਕਰਨੇ. ਸੁਖੀ ਹੋਕੇ ਬਫਾਉਣਾ ਨਹੀਂ ਤੇ ਗੱਪੀ ਨਹੀਂ ਬਣਨਾ । ਜੇਰਾ ਕਰਨਾ ਤੇ ਉਸ ਪ੍ਰਭੂ ਨੂੰ ਜਾਣੀ ਜਾਣ ਜਾਣਕੇ ਉਸ ਦੀ ਰਜਾ ਵਿਚ ਰਾਜ਼ੀ ਰਹਿਣਾ ।

ਦੂਸਰੀ ਸੰਭਾਵਨਾ ਇਹ ਬੀ ਹੁੰਦੀ ਹੈ ਕਿ 'ਸਹੇਲੀਆਂ (=ਸਤਿਸੰਗੀਆਂ)' ਵਿਚੋਂ ਕਿਸੇ ਨੇ ਕਿਹਾ ਕਿ ਜੀ ਇਹ ਪ੍ਰਾਣੀ ਤਾਂ 'ਸੂਰਮਾ' ਸੀ. 'ਜੰਗ ਵਿਚ ਮਰਿਆ ਹੈ. ਇਹ ਤਾਂ ਬਹਿਸ਼ਤਾਂ ਨੂੰ ਸਿੱਧਾ ਜਾਏਗਾ ਤੇ ਰੰਗ ਰਲੀਆਂ ਮਾਣੇਗਾ' । ਤਾਂ ਆਪ ਨੇ ਫ਼ਰਮਾਇਆ ਕਿ ਸੂਰਮੇ ਪੁਰਖਾਂ ਦਾ ਮਰਨਾ ਬੀ ਸੱਚਾ ਮਰਨਾ ਤਾਂ ਹੈ ਜੇ 'ਪਰਵਾਨਮਰਨਾ' ਹੋਵੇ । ਪਰਵਾਨ ਮਰਨਾ ਉਹ ਹੈ ਕਿ 'ਕਰਿ ਏਕੁ ਧਿਆਵਹਿ' । ਜੋ ਮਰਨਾ ਜੰਗ ਵਿਚ ਮਰਨੇ ਦਾ ਤੁਸਾਂ ਕਿਹਾ ਹੈ ਉਸਦਾ ਫਲ ਬਹਿਸ਼ਤਾਂ ਦੇ ਭੋਗ ਤੁਸਾਂ ਦੱਸੇ ਹਨ. ਓਹਨਾਂ ਭੋਗਾਂ ਨੇ ਮੁੱਕਣਾ ਹੈ. ਮੁੱਕਣਦਾ ਭੈ ਬਹਿਸ਼ਤਾਂ ਵਿਚ ਬੀ ਨਾਲ ਰਹਿੰਦਾ ਹੈ । ਇਹ ਮਰਨਾ ਜੋ ਅਸੀਂ ਕਹਿ ਰਹੇ ਹਾਂ ਸਾਈਂ ਸਿਮਰਨ ਵਾਲਾ. ਏਹ ਸਾਰੇ ਭੈ ਦੂਰ ਕਰਦਾ ਹੈ. ਦਰਗਾਹੇ ਪੱਤਿ ਨਾਲ ਲੈਜਾਂਦਾ ਹੈ. ਫੇਰ ਬਹਿਸ਼ਤਾਂ ਤੋਂ ਗਿਰਾਉ ਆਦਿ ਦੇ ਦੁੱਖ ਨਹੀਂ ਹੁੰਦੇ । ਸੋ ਬਹਾਦਰ ਪੁਰਖਾਂ ਨੂੰ ਬੀ ਨਾਮ ਜਪਣਾ ਚਾਹੀਏ ਜੋ ਮਰਕੇ ਦਰਗਾਹੇ ਪਰਵਾਣ ਹੋਣ ਤੇ ਜਨਮ ਮਰਨ ਕੱਟ ਜਾਏ ।

ਅੰਕ ੪— ਹੁਣ ਇਕ ਹੋਰ ਮਿਸਾਲ ਦੇਕੇ ਵਾਲੇਵੇ ਦੇ ਰੋਣ ਨੂੰ ਨਿਸ਼ਫਲ ਦੱਸਦੇ ਹਨ । ਸੰਸਾਰ ਨੂੰ ਖੇਲ ਦਸਦੇ ਹਨ । ਕਿਸੇ ਖੇਲ ਤਮਾਸ਼ੇ ਵਿਚ ਕੋਈ ਮਰ ਜਾਏ ਤਾਂ. ਜੋ ਜਾਣਦੇ ਹਨ ਕਿ ਇਹ ਖੇਲ ਹੈ. ਕੋਈ ਨਹੀਂ ਰੋਂਦੇ. ਕਿਉਂਕਿ ਓਹ ਜਾਣਦੇ ਹਨ ਕਿ ਏਥੇ ਸਚਮੁਚ ਕੋਈ ਨਹੀਂ ਮਰਦਾ । ਫੇਰ ਸੰਸਾਰ ਜਦ ਮਤਲਬ ਹੀ ਖੇਲ ਮਾਤ੍ਰ ਹੈ ਤਾਂ ਮਰਨਾ ਬੀ ਖੇਲ ਮਾਤ੍ਰ ਹੀ ਹੈ । ਇਹ ਖੇਲ ਕਿਸ ਦਾ ਹੈ? ਮਾਲਿਕ ਦਾ. ਖੇਲ ਨੂੰ ਖੇਲ ਕੌਣ ਦੇਖਦਾ ਹੈ ? ਓਹ ਆਪਣੇ ਖੇਲ ਨੂੰ ਆਪ ਦੇਖਦਾ ਹੈ । ਉਹ ਖੇਲ ਦਾ ਰਚਣਹਾਰ ਹੈ ਤੇ ਇਸ ਦੇ ਚਲੇ ਰਹਿਣ ਦਾ ਪ੍ਰਬੰਧ ਕਰਤਾ ਹੈ. ਜੋ ਉਹ ਅਪਣੀ ਕੁਦਰਤ ਦੁਆਰਾ ਕਰਦਾ ਹੈ ਤੇ ਕੁਦਰਤ ਦੁਆਰਾ ਉਤਰ ਦੇਂਦੇ ਹਨ 'ਜਿਨਿ ਕੀਆ ਸੋ ਜਾਣੈ' ਸੋ ਆਪ ਦੇਖਦਾ. ਆਪ ਸਮਝਦਾ ਆਪ ਅਪਣੇ ਹੁਕਮ ਨੂੰ ਹੁਕਮ ਜੋ ਉਸ ਨਾਲ ਅਭੇਦ ਹੈ ਕੀ ਹੈ ? ਤੇ ਕਿਉਂ ਹੈ । ਹੁਕਮ ਕਿਉਂ ਨਹੀਂ ਕਿਹਾ ਜਾਂਦਾ ? ਉੱਤਰ ਦੇਂਦੇ ਹਨ ਕਿ ਉਸ ਦਾ ਰੂਪ ਅਪਾਰ ਹੈ. ਅਨੰਤ ਹੈ. ਅਨੰਤ ਹੋਣ ਕਰਕੇ ਅਨੰਤ ਰੂਪ ਵਾਲਾ ਹੀ ਅਨੰਤ ਹੁਕਮ ਨੂੰ ਜਾਣ ਸਕਦਾ ਹੈ. ਅੰਤ ਵਾਲਾ ਨਹੀਂ ਜਾਣ ਸਕਦਾ । ਸੋ ਸਿੱਟਾ ਕੱਢਦੇ ਹਨ ਜੋ ਸ਼ੁਰੂ ਅੰਕ ਵਿਚ ਬੀ ਕਿਹਾ ਸੀ ਕਿ ਸੰਸਾਰ ਇਕ ਖੇਲ ਹੈ. ਇਸ ਦਾ ਮਰਨ ਆਦਿ ਤੇ ਰੋਣਾ ਬਿਰਥਾ ਹੈ । ਹੁਣ ਕੁਦਰਤੀ ਸਿੱਟਾ ਇਹ ਨਿਕਲਿਆ ਕਿ ਖੇਲ ਯਾ ਬਾਜ਼ੀ ਰਚਣ ਵਾਲੇ ਨਾਲ ਨੇਹੁ ਲਾਓ. ਉਹ ਅਮਰ ਹੈ. ਉਸ ਨਾਲ ਪਜਾਰ ਕਰਦੇ ਉਸ ਨੂੰ ਪ੍ਰਾਪਤ ਹੋ ਜਾਓ

ਤੇ ਸਦਾ ਸੁਖੀ ਹੋ ਜਾਓ।

ਕਹਿ ਰਵਿਦਾਸ ਬਾਜੀ ਜਗੁ ਭਾਈ।।
ਬਾਜੀਗਰ ਸਉ ਮੋੁਹਿ ਪ੍ਰੀਤਿ ਬਣਿਆਈ।। [ਆਸਾ ਰਵਿਦਾਸ-੬

ਸੋ ਬਾਣੀ ਵਿਚ ਜਗਤ ਬਾਜ਼ੀ ਦਾ ਬਾਜ਼ੀਗਰ ਅਕਸਰ ਵਾਹਿਗੁਰੂ ਜੀ ਨੂੰ ਲਿਆ ਹੈ:—

ਬਾਜੀਗਰਿ ਇਕ ਬਾਜੀ ਪਾਈ। ਪੂਰੇ ਗੁਰ ਤੇ ਨਦਰੀ ਆਈ।।

[ਮਾਰੂ ਮ: ੩. ਸੋਲਹਾ-੧੯]

ਪੁਨਾ—ਬਾਜੀਗਰ ਡੰਕ ਬਜਾਈ।। ਸਭ ਖਲਕ ਤਮਾਸੇ ਆਈ।।
ਬਾਜੀਗਰ ਸ੍ਵਾਂਗੁ ਸਕੇਲਾ।। ਅਪਨੇ ਰੰਗ ਰਵੈ ਅਕੇਲਾ।।

[ਸੋਰਠਿ ਕਬੀਰ ਜੀ-੪]

ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਜੀਗਰ 'ਜੀਵ' ਨੂੰ ਬੀ ਵਰਣਨ ਕੀਤਾ ਹੈ। ਯਥਾ—
ਐਥੇ ਗੋਇਲੜਾ ਦਿਨ ਚਾਰੇ।। ਖੇਲੁ ਤਮਾਸਾ ਧੁੰਧੂਕਾਰੇ।।
ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ।।੯।। [ਮਾਰੂ ਮ:੧. ਸੋਲਹਾ—੩]

ਪਰ ਉਪਰਲੀ ਅਲਾਹਣੀ ਦੇ ਅੰਕ ੪ ਵਿਚ 'ਬਾਜੀ ਹੈ ਇਹੁ ਸੰਸਾਰੋ' ਫੁਰਮਾਕੇ ਕਹਿਣਾ 'ਕੀਤਾ ਵੇਖੈ ਸਾਹਿਬੁ ਆਪਣਾ' ਨਿਸਚੇ ਕਰਾਉਂਦਾ ਹੈ ਕਿ ਏਥੇ ਭਾਵ ਬਾਜੀ ਦੇ ਬਾਜੀਗਰ ਤੋਂ ਵਾਹਿਗੁਰੂ ਜੀ ਦਾ ਹੀ ਹੈ।

ਬਾਜੀ ਤੋਂ ਭਾਵ ਨਾਟਕ ਯਾ ਆਮ ਖੇਲ ਤਮਾਸ਼ੇ ਬੀ ਲਈਦਾ ਹੈ. ਪਰ ਬਾਜੀ ਦਾ ਆਮ ਅਰਥ ਉਹੋ ਹੈ ਜੋ ਖੇਲ ਤਮਾਸ਼ੇ ਕਿ ਬਾਜੀਗਰ ਦੱਸਦੇ ਹਨ। ਭਾਵ ਹੁੰਦਾ ਹੈ ਤਮਾਸ਼ਾ ਮਾਤ੍ਰ. ਜਿਨ੍ਹਾਂ ਦਿੱਸਦੀ ਸ਼ਕਲ ਅਸਲ ਨਹੀਂ ਹੁੰਦੀ।

**ਨਿਰੁਕ੍ਤ**—ਸਹੇਲੀਹੋ—ਸਖੀਓ ! ਭਾਵ ਹੈ ਸਤਿਸੰਗੀਓ !
ਬਿਰਹਾ ਤਨ ਕਾ—ਵੇਰਵਾ ਵਿਆਖਯਾ ਵਿਚ ਆ ਚੁਕਾ ਹੈ। ਨਿਹਾਲਿਹ—ਦੇਖੀਏ।
ਭੇਟੈ ਸਿਉ—ਵਿਆਖਯਾ ਵਿਚ ਵੇਰਵਾ ਆ ਚੁਕਾ ਹੈ।
ਮੁਣਸਾ ਸੂਰਿਆ—ਸੂਰਮੇ ਮਨੁਖਾਂ ਦਾ। ਹਕੁ—ਸਚ ਹੈ।
ਪਰਵਾਣੇ—ਕਬੂਲ ਹੋਵੇ। ਦਰਗਾਹੇ ਮਨਜ਼ੂਰ ਹੋਵੇ।
ਜਾਣੈ—ਜਾਣਦਾ ਹੈ। ਜਾਣੋ—ਜਾਣਨਹਾਰ।
ਬਾਜੀ—[ਫ਼ਾ:, ਬਾਜ਼ੀ] ਖੇਲ। ਅਕਸਰ ਉਹ ਖੇਲ ਜੋ ਬਾਜ਼ੀਗਰ ਦਿਖਾਲਦੇ ਹਨ।
ਧਾਰਣ ਧਾਰੇ—ਰਚੀ ਹੋਈ ਨੂੰ ਸੰਭਾਲਦਾ ਹੈ।
ਅਪਾਰੋ—ਪਾਰ ਰਹਿਤ। ਬੇਅੰਤ।

## [ਵਡਹੰਸੁ ਮਹਲਾ ੧, ਅਲਾਹਣੀ—੩]

| ਮੂਲ | ਅਰਥ |
|---|---|
| ਵਡਹੰਸੁ ਮਹਲਾ ੧ ਦਖਣੀ।। ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ।। ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ।। ਦੁਇ ਪੁੜ | (ਜੋ) ਸੱਚ (=ਸਰੂਪ) ਸਿਰਜਣਹਾਰ ਹੈ (ਉਹੀ) ਸੱਚ (=ਸਰੂਪ) ਪਾਲਣਹਾਰ ਹੈ. (ਉਸੇ ਨੂੰ) ਸੱਚਾ (=ਸਦਾ ਰਹਿਣੇ ਵਾਲਾ) ਜਾਣੀਏ। ਜਿਸ ਨੇ ਅਲਖ ਆਪਣੇ ਆਪ ਨੂੰ (ਨਿਰਗੁਣ ਤੋਂ ਸਰਗੁਣ ਰੂਪ ਵਿਚ) ਸਾਜਿਆ (ਤੇ ਫੇਰ) ਸੱਚਾ ਹੈ. ਅਲਖ ਹੈ ਤੇ ਅਪਾਰ ਹੈ. (ਜਿਸ ਨੇ) ਦੋ ਪੁੜ ਜੋੜਕੇ ਵਿਛੋੜੇ ਹਨ. |

ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ ।। ਸੂਰਜੁ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ।।੧।।

(ਪਰ ਇਨ੍ਹਾਂ ਗੱਲਾਂ ਦੀ ਸਮਝ) ਗੁਰੂ ਬਿਨਾ (ਨਹੀਂ ਪੈਂਦੀ) ਘੋਰ ਹਨੇਰਾ ਰਹਿੰਦਾ ਹੈ । (ਉਸੇ ਨੇ ਹੀ) ਸੂਰਜ ਤੇ ਚੰਦ ਕੀਤੇ ਹਨ, ਦਿਨ ਤੇ ਰਾਤ ਲਈ (ਤੇ ਉਨ੍ਹਾਂ ਦੀ) ਚਾਲ ਨੂੰ (ਆਪ) ਵੀਚਾਰਦਾ ਹੈ ।। ੧ ।।

ਸਚੜਾ ਸਾਹਿਬੁ ਸਚੁ ਤੂ ਸਚੜਾ ਦੇਹਿ ਪਿਆਰੋ ।। ਰਹਾਉ ।।

[ਅਰਦਾਸ] ਸੱਚਾ ਸਾਹਿਬ (ਹਾਂ) ਤੂੰ ਹੀ ਸੱਚ ਹੈਂ, (ਮੈਨੂੰ) (ਆਪਣਾ) ਸੱਚਾ ਪਿਆਰ ਦੇਹ ।। ਰਹਾਉ ।।

ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ।। ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ।। ਖਾਣੀ ਬਾਣੀ ਤੇਰੀਆ ਦੇਹਿ ਜੀਆ ਆਧਾਰੋ ।। ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ ।।੨।।

ਤੂੰ ਹੀ (ਧਰਤੀ=) ਸ੍ਰਿਸ਼ਟੀ ਸਾਜੀ ਹੈ (ਜੋ) ਦੁੱਖ ਸੁੱਖ ਦੇਵਣਹਾਰੀ ਹੈ, ਨਾਰੀ ਪੁਰਖ (ਤੁਸਾਂ) ਬਣਾਏ ਹਨ, (ਜੋ) ਮਾਯਾ ਵਿਹੁ ਦੇ ਮੋਹ ਪਿਆਰ ਵਿਚ ਵਰਤ ਰਹੇ ਹਨ। (ਚਾਰ) ਖਾਣੀਆਂ, (ਚਾਰ) ਬਾਣੀਆਂ (ਬੀ) ਤੇਰੀਆਂ (ਰਚਿਤ ਹਨ), ਜੀਵਾਂ ਨੂੰ ਆਧਾਰ ਬੀ ਤੂੰ ਹੀ ਦੇਣੇ ਵਾਲਾ ਹੈਂ । (ਤੂੰ) ਕੁਦਰਤ ਨੂੰ ਆਪਣਾ ਤਖਤ ਬਣਾਇਆ ਹੈ, (ਇਸ ਤਖ਼ਤ ਤੇ ਬੈਠਕੇ) ਸੱਚ ਦੁਆਰਾ (ਸਭ ਦੇ) ਫੈਸਲੇ ਕਰਨੇ ਵਾਲਾ ਬੀ ਤੂੰਹੋਂ ਹੈਂ ।। ੨ ।।

ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ ।। ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ।। ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ ।। ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ ।। ੩ ।।

ਆਵਾਗਵਣ ਬੀ (ਤੂੰਹੋਂ) ਰਚਿਆ ਹੈ (ਤੇ ਇਸ ਤੋਂ ਖਲਾਸੀ ਦੇਕੇ ਜੀਵ ਨੂੰ) ਥਿਰ ਕਰ ਦੇਣ ਵਾਲਾ (ਬੀ) ਤੂੰਹੋਂ ਹੈਂ । (ਨਹੀਂ ਤਾਂ ਇਹ) ਜੀਵ ਵਿਕਾਰਾਂ ਵਿਚ ਬੱਝਾ ਹੋਇਆ ਆਉਣ ਜਾਣ (ਅਰਥਾਤ) ਜੰਮਣ ਮਰਣ ਵਿਚ (ਬੇਬਸ ਹੋ ਗਿਆ) ਹੈ । (ਇਸ) ਭੈੜੇ (ਹੋਏ ਨੇ) ਨਾਮ ਨੂੰ ਭੁਲਾ ਛਡਿਆ ਹੈ, ਇਸ (ਵਿਕਾਰਾਂ ਵਿਚ) ਡੁਬੇ ਹੋਏ ਦਾ (ਹੁਣ) ਕੀਹ ਇਲਾਜ* ? (ਇਹ ਹੁਣ) ਔਗੁਣਾਂ ਦਾ ਵਪਾਰੀ (ਹੋ ਗਿਆ ਹੈ, ਇਸ ਨੇ) ਗੁਣ ਛਡਕੇ ਜ਼ਹਿਰ (ਜੁ) ਲੱਦ ਲਈ ਹੈ ।। ੩ ।।

ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ।। ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣ ਹਾਰੋ ।। ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿਕਾਰੋ ।। ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ ।। ੪ ।।

(ਇਸ ਹਿਸਾਬ) ਉਨ੍ਹਾਂ ਪਿਆਰਿਆਂ ਨੂੰ ਸੱਚੇ ਕਰਤਾਰ ਦੇ ਹੁਕਮ ਨਾਲ ਸੱਦੇ ਆ ਗਏ । (ਕਿਸ ਕਰਤਾਰ ਦੇ ਹੁਕਮ ਨਾਲ ? ਉੱਤਰ:) ਜੋ ਵਿਛੁੜਿਆਂ ਨੂੰ ਮੇਲਣਹਾਰ ਹੈ, (ਹੁਣ ਉਸੇ ਦੇ ਹੁਕਮ ਨਾਲ ਨਾਰੀ ਤੇ ਪੁਰਖ=) ਵਹੁਟੀ ਗੱਭਰੂ ਵਿਛੁੜ ਗਏ ਹਨ। (ਵਿਛੋੜਦੇ ਹਨ ਆਕੇ ਜਮ, ਜੋ ਸੱਚੀ) ਸਰਕਾਰ ਦੇ ਹੁਕਮ ਦੇ ਬੱਧੇ ਹੋਏ (ਹੁੰਦੇ ਹਨ, ਓਹ) ਨਹੀਂ ਜਾਣਦੇ (ਕਿ ਜਿਸ ਨੂੰ ਮਾਰਨ ਲਗੇ ਹਾਂ ਉਹਦਾ) ਰੂਪ ਸੁਹਣਾ ਹੈ (ਕਿ ਕੋਝਾ), ਨਾ (ਓਹ) ਬਾਲਕ ਬਿਰਧ ਜਾਣਦੇ ਹਨ, (ਓਹ ਤਾਂ ਪਿਆਰਿਆਂ ਦੇ) ਪਿਆਰ ਨੂੰ ਪਿਆਰ ਤੋਂ ਤੋੜ ਦੇਂਦੇ ਹਨ ।। ੪ ।।

ਨਉ ਦਰ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ।। ਸਾ ਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ

(ਐਉਂ ਜਦ ਕੋਈ ਮਰਦ ਮਰ ਗਿਆ ਤਦ) ਸੱਚੇ ਦੇ ਹੁਕਮ ਨਾਲ (ਸਰੀਰ ਦੇ) ਨੌਂ ਦਰਵਾਜ਼ੇ ਬੰਦ ਹੋ ਗਏ, ਜੀਵ ਅਸਮਾਨਾਂ ਨੂੰ (ਉਡ) ਗਿਆ, (ਉਸ ਦੀ) ਝੂਠੀ (ਦੇਹ ਵਿਚ ਪਜਾਰ

* (ਅ) 'ਵੱਸ' ਬੀ ਅਰਥ ਕਰਦੇ ਹਨ। ਅਰਥਾਤ ਇਸ ਦੇ ਹੁਣ ਕੀਹ ਵੱਸ; ਪਰ 'ਚਾਰਹ' ਪਦ ਦਾ ਅਰਥ ਫਾਰਸੀ ਵਿਚ ਇਲਾਜ ਵਿਸ਼ੇਸ਼ ਹੈ ।

ਅੰਙਨੜੇ ਬਾਰੇ ।। ਸੁਰਤਿ ਮੁਈ ਮਰੁ ਮਾਈਏ ਮਹਲ ਰੁੰਨੀ ਦਰਬਾਰੇ ।। ਰੋਵਹੁ ਕੰਤ ਮਹੇਲੀਹੋ ਸਚੇ ਕੇ ਗੁਣ ਸਾਰੇ ।। ੫ ।।

ਹੋਣ ਕਰਕੇ ਦੇਹ ਦੇ) ਛੁਟ ਜਾਣ ਤੇ ਮੁੱਠੀ ਹੋਈ ਇਸਤ੍ਰੀ (ਹੁਣ) ਵਿਧਵਾ* ਹੋ ਗਈ ਹੈ, (ਭਾਵੇਂ ਓਹੋ ਦੇਹ) ਮੋਈ ਹੋਈ (ਅਜੇ) ਵਿਹੜੇ ਵਿਚ ਦਰਵਾਜ਼ਿਓ (ਅੰਦਰ ਹਾਂ) ਪਈ ਹੈ। (ਹਾਂ) ਸੁਰਤ ਮੋਈ ਹੈ, (ਕਿਹੜੀ?) ਮਾਇਆ ਵਾਲੀ (ਸੁਰਤ) ਮਰੀ ਹੈ, ਤੇ ਇਸਤ੍ਰੀਆਂ ਦਰ ਦੇ ਬੂਹੇ ਅੱਗੇ (ਬੈਠੀਆਂ) ਰੋ ਰਹੀਆਂ ਹਨ। (ਪਰ) ਹੇ ਕੰਤ ਦੀਓ ਮਹੇਲੀਓ ! ਤੁਸੀਂ ਸੱਚੇ ਦੇ ਗੁਣ ਯਾਦ ਕਰਦਿਆਂ (ਪ੍ਰੇਮਾ ਭਗਤੀ ਵਿਚ) ਰੋਵੋ ।। ੫ ।।

ਜਲਿ ਮਲਿ ਜਾਨੀ ਨਾਵਾਲਿਆ ਕਪੜਿ ਪਟਿ ਅੰਬਾਰੇ ।। ਵਾਜੇ ਵਜੇ ਸਚੀ ਬਾਣੀਆ ਪੰਚ ਮੁਏ ਮਨੁ ਮਾਰੇ ।। ਜਾਨੀ ਵਿਛੁੰਨੜੇ ਮੇਰਾ ਮਰਣੁ ਭਇਆ ਧ੍ਰਿਗੁ ਜੀਵਣੁ ਸੰਸਾਰੇ ।। ਜੀਵਤੁ ਮਰੈ ਸੁ ਜਾਣੀਐ ਪਿਰ ਸਚੜੈ ਹੇਤਿ ਪਿਆਰੇ ।। ੬ ।।

[ਮੁਰਦੇ ਦਾ ਅੰਤਮ ਨਕਸ਼ਾ ਬੰਨ੍ਹਦੇ ਹਨ] (ਫੇਰ) ਪਿਆਰੇ ਨੂੰ (ਭਾਵ ਮੁਰਦਾ ਦੇਹੀ ਨੂੰ) ਜਲ ਨਾਲ ਮਲ ਮਲਕੇ ਨੁਹਾਇਆ (ਤੇ ਫੇਰ ਸੂਤੀ ਤੇ) ਰੇਸ਼ਮ ਦਿਆਂ ਕਪੜਿਆਂ ਵਿਚ (ਲਪੇਟਿਆ) (ਤੇ ਤੁਰ ਪਏ; ਹੁਣ) ਸੱਚੀ ਬਾਣੀ ਦੀ ਆਵਾਜ਼ (ਮਾਨੋਂ) ਵੱਜ ਪਈ, (ਭਾਵ ਸਾਰੇ ਬੋਲ ਪਏ 'ਰਾਮ ਨਾਮ ਸਤਿ ਹੈ', ਸੋ ਇਸ ਵੇਲੇ ਸਭ ਤੇ ਆਰਜ਼ੀ ਵੈਰਾਗ ਛਾ ਜਾਂਦਾ ਹੈ, ਪੰਜੇ (ਸਨਬੰਧੀ: ਮਾਂ, ਪਿਉ, ਭਰਾ, ਇਸਤ੍ਰੀ, ਪੁਤ੍ਰ ਆਖਦੇ ਹਨ: ਅਸੀਂ) ਮਾਨੋਂ ਮਾਰੇ ਗਏ, ਮਰ ਗਏ (ਤੇ ਮਾਨੋਂ ਤ੍ਰੀਮਤ ਕਹਿੰਦੀ ਹੈ:) ਪਜਾਰੇ ਜੀ ਵਿਛੁੜ ਗਏ, (ਇਹ ਤਾਂ) ਮੇਰਾ ਮਰਨ ਹੋ ਗਿਆ ਹੈ, (ਹੁਣ ਪਿਛੇ) ਜਗਤ ਵਿਚ (ਮੇਰੇ) ਜੀਵਣ ਨੂੰ ਧ੍ਰਿਗ ਹੈ। (ਪਰ ਜੇ ਕੋਈ) ਜੀਵਤ ਭਾਵ ਤੋਂ ਮਰੇ ਤਾਂ ਜਾਣਿਆ ਜਾਏ ਕਿ ਉਹ ਪਿਆਰੇ ਪਤੀ ਦੇ ਸੱਚੇ ਪ੍ਰੇਮ ਵਿਚ ਹੈ ।। ੬ ।।

ਤੁਸੀ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ ।। ਹਉ ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣ ਕਾਰੇ ।। ਘਰਿ ਘਰਿ ਕੰਤੁ ਮਹੇਲੀਆ ਰੂੜੈ ਹੇਤਿ ਪਿਆਰੇ ।। ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ ।। ੭ ।।

ਹੇ ਰੋਣ ਲਈ ਆਈਓ ! ਤੁਸੀਂ ਗਈਆਂ (ਖ਼ੂਬ) ਰੋਵੋ, (ਕਿਉਂਕਿ ਤੁਸੀਂ) ਝੂਠੇ ਸੰਸਾਰ ਵਿਚ ਠੱਗੀਆਂ ਹੋ। (ਸੱਚੇ) ਪਤੀ ਨੂੰ ਛਡ ਬੈਠੀਆਂ ਹੋ ਤੇ ਪਤੀ ਹੀਣੀਆ (ਹੋਕੇ ਝੂਠੇ) ਧੰਦਿਆਂ ਵਿਚ ਭੱਜੀਆਂ ਫਿਰਦੀਆਂ ਹੋ। (ਭੁਲੱਕੜੋ ! ਸੱਚਾ) ਪਤੀ ਤਾਂ ਘਰ ਘਰ ਵਿਚ ਹੈ, (ਉਸ ਦੀਆਂ ਸਭੇ) ਇਸਤ੍ਰੀਆਂ ਹਨ, (ਪਰ ਜੋ) ਉਸ ਪਿਆਰੇ ਦੇ (ਹੇਤਿ=) ਹਿਤ ਵਿਚ ਹੈ (ਉਹੋ ਰੂੜੈ=) ਸੁੰਦਰ ਹੈ। (ਸੋ) ਮੈਂ (ਤਾਂ) ਸੱਚੇ ਪਤੀ ਦਾ ਸਲਾਹੁਣਾ (ਕੀਤਾ ਹੈ, ਹਾਂ) ਮੈਂ ਉਸ ਦਾ ਨਾਮ ਚਿਤਾਰ (=ਯਾਦ ਕਰ ਕਰਕੇ) ਆਨੰਦ (ਮਾਣਨ) ਵਾਲੀ ਹੋ ਰਹੀ ਹਾਂ ।। ੭ ।।

ਗੁਰਿ ਮਿਲਿਐ ਵੇਸੁ ਪਲਟਿਆ ਸਾ ਧਨ ਸਚੁ ਸੀਗਾਰੋ ।। ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ ।। ਬਈਅਰਿ ਨਾਮਿ ਸੁਹਾਗਣੀ ਸਚੁ ਸਵਾਰਣਹਾਰੋ ।।

[ਪ੍ਰਸ਼ਨ: ਇਹ ਜੁਗਤ ਕਿਵੇਂ ਆਈ ? ਉੱਤਰ:] ਗੁਰੂ ਨੂੰ ਮਿਲਕੇ (ਮੇਰਾ) ਵੇਸ ਬਦਲ ਗਿਆ, (ਭਾਵ ਝੂਠ ਨਾਲ ਹਿਤ ਦੀ ਥਾਂ ਸੱਚੇ ਨਾਲ ਪ੍ਰੇਮ ਦਾ ਸੁਭਾਵ ਬਣ ਗਿਆ, ਹਾਂ, ਇਸ) ਇਸਤ੍ਰੀ ਦਾ (ਭਾਵ ਮੇਰਾ) ਸ਼ਿੰਗਾਰ (ਹੀ) 'ਸੱਚ' ਹੋ ਗਿਆ। (ਹੁਣ ਹੇ) ਸਹੇਲੀਓ ! ਆਓ ਮਿਲੋ (ਤੇ ਮਿਲਕੇ) ਸਿਰਜਣਹਾਰ ਨੂੰ ਸਿਮਰੋ। (ਹਾਂ) ਨਾਮ ਦੁਆਰਾ (ਹੀ ਜੀਵ ਰੂਪੀ ਇਸਤ੍ਰੀ) ਸੁਹਾਗਣ (ਬਈਅਰ=) ਇਸਤ੍ਰੀ (ਬਣਦੀ ਹੈ,

* ਵਿਧਣੀਆਂ = ਬਿਨਾ ਧਨੀ ਅਰਥਾਤ ਬਿਨਾ ਪਤੀ ਦੇ। ਵਿਧਵਾ (ਅ) ਵਿਧਣ ਦਾ ਅਰਥ 'ਦੁਖੀ' ਬੀ ਹੈ।

| | |
|---|---|
| ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ ।। ੮ ।। ੩ ।। | ਉਸੇ ਨੂੰ) ਸੱਚ (=ਸੱਚਾ ਵਾਹਿਗੁਰੂ) ਸੁਆਰਨ ਵਾਲਾ ਹੁੰਦਾ ਹੈ। (ਸੋ ਹੇ ਬੀਬੀਓ ! ਜੀਵਾ ਨਾਲ) ਬਿਰਹੋਂ ਵਾਲਾ ਗੀਤ ਨਾ ਗਾਵੋ. (ਉਸ ਦੀ ਥਾਂ) ਬ੍ਰਹਮ ਦਾ ਵੀਚਾਰ ਕਰੋ. (ਸ੍ਰੀ ਗੁਰੂ) ਨਾਨਕ (ਦੇਵ ਜੀ ਫੁਰਮਾਉਂਦੇ ਹਨ) ੮ ।।੩ ।। |

**ਵਯਾਖਯਾ**—ਅੰਕ ੧—ਰਚਨਾ ਦਾ ਵਰਣਨ ਹੈ. ਪਹਿਲਾਂ ਆਪੀ ਨੇ ਆਪ ਨੂੰ ਰਚਿਆ। ਨਾ ਵਰਣਨ ਹੋ ਸਕਣ ਵਾਲੇ ਰੂਪ ਰੇਖ ਰੰਗ ਤੋਂ ਨਿਆਰੇ ਸਤਯ ਸਰੂਪ ਪ੍ਰਭੂ ਨੇ ਆਪ ਨੂੰ ਰਚਿਆ. ਭਾਵ ਸਦਾ ਸਤਿ ਰਹਿੰਦੇ ਹੋਏ. ਸਦਾ ਇਕ ਰਹਿੰਦੇ ਹੋਏ. ਸਦਾ ਅਪਾਰ ਰਹਿੰਦੇ ਹੋਏ. ਇਨਸਾਨੀ ਸਮਝ ਤੋਂ ਅਲਖ ਰਹਿੰਦੇ ਹੋਏ ਅਪਣਾ ਰੂਪ ਆਪ ਰਚਿਆ। ਭਾਵ ਆਪ ਨੂੰ ਰਚਣਹਾਰ ਤੇ ਸਰਬ ਸ਼ਕਤੀ ਮਾਨ ਅਰੂਪ ਰੂਪ ਵਿਚ ਆਂਦਾ। ਜੈਸਾ ਕਿ ਆਸਾ ਦੀ ਵਾਰ ਵਿਚ ਫੁਰਮਾਯਾ ਹੈ:—

ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ।।
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ।।[ਵਾਰ ਆਸਾ ਮਹਲਾ ੧-੧]

ਇਸ ਅਲਾਹਣੀ ਵਿਚ 'ਦੁਯੀ ਕੁਦਰਤਿ' ਦਾ ਕੁਛ ਕ੍ਰਮ ਦੱਸਦੇ ਹਨ ਕਿ ਪਹਿਲੋਂ ਕਰਤਾ ਪੁਰਖ ਨੇ ਉਹ ਕੁਦਰਤ ਸਾਜੀ. ਜਿਸ ਵਿਚ ਪ੍ਰਕ੍ਰਿਤੀ ਅਨਿਖੜਵੇਂ ਜੇਹੇ ਰੂਪ ਵਿਚ ਸੀ। ਉਸ ਨੂੰ ਦੋ ਵਿਚ ਵੰਡਿਆ. ਇਕ ਨਿੱਗਰ ਪ੍ਰਕ੍ਰਿਤੀ. ਦੂਜੇ ਆਕਾਸ਼ (Space) ਜਿਸ ਵਿਚ ਨਿੱਗਰ ਪ੍ਰਕ੍ਰਿਤੀ ਅਪਣਾ ਕੰਮ ਕਰ। ਅਕਾਸ਼ ਤੋਂ ਭਾਵ ਨੀਲਾ ਸਰਪੋਸ਼ ਨਹੀਂ ਪਰ ਸਪੇਸ (Space) ਹੈ. ਜੈਸਾ ਕਿ ਫੁਰਮਾਯਾ ਹੈ:—

ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ।।
ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ।।

[ਗੋਂਡ ਕਬੀਰ ਜੀ-੩]

ਇਥੇ ਗਗਨ ਤੋਂ ਭਾਵ ਫਿਲਾਸਫੀ ਦਾ ਆਕਾਸ਼ ਹੈ. ਜਿਸ ਨੂੰ ਅੰਗ੍ਰੇਜ਼ੀ ਵਿਚ (Space) ਆਖਦੇ ਹਨ. ਜਿਸ ਨੂੰ ਵਯਾਪਕਤਾ ਦੇ ਦ੍ਰਿਸ਼ਟਾਂਤ ਵਿਚ ਵਰਤਿਆ ਕਰਦੇ ਹਨ। ਕਿ ਜਿਵੇਂ ਘੜੇ ਦੇ ਫੁੱਟਣ ਨਾਲ ਘੜੇ ਦੇ ਵਿਚਲਾ ਆਕਾਸ਼ ਕਿਤੇ ਨਹੀਂ ਜਾਂਦਾ. ਤਿਵੇਂ ਵਯਾਪਕ ਬ੍ਰਹਮ ਸਰੀਰ ਫੁੱਟਣ ਨਾਲ ਕਿਤੇ ਨਹੀਂ ਜਾਂਦਾ।

ਸੋ ਦੋ ਪੁੜ ਤੋਂ ਗੁਰੂ ਜੀ ਦੀ ਮੁਰਾਦ ਵਯਾਪਕ ਆਕਾਸ਼ ਤੇ ਉਸ ਵਿਚ ਚੰਦ. ਸੂਰ. ਧਰਤੀ ਤਾਰੇ ਆਦਿ ਸਾਰੀ ਨਿੱਗਰ ਦਿੱਸਦੀ ਪ੍ਰਕ੍ਰਿਤੀ ਤੋਂ ਹੈ ਸੋ ਨਿੱਗਰ ਦਿੱਸਦੀ ਪ੍ਰਕ੍ਰਿਤੀ ਤੇ ਅਕਾਸ਼ ਦੋ ਪੁੜ ਕਹੇ ਜੋ ਪਹਿਲੋਂ ਕਿਸੇ ਅਨਿਖੜਵੇਂ ਰੂਪ ਵਿਚ ਰਚੇ ਸਨ। ਫੇਰ ਓਹ ਦੋ ਵਿਚ ਵੰਡੇ ਗਏ: ਤਾਂ ਜੋ ਅਕਾਸ਼ ਵਿਚ ਨਿਗਰ ਵਸਤੂ ਕੰਮ ਕਰੇ।

ਅੰਕ ੨ — ਹੁਣ ਇਹ ਧਰਤੀ ਲੈਂਦੇ ਹਨ ਕਿ ਇਹ ਧਰਤੀ ਰਚੀ ਜੋ ਸੁੱਖ ਬੀ ਦੇਂਦੀ ਹੈ ਤੇ ਦੁੱਖ ਦੇ ਸਾਮਾਨ ਬੀ ਏਥੇ ਹੀ ਹਨ। ਉਹੋ ਅੰਨ ਜੀਵ ਨੂੰ ਪਾਲਦਾ ਹੈ. ਉਹੋ ਵਧੀਕ ਖਾਧਾ ਪੀੜਾ ਦੇਂਦਾ ਹੈ। ਉਹੋ ਸੰਖੀਆ ਜਾਨ ਮਾਰਦਾ ਹੈ. ਉਹੋ ਅਤਿ ਥੋੜਾ ਖਾਧਾ ਰੋਗ ਨਾਸ਼ ਕਰਦਾ ਹੈ। ਇਸ ਧਰਤੀ ਤੇ ਪੁਰਖ ਇਸਤ੍ਰੀ ਸਾਜੇ. ਉਹਨਾਂ ਵਿਚ ਪਿਆਰ ਪਾਇਆ। ਇਹ ਪਿਆਰ ਨਿਸ਼ਕਾਮ ਕਰੋ ਤਾਂ ਸੁਖਦਾਈ ਹੈ. ਰਬ ਜੀ ਨਾਲ ਕਰੋ ਤਾਂ ਮੁਕਤੀ ਦਾ ਦਾਤਾ ਹੈ। ਭਾਵ ਮਰਨ ਜੰਮਣ ਦਾ ਦਾਤਾ ਬਣ ਗਿਆ ਹੈ।

ਇਸ ਤਰ੍ਹਾਂ ਹੇ ਕਰਤਾਰ ! ਚਾਰ ਖਾਣੀਆਂ: ਅੰਡਜ. ਜੇਰਜ. ਸੇਤਜ. ਉਤਭੁਜ ਤੂੰਹੋਂ ਰਚੀਆਂ। ਫੇਰ ਚਾਰ ਬਾਣੀਆਂ: ਪਰਾ. ਪਸੰਤੀ. ਮੱਧਮਾ. ਬੈਖਰੀ ਵੀ ਤੂੰਹੋਂ ਰਚੀਆਂ ਹਨ। ਤੂੰਹੋ ਸਾਰੀ ਰਚੀ ਹੋਈ ਨੂੰ ਆਸਰਾ ਦੇਂਦਾ ਹੈ।

ਸੋ ਹੇ ਕਰਤਾ ਹੇ ਕਾਦਰ ! ਤੂੰ ਜੋ ਰਚਿਆ ਹੈ ਸਭ ਤੇਰੀ ਕੁਦਰਤ ਹੈ। ਇਹ ਕੁਦਰਤ

ਰਚਕੇ ਤੂੰ ਅਲਗ ਨਹੀਂ ਹੋ ਬੈਠਾ. ਇਸਨੂੰ ਤਖਤ ਬਣਾਕੇ ਮਾਨੋ ਪਾਤਸ਼ਾਹ ਵਾਂਙੂ ਤੂੰ ਉਤੇ ਬੈਠ ਗਿਆ ਹੈਂ ।

ਬਲਿਹਾਰੀ ਕੁਦਰਤਿ ਵਸਿਆ ।। ਤੇਰਾ ਅੰਤੁ ਨ ਜਾਈ ਲਖਿਆ ।।

[ਵਾਰ ਆਸਾ ਮਹਲਾ ੧-੧੨]

ਸੋ ਇਸ ਤਖਤ ਤੇ ਬੈਠਾ ਜੀਵਾਂ ਦੇ ਜਨਮ ਧਾਰਕੇ ਕੀਤੇ ਕਰਮਾਂ ਦਾ ਨਿਆਉਂ ਸਚ ਦੀ ਤੱਕੜੀ ਨਾਲ (ਤੋਲਕੇ) ਕਰ ਰਿਹਾ ਹੈਂ ।

ਅੰਕ ੩— ਫੇਰ ਤੇਰੀ ਰਹਿਮਤ ਨੇ ਸੋਚਿਆ ਕਿ ਜੀਵ ਸਦਾ ਲਈ ਨਾ ਦੰਡੇ ਜਾਣ ਤੂੰ ਆਵਾਗਵਣ ਸਾਜਿਆ ਕਿ ਫੇਰ ਫੇਰ ਮਨੁਖ ਜਾਮੇ ਵਿਚ ਆਕੇ ਅਪਣੀ ਕਲਯਾਣ ਦਾ ਆਹਰ ਜੀਵ ਕਰ ਸਕਣ । ਜੋ ਕਿਸੇ ਜਨਮ ਵਿਚ ਆਹਰ ਕਰ ਲੈਣ ਉਹਨਾਂ ਨੂੰ ਤੂੰ ਥਿਰ ਕਰ ਲੈਂਦਾ ਹੈਂ । ਭਾਵ ਅਮਰ ਜੀਵਨ ਦੇ ਦੇਂਦਾ ਹੈਂ ਪਰ ਹੋ ਕੀ ਰਿਹਾ ਹੈ ਕਿ ਜੀਵ ਮਾਇਆ ਮੋਹ ਵਿਚ ਫਾਥਾ ਵਿਕਾਰਾਂ ਵਿਚ ਪੈ ਗਿਆ ਹੈ. ਵਿਕਾਰਾਂ ਦੀ ਫਾਹੀ ਫਾਥਾ ਕੈਦੀ ਵਾਂਙੂ ਜੰਮਣ ਮਰਨ ਵਿਚ ਇਸ ਦਾ ਫਿਰਦੇ ਰਹਿਣਾ ਹੀ ਮਾਨੋ ਸਦੈਵੀ ਹੋ ਰਿਹਾ ਹੈ । ਯਾ ਇਉਂ ਕਹੋ ਕਿ ਇਸ ਨੇ ਆਪ ਦੇ ਪਯਾਰ ਦਾ ਗੁਣ ਛਡਕੇ ਵਿਕਾਰਾਂ ਦਾ ਜ਼ਹਿਰ ਲੱਦਿਆ ਹੈ. ਹੁਣ ਇਹ ਔਗੁਣਾਂ ਦਾ ਵਾਪਾਰੀ ਹੋ ਰਿਹਾ ਹੈ । ਨਾਮ ਨੇ ਇਸ ਦੀ ਕਲਯਾਣ ਕਰਨੀ ਸੀ. ਉਸ ਵਲੋਂ ਇਸ ਨੂੰ ਵਿਸਾਰਾ ਹੀ ਵਿਸਾਰਾ ਪਿਆ ਹੋਇਆ ਹੈ । ਇਉਂ ਸ੍ਰੀ ਗੁਰੂ ਜੀ ਜੀਵ ਦੀ ਆਪ ਸਹੇੜੀ ਬੇਬਸੀ ਦੀ ਤਸਵੀਰ ਖਿੱਚ ਰਹੇ ਹਨ ।

ਅੰਕ ੪— ਹੁਣ ਆ ਗਏ ਹਨ 'ਮਰਨੇ' ਤੇ ਉਸ ਪਰ ਹੁੰਦੇ ਦੁੱਖਾਂ ਦੇ ਵਰਣਨ ਉਤੇ. ਕਿ ਇਹ ਜੋ ਤੁਸੀਂ ਪਯਾਰਿਆਂ ਦੇ ਮਰਨੇ ਦਾ ਦੁੱਖ ਦੇਖਦੇ ਤੇ ਰੋਂਦੇ ਪਿੱਟਦੇ ਹੋ. ਇਸ ਦੀ ਤਹਿ ਵਿਚ ਇਹ ਕੁਛ ਹੈ ਜੋ ਵਰਣਨ ਹੋਇਆ ਹੈ । ਅਰਥਾਤ ਅਪਣੇ ਕੀਤੇ ਫੇੜਿਆਂ ਦਾ ਫਲ ਇਹ ਹੁੰਦਾ ਹੈ ਕਿ ਉਪਰ ਕਥੇ ਸਚੇ ਕਰਤਾਰ ਦਾ ਹੁਕਮ. ਜੋ ਕੁਦਰਤ ਦੇ ਤਖਤ ਤੇ ਬੈਠਾ ਸੱਚ ਨਿਆਂ ਕਰਦਾ ਹੈ. ਹੁਕਮ ਆ ਜਾਂਦਾ ਹੈ. 'ਚੱਲੋ' । ਤਦ ਵਹੁਟੀ ਗੱਭਰੂ ਵਿਛੁੜਦੇ ਹਨ । ਕਿਸ ਦਾ ਹੁਕਮ ? ਜੋ ਵਿਛੁੜਿਆਂ ਨੂੰ ਮੇਲਣਹਾਰ ਹੈ. ਭਾਵ ਪ੍ਰਭੂ ! ਮੁਰਾਦ ਇਹ ਕਿ ਪ੍ਰਭੂ ਮੇਲਣਹਾਰ ਹੈ ਉਸੇ ਦੇ ਹੁਕਮ ਨਾਲ ਏਹ ਵਿਛੁੜੇ ਹਨ. ਹੁਕਮ ਉਸ ਨੇ ਕੀਤਾ ਹੈ ਕੁਦਰਤ ਦੇ ਤਖਤ ਤੇ ਬੈਠਕੇ. ਸੱਚ ਨਾਲ ਤੋਲਕੇ । ਹੁਕਮ ਬਜਾ ਲਿਆਉਣ ਵਾਲੇ ਕੌਣ ਹਨ ? ਜਮ ।

ਜੋ ਸੱਚੀ ਸਰਕਾਰ ਦੇ ਹੁਕਮ ਦੇ ਬੱਧੇ ਹੋਏ ਹੁੰਦੇ ਹਨ ਓਹ ਪਰਵਾਹ ਨਹੀਂ ਕਰਦੇ ਕਿ ਜਿਸ ਨੂੰ ਮਾਰਨ ਲਗੇ ਹਾਂ, ਸੁਹਣਾ ਹੈ ਕਿ ਕੋਝਾ ? ਬੁੱਢਾ ਹੈ ਕਿ ਜੁਆਨ ।

ਅੰਕ ੫— ਓਹ ਆਕੇ ਸਰੀਰ ਦੇ ਨੌਂ ਦਰਵਾਜ਼ੇ ਬੰਦ ਕਰ ਦੇਂਦੇ ਹਨ. ਭਾਵ ਸਰੀਰਕ ਅੰਗਾਂ ਦੀ ਕ੍ਰਿਯਾ ਰੋਕ ਦੇਂਦੇ ਹਨ. ਫੇਰ ਸਰੀਰ ਜੀਵ ਦੇ ਰਹਿਣ ਜੋਗਾ ਨਹੀਂ ਰਹਿੰਦਾ. ਉਹ ਹੰਸ ਯਾ ਜੀਵ ਸਰੀਰ ਛੱਡਕੇ ਅਕਾਸ਼ਾਂ ਵਿਚ ਉਡ ਜਾਂਦਾ ਹੈ । ਪਿਛੇ ਬੈਠੇ ਇਸਤ੍ਰੀ ਆਦਿ ਸਾਰੇ ਰੋਂਦੇ ਹਨ ।

ਅੰਤਲੀ ਤੁਕ ਵਿਚ ਫੇਰ ਸਤਿ ਉਪਦੇਸ਼ ਦੇਂਦੇ ਹਨ ਕਿ ਸੱਚੇ ਵਾਹਿਗੁਰੂ ਦੇ ਗੁਣ ਚਿੰਤਨ ਕਰੋ । ਗੁਣ ਯਾਦ ਕਰਦੇ ਦ੍ਰਵੀਭੂਤ ਹੋ ਜਾਓ. ਨਰਮ ਦਿਲ ਹੋ ਜਾਓ । ਪਯਾਰ ਵਿਚ ਵਾਹਿਗੁਰੂ ਨੂੰ ਮਿਲਨੇ ਲਈ ਰੋ ਪਓ ।

ਅੰਕ ੬ — ਹੁਣ ਮੁਰਦੇ ਦੇ ਘਰੋਂ ਸ਼ਮਸ਼ਾਨ ਭੂਮੀ ਨੂੰ ਲੈ ਜਾਣ ਦਾ ਨਕਸ਼ਾ ਖਿੱਚਦੇ ਹਨ । ਮੁਰਦੇ ਨੂੰ ਇਸ਼ਨਾਨ ਕਰਾਕੇ ਨਵੇਂ ਕਪੜੇ ਪਹਿਨਾਕੇ ਲੈ ਟੁਰਦੇ ਹਨ ਉਸ ਵੇਲੇ ਸਾਰੇ ਰਬ ਜੀ ਨੂੰ ਯਾਦ ਕਰਦੇ 'ਰਾਮ ਨਾਮ ਸਤਿ ਹੈ' ਆਦਿ ਵਾਕ ਉਚਾਰਦੇ ਹਨ । ਪਰ ਉਸ ਵੇਲੇ ਬੀ ਪੰਜ ਸਾਕ ਧਾਹਾਂ ਮਾਰਦੇ ਦੇਖੀਦੇ ਹਨ ਜੋ ਕਹਿੰਦੇ ਹਨ: ਅਸੀਂ ਮਾਨੋਂ ਮਾਰੇ ਹੀ ਗਏ ਹਾਂ । ਪੰਜ:—ਮਾਂ, ਪਿਉ, ਭਰਾ, ਵਹੁਟੀ, ਪੁਤ੍ਰ ਹਨ । ਇਨ੍ਹਾਂ ਤੋਂ ਵੱਧ ਇਸਤ੍ਰੀ ਕੁਰਲਾਉਂਦੀ ਹੈ, ਕਿ ਮੇਰਾ ਹੁਣ ਜੀਉਣਾ ਹੀ ਧ੍ਰਿਗ ਹੈ. ਮੈਂ ਜੀਉਂਦੀ ਹੀ ਮਰ ਗਈ । ਅੰਤਲੀ ਤੁਕ ਵਿਚ ਫੇਰ ਉਪਦੇਸ਼ ਦੇਂਦੇ ਹਨ ਕਿ ਜੇ ਤੁਸੀਂ ਸੱਚੇ ਪਤੀ ਵਾਹਿਗੁਰੂ ਦੇ ਪਯਾਰ ਵਿਚ ਆਕੇ ਉਸ ਨਾਲ ਪ੍ਰੇਮ ਦਾ ਜੀਵਨ ਬਸਰ ਕਰੋ ਤੇ ਸੰਸਾਰ ਦੀ ਮੋਹ ਮਾਯਾ ਵਾਲੇ

ਵਿਕਾਰੀ ਜੀਵਨ ਤੋਂ ਉੱਚੇ ਹੋ ਜਾਓ ਤਾਂ ਇਹ ਜੀਉਂਦੇ ਮਰਨਾ ਹੈ, ਜਿਸਦੀ ਕੀਮਤ ਬਹੁਤ ਭਾਰੀ ਹੈ। ਕਿਸੇ ਦੇ ਮਰਨ ਤੇ ਸੜਨਾ ਕੁੜਨਾ ਜਲਨਾ ਰੋਣਾ ਨਿਰਾਸ਼ ਹੋਣਾ ਇਹ ਜੀਉਂਦੇ ਮਰਨਾ ਕਿਸੇ ਕੰਮ ਨਹੀਂ।

'ਪੰਚ ਮੁਏ ਮਨ ਮਾਰੇ' ਦਾ ਇਹ ਭਾਵ ਬੀ ਲੈਂਦੇ ਹਨ ਕਿ ਇਸਤ੍ਰੀ ਨੂੰ ਐਸਾ ਵਿਰਾਗ ਹੁੰਦਾ ਹੈ ਕਿ ਮਾਨੋ ਪੰਚ ਇੰਦ੍ਰੀਆਂ ਯਾ ਪੰਚ ਵਿਕਾਰ ਮਰ ਗਏ ਹਨ, ਪਰ ਕਹਿੰਦੀ ਕੀ ਹੈ ਕਿ ਜਾਨੀ ਦੇ ਮਰਨ ਨਾਲ ਮੈਂ ਵੀ ਮਰ ਗਈ ਹਾਂ, ਹੁਣ ਮੇਰਾ ਜੀਵਨ ਧ੍ਰਿਗ ਹੈ।

ਅੰਕ ੭- ਹੁਣ ਫੇਰ ਸੱਚੇ ਜੀਵਤ ਮਰਨ ਦਾ ਬਲ ਦਸੱਦੇ ਹਨ ਕਿ ਇਸ ਨੂੰ ਮੋਹ ਮੁਹਾਬੇ ਦੇ ਹੋਣ ਨੂੰ ਪਸ਼ਚਾਤਾਪੀ ਰੋਣ ਬਣਾਓ। ਇਉਂ ਰੋਵੇ ਕਿ ਅਸੀਂ ਸੰਸਾਰ ਦੇ ਮੋਹ ਤੇ ਵਿਕਾਰ ਵਿਚ ਠੱਗੀਆਂ ਜਾਕੇ ਸੱਚੇ ਪਤੀ ਤੋਂ ਛੁਟੜ ਹੋ ਰਹੀਆਂ ਹਾਂ। ਫਿਰ ਪਸ਼ਚਾਤਾਪ ਵਿਚ ਰੁੜ ਹੀ ਨਾ ਜਾਉ, ਸਮਝੋ ਕਿ ਪਤੀ ਹਰ ਹਿਰਦੇ ਵਿਚ ਹੈ, ਪਰ ਉਸਦੀਆਂ ਇਸਤ੍ਰੀਆਂ ਬਣੋ। ਕਿਵੇਂ? ਉਸ ਨਾਲ ਪਿਆਰ ਕਰਕੇ। ਅੰਤਲੀ ਤੁਕ ਵਿਚ ਆਪਣਾ ਤਜਰਬਾ ਫੁਰਮਾ ਰਹੇ ਹਨ, ਪਰ ਐਉਂ ਬੀ ਹੋ ਸਕਦਾ ਹੈ ਕਿ ਉਪਦੇਸ਼ ਜਾਰੀ ਹੈ ਕਿ ਐਸਾ ਪਜਾਰ ਕਰੋ ਕਿ ਇਹ ਪਈਆਂ ਆਖੋ ਕਿ ਹੁਣ ਤਾਂ ਮੈਂ 'ਸੱਚਾ ਪਤੀ' ਹੀ ਸਲਾਹੁਣਾ ਹੈ, ਮੈਂ ਪਤੀ ਦੇ ਨਾਮ ਨਾਲ ਅਨੰਦ ਹੋ ਰਹੀਆਂ ਹਾਂ।

ਅੰਕ ੮- ਹੁਣ ਜਾਚ ਦੱਸਦੇ ਹਨ ਨਾਮ ਨਾਲ ਆਨੰਦ ਹੋ ਜਾਣ ਦੀ। ਗੁਰੂ ਨੂੰ ਮਿਲੋ, ਸੁਭਾਵ ਬਦਲੋ। ਮਾਯਕ ਤ੍ਰਿਸ਼ਨਾ ਦੀ ਥਾਂ ਸੱਚ ਨੂੰ ਆਦਰਸ਼ ਬਣਾਓ, ਗੁਰੂ ਦੇ ਦਿਤੇ ਨਾਮ ਨੂੰ ਧਾਰ ਕੇ ਸਿਰਜਣਹਾਰ ਨੂੰ ਸਿਮਰੋ। ਮਾਯਕ ਵਿਛੋੜਿਆਂ ਦੇ ਬਿਰਹੇ ਦੇ ਗੀਤ ਨਾ ਗਾਓ ਉਸ ਦੀ ਥਾਂ ਬ੍ਰਹਮ ਦੇ ਵੀਚਾਰ ਨੂੰ ਧਾਰਨ ਕਰੋ।

**ਨਿਰੁਕ੍ਤ**—ਪਰਵਦਗਾਰੋ—ਪਾਲਣਹਾਰ। (ਫਾ:, ਪਰਵਰਦਗਾਰ)।

ਮੇਦਨੀ—ਪ੍ਰਿਥਵੀ, ਧਰਤੀ। ਬੂਡੜੈ—ਡੁੱਬੇ ਹੋਏ ਨੇ।

ਭੂਡੜੈ—ਭੈੜੇ ਨੇ।

ਚਾਰੋ— ਉਪਚਾਰ, ਇਲਾਜ। (ਅ) ਚਾਰਾ, ਵੱਸ।

ਵਿਧਣੀਆ—ਬਿਨਾ ਧਨੀ ਦੇ, ਪਤੀ ਵਿਹੂਣੀ, ਵਿਧਵਾ। (ਅ) ਦੁੱਖਾਂ ਨਾਲ ਵਿੰਨ੍ਹੀ ਹੋਈ, ਦੁਖੀ।

ਮਿਰਤਕੜਾ—ਮੁਰਦਾ, ਭਾਵ ਪਤੀ ਦੀ ਲਾਸ਼। ਬਾਰੇ—ਬੂਹੇ (ਤੋਂ ਅੰਦਰ)।

ਅੰਙਨੜੇ—ਵਿਹੜੇ ਵਿਚ। ਬਈਅਰਿ—ਇਸਤ੍ਰੀ।

ਵਿਧਣਕਾਰੇ—ਪਤੀ ਵਿਹੂਣੀਆਂ। ਵਿਧਵਾ।

ਬਿਰਹੜਾ— ਬਿਰਹੋਂ ਵਾਲਾ, ਵਿਯੋਗ ਵਾਲਾ ਗੀਤ।

## [ਵਡਹੰਸੁ ਮਹਲਾ ੧, ਅਲਾਹਣੀ-੪]

**ਪ੍ਰਾਕ੍ਥਨ**—ਉਹੋ ਹੀ ਪ੍ਰਕਰਣ ਚਲ ਰਿਹਾ ਹੈ:—ਬਿਰਹੇ ਵਿਛੋੜਿਆਂ ਤੋਂ ਉਪਰਾਮਤਾ ਲੈ ਸੱਚੇ ਰਸਤੇ ਪੈਣਾ ਤੇ ਨਾਮ ਅਰਾਧਕੇ ਤਰ ਜਾਣਾ।

| ਮੂਲ | ਅਰਥ |
|---|---|
| ਵਡਹੰਸੁ ਮਹਲਾ ੧॥ ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ | ਜਿਸ ਨੇ ਜਗਤ ਨੂੰ ਰਚਕੇ (ਆਪਾ ਇਸ ਵਿਚ) ਸਮਾਇਆ ਹੋਇਆ ਹੈ, ਉਸ ਮਾਲਕ ਨੂੰ ਕੁਦਰਤ ਦੇ ਰਸਤੇ ਪਛਾਣੋ॥ |

ਕੁਦਰਤਿ ਜਾਣੋਵਾ ।। ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ ।। ਸਚੁ ਸਬਦੁ ਪਛਾਣਹੁ ਦੂਰਿ ਨ ਜਾਣਹੁ ਜਿਨਿ ਏਹ ਰਚਨਾ ਰਾਚੀ ।। ਨਾਮੁ ਧਿਆਏ ਤਾ ਸੁਖੁ ਪਾਏ ਬਿਨੁ ਨਾਵੈ ਪਿੜ ਕਾਚੀ ।। ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ।। ਜਿਨਿ ਜਗੁ ਥਾਪਿ ਵਤਾਇਆ ਜਾਲੋ ਸੋ ਸਾਹਿਬੁ ਪਰਵਾਣੋ ।। ੧ ।।

(ਉਸ) ਸੱਚੇ ਨੂੰ ਦੂਰ ਨਾ ਵੇਖੀਏ (=ਜਾਣੀਏ). ਹਿਰਦੇ ਹਿਰਦੇ ਵਿਚ (ਉਸ) ਸ਼ਬਦ (ਰੂਪ) ਨੂੰ ਪਛਾਣੋ । ਜਿਸ ਨੇ ਇਹ ਰਚਨਾ ਰਚੀ ਹੈ (ਉਸ) ਸੱਚੇ ਸ਼ਬਦ ਨੂੰ ਪਛਾਣੋ. (ਤੇ ਉਸ ਨੂੰ) ਦੂਰ ਨਾ ਜਾਣੋ । (ਜੋ ਮਾਨੁਖ) ਨਾਮ ਧਿਆਵੇਗਾ ਤਾਂ ਸੁਖ ਪਾਵੇਗਾ. ਨਾਮ ਤੋਂ ਬਿਨਾ (ਮਾਨੁਖਾ ਜਨਮ ਦੀ) ਖੇਡ ਕੱਚੀ ਰਹਿ ਜਾਂਦੀ ਹੈ । ਜਿਸ ਨੇ (ਇਹ ਰਚਨਾ) ਰਚੀ ਹੈ (ਇਸ ਦੇ ਸਾਰੇ) ਪ੍ਰਕਾਰ ਨੂੰ ਉਹੀ ਜਾਣਦਾ ਹੈ. ਕੋਈ ਕੀਹ ਆਖੇ ਤੇ ਕੀਹ ਵਯਾਖਯਾ ਕਰੇ । ਜਿਸ ਨੇ ਜਗਤ ਰਚਕੇ. (ਮੋਹ ਰੂਪੀ) ਜਾਲ ਵਿਛਾਇਆ ਹੈ ਉਸ (ਨੂੰ ਆਪਣਾ) ਮਾਲਕ ਕਰਕੇ ਪਰਵਾਣ ਕਰੋ ।। ੧ ।।

**ਵਯਾਖਯਾ**—ਵਾਹਿਗੁਰੂ ਜੀ ਨੂੰ ਰਚਣਹਾਰ ਦੱਸਕੇ ਕੁਦਰਤ ਵਿਚ ਸਮਾਇਆ ਦੱਸਦੇ ਹਨ. ਭਾਵ ਉਹ ਕੁਦਰਤ ਤੋਂ ਵੱਖ ਤੇ ਦੂਰ ਨਹੀਂ ਹੈ । ਯਥਾ:—ਬਲਿਹਾਰੀ ਕੁਦਰਤਿ ਵਸਿਆ ।।

ਫੇਰ ਫੁਰਮਾਉਂਦੇ ਹਨ ਕਿ ਕੁਦਰਤ ਰਸਤੇ ਹੀ ਉਸ ਨੂੰ ਪਛਾਣੋ. ਯਥਾ:—

ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ।। [ਵਾਰ ਮਾਝ ਮਹਲਾ ੧-੯]

ਇਹ ਦੱਸਕੇ ਫੇਰ ਘਟਿ ਘਟਿ ਵਿਚ ਵਯਾਪਕ ਦੱਸਦੇ ਹਨ. ਜੋ ਸ਼ਬਦ ਰੂਪ ਹੈ । ਸ਼ਬਦ ਦਾ ਅਰਥ 'ਨਾਮ' ਬੀ ਹੈ ਤੇ 'ਬ੍ਰਹਮ' ਬੀ ਹੈ । ਭਾਵ ਅੰਤ੍ਰਸਥ ਆਤਮਾ ਤੋਂ ਸਹੀ ਹੁੰਦਾ ਹੈ । ਉਸ ਨੂੰ. ਜੋ ਅੰਦਰ ਬੀ ਹੈ ਤੇ ਕੁਦਰਤ ਵਿਚ. ਭਾਵ ਬਾਹਰ ਬੀ ਵਯਾਪਕ ਹੋ ਰਿਹਾ ਹੈ. ਉਸ ਦਾ ਨਾਮ ਸਿਮਰਕੇ ਆਤਮ ਸੁਖ ਪ੍ਰਾਪਤ ਕਰੋ । ਇਨ੍ਹਾਂ ਗਲਾਂ ਵਿਚ ਨਾ ਖਪੋ ਕਿ ਕਿਉਂ ਰਚੀ ਗਈ ? ਕਦੋਂ ਰਚੀ ਗਈ? ਅੰਤ ਕੀ ਹੋਊ ? ਜਿਸ ਨੇ ਇਹ ਰਚਨਾ ਰਚੀ ਹੈ ਉਸ ਨੂੰ ਅਪਣਾ ਮਾਲਕ ਤਸਲੀਮ ਕਰੋ । ਫਿਰ ਉਸ ਦਾ ਨਾਮ ਜਪੋ. ਤੁਸੀਂ ਸੁਖੀ ਹੋ ਜਾਓਗੇ । 'ਵਤਾਇਆ ਜਾਲੋ' ਪਦ ਜੀਵ ਨੂੰ ਪਾਪ ਪੁੰਨ ਦੀ ਜ਼ਿੰਮੇਵਾਰੀ ਤੋਂ ਛੁਡਾਉਣ ਵਾਸਤੇ ਨਹੀਂ ਫੁਰਮਾਇਆ । ਜਦ ਕਰਤਾਰ ਇਕੋ ਹੈ ਨੇਕੀ ਬਦੀ ਦੇ ਦੋ ਖ਼ੁਦਾ ਨਹੀਂ. ਤਦ ਉਸੇ ਇਕ ਨੂੰ ਹੀ 'ਇਕ' ਉਪਾਸ਼ਕ ਨੇ ਵੇਖਣਾ ਹੈ ਜਾਲ ਵਤਾਇਆ ਮਾਰਨ ਵਾਸਤੇ ਨਹੀਂ. ਪਰ ਉਪਰਾਮ ਕਰਨੇ ਲਈ ਕਿ ਤਜਰਬੇ ਨਾਲ ਮੋਹ ਮਾਯਾ ਦੀ ਚੋਗ ਦੁਖਦਾਈ ਨਿਕਲਦੀ ਹੈ ਤਦ ਉਪਰਾਮਤਾ ਹੋਕੇ ਸਿਰਜਣਹਾਰ ਵੱਲ ਰੁਖ਼ ਪਲਟਦਾ ਹੈ । ਗੁਰੂ ਜੀ ਸੁਮਤਿ ਦੇ ਰਹੇ ਹਨ ਕਿ ਕੀਤੇ ਕਰਾਏ ਤਜਰਬਿਆਂ ਤੋਂ ਲਾਭ ਲਓ ਤੇ ਅਪਣੇ ਪਯਾਰ ਦਾ ਧ੍ਰੁਵਾ ਸਿਰਜਣਹਾਰ ਨੂੰ ਬਣਾਓ ਜਿਸ ਕਰਕੇ ਸੁਖੀ ਹੋ ਜਾਓ ।

ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ ।। ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ ।। ਦੁਖੁ ਸੁਖੁ ਦੀਆ ਜੇਹਾ ਕੀਆ ਸੋ ਨਿਬਹੈ ਜੀਅ ਨਾਲੇ ।। ਜੇਹੇ ਕਰਮ ਕਰਾਏ ਕਰਤਾ ਦੂਜੀ ਕਾਰ ਨ ਭਾਲੇ ।। ਆਪਿ ਨਿਰਾਲਮੁ ਧੰਧੈ ਬਾਧੀ ਕਰਿ

ਹੇ ਬਾਬਾ (ਏਥੇ ਜੋ ਕੋਈ) ਆਇਆ ਹੈ (ਉਸ ਨੇ ਏਥੋਂ) ਉੱਠ ਚੱਲਣਾ ਹੈ. (ਕਿਉਂਕਿ ਇਹ) ਸੰਸਾਰ ਅੱਧ ਵਿਚਾਲੇ (ਜੇਹੇ) ਹੈ । ਹਰੇਕ ਦੇ ਸਿਰ ਉਤੇ ਦੁੱਖ ਸੁੱਖ (ਉਸ ਦੇ) ਪੂਰਬਲੇ (ਕਰਮਾਂ) ਦੀ ਵੀਚਾਰ ਅਨੁਸਾਰ ਸੱਚੇ ਨੇ ਲਿਖਿਆ ਹੋਇਆ ਹੈ । (ਹਾਂ) ਜੇਹਾ (ਕਰਮ ਪਿਛੇ) ਕੀਤਾ ਸੀ (ਉਸ ਮੂਜਬ ਹੀ ਉਸ ਨੇ) ਦੁੱਖ (ਕਿ) ਸੁੱਖ ਦਿੱਤਾ ਹੈ ਉਹ ਜੀ ਦੇ ਨਾਲ ਨਿਭੇਗਾ । (ਹੁਣ ਚਾਹੀਦਾ ਹੈ ਕਿ ਜੀਵ) ਜੇਹੋ ਜੇਹੇ ਕਰਮ ਕਰਤਾਰ ਕਰਾਵੇ (ਉਹੋ ਜੇਹੇ ਕਰੇ. ਹੋਰ ਉਸ ਤੋਂ) ਦੂਜੀ ਕਾਰ ਨਾ ਭਾਲੇ ।। ਆਪ (ਕੁਦਰਤ ਵਿਚ ਵਸਦਾ

ਹੁਕਮੁ ਛਡਾਵਣਹਾਰੋ ।। ਅਜੁ ਕਲਿ ਕਰਦਿਆ ਕਾਲੁ ਬਿਆਪੈ ਦੂਜੈ ਭਾਇ ਵਿਕਾਰੋ ।। ੨ ।।

ਹੋਇਆ ਫੇਰ) ਨਿਰਲੇਪ (ਬੈਠਾ ਹੈ. ਸ੍ਰਿਸ਼ਟੀ) ਧੰਦੇ ਵਿਚ ਬੰਨ੍ਹੀ ਹੋਈ ਹੈ. (ਅਤੇ ਆਪ ਹੀ) ਹੁਕਮ ਕਰਕੇ ਛੁਡਾਉਣ ਵਾਲਾ ਹੈ। ਪਰ ਜੀਵ ਨੂੰ ਧੰਦੇ ਵਿਚ ਫਸਿਆ) ਅਜ (ਭਜਨ ਕਰਦੇ ਹਾਂ) ਕਲ (ਭਜਨ ਕਰਦੇ ਹਾਂ) ਕਹਿੰਦਿਆਂ ਮੌਤ ਆ ਜਾਂਦੀ ਹੈ. (ਜੀਵ) ਦ੍ਵੈਤ ਭਾਵ ਦੇ ਵਿਕਾਰਾ ਵਿਚ (ਹੀ ਟੁਰ ਜਾਂਦਾ ਹੈ) ।। ੨ ।।

**ਵਖਯਾ**—ਇਹ ਸੰਸਾਰ ਮੁਕਾਮ ਨਹੀਂ. ਮੰਜ਼ਲ ਨਹੀਂ. ਇਹ ਰਸਤੇ ਵਿਚ ਕੋਈ ਅਧਵਾਟੇ ਜੇਹਾ ਥਾਂ ਹੈ। ਕਿਤੋਂ ਆਯਾ ਹੈ ਤੇ ਕਿਤੇ ਜਾਏਗਾ. ਇਹ ਰਾਹ ਵਿਚ ਆਰਜ਼ੀ ਟਿਕਾਣਾ ਹੈ। ਇਹ ਸਮਝ ਕਰੇ ਤਾਂ ਇੱਥੇ ਮਨ ਫੇਰ ਫਸਕ ਮਾੜੇ ਕਰਮ ਨਹੀਂ ਕਰਦਾ।

ਦੂਜੀ ਗੱਲ:—ਜੋ ਦੁੱਖ ਸੁੱਖ ਭੋਗੀਦੇ ਹਨ ਓਹ ਕਰਤਾਰ ਨੇ ਲਿਖੇ ਹਨ. ਓਹ ਸਾਡੇ ਕਰਮਾਂ ਅਨੁਸਾਰ ਲਿਖੇ ਹਨ. ਸੋ ਭੋਗਣੇ ਪੈਣੇ ਹਨ। ਹੁਣ ਕਰੋ ਕੀਹ ਕਿ ਆਪਣੇ ਮਨ ਚਾਹੇ ਕਰਮ ਨਾ ਕਰੋ. ਜੋ ਕਰਮ ਕਰਤਾਰ ਨੂੰ ਭਾਉਂਦੇ ਹਨ. ਓਹ ਕਰਾਏ ਚਾਹੁੰਦਾ ਹੈ. ਸੋ ਕਰੋ। ਹੋਰ ਕਿਸੇ ਕੰਮ ਵਿਚ ਨਾ ਲਗੋ। ਜਗਤ ਤਾਂ ਧੰਦਿਆਂ ਵਿਚ ਬੱਝਾ ਹੈ. ਪਰ ਪ੍ਰਭੂ ਆਪ ਨਿਰਲੇਪ ਹੈ. ਓਹ ਜਗਤ ਨੂੰ ਧੰਦਿਆ ਵਿਚ ਪਾਕੇ ਨਿਰਲੇਪ ਹੈ. ਹੁਕਮ ਨਾਲ ਛੁਡਾ ਦੇਣ ਵਿਚ ਨਿਰਲੇਪ ਹੈ। ਵਿਚ ਹੁਣ ਲੁਪਤੀ ਇਹ ਹੈ ਕਿ ਉਸ ਹੁਕਮ ਨਾਲ ਛੁਡਾਵਣਹਾਰ ਦੇ ਪ੍ਰੇਮ ਵਿਚ ਆ ਜਾਓ। ਅਗੋਂ ਸੁਣਨ ਵਾਲਾ ਕਹਿੰਦਾ ਹੈ: ਸੱਚ ਕਿਹਾ ਨੇ. ਆਹ ਹਥਲਾ ਕੰਮ ਮੁਕਾਕੇ ਭਜਨ ਵਿਚ ਲਗ ਪਵਾਂਗੇ। ਗੁਰੂ ਜੀ ਫੁਰਮਾਉਂਦੇ ਹਨ ਕਿ ਅਜ ਲੱਗਦੇ ਹਾਂ. ਕੱਲ ਲੱਗਦੇ ਹਾਂ. ਕਹਿੰਦੇ ਕਹਿੰਦੇ ਕਈ ਮਾਰੇ ਗਏ. ਨਾ ਦੂਜਾ ਭਾਉ ਛੁਟਾ. ਨਾ ਵਿਕਾਰ ਮਗਰੋਂ ਲੱਥੇ ਤੇ ਕਾਲ ਹੁਰੀਂ ਆ ਪਹੁੰਚੇ। ਮੁਰਾਦ ਇਹ ਕਿ ਲਗਣਾ ਹੈ ਤਾਂ ਹੁਣੇ ਲਗੋ।

ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ।। ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ ।। ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ।। ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ।। ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ।। ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ।। ੩ ।।

ਜਮ ਮਾਰਗ ਵਿਚ (ਕੋਈ) ਰਸਤਾ ਨਹੀਂ ਦਿਸਦਾ. (ਉਥੇ) ਔਝੜ ਹੈ. ਘੁੱਪ ਹਨੇਰਾ ਹੈ। ਨਾ (ਓਥੇ) ਪਾਣੀ (ਮਿਲਦਾ) ਹੈ. ਨਾ ਲੇਫ ਤੁਲਾਈਆਂ. ਨਾ ਤਰ੍ਹਾਂ ਤਰ੍ਹਾਂ ਦੇ ਭੋਜਨ (ਮਿਲਦੇ) ਹਨ। (ਹਾਂ. ਓਥੇ ਕੋਈ) ਆਦਰ ਨਹੀਂ ਕਰਦਾ. ਨਾ ਭੋਜਨ. ਨਾ ਠੰਢਾ ਪਾਣੀ. ਨਾ ਕਪੜੇ. ਨਾ ਸ਼ਿੰਗਾਰ (ਦਾ ਸਾਮਾਨ ਮਿਲਦਾ ਹੈ)। (ਓਥੇ) ਗਲ ਵਿਚ ਸੰਗਲ (ਪਿਆ ਹੁੰਦਾ ਹੈ ਤੇ ਜਮ) ਸਿਰ ਤੇ ਖੜਾ ਮਾਰ ਕਰਦਾ ਹੁੰਦਾ ਹੈ. (ਲੁਕਣ ਛਿਪਣ ਲਈ) ਘਰ ਬਾਰ ਬੀ (ਕੋਈ) ਨਹੀਂ ਦਿੱਸਦਾ. (ਹੁਣ ਜੀਵ) ਸਿਰ ਉਤੇ ਪਾਪਾ ਦੀ ਪੰਡ ਵੇਖਕੇ ਪਛਤਾਉਂਦਾ ਹੈ. (ਪਰ ਜਮ ਆਖਦੇ ਹਨ ਹੁਣ ਪਛੁਤਾਵੇ ਦਾ ਕੀ ਲਾਭ. ਕਿਉਂਕਿ) ਹੁਣ ਦੇ ਬੀਜੇ (ਪੁੰਨਾਂ ਦੇ ਬੀਜ) ਉੱਗ ਨਹੀਂ ਸਕਦੇ। (ਸੋ) ਸੱਚਾ ਵੀਚਾਰ ਇਹ ਹੈ ਕਿ ਸੱਚ ਦੇ ਬਿਨਾਂ (ਜੀਵ ਦਾ) ਮਿਤ੍ਰ ਕੋਈ ਨਹੀਂ (ਬਣਦਾ) ।। ੩ ।।

**ਵਖਯਾ**—ਜਮ ਮਾਰਗ ਦਾ ਨਕਸ਼ਾ ਬੰਨ੍ਹਦੇ ਹਨ ਕਿ ਉਥੇ ਕੋਈ ਸੜਕ ਪਗਡੰਡੀ ਨਹੀਂ. ਔਝੜ ਹੈ. ਉਤੋਂ ਹਨੇਰਾ ਹੈ. ਦਿੱਸਦਾ ਭਲੀਦਾ ਕੁਛ ਨਹੀਂ। ਕਈ ਦਾਨੇ 'ਸੁਝਈ' ਦਾ ਭਾਵ ਇਹ ਲੈਂਦੇ ਹਨ ਕਿ ਜੀਵ ਨੂੰ ਹੁਣ ਸਮਝ ਨਹੀਂ ਪੈਂਦੀ ਕਿ ਜਮ ਮਾਰਗ ਹਨੇਰਾ ਤੇ ਔਝੜ ਹੈ। ਫੇਰ ਦੱਸਦੇ ਹਨ ਰੋਟੀ ਪਾਣੀ ਲੇਫ ਤੁਲਾਈ ਸਾਰੇ ਸੁੱਖਾਂ ਦੇ ਸਾਮਾਨ ਓਥੇ ਨਹੀਂ ਮਿਲਦੇ. ਓਥੇ ਤਾਂ ਪਾਪਾਂ ਦਾ ਭਾਰ. ਗਲ ਵਿਚ ਸੰਗਲ ਤੇ ਜਮਾਂ ਦੀ ਮਾਰ ਹੁੰਦੀ ਹੈ ਤੇ ਬਚਾਉ ਦੀ ਸੂਰਤ ਕੋਈ ਨਹੀ ਹੁੰਦੀ। ਉਸ ਵੇਲੇ ਜੀਵ ਪਛੋਤਾਉਂਦਾ ਹੈ. ਪਰ ਪਛੁਤਾਕੇ ਨੇਕੀ ਪੁੰਨ ਭਜਨ ਕਰਨਦਾ ਸਮਾਂ ਨਹੀਂ.

ਕਿਉਂਕਿ ਉਹ ਤਾਂ ਫਲ ਭੂਮੀ ਹੈ, ਕਰਮ ਭੂਮੀ ਤਾਂ ਮਾਨੁੱਖਾ ਦੇਹੀ ਹੈ, ਇਸ ਲਈ ਹੁਕਮ ਹੈ:—'ਕਰਮ ਭੂਮਿ ਮਹਿ ਬੋਅਹੁ ਨਾਮੁ* ।।' ਇਥੇ ਬੀ ਅਖੀਰਲੀ ਸਤਰ ਵਿਚ ਇਹੋ ਗੱਲ ਫੁਰਮਾਉਂਦੇ ਹਨ ਕਿ ਸੱਚਾ ਵੀਚਾਰ ਇਹ ਹੈ ਕਿ ਓਥੇ ਸੱਚੇ ਬਿਨਾਂ ਕੋਈ ਬੇਲੀ ਨਹੀਂ। ਸੱਚੇ ਦਾ ਭਾਵ ਵਾਹਿਗੁਰੂ ਲਓ ਤਾਂ ਬੀ ਓਹੋ ਗਲ ਹੈ ਕਿ ਸਚਾ ਵਾਹਿਗੁਰੂ ਨਾਮ ਸਿਮਰਨ ਨਾਲ ਹੀ ਬੇਲੀ ਬਣਦਾ ਹੈ।

ਹੁਣ ਮਰੇ ਪ੍ਰਾਣੀ ਦੀ ਦਸ਼ਾ ਵੱਲੋਂ ਨਜ਼ਰ ਮੋੜਕੇ ਪਿੱਛੇ ਕਹੇ ਤੇ ਨਜ਼ਰ ਮਾਰਦੇ ਹਨ। ਸਫਲ ਰੋਣੇ ਤੇ ਅਸਫਲ ਰੋਣੇ ਦਾ ਟਾਕਰਾ ਕਰਦੇ ਹਨ:—

ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲਿ ਰੋਵੈ ਗੁਣ ਸਾਰੇਵਾ ।। ਰੋਵੈ ਮਾਇਆ ਮੁਠੜੀ ਧੰਧੜਾ ਰੋਵਣ ਹਾਰੇਵਾ ।। ਧੰਧਾ ਰੋਵੈ ਮੈਲੁ ਨ ਧੋਵੈ ਸੁਪਨੰਤਰੁ ਸੰਸਾਰੋ ।। ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ ।। ਆਪੇ ਮਾਰਗਿ ਪਾਵਣਹਾਰਾ ਆਪੇ ਕਰਮ ਕਮਾਏ ।। ਨਾਮਿ ਰਤੇ ਗੁਰਿ ਪੂਰੇ ਰਾਖੇ ਨਾਨਕ ਸਹਜਿ ਸੁਭਾਏ ।। ੪ ।। ੪ ।।

ਹੇ ਬਾਬਾ ! (ਸਫਲ) ਰੋਣੇ ਓਹ ਜਾਣੀਦੇ ਹਨ ਜੋ (ਰਵਹਿ=) ਨਾਮ ਉਚਾਰਦੇ (ਤੇ ਸੰਤਾਂ ਨਾਲ) ਮਿਲਕੇ (ਪ੍ਰਭੂ ਦੇ) ਗੁਣਾਂ ਨੂੰ ਸੰਭਾਲਦੇ ਹਨ, (ਭਾਵ ਹਰੀ ਯਸ਼ ਕਰਦੇ ਹਨ)। (ਪਰ ਉਸ) ਰੋਵਣਹਾਰੀ ਦਾ ਰੋਣਾ (ਇਕ) ਧੰਦੜਾ ਹੈ, (ਭਾਵ ਅਸਫਲ ਹੈ, ਜੋ) ਮਾਇਆ ਵਿਚ ਠੱਗੀ ਹੋਈ ਰੋ ਰਹੀ ਹੈ। ਸੰਸਾਰ ਸੁਪਨੇ ਵਿਚ ਹੈ, (ਭਾਵ ਮਿਥਿਆ ਹੈ), ਇਸ ਦੇ (ਮਾਯਕ) ਧੰਦਿਆਂ ਵਿਚ ਜੋ ਰੋਣਾ ਹੈ (ਓਹ ਮਨ ਦੀ) ਮੈਲ ਨੂੰ ਧੋਂਦਾ ਨਹੀਂ। ਜਿਵੇਂ ਬਾਜ਼ੀਗਰ ਭਰਮ ਵਿਚ (ਪਾਕੇ) ਭੁਲਾ ਦੇਂਦਾ ਹੈ (ਤਿਵੇਂ ਸ੍ਰਿਸ਼ਟੀ) ਝੂਠ ਵਿਚ ਅਹੰਕਾਰ ਨਾਲ ਠੱਗੀ ਪਈ ਹੈ। (ਸਿੱਟੇ ਦੀ ਗੱਲ ਇਹ ਹੈ ਕਿ ਪ੍ਰਭੂ) ਆਪੇ ਹੀ (ਜੀਵਾਂ ਨੂੰ) ਸ਼ੁਭ ਰਸਤੇ ਪਾਉਣੇ ਵਾਲਾ ਹੈ ਤੇ ਆਪ ਹੀ (ਸ਼ੁਭ) ਕਰਮ ਕਮਾਉਣ ਵਾਲਾ ਹੈ। ਹੇ ਨਾਨਕ ! ਪੂਰੇ ਗੁਰੂ ਨੇ ਓਹ ਸਹਜ ਸੁਭਾ ਬਚਾ ਲਏ (ਜੋ ਉਸ ਨੇ) ਨਾਮ ਵਿਚ ਪ੍ਰੇਮੀ ਕੀਤੇ ਸਨ ।। ੪ ।। ੪ ।।

**ਵਯਾਖਯਾ**—ਜਗਤ ਦੇ ਲੋਕ ਜੋ ਵਾਲੇਵੇ ਦੇ ਕਾਰਣ ਰੋਂਦੇ ਹਨ, ਉਹਨਾਂ ਦਾ ਰੋਣਾ ਮਾਯਾ ਦੇ ਗੁਬਾਰ ਅੰਦਰ ਸੁਪਨੇ ਵਿਚ ਭੁੱਲੇ ਹੋਏ ਯਾ ਬਾਜ਼ੀਗਰ ਦੀ ਖੇਲ ਵਿਚ ਭੁੱਲੇ ਹੋਏ ਸਮਾਨ ਹੈ। ਇਨ੍ਹਾਂ ਦਾ ਰੋਣਾ ਮੋਹ ਮਾਯਾ ਵਿਚ ਅੰਧਕਾਰ ਵਿਚ ਹੈ, ਇਹ ਮੈਲ ਨਹੀਂ ਧੋਂਦਾ। ਮੈਲ ਧੋਂਦਾ ਹੈ ਪਸਚਾਤਾਪੀ ਰੋਣਾ, ਜਿਸ ਦੀ ਸੈਨਤ ਪਿੱਛੇ ਦੇ ਆਏ ਹਨ। ਅੰਤ ਦੀਆਂ ਦੋ ਤੁਕਾਂ ਵਿਚ ਸਿੱਟੇ ਦੀ ਗਲ ਕਹੀ ਹੈ। ਵਾਹਿਗੁਰੂ ਆਪ ਹੀ ਨਾਮ ਦੇ ਸ਼ੁਭ ਮਾਰਗ ਤੇ ਪਾ ਦੇਂਦਾ ਹੈ ਤੇ ਆਪ ਹੀ ਸ਼ੁਭ ਕਰਮ ਕਰਾਉਂਦਾ ਹੈ, ਪਰ ਨਾਲ ਹੀ ਗੁਰੂ ਦੀ ਸ਼ਰਣ ਕੋਈ ਗਲ ਹੈ ਜੋ ਸਹਾਯਕ ਹੈ। ਗੁਰੂ 'ਨਾਮ ਰਤੇ' ਬਣਾ ਦੇਂਦਾ ਹੈ, ਫੇਰ ਉਹਨਾਂ ਨੂੰ ਸੁਖਾਲੇ ਹੀ ਸਾਰੇ ਦੁਖਾਂ ਤੋਂ, ਜੋ ਉਪਰ ਕਥੇ ਹਨ, ਬਚਾ ਦੇਂਦਾ ਹੈ। ਵਾਹਿਗੁਰੂ ਦੀ ਮੇਹਰ ਤੇ ਗੁਰੂ ਦੀ ਸਹਾਯਤਾ ਪ੍ਰਤਿਪਾਦਨ ਕੀਤੀ ਹੈ। ਜਿਸ ਦੀ ਮੇਹਰ ਦੀ ਲੋੜ ਹੋਵੇ ਉਸਦੇ ਦਰ ਤੇ ਮੰਗਤੇ ਹੋਕੇ ਬੈਠੀਦਾ ਹੈ :—

ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋਡੇ ।। [ਵਾਰ ਗਉੜੀ ਮ: ੫-੨੧]

**ਨਿਰੁਕ੍ਤ**—ਸਮਾਇਆ—ਆਪ ਵਿਚ ਸਮਾ ਰਿਹਾ ਹੈ, (ਅ) ਕਈ ਦਾਨੇ ਇਸ ਪਦ ਦਾ ਅਰਥ 'ਸਮੇਟ ਲੈਂਦਾ ਹੈ' ਬੀ ਕਰਦੇ ਹਨ।

**ਵਾ**—ਪਦ ਅੰਤਲਾ ਪਾਦ ਪੂਰਣ ਮਾਤਰ ਹੀ ਜਾਪਦਾ ਹੈ। ਜਿਸ ਧਾਰਨਾ ਤੇ ਇਹ ਅਲਾਹਣੀ ਰਚੀ ਗਈ ਹੈ, ਜ਼ਨਾਨੀਆਂ ਉਸ ਦੇ ਅੰਤ ਅਕਸਰ 'ਵਾ' ਆਦਿ ਕੋਈ ਅਖਰ ਵਰਤਦੀਆਂ ਹਨ। (ਅ) 'ਵਾ' ਦਾ ਅਰਥ 'ਓਹ' ਕਰਕੇ ਬੀ ਦਾਨੇ ਅਖਰ ਨੂੰ ਅਰਥਾਂ ਵਿਚ ਜੋੜ ਲੈਂਦੇ ਹਨ।

* ਗਉੜੀ ਮਹਲਾ ੫-੭੩।

ਭਾਲੀਐ—ਵੇਖੀਏ, ਢੂੰਡੀਏ। ਸਬਦੁ—ਨਾਮ। ਨਾਮ ਸਬਦ ਜੋ ਅੰਤਰਗਤ ਹੈ। ਸਬਦ ਦਾ ਅਰਥ ਬ੍ਰਹਮ ਬੀ ਹੈ ਤੇ ਸਬਦ ਬ੍ਰਹਮ ਬੀ ਹੈ। ਰਾਚੀ—ਰਚੀ ਹੈ।

ਪਿੜ ਕਾਚੀ—ਖੇਲ ਯਾ ਘੋਲ ਦਾ ਮੈਦਾਨ ਕੱਚਾ ਹੈ। ਭਾਵ ਹੈ ਮਾਨੁਖਾ ਜਨਮ ਦੀ ਖੇਡ ਕੱਚੀ ਯਾ ਨਿਸਫਲ ਗਈ। ਵਤਾਇਆ ਜਾਲੋ—ਜਾਲ ਵਿਛਾਇਆ। ਪੰਛੀਆਂ ਲਈ ਜਾਲ ਧਰਤੀ ਤੇ ਵਿਛਾਈਦਾ ਹੈ, ਮਛੀਆਂ ਲਈ ਪਾਣੀ ਵਿਚ ਫੈਲਾ ਕੇ ਸੁੱਟੀਦਾ ਹੈ। ਵਤਾਇਆ ਪਦ ਸਾਂਝਾ ਹੈ। ਪਰਵਾਣੋ—ਪਰਵਾਣ ਕਰੋ। ਤਸਲੀਮ ਕਰੋ। ਮੰਨੋ। ਭਾਵ ਸਿਦਕ ਧਾਰੋ।

ਅਧ ਪੰਧੈ—ਅਧਵਾਟੇ। ਦੋ ਮੁਕਾਮਾਂ ਦੇ ਵਿਚਾਲੇ ਕਿਤੇ।

ਨਿਰਾਲਮੁ—ਨਿਰਲੇਪ, ਅਲੇਪ, ਅਛੋਹ। ਊਭੌ—ਖੜੋਤਾ।

ਇਬ ਕੇ—ਹੁਣ ਦੇ। ਭਾਵ ਹੈ ਪਰਲੋਕ ਵਿਚ ਜਾਕੇ ਬੀਜੇ ਨਹੀਂ ਉਗਦੇ। ਉਹ ਫਲ ਭੂਮੀ ਹੈ। ਰਵਹਿ—ਜੋ ਨਾਮ ਉਚਾਰਦੇ ਹਨ। ਸਾਰੇ—ਸੰਭਾਲਦੇ ਹਨ।

## [ਵਡਹੰਸੁ ਮਹਲਾ ੧, ਅਲਾਹਣੀ-੫]

**ਪ੍ਰਾਕ੍ਰਥਨ**—ਉਹੋ ਪ੍ਰਕਰਣ ਚਲਦਾ ਤੇ ਮੁਕਦਾ ਹੈ।

**ਮੂਲ**

ਵਡਹੰਸੁ ਮਹਲਾ ੧ ।। ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ।। ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ।। ਕੂੜਿ ਲਬਿ ਜਾਂ ਥਾਇ ਨ ਪਾਸੀ ਅਗੈ ਲਹੈ ਨ ਠਾਓ ।। ਅੰਤਰਿ ਆਉ ਨ ਬੈਸਹੁ ਕਹੀਐ ਜਿਉ ਸੁੰਞੈ ਘਰਿ ਕਾਓ ।। ਜੰਮਣੁ ਮਰਣੁ ਵਡਾ ਵੇਛੋੜਾ ਬਿਨਸੈ ਜਗੁ ਸਬਾਏ ।। ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ ।। ੧ ।।

**ਅਰਥ**

ਹੇ ਬਾਬਾ! (ਜੋ ਕੋਈ ਏਥੇ) ਆਇਆ ਹੈ (ਉਸ ਏਥੋਂ) ਉੱਠ ਚੱਲਣਾ ਹੈ, ਇਹ ਜਗਤ ਝੂਠ ਦਾ ਫੈਲਾਉ ਹੈ। (ਪਰ ਸੱਚਾ ਘਰ ਸੱਚੇ (ਵਾਹਿਗੁਰੂ) ਨੂੰ ਸੇਵਨ ਨਾਲ (ਮਿਲਦਾ ਹੈ ਤੇ 'ਨਿਰੋਲ ਸੱਚ' ਸਚਿਆਰ ਹੋਇਆਂ (ਮਿਲਦਾ) ਹੈ। ਕੂੜ ਵਿਚ (ਤੇ) ਲੋਭ ਵਿਚ (ਰਿਹਾਂ) ਜਦ (ਏਥੇ ਸੱਚ ਵਿਚ) ਟਿਕਾਣਾ ਨਾ ਪਾ ਲਏਗਾ (ਤਾਂ) ਅਗੇ ਗਿਆਂ ਬੀ ਠਿਕਾਣਾ ਨਹੀ ਪਾਏਗਾ। (ਓਥੇ ਓਨ੍ਹਾਂ ਨੂੰ) ਅੰਦਰੋਂ (ਕੋਈ) ਨਾ ਕਹੇਗਾ ਆਓ, (ਲੰਘ ਆਓ) ਬੈਠੋ, ਜਿਵੇਂ ਕਿ ਸੁੰਞੇ ਘਰ ਵਿਚ ਕਾਂ ਨੂੰ (ਖਾਲੀ ਮੁੜਨਾ ਪੈਂਦਾ ਹੈ)। ਜੰਮਣਾ ਤੇ ਮਰਣਾ ਵੱਡਾ ਵਿਛੋੜਾ ਹੈ, ਸਾਰਾ ਜਗ (ਏਸੇ ਦੁੱਖ ਵਿਚ) ਨਾਸ਼ ਹੋ ਰਿਹਾ ਹੈ। ਮਾਇਆ ਦੇ ਲੋਭ (ਵਿਚ ਉਸ ਮਾਇਆ ਦੀ ਪ੍ਰਾਪਤੀ ਲਈ ਕੀਤੇ) ਧੰਦਿਆਂ ਵਿਚ ਜਗਤ ਭੁੱਲਿਆ ਹੋਇਆ ਹੈ, (ਸਿਰ ਤੇ) ਕਾਲ ਖੜਾ ਰੁਆ ਰਿਹਾ ਹੈ।। ੧ ।।

**ਵ੍ਯਾਖ੍ਯਾ**—ਇਸ ਜਗਤ ਵਿਚ ਕੋਈ ਸਦਾ ਰਹਿੰਦਾ ਨਹੀਂ, ਇਸ ਲਈ ਝੂਠਾ ਹੈ। ਸੱਚਾ ਘਰ ਹੈ ਅਕਾਲ ਪੁਰਖ, ਉਹ ਉਸ ਦੀ ਸੇਵਾ ਨਾਲ ਪ੍ਰਾਪਤ ਹੁੰਦਾ ਹੈ, ਜਿਸ ਕਰਕੇ ਜੀ ਸਚਿਆਰ ਬਣਦਾ ਹੈ ਤਦ ਨਿਰੋਲ ਸਚ ਪ੍ਰਾਪਤ ਹੁੰਦਾ ਹੈ। ਪਰ ਜੇ ਜੀਉਂਦੇ ਜੀ ਲੋਭ ਤੇ ਲੋਭ ਕਰਕੇ ਕੂੜ ਕੁਸੱਤਿ ਕਮਾਉਂਦਿਆਂ ਸਚਿਆਰ ਨਾ ਬਣਿਆ ਤਾਂ ਅਗੇ ਸੱਚੇ ਘਰ ਵਿਚ ਵਾਸਾ ਨਹੀਂ ਮਿਲੇਗਾ। ਸੁੰਞੇ ਘਰੋਂ ਜਿਵੇਂ ਕਾਂ ਖਾਲੀ ਮੁੜਦਾ ਹੈ ਓਵੇਂ ਓਹ ਸੱਚੇ ਘਰੋਂ ਖਾਲੀ ਮੁੜੇਗਾ, ਸੱਚਾ ਘਰ ਸੁੰਞਾ ਨਹੀਂ, ਉਹ

ਤਾਂ ਸੱਚ ਨਾਲ ਪਰਿਪੂਰਣ ਹੈ ਪਰ ਉਹਨਾਂ ਕੂੜਿਆਰਾਂ ਨੂੰ ਓਥੇ ਕੁਛ ਨਹੀਂ ਦਿੱਸਦਾ। ਉਹਨਾ ਦਾ ਸੁਭਾਵ ਮੈਲਾ ਹੈ, ਮੈਲ ਦੇ ਸਿਵਾ ਕੁਛ ਨਹੀ ਜਾਣਦੇ। ਓਹ ਘਰ ਨਿਰੋਲ ਸੱਚ ਹੈ, ਮਾਇਆ ਕਿ ਕੂੜ ਓਥੇ ਹੈ ਨਹੀਂ, ਓਹ ਮਾਯਾ ਪ੍ਰੇਮੀ ਹਨ, ਮਾਯਾ ਵਿਹੂਣ ਟਿਕਾਣ ਨੂੰ ਖਾਲੀ ਟਿਕਾਣਾ ਸਮਝਦੇ ਹਨ।

ਜੰਮਣ ਮਰਣ ਦੇ ਵਿਛੋੜੇ ਤੋਂ ਹੋਈ ਪੀੜਾ ਨੂੰ ਗੁਰੂ ਦੀ ਵਡੀ ਪੀੜਾ ਕਹਿਕੇ ਦੱਸਦੇ ਹਨ ਕਿ ਆਮ ਇਨਸਾਨੀ ਦੁਖ ਨੂੰ ਆਪ ਪ੍ਰਤੀਤ ਕਰਦੇ ਹੋਏ ਸੱਚੇ ਵੈਦ ਵਾਙੂ ਉਸ ਦਾ ਇਲਾਜ ਦੱਸ ਰਹੇ ਤੇ ਹਮਦਰਦ ਵੈਦ ਵਾਙੂ ਦਵਾ ਦਰਮਲ ਕਰ ਰਹੇ ਹਨ।

ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿਦੇਹ ਆਸੀਸਾ ਹੇ।। ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ।। ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ।। ਇਕਿ ਭੂਲੇ ਨਾਵਹੁ ਥੇਹਹੁ ਥਾਵਹੁ ਗੁਰ ਸਬਦੀ ਸਚੁ ਖੇਲੋ।। ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ।। ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ।।੨।।

ਹੇ ਬਾਬਾ! ਹੇ ਭਰਾਵੋ! ਆਓ, ਗਲੇ ਲੱਗਕੇ ਮਿਲੀਏ ਤੇ ਮਿਲ ਮਿਲਕੇ ਅਸੀਸਾਂ ਦੇਵੀਏ। (ਹਾਂ) ਬਾਬਾ! ਪ੍ਰੀਤਮ (ਦੇ ਮੇਲ) ਦੀਆਂ ਅਸੀਸਾਂ ਦਿਓ, (ਪ੍ਰੀਤਮ ਦਾ ਮੇਲ ਸੱਚਾ ਮੇਲ ਹੈ ਤੇ) ਸੱਚਾ ਮੇਲ ਕਦੇ ਮੁੱਕਦਾ ਨਹੀਂ। ਅਸੀਸਾਂ ਦਿਓ, ਭਗਤੀ ਕਰੋ ਕਰਾਓ: (ਪਰ ਸੋਚ ਲੈਣਾ ਕਿ ਅਗੇ ਹੀ) ਮਿਲਿਆਂ ਹੋਇਆਂ ਦਾ (ਹੋਰ) ਕੀਹ ਮੇਲੋਗੇ। (ਹਾਂ, ਮੇਲੋ ਉਹਨਾਂ ਨੂੰ ਜੋ) ਇਕ (ਐਸੇ ਹਨ ਕਿ) ਨਾਮ ਤੋਂ ਭੁੱਲ ਹੋਏ ਹਨ (ਜੋ ਏਥੋਂ ਦੇ ਥੇਹ ਭਾਵ) ਸਤਿਸੰਗ ਤੋਂ (ਤੇ ਅਗੇ ਦੇ ਥਾਵਹੁ=) ਵਾਹਿਗੁਰੂ ਸਰੂਪ ਤੋਂ ਭੁੱਲ ਹੋਏ ਹਨ (ਉਨ੍ਹਾਂ ਨੂੰ ਅਸੀਸਾ ਦਿਓ ਕਿ ਹੇ ਭਾਈ! ਹੁਣ) ਗੁਰੂ ਦੇ ਉਪਦੇਸ਼ ਦੁਆਰਾ ਸੱਚ ਨੂੰ ਖੋਲੋ। (ਤੁਸਾਂ) ਜਮ ਵਾਲੇ ਰਸਤੇ ਨਹੀਂ ਟੁਰਨਾ, ਸ਼ਬਦ ਵਿਚ ਸਮਾਏ ਰਹਿਣਾ ਹੈ, (ਫੇਰ ਤੁਸਾਂ) ਜੁਗੋ ਜੁਗ ਸੱਚੇ ਸਰੂਪ ਵਿਚ ਰਹਿਣਾ ਹੈ। (ਇਸ ਪ੍ਰਾਪਤੀ ਲਈ ਉਨ੍ਹਾਂ) ਸਜਣਾ ਤੇ ਸਾਕਾਂ ਨੂੰ ਮਿਲੋ, ਜਿਨ੍ਹਾਂ ਨੇ ਗੁਰਾਂ ਨਾਲ ਮਿਲਕੇ (ਮੋਹ ਮਾਯਾ ਦੇ) ਫਾਹੇ ਖੋਹਲ ਲਏ ਹਨ ਤੇ ਜੋੜਨਹਾਰ ਹਨ।।੨।।

**ਵਯਾਖਯਾ**—ਇਸ ਅੰਕ ਵਿਚ ਮੋਹ ਮਾਯਾ ਦੇ ਫਾਹੇ ਖੋਹਲਕੇ ਪਰਮਗਤਿ ਦੀ ਪ੍ਰਾਪਤੀ ਦੀ ਜਾਚ ਦੱਸੀ ਹੈ। ਪਹਿਲੇ ਗੁਰਮੁਖਾਂ ਨੂੰ ਉਪਦੇਸ਼ਿਆ ਹੈ ਕਿ ਮਿਲੋ ਤੇ ਮਿਲ ਮਿਲਕੇ ਇਕ ਦੂਏ ਨੂੰ ਅਸੀਸਾਂ ਦਿਓ ਕਿ ਤੁਸੀ ਮਿਲੇ ਹੋਏ ਮਿਲੇ ਰਹੋ! ਫੇਰ ਉਪਦੇਸ਼ ਦੇਂਦੇ ਹਨ ਕਿ ਤੁਸੀਂ ਤਾਂ ਮਿਲੇ ਪਏ ਹੋ, ਹੁਣ ਵਿਛੁੜਿਆਂ ਨੂੰ ਮੇਲੋ। ਹਾਂ ਜੋ ਲੋਕ ਨਾਮ ਤੋਂ ਭੁੱਲੇ ਹੋਏ ਹਨ, ਜੋ ਸਤਿਸੰਗ ਤੋਂ ਭੁੱਲੇ ਹੋਏ ਹਨ, ਜਿਥੋਂ ਨਾਮ ਦੀ ਪ੍ਰਾਪਤੀ ਹੋਣੀ ਸੀ, ਦੋਹਾਂ ਦੀ ਪ੍ਰਾਪਤੀ ਨੇ ਵਾਹਿਗੁਰੂ ਵਿਚ ਟਿਕਾਣਾ ਲਾ ਦੇਣਾ ਸੀ, ਉਸ ਤੋਂ ਭੁੱਲੇ ਹੋਏ ਹਨ, ਉਹਨਾਂ ਨੂੰ ਅਸੀਸ ਉਪਦੇਸ਼ ਦਿਓ।

੧. ਗੁਰੂ ਕੀ ਸ਼ਰਣ ਲਓ, ੨. ਉਸ ਤੋਂ ਨਾਮ ਲਓ, ੩. ਸੱਚ ਧਾਰਨ ਕਰੋ ਤੇ ਜੀਵਨ ਸੱਚ ਦਾ ਬਸਰ ਕਰੋ, ਇਹ ਸੱਚ ਦੀ ਖੇਡ ਖੇਡੋ! ਓਹ ਕਰਮ ਨਹੀਂ ਕਰਨੇ ਜਿਨ੍ਹਾਂ ਕਰਕੇ ਜਮ ਦੇ ਰਸਤੇ ਪੈ ਜਾਓ, ਸ਼ਬਦ ਵਿਚ ਸਮਾਏ ਰਹੋ ਤਾਂ ਜੁਗੋ ਜੁਗ ਸੱਚ ਸਰੂਪ ਵਿਚ ਟਿਕ ਜਾਓਗੇ। ਜੀਵਨ ਵਿਚ ਸੰਗ ਉਹਨਾ ਭਲੇ ਪੁਰਖਾਂ ਦਾ ਕਰੋ, ਜਿਨ੍ਹਾਂ ਨੇ ਗੁਰੂ ਨਾਲ ਹੋਕੇ ਮੋਹ ਮਾਯਾ ਜਿੱਤ ਲਈ ਹੈ।

ਬਾਬਾ ਨਾਂਗੜਾ ਆਇਆ ਜਗ ਮਹਿ ਦੁਖੁ ਸੁਖੁ ਲੇਖੁ ਲਿਖਾਇਆ।। ਲਿਖਿਅੜਾ ਸਾਹਾ

ਹੇ ਬਾਬਾ! (ਜੀਵ) ਜਗਤ ਵਿਚ ਨੰਗਾ ਆਉਂਦਾ ਹੈ, (ਪਰ) ਦੁਖ ਸੁਖ ਦਾ ਲੇਖ ਲਿਖਾਇਆ ਹੋਇਆ (ਨਾਲ ਲੈਕੇ ਆਉਂਦਾ) ਹੈ। (ਸਾਹਾ=) ਸ਼ਾਹ ਦਾ ਲਿਖਿਆ ਟਲਦਾ ਨਹੀਂ

ਨਾ ਟਲੈ ਜੇਹੜਾ ਪੁਰਬਿ ਕਮਾਇਆ ।। ਬਹਿ ਸਾਚੈ ਲਿਖਿਆ ਅੰਮ੍ਰਿਤੁ ਬਿਖਿਆ ਜਿਤੁ ਲਾਇਆ ਤਿਤੁ ਲਾਗਾ ।। ਕਾਮਣਿਆਰੀ ਕਾਮਣ ਪਾਏ ਬਹੁ ਰੰਗੀ ਗਲਿ ਤਾਗਾ ।। ਹੋਛੀ ਮਤਿ ਭਇਆ ਮਨੁ ਹੋਛਾ ਗੁੜੁ ਸਾ ਮਖੀ ਖਾਇਆ ।। ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ।। ੩ ।।

ਜਿਹੜਾ (ਕਿ ਉਸ ਦੇ) ਪੂਰਬਲੇ ਕਮਾਏ (ਅਨੁਸਾਰ ਲਿਖਿਆ ਗਿਆ) ਸੀ । (ਹਾਂ) ਸੱਚੇ (ਵਾਹਿਗੁਰੂ) ਨੇ ਦੁੱਖ ਤੇ ਸੁੱਖ (ਜੋ) ਬੈਠਕੇ ਲਿਖਿਆ ਸੀ (ਉਸ ਅਨੁਸਾਰ ਜੀਵ) ਜਿਧਰ ਲਾਇਆ ਗਿਆ ਓਧਰ ਲਗਦਾ ਹੈ । (ਉਤੋਂ) ਜਾਦੂਗਰਨੀ (ਮਾਇਆ) ਨੇ ਜਾਦੂ ਪਾਏ ਹੋਏ ਹਨ (ਅਰਥਾਤ ਮੋਹ ਰੂਪੀ) ਬਹੁਤੇ ਰੰਗਾਂ ਦਾ (ਜਾਦੂ ਵਾਲਾ) ਧਾਗਾ (ਇਸ ਦੇ) ਗਲੇ (ਪਾ ਦਿੱਤਾ) ਹੈ । (ਇਸ ਕਰਕੇ ਇਸ ਦੀ) ਬੁਧੀ ਬੀ ਹੋਛੀ ਹੈ ਤੇ ਮਨ ਬੀ ਹੋਛਾ ਹੋ ਗਿਆ ਹੈ. (ਇਹ ਮਾਯਕ ਰਸਾ ਨੂੰ ਇਉਂ ਖਾਦਾ ਹੈ) ਜਿਵੇਂ ਗੁੜ ਨੂੰ ਮੱਖੀ ਖਾਂਦੀ ਹੈ । (ਸੋ ਮਾਯਾ ਮੋਹਿਆ ਜੀਵ) ਕਲਿਜੁਗ ਵਿਚ (ਮਰਯਾਦਾ ਹੀਨ) ਨੰਗਾ ਹੀ ਆਉਂਦਾ ਹੈ. ਨੰਗਾ ਹੀ ਬੰਨ੍ਹਕੇ ਤੋਰ ਦਿਤਾ ਜਾਂਦਾ ਹੈ ।। ੩ ।।

**ਵਯਾਖਯਾ**—ਨੰਗੇ ਤੋਂ ਮੁਰਾਦ ਹੈ ਜੀਵ ਜਗਤ ਵਿਚ ਨਾਲ ਕੁਛ ਨਹੀਂ ਲਿਆਉਂਦਾ. ਖਾਲੀ ਹੱਥ ਆਉਂਦਾ ਤੇ ਖਾਲੀ ਹੱਥ ਟੂਰ ਜਾਂਦਾ ਹੈ । ਪਰ ਕੀਤੇ ਕਰਮਾਂ ਅਨੁਸਾਰ ਪ੍ਰਾਰਬਧ ਜੋ ਵਾਹਿਗੁਰੂ ਖਣਾ ਦੇਂਦਾ ਹੈ ਲੈਕੇ ਆਉਂਦਾ ਹੈ ਤੇ ਬਣੀ ਮਨ ਦੀ ਰਗਬਤ ਨਾਲ ਮਾਯਕ ਮੋਹ ਵਿਚ ਟੁਰਦਾ ਹੈ. ਇਥੇ ਫਰ ਮਾਯਾ ਦਾ ਜਾਲ ਫੈਲ ਰਿਹਾ ਹੁੰਦਾ ਹੈ. ਉਹ ਹੋਰ ਫਸਾਉਂਦਾ ਹੈ । ਸੋ ਪਿਛਲੇ ਕਰਮਾਂ ਅਨੁਸਾਰ ਖਣੀ ਮਤ ਹੋਛੀ ਹੋਈ ਹੁੰਦੀ ਹੈ. ਮਾਯਾ ਦੇ ਜਾਦੂ ਮਨ ਨੂੰ ਹੋਰ ਮੋਂਹਦੇ ਹਨ ਸੋ ਮੱਖੀ ਵਾਂਙੂ ਗੁੜ ਦੀ ਲਿਬਕ ਤੋਂ ਛੁਟਕਾਰਾ ਨਹੀਂ ਮਿਲਦਾ । ਸੋ ਖਾਲੀ ਹੱਥ ਆਯਾ ਖਾਲੀ ਹੱਥ ਟੁਰ ਜਾਂਦਾ ਹੈ ਭਾਵ ਮੁਕਤੀ ਰੂਪੀ ਪਦਾਰਥ ਲੈਕੇ ਨਹੀਂ ਜਾਂਦਾ ।

ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ ।। ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ ।। ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ ।। ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ ।। ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ।। ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ ।। ੪ ।। ੫ ।।

(ਇਹ ਕੁਛ ਵੀਚਾਰਕੇ) ਹੇ ਬਾਬਾ ! ਜੇ (ਕਿਸੇ ਨੇ ਅਜ ਬੀ ਮਰੇ ਨੂੰ ਰੋਣਾ ਹੈ ਤਾਂ) ਪਏ ਰੋਵੇ. (ਤੁਹਾਡੇ) ਪਿਆਰੇ ਨੂੰ ਤਾਂ ਬੰਨ੍ਹਕੇ ਟੋਰ ਹੀ ਦਿਤਾ ਗਿਆ ਹੈ । (ਇਹ) ਸੱਦਾ ਦਰਗਾਹ ਤੋਂ ਆਯਾ ਹੈ. (ਉਥੋਂ ਦਾ) ਲਿਖਿਆ ਲੇਖ ਮੇਟਿਆ ਨਹੀਂ ਜਾ ਸਕਦਾ. (ਕਿਉਂਕਿ ਇਹ) ਸੱਦਾ (ਤਦੋਂ) ਆਇਆ ਜਦੋਂ ਉਸ (ਪ੍ਰਭੂ) ਨੂੰ ਭਾਇਆ ਹੈ. (ਤਦੋਂ) ਹੀ ਰੋਣ ਵਾਲੇ ਰੋਏ । ਪੁਤ੍ਰ. ਭਰਾ. ਭਤੀਜੇ ਤੇ ਅਤਿ ਪਯਾਰੇ ਮਿਤ੍ਰ (ਸਾਰੇ) ਰੋਂਦੇ ਹਨ । (ਪਰ ਸੋਚਕੇ ਦੇਖੋ ਕਿ) ਮਰ ਗਿਆ ਨਾਲ ਕੋਈ ਮਰ ਨਹੀਂ ਜਾਂਦਾ. (ਸੋ ਰੋਣ ਦਾ ਕੀ ਲਾਭ ? ਹਾਂ ਪਰਮੇਸ਼ੁਰ ਦੇ) ਭੈ ਵਿਚ (ਉਸ ਦੇ) ਗੁਣਾਂ ਨੂੰ. ਯਾਦ ਨੂੰ. ਸੰਭਾਲੇ ਤੇ ਰੋਵੇ । ਹੇ ਨਾਨਕ ! ਜੋ ਸੱਚ ਨੂੰ ਸੰਭਾਲਕੇ ਰੋਂਦਾ ਹੈ ਉਹ ਜੁਗੋ ਜੁਗ ਸਿਆਣਾ ਜਾਣਿਆ ਜਾਂਦਾ ਹੈ ।।੪।।੫।।

**ਵਯਾਖਯਾ**—ਇਸ ਅੰਕ ੪ ਵਿਚ ਸਿੱਟਾ ਕੱਢਦੇ ਹਨ ਕਿ ਸੱਦਾ ਹੁਕਮ ਅਟੱਲ ਹੈ. ਰੋਣ ਨਾਲ ਟਲਦਾ ਨਹੀਂ । ਸਾਕ ਅੰਗ ਮਿਤ੍ਰ ਰੋਂਦੇ ਹਨ ਪਰ ਸੁਆਰਦੇ ਕੁਛ ਨਹੀਂ. ਕਿਉਂਕਿ ਰੋਣਾ ਮਰਨ ਦਾ ਹੈ ਤੇ ਮਰਨਾ ਕੋਈ ਟਾਲ ਨਹੀਂ ਸਕਦਾ । ਹਾਂ ਰੋਣਾ ਸਫਲ ਹੋ ਸਕਦਾ ਹੈ. ਜੇ ਪਰਮੇਸ਼ੁਰ ਦਾ ਭੈ ਮੰਨੇ. ਭਾਵ ਇਹ ਕਿ ਮਾੜੇ ਕਰਮਾਂ ਤੋਂ ਮੂੰਹ ਮੋੜਕੇ ਵਾਹਿਗੁਰੂ ਦੇ ਭੈ ਹੇਠ ਨਾਮ ਨੂੰ

ਲਗੇ । ਵਾਹਿਗੁਰੂ ਦੀ ਸਿਫਤ ਸਲਾਹ ਵਿਚ ਤੇ ਸੱਚੇ ਨਾਮ ਵਿਚ ਆ ਜਾਵੇ. ਉਹ ਹਰ ਜੁਗ ਵਿਚ ਸਿਆਣਾ ਯਾ ਗਿਆਨਵਾਨ ਕਹੀਦਾ ਹੈ ।

**ਨਿਰੁਕ੍ਤ**—ਸਚਾ ਘਰੁ—ਮੁਰਾਦ ਹੈ ਵਾਹਿਗੁਰੂ ਜੀ ਦਾ ਨਿਜ ਸਰੂਪ. ਪਰ ਦਾਨੇ ਲੋਕ ਇਸ ਦਾ ਭਾਵ ਸਤਿਸੰਗ ਬੀ ਲੈਂਦੇ ਹਨ ਤੇ ਅਰਥ ਕਰਦੇ ਹਨ:—ਸੱਚੇ ਘਰ ਵਿਚ (ਸਤਿਸੰਗ ਵਿਚ) ਜਾਕੇ ਜੋ ਸਚ ਸਿਮਰਦੇ ਹਨ ਓਹ ਸਚਿਆਰ ਹੋ ਜਾਂਦੇ ਹਨ; ਪਰ 'ਘਰੁ' ਪਦ ਨੂੰ ਔਕੁੜ ਲਗਾ ਹੈ ।

ਸਚੜੈ—ਸੱਚੇ ਵਾਹਿਗੁਰ ਨੂੰ । ਠਾਓ—ਟਿਕਾਣਾ ।

ਵੇਛੋੜਾ—ਬਿਰਹਾ, ਬਿਰਹੇ ਦੀ ਪੀੜਾ ਦੇਣ ਵਾਲਾ । ਸਬਾਏ—ਸਾਰਾ ।

ਰੂਆਏ—ਰੁਆ ਰਿਹਾ ਹੈ ਸਾਰੇ ਜਗਤ ਨੂੰ. ਪਰ ਭਾਵ ਹੈ ਕਿ ਵਾਜਾਂ ਮਾਰ ਰਿਹਾ ਹੈ ਕਿ ਗ਼ਾਫ਼ਲੋ ! ਮੈਂ ਮੁਕਾ ਦੇਣਾ ਹੈ ਸਮਾਂ ਤੇ ਫੜਕੇ ਲੈ ਜਾਣਾ ਹੈ ।

ਅਸੀਸਾ—[ਸੰਸ:. ਆਸ਼ਿਸ੍=ਆਸ਼ੀਰਵਾਦ] ਸ਼ੁਭ ਸੰਕਲਪ ਦਾ ਦਾਨ । ਕਿਸੇ ਦੇ ਭਲੇ ਲਈ ਅਰਦਾਸ । ਸ਼ੁਭ ਵਾਕ । ਕਰੇਵਹੋ—ਕਰੋ ਤੇ ਕਰਾਓ । ਨਾਵਹੁ—ਨਾਮ ਤੋਂ ।

ਥੇਹਹੁ ਥਾਵਹੁ—ਅਰਥ ਤੇ ਭਾਵ ਵਯਾਖਯਾ ਵਿਚ ਆ ਚੁਕਾ ਹੈ ।

ਸਬਦਿ—ਸ਼ਬਦ ਵਿਚ. ਨਾਮ ਵਿਚ. ਸ਼ਬਦ ਰੂਪ ਬ੍ਰਹਮ ਵਿਚ ।

ਵੇਸੇ—ਸਰੂਪ ਵਿਚ । ਸਾਜਨ—ਮਿਤ੍ਰ । ਸੈਣ—ਸਾਕ ।

ਸੰਜੋਗੀ—ਜੋੜਨਹਾਰ. ਜੋ ਆਪ ਰਬ ਜੀ ਨਾਲ ਜੁੜੇ ਤੇ ਹੋਰਨਾਂ ਨੂੰ ਜੋੜਦੇ ਹਨ । (ਅ) ਦਾਨੇ ਐਉਂ ਬੀ ਕਰਦੇ ਹਨ: ਉਹਨਾਂ ਸਜਣਾਂ ਸਾਕਾਂ ਨਾਲ ਮੇਲ ਸੰਜੋਗਾਂ ਨਾਲ (ਭਾਗਾਂ ਨਾਲ) ਹੁੰਦੇ ਹਨ ਜਿਨ੍ਹਾਂ ਨੇ ਗੁਰੂ ਨਾਲ ਮਿਲਕੇ ਫਾਹੇ ਕੱਟ ਲਏ ਹੁੰਦੇ ਹਨ ।

ਲਿਖਿਅੜਾ ਸਾਹਾ—ਸ਼ਾਹ ਦਾ ਲਿਖਿਆ. ਵਾਹਿਗੁਰੂ ਦਾ ਲਿਖਿਆ । (ਅ) ਲਿਖਿਆ ਸਾਹਾ= ਲਿਖੀ ਤਰੀਕ ਆਤਮਾ ਦੇ ਪ੍ਰਲੋਕ ਜਾਣ ਦੀ ।

ਅੰਮ੍ਰਿਤੁ ਬਿਖਿਆ—ਭਾਵ ਹੈ ਸੁੱਖ ਦੁੱਖ ।

ਕਾਮਣਿਆਰੀ—ਜਾਦੂਗਰਨੀ । ਭਾਵ ਹੈ ਮਾਯਾ ਜੋ ਵੱਸ ਕਰ ਲੈਂਦੀ ਹੈ ।

ਕਾਮਣ—ਕਾਮਟ, ਜਾਦੂ ।

ਤਾਗਾ—ਜਾਦੂਗਰ ਲੋਕ ਤਾਗਾ ਮੰਤ੍ਰ ਕੇ ਗਲੇ ਪਾਇਆ ਕਰਦੇ ਸਨ ।

ਗੁੜੁ ਸਾ ਮਖੀ—ਜਿਵੇਂ ਮਖੀ ਗੁੜ ਨੂੰ ਲਿਬਕਕੇ ਖਾਂਦੀ ਤੇ ਕਈ ਵੇਰ ਖਾਂਦੀ ਮਰ ਜਾਂਦੀ ਹੈ । (ਅ) 'ਸਾ' ਦਾ ਸਹਤ ਅਰਥ ਕਰਕੇ ਮਖੀ ਸਮੇਤ ਗੁੜ ਖਾ ਜਾਣਾ ।

ਜਾਨੀਅੜਾ—ਪਿਆਰਾ । ਹਾਕਾਰੜਾ—ਸੱਦਾ । ਬੁਲਾਵਾ ।

ਜਾਣ—ਜਾਣ ਲਓ । ਜਾਣਿਆ ਜਾਂਦਾ ਹੈ ।

ਸਿਜਾਣਾ—ਸਿਆਣਾ, ਭਾਵ ਗਯਾਨਵਾਨ ।

[ਵਡਹੰਸੁ ਮਹਲਾ ੩, ਅਲਾਹਣੀ ੧-੬]

## ਵਡਹੰਸੁ ਮਹਲਾ ੩ ਮਹਲਾ ਤੀਜਾ ੧ਓ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ**—ਗੁਰਮੁਖ ਪੁਰਖ ਹੈ 'ਗੁਣਵੰਤੀ' ਤੇ ਪ੍ਰਿਯ ਕੇ ਰੰਗ ਰਤੀ ਸਾਧਨ ਕਹਿ ਕੇ

ਉਸ ਦੇ ਪ੍ਰਭੂ ਨਾਲ ਮਿਲੇ ਰਹਿਣ ਦੇ ਲੱਛਣ ਤੇ ਯਤਨ ਵਰਣਨ ਕੀਤੇ ਹਨ। ਤੀਜੇ ਅੰਕ ਵਿਚ ਇਹੋ ਗਲ ਮਿਲੇ ਹੋਏ ਗੁਰਮੁਖਾਂ ਤੋਂ ਪੁੱਛੀ ਤੇ ਉਹਨਾਂ ਦੀ ਪੁਸ਼ਟੀ ਕਾਰਕ ਕਥਨੀ ਦੱਸੀ ਹੈ। ਚਉਥੇ ਵਿਚ ਦੱਸਿਆ ਹੈ ਕਿ ਜੇ ਪ੍ਰਭੂ ਪਤੀ ਤੋਂ ਕਿਵੇਂ ਵਿਛੁੜ ਬੀ ਜਾਣ ਤਾਂ ਉਹਨਾਂ ਦਾ ਮਿਲਾਪ ਫੇਰ ਕੀਕੂੰ ਹੋ ਸਕਦਾ ਹੈ। ਸਿਰਲੇਖ ਤਾਂ ਨਹੀਂ ਦਿੱਤਾ ਪਰ ਪਹਿਲਾ ਅੰਕ 'ਗੁਣਵੰਤੀ' ਦਾ ਹੈ ਤੇ ਦੂਜਾ ਅੰਕ ਹੈ 'ਅੰਗੁਣਵੰਤੀ' ਦਾ।

**ਮੂਲ**

ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ।। ਸਾਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ।। ਨਾ ਕਦੇ ਹੋਵੈ ਸੋਗੁ ਅਨਦਿਨੁ ਰਸ ਭੋਗ ਸਾਧਨ ਮਹਲਿ ਸਮਾਣੀ।। ਜਿਨਿ ਪ੍ਰਿਉ ਜਾਤਾ ਕਰਮ ਬਿਧਾਤਾ ਬੋਲੇ ਅੰਮ੍ਰਿਤ ਬਾਣੀ।। ਗੁਣਵੰਤਿਆ ਗੁਣ ਸਾਰਹਿ ਅਪਣੇ ਕੰਤ ਸਮਾਲਹਿ ਨਾ ਕਦੇ ਲਗੈ ਵਿਜੋਗੋ।। ਸਚੜਾ ਪਿਰੁ ਸਾਲਾਹੀਐ ਸਭੁ ਕਿਛੁ ਕਰਣੈ ਜੋਗੋ।।੧।।

ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ।। ਸਾਧਨ ਪ੍ਰਿਅ ਕੈ ਰੰਗਿ ਰਤੀ ਵਿਚਹੁ ਆਪੁ ਗਵਾਏ।। ਵਿਚਹੁ ਆਪੁ ਗਵਾਏ ਫਿਰਿ ਕਾਲੁ ਨ ਖਾਏ ਗੁਰਮੁਖਿ ਏਕੋ ਜਾਤਾ।। ਕਾਮਣਿ ਇਛ ਪੁੰਨੀ ਅੰਤਰਿ ਭਿੰਨੀ ਮਿਲਿਆ ਜਗ ਜੀਵਨੁ ਦਾਤਾ।। ਸਬਦ ਰੰਗਿ ਰਾਤੀ ਜੋਬਨਿ ਮਾਤੀ ਪਿਰ ਕੈ ਅੰਕਿ ਸਮਾਏ।। ਸਚੜਾ ਸਾਹਿਬੁ ਸਬਦਿ ਪਛਾਣੀਐ ਆਪੇ ਲਏ ਮਿਲਾਏ।।੨।।

**ਅਰਥ**

[ਪ੍ਰਸ਼ਨ: ਕਦੇ ਮਿਲਕੇ ਵਿਜੋਗ ਬੀ ਹੋ ਜਾਂਦਾ ਹੈ ? ਉੱਤਰ:] ਹਰੀ ਜੋ ਸੱਚਾ ਪ੍ਰਭੂ ਹੈ (ਉਸ ਨੂੰ) ਸਲਾਹੁੰਦੇ ਰਹੀਏ. ਸਾਰਾ ਕੰਮ ਕਰਨੇ ਨੂੰ (ਉਹ) ਸਮਰੱਥ ਹੈ। (ਉਹ ਗੁਰਮੁਖ ਰੂਪੀ ਸੁਹਾਗਣ) ਇਸਤ੍ਰੀ ਕਦੇ ਵਿਧਵਾ ਹੋ ਕੇ ਨਹੀਂ ਬੈਠੇਗੀ. ਨਾ (ਉਸ ਨੂੰ) ਕਦੇ ਸੋਗ ਹੋਵੇਗਾ। (ਹਾਂ. ਉਸ ਨੂੰ) ਕਦੇ ਸੋਗ ਨਹੀਂ ਹੋਵੇਗਾ. (ਉਹ) ਸਦੀਵ ਰਸ ਮਾਣੇਗੀ. (ਕਿਉਂਕਿ ਓਹ ਗੁਰਮੁਖ ਰੂਪੀ) ਇਸਤ੍ਰੀ (ਆਪਣੇ ਪਤੀ ਦੇ) ਸਰੂਪ ਵਿਚ ਸਮਾਈ ਹੋਈ (ਰਹਿੰਦੀ ਹੈ. ਕਦੇ ਵਿਛੁੜਦੀ ਨਹੀਂ। ਹਾਂ) ਜਿਸ ਨੇ (ਆਪਣੇ) ਕਰਮਾਂ ਦੇ ਫਲ ਪ੍ਰਦਾਤੇ ਪਤੀ ਨੂੰ (ਇਉਂ) ਜਾਣ ਲਿਆ ਹੈ. (ਉਹ) ਅੰਮ੍ਰਿਤ ਬਾਣੀ ਬੋਲਦੀ ਹੈ। (ਐਸੀਆਂ ਗੁਰਮੁਖ ਰੂਪੀ) ਗੁਣਵੰਤੀਆਂ ਆਪਣੇ ਪਤੀ (=ਪਰਮੇਸ਼ੁਰ) ਦੇ ਗੁਣ ਗਾਉਂਦੀਆਂ (ਉਸ ਨੂੰ) ਯਾਦ ਕਰਦੀਆਂ ਰਹਿੰਦੀਆਂ ਹਨ. (ਉਨ੍ਹਾਂ ਨੂੰ) ਕਦੇ ਵਿਛੋੜਾ ਨਹੀਂ ਹੁੰਦਾ। (ਤਾਂਤੇ. ਹੇ ਭਾਈ) ਸੱਚੇ ਪਤੀ (=ਪਰਮੇਸ਼ੁਰ) ਨੂੰ ਸਲਾਹੁੰਦੇ ਰਹੀਏ ਜੋ ਸਭ ਕੁਛ ਕਰਨੇ ਨੂੰ ਸਮਰੱਥ ਹੈ।।੧।।

[ਪ੍ਰਸ਼ਨ: ਆਪਣੇ ਸੱਚੇ ਸਾਹਿਬ ਨੂੰ ਕੀਕੂੰ ਪਛਾਣੀਦਾ ਹੈ? ਉੱਤਰ:] ਸੱਚੇ ਸਾਹਿਬ ਨੂੰ ਸ਼ਬਦ (ਨਾਮ) ਦੁਆਰਾ ਪਛਾਣੀਦਾ ਹੈ. ਉਹ ਆਪੇ (ਆਪਣੇ ਨਾਲ) ਮਿਲਾ ਲੈਂਦਾ ਹੈ। (ਗੁਰਮੁਖ ਰੂਪੀ) ਇਸਤ੍ਰੀ ਤਾਂ ਪਤੀ ਦੇ ਪ੍ਰੇਮ ਵਿਚ ਰੱਤੀ ਹੋਈ ਆਪਾ ਭਾਵ (ਮਨ) ਵਿਚੋਂ ਦੂਰ ਕਰ ਦੇਂਦੀ ਹੈ। (ਹਾਂ. ਜਦ ਉਹ ਮਨ) ਵਿਚੋਂ ਆਪਾ ਭਾਵ (=ਹਉਮੈਂ) ਗੁਆ ਲੈਂਦੀ ਹੈ (ਤਾਂ ਉਸ ਨੂੰ) ਫੇਰ ਕਾਲ ਨਹੀਂ ਖਾਂਦਾ. (ਭਾਵ ਜਨਮ ਮਰਨ ਮਿਟ ਜਾਂਦਾ ਹੈ ਤੇ ਉਹ) ਗੁਰੂ ਦੁਆਰਾ ਇਕੋ (ਪ੍ਰਭੂ ਨੂੰ) ਜਾਣ ਲੈਂਦੀ ਹੈ। (ਹਾਂ.) ਉਹ ਅੰਦਰੋਂ (ਪ੍ਰੇਮ ਨਾਲ) ਭਿੱਜੀ ਰਹਿੰਦੀ ਹੈ। ਉਸ ਨੂੰ ਜਗਤ ਤਾਈਂ ਜੀਵਨ ਦੇਣ ਵਾਲਾ ਦਾਤਾ ਜੁ ਮਿਲ ਪੈਂਦਾ ਹੈ. (ਐਉਂ) ਉਸ (ਗੁਰਮੁਖ ਰੂਪ) ਇਸਤ੍ਰੀ ਦੀ (ਸਦਾ ਮਿਲੇ ਰਹਿਣ ਦੀ) ਇਛਾ ਪੂਰੀ ਹੋ ਜਾਂਦੀ ਹੈ। (ਸੋ ਭਾਈ ! ਜੋ ਗੁਰਮੁਖ ਰੂਪੀ ਇਸਤ੍ਰੀ ਆਪਣੇ) ਪ੍ਰੇਮ ਦੇ ਹੁਲਾਰਿਆਂ ਵਿਚ ਮਸਤ (ਸ਼ਬਦ=) ਨਾਮ ਦੇ ਰੰਗ ਵਿਚ ਰੱਤੀ ਹੋਈ ਹੋਵੇ (ਉਹ) ਪਤੀ ਦੇ ਅੰਕ (=ਗੋਦ ਯਾ ਸਰੂਪ) ਵਿਚ ਸਮਾ ਜਾਂਦੀ ਹੈ। (ਇਸ ਲਈ ਯਾਦ ਰਖੋ ਕਿ) ਸੱਚਾ

ਸਾਹਿਬ ਸ਼ਬਦ ਦੁਆਰਾ ਪਛਾਣੀਦਾ ਹੈ. (ਸ਼ਬਦ ਦੀ ਕਮਾਈ ਕਰਦਿਆਂ ਸੱਚਾ ਸਾਹਿਬ ਆਪੇ (ਆਪਣੇ ਨਾਲ) ਮਿਲਾ ਲੈਂਦਾ ਹੈ ।। ੨ ।।

ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ।। ਆਪੁ ਛੋਡਿ ਸੇਵਾ ਕਰੀ ਪਿਰੁ ਸਚੜਾ ਮਿਲੈ ਸਹਜਿ ਸੁਭਾਏ ।। ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ ।। ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜਿ ਸਮਾਧੀ ।। ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ ਰੰਗੁ ਮਾਣੇ ਸਹਜਿ ਸੁਭਾਏ ।। ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ ।। ੩ ।।

[ਹੁਣ ਕੰਤ ਨੂੰ ਪ੍ਰਾਪਤ ਸੁਹਾਗ਼ਣਾਂ ਨੂੰ ਪੁੱਛਣ ਦੀ ਗੱਲ ਟੁਰਦੀ ਹੈ ਕਿ ਓਹ ਆਪਣਾ ਤਜਰਬਾ ਦੱਸਣ । ਏਥੇ ਸਾਫ ਅੱਖਰਾਂ ਵਿਚ 'ਕੰਤ ਪਛਾਣਨ ਵਾਲੀ' ਨੂੰ ਸੰਤ ਕਿਹਾ ਹੈ ।] ਮੈਂ (ਹੁਣ) ਉਨ੍ਹਾਂ ਸੰਤਾਂ (ਰੂਪ ਇਸਤ੍ਰੀਆਂ) ਨੂੰ ਜਾਕੇ ਪੁੱਛਦੀ ਹਾਂ. ਜਿਨ੍ਹਾਂ ਨੇ ਕਿ ਆਪਣੇ ਕੰਤ (=ਪਰਮੇਸ਼ੁਰ) ਨੂੰ ਪਛਾਣ ਲਿਆ ਹੈ । [ਪੁਛਣ ਤੇ ਉਹਨਾਂ ਸੰਤਾਂ ਨੇ ਉੱਤਰ ਦਿੱਤਾ:] (ਅਸਾਂ) ਆਪਾ ਭਾਵ ਛਡਕੇ ਸੇਵਾ ਕੀਤੀ. (ਐਉਂ) ਸੱਚਾ ਪਤੀ ਸਹਿ ਸੁਭਾ ਆ ਮਿਲਦਾ ਹੈ । [ਪ੍ਰਸ਼ਨ: ਸੇਵਾ ਦਾ ਭਾਵ ਕੀ ਹੈ? ਉੱਤਰ:] ਇਸਤ੍ਰੀ ਸੱਚੇ ਸ਼ਬਦ ਵਿਚ ਰਚ ਜਾਂਦੀ ਹੈ ਤੇ ਸੱਚ ਦੀ ਕਮਾਈ ਕਰਦੀ ਹੈ ਤਦ ਸੱਚਾ ਪਤੀ ਮਿਲ ਪੈਂਦਾ ਹੈ । ਫੇਰ ਓਹ ਕਦੇ ਵਿਧਵਾ ਨਹੀਂ ਹੁੰਦੀ. (ਉਹ) ਸਦਾ ਸੁਹਾਗਣ (ਹੋ ਜਾਂਦੀ ਹੈ. ਕਿਉਂਕਿ ਉਸ ਦੇ) ਅੰਦਰ ਸਹਜ ਸਮਾਧੀ (ਲੱਗੀ ਰਹਿੰਦੀ ਹੈ) । [ਪ੍ਰਸ਼ਨ: ਸਹਜ ਸਮਾਧਿ ਕੀ ਹੁੰਦੀ ਹੈ ? ਉੱਤਰ:] ਪਤੀ (ਪਰਮੇਸ਼ੁਰ ਸਾਰੇ) ਭਰਪੂਰ ਹੋ ਰਿਹਾ ਹੈ. (ਉਸ ਨੂੰ ਉਹ) ਹਾਜ਼ਰਾ ਹਜ਼ੂਰ ਵੇਖਦੀ ਹੈ ਤੇ ਸਹਿ ਸੁਭਾ ਹੀ (ਉਸ ਦੇ) ਪ੍ਰੇਮ ਨੂੰ ਮਾਣਦੀ ਹੈ । (ਇਹ ਉੱਤਰ ਸੁਣਨ ਵਾਸਤੇ ਮੈਨੂੰ ਚਾਉ ਸੀ ਕਿ) ਜਿਨ੍ਹਾਂ ਨੇ ਆਪਣੇ ਪਤੀ ਨੂੰ ਪਛਾਣ ਲਿਆ ਹੈ. ਮੈਂ ਉਨ੍ਹਾਂ ਸੰਤਾਂ ਨੂੰ ਜਾ ਕੇ (ਉਨ੍ਹਾਂ ਦਾ ਤਜਰਬਾ ਬੀ) ਪੁੱਛਾਂ ।। ੩ ।।

ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ।। ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ ।। ਅਉਗੁਣ ਸਬਦਿ ਜਲਾਏ ਦੂਜਾ ਭਾਉ ਗਵਾਏ ਸਚੇ ਹੀ ਸਚਿ ਰਾਤੀ ।। ਸਚੈ ਸਬਦਿ ਸਦਾ ਸੁਖ ਪਾਇਆ ਹਉਮੈ ਗਈ ਭਰਾਤੀ ।। ਪਿਰੁ ਨਿਰਮਾਇਲੁ ਸਦਾ ਸੁਖਦਾਤਾ ਨਾਨਕ ਸਬਦਿ ਮਿਲਾਏ ।। ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ ।। ੪ ।। ੧ ।।

[ਕੀਹ ਪਤੀ ਨੂੰ ਮਿਲਕੇ ਵਿੱਛੁੜੀਆਂ ਦਾ ਬੀ ਕੋਈ ਉਪਰਾਲਾ ਹੋ ਸਕਦਾ ਹੈ? ਕਿ ਸਦਾ ਲਈ ਮਾਰੀਆਂ ਗਈਆਂ? ਉੱਤਰ:] ਪਤੀ (=ਪਰਮੇਸ਼ੁਰ ਤੋਂ) ਵਿੱਛੁੜੀਆਂ (ਭੀ=) ਫੇਰ ਮਿਲ ਪੈਣਗੀਆਂ ਜੇ ਸੱਚੇ ਸਤਿਗੁਰੂ ਦੇ ਪੈਰੀਂ ਆ ਲੱਗਣ ਤਾਂ । [ਪ੍ਰਸ਼ਨ: ਸਤਿਗੁਰੂ ਐਸੀਆਂ ਔਗੁਣਾਂ ਵਾਲੀਆਂ ਨੂੰ ਕਿਉਂ ਮਿਲਣਗੇ? ਉੱਤਰ:] ਸਤਿਗੁਰੂ ਸਦਾ ਦਿਆਲੂ (-ਮੂਰਤੀ) ਹੈ (ਜੋ ਉਨ੍ਹਾਂ ਦੇ) ਔਗੁਣਾਂ ਨੂੰ (ਆਪਣੇ) ਸ਼ਬਦ ਦੁਆਰਾ ਦੂਰ ਕਰ ਦੇਂਦਾ ਹੈ । (ਹਾਂ,) ਔਗੁਣਾਂ ਨੂੰ ਸ਼ਬਦ ਦੁਆਰਾ ਸਾੜ ਦੇਂਦਾ ਹੈ, ਦੂਤੀਆ ਭਾਉ ਦੂਰ ਕਰ ਦੇਂਦਾ ਹੈ (ਤੇ) ਸੱਚ ਵਿਚ (ਭਾਵ ਸੱਚੇ ਪਤੀ ਵਿਚ ਸਚੇ=) ਸਚਮੁਚ ਰੱਤੀ ਹੋਈ (ਬਣਾ ਦੇਂਦਾ) ਹੈ । (ਸੋ ਭਾਈ ਸਮਝ ਲਓ ਕਿ) ਸੱਚੇ ਹੀ ਸ਼ਬਦ ਦੁਆਰਾ (ਸਭ ਨੇ) ਸਦਾ ਸੁਖ ਪਾਇਆ ਹੈ, (ਇਸੇ ਨਾਲ ਸਭ ਦਾ) ਹਉਮੈ ਵਾਲਾ ਭਰਮ ਭੁਲੇਵਾ ਦੂਰ ਹੋਇਆ ਹੈ। ਹੇ ਨਾਨਕ ! ਪਤੀ (=ਪਰਮੇਸ਼ੁਰ) ਪਵਿਤ੍ਰ ਹੈ, ਸਦਾ ਸੁੱਖਾਂ ਦਾ ਦਾਤਾ ਹੈ, ਸ਼ਬਦ ਉਸ ਨੂੰ ਮਿਲਾ ਦੇਂਦਾ ਹੈ । (ਸੋ ਨਿਰਾਸ ਨਾ ਹੋਵੇ) ਪਤੀ ਤੋਂ ਵਿੱਛੁੜੀਆਂ ਬੀ ਫੇਰ ਮਿਲ ਪੈਂਦੀਆਂ ਹਨ ਜੇ ਸੱਚੇ ਸਤਿਗੁਰੂ ਦੀ ਚਰਨੀਂ ਆ ਲੱਗਣ ਤਾਂ ।। ੪ ।। ੧ ।।

**ਵਯਾਖਯਾ**—ਸੁਗਮੰ ।

**ਨਿਰੁਕ੍ਤ**— ਜੋਗੁ—[ਸੰਸ:, ਯੋਗਯ=ਲਾਇਕ] ਲਾਇਕ, ਭਾਵ ਹੈ ਸਮਰੱਥ ।

ਸਾ ਧਨ—ਇਸਤ੍ਰੀ, ਭਾਵ ਹੈ ਸੰਤ, ਗੁਰਮੁਖ । ਅੰਕ ੩ ਤੋਂ ਪਤਾ ਲਗ ਜਾਂਦਾ ਹੈ ਕਿ ਭਾਵ ਸੰਤ ਯਾ ਗੁਰਮੁਖ ਤੋਂ ਸਪਸ਼ਟ ਹੈ । ਮਹਲਿ—ਵਾਹਿਗੁਰੂ ਦੀ ਹਜ਼ੂਰੀ ਵਿਚ । ਵਾਹਿਗੁਰੂ ਦੇ ਸਰੂਪ ਵਿਚ । ਕਰਮ ਬਿਧਾਤਾ—ਕਰਮਾਂ ਦਾ ਫਲ ਦੇਣ ਵਾਲਾ ।

ਭਿੰਨੀ—ਭਿੱਜੀ ਹੋਈ । ਪ੍ਰੇਮ ਵਿਚ ਦ੍ਰਵੀਭੂਤ ।

ਜੋਬਨਿ ਮਾਤੀ—ਜੁਆਨੀ ਵਿਚ ਮਸਤ । ਜੁਆਨੀ ਵਿਚ ਪਯਾਰ ਹੁਲਾਰੇ ਤ੍ਰਿਖੇ ਹੁੰਦੇ ਹਨ, ਭਾਵ ਹੈ ਪ੍ਰੇਮ ਦੇ ਹੁਲਾਰੇ ਵਿਚ ਮਗਨ । ਨਿਰਮਾਇਲੁ—[ਸੰਸ:, ਨਿਰ+ਮਾਯ+ਲ ਪੰਜਾਬੀ ਪ੍ਰਤੇ] ਮੈਲ ਤੋਂ ਰਹਿਤ । ਮਾਯਾ ਦੀ ਮੈਲ ਤੋਂ ਪਵਿਤ੍ਰ ।

## [ਵਡਹੰਸੁ ਮਹਲਾ ੩, ਅਲਾਹਣੀ ੨-੭]

**ਪ੍ਰਾਕ੍ਕਥਨ**—ਸ਼ਬਦ ਦੇ ਉਤੇ ਪਿਛਲੇ ਵਾਂਙੂ ਹੀ ਸਿਰਨਾਮਾ ਨਹੀਂ ਦਿਤਾ, ਪਰ ਵਿਚ ਪਦ ਅਵਗੁਣਵੰਤੀ ਪਿਆ ਹੈ ਤੇ ਸਾਰਾ ਸ਼ਬਦ 'ਅਵਗੁਣਵੰਤੀ' ਪਰਥਾਇ ਹੀ ਹੈ । ਗੁਣਵੰਤੀ ਦੱਸ ਦੱਸਕੇ ਬੀ ਅਵਗੁਣਵੰਤੀ ਦੇ ਹੀ ਦੁੱਖ ਦੱਸੇ ਹਨ ।

### ਮੂਲ

ਵਡਹੰਸੁ ਮਹਲਾ ੩ ।। ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ ।। ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ।। ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ ਨਾ ਪਿਰੁ ਮਰੈ ਨ ਜਾਏ ।। ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ ।। ਜਿਨਿ ਅਪਣਾ ਪਿਰੁ ਨਹੀ ਜਾਤਾ ਕਰਮ ਬਿਧਾਤਾ ਕੂੜਿ ਮੁਠੀ ਕੂੜਿਆਰੇ ।। ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰੇ ।। ੧ ।।

### ਅਰਥ

ਹੇ ਪਤੀ ਦੀ (ਲੋਚਾ ਵਾਲੀਓ) ਬੀਬੀਓ ! (ਅਪਣੇ) ਪਤੀ ਨੂੰ (ਸ਼ਬਦਿ=) ਨਾਮ ਦੁਆਰਾ (ਅਤੇ) ਵੀਚਾਰ ਦੁਆਰਾ ਸੇਵੋ, (ਕਿਉਂਕਿ) ਅਵਗੁਣਾਂ ਵਾਲੀ ਪਤੀ ਨੂੰ ਨਹੀਂ ਜਾਣਦੀ (ਉਹ) ਪਤੀ ਨੂੰ ਵਿਸਾਰ ਕੇ (ਤੇ ਮਾਯਾ ਵਿਚ) ਮੁੱਠੀ ਜਾਕੇ (ਮਗਰੋਂ) ਰੋਂਦੀ ਹੈ । (ਪਰ ਗੁਰਮੁਖ ਰੂਪੀ ਗੁਣਵੰਤੀ) ਰੋਂਦੀ ਹੈ ਪਤੀ ਨੂੰ ਯਾਦ ਕਰਦੀ (ਉਸ ਦੇ) ਗੁਣਾਂ ਨੂੰ ਸਦਾ ਸਿਮਰਦੀ, ਪਤੀ (ਉਸ ਦਾ) ਨਾ (ਕਦੇ) ਮਰਦਾ ਹੈ ਨਾ ਵਿਛੁੜਦਾ ਹੈ (ਭਾਵ ਉਹ ਸਦਾ ਸੁਹਾਗਣ ਹੋ ਜਾਂਦੀ ਹੈ । ਅਰਥਾਤ) ਗੁਰਮੁਖਾਂ ਨੇ (ਪ੍ਰਭੂ ਨੂੰ) ਜਾਣ ਲਿਆ ਹੈ, ਸ਼ਬਦ ਦੁਆਰਾ (ਉਸ ਨੂੰ) ਪਛਾਣ ਲਿਆ ਹੈ (ਸੋ ਓਹ ਉਸ) ਸਚੇ ਦੇ ਪ੍ਰੇਮ ਵਿਚ ਸਮਾਏ ਰਹਿੰਦੇ ਹਨ । (ਪਰ) ਜਿਨ੍ਹਾਂ ਨੇ ਅਪਣਾ ਪਤੀ ਨਹੀਂ ਪਛਾਤਾ (ਤੇ ਉਸ ਨੂੰ) ਕਰਮਾਂ ਦਾ ਫਲ ਦੇਣ ਵਾਲਾ ਨਹੀਂ (ਸਿਞਾਤਾ) ਉਹ ਕੂੜ ਵਿਚ ਠੱਗੀ ਗਈ ਕੂੜਿਆਰ ਹੈ । ਇਸ ਲਈ ਕੰਤ ਦੀ ਲੋਚਾ ਵਾਲੀਓ ਬੀਬੀਓ ! ਸੁਣੋ, ਪਤੀ ਨੂੰ ਸੇਵੋ ਨਾਮ ਦੁਆਰਾ ਤੇ ਵੀਚਾਰ ਦੁਆਰਾ ।। ੧ ।।

ਸਭੁ ਜਗੁ ਆਪਿ ਉਪਾਇਓਨੁ ਆਵਣ ਜਾਣੁ ਸੰਸਾਰਾ ।। ਮਾਇਆ ਮੋਹੁ ਖੁਆਇਅਨੁ ਮਰਿ ਜੰਮੈ ਵਾਰੋ ਵਾਰਾ ।। ਮਰਿ ਜੰਮੈ ਵਾਰੋ ਵਾਰਾ ਵਧਹਿ ਬਿਕਾਰਾ ਗਿਆਨ ਵਿਹੂਣੀ ਮੂਠੀ ।। ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ ।। ਪਿਰੁ ਜਗਜੀਵਨੁ ਕਿਸਨੋ ਰੋਈਐ ਰੋਵੈ ਕੰਤੁ ਵਿਸਾਰੇ ।। ਸਭੁ ਜਗੁ ਆਪਿ ਉਪਾ-ਇਓਨ ਆਵਣੁ ਜਾਣ ਸੰਸਾਰੇ ।।੨।।

ਸਾਰਾ ਜਗਤ (ਪ੍ਰਭੂ ਨੇ) ਆਪ ਪੈਦਾ ਕੀਤਾ ਹੈ (ਜੋ) ਸੰਸਾਰ ਕਿ ਆਉਣ ਜਾਣ ਵਾਲਾ ਹੈ। (ਇਸਨੂੰ) ਮਾਇਆ ਦੇ ਮੋਹ ਨੇ ਭੁਲਾ ਦਿੱਤਾ ਹੈ (ਇਸ ਲਈ ਇਹ) ਵਾਰ ਵਾਰ ਜੰਮਦਾ ਮਰਦਾ ਹੈ। (ਹਾਂ) ਵਾਰ ਵਾਰ ਜੰਮਦਾ ਮਰਦਾ ਹੈ (ਪਰ ਹਰ ਜਨਮ ਇਸ ਦੇ) ਵਿਕਾਰ ਹੀ ਵਧਦੇ ਹਨ (ਜੋ) ਗਿਆਨ ਤੋਂ ਸੱਖਣੀ (ਰਹਿੰਦੀ ਸ੍ਰਿਸ਼ਟੀ ਸਦਾ) ਠੱਗੀ ਹੀ ਜਾਂਦੀ ਹੈ। (ਹਰ ਜਨਮ ਵਿਚ) ਸ਼ਬਦ ਤੋਂ ਸੱਖਣੀ ਰਹਿਣ ਕਰਕੇ ਪਤੀ ਪ੍ਰਾਪਤ ਨਹੀਂ ਹੁੰਦਾ (ਸੋ) ਅਵਗੁਣਿਆਰੀ ਤੇ ਝੂਠੀ (ਸ੍ਰਿਸ਼ਟੀ) ਜਨਮ ਗੁਆ ਕੇ ਰੋਂਦੀ (ਹੀ ਰਹਿੰਦੀ ਹੈ)। ਪਤੀ ਤਾਂ ਜਗਤ ਦਾ ਜੀਵਨ ਹੈ (ਜੋ ਇਹ ਗਲ ਜਾਣ ਲੈਂਦੇ ਹੋਨ ਓਹ ਸਮਝਦੇ ਹੋਨ ਕਿ ਅਸੀਂ ਕਿਉਂ ਤੇ) ਕਿਸਨੂੰ ਰੋਵੀਏ (ਉਹੀ) ਰੋਵੇ ਜੋ ਕੰਤ ਨੂੰ ਵਿਸਾਰੇ। ਸਾਰਾ ਜਗਤ (ਪ੍ਰਭੂ ਨੇ) ਆਪ ਪੈਦਾ ਕੀਤਾ ਹੈ (ਜੋ) ਸੰਸਾਰ ਕਿ ਆਉਣ ਜਾਣ ਵਾਲਾ ਹੈ ।। ੨ ।।

ਸੋ ਪਿਰੁ ਸਾਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ।। ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ।। ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ ।। ਜੋ ਕਿਛੁ ਆਇਆ ਸਭੁ ਕਿਛੁ ਜਾਸੀ ਦੁਖੁ ਲਾਗਾ ਭਾਇ ਦੂਜੈ ।। ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ ।। ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ ।। ੩ ।।

ਉਹ ਪਤੀ ਸੱਚਾ (ਹਾਂ) ਸਦਾ ਹੀ ਸੱਚਾ ਹੈ. ਨਾ ਉਹ (ਕਦੇ) ਮਰਦਾ ਹੈ ਨਾ (ਵਿੱਛੁੜਕੇ ਕਿਧਰੇ) ਚਲਾ ਜਾਂਦਾ ਹੈ। ਅਜਾਣ ਇਸਤ੍ਰੀ (ਐਵੇਂ) ਭੁਲੀ ਫਿਰਦੀ ਹੈ. ਦੂਜੇ ਭਾਈ (ਦ੍ਵੈਤ ਭਾਵਨਾ ਕਰਕੇ) ਰੰਡੀ ਹੋਈ ਬੈਠੀ ਹੈ। ਹਾਂ. ਦੂਜੇ ਭਾਇ ਕਰਕੇ ਰੰਡੀ ਹੋਈ ਬੈਠੀ ਹੈ (ਅਰਥਾਤ) ਮਾਇਆ ਦੇ ਮੋਹ ਕਰਕੇ ਦੁਖ ਪਾ ਰਹੀ ਹੈ. (ਇਸੇ ਤਰ੍ਹਾਂ ਦੁਖ ਪਾਉਂਦਿਆਂ) ਉਮਰਾ ਘਟਦੀ ਜਾਂਦੀ ਤੇ ਸਰੀਰ ਖੀਣ ਹੁੰਦਾ ਜਾਂਦਾ ਹੈ। (ਫਿਰ ਬੀ ਨਹੀਂ ਸਮਝਦੀ ਕਿ) ਜੋ ਕੁਛ ਆਇਆ ਹੈ (ਉਹ) ਸਭੋ ਕੁਛ ਚਲਾ ਜਾਏਗਾ (ਤੇ) ਦੂਜੇ ਭਾਇ ਕਰਕੇ (ਸਭ ਨੂੰ) ਦੁਖ ਲੱਗਾ ਹੋਇਆ ਹੈ। (ਇਸ ਤਰ੍ਹਾਂ ਸਾਰਾ ਹੀ) ਜਗਤ ਮਾਇਆ ਪਿਛੇ ਲੜਦਾ ਝਗੜਦਾ ਹੈ (ਤੇ) ਲਬ ਲੋਭ ਵਿਚ ਚਿਤ ਲਾਈ ਰਖਦਾ ਹੈ. (ਪਰ ਇਸ ਨੂੰ ਕਦੇ) ਜਮ ਕਾਲ ਨਹੀਂ ਖਿਆਲ ਵਿਚ ਆਉਂਦਾ। (ਹਾਂ,) ਉਹ ਪਤੀ ਸੱਚਾ ਹੈ. ਸਦਾ ਹੀ ਸੱਚਾ ਹੈ. ਓਹ ਨਾ (ਕਦੇ) ਮਰਦਾ ਹੈ (ਤੇ) ਨਾ (ਵਿੱਛੁੜਕੇ ਕਿਧਰੇ) ਜਾਂਦਾ ਹੈ ।। ੩ ।।

ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ ।। ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ ।। ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੈ ।। ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ

ਇਕ ਪਤੀ ਨੂੰ ਭੂਲਾਕੇ ਰੋਂਦੀਆਂ ਹਨ. ਅੰਨ੍ਹੀਆਂ ਨਹੀਂ ਸਮਝਦੀਆਂ ਕਿ ਪਤੀ (ਸਦਾ) ਨਾਲ ਹੈ. (ਅਤੇ ਨਹੀਂ ਸਮਝਦੀਆਂ ਕਿ ਉਹ) ਸੱਚਾ ਪਤੀ ਗੁਰੂ ਦੀ ਕ੍ਰਿਪਾ ਨਾਲ ਮਿਲਦਾ ਹੈ (ਤੇ ਉਸ ਨੂੰ) ਮਨ ਵਿਚ (ਸਦਾ) ਯਾਦ ਕਰਦੇ ਰਹਿਣਾ ਹੈ। (ਹਾਂ) ਪਤੀ ਸਦਾ ਨਾਲ ਹੈ. (ਚਾਹੀਦਾ ਹੈ ਕਿ ਉਸ ਨੂੰ ਆਪਣੇ ਮਨ) ਵਿਚ ਸਦਾ ਸੰਮ੍ਹਾਲਣ. (ਪਰ) ਮਨਮੁਖਾਂ ਨੇ (ਉਸ ਨੂੰ) ਦੂਰ ਜਾਣਿਆ ਹੈ। ਇਹ ਸਰੀਰ. (ਜਿਸ ਦੇ ਭੋਗਾਂ ਪਿਛੇ) ਜਿਨ੍ਹਾਂ (ਮਨਮੁਖਾਂ ਨੇ) ਖਸਮ ਨੂੰ ਹਾਜ਼ਰਾ ਹਜ਼ੂਰ ਨਹੀਂ ਪਛਾਤਾ. ਰੁਲੇਗਾ ਤੇ ਰੁਲਾਇਆ ਜਾਏਗਾ ਤੇ ਕਿਸੇ ਕੰਮ ਨਹੀਂ

| | |
|---|---|
| ਹਦੂਰੇ ।। ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ ।। ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ ।। ੪ ।। ੨ ।। | ਆਵੇਗਾ। ਹੇ ਨਾਨਕ ! ਉਹ ਇਸਤ੍ਰੀ (ਗੁਰੂ ਦੀ) ਮਿਲਾਈ (ਪਤੀ ਪਰਮੇਸ਼ੁਰ ਨੂੰ) ਮਿਲ ਪੈਂਦੀ ਹੈ (ਜੋ ਅਪਣੇ) ਅੰਦਰ ਪਤੀ ਨੂੰ ਸਦਾ ਯਾਦ ਰਖਦੀ ਹੈ । (ਹਾਂ.) ਇਕ ਪਤੀ ਨੂੰ ਭੁਲਾ ਕੇ ਰੋਂਦੀਆਂ ਹਨ. ਅੰਨ੍ਹੀਆਂ ਨਹੀਂ ਸਮਝਦੀਆਂ ਕਿ ਪਤੀ (ਤਾਂ ਸਦਾ) ਨਾਲ ਹੈ ।। ੪ ।। ੨ ।। |

**ਵਜਾਖਜਾ**—ਅੰਕ ੧- 'ਕੰਤ ਮਹੇਲੀ ਹੋ' ਸੰਬੋਧਨ ਕੀਤਾ ਹੈ. ਪਤੀ ਦੀ ਲੋਚਾ ਵਾਲੀਆਂ ਅਰਥਾਤ ਜਗਯਾਸੂਆਂ ਨੂੰ । ਉਹਨਾਂ ਨੂੰ ਜਾਚ ਦੱਸੀ ਹੈ ਪਤੀ ਸੇਵਾ ਦੀ—ਸ਼ਬਦ ਵੀਚਾਰ । ਫੇਰ ਉਹਨਾਂ ਨੂੰ ਔਗੁਣਵੰਤੀਆਂ. ਅਰਥਾਤ ਪਰਮੇਸ਼ੁਰ ਨੂੰ ਵਿਸਾਰੇ ਹੋਏ ਔਗੁਣਾਂ ਬੱਧੇ ਲੋਕਾਂ ਦੀ ਮਿਸਾਲ ਦੇਕੇ ਤੇ ਉਹਨਾਂ ਦੇ ਦੁੱਖ ਦੱਸਕੇ 'ਗੁਰਮੁਖਿ ਜਾਤਾ....' ਤੁਕ ਵਿਚ ਗੁਣਵੰਤੀ ਦਾ ਸੁੱਖ ਜਣਾ ਦਿਤਾ ।

ਅੰਕ ੨ ਵਿਚ ਅਵਗੁਣਿਆਰੀ ਕਹਿ ਕੇ ਉਸ ਦੇ ਵਾਰ ਵਾਰ ਜਨਮ ਮਰਨ ਦਾ ਕਾਰਣ ਮਾਇਆ ਮੋਹ ਤੇ ਵਿਕਾਰ ਦੱਸਕੇ ਉਸ ਦੇ ਦੁਖੀ ਹੋਣ ਤੇ ਰੋਣ ਦੀ ਦਸ਼ਾ ਦੱਸੀ ਹੈ । ਇਹ ਰੋਣ ਪਸ਼ਚਾਤਾਪੀ ਰੋਣ ਨਹੀਂ. ਪਰ ਕਰਮਾਂ ਦੇ ਫਲ ਭੋਗਦਿਆਂ ਦੁੱਖ ਪਾਕੇ ਜੋ ਰੋਣਾ ਹੁੰਦਾ ਹੈ. ਉਹ ਦੱਸਿਆ ਹੈ ਤੇ ਕਾਰਣ ਕੰਤ ਦਾ ਵਿਸਾਰਾ ਦੱਸਿਆ ਹੈ । ਇਹ ਗਲ ਅਗੇ ਅੰਕ ੩ ਵਿਚ ਖੋਹਲਕੇ ਵਰਣਨ ਕੀਤੀ ਹੈ । ਉਸ ਅਵਗੁਣਿਆਰੀ ਨੂੰ ਹੁਣ ਅਞਾਣ ਇਸਤ੍ਰੀ ਤੇ ਰੰਡ ਕਿਹਾ ਹੈ । ਉਹ ਮਾਇਆ ਮੋਹ ਕਰਕੇ ਦੁੱਖ ਪਾ ਰਹੀ ਹੈ ਸੋ ਰੋਣ ਉਸ ਦੀ 'ਦੁਖ ਰੋਣੀ' ਸਪਸ਼ਟ ਹੋ ਗਿਆ ।

ਅੰਕ ੪ ਹੁਣ ਉਸ ਅਵਗੁਣਵੰਤੀ. ਔਗੁਣਿਆਰੀ. ਧਨ ਇਆਣੀ ਤੇ ਰੰਡ ਨੂੰ ਪਿਰਹਿ ਵਿਛੁੰਨੀ ਤੇ ਮਨਮੁਖ ਆਖਦੇ ਹਨ. ਉਸ ਨੂੰ ਫੇਰ ਰੋਂਦੀ ਦੱਸਿਆ ਹੈ । ਫੇਰ 'ਅੰਧੀ' ਕਿਹਾ ਹੈ. ਕਿਉਂਕਿ ਪ੍ਰਤੀ ਪਰਮੇਸ਼ੁਰ ਤਾਂ ਹਾਜ਼ਰਾ ਹਜ਼ੂਰ ਹੈ. ਉਹਨਾਂ ਨੇ ਅੰਗ ਸੰਗ ਵੱਸਦੇ ਨੂੰ ਪਹਿਲਾਂ ਸਿਦਕ ਦੇ ਨੈਣਾਂ ਨਾਲ ਨਹੀਂ ਡਿੱਠਾ. ਫੇਰ ਗੁਰੂ ਤੋਂ ਨਾਮ ਲੈਕੇ ਅੰਦਰ ਉਸ ਦੀ ਸੰਭਾਲ ਨਹੀਂ ਕੀਤੀ । ਸੋ ਜਨਮ ਗਿਆ ਬਿਰਥਾ. ਸਰੀਰ ਅੰਤ ਮਰਕੇ ਮਿੱਟੀ ਸੁਆਹ ਹੋਕੇ ਰੁਲ ਗਿਆ. ਜਿਸ ਸਰੀਰ ਨਾਲ ਵਿਕਾਰ ਕਮਾਏ ਸਨ ।

ਅੰਤਲੀਆਂ ਦੋ ਤੁਕਾਂ ਵਿਚ ਤਰਸਾਂ ਵਾਲੇ ਸਤਿਗੁਰੂ ਜੀ ਇਸ ਮਨਮੁਖ ਦੀ ਕਲਯਾਨ ਦਾ ਬੀ ਦਾਰੂ ਦੱਸਦੇ ਹਨ ਕਿ ਜੇ ਓਹ 'ਖਸਮੁ ਨ ਜਾਤਾ ਹਦੂਰੇ' ਵਾਲਾ ਅਭਯਾਸ ਕਰਕੇ ਤੇ ਅਪਣੇ ਅੰਦਰ ਉਸ ਨੂੰ ਸਦਾ ਯਾਦ ਰਖੇ ਤਾਂ ਇਹ ਬੀ ਗੁਰੂ ਨੂੰ ਮਿਲਾਈ ਪ੍ਰਭੂ ਨੂੰ ਮਿਲ ਪਵੇਗੀ ।

ਇਹੋ ਗਲ ਅਗਲੇ ਸ਼ਬਦ ਵਿਚ ਚਲਦੀ ਹੈ ।

**ਨਿਰੁਕ੍ਤ**—ਕੰਤ ਮਹੇਲੀਹੋ—ਪਤੀ ਦੀਓ ਇਸਤ੍ਰੀਓ ! ਭਾਵ ਹੈ ਚਾਹਨਾ ਵਾਲਿਓ ! ਮੁਰਾਦ ਹੈ ਜਗਯਾਸੂਓ !      ਮੁਠੀ—ਠਗੀ ਹੋਈ ।

ਸਾਰਿ—ਸੰਭਾਲਕੇ । ਯਾਦ ਕਰਕੇ ।      ਕਰਮ ਬਿਧਾਤਾ—ਕਰਮਾਂ ਦਾ ਫਲ ਪ੍ਰਦਾਤਾ ।

ਖੁਆਇਅਨੁ—ਭੁਲਾਇਆ ਹੈ । ਖੁੰਝਾਇਆ ਹੈ ।      ਮੁਠੀ—ਠਗੀ ਗਈ ।

ਰੰਡ--ਪਤੀ ਵਿਹੂਣੀ । ਭਾਵ ਵਾਹਿਗੁਰੂ ਪ੍ਰੇਮ ਤੋਂ ਵਿਹੂਣਾ ਮਨਮੁਖ ।

ਆਵ— [ਸੰਸ:.ਆਯੁ:] ਉਮਰਾ ।

ਲੂਝੈ—ਲੁਝਦਾ ਹੈ । ਸੜਦਾ ਹੈ । ਦੁਖੀ ਹੁੰਦਾ ਹੈ ।

ਹਦੂਰੇ — (ਅ:. ਹਜ਼ੂਰ) ਹਾਜ਼ਰਾ ਹਜ਼ੂਰ । ਸਾਹਮਣੇ । ਮੌਜੂਦ ।

[ਵਡਹੰਸੁ ਮਹਲਾ ੩. ਅਲਾਹਣੀ ੩-੮]

**ਪ੍ਰਾਕ੍ਕਥਨ—** ਪਿਰਹਿ ਵਿਛੁੰਨੀਆਂ ਦੇ ਉਧਾਰ ਦਾ ਪ੍ਰਸੰਗ ਪਿਛਲੇ ਸ਼ਬਦ ਦੇ ਅੰਕ ੪ ਵਿਚ ਸ਼ੁਰੂ ਹੋਇਆ ਸੀ. ਉਹੋ ਹੁਣ ਇਸ ਸ਼ਬਦ ਵਿਚ ਵਿਸਥਾਰ ਨਾਲ ਚਲ ਰਿਹਾ ਹੈ।

**ਮੂਲ**

ਵਡਹੰਸੁ ਮ: ੩ ।। ਰੋਵਹਿ ਪਿਰਹਿ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ।। ਜਿਨੀ ਚਲਣੁ ਸਹੀ ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ ।। ਸਦਾ ਨਾਮੁ ਸਮਾਲੇ ਸਤਿਗੁਰੁ ਹੈ ਨਾਲੇ ਸਤਿਗੁਰੁ ਸੇਵਿ ਸੁਖੁ ਪਾਇਆ।। ਸਬਦੇ ਕਾਲੁ ਮਾਰਿ ਸਚੁ ਉਰਿ ਧਾਰਿ ।। ਫਿਰਿ ਆਵਣ ਜਾਣੁ ਨ ਹੋਇਆ । ਸਚਾ ਸਾਹਿਬੁ ਸਚੀ ਨਾਈ ਵੇਖੈ ਨਦਰਿ ਨਿਹਾਲੇ।। ਰੋਵਹਿ ਪਿਰਹੁ ਵਿਛੁੰਨੀਆ ਮੈ ਪਿਰੁ ਸਚੜਾ ਹੈ ਸਦਾ ਨਾਲੇ ।। ੧ ।।

ਪ੍ਰਭੁ ਮੇਰਾ ਸਾਹਿਬੁ ਸਭ ਦੂ ਊਚਾ ਹੈ ਕਿਵ ਮਿਲਾਂ ਪ੍ਰੀਤਮ ਪਿਆਰੇ ।। ਸਤਿਗੁਰਿ ਮੇਲੀ ਤਾਂ ਸਹਜਿ ਮਿਲੀ ਪਿਰੁ ਰਾਖਿਆ ਉਰ ਧਾਰੇ ।। ਸਦਾ ਉਰਧਾਰੇ ਨੇਹੁ ਨਾਲਿ ਪਿਆਰੇ ਸਤਿਗੁਰ ਤੇ ਪਿਰੁ ਦਿਸੈ ।। ਮਾਇਆ ਮੋਹ ਕਾ ਕਚਾ ਚੋਲਾ ਤਿਤੁ ਪੈਧੈ ਪਗੁ ਖਿਸੈ ।। ਪਿਰ ਰੰਗਿ ਰਾਤਾ ਸੋ ਸਚਾ ਚੋਲਾ ਤਿਤੁ ਪੈਧੈ ਤਿਖਾ ਨਿਵਾਰੇ ।।

**ਅਰਥ**

(ਪਰ ਜੋ) ਪਤੀ ਤੋਂ ਵਿੱਛੜੀਆਂ ਹੋਈਆਂ ( ਇਹ ਸਮਝ ਕੇ) ਰੋਂਦੀਆਂ ਹਨ ਕਿ ਮੇਰਾ ਸੱਚਾ ਪਤੀ (ਤਾਂ) ਸਦਾ ਮੇਰੇ ਨਾਲ ਹੈ (ਮੈਂ ਹੀ ਉਸ ਨੂੰ ਕਿਉਂ ਭੁੱਲੀ ਰਹੀ ਹਾਂ. ਅਤੇ) ਜਿਨ੍ਹਾਂ ਨੇ (ਏਥੋਂ) ਚਲੇ ਜਾਣਾ (ਭਾਵ ਮਰ ਜਾਣਾ) ਸੱਚਾ ਕਰਕੇ ਜਾਣ ਲਿਆ ਹੈ. (ਹਾਂ ਜੋ) ਸਦਾ ਨਾਮ ਸਮ੍ਹਾਲਦੀਆਂ ਹਨ (ਤੇ ਜਾਣਦੀਆਂ ਹਨ ਕਿ) ਸਤਿਗੁਰੂ ਅੰਗ ਸੰਗ ਹੈ (ਉਨ੍ਹਾਂ ਨੇ) ਸਤਿਗੁਰੂ ਨੂੰ ਸੇਵ ਕੇ ਸੁਖ ਪਾਇਆ ਹੈ (ਅਤੇ) ਸੱਚ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਹੈ ਤੇ ਸ਼ਬਦ ਦੁਆਰਾ ਕਾਲ ਨੂੰ ਮਾਰ ਲਿਆ ਹੈ (ਉਨ੍ਹਾਂ ਦਾ) ਫਿਰ ਜਨਮ ਮਰਣ ਨਹੀਂ ਹੋਇਆ। (ਉਨ੍ਹਾਂ ਉੱਤੇ) ਸੱਚਾ ਸਾਹਿਬ (ਜਿਸਦੀ) ਵਡਿਆਈ ਸੱਚੀ ਹੈ. ਮਿਹਰ ਦੀ ਨਜ਼ਰ ਪਾ ਕੇ (ਉਨ੍ਹਾਂ ਨੂੰ) ਨਿਹਾਲ ਕਰ ਦੇਂਦਾ ਹੈ। (ਐਉਂ ਜੋ) ਪਤੀ ਤੋਂ ਵਿਛੁੜੀਆਂ ਰੋਂਦੀਆਂ ਹਨ ਕਿ 'ਮੇਰਾ ਸਚਾ ਪਤੀ ਮੇਰੇ ਨਾਲ ਹੈ (ਮੈਂ ਉਸ ਨੂੰ ਕਿਉਂ ਭੁੱਲੀ ਰਹੀ ਹਾਂ'. ਉਹਨਾਂ ਦਾ ਰੋਣਾ ਸਫਲ ਹੈ) ।। ੧ ।।

(ਇਹ ਪਿਰਹੁ ਵਿਛੁੰਨੀ ਆਖਦੀ ਹੈ:) ਮੇਰਾ ਮਾਲਿਕ ਪ੍ਰਭੂ ਸਭਨਾਂ ਨਾਲੋਂ ਉੱਚਾ ਹੈ (ਉਸ) ਪਿਆਰੇ ਪ੍ਰੀਤਮ ਨੂੰ (ਮੈਂ) ਕਿਵੇਂ ਮਿਲਾਂ ? (ਭਾਵ—ਪਹਿਲਾਂ ਮੈਂ ਜਾਣਿਆ ਸੀ ਕਿ 'ਮੈਂ ਪਿਰੁ ਸਚੜਾ ਹੈ ਸਦਾ ਨਾਲੇ' ਫਿਰ ਮੈਂ ਜਾਤਾ ਕਿ ਓਹ ਸਾਕਾਂ ਮਿਤ੍ਰਾਂ ਵਾਂਙੂ ਤਾਂ ਨਾਲ ਨਹੀਂ. ਉਹ ਤਾਂ ਸਭ ਤੋਂ ਉੱਚਾ ਹੈ. ਫੇਰ ਮੁਸ਼ਕਲ ਪਈ ਕਿ ਉਸ ਬੇਹਦ ਉੱਚੇ ਪ੍ਰੀਤਮ ਪਿਆਰੇ ਨੂੰ ਕੀਕੂੰ ਮਿਲਾਂ ? ਪਰ ਦੇਖੋ ਜਦ) ਸਤਿਗੁਰ ਨੇ (ਉਸ ਨਾਲ) ਮਿਲਾਈ ਤਾਂ ਸੁਖੱਲੇ ਹੀ ਮਿਲ ਪਈ। (ਕੀਕੂੰ ? ਉਸ) ਪਤੀ ਨੂੰ ਦਿਲ ਵਿਚ ਧਾਰਨ (ਕੀਤਾ ਤੇ) ਕਰੀ ਰਖਿਆ। (ਸੋ ਚਾਹੀਦਾ ਹੈ ਕਿ ਸਭ ਕੋਈ) ਪਜਾਰੇ ਨਾਲ ਨੇਹੁੰ ਲਾਵੇ ਤੇ ਸਦਾ ਹਿਰਦੇ ਵਿਚ (ਉਸ ਨੂੰ) ਧਾਰਨ ਕਰੀ ਰਖੇ. (ਕਿਉਂਕਿ) ਪਤੀ (ਪਰਮੇਸੁਰ) ਸਤਿਗੁਰ ਤੋਂ (ਹੀ) ਦਿਖਾਈ ਦੇਂਦਾ ਹੈ। (ਪਰ ਜੋ ਚੋਲਾ) ਮਾਇਆ ਦੇ ਮੋਹ ਦਾ (ਹੈ ਉਹ) ਕੱਚਾ ਚੋਲਾ ਹੈ ਉਸਦੇ ਪਹਿਨਿਆਂ (ਨਾਮ ਸਿਮਰਨ ਵਲੋਂ) ਪੈਰ ਪਿੱਛੇ ਪੈਂਦਾ ਹੈ: (ਹਾਂ, ਜੋ) ਪਤੀ ਦੇ ਪ੍ਰੇਮ ਵਿਚ ਰੰਗਿਆ ਹੋਇਆ (ਚੋਲਾ ਹੈ) ਸੋ ਚੋਲਾ ਸੱਚਾ ਹੈ. ਉਸਦੇ ਪਹਿਨਣੇ ਨਾਲ (ਮਾਇਆ ਦੀ) ਤ੍ਰੇਹ (ਹੀ) ਨਵਿਰਤ ਹੋ ਜਾਂਦੀ

ਪ੍ਰਭੁ ਮੇਰਾ ਸਾਹਿਬ ਸਭ ਦੂ ਊਚਾ ਹੈ ਕਿਉ ਮਿਲਾ ਪ੍ਰੀਤਮ ਪਿਆਰੇ ॥੨॥ ਮੈ ਪ੍ਰਭੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥ ਮੈ ਸਦਾ ਰਾਵੇ ਪਿਰੁ ਆਪਣਾ ਸਚੜੈ ਸਬਦਿ ਵੀਚਾਰੇ ॥ ਸਚੈ ਸਬਦਿ ਵੀਚਾਰੇ ਰੰਗਿ ਰਾਤੀ ਨਾਰੇ ਮਿਲਿ ਸਤਿਗੁਰ ਪ੍ਰੀਤਮੁ ਪਾਇਆ ॥ ਅੰਤਰਿ ਰੰਗਿ ਰਾਤੀ ਸਹਜੇ ਮਾਤੀ ਗਇਆ ਦੁਸਮਨੁ ਦੂਖੁ ਸਬਾਇਆ ॥ ਅਪਨੇ ਗੁਰ ਕੰਉ ਤਨੁ ਮਨੁ ਦੀਜੈ ਤਾ ਮਨੁ ਭੀਜੈ ਤ੍ਰਿਸਨਾ ਦੂਖ ਨਿਵਾਰੇ ॥ ਮੈ ਪਿਰੁ ਸਚੁ ਪਛਾਣਿਆ ਹੋਰ ਭੂਲੀ ਅਵਗਣਿਆਰੇ ॥ ੩ ॥

ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥ ਆਪਿ ਮਿਲਾਏ ਆਪਿ ਮਿਲੈ ਆਪੇ ਦੇਇ ਪਿਆਰੋ ॥ ਆਪੇ ਦੇਇ ਪਿਆਰੋ ਸਹਜਿ ਵਾਪਾਰੋ ਗੁਰਮੁਖਿ ਜਨਮੁ ਸਵਾਰੇ ॥ ਧਨੁ ਜਗ ਮਹਿ ਆਇਆ ਆਪੁ ਗਵਾਇਆ ਦਰਿ ਸਾਚੈ ਸਚਿਆਰੋ ॥ ਗਿਆਨਿ ਰਤਨਿ ਘਟਿ ਚਾਨਣੁ ਹੋਆ ਨਾਨਕ ਨਾਮ ਪਿਆਰੋ ॥ ਸਚੜੈ ਆਪਿ ਜਗਤੁ ਉਪਾਇਆ ਗੁਰ ਬਿਨੁ ਘੋਰ ਅੰਧਾਰੋ ॥ ੪ ॥ ੩ ॥

ਹੈ। (ਹਾਂ) ਮੇਰਾ ਮਾਲਿਕ ਪ੍ਰਭੂ ਸਭਨਾਂ ਨਾਲੋਂ ਉਚਾ ਹੈ ਉਸ ਪਿਆਰੇ ਪ੍ਰੀਤਮ ਨੂੰ ਮੈਂ ਕਿਵੇਂ ਮਿਲਾਂ ॥੨॥

(ਹੁਣ ਉਹ ਪਤੀ ਪਰਮੇਸ਼ੁਰ ਨੂੰ ਪ੍ਰਾਪਤ ਹੋਈ ਗੁਰਮੁਖ ਰੂਪੀ ਇਸਤ੍ਰੀ ਆਖਦੀ ਹੈ) ਮੈਂ ਸੱਚ (ਸਰੂਪ) ਪ੍ਰਭੂ ਨੂੰ ਪਛਾਣ ਲਿਆ ਹੈ. ਹੋਰ ਔਗੁਣਿਆਰੀ (ਸਭ) ਭੁੱਲੀ ਫਿਰਦੀ ਹੈ। ਮੈਨੂੰ ਆਪਣਾ ਪਤੀ ਸੱਚੇ ਸਬਦ ਦੀ ਵੀਚਾਰ ਦੁਆਰਾ ਪ੍ਰੇਮ ਕਰਦਾ ਹੈ. (ਹਾਂ. ਮੇਰੇ ਵਾਂਙੂ ਜੋ ਜੋ) ਇਸਤ੍ਰੀ ਸੱਚੇ ਸਬਦ ਦੀ ਵੀਚਾਰ ਦੁਆਰਾ (ਪ੍ਰਭੂ ਦੇ) ਪ੍ਰੇਮ ਵਿਚ ਰੰਗੀ ਗਈ ਹੈ (ਹਰ ਇਕ ਨੇ) ਸਤਿਗੁਰਾਂ ਨੂੰ (ਹੀ) ਮਿਲਕੇ ਪ੍ਰੀਤਮ ਪਾਇਆ ਹੈ। (ਉਹ) ਅੰਦਰੋਂ ਪ੍ਰੇਮ ਵਿਚ ਰੰਗੀ ਹੋਈ ਸਹਜ ਵਿਚ ਮਸਤ ਹੁੰਦੀ ਹੈ (ਉਸਦਾ) ਦੁਸ਼ਮਨ ਤੇ ਦੁੱਖ ਸਾਰਾ ਹੀ ਦੂਰ ਹੋ ਗਿਆ ਹੁੰਦਾ ਹੈ। [ਸੋ ਭਾਈ ਸਿੱਖੋ ਸੁਣੋ:] ਅਪਣੇ ਗੁਰੂ ਨੂੰ ਤਨ ਮਨ ਦੇ ਦੇਈਏ ਤਾਂ ਮਨ (ਪ੍ਰਭੂ ਦੇ ਨਾਮ ਤੇ ਪ੍ਰੇਮ ਵਿਚ) ਭਿੱਜਦਾ ਹੈ (ਭਾਵ ਰਚ ਜਾਂਦਾ ਹੈ ਅਤੇ) ਤ੍ਰਿਸ਼ਨਾ (ਰੂਪੀ) ਦੁੱਖ ਦੂਰ ਹੋ ਜਾਂਦਾ ਹੈ। ਮੈਂ ਸਚ (ਸਰੂਪ) ਪਤੀ ਨੂੰ ਪਛਾਣ ਲਿਆ ਹੈ ਹੋਰ ਔਗੁਣਿਹਾਰੀ (ਸਭ) ਭੁੱਲੀ ਫਿਰਦੀ ਹੈ ॥੩॥

[ਹੁਣ ਉਹੋ ਗੁਰੂ ਜੀ ਦਾ ਉਪਦੇਸ਼ ਜਾਰੀ ਹੈ:] ਸੱਚੇ ਨੇ ਆਪ ਜਗਤ ਪੈਦਾ ਕੀਤਾ ਹੈ. (ਪਰ) ਗੁਰੂ ਬਿਨਾਂ (ਏਥੇ) ਗੂੜ੍ਹਾ ਹਨੇਰਾ (ਰਹਿੰਦਾ ਹੈ। ਚਾਹੇ ਪ੍ਰਭੂ) ਆਪੇ ਮੇਲਦਾ ਹੈ ਆਪੇ ਆ ਮਿਲਦਾ ਹੈ ਆਪ ਹੀ ਪਿਆਰ ਦੇਂਦਾ ਹੈ: (ਹਾਂ) ਆਪੇ ਪਿਆਰ ਦੇਂਦਾ ਹੈ (ਤੇ) ਆਪੇ ਸਹਜ ਵਿਚ ਵਪਾਰ (ਕਰਦਾ ਹੈ ਪਰ ਸਿਖ ਨੂੰ ਚਾਹੀਦਾ ਹੈ ਕਿ) ਗੁਰੂ ਦੁਆਰਾ (ਆਪਣਾ)ਜਨਮ ਸਵਾਰ ਲਵੇ। (ਉਸ ਦਾ) ਜਗਤ ਵਿਚ ਆਉਣਾ ਧੰਨ ਹੈ। (ਜਿਸਨੇ) ਆਪਾ ਭਾਵ (=ਹਉਮੈਂ) ਗੰਵਾ ਲਈ ਹੈ ਤੇ ਸੱਚੇ ਦੇ ਦਰ ਉਤੇ ਸਚਿਆਰ (ਹੋ ਗਿਆ ਹੈ। ਪਰ) ਹੇ ਨਾਨਕ ! (ਉਸਦੇ) ਹਿਰਦੇ ਵਿਚ ਨਾਮ ਦੇ ਪਿਆਰ ਨਾਲ ਹੀ ਗਿਆਨ ਰੂਪੀ ਰਤਨ ਦੁਆਰਾ ਪ੍ਰਕਾਸ਼ ਹੋਇਆ ਹੈ। (ਇਹ ਨਾਮ ਗੁਰੂ ਨੇ ਦਿਤਾ ਹੈ ਤਾਂਤੇ ਚਾਹੋ) ਸਚੇ ਨੇ ਜਗਤ ਆਪ ਪੈਦਾ ਕੀਤਾ ਹੈ ਪਰ ਗੁਰੂ ਬਿਨਾਂ ਗੂੜ੍ਹਾ ਹਨੇਰਾ (ਮਨਾਂ ਤੇ ਛਾਯਾ ਰਹਿੰਦਾ) ਹੈ ॥੪॥੩॥

**ਵਯਾਖਯਾ**—ਪਿਛਲੇ ਸ਼ਬਦ ਦੀ ਅੰਤਲੀ ਤੁਕ ਵਿਚ ਅਤੇ ਇਸ ਸ਼ਬਦ ਦੀ ਪਹਿਲੀ ਤੁਕ ਵਿਚ ਦੋ ਪ੍ਰਕਾਰ ਦੀਆਂ ਪਿਰਹਿ ਵਿਛੁੰਨੀਆਂ ਦੱਸੀਆਂ ਹਨ ਤੇ ਦੋਵੇਂ ਰੋਂਦੀਆਂ ਦੱਸੀਆਂ ਹਨ। ਪਹਿਲੀ ਨੂੰ 'ਅੰਧੀ' ਕਿਹਾ ਹੈ ਤੇ ਕਾਰਣ ਦੱਸਿਆ ਹੈ—'ਨ ਜਾਣੈ ਪਿਰੁ ਹੈ ਨਾਲੇ'। ਦੂਜੀ ਦਾ ਲੱਛਣ ਕਿਹਾ ਹੈ ਕਿ ਉਹ ਜਾਣਦੀ ਹੈ ਕਿ 'ਮੈ ਪਿਰ ਸਚੜਾ ਹੈ ਸਦਾ ਨਾਲੇ': ਸੋ ਪਿਛਲੇ ਮੂਜਬ ਇਹ ਅੰਨ੍ਹੀ ਨਹੀਂ ਸੁਜਾਖੀ ਹੈ। ਪਹਿਲੀ ਦਾ ਰੋਣ 'ਦੁਖ ਰੋਣੀ' ਹੈ ਦੂਜੀ ਦਾ ਰੋਣ 'ਪਸਚਾਤਾਪੀ ਤੇ ਵੈਰਾਗੀ ਤੇ ਪ੍ਰੇਮ ਨਾਲ ਭਿੱਜਾ' ਹੈ। ਇਨ੍ਹਾਂ ਦੇ ਵਿਸ਼ੇਸ਼ ਲੱਛਣ ਏਹ ਕਹੇ ਹਨ ਕਿ ਏਹ ਮਰਨਾ ਸਚ ਸਮਝਕੇ, ਨਾ ਮਰਨ ਵਾਲੇ ਸਚ ਦੀ ਤਲਾਸ਼ ਵਿਚ ਪੈਕੇ ਗੁਰੂ ਲੱਭਕੇ ਉਸ ਨੂੰ ਸੇਂਵਦੀਆਂ ਤੇ ਉਸ ਦੇ ਦੱਸੇ

ਨ੍ਹਾਮ ਨੂੰ ਸਿਮਰਦੀਆਂ ਹਨ, ਜਿਸ ਸ਼ਬਦ (ਨਾਮ) ਦੇ ਅਭਯਾਸ ਤੋਂ ਸੱਚ ਨੂੰ ਪ੍ਰਾਪਤ ਹੋ ਅੰਦਰ ਧਾਰਨ ਕਰਕੇ ਕਾਲ ਤੇ ਜਿੱਤ ਪ੍ਰਾਪਤ ਹੋ ਜਾਂਦੀ ਹੈ, ਉਪਰੋਂ ਸੱਚੇ ਵਾਹਿਗੁਰੂ ਦੀ ਮੇਹਰ ਹੋ ਜਾਂਦੀ ਹੈ।

ਅੰਕ ੨-ਇਨ੍ਹਾਂ ਨੂੰ ਇਹ ਗਲ ਵਿਸ਼ਵਾਸ ਯਾ ਸਿਦਕ ਦੁਆਰਾ ਪ੍ਰਾਪਤ ਹੁੰਦੀ ਹੈ ਕਿ ਪਿਰ ਸਦਾ ਅੰਗ ਸੰਗ ਹੈ, ਉਹ ਰੂਪ ਧਾਰੀ ਹੋਣ ਕਰਕੇ ਜਗਤ ਸੰਬੰਧੀਆਂ ਵਾਙੂ ਦਿੱਸ ਨਹੀਂ ਪੈਂਦਾ। ਸੋ ਪ੍ਰਭੂ ਨੂੰ ਓਹ ਹਦ ਬੰਨੇ ਤੋਂ ਉੱਚਾ ਸਮਝਕੇ ਅਰੂਪ ਜਾਣਕੇ ਫਿਕਰ ਵਿਚ ਪੈਂਦੀਆਂ ਹਨ ਕਿ ਅਰੂਪ ਦਿੱਸੂ ਕਿਕੂੰ ? ਫਿਰ ਫੁਰਮਾਉਂਦੇ ਹਨ ਕਿ ਵਿਸ਼ਵਾਸ ਨਾਲ, ਸਿਦਕ ਨਾਲ, ਮੰਨ ਪ੍ਰਮੰਨ ਪ੍ਰਭੂ ਨੂੰ ਨਾਮ ਦੁਆਰਾ ਹਿਰਦੇ ਵਿਚ ਧਾਰਨ ਕਰੀਦਾ ਹੈ: ਐਉਂ ਪ੍ਰੀਤਮ ਪ੍ਰਭੂ ਨਾਲ ਨੇਹੁੰ ਲਗ ਜਾਂਦਾ, ਪ੍ਰੇਮ ਪੈ ਜਾਂਦਾ ਹੈ। ਪਰ ਇਹ ਸ਼ਬਦ ਦੁਆਰਾ ਲੱਖਤਾ ਗੁਰੂ ਤੋਂ ਪੈਂਦੀ ਹੈ। ਗੁਰੂ ਨਾਮ ਦੇਂਦਾ ਹੈ, ਉਪਦੇਸ਼ ਦੇਂਦਾ ਹੈ, ਜਿਸ ਤੋਂ ਮਾਇਆ ਦੇ ਮੋਹ ਵਿਚ ਜੋ ਲਗਨ ਮਾਯਾ ਨਾਲ ਪੈਦਾ ਹੁੰਦੀ ਹੈ ਕਦੀ ਦਿੱਸ ਪੈਂਦੀ ਹੈ। ਤਜਰਬੇਕਾਰ ਸਾਧਨ ਕਰ ਰਹੇ ਪ੍ਰੇਮੀ ਨੂੰ ਦਿੱਸ ਪੈਂਦਾ ਹੈ ਕਿ ਜਦ ਕਦੇ ਉਸ ਨੇ ਮਾਯਾ ਮੋਹ ਵੱਲ ਰੁਖ਼ ਕੀਤਾ ਹੈ, ਨਾਮ ਸਿਮਰਣ ਵਲੋਂ ਉਸ ਦੀ ਸੁਰਤ ਢਿੱਲੀ ਪੈ ਗਈ ਹੈ। ਪਰ ਜਦ ਪ੍ਰਭੂ ਦੇ ਪ੍ਰੇਮ ਵਲ ਸੁਰਤ ਦੀ ਲਗਨ ਨਾਮ ਸਿਮਰਦੀ ਵਾਹਿਗੁਰੂ ਰੁਖੀਆ ਰਹੀ ਹੈ, ਤਦ ਆਤਮ ਸੁਖ ਹੋਇਆ ਹੈ। ਇਥੇ ਇਕ ਰੂਹਾਨੀ ਕਟਾਖਯ ਸੱਟਿਆ ਹੈ ਕਿ ਜੋ ਲਗਨ ਮਾਯਾ ਵੱਲ ਲੈ ਜਾਂਦੀ ਹੈ ਉਹ ਮਾਯਕ ਤ੍ਰਿਸ਼ਨਾ ਹੁੰਦੀ ਹੈ, ਉਸ ਦੇ ਦੂਰ ਕਰਨ ਦਾ ਦਾਰੂ ਬੀ ਪ੍ਰੇਮ ਮਈ ਸੁਰਤ ਨਾਲ ਨਾਮ ਦਾ ਅਭਯਾਸ ਹੈ।

ਐਉਂ ਜਦ ਉਹ ਮਾਯਕ ਤ੍ਰਿਸ਼ਨਾ ਤੇ ਭੋਗਾਂ ਤੋਂ ਉੱਚੀ ਉਠਦੀ ਪ੍ਰਭੂ ਪ੍ਰੇਮ ਵਿਚ ਪ੍ਰਪੱਕ ਹੋ ਜਾਂਦੀ ਹੈ ਤਾਂ ਦੂਜੇ ਅੰਕ ਵਿਚ ਜੋ ਪ੍ਰਸ਼ਨ ਸੀ, ਉਸ ਦਾ ਆਪੇ ਉੱਤਰ ਦੇ ਦੇਂਦੀ ਹੈ ਕਿ ਓਹ ਸਭ ਤੋਂ ਉੱਚਾ, ਬੇਹਦ, ਪ੍ਰਭੂ ਪਛਾਣ ਵਿਚ ਆ ਗਿਆ ਹੈ ਕਿ ਉਸ ਨੂੰ 'ਸੱਚ' ਕਰਕੇ ਲਖ ਲੀਤਾ ਹੈ, ਹੁਣ ਸਹਿਜ ਅਵਸਥਾ ਹੈ, ਸੁਤੇ ਹੀ ਪ੍ਰਭੂ ਪ੍ਰੀਤਮ ਦੇ ਮਿਲਾਪ ਦੀ ਲਗਾਤਾਰ ਲੱਖਤਾ ਹੈ। ਅਤੇ ਵਰਤੋਂ ਵਿਚ ਉਸ ਦੀ ਵਰਤਣ ਵੈਰ ਵਿਰੋਧ ਹੀਣ ਪਰਮ ਪਯਾਰ ਮਈ ਹੈ, ਜੋ ਪਯਾਰ ਈਸ਼੍ਵਰੀਯ ਰੰਗ ਵਾਲਾ ਨਿਸ਼ਕਾਮ ਹੈ, ਜਿਸ ਸਹਿਜ ਨੂੰ ਅੰਕ ੪ ਵਿਚ ਗਿਆਨ ਰਤਨ ਦਾ ਚਾਨਣਾ ਫੁਰਮਾਯਾ ਹੈ।'

ਅੰਕ ੪ ਵਿਚ ਗੁਰੂ ਜੀ ਉਪਦੇਸ਼ ਕਰਦੇ ਹਨ ਕਿ ਇਹ ਨਾ ਸਮਝੋ ਕਿ ਇਹ ਜੋ ਪ੍ਰਭੂ ਮਿਲਾਪ ਦੀ ਦਾਤ ਹੈ ਕੋਈ ਆਪਣੇ ਬਲ, ਜ਼ੋਰ, ਹਉ, ਆਸਰੇ ਆਪਣੇ ਤਾਣ ਪ੍ਰਾਪਤ ਕਰ ਲੈਂਦਾ ਹੈ: ਨਹੀਂ, ਅਸਲ ਵਿਚ ਇਹ ਉਸ ਰਚਣਹਾਰ ਦੀ ਅਪਣੀ ਮੇਹਰ ਹੁੰਦੀ ਹੈ। ਸਭ ਪ੍ਰੇਮੀ ਐਉਂ ਮੇਹਰ ਹੀ ਮੇਹਰ ਸਮਝਦੇ ਹਨ ਕਿਉਂਕਿ ਹਉ ਤਾਂ ਮਾਰ ਲਈ ਹੁੰਦੀ ਹੈ। ਪਰ ਇਹ ਤਾਕੀਦ ਕਰਦੇ ਹਨ ਕਿ ਗੁਰਮੁਖ ਜਨਮ ਸਵਾਰੇ, ਅਰਥਾਤ ਗੁਰੂ ਦੁਆਰਾ ਅਪਣਾ ਜਨਮ ਸਵਾਰੇ। ਗੁਰੂ ਦੀ ਸੰਗਤਿ ਦ੍ਰਿੜਾਈ ਹੈ। ਗੁਰੂ ਤੋਂ ਬਿਨਾ ਇਹ ਗੁੰਝਲ ਨਹੀਂ ਖੁੱਲ੍ਹਦੀ, ਇਹ ਅੰਧਕਾਰ ਦੂਰ ਨਹੀਂ ਹੁੰਦਾ ਕਿ ਮਾਯਾ ਦਾ ਮੋਹ ਤ੍ਰੁੱਟੇ, ਫੇਰ ਮਾਯਾ ਵਿਚ ਹੀ ਵੱਸੇ, ਫੇਰ ਪ੍ਰੇਮ ਕਰਤਾ ਪੁਰਖ ਨਾਲ ਪਵੇ ਤੇ ਨਿਭੇ ਤੇ ਕੂੜ ਦੇ ਜਗਤ ਤੋਂ ਪੂਰਨ ਉਪ੍ਰਾਮਤਾ ਹੋਕੇ 'ਸੱਚ' ਸਦਾ ਸਤਯ ਸਰੂਪ ਵਿਚ ਪਹੁੰਚ ਹੋਕੇ ਟਿਕ ਜਾਏ।

**ਨਿਰੁਕ੍ਤ**—ਨਾਈ—[ਫ਼ਾ:, ਨਾਈਦਨ=ਫ਼ਖ਼ਰ ਕਰਨਾ, ਡੀਂਗ ਮਾਰਨਾ] ਵਡਿਆਈ। ਸੱਚੀ ਵਡਿਆਈ ਕਰਕੇ। ਸਹਜਿ—ਸੁਭਾਵਕ ਹੀ। ਸੁਖੱਲੇ ਹੀ।

'ਮਾਇਆ ਮੋਹ ਕਾ ਕਚਾ ਚੋਲਾ...'—ਚੋਲਾ=ਜਾਮਾ, ਏਥੇ ਬ੍ਰਿਤੀ ਯਾ ਸੁਰਤ ਨੂੰ ਇਕ ਸਰੀਰ ਵਾਙੂ ਲਿਆ ਹੈ, ਬ੍ਰਿਤੀ ਦੀ ਲਗਨ ਨੂੰ ਚੋਲੇ ਵਾਙੂ ਲਿਆ ਹੈ। ਜੇ ਇਹ ਲਗਨ ਮਾਯਕ ਮੋਹ ਦੀ ਹੈ ਤਾਂ ਇਤਨੀ ਭਾਰੀ ਹੈ ਕਿ ਇਸ ਦੇ ਬੋਝ ਨਾਲ ਬ੍ਰਿਤੀ ਦੇ ਪੈਰ ਵਾਹਿਗੁਰੂ ਸਿਮਰਨ ਵਲੋਂ ਥਿੜਕਦੇ ਯਾ ਖਿਸਕਦੇ ਹਨ। ਮਾਇਆ ਦੀ ਲਗਨ ਨੂੰ 'ਤਿਖਾ' ਕਿਹਾ ਹੈ, ਮੁਰਾਦ ਹੈ ਤ੍ਰਿਸ਼ਨਾ। ਇਹ ਤ੍ਰਿਸ਼ਨ ਬ੍ਰਿਤੀ ਨੂੰ ਸਾਈਂ ਵਲੋਂ ਉਖੇੜਕੇ 'ਗ਼ੈਰ ਸਾਈਂ' ਵਲੋ ਲੈ ਜਾਂਦੀ ਹੈ। 'ਪਿਰੁ ਰੰਗਿ ਰਾਤਾ ਚੋਲਾ...' ਮੁਰਾਦ ਹੈ ਪਿਆਰੇ ਪ੍ਰਭੂ ਦੇ ਪ੍ਰੇਮ ਵਿਚ ਰਚੀ ਹੋਈ ਬ੍ਰਿਤੀ ਦੀ ਲਗਨ। ਇਹ ਲਗਨ ਨਾ

ਕੇਵਲ ਨਾਮ ਸਿਮਰਣ ਵਿਚ ਲਾਈ ਰਖਦੀ ਹੈ, ਇਹ ਮਾਯਕ ਤ੍ਰਿਸ਼ਨਾ ਹੀ ਦੂਰ ਕਰ ਦੇਂਦੀ ਹੈ।

ਪਹਿਲਾ ਚੋਲਾ ਕੱਚਾ ਕਿਹਾ ਹੈ, ਕਿਉਂਕਿ ਮਾਯਾ ਥਿਰ ਨਹੀਂ ਰਹਿੰਦੀ। ਇਸ ਲਗਨ ਨਾਲ ਜੋ ਜਮ੍ਹਾਂ ਕਰੀਦਾ ਹੈ ਤੇ ਜੋ ਭੋਗ ਭੋਗੀਦੇ ਹਨ, ਓਹ ਰਹਿੰਦੇ ਨਹੀਂ; ਕਿਉਂਕਿ ਸਰੀਰ ਹੀ ਨਹੀਂ ਰਹਿੰਦਾ। ਇਸ ਕਰਕੇ ਹੀ ਕੱਚੀ ਹੈ। ਪਿਰ ਰੰਗ ਰਾਤੀ ਲਗਨ ਸੱਚੀ ਹੈ, ਕਿਉਂਕਿ ਸੱਚੇ ਪ੍ਰਭੂ ਪਾਸ ਪਹੁੰਚਾ ਦੇਂਦੀ ਹੈ ਤੇ ਸੱਚ ਦੇ ਰਾਹ ਦੀ ਪ੍ਰਤਿਬੰਧਕ-ਤ੍ਰਿਖਾ ਨੂੰ-ਹੀ ਦੂਰ ਕਰ ਦੇਂਦੀ ਹੈ।

ਰਾਵੇ—ਮਾਣਦਾ ਹੈ। ਪਿਆਰ ਕਰਦਾ ਹੈ।

ਮਾਤੀ—ਮਤੀ ਹੋਈ। ਮਸਤ ਹੋਈ ਹੋਈ।

ਭੀਜੈ—ਭਿੱਜਦਾ ਹੈ, ਪ੍ਰੇਮ ਵਿਚ ਦ੍ਰਵੀਭੂਤ ਹੁੰਦਾ ਹੈ।

ਧਨੁ—ਧੰਨ ਹੈ, ਧੰਨਤਾ ਯੋਗ ਹੈ।

ਆਪੁ ਗਵਾਇਆ—(ਜਿਸਨੇ) ਆਪਾ ਗਵਾਯਾ, ਹਉਮੈ ਗਵਾ ਲਈ ਹੈ।

ਨਾਮ ਪਿਆਰੇ—ਨਾਮ ਦੇ ਪਿਆਰ ਨਾਲ।

## [ਵਡਹੰਸੁ ਮਹਲਾ ੩, ਅਲਾਹਣੀ ੪-੯]

### ਮੂਲ

ਵਡਹੰਸੁ ਮਹਲਾ ੩ ॥ ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਏ ॥ ਗੁਰਿ ਰਾਖੇ ਸੇ ਉਬਰੇ ਹੋਰੁ ਮਰਿ ਜੰਮੈ ਆਵੈ ਜਾਏ ॥ ਹੋਰਿ ਮਰਿ ਜੰਮਹਿ ਆਵਹਿ ਜਾਵਹਿ ਅੰਤਿ ਗਏ ਪਛੁਤਾਵਹਿ ਬਿਨੁ ਨਾਵੈ ਸੁਖੁ ਨ ਹੋਈ ॥ ਐਥੈ ਕਮਾਵੈ ਸੋ ਫਲੁ ਪਾਵੈ ਮਨਮੁਖਿ ਹੈ ਪਤਿ ਖੋਈ ॥ ਜਮ ਪੁਰਿ ਘੋਰ ਅੰਧਾਰੁ ਮਹਾ ਗੁਬਾਰੁ ਨਾ ਤਿਥੈ ਭੈਣ ਨ ਭਾਈ ॥ ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ ॥ ੧ ॥

### ਅਰਥ

ਇਹ ਸਰੀਰ ਭੱਜਣ ਵਾਲੀ ਸ਼ੈ ਹੈ, ਇਸ ਨੂੰ ਜਰੁ (=ਮੌਤ ਦੀ ਠੁਹਕਰ) ਆ ਲਗਦੀ ਹੈ। (ਮੌਤ ਦੀ ਠੁਹਕਰ ਖਾ ਕੇ ਸਾਰੇ) ਹੋਰ ਮਰਦੇ ਜੰਮਦੇ ਆਵਾਗਵਨ ਵਿਚ ਰਹਿੰਦੇ ਹਨ, (ਨਿਰੇ) ਓਹ ਬਚਦੇ ਹਨ ਜਿਨ੍ਹਾਂ ਨੂੰ ਗੁਰੂ ਰਖ ਲੈਂਦਾ ਹੈ। (ਹਾਂ) ਹੋਰ ਮਰਕੇ ਜੰਮਦੇ, ਆਉਂਦੇ ਜਾਂਦੇ ਹਨ, (ਏਥੋਂ) ਗਏ ਹੋਏ ਅੰਤ ਨੂੰ ਪਛੋਤਾਉਂਦੇ ਹਨ, ਨਾਮ ਤੋਂ ਵਿਹੂਣ (ਹੋਣ ਕਰਕੇ) ਉਨ੍ਹਾਂ ਨੂੰ ਸੁੱਖ ਨਹੀਂ ਹੁੰਦਾ। (ਐਸਾ ਪੁਰਖ ਮਨਮੁਖ ਕਰੀਦਾ ਹੈ, ਜੋ ਕੁਛ) ਐਥੇ ਮਨਮੁਖ ਕਮਾਉਂਦਾ ਹੈ (ਅਗੇ ਉਸਦਾ) ਫਲ ਪਾਉਂਦਾ ਹੈ, (ਐਉਂ ਓਸਨੇ ਆਪਣੀ) ਪਤ ਬਰਬਾਦ ਕੀਤੀ ਹੋਈ ਹੈ। ਜਮਪੁਰੀ ਵਿਚ (ਜਿੱਥੇ ਮਨਮੁਖ ਮਰਕੇ ਜਾਂਦਾ ਹੈ) ਗੂੜ੍ਹਾ ਹਨੇਰਾ ਤੇ ਭਾਰੀ ਗ਼ੁਬਾਰ ਹੁੰਦਾ ਹੈ, ਓਥੇ ਨਾ ਭੈਣ ਨਾ ਭਰਾ (ਕੋਈ ਬੇਲੀ) ਨਹੀਂ ਹੁੰਦਾ। [ਪਹਿਲੀ ਤੁਕ ਦਾ ਅਰਥ ਇਸ ਅੰਕ ਦੇ ਸ਼ੁਰੂ ਵਿਚ ਆ ਚੁਕਾ ਹੈ] ॥ ੧ ॥

### ਮੂਲ

ਕਾਇਆ ਕੰਚਨੁ ਤਾਂ ਥੀਐ ਜਾਂ ਸਤਿਗੁਰੁ ਲਏ ਮਿਲਾਏ ॥ ਭ੍ਰਮੁ ਮਾਇਆ ਵਿਚਹੁ ਕਟੀਐ ਸਚੜੈ ਨਾਮਿ ਸਮਾਏ ॥ ਸਚੈ ਨਾਮਿ ਸਮਾਏ ਹਰਿ ਗੁਣ ਗਾਏ ਮਿਲਿ ਪ੍ਰੀਤਮ ਸੁਖੁ ਪਾਏ ॥ ਸਦਾ

### ਅਰਥ

ਜੇ ਸਤਿਗੁਰੂ (ਅਪਣੇ ਨਾਲ) ਮਿਲਾ ਲਵੇ (ਤਾਂ ਇਹੋ) ਕਾਇਆ ਸੋਨਾ ਹੋ ਜਾਂਦੀ ਹੈ (ਭਾਵ ਸੋਨੇ ਵਰਗੀ ਕੀਮਤੀ, ਸ਼ੁਧ ਤੇ ਸੁੰਦਰ ਹੋ ਜਾਂਦੀ ਹੈ। ਐਸੇ ਸਿਖ ਦੇ ਮਨ) ਵਿਚੋਂ ਮਾਇਆ ਦਾ ਭਰਮ ਕੱਟਿਆ ਜਾਂਦਾ ਹੈ ਤੇ ਸੱਚੇ (ਪ੍ਰਭੂ ਦੇ) ਨਾਮ ਵਿਚ ਸਮਾ ਜਾਂਦਾ ਹੈ। (ਹਾਂ ਸਤਿਗੁਰੂ ਦਾ ਐਉਂ ਮਿਲਾਇਆ ਸਿਖ) ਸਚੇ ਨਾਮ ਵਿਚ ਸਮਾ ਜਾਂਦਾ ਹੈ (ਤੇ ਸੱਚੇ) ਹਰੀ

ਅਨੰਦਿ ਰਹੈ ਦਿਨੁ ਰਾਤੀ ਵਿਚਹੁ ਹੰਉਮੈ ਜਾਏ।। ਜਿਨੀ ਪੁਰਖੀ ਹਰਿ ਨਾਮਿ ਚਿਤੁ ਲਾਇਆ ਤਿਨ ਕੈ ਹੰਉ ਲਾਗਉ ਪਾਏ।। ਕਾਂਇਆ ਕੰਚਨੁ ਤਾਂ ਥੀਐ ਜਾ ਸਤਿਗੁਰੁ ਲਏ ਮਿਲਾਏ ।। ੨ ।।

ਦੇ ਗੁਣ ਗਾਉਂਦਾ ਹੋਇਆ ਪ੍ਰੀਤਮ (ਪ੍ਰਭੂ) ਨੂੰ ਮਿਲਕੇ ਸੁੱਖ ਪਾਉਂਦਾ ਹੈ। ਉਹ ਦਿਨ ਰਾਤੀ (ਗਲ ਕੀਹ) ਸਦਾ ਹੀ ਸੁਖ ਪਾਉਂਦਾ ਹੈ (ਕਿਉਂਕਿ ਦੁੱਖ ਦਾਤੀ) ਹਉਮੈਂ ਵਿਚੋਂ ਦੂਰ ਹੋ ਜਾਂਦੀ ਹੈ। ਸੋ ਜਿਨ੍ਹਾਂ ਪੁਰਖ ਨੇ ਹਰੀ ਨਾਮ ਵਿਚ ਚਿਤ ਲਾਇਆ ਹੈ ਮੈਂ ਉਨ੍ਹਾਂ ਦੇ ਪੈਰੀਂ ਲਗਦਾ ਹਾਂ (ਭਾਵ ਮੱਥਾ ਟੇਕਦਾ ਹਾਂ; ਕਿਉਂਕਿ) ਜੇ ਸਤਿਗੁਰੂ ਮਿਲਾ ਲਵੇ ਤਾਂ ਕਾਇਆਂ ਸੋਨੇ (ਵਰਗੀ ਕੀਮਤੀ, ਸ਼ੁਧ ਤੇ ਸੁੰਦਰ) ਹੋ ਜਾਂਦੀ ਹੈ ।। ੨ ।।

ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ ।। ਬਿਨੁ ਸਤਿਗੁਰ ਭਰਮਿ ਭੁਲਾਣੀਆ ਕਿਆ ਮੁਹੁ ਦੇਸਨਿ ਆਗੈ ਜਾਏ।। ਕਿਆ ਦੇਨਿ ਮੁਹੁ ਜਾਏ ਅਵਗੁਣਿ ਪਛੁਤਾਏ ਦੁਖੋ ਦੁਖ ਕਮਾਏ।। ਨਾਮਿ ਰਤੀਆ ਸੇ ਰੰਗਿ ਚਲੂਲਾ ਪਿਰ ਕੈ ਅੰਕਿ ਸਮਾਏ।। ਤਿਸੁ ਜੇਵਡੁ ਅਵਰੁ ਨ ਸੂਝਈ ਕਿਸੁ ਆਗੈ ਕਹੀਐ ਜਾਏ।। ਸੋ ਸਚਾ ਸਚੁ ਸਲਾਹੀਐ ਜੇ ਸਤਿਗੁਰੁ ਦੇਇ ਬੁਝਾਏ।।੩।।

ਜੇ ਸਤਿਗੁਰ ਸੋਝੀ ਦੇ ਦੇਵੇ ਤਾਂ ਉਸ 'ਸੱਚੇ ਸੱਚ' ਨੂੰ ਸਲਾਹੁਣ ਲੱਗ ਜਾਈਦਾ ਹੈ। ਸਤਿਗੁਰੂ (ਦੀ ਦਿੱਤੀ ਸੋਝੀ) ਤੋਂ ਬਿਨਾਂ (ਮਨਮੁਖ ਰੂਪ) ਭੁੱਲੀਆਂ ਹੋਈਆਂ (ਇਸਤ੍ਰੀਆਂ) ਭਰਮ ਵਸ (ਹੋਈਆਂ) ਅਗੇ ਜਾਕੇ ਕੀਹ ਮੂੰਹ ਦੇਣਗੀਆਂ? (ਹਾਂ) ਅੱਗੇ ਜਾਕੇ ਕੀਹ ਮੂੰਹ ਦੇਣਗੀਆਂ (ਉਥੇ ਤਾਂ ਕੀਤੇ) ਅਵਗੁਣਾਂ ਕਰਕੇ ਪੱਛੋਤਾਉਣਗੀਆਂ, ਤੇ ਦੁੱਖ ਹੀ ਦੁੱਖ ਪਾਉਣਗੀਆਂ। (ਪਰ ਜੋ ਗੁਰਮੁਖ ਰੂਪੀ) ਨਾਮ ਰੱਤੀਆਂ (ਹੋਣਗੀਆਂ) ਉਨ੍ਹਾਂ ਦਾ ਰੰਗ ਗੂੜ੍ਹਾ ਲਾਲ ਹੋਸੀ, (ਓਹ) ਪਤੀ ਦੇ ਸਰੂਪ ਵਿਚ ਸਮਾ ਜਾਣਗੀਆਂ। (ਸੋ ਮੈਨੂੰ ਤਾਂ) ਉਸ (ਸੱਚੇ) ਜੇਡਾ ਵੱਡਾ ਹੋਰ (ਕੋਈ) ਦਿੱਸਦਾ ਨਹੀਂ, ਕਿਸ ਅੱਗੇ ਜਾਕੇ (ਦੁੱਖ ਰੋਣੀਆਂ) ਆਖੀਏ ? (ਤਾਂਤੇ) ਜੇ ਸਤਿਗੁਰੂ ਸੋਝੀ ਦੇਵੇ ਤਾਂ ਉਸ 'ਸੱਚੇ ਸੱਚ' ਨੂੰ (ਹੀ) ਸਲਾਹੀਏ ।। ੩ ।।

ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ ।। ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ।। ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ ਸਚੈ ਸਹਜਿ ਸੁਭਾਏ।। ਨਾਮੁ ਨਿਰੰਜਨੁ ਅਗਮੁ ਅਗੋਚਰੁ ਸਤਿਗੁਰਿ ਦੀਆ ਬੁਝਾਏ ।। ਅਨਦਿਨੁ ਭਗਤਿ ਕਰਹਿ ਰੰਗਿ ਰਾਤੇ ਨਾਨਕ ਸਚਿ ਸਮਾਏ ।। ਜਿਨੀ ਸਚੜਾ ਸਚੁ ਧਿਆਇਆ ਹੰਉ ਤਿਨਕੈ ਲਾਗਉ ਪਾਏ ॥੪॥੪॥

ਜਿਨ੍ਹਾਂ ਨੇ 'ਸੱਚੜੇ ਸੱਚ' ਨੂੰ ਸਲਾਹਿਆ ਹੈ ਮੈਂ ਉਨ੍ਹਾਂ ਦੇ ਪੈਰੀਂ ਲਗਦਾ ਹਾਂ। ਓਹ ਪੁਰਖ ਸੱਚੇ (ਤੇ) ਪਵਿਤ੍ਰ ਹਨ, ਉਨ੍ਹਾਂ ਨੂੰ ਮਿਲਣੇ ਨਾਲ (ਹਉਮੈ, ਮੋਹ ਮਾਯਾ ਤੇ ਵਿਕਾਰਾਂ ਦੀ) ਸਾਰੀ ਮੈਲ ਦੂਰ ਹੁੰਦੀ ਹੈ। (ਹਾਂ,) ਉਨ੍ਹਾਂ ਨੂੰ ਮਿਲਿਆਂ (ਉਕਤ) ਸਾਰੀ ਮੈਲ ਦੂਰ ਹੋ ਜਾਂਦੀ ਹੈ, (ਓਹ ਸੱਚ ਦੇ ਸਰੋਵਰ ਹਨ, ਉਨ੍ਹਾਂ ਨੂੰ ਮਿਲਣਾ) ਸੱਚ ਦੇ ਸਰੋਵਰ ਵਿਚ ਇਸ਼ਨਾਨ ਕਰਨਾ ਹੈ, (ਇਸ ਇਸ਼ਨਾਨ ਨਾਲ ਆਪ) ਸੱਚੇ ਤੇ ਸਹਜ ਸੁਭਾਵ ਵਾਲੇ ਹੋ ਜਾਈਦਾ ਹੈ। (ਚਾਹੇ) ਨਾਮ ਨਿਰੰਜਨ ਹੈ, ਅਗੰਮ ਹੈ, ਅਗੋਚਰ ਹੈ, (ਪਰ) ਸਤਿਗੁਰੂ ਨੇ (ਉਨ੍ਹਾਂ ਨੂੰ ਇਹ ਨਾਮ) ਬੁਝਾ ਦਿੱਤਾ ਹੈ। ਸੋ ਹਰ ਦਿਨ ਪ੍ਰੇਮ ਵਿਚ ਰੱਤੇ ਹੋਏ (ਉਸ ਨਾਮ ਦੁਆਰਾ) ਭਗਤੀ ਕਰਦੇ ਹਨ; ਹੇ ਨਾਨਕ ! (ਓਹ ਅੰਤ ਨੂੰ) 'ਸੱਚ' ਵਿਚ ਸਮਾ ਜਾਂਦੇ ਹਨ। (ਤਾਂਤੇ) ਜਿਨ੍ਹਾਂ ਨੇ 'ਸੱਚੜਾ ਸੱਚ' ਧਿਆਇਆ ਹੈ, ਮੈਂ ਉਨ੍ਹਾਂ ਦੇ ਪੈਰੀਂ ਲਗਦਾ ਹਾਂ ।। ੪ ।। ੪ ।।

**ਵਯਾਖਯਾ**—ਅੰਕ ੧—ਸਰੀਰ ਨੂੰ ਜਜਰੀ ਕਿਹਾ ਹੈ। ਇਕ ਭਾਂਡੇ ਹੁੰਦੇ ਹਨ ਪਿੱਤਲ ਤਰਾਮੇ ਦੇ, ਜੋ ਠੁਹਕਰ ਲੱਗਣ ਤੇ ਟੁੱਟਦੇ ਨਹੀਂ। ਇਕ ਹੁੰਦੇ ਹਨ ਮਿੱਟੀ ਦੇ, ਜੋ ਅੱਗ ਵਿਚ ਪਕਾਏ

ਬੀ ਹੁੰਦੇ ਹਨ, ਪਰ ਓਹ ਠੁਹਕਰ ਲਾਇਆਂ ਤ੍ਰੁਟ ਜਾਂਦੇ ਹਨ। ਸਰੀਰ ਨੂੰ ਇਸ ਬਰਤਨ ਨਾਲ ਮਿਸਾਲ ਦਿਤੀ ਹੈ, ਜੈਸਾ ਕਿ ਆਦ ਸਤਿਗੁਰੂ ਜੀ ਨੇ ਫੁਰਮਾਯਾ ਹੈ:—

ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ।। ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ।। ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ।। ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ ।। ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ।। ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ ।। ੧ ।।　　[ਵਾਰ ਮਾਝ ਮਹਲਾ ੧-੧]

(ਅ) ਐਉਂ ਬੀ ਕਰਦੇ ਹਨ:—ਜੋ ਸ਼ੈ ਭੁਰਦੀ ਜਾਂ ਜੀਰਣ ਹੁੰਦੀ ਰਹੇ (ਜਰੁ=ਬੁਢੇਪਾ ਤੋਂ) ਅੰਤ ਉਸ ਨੂੰ ਫੜ ਲਵੇ ਤੇ ਓਹ ਟੁੱਟ ਭੱਜ ਜਾਏ। ਭਾਵ ਉਹੋ ਹੈ ਕਿ ਇਨਸਾਨ ਦਾ ਸਰੀਰ ਸਦੀਵੀ ਵਸਤੂ ਨਹੀ, ਕਾਲ ਦੇ ਅਸਰ ਹੇਠ ਬਣਦਾ ਤ੍ਰੁੱਟਦਾ ਹੈ।

ਇਹ ਦੱਸਕੇ ਗੁਰੂ ਜੀ ਇਸ ਦੇ ਤ੍ਰੁੱਟ ਜਾਣ ਮਗਰੋਂ ਜੀਵਾਤਮਾ ਦੀ ਦਸ਼ਾ ਜਨਮ ਮਰਨ ਵਾਲੇ ਚੱਕ੍ਰਾਂ ਦੀ ਦੱਸਦੇ ਹਨ। ਫਿਰ ਮਰਨ ਤੇ ਮੁੜ ਜੰਮਣ ਦੇ ਵਿਚਾਲੇ ਜਮਪੁਰੀ ਦਾ ਭ੍ਯਾਨਕ ਹਾਲ ਦਿਖਾਕੇ ਉਪਦੇਸ਼ ਕਰਦੇ ਹਨ ਕਿ ਉਸ ਤੋਂ ਬਚਣੇ ਲਈ ਗੁਰੂ ਦੀ ਸ਼ਰਣ ਲਓ, ਉਸ ਦੇ ਰਖੇ ਬਚੋਗੇ, ਓਹ ਨਾਮ ਦੇਕੇ ਤਾਰੇਗਾ, ਨਾਮ ਬਿਨਾਂ ਸੁੱਖ ਨਹੀਂ ਹੋਣ ਲਗਾ।

ਅੰਕ ੨ ਵਿਚ ਪਦ 'ਕਾਇਆਂ' ਵਰਤਦੇ ਹਨ, ਹੁਣ ਜਜਰੀ ਕਾਇਆਂ ਦੀ ਥਾਂ ਸੋਨੇ ਦੀ ਕਾਇਆ ਦੱਸਦੇ ਹਨ। ਭਾਵ ਹੈ ਸ਼ੁੱਧ, ਸੁੰਦਰ ਤੇ ਕੀਮਤੀ। ਕਿਉਂਕਿ ਜਦ ਸਤਿਗੁਰੂ ਅਪਣੇ ਨਾਲ ਕਿ ਰਬ ਜੀ ਨਾਲ ਮਿਲਾ ਲੈਂਦਾ ਹੈ ਤਾਂ ਜਨਮ ਮਰਨ ਮਿਟ ਜਾਂਦਾ ਹੈ। ਇਹ ਸਰੀਰ ਸਫਲ ਹੋ ਜਾਂਦਾ ਹੈ ਤੇ ਇਸ ਵਿਚ ਜੰਮਣੇ ਵਾਲਾ ਜੀਵਾਤਮਾ ਜਨਮ ਮਰਨ ਰਹਿਤ ਹੋ ਜਾਂਦਾ ਹੈ। ਪਰਮੇਸ਼ੁਰ ਨਾਲ ਜੁੜੇ ਦਾ ਸਰੀਰ ਪਵਿਤ੍ਰ ਹੋ ਜਾਂਦਾ ਹੈ, ਉਸ ਵਿਚ ਇਕ ਪ੍ਰਭਾ ਪੈਦਾ ਹੋ ਜਾਂਦੀ ਹੈ ਅਰ ਜਗਤ ਲਈ ਉਹ ਪਰਮ ਉਪਕਾਰੀ ਹੋਣ ਕਰਕੇ ਕੀਮਤੀ ਹੋ ਜਾਂਦਾ ਹੈ। ਸਾਰੇ ਅੰਕ ਵਿਚ ਨਾਮ ਵਿਚ ਸਮਾਏ ਹੋਏ ਦੀ ਹਉਮੈ ਰਹਿਤ ਤੇ ਆਨੰਦ ਰੂਪ ਅਵਸਥਾ ਵਰਣਨ ਕੀਤੀ ਹੈ।

ਅੰਕ ੩—ਹੁਣ ਇਕ ਪਦ ਵਰਤਦੇ ਹਨ 'ਸਚਾ ਸਚੁ' ਯਾ 'ਸਚੜਾ ਸਚੁ' ਇਸ ਤੋਂ ਇਹ ਮੁਰਾਦ ਜਾਪਦੀ ਹੈ ਕਿ ਜੋ ਸਦਾ ਸਚ ਹੈ। ਜੈਸਾ ਕਿ ਫੁਰਮਾਯਾ ਹੈ:—

'ਆਦਿ ਸਚੁ ਜੁਗਾਦਿ ਸਚੁ ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ।।

'ਆਦੇਸੁ ਤਿਸੈ ਆਦੇਸੁ ।। ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ।।'

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੀ 'ਨਾਨਕ ਸਤਿ ਸਤਿ ਪ੍ਰਭੁ ਸੋਇ' ਫੁਰਮਾਯਾ ਹੈ।

(ਅ) ਦੂਜੇ 'ਸਚੁ' ਦਾ ਅਰਥ ਦਾਨੇ ਸਚੀ ਮੁਚੀ ਬੀ ਲਾ ਲੈਂਦੇ ਹਨ। ਪਰ ਇਸ ਸਚੁ ਨੂੰ ਔਕੁੜ ਹੈ।

ਇਸ ਅੰਕ ੩ ਵਿਚ 'ਸਚਾ ਸਚੁ' ਦੀ ਸਲਾਹੁਤ ਸਿਖਾਲਦੇ ਹਨ ਜੋ ਗੁਰੂ ਤੋਂ ਪ੍ਰਾਪਤ ਹੁੰਦੀ ਹੈ। ਫਿਰ ਉਹਨਾਂ ਸਲਾਹੁਤੀਆਂ ਨੂੰ ਨਾਮ ਰਤੀਆਂ ਕਹਿੰਦੇ ਹਨ। ਨਾਮ ਰਤੀਆਂ ਤੇ ਸਲਾਹੁਤ ਰਤੀਆਂ ਮਿਲਕੇ 'ਅੰਕ ਸਮਾਇ' ਦੱਸੀਆਂ ਹਨ।

ਅੰਕ ੪ ਵਿਚ ਉਹਨਾਂ ਨਾਮ ਤੇ ਸਿਫਤ ਸਲਾਹ ਵਿਚ ਰਤਿਆਂ ਗੁਰਮੁਖਾਂ ਦਾ ਸੁੱਖ ਵਰਣਨ ਕਰਕੇ ਉਹਨਾਂ ਦਾ ਸਤਿਸੰਗ ਕਰਨੇ ਦਾ ਉਪਦੇਸ਼ ਦਿਤਾ ਹੈ, ਜਿਸ ਤੋਂ ਉਸ ਸਚ ਵਿਚ ਸਮਾਈ ਪ੍ਰਾਪਤ ਹੁੰਦੀ ਹੈ।

**ਨਿਰੁਕ੍ਤ**—ਜਜਰੀ, ਜਰੁ, ਸਚਾ ਸਚੁ, ਸਚੜਾ ਸਚੁ—ਵੀਚਾਰ ਵ੍ਯਾਖ੍ਯਾ ਵਿਚ ਆ ਚੁਕੀ ਹੈ।

ਗੁਬਾਰੁ—[ਅ:, ਗ਼ੁਬਾਰ] ਘੱਟਾ, ਧੂੰਆਂ, ਹਨੇਰਾ।

ਕਾਇਆ— [ਸੰਸ:, ਕਾਯ:] ਸਰੀਰ, ਦੇਹ।　　ਕੰਚਨੁ—ਸੋਨਾ।

ਚਲੂਲਾ—ਗੂੜ੍ਹਾ ਲਾਲ ਰੰਗ, ਭਾਵ ਸੁਰਖ ਰੋਈ।　　ਅੰਕਿ—ਗੋਦ ਵਿਚ। ਸਰੂਪ ਵਿਚ।

ਸਚੈ ਸਰਿ—ਸੱਚੇ ਦੇ ਸਰੋਵਰ ਵਿਚ, ਯਾ ਸੱਚੇ ਸਰੋਵਰ ਵਿਚ, ਭਾਵ ਸਤਿਸੰਗ ਵਿਚ। ਸਹਜਿ ਸੁਭਾਏ—ਸਹਿਜ ਸੁਭਾਵ ਵਾਲੇ। ਸੁਤੇ ਹੀ ਸਾਂਈਂ ਨੂੰ ਪ੍ਰਾਪਤ ਹੋਏ ਗੁਣ ਵਾਲੇ। (ਅ) ਗਯਾਨਵਾਨ।

*

# ਵਡਹੰਸ ਕੀ ਵਾਰ ਮਹਲਾ ੪ ਲਲਾਂ ਬਹਲੀਮਾ ਕੀ ਧੁਨਿ ਗਾਵਣੀ

## ੧ਓ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ**—ਇਸ ਵਾਰ ਦੀਆਂ ੨੧ ਪਉੜੀਆਂ ਹਨ, ਜੋ ਸ੍ਰੀ ਗੁਰੂ ਰਾਮਦਾਸ ਜੀ ਕ੍ਰਿਤ ਹਨ। ਪਉੜੀਆਂ ਨਾਲ ਜੋ ਸ਼ਲੋਕ ਹਨ ਉਨ੍ਹਾਂ ਵਿਚੋਂ ੪੦ ਸ਼ਲੋਕ ਤੀਸਰੀ ਪਾਤਸ਼ਾਹੀ ਦੇ ਹਨ ਤੇ ੩ ਸ਼ਲੋਕ ਪਹਿਲੀ ਪਾਤਸ਼ਾਹੀ ਦੇ। ਇਸ ਵਾਰ ਨੂੰ ਲਲਾਂ ਬਹਲੀਮਾ ਦੀ ਵਾਰ ਦੀ ਚਾਲ ਤੇ ਗਾਉਣਾ ਹੈ।

ਲਲਾਂ ਬਹਲੀਮਾ ਦੀ ਖੋਜ ਬਾਬਤ ਸ੍ਰੀ ਮਾਨ ਸਚਖੰਡਵਾਸੀ ਡਾਕਟਰ ਚਰਨ ਸਿੰਘ ਜੀ ਨੇ 'ਲਲਾਂ ਬਹਲੀਮਾ ਦੀ ਵਾਰ' ਲੱਭਣ ਦਾ ਜਤਨ ਕੀਤਾ ਸੀ। ਦੋ ਇਕ ਪਉੜੀਆਂ ਜੋ ਲੱਭੀਆਂ ਆਪ ਨੇ 'ਬਾਣੀ ਬਿਉਰਾ' ਵਿਚ ਦਿੱਤੀਆਂ ਹਨ, ਨਾਲ ਹੀ ਲਲਾਂ ਬਹਲੀਮਾ ਦੇ ਜੁੱਧ ਦੀ ਵਾਰਤਾ ਬੀ ਦਿੱਤੀ ਹੈ ਜੋ ਐਉਂ ਹੈ:—

"ਇਹ ਦੋਵੇਂ ਲਲਾ ਅਤੇ ਬਹਲੀਮਾ ਕਾਂਗੜੇ ਦੇਸ਼ ਦੇ ਰਾਜਪੂਤ ਜ਼ਿਮੀਂਦਾਰ ਸਰਦਾਰ ਸੇ, ਪਰੰਤੂ ਲਲਾ ਦੀ ਜ਼ਮੀਨ ਵਿਚ ਸਦਾ ਹੀ ਪਾਣੀ ਵੱਲੋਂ ਸੋਕਾ ਰਹਿੰਦਾ ਸੀ। ਦੈਵਨੇਤ ਨਾਲ ਇਕ ਸਾਲ ਭਾਰੀ ਔੜ ਲਗ ਗਈ, ਇਸੇ ਔੜ ਦੀ ਔਕੜ ਵੇਲੇ ਲਲਾ ਨੇ ਬਹਿਲੀਮੇ ਨੂੰ ਆਖਿਆ—ਮੇਰਾ ਜ਼ਿਮੀਂਦਾਰਾ ਇਸ ਔੜ ਵਿਚ ਰੁੜ੍ਹਿਆ ਜਾਂਦਾ ਹੈ, ਜੇ ਤੂੰ ਆਪਣੀਆਂ ਕੂਲਾਂ ਥਾਣੀ ਮੇਰੀ ਜ਼ਮੀਨ ਨੂੰ ਵੀ ਪਾਣੀ ਦੇ ਦੇਵੇਂ ਤਾਂ ਬੇੜਾ ਬੰਨੇ ਲਗ ਜਾਵੇ।

"ਬਹਿਲੀਮੇ ਨੇ ਆਖਿਆ ਇਸ ਪਾਣੀ ਦਾ ਮਾਮਲਾ ਪੈਦਾਵਾਰ ਦਾ ਛੇਵਾਂ ਹਿੱਸਾ ਤੈਨੂੰ ਦੇਣਾ ਪਏਗਾ। ਇਹ ਗਲ ਲਲੇ ਨੇ ਪ੍ਰਵਾਨ ਕਰਕੇ ਪਾਣੀ ਦੇ ਖਾਲ ਪੁਟ ਲਿਆਂਦੇ ਅਤੇ ਆਪਣੀ ਸਾਰੀ ਜ਼ਮੀਨ ਸਿੰਜ ਲਈ, ਫਸਲ ਚੰਗੇ ਹੋ ਗਏ, ਵੱਢ ਗਾਹ ਕੇ ਦਾਣਾ ਫੱਕਾ ਸਾਰਾ ਹੀ ਲਲੇ ਨੇ ਸਾਂਭ ਸਿੱਤ੍ਰ ਲਿਆ, ਬਹਿਲੀਮੇ ਨੂੰ ਮਾਮਲਾ ਜੋ ਛੇਵਾਂ ਹਿੱਸਾ ਦੇਣਾ ਸੀ ਨਾ ਦਿੱਤਾ। ਇਸ ਗੱਲ ਤੋਂ ਗੱਲ ਬਾਹਲੀ ਵਧ ਗਈ, ਇਥੋਂ ਤਾਈ ਕਿ ਇਕ ਵਡੀ ਭਾਰੀ ਜਾਨ ਤੋੜਵੀਂ ਤੇ ਬਹਾਦਰਾਂ ਦੇ ਮੂੰਹ ਮੋੜਵੀਂ ਲੜਾਈ ਹੋਈ। ਭਾਵੇਂ ਲਲਾ ਬੜਾ ਬਹਾਦਰ ਰਾਜਪੂਤ ਸੀ, ਪਰ ਬਹਿਲੀਮੇ ਦੀ ਬਹਾਦਰੀ ਅੱਗੇ ਸ਼ਿਕਸਤ ਖਾ ਗਿਆ, ਜੀਉਂਦਾ ਹੀ ਫੜਿਆ ਗਿਆ। ਬਹਿਲੀਮਾ ਨੇ ਥੋੜੇ ਚਿਰ ਵਾਸਤੇ ਕੈਦ ਰਖਿਆ ਅਤੇ ਆਪਣਾ ਮਾਮਲਾ, ਜੋ ਛੇਵਾਂ ਹਿੱਸਾ ਕਣ ਲੈਣਾ ਸੀ, ਲੈਕੇ ਲਲੇ ਨੂੰ ਛੱਡ ਦਿਤਾ ਅਤੇ ਉਸ ਦੀ ਜ਼ਮੀਨ ਉਸ ਨੂੰ ਮੋੜ ਦਿਤੀ।

"ਇਨ੍ਹਾਂ ਦੀ ਇਸ ਜਾਨ ਤੋੜਵੀਂ ਬਹਾਦਰੀ ਪਰ ਢਾਢੀਆਂ ਨੇ ਵਾਰ ਬਣਾਈ ਅਤੇ ਬਹਾਦਰਾਂ ਨੂੰ ਸੁਣਾ ਸੁਣਾ ਕੇ ਇਨਾਮ ਰੋਜ਼ੀਨੇ ਪ੍ਰਾਪਤ ਕੀਤੇ।

"ਇਸੇ ਵਾਰ ਦੇ ਗਾਉਣ ਦੀ ਰੀਤਿ ਪਰ ਵਡਹੰਸ ਦੀ ਵਾਰ ਗਾਉਣ ਲਈ ਗੁਰੂ ਜੀ ਨੇ ਆਗਿਆ ਕੀਤੀ ਅਤੇ ਲਿਖਿਆ।"

ਵਾਰ ਲਲਾ ਬਹਿਲੀਮਾ ਦੀ ਲੱਭਦੀ ਨਹੀਂ, ਜੋ ਵਿਚੋਂ ਕਿ ਅੰਤ ਤੋਂ ਕੁਛ ਸਤਰਾਂ ਡਾਕਟਰ ਸਾਹਿਬ ਨੂੰ ਮਿਲੀਆਂ, ਏਹ ਹਨ:—

ਧਾਈ ਧਾਈ ਆਕੀਐ ਗਹਿਰੀ ਸੱਟ ਪਈ ਜਿਉਂ ਵਦਾਣੇਂ ।
ਧੂਹ ਮਿਆਨੋਂ ਕਢੀਐ ਤ੍ਰਿਖਾ ਤੀਰ ਬਥਾ ਤੁਗਾਣੇਂ ।
ਐਰਾਕਣ ਤੇ ਤਲਵਾਰ ਹੈ ਦੋਹੀਂ ਮਨ ਬੈਠਾ ਅਰਕਾਣੋਂ ।
ਤੇਗਾ ਮਾਰਿਆ ਲਲਾ ਬਹਿਲੀਮ ਕੀ ਭੁਖਾ ਸ਼ੀਹ ਫਿਰੈ ਵੈਰਾਣੇਂ* ।

ਕਾਲ ਲਲਾ ਦੇ ਦੇਸ ਦਾ ਖੋਆ ਬਹਲੀਮਾ ।
ਹਿੱਸਾ ਛਠਾ ਮਨਾਇਕੋ ਜਲ ਨਹਰੋ ਦੀਮਾ ।
ਫਿਰਾਹੂਨ ਹੋਇ ਲਲਾ ਨੇ ਰਣ ਮੰਡਿਆ ਧੀਮਾ ।
ਭੇੜ ਦੁਹੂੰ ਦਿਸ ਮੱਚਿਆ ਸੱਟ ਪਈ ਅਜ਼ੀਮਾ ।
ਸਿਰ ਧੜ ਡਿੱਗੇ ਖੇਤ ਵਿਚ ਜਿਉਂ. ਵਾਹਣ ਢੀਮਾ ।
ਦੇਖ ਮਾਰੇ ਲਲਾ ਬਹਿਲੀਮ ਨੇ ਰਣ ਮੈ ਧਰ ਸੀਮਾ ।।੨।।

ਇਹ ਦੂਜੀ ਪਉੜੀ ਛੇ ਤੁਕੀ ਹੈ. ਇਸ ਦੀ ਚਾਲ ਬੀ ਵਡਹੰਸ ਦੀ ਵਾਰ ਦੀ ਪਉੜੀਆਂ ਨਾਲ ਮਿਲਦੀ ਹੈ ।

## [ਪਉੜੀ ਪਹਿਲੀ]

| ਮੂਲ | ਅਰਥ |
|---|---|
| ਸਲੋਕ ਮ: ੩ ।। ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ ।। ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ।। ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ ।। ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ ।। ੧ ।। | ਜੋ (ਗੁਰੂ) ਸ਼ਬਦ ਵਿਚ ਰੱਤੇ ਹੋਏ ਹਨ (ਉਹੀ) ਵਡਹੰਸ (=ਪੂਰਨ ਤਤ ਵੇਤਾ ਮਹਾਂ ਪੁਰਖ) ਹਨ (ਉਨ੍ਹਾਂ ਨੇ) ਸੱਚੇ ਨਾਮ ਨੂੰ ਹਿਰਦੇ ਵਿਚ ਧਾਰਨ ਕੀਤਾ ਹੈ । (ਓਹ) ਸੱਚ ਨੂੰ ਸੁਹਣੀ ਤਰ੍ਹਾਂ ਗ੍ਰਹਣ ਕਰਦੇ ਹਨ ਤੇ ਸਦਾ (ਸੱਚ) ਵਿਚ (ਨਿਵਾਸ ਕੀਤੀ) ਰਖਦੇ ਹਨ. (ਇਹ ਕਾਰਜ ਓਹ) ਸੱਚੇ (ਵਾਹਿਗੁਰੂ ਦੇ) ਨਾਮ ਵਿਚ ਪਿਆਰ ਨਾਲ (ਰਹਿੰਦੇ ਹੋਏ ਕਰਦੇ ਹਨ) । (ਉਨ੍ਹਾਂ ਉਤੇ) ਕਰਤਾਰ ਨੇ ਮੇਹਰ ਕੀਤੀ ਹੈ. (ਓਹ) ਸਦਾ ਲਈ ਨਿਰਮਲ ਹੋ ਗਏ ਹਨ. (ਹੁਣ ਉਨ੍ਹਾਂ ਨੂੰ ਕੋਈ) ਮੈਲ ਨਹੀਂ ਲਗਦੀ । ਹੇ ਨਾਨਕ ! ਮੈਂ ਉਨ੍ਹਾਂ ਤੋਂ (ਸਦਾ) ਸਦਕੇ ਹਾਂ ਜੋ ਹਰ ਦਿਨ (=ਸਦਾ) ਵਾਹਿਗੁਰੂ ਨੂੰ ਜਪਦੇ ਹਨ ।। ੧ ।। |
| ਮ: ੩ ।। ਮੈ ਜਾਨਿਆ ਵਡ ਹੰਸ ਹੈ ਤਾ ਮੈ ਕੀਆ ਸੰਗੁ ।। ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ।। ੨ ।। | (ਪਰ ਖਬਰਦਾਰ. ਹੰਸ ਦੇ ਭੁਲੇਵੇ ਬਗਲੇ ਦਾ ਸੰਗ ਨਹੀਂ ਕਰ ਬੈਠਣਾ. ਉਨ੍ਹਾਂ ਦਾ ਸੰਗ ਕਰਕੇ ਅੰਤ ਆਖਣਾ ਪੈਂਦਾ ਹੈ:) ਮੈਂ (ਅਮਕੇ ਸੰਤ ਨੂੰ) ਵਡਹੰਸ (=ਤਤਵੇਤਾ ਸੰਤ) ਸਮਝਿਆ ਤਾਂ ਮੈਂ ਸੰਗ ਕੀਤਾ ਸੀ. ਜੇ (ਮੈਨੂੰ) ਪਤਾ ਹੁੰਦਾ (ਕਿ ਇਹ ਤਾਂ) ਨਕਾਰਾ ਬਗਲਾ (=ਪਖੰਡੀ ਸੰਤ) ਹੈ ਤਾਂ ਕਦੇ ਬੀ (ਮੈਂ ਇਸ ਦੇ) ਨੇੜੇ ਨਹੀਂ ਸੀ ਢੁੱਕਣਾ ।। ੨ ।। |

*ਏਸ ਪਉੜੀ ਵਿਚ ਕੁਛ ਅੱਖਰ ਵੱਧ ਜਾਪਦੇ ਹਨ. ਓਹ ਗਾਉਣ ਵਾਲੇ ਕੋਲੋਂ ਪਾਕੇ ਗਾਯਨ ਵਿਚ ਪੂਰਾ ਕਰ ਲੈਂਦੇ ਸਨ । ਯਥਾ :-ਪਹਿਲੀ ਤੁਕ ਦਾ ਠੀਕ ਪਾਠ ਹੈ 'ਧਾਈ ਧਾਈ ਆਕੀਐ ਗਹਰੀ ਸੱਟ ਪਈ ਵਦਾਣੇ' । ਦੂਜੀ ਸਤਰ ਵਿਚ 'ਥਬਾ' ਯਾ 'ਭਥਾ' ਤਸ਼ਦੀਦ ਤੋਂ ਬਿਨਾ ਪੜ੍ਹਨਾ ਹੈ. 'ਤ੍ਰ' ਨੂੰ ਤ੍ਰੈ ਪੜ੍ਹਨਾ ਹੈ । ਚੌਥੀ ਵਿਚ ਬਹਿਲੀਮ ਨੂੰ 'ਬਲੀਮ' ਪੜ੍ਹਨਾ ਹੈ ਤੇ 'ਕੀ' ਨਹੀਂ ਪੜ੍ਹਨਾ ਆਦਿ ।

ਮ: ੩ ।। ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ । ਡੁਬਿ ਮੁਏ ਬਗ ਬਪੁੜੇ ਸਿਰ ਤਲਿ ਉਪਰਿ ਪਾਉ ।। ੩ ।।

ਹੰਸਾ (=ਤਤਵੇਤਾ ਸੰਤਾਂ) ਨੂੰ (ਮਾਯਕ ਨਦੀ ਉਤੇ) ਤਰਦਿਆਂ ਵੇਖਕੇ (ਇਨ੍ਹਾਂ) ਬਗਲਿਆਂ (ਪਖੰਡੀ ਸੰਤਾਂ) ਨੂੰ ਭੀਚਾਉ ਆ ਜਾਂਦਾ ਹੈ (ਤਰਨੇ ਦਾ, ਪਰ) ਬਗਲੇ ਨਕਾਰੇ ਸਿਰ ਹਿਠਾਹਾਂ ਤੇ ਪੈਰ ਉਪਰ ਹੋਕੇ (ਭਾਵ ਪੁੱਠ ਹੋਕੇ ਮਾਯਕ ਨਦੀ ਵਿਚ ਹੀ) ਡੁਬ ਮਰਦੇ ਹਨ* ।। ੩ ।।

ਪਉੜੀ ।। ਤੂ ਆਪੇ ਹੀ ਆਪਿ ਆਪਿ ਹੈ ਆਪਿ ਕਾਰਣੁ ਕੀਆ ।। ਤੂ ਆਪੇ ਆਪਿ ਨਿਰੰਕਾਰੁ ਹੈ ਕੋ ਅਵਰੁ ਨ ਬੀਆ ।। ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ।। ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ।। ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ ।।੧।।

(ਹੇ ਆਪੀ !) ਤੂੰ ਆਪੇ ਹੀ ਆਪ ਹੈਂ (ਹਾਂ, ਕੇਵਲ ਇਕ ਅਦੁਤੀ ਤੂੰ ਹੀ) ਆਪ ਹੈਂ, (ਜੋ ਰਚਨਾ ਹੈ ਉਹ ਤੇਰਾ ਕਾਰਜ ਹੈ, ਉਸ ਦੇ ਰਚੇ ਜਾਣ ਦਾ) ਕਾਰਣ (ਬੀ ਤੂੰ) ਆਪ ਕੀਤਾ ਹੈ । (ਕਾਰਣ ਕਰਕੇ ਬੀ ਤੂੰ) ਆਪਣੇ ਆਪ ਵਿਚ ਨਿਰਾਕਾਰ ਹੈਂ, ਤੇਰੇ ਸਿਵਾ ਦੂਜਾ ਹੋਰ ਕੋਈ (ਤੇਰੇ ਜੇਹਾ) ਨਹੀਂ ਹੈ । (ਇਕੋ ਇਕ ਤੇ ਨਿਰਾਕਾਰ ਹੁੰਦਿਆਂ ਤੇ ਰਹਿੰਦਿਆਂ ਤੂੰ) ਕਾਰਣਾਂ ਦੇ ਕਰਨੇ ਨੂੰ ਸਮਰੱਥ ਹੈਂ, (ਐਸਾ ਕਿ ਜੋ) ਤੂੰ ਕਰੇਂ ਸੋ (ਤਤਛਿਨ) ਹੋਇਆ ਹੁੰਦਾ ਹੈ । (ਫੇਰ) ਤੂੰ (ਦਾਤਾ ਇਡਾ ਵੱਡਾ ਹੈਂ ਕਿ) ਸਾਰਿਆਂ ਜੀਵਾਂ ਨੂੰ ਬਿਨਾਂ (ਉਨ੍ਹਾਂ ਦੇ) ਮੰਗੇ ਦੇ ਦਾਨ ਦੇਂਦਾ ਹੈਂ । (ਇਸ ਸੋਝੀ ਦੇ ਦਾਤੇ) ਸਤਿਗੁਰੂ ਨੂੰ ਸਾਰੇ ਵਾਹ ਵਾਹ (ਧੰਨ ਧੰਨ) ਆਖੋ ਜਿਸ ਨੇ (ਸਾਨੂੰ) ਹਰੀ ਨਾਮ ਦਾ ਸ੍ਰੇਸ਼ਟ ਦਾਨ ਦਿੱਤਾ ਹੈ ।। ੧ ।।

**ਵਯਾਖਯਾ**—ਇਹ ਵਾਰ ਸਮਰੱਥ ਸ੍ਰੀ ਗੁਰੂ ਰਾਮਦਾਸ ਜੀ ਰਚਨਾ ਕੁਛ ਆਸਾ ਦੀ ਵਾਰ ਵਾਂਙੂ ਸ਼ੁਰੂ ਹੁੰਦੀ ਹੈ । ਇਨ੍ਹਾਂ ਪਹਿਲੇ ੩ ਸ਼ਲੋਕਾਂ ਵਿਚ ਤਤ ਵੇਤਾ ਮਹਾਂ ਪੁਰਖਾਂ ਦੀ ਮਹਿਮਾ ਹੈ ।

ਪਉੜੀ ਵਿਚ 'ਆਪੀ' ਨੂੰ ਸੰਬੋਧਨ ਕੀਤਾ ਹੈ ਜਿਵੇਂ ਆਸਾ ਦੀ ਵਾਰ ਦੀ ਪਹਿਲੀ ਪਉੜੀ ਵਿਚ ਕੀਤਾ ਹੈ ।

ਫੇਰ ਇਸ ਪਉੜੀ ਦੀ ਅੰਤਲੀ ਤੁਕ ਵਿਚ 'ਸਤਿਗੁਰੂ ਮਹਿਮਾ' ਹੈ, ਜਿਸ ਨਾਲ ਪਹਿਲੇ ਤਿੰਨ ਸਲੋਕ ਢੁੱਕਦੇ ਹਨ । ਪਹਿਲੇ ਸਲੋਕ ਵਿਚ ਸਤਿ ਪੁਰਖ ਪੂਰਨ ਤਤ ਵੇਤਾ ਦੇ ਲੱਛਣ ਤੇ ਉਸਤੁਤੀ ਹੈ । ਦੂਜੇ ਸਲੋਕ ਵਿਚ ਪਖੰਡੀ ਸੰਤਾਂ ਤੋਂ ਬਚਣੇ ਦਾ ਉਪਦੇਸ਼ ਹੈ, ਤੀਸਰੇ ਵਿਚ ਪਖੰਡੀਆਂ ਦਾ ਅੰਤ ਦੱਸਿਆ ਹੈ ਕਿ ਤਤਵੇਤਾ ਅਸਲੀ ਮਹਾਂ ਪੁਰਖ ਤਾਂ ਮਾਯਾ ਨਦੀ ਉਤੇ 'ਮੁਰਗਾਈ ਨੈਸਾਣੇ' ਵਾਂਙੂ ਤਰਦੇ ਹਨ ਪਰ ਪਖੰਡੀ ਉਸੇ ਮਾਯਾ ਵਿਚ ਨਦੀ ਵਿਚ ਪੁੱਠ ਹੋਕੇ ਡੁੱਬ ਮਰਦੇ ਹਨ । ਸੋ ਸਪਸ਼ਟ ਉਪਦੇਸ਼ ਹੈ ਕਿ ਉਹਨਾਂ ਦੇ ਮਗਰ ਲੱਗਣ ਵਾਲੇ ਉਸੀ ਤਰ੍ਹਾਂ ਡੁੱਬ ਮਰਨਗੇ ।

**ਨਿਰੁਕ੍ਤ**—ਵਡ ਹੰਸ —[ਵਡ+ਹੰਸ] ਵਡਹੰਸ । ਰਾਜ ਹੰਸ । 'ਹੰਸ' ਪਦ ਤਤਵੇਤਾ ਲਈ ਵਰਤਦੇ ਹਨ ਸੋ ਰਾਜ ਹੰਸ ਤੇ ਵਡਹੰਸ ਤੋਂ ਮੁਰਾਦ ਪੂਰਨ ਤਤਵੇਤਾ ਸੰਤ ਦੀ ਹੁੰਦੀ ਹੈ । ਲੱਛਣ ਗੁਰੂ ਜੀ ਨੇ ਆਪ ਸਲੋਕ ਵਿਚ ਕਰ ਦਿਤੇ ਹਨ ।

ਸੰਗ੍ਰਹਹਿ—ਇਕੱਠਾ ਕਰਦੇ ਹਨ । (ਅ) ਚੰਗੀ ਤਰ੍ਹਾਂ ਗ੍ਰਹਣ ਕਰਦੇ ਹਨ ।

---

* ਇਨ੍ਹਾਂ ਦੋਹਾਂ ਸ਼ਲੋਕਾਂ ਦੇ ਉਤੇ ਮਹਲਾ ਲਿਖਿਆ ਹੈ, ਸੋ ਇਹ ਨਿਸਚਤ ਤੀਸਰੀ ਪਾਤਸ਼ਾਹੀ ਦੇ ਸਲੋਕ ਹਨ, ਏਹ ਦੋਏ ਫੇਰ ਪਾਠ ਵਿਚ ਜ਼ਰਾ ਜ਼ਰਾ ਫਰਕ ਤੇ ਸ੍ਰੀ ਫਰੀਦ ਜੀ ਦੇ ਸਲੋਕਾਂ ਵਿਚ ਆਉਂਦੇ ਹਨ । ਦੇਖੋ ਸਲੋਕ ੧੨੨, ੧੨੩ । ਓਥੇ ਏਹ ਬਾਬਾ ਫਰੀਦ ਦੇ ਖਿਆਲਾਂ ਪਰਥਾਇ ਜੋ ੧੧੭, ੧੧੮ ਆਦਿ ਸਲੋਕਾਂ ਵਿਚ ਪ੍ਰਗਟ ਹੋਏ ਹਨ, ਆਪਣੀ ਟੂਕ ਦੇਂਦਿਆਂ ਸ੍ਰੀ ਗੁਰੂ ਜੀ ਦੇ ਉਚਾਰੇ ਸਹੀ ਹੁੰਦੇ ਹਨ, ਇਸੇ ਕਰਕੇ ਓਥੇ ਬੀ ਰਖੇ ਗਏ ਹਨ ।

ਬਗੁ—[ਸੰਸ:, ਬਕ:] ਬਗਲਾ । ਬਪੁੜਾ—[ਹਿੰਦੀ] ਵਿਚਾਰਾ, ਕੰਗਾਲ, ਨਿਕੰਮਾ, ਨਿਕਾਰਾ । **ਜਨਮਿ ਨ ਦੇਂਦੀ ਅੰਗ**—ਜਨਮ ਭਰ ਵਿਚ ਕਦੇ ਨੇੜੇ ਨਾ ਢੁਕਦੀ, ਭਾਵ ਕਦੀ ਸੰਗ ਨਾ ਕਰਦੀ ।

## [ਪਉੜੀ ਦੂਸਰੀ]

### ਮੂਲ

ਸਲੋਕੁ ਮ: ੩ ।। ਭੈ ਵਿਚਿ ਸਭੁ ਆਕਾਰੁ ਹੈ ਨਿਰਭਉ ਹਰਿ ਜੀਉ ਸੋਇ ।। ਸਤਿਗੁਰਿ ਸੇਵਿਐ ਹਰਿ ਮਨਿ ਵਸੈ ਤਿਥੈ ਭਉ ਕਦੇ ਨ ਹੋਇ ।। ਦੁਸਮਨੁ ਦੁਖੁ ਤਿਸਨੋ ਨੇੜਿ ਨ ਆਵੈ ਪੋਹਿ ਨ ਸਕੈ ਕੋਇ ।। ਗੁਰਮੁਖਿ ਮਨਿ ਵੀਚਾਰਿਆ ਜੋ ਤਿਸੁ ਭਾਵੈ ਸੁ ਹੋਇ ।। ਨਾਨਕ ਆਪੇ ਹੀ ਪਤਿ ਰਖਸੀ ਕਾਰਜ ਸਵਾਰੇ ਸੋਇ ।।੧।।

ਮ: ੩ ।। ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ ।। ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ ।। ਨਾਨਕ ਸਚਿ ਰਤੇ ਸੇ ਨ ਵਿਛੁੜਹਿ ਸਤਿਗੁਰੁ ਸੇਵਿ ਸਮਾਹਿ ।। ੨ ।।

ਪਉੜੀ ।। ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ ।। ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ।। ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਟਿ ਸਵਾਰੀ ।। ਨਿਤ ਜਪਿਅਹੁ ਸੰਤਹੁ ਰਾਮ ਨਾਮੁ

### ਅਰਥ

ਸਾਰਾ ਆਕਾਰ[1] ਭੈ ਵਿਚ ਹੈ, (ਪਰ ਉਹ) ਹਰਿ ਜੀਉ (ਨਿਰ[2] ਆਕਾਰ) ਹੈ, (ਸੋ ਇਕੋ) ਉਹੋ ਨਿਰਭਉ ਹੈ । (ਉਹ) ਹਰਿ (ਜੀਉ) ਸਤਿਗੁਰੂ ਦੇ ਸੇਵਨੇ ਨਾਲ ਮਨ ਵਿਚ ਆ ਵਸਦਾ ਹੈ, ਓਥੇ (ਜਿਥੇ ਉਹ ਆ ਵਸਦਾ ਹੈ) ਭਉ ਕਦੇ ਨਹੀਂ ਹੁੰਦਾ । ਉਸ ਦੇ ਨੇੜੇ ਦੁਸ਼ਮਨ ਤੇ ਦੁੱਖ ਨਹੀਂ ਆ ਸਕਦਾ (ਤੇ) ਨਾ ਹੀ (ਆਪਣਾ ਮਾੜਾ) ਅਸਰ ਪਾ[3] ਸਕਦਾ ਹੈ । ਗੁਰਮੁਖ ਮਨ ਵਿਚ (ਇਹ) ਵੀਚਾਰ ਰਖਦਾ ਹੈ ਕਿ ਜੋ ਉਸ (ਪ੍ਰਭੂ) ਨੂੰ ਭਾਉਂਦਾ ਹੈ ਸੋ ਹੁੰਦਾ ਹੈ (ਅਤੇ) ਉਹ ਆਪੇ ਹੀ ਪਤਿ ਰਖੇਗਾ, ਆਪੇ ਹੀ ਕਾਰਜ ਸੰਵਾਰੇਗਾ (ਕਹਿੰਦੇ ਹਨ ਗੁਰੂ) ਨਾਨਕ ।। ੧ ।।

੨. (ਇਸ ਲਈ) ਜਿਨ੍ਹਾਂ ਨੇ ਸਤਿਗੁਰੂ ਨੂੰ ਨਹੀਂ ਸੇਵਿਆ ਓਹ ਮਰਦੇ ਜੰਮਦੇ ਦੁੱਖ ਪਾਉਂਦੇ ਹਨ । ੧. (ਏਥੇ ਸਦਾ ਕੋਈ ਰਹਿੰਦਾ ਨਹੀਂ) ਇਕ ਸੱਜਣ ਤੁਰ ਰਹੇ ਹਨ, ਇਕ ਟੁਰ ਗਏ ਹਨ, (ਬਾਕੀ ਜੋ) ਰਹਿੰਦੇ ਹਨ ਓਹ ਬੀ ਫਿਰ ਚਲੇ ਜਾਣਗੇ । (ਪਰ) ਹੇ ਨਾਨਕ (ਜੋ) ਵਿੱਚ ਰਤੇ ਹੋਏ ਹਨ ਓਹ ਨਹੀਂ ਵਿਛੁੜਦੇ (ਓਹ ਤਾਂ) ਸਤਿਗੁਰ ਨੂੰ ਸੇਂਵਦੇ ਹੋਏ (ਵਾਹਿਗੁਰੂ ਵਿਚ) ਸਮਾ ਜਾਂਦੇ ਹਨ? ।। ੨ ।।

ਉਸ ਸਜਣ ਸਤਿਗੁਰੂ ਨੂੰ ਮਿਲਣਾ ਚਾਹੀਦਾ ਹੈ ਜਿਸ ਦੇ ਅੰਦਰ ਗੁਣਾਂ ਦੇ ਕਰਨੇ ਵਾਲਾ ਹਰੀ (ਵਸਦਾ) ਹੈ । (ਹਾਂ) ਉਸ ਪਿਆਰੇ ਸਤਿਗੁਰੂ ਨੂੰ ਮਿਲਣਾ (ਚਾਹੀਦਾ) ਹੈ ਜਿਸ ਨੇ (ਹਿਰਦੇ) ਵਿਚੋਂ ਹਉਮੈ ਨੂੰ ਮਾਰ ਦਿੱਤਾ ਹੈ । ਉਹ ਪੂਰਾ ਸਤਿਗੁਰੂ ਧੰਨਤਾ ਯੋਗ ਹੈ ਜਿਸ ਨੇ ਹਰੀ ਦਾ ਉਪਦੇਸ਼ ਦੇਕੇ ਸਾਰੀ ਸ੍ਰਿਸ਼ਟੀ ਸੁਧਾਰ ਦਿੱਤੀ ਹੈ । (ਹਾਂ) ਹੇ ਸੰਤੋ ! ਰਾਮ ਨਾਮ ਨੂੰ ਸਦਾ ਜਪਣਾ ਜੋ ਵਿਹੁ ਰੂਪੀ ਸਮੁੰਦਰ (ਭਾਵ ਸੰਸਾਰ ਸਾਗਰ[4]) ਤੋਂ ਤਾਰ[5] ਦੇਂਦਾ ਹੈ ।

---

1. ਵਾਹਿਗੁਰੂ ਨਿਰਾਕਾਰ ਤੋਂ ਛੁਟ ਸਾਰਾ ਕੁਛ ਆਕਾਰ ਵਾਲਾ ਹੈ । 2. ਭਾਵ ਹੈ, ਵਾਹਿਗੁਰੂ ਵਿਚ ਸਮਾ ਜਾਂਦੇ ਹਨ । 3. 'ਭਾਰੀ' ਨੂੰ ਸੰਗਯਾ ਲੈ ਕੇ ਬੇੜੀ ਅਰਥ ਬੀ ਕਰਦੇ ਹਨ । ਭਾਵ ਇਕੋ ਹੈ । 4. ਪੋਹਿ =ਅਸਰ ਪਾ ਸਕਦਾ । ਲਗਦਾ । 5. ਬਿਖੁ = ਵਿਹੁ ਰੂਪ । ਭਉਜਲ = ਸੰਸਾਰ ਸਾਗਰ ।

| | |
|---|---|
| ਭਉਜਲ ਬਿਖੁ ਤਾਰੀ ।। ਗੁਰਿ ਪੂਰੈ ਹਰਿ ਉਪਦੇਸਿਆ ਗੁਰ ਵਿਟੜਿਅਹੁ ਹੰਉ ਸਦ ਵਾਰੀ ।। ੨ ।। | (ਸਾਨੂੰ) ਪੂਰੇ ਗੁਰ ਨੇ ਹਰੀ (ਦੇ ਨਾਮ) ਦਾ ਉਪਦੇਸ਼ ਦਿੱਤਾ ਹੈ. (ਇਸ ਲਈ) ਮੈਂ ਸਦਾ ਗੁਰੂ ਉਤੋਂ ਸਦਕੇ ਜਾਂਦਾ ਹਾਂ ।। ੨ ।। |

**ਵਜਾਖਯਾ**—ਹਰਿ ਜੀਉ ਨਿਰਾਕਾਰ ਹੈ ਸੋ ਭੈ ਰਹਿਤ ਹੈ. ਉਸ ਦੇ ਭੈ ਹੇਠ ਸਭ ਆਕਾਰ ਚਲ ਰਿਹਾ ਹੈ । ਦੇਖੋ ਆਸਾ ਦੀ ਵਾਰ ਦੀ ਚੌਥੀ ਪਉੜੀ ।

ਪ੍ਰਸ਼ਨ ਹੁੰਦਾ ਹੈ: ਜੀਵ ਕੀਕੂੰ ਨਿਰਭੈ ਹੋਣ ? ਉਸ ਦੀ ਜਾਚ ਦੱਸਦੇ ਹਨ ਕਿ ਨਿਰਭਉ ਹਰਿ ਜੀ ਨੂੰ ਅੰਦਰ ਵਸਾਓ. ਉਹ ਜਾਚ ਗੁਰੂ ਦੱਸੇਗਾ । ਫੇਰ ਜਿਸ ਦੇ ਅੰਦਰ ਵਸ ਜਾਏਗਾ ਉਸ ਨੂੰ ਭਉ ਨਾ ਖਾਏਗਾ । ਉਹ ਗੁਰਮੁਖ ਹੈ ਉਸ ਦੀ ਵੀਚਾਰ ਇਹ ਹੁੰਦੀ ਹੈ ਕਿ ਨਿਰਭਉ ਮੇਰੇ ਅੰਦਰ ਵਸਦਾ ਹੈ. ਜੋ ਕੁਛ ਹੋਣਾ ਹੈ ਉਸ ਦੇ ਕੀਤੇ ਹੋਣਾ ਹੈ. ਸੋ ਜੋ ਕੁਛ ਵਾਪਰੂ ਉਸ ਵਿਚ ਸਾਡੀ ਪਤਿ ਉਹ ਆਪ ਰਖੇਗਾ । ਸੋ ਦੁਸ਼ਮਨ ਤੇ ਦੁੱਖ ਉਹਨਾਂ ਦੇ ਨੇੜੇ ਨਹੀਂ ਆਉਂਦੇ ਤੇ ਉਸ ਤੇ ਬਲ ਨਹੀਂ ਪਾ ਸਕਦੇ । ਦੂਸਰੇ ਸ਼ਲੋਕ ਵਿਚ ਉਪਦੇਸ਼ ਹੈ ਕਿ ਇਹ ਜੀਵਨ ਸਦੈਵੀ ਨਹੀਂ. ਸੋ ਹੁਣ ਹੀ ਸਤਿਗੁਰ ਦੀ ਸੇਵਾ ਕਰ ਲਓ ਤੇ ਸੱਚ ਨੂੰ ਪ੍ਰਾਪਤ ਕਰ ਲਓ ਫੇਰ ਵਾਹਿਗੁਰੂ ਤੋਂ ਨਹੀਂ ਵਿਛੜੋਗੇ । ਪਉੜੀ ਵਿਚ ਬੀ ਗੁਰੂ ਨੂੰ ਮਿਲਕੇ ਨਾਮ ਸਿਮਰਨ ਦਾ ਉਪਦੇਸ਼ ਤੇ ਤਾਕੀਦ ਹੈ. ਜਿਸ ਕਰਕੇ ਸੰਸਾਰ ਸਾਗਰ ਤੋਂ ਤਰ ਜਾਓਗੇ ।

### [ਪਉੜੀ ਤੀਸਰੀ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਸਤਿਗੁਰ ਕੀ ਸ਼ੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ।। ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ।। ਸਚੀ ਕਾਰ ਕਮਾਵਣੀ ਸਚੁ ਪੈਨਣੁ ਸਚੁ ਨਾਮੁ ਅਧਾਰੁ ।। ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ ।। ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ ।। ਨਾਨਕ ਸਤਿਗੁਰ ਕੀ ਸੇਵਾ ਸੋ ਕਰੈ ਜਿਸ ਨੋ ਨਦਰਿ ਕਰੈ ਕਰਤਾਰੁ ।। ੧ ।। | ਸਤਿਗੁਰੂ ਦੀ ਟਹਿਲ ਸੇਵਾ (ਵਡੇ ਤੋਂ ਵਡੇ) ਸੁਖਾਂ ਵਿਚੋਂ ਸਾਰ ਸੁੱਖ ਹੈ. (ਭਾਵ ਸਾਰੇ ਸੁੱਖਾਂ ਦਾ ਤੱਤ ਸੁੱਖ ਦੇਣ ਵਾਲੀ ਹੈ।ਐਸੇ ਸੇਵਕ ਨੂੰ)ਇਸ ਲੋਕ ਵਿਚ ਵਡਿਆਈਆਂ ਮਿਲਦੀਆਂ ਹਨ (ਅਤੇ) ਦਰਗਾਹੇ (ਗਿਆਂ) ਮੁਕਤੀ ਦਾ ਦਰਵਾਜ਼ਾ (ਖੁੱਲ੍ਹਾ ਪ੍ਰਾਪਤ ਹੁੰਦਾ) ਹੈ. (ਕਿਉਕਿ (ਸੱਚੀ ਕਾਰ ਕਮਾਉਣੀ (ਇਸ ਸੇਵਕ ਨੇ ਮਾਨੋ) ਸੱਚਾ ਪੁਸ਼ਾਕਾ ਪਹਿਨਣਾ ਹੈ ਤੇ ਸੱਚੇ ਨਾਮ ਨੂੰ (ਜਪਣਾ ਆਪਣਾ) ਆਧਾਰ ਬਨਾਉਣਾ ਹੈ । (ਇਉਂ ਗੁਰੂ ਦੀ) ਸੱਚੀ ਸੰਗਤਿ ਦੁਆਰਾ (ਸੇਵਕ ਨੂੰ) ਸਦਾ ਖੁਸ਼ੀ ਹੁੰਦੀ ਹੈ (ਤੇ ਅੱਗੇ) ਸੱਚੇ ਦਰ ਤੇ ਜਾ ਕੇ (ਉਹ) ਸਚਿਆਰਾ (ਸਦੀਂਦਾ ਹੈ) । (ਪਰ) ਹੇ ਨਾਨਕ ! ਸਤਿਗੁਰੂ ਦੀ ਸੇਵਾ ਉਹ ਕਰਦਾ ਹੈ ਜਿਸ ਉਤੇ ਕਰਤਾਰ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ।। ੧ ।। |
| ਮ: ੩ ।। ਹੋਰ ਵਿਡਾਣੀ ਚਾਕਰੀ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ।। ਅੰਮ੍ਰਿਤੁ ਛੋਡਿ ਬਿਖੁ ਲਗੇ ਬਿਖੁ ਖਟਣਾ ਬਿਖੁ ਰਾਸਿ ।। ਬਿਖੁ ਖਾਣਾ ਬਿਖੁ ਪੈਨਣਾ ਬਿਖੁ ਕੇ ਮੁਖਿ | (ਗੁਰੂ ਨੂੰ ਛੱਡਕੇ) ਹੋਰ ਬਿਗਾਨੀ ਸੇਵਾ ਕਰਨ ਦੇ ਜੀਵਨ ਨੂੰ ਧ੍ਰਿਗ ਹੈ ਤੇ ਧ੍ਰਿਗ ਹੈ (ਜਗਤ ਵਿਚ ਉਸ ਸੇਵਕ ਦਾ) ਵੱਸਣਾ । (ਐਸੇ ਸੇਵਕ) ਅੰਮ੍ਰਿਤ ਛਡਕੇ ਵਿਹੁ ਨੂੰ ਲਗ ਪਏ ਹਨ. (ਉਨ੍ਹਾਂ ਨੇ) ਵਿਹੁ ਹੀ ਖਟਣਾ ਹੈ ਤੇ ਵਿਹੁ ਹੀ ਉਨ੍ਹਾਂ ਦੀ ਰਾਸ (ਬਣਨੀ ਹੈ । ਉਨ੍ਹਾਂ ਦਾ) ਖਾਣਾ ਬੀ ਵਿਹੁ ਹੈ. ਪਹਿਨਣਾ ਬੀ ਵਿਹੁ ਹੈ. (ਓਹ) ਮੂੰਹ ਵਿਚ ਗਰਾਹੀਆਂ |

ਗਿਰਾਸ ।। ਐਥੈ ਦੁਖੋ ਦੁਖੁ ਕਮਾਵਣਾ ਮੁਇਆ ਨਰਕਿ ਨਿਵਾਸੁ ।। ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕ੍ਰੋਧਿ ਵਿਣਾਸੁ ।। ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ ।। ਜਮ ਪੁਰਿ ਬਧੇ ਮਾਰੀਅਹਿ ਕੋ ਨ ਸੁਣੈ ਅਰਦਾਸਿ ।। ਨਾਨਕ ਪੂਰਬਿ ਲਿਖਿਆ ਕਮਾਵਣਾ ਗੁਰਮੁਖਿ ਨਾਮਿ ਨਿਵਾਸੁ ।।੨।।

ਬੀ ਵਿਹੁ ਦੀਆਂ (ਲੈਂਦੇ) ਹਨ, (ਕਿਉਂਕਿ ਉਨ੍ਹਾਂ ਨੇ) ਐਥੇ ਦੁੱਖ ਹੀ ਦੁੱਖ ਕਮਾਇਆ ਹੈ, (ਇਸ ਲਈ) ਮਰਕੇ (ਉਨ੍ਹਾਂ ਦਾ) ਵਾਸਾ ਨਰਕ ਵਿਚ (ਹੁੰਦਾ) ਹੈ। (ਐਸੇ ਚਾਕਰ) ਮਨਮੁਖ (ਕਹੀਦੇ ਹਨ, ਉਨ੍ਹਾਂ ਦੇ) ਮੂੰਹ ਮੈਲੇ ਹੁੰਦੇ ਹਨ, (ਕਿਉਂਕਿ ਉਹ) ਸਬਦ (=ਨਾਮ) ਨੂੰ ਨਹੀਂ ਜਾਣਦੇ (ਅਤੇ) ਕਾਮ ਕ੍ਰੋਧ (ਵਿਚ ਰਹਿਣੇ ਕਰਕੇ ਉਨ੍ਹਾਂ ਦਾ) ਨਾਸ਼ ਹੋ ਜਾਂਦਾ ਹੈ। (ਉਨ੍ਹਾਂ ਨੇ) ਸਤਿਗੁਰੂ ਦਾ ਭਉ ਛੱਡ ਦਿੱਤਾ ਹੈ, ਮਨ ਦੇ ਹਠ ਕਰਕ (ਉਨ੍ਹਾਂ ਦਾ) ਕੰਮ ਰਾਸ ਨਹੀਂ ਆਉਂਦਾ। (ਉਹ) ਜਮ ਪੁਰੀ ਵਿਚ ਬੱਧੇ ਹੋਏ ਮਾਰ ਖਾਂਦੇ ਹਨ (ਤੇ ਉਨ੍ਹਾਂ ਦੀ) ਕੋਈ ਬੇਨਤੀ ਨਹੀਂ ਸੁਣਦਾ। ਹੇ ਨਾਨਕ! ਪੂਰਬਲੇ ਲਿਖੇ ਹੋਏ ਅਨੁਸਾਰ ਕਮਾਵਣਾ ਹੁੰਦਾ ਹੈ, (ਪਰ) ਗੁਰੂ ਦਵਾਰਾ ਨਾਮ ਵਿਚ ਨਿਵਾਸ ਹੋ ਜਾਂਦਾ ਹੈ ।। ੨ ।।

ਪਉੜੀ ।। ਸੋ ਸਤਿਗੁਰੁ ਸੇਵਿਹੁ ਸਾਧ ਜਨੁ ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ।। ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ ਜਿਨਿ ਜਗੰਨਾਥੁ ਜਗਦੀਸੁ ਜਪਾਇਆ ।। ਸੋ ਸਤਿਗੁਰੁ ਦੇਖਹੁ ਇਕ ਨਿਮਖ ਨਿਮਖ ਜਿਨਿ ਹਰਿ ਕਾ ਹਰਿ ਪੰਥੁ ਬਤਾਇਆ।। ਤਿਸੁ ਸਤਿਗੁਰ ਕੀ ਸਭ ਪਗੀ ਪਵਹੁ ਜਿਨਿ ਮੋਹ ਅੰਧੇਰੁ ਚੁਕਾਇਆ ।। ਸੋ ਸਤਗੁਰੁ ਕਹਹੁ ਸਭਿ ਧੰਨੁ ਧੰਨੁ ਜਿਨਿ ਹਰਿ ਭਗਤਿ ਭੰਡਾਰ ਲਹਾਇਆ ।। ੩ ।।

(ਹੇ ਗੁਰ ਸਿਖੋ !) ਉਸ ਸਾਧੂ ਪੁਰਸ਼ ਸਤਿਗੁਰੂ ਨੂੰ ਸੇਵੋ. ਜਿਸ ਨੇ ਹਰੀ ਹਰਿ ਦਾ ਨਾਮ ਦ੍ਰਿੜ ਕਰਾਯਾ ਹੈ। ਦਿਨ ਰਾਤ ਉਸ ਸਤਿਗੁਰੂ ਦੀ ਪੂਜਾ ਕਰੋ ਜਿਸ ਨੇ ਜਗਤ ਦੇ ਨਾਥ ਤੇ ਜਗਤ ਦੇ ਈਸ਼੍ਵਰ (ਦੇ ਨਾਮ ਨੂੰ) ਜਪਾਯਾ ਹੈ। ਉਸ ਸਤਿਗੁਰੂ ਨੂੰ ਖਿਨ ਖਿਨ ਵਿਚ ਦੇਖਹੁ (ਭਾਵ ਧਿਆਨ ਵਿਚ ਰਖੋ) ਜਿਸ ਨੇ ਹਰੀ ਦਾ (ਹਰਿ=) ਪਾਪ ਹਰਨੇ ਵਾਲਾ ਰਸਤਾ ਦੱਸਿਆ ਹੈ। ਸਾਰੇ ਉਸ ਸਤਿਗੁਰੂ ਦੀ ਪੈਰੀਂ ਪਵੋ ਜਿਸ ਨੇ ਮੋਹ (ਰੂਪ) ਅੰਧੇਰਾ ਦੂਰ ਕੀਤਾ ਹੈ। ਸਾਰੇ ਉਸ ਸਤਿਗੁਰੂ ਨੂੰ ਧੰਨ ਧੰਨ ਆਖੋ ਜਿਸ ਨੇ ਵਾਹਿਗੁਰੂ ਦੀ ਭਗਤੀ ਦਾ ਭੰਡਾਰਾ (ਸਾਨੂੰ ਸਾਰਿਆਂ ਨੂੰ) ਲਭਾ ਦਿੱਤਾ ਹੈ ।। ੩ ।।

**ਵਜਾਖਜਾ**—ਪਹਿਲੇ ਸ਼ਲੋਕ ਵਿਚ ਸਤਿਗੁਰ ਦੀ ਸੇਵਾ ਦਾ ਪ੍ਰਕਾਰ ਤੇ ਫਲ ਦੱਸਿਆ ਹੈ। ਸੇਵਾ ਨਾਲ ਚਾਕਰੀ ਪਦ ਇਉਂ ਹੈ ਜਿਵੇਂ ਟਹਿਲ ਨਾਲ ਸੇਵਾ ਲਾਕੇ ਟਹਿਲ ਸੇਵਾ ਬੋਲੀਦਾ ਹੈ। ਇਸ ਨਾਲ ਨਾਮ, ਨਾਮ ਨਾਲ ਕਰਣੀ ਦੀ ਸਚਿਆਈ, ਸੱਚ (ਸਤਜ ਸਰੂਪ) ਦੀ ਪ੍ਰਾਪਤੀ ਤੇ ਸਚੇ ਦਰ ਸਚਿਆਰ ਦੀ ਪਦਵੀ ਭਾਵ ਉੱਚੀ ਤੋਂ ਉੱਚੀ ਗਤੀ।

ਦੂਸਰੇ ਸ਼ਲੋਕ ਵਿਚ ਹੋਰ ਸੇਵਾ ਨੂੰ ਵਿਡਾਣੀ ਚਾਕਰੀ ਕਿਹਾ ਹੈ। ਭਾਵ ਉਸ ਸੇਵਾ ਦਾ ਲਾਭ ਦੂਜੇ ਨੂੰ ਹੋਣਾ ਹੈ ਆਪ ਨੂੰ ਨਹੀਂ, ਯਾ ਘਾਟਾ ਹੋਣਾ ਹੈ। ਇਸ ਕਰਕੇ ਪਰਾਈ ਚਾਕਰੀ ਕਿਹਾ ਹੈ। ਉਂਞ ਐਉਂ ਜਾਪਦਾ ਹੈ ਕਿ ਮਾਨੋਂ ਗੁਰੂ ਦੀ ਨੌਕਰੀ ਕਰਨ ਤੋਂ ਵਰਜ ਰਹੇ ਹਨ ਪਰ ਇਹ ਭਾਵ ਨਹੀਂ। ਕੋਈ ਪੁਰਖ ਨੌਕਰੀ ਕਰਕੇ ਰੋਜ਼ੀ ਕਮਾਉਣੋਂ ਨਹੀਂ ਵਰਜਿਆ। ਜਦੋਂ ਪੰਜਵੀਂ ਸਤਰ ਵਿਚ 'ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ' ਫੁਰਮਾਯਾ ਤਾਂ ਸਪਸ਼ਟ ਹੋ ਗਿਆ ਕਿ ਗੁਰੂ ਤੋਂ ਬੇਮੁਖ ਮਨਮੁਖਾਂ ਦੀ

ਜੋ ਮਾਯਕ ਪਦਾਰਥ ਵਿਚ ਖਚਿਤ ਮਿਹਨਤ ਆਦਿ ਹੈ ਉਸ ਨੂੰ ਵਿਡਾਣੀ ਚਾਕਰੀ ਫੁਰਮਾ ਰਹੇ ਹਨ. ਓਹ ਕਮਾ ਕਮਾ ਕੇ ਛੱਡ ਜਾਣੀ ਹੈ, ਮਾਲ ਧਨ ਹੋਰਨਾਂ ਸਾਂਭਣੇ ਹਨ. ਜਿਨ੍ਹਾਂ ਸਾਂਭਣੇ ਹਨ ਮਾਨੋਂ ਇਹ ਉਹਨਾਂ ਦੀ ਚਾਕਰੀ ਹੋਈ। ਫਿਰ ਦੱਸਿਆ ਹੈ ਕਿ ਨਾਮ ਰੂਪੀ ਅੰਮ੍ਰਿਤ ਛੱਡਕੇ ਓਹ ਮੋਹ ਮਾਯਾ ਤੇ ਵਿਕਾਰਾਂ ਦੀ ਜ਼ਹਿਰ ਕੱਠੀ ਕਰਦੇ ਹਨ। ਇਸ ਤੋਂ ਬੀ ਸਪਸ਼ਟ ਹੋ ਗਿਆ ਕਿ ਮਨਮੁਖ ਦੀ ਕਰਨੀ ਨੂੰ ਵਿਡਾਣੀ ਚਾਕਰੀ ਦੱਸਕੇ ਉਸ ਤੋਂ ਵਰਜ ਰਹੇ ਹਨ।

ਪਉੜੀ ਵਿਚ ਸਤਿਗੁਰੂ ਦੀ ਸੇਵਾ, ਪੂਜਾ ਕਰਨੇ ਦਾ ਉਪਦੇਸ਼ ਹੈ ਤੇ ਸਤਿਗੁਰੂ ਦੇ ਉਪਕਾਰਾਂ ਦਾ ਵਰਣਨ ਹੈ।

**ਨਿਰੁਕ੍ਤ**—ਵਿਡਾਣੀ—ਓਪਰੀ, ਬਿਗਾਨੀ।

### [ਪਉੜੀ ਚਉਥੀ]

**ਮੂਲ**

ਸਲੋਕੁ ਮ: ੩॥ ਸਤਿਗੁਰਿ ਮਿਲਿਐ ਭੁਖ ਗਈ ਭੇਖੀ ਭੁਖ ਨ ਜਾਇ॥ ਦੁਖਿ ਲਗੈ ਘਰਿ ਘਰਿ ਫਿਰੈ ਅਗੈ ਦੂਣੀ ਮਿਲੈ ਸਜਾਇ॥ ਅੰਦਰਿ ਸਹਜੁ ਨ ਆਇਓ ਸਹਜੇ ਹੀ ਲੈ ਖਾਇ॥ ਮਨ ਹਠਿ ਜਿਸ ਤੇ ਮੰਗਣਾ ਲੈਣਾ ਦੁਖੁ ਮਨਾਇ॥ ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥ ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ॥ ਪਇਐ ਕਿਰਤਿ ਕਮਾਵਣਾ ਕਹਣਾ ਕਛੂ ਨ ਜਾਇ॥ ਨਾਨਕ ਜੋ ਤਿਸੁ ਭਾਵਹਿ ਸੇ ਭਲੇ ਜਿਨ ਕੀ ਪਤਿ ਪਾਵਹਿ ਥਾਇ॥ ੧॥

ਮ: ੩॥ ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ॥ ਚਿੰਤਾ ਮੂਲਿ ਨ ਹੋਵਈ ਅਚਿੰਤੁ ਵਸੈ ਮਨਿ ਆਇ॥ ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ

**ਅਰਥ**

ਸਤਿਗੁਰੂ ਦੇ ਮਿਲਣੇ ਕਰਕੇ ਭੁੱਖ ਦੂਰ ਹੁੰਦੀ ਹੈ, ਭੇਖਾਂ (ਦੇ ਧਾਰਨੇ) ਨਾਲ ਭੁੱਖ ਦੂਰ ਨਹੀਂ ਹੁੰਦੀ। (ਭੇਖੀ ਆਦਮੀ ਏਥੇ ਭੁੱਖ ਦਾ) ਦੁੱਖ ਲਗਣ ਤੇ ਘਰ ਘਰ (ਪਿੰਨਦਾ) ਫਿਰਦਾ ਹੈ, ਅੱਗੇ ਜਾਕੇ (ਉਸ ਨੂੰ) ਦੂਣੀ ਸਜ਼ਾ ਮਿਲਦੀ ਹੈ। (ਇਸ ਦੇ ਅੰਦਰ) ਸ਼ਾਂਤੀ ਨਹੀਂ ਆਈ, (ਜੇ ਆ ਜਾਂਦੀ ਤਾਂ) ਸ਼ਾਂਤੀ ਨਾਲ ਮਿਲ ਪਿਆ ਲੈਕੇ (ਸੰਤੋਖ ਨਾਲ) ਖਾਂਦਾ। ਮਨ ਦਾ ਹਠ ਕਰਕੇ ਜਿਸ ਤੋਂ ਮੰਗਣਾ ਹੈ (ਉਸ ਨੂੰ ਦੁਖੀ ਕਰਨਾ ਹੈ ਤੇ ਜੋ ਐਉਂ ਲੈਣਾ ਹੈ ਉਹ ਆਪ ਬੀ) ਦੁਖ ਮਨਾਕੇ (ਹੀ) ਲੈਣਾ ਹੁੰਦਾ ਹੈ। ਇਸ ਭੇਖ ਨਾਲੋਂ ਗ੍ਰਿਹਸਤ ਚੰਗਾ ਹੈ, ਜਿਥੋਂ ਕੋਈ (ਲੋੜਵੰਦ) ਵਰੋਸਾਇਆ ਜਾਂਦਾ ਹੈ (ਭਾਵ ਗ੍ਰਿਹਸਤੀ ਆਪ ਕਮਾਕੇ ਖਾਂਦਾ ਤੇ ਕਿਸੇ ਨਾ ਕਿਸੇ ਨੂੰ ਕਮਾਈ ਵਿਚੋਂ ਦੇਂਦਾ ਹੈ)। (ਜੋ ਗੁਰੂ ਕੇ ਸ਼ਬਦ=) ਨਾਮ ਵਿਚ ਲਗੇ ਹੋਏ ਹਨ ਉਨ੍ਹਾਂ ਨੂੰ ਇਹ ਸੋਝੀ ਪੈਂਦੀ ਹੈ, ਦੂਜੇ (=ਜੋ ਨਾਮ ਵਿਹੂਣੇ ਹਨ ਓਹ) ਭਰਮ ਵਿਚ ਭੁੱਲੇ ਹੋਏ ਹਨ। (ਜੇਹੀ ਕੁ ਕਿਸੇ ਦੀ) ਕਿਰਤ ਪਈ ਹੋਈ ਹੈ (ਭਾਵ ਕਰਮਾਂ ਅਨੁਸਾਰ ਜੇਹੀ ਰੁਚੀ ਬਣ ਗਈ ਹੋਈ ਹੈ ਉਸੇ ਅਨੁਸਾਰ) ਕਮਾਈ ਕਰਨੀ ਪੈਂਦੀ ਹੈ, (ਹੋਰ) ਕੁਛ ਕਿਹਾ ਨਹੀਂ ਜਾ ਸਕਦਾ। ਹੇ ਨਾਨਕ ! ਜੋ ਉਸ ਨੂੰ ਭਾਉਂਦੇ ਹਨ ਓਹ ਭਲੇ ਹਨ, ਜਿਨ੍ਹਾਂ ਦੀ ਪਤਿ (ਦਰਗਾਹੇ) ਪਰਵਾਣ ਪੈਂਦੀ ਹੈ॥੧॥

ਸਤਿਗੁਰ ਦੇ ਸੇਵਨੇ ਕਰਕੇ ਸਦਾ ਸੁੱਖ (ਹੁੰਦਾ ਹੈ ਤੇ) ਜਨਮ ਮਰਨ ਦਾ ਦੁੱਖ ਦੂਰ ਹੋ ਜਾਂਦਾ ਹੈ। (ਜੋ ਸੇਵਦੇ ਹਨ ਉਹਨਾਂ ਨੂੰ) ਚਿੰਤਾ ਮੂਲੋਂ ਨਹੀਂ ਹੁੰਦੀ। (ਕਿਉਂਕਿ) ਚਿੰਤਾ ਰਹਿਤ (ਪ੍ਰਭੂ ਉਹਨਾਂ ਦੇ) ਮਨ ਵਿਚ ਆ ਵਸਦਾ ਹੈ। (ਉਹਨਾਂ ਨੂੰ) ਸਤਿਗੁਰੂ ਨੇ (ਜੀਵ ਦੇ) ਅੰਦਰ, ਜੋ ਗਿਆਨ ਦਾ ਤੀਰਥ ਹੈ, ਉਹ ਸੁਝਾ ਦਿਤਾ ਹੁੰਦਾ ਹੈ। (ਉਸ ਵਿਚ ਨ੍ਹਾਉਣੇ ਕਰਕੇ ਉਹਨਾਂ ਦੀ) ਮੈਲ ਦੂਰ ਹੋ ਜਾਂਦੀ ਹੈ, ਮਨ ਪਵਿਤ੍ਰ ਹੋ ਜਾਂਦਾ

ਦੀਆ ਬੁਝਾਇ ।। ਮੈਲੁ ਗਈ ਮਨੁ ਨਿਰਮਲੁ ਹੋਆ ਅੰਮ੍ਰਿਤਸਰਿ ਤੀਰਥਿ ਨਾਇ ।। ਸਜਣ ਮਿਲੇ ਸਜਣਾ ਸਚੈ ਸਬਦਿ ਸੁਭਾਇ ।। ਘਰ ਹੀ ਪਰਚਾ ਪਾਇਆ ਜੋਤੀ ਜੋਤਿ ਮਿਲਾਇ ।। ਪਾਖੰਡਿ ਜਮਕਾਲੁ ਨ ਛੋਡਈ ਲੈ ਜਾਸੀ ਪਤਿ ਗਵਾਇ ।। ਨਾਨਕ ਨਾਮਿ ਰਤੇ ਸੇ ਉਬਰੇ ਸਚੇ ਸਿਉ ਲਿਵ ਲਾਇ ।। ੨ ।।

ਪਉੜੀ ।। ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ।। ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ ।। ਨਿਤ ਜਪਿਅਹੁ ਹਰਿ ਹਰਿ ਦਿਨਸੁ ਰਾਤਿ ਹਰਿ ਦਰਗਹ ਢੋਈਐ ।। ਸੋ ਪਾਏ ਪੂਰਾ ਸਤਿਗੁਰੂ ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ ।। ਤਿਸੁ ਗੁਰ ਕੰਉ ਸਭਿ ਨਮਸਕਾਰੁ ਕਰਹੁ ਜਿਨਿ ਹਰਿ ਕੀ ਹਰਿ ਗਾਲ ਗਲੋਈਐ ।। ੪ ।।

ਹੈ. (ਉਪਰ ਕਥੇ) ਤੀਰਥ ਵਿਚ ਜੋ ਅੰਮ੍ਰਿਤ ਸਰੋਵਰ ਹੈ. ਇਸ਼ਨਾਨ ਕਰਨੇ ਕਰਕੇ। ਸੱਚੇ (ਸਬਦਿ=) ਨਾਮ ਵਿਚ ਪ੍ਰੇਮ (ਹੋਣ ਕਰਕੇ) ਸਜਣ (=ਭਲੇ ਪੁਰਖ) ਸਜਣਾ (ਵਾਹਿਗੁਰੂ ਨੂੰ) ਮਿਲ ਪੈਂਦੇ ਹਨ। (ਉਹਨਾਂ ਨੇ) ਮਨ ਵਿਚ ਹੀ (ਪਰਚਾ=) ਗਿਆਨ ਪ੍ਰਾਪਤ ਕਰ ਲਿਆ ਜਗੋਤੀ (ਸਰੂਪ ਵਾਹਿਗੁਰੂ) ਨਾਲ (ਅਪਣੀ ਜੋਤਿ=) ਆਤਮਾ ਮਿਲਾ ਕੇ। (ਪਰ ਦੇਖੋ) ਪਾਖੰਡ ਵਿਚ (ਰਹਿਣ ਵਾਲੇ ਨੂੰ) ਜਮਕਾਲ ਨਹੀਂ ਛੱਡੇਗਾ (ਉਸ ਦੀ) ਪਤਿ ਗੁਆ ਕੇ (ਫੜ) ਲੈ ਜਾਸੀ। (ਤਾਂ) ਹੇ ਨਾਨਕ ! ਜੋ ਨਾਮ ਵਿਚ ਰੱਤੇ ਹਨ ਓਹ ਬਚ ਜਾਂਦੇ ਹਨ ਸਚੇ (ਪ੍ਰਭੂ) ਨਾਲ ਲਿਵ ਲਾਕੇ ।। ੨ ।।

ਉਸ ਸਤਿਸੰਗ ਵਿਚ ਜਾ ਬੈਠੋ ਜਿਥੇ ਹਰਿ ਦਾ ਹਰਿ ਨਾਮ ਧਿਆਇਆ ਜਾ ਰਿਹਾ ਹੋਵੇ। (ਓਥੇ) ਸਹਜ ਨਾਲ ਹੀ ਹਰਿ ਦਾ ਨਾਮ ਲਓ (ਜਿਸ ਕਰਕੇ) ਹਰੀ ਰੂਪ (ਮੱਖਣ=) ਤਤ ਗਵਾਚ ਨਾ ਜਾਵੇ। (ਫੇਰ) ਦਿਨ ਰਾਤ (ਗਲ ਕੀਹ) ਨਿਤ ਹਰਿ ਹਰਿ (ਨਾਮ) ਜਪਦੇ ਰਹਿਣਾ (ਤਾਂ ਜੋ) ਹਰੀ ਦੀ ਦਰਗਾਹ ਵਿਚ ਢੋਈ ਮਿਲੇ. (ਪਰ ਐਸੇ ਸਤਿਸੰਗ ਵਾਲਾ) ਪੂਰਾ ਸਤਿਗੁਰੂ ਉਸ ਨੂੰ ਮਿਲਦਾ ਹੈ ਜਿਸ ਦੇ ਮਸਤਕ ਮੱਥੇ ਉਤੇ ਧੁਰੋਂ ਲਿਖਿਆ ਹੁੰਦਾ ਹੈ। ਉਸ ਸਤਿਗੁਰੂ ਨੂੰ ਸਾਰੇ ਮੱਥਾ ਟੇਕੋ ਜਿਸ ਨੇ ਹਰੀ ਦੀ ਹਰੀ ਰੂਪ ਗਲ (ਤੁਹਾਨੂੰ) ਆਖੀ ਹੈ (ਭਾਵ ਉਚਾਰੀ ਹੈ) ।। ੪ ।।

**ਵਜਾਖਜਾ**— ਪਹਿਲੇ ਸ਼ਲੋਕ ਵਿਚ ਉਹਨਾਂ ਸਾਧੂਆਂ ਦਾ ਜ਼ਿਕਰ ਹੈ ਜੋ ਪੇਟ ਦੀ ਖ਼ਾਤਰ ਕੋਈ ਨਾ ਕੋਈ ਭੇਖ ਧਾਰ ਲੈਂਦੇ ਹਨ। ਕੋਈ ਕਿਰਤ ਨਹੀਂ ਧਾਰਦੇ ਕਿ ਕਮਾਕੇ ਖਾਣ। ਫੇਰ ਓਹ ਮੰਗਣ ਵਿਚ ਬੀ ਅਸ਼ਾਂਤਿ ਤੇ ਕਾਹਲੇ ਹੁੰਦੇ ਹਨ। ਇਸ ਲਈ ਅਸ਼ਾਂਤਿ ਫਿਰਦੇ ਹਨ। ਉਹਨਾਂ ਵਿਚ ਸਤਿਸੰਗ ਦੀ ਕੋਈ ਖ਼ੂਬੀ ਨਹੀਂ ਹੁੰਦੀ। ਕਈ ਉਹਨਾਂ ਵਿਚ ਦਾਨ ਲੈਣ ਤੇ ਹਠ ਧਾਰਦੇ ਹਨ. ਹਠ ਦਾ ਦੁੱਖ ਤੇ ਦੇਰ ਲਗਣ ਦਾ ਕਸ਼ਟ ਸਹਾਰਦੇ ਹਨ। ਦੇਣ ਵਾਲੇ ਦੁਖੀ ਹੋਕੇ ਦਾਨ ਦੇਂਦੇ ਦੁਖੀਂ ਹੁੰਦੇ ਹਨ। ਦੁਵੱਲੀ ਦੁੱਖ ਦਾ ਹੇਤੂ ਬਣਦਾ ਹੈ ਐਸਾ ਦਾਨ ਦੇਣਾ ਲੈਣਾ।

ਕਈ ਭੇਖੀ ਧਰਨਾ ਮਾਰ ਬੈਠਦੇ ਤੇ ਮੂੰਹ ਮੰਗਿਆ ਦਾਨ ਲਏ ਬਿਨਾ ਨਹੀਂ ਹਿੱਲਦੇ: ਇਹ ਗਲ ਇੰਨੀ ਵਧੀ ਸੀ ਕਿ 'ਸਿਟ ਧਰਨਾ' ਦੇ ਨਾਮ ਹੇਠ ਇਸ ਨੂੰ ਜੁਰਮ ਕਰਾਰ ਦਿਤਾ ਗਿਆ ਸੀ।

ਗੁਰੂ ਜੀ ਇਸ ਤੋਂ ਵਰਜਦੇ ਤੇ ਐਸੇ ਭੇਖਾਂ ਨਾਲੋਂ ਗ੍ਰਿਹਸਤ ਸ਼੍ਰੇਸ਼ਟ ਦੱਸਦੇ ਹਨ। ਫੇਰ ਆਪ ਨਾਮ ਰੱਤਿਆਂ ਦੀ ਮਹਿਮਾ ਕਰਦੇ ਹਨ ਕਿ ਓਹਨਾਂ ਨੂੰ ਗਜਾਨ ਪ੍ਰਾਪਤ ਹੁੰਦਾ ਹੈ. ਬਾਕੀ ਦੇ ਭਰਮ ਵਿਚ ਭੁੱਲ ਫਿਰਦੇ ਹਨ। ਆਮ ਫਕੀਰ ਸਾਧੂ ਭੇਖੀ ਪੇਟ ਕਾਰਨ ਹੀ ਮੰਗਦੇ ਫਿਰਦੇ ਅਜ ਕਲ ਬੀ ਦਿੱਸਦੇ ਹਨ।

ਦੂਜੇ ਸ਼ਲੋਕ ਵਿਚ ਸ਼ਬਦ ਵਿਚ ਰਤੇ ਜਾਣ ਦੀ ਜਾਚ ਦੱਸੀ ਹੈ. ਜਿਸ ਨਾਲ ਸਰੀਰ ਦੇ ਅੰਦਰ

ਗਯਾਨ ਰੂਪੀ ਤੀਰਥ ਪ੍ਰਗਟ ਹੋ ਆਉਂਦਾ ਹੈ। ਇਸੇ ਨੂੰ ਅੰਮ੍ਰਿਤ ਸਰੋਵਰ ਕਿਹਾ ਹੈ। ਇਸ ਵਿਚ ਨਹਾਤਿਆਂ ਆਤਮਾ ਨਿਰਮਲ ਤੇ ਸ਼ੁਧ ਆਤਮਾ ਹੋ ਪਰਮ ਆਤਮਾ ਵਿਚ ਜਾ ਮਿਲਦੀ ਹੈ। ਅਖ਼ੀਰ ਵਿਚ ਪਖੰਡ ਤੋਂ ਸਦਾ ਵਰਜਣਾ ਕੀਤੀ ਹੈ।

ਪਉੜੀ ਵਿਚ ਸਤਿਸੰਗ ਵਿਚ ਜਾਣ ਦਾ ਉਪਦੇਸ਼ ਹੈ। ਸਤਿਸੰਗ ਦਾ ਲੱਛਣ ਦੱਸਿਆ ਜਿਥੇ ਹਰੀ ਨਾਮ ਦਾ ਰੇੜਕਾ ਪੈਂਦਾ ਹੋਵੇ, ਭਾਵ ਧਿਆਉਣਾ ਹੁੰਦਾ ਹੋਵੇ। ਤਾਕੀਦ ਕੀਤੀ ਕਿ ਨਾਮ ਸਹਜਿ ਵਿਚ ਸਿਮਰਨਾ ਹੈ, ਹਠ, ਜ਼ੋਰ ਆਦਿ ਨਹੀਂ ਵਰਤਣੇ। ਜਿਵੇਂ ਸਹਿਜ ਨਾਲ ਦਹੀਂ ਰਿੜਕਿਆਂ ਮੱਖਣ ਨਿਕਲਦਾ ਹੈ ਪਰ ਹਠ ਜ਼ੋਰ ਤੇ ਝੱਲੇ ਹੋਕੇ ਰਿੜਕੀ ਜਾਣ ਨਾਲ ਮੱਖਣ ਵਿਚੋਂ ਗੁਆਚਦਾ ਹੈ। ਸੋ ਹਠ ਜ਼ੋਰ ਮਨ੍ਹਾ ਕਰਕੇ ਲਗਾਤਾਰ ਜਪਣਾ ਸ੍ਰੇਸ਼ਟ ਦੱਸਿਆ; 'ਦਿਨਸ ਰਾਤ' ਕਹਿਕੇ ਨਾਲ 'ਨਿਤ' ਆਖਿਆ। ਸੋ ਗੁਰੂ ਘਰ ਵਿਚ ਨਾਮ ਜਪ 'ਸਹਜ ਵਿਚ ਲਗਾਤਾਰੀ ਵਸਤੂ' ਹੈ।

ਅੰਤ ਵਿਚ ਸਤਿਗੁਰੂ ਦਾ ਸਤਿਕਾਰ ਸਿਖਾਲਿਆ ਤੇ ਦੱਸਿਆ ਕਿ ਪੂਰਾ ਸਤਿਗੁਰੂ ਧੁਰ ਦੇ ਲੇਖਾਂ ਨਾਲ ਲਭਦਾ ਹੈ।

**ਨਿਰੁਕ੍ਤ**—ਭੁਖ—ਸਰੀਰਕ ਲੋੜ। ਅੰਨ ਬਸਤ੍ਰ ਆਦਿ ਦੀ। ਤ੍ਰਿਸ਼ਨਾ ਵਿਚੇ ਸ਼ਾਮਲ ਹੈ। ਮਨ ਹਠਿ—ਮਨ ਦੀਆਂ ਜ਼ਿਦਾਂ। ਗਿਰਹੁ—ਗ੍ਰਿਹਸਤ।

ਅਚਿੰਤੁ—ਉਹ ਜਿਸ ਨੂੰ ਚਿੰਤਾ ਨਹੀਂ। ਭਾਵ ਹੈ ਵਾਹਿਗੁਰੂ।

ਅੰਮ੍ਰਿਤਸਰਿ—ਅੰਮ੍ਰਿਤ ਦਾ ਸਰੋਵਰ, ਭਾਵ ਹੈ ਆਤਮ ਰਸ ਦਾਤਾ। ਉਪਰ ਕਥੇ 'ਅੰਤਰਿ ਤੀਰਥੁ' ਵੱਲ ਸੈਨਤ ਹੈ।

ਸਚੈ ਸਬਦਿ ਸੁਭਾਇ—ਸੱਚੇ ਨਾਮ ਵਿਚ ਪ੍ਰੇਮ (ਕਰਨੇ) ਕਰਕੇ।

ਪਰਚਾ—[ਸੰਸ:, ਪਰਿਚਯ:=ਜਾਣ ਪਛਾਣ] ਵਾਕ਼ਫ਼ੀਅਤ, ਭਾਵ ਗਿਆਨ।

ਬਿਲੋਈਐ— [ਹਿੰਦੀ] ਰਿੜਕੀਦਾ ਹੈ, ਭਾਵ ਹੈ ਧਿਆਇਆ ਜਾਂਦਾ ਹੈ। ਸਿਮਰਿਆ ਜਾਂਦਾ ਹੈ। ਤਤੁ—ਸਾਰ। ਜਿਵੇਂ ਦਹੀਂ ਦਾ ਸਾਰ ਮੱਖਣ ਹੈ।

ਢੋਈਐ— ਢੋਈ ਮਿਲੇਗੀ। ਥਾਂ ਪ੍ਰਾਪਤ ਹੋਵੇਗੀ।

ਲਿਲਾਟਿ—[ਸੰਸ:, ਲਲਾਟ] ਮੱਥਾ। ਮਸਤਕ ਤੇ ਲਿਲਾਟ ਦੁਇ ਇਕੱਠੇ ਵਰਤੇ ਹਨ, ਜਿਵੇਂ ਮੁਹਾਵਰੇ ਵਿਚ ਜਲ ਪਾਣੀ ਕਹੀਦਾ ਹੈ।

ਗਾਲ—[ਪੰ:, ਗੱਲ] ਗੱਲ ਬਾਤ, ਵਾਰਤਾ, ਜ਼ਿਕਰ। ਨਾਮ ਜਪ ਤੇ ਉਸ ਸਬੰਧੀ ਗੱਲ ਬਾਤ।

ਗਲੋਈਐ—[ਪੁ: ਪੰਜਾਬੀ, ਗਲਾਉਣਾ=ਕਹਿਣਾ] ਗੱਲ ਕਹੀ ਹੈ। ਭਾਵ ਜਿਸ ਨੇ ਹਰੀ ਦੇ ਨਾਮ ਦੀ ਮਹਿਮਾ ਦੱਸੀ ਤੇ ਨਾਮ ਦਿੱਤਾ ਹੈ।

**[ਪਉੜੀ ਪੰਜਵੀਂ]**

| ਮੂਲ | ਅਰਥ |
|---|---|
| ਸਲੋਕ ਮ: ੩ ।। ਸਜਣ ਮਿਲੇ ਸਜਣਾ ਜਿਨ ਸਤਿਗੁਰ ਨਾਲਿ ਪਿਆਰੁ ।। ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ।। ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ।। ਏਹਿ ਸਜਣ | (ਜਦ ਓਹ) ਭਲੇ ਪੁਰਸ਼ ਜਿਨ੍ਹਾਂ ਦਾ ਸਤਿਗੁਰ ਨਾਲ ਪਿਆਰ ਹੈ (ਉਨ੍ਹਾਂ) ਸਜਣਾਂ ਨੂੰ (ਪਿਆਰ ਨਾਲ) ਮਿਲੇ (ਜਿਨ੍ਹਾਂ ਦਾ ਬੀ ਸਤਿਗੁਰ ਨਾਲ ਪਿਆਰ ਹੈ), ਉਨ੍ਹਾਂ ਨੇ ਮਿਲਕੇ ਪ੍ਰੀਤਮ ਨੂੰ ਧਿਆਇਆ ਹੈ (ਅਤੇ) ਸੱਚੇ ਪ੍ਰੇਮ ਨਾਲ ਪਿਆਰ ਕੀਤਾ। (ਇਨ੍ਹਾਂ ਦੋਹਾਂ ਦਾ) ਮਨ ਗੁਰੂ ਦੇ ਅਪਾਰ ਸ਼ਬਦ ਦੁਆਰਾ ਮਨ ਤੋ ਹੀ ਪਤੀਜ ਪਿਆ। ਏਹ ਸਜਣ ਮਿਲੇ ਹੋਏ (ਫੇਰ) ਨਹੀਂ ਵਿਛੁੜਦੇ, ਜੇਹੜੇ ਕਿ ਕਰਤਾਰ ਨੇ ਆਪ |

ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ।। ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ ।। ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ ।। ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ।। ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ ਇਤੁ ਦੋਸਤੀ ਚਲਨਿ ਵਿਕਾਰ ।। ਜਿਨਾ ਅੰਦਰਿ ਸਚੇ ਕਾ ਭਉ ਨਾਹੀ ਨਾਮਿ ਨ ਕਰਹਿ ਪਿਆਰੁ ।। ਨਾਨਕ ਤਿਨ ਸਿਉ ਕਿਆ ਕੀਚੈ ਦੋਸਤੀ ਜਿ ਆਪਿ ਭੁਲਾਏ ਕਰਤਾਰਿ ।।੧।।

ਮੇਲੇ ਹਨ। ਇਕਨਾ ਨੂੰ ਗੁਰੂ ਦੇ ਦਰਸ਼ਨ ਦੀ ਪ੍ਰਤੀਤ ਨਹੀਂ ਆਈ (ਓਹ) ਸ਼ਬਦ ਦੁਆਰਾ ਵੀਚਾਰ ਬੀ ਨਹੀਂ ਕਰਦੇ। (ਸੋ ਐਸੇ ਪਹਿਲੋਂ ਹੀ) ਵਿਛੁੜਿਆਂ ਹੋਇਆਂ ਦਾ (ਹੋਰ) ਕੀਹ ਵਿਛੁੜੇ, ਜਿਨ੍ਹਾਂ ਦਾ ਕਿ ਦ੍ਵੈਤ ਭਾਵਨਾ ਵਿਚ ਪਿਆਰ ਹੈ। (ਐਸੇ) ਮਨਮੁਖਾਂ ਨਾਲ ਮਿੱਤ੍ਰਤਾ ਚਾਰ ਦਿਨ (ਅਰਥਾਤ) ਥੋੜੇ ਦਿਨ ਹੀ ਰਹਿੰਦੀ ਹੈ, ਇਸ ਪ੍ਰੀਤਿ ਦੇ ਟੁਟਦਿਆਂ ਦੇਰ ਨਹੀਂ ਲਗਦੀ ਤੇ ਇਸ ਮਿੱਤ੍ਰਤਾ ਨਾਲ (ਕਈ) ਵਿਕਾਰ ਪੈਦਾ ਹੁੰਦੇ ਹਨ। ਜਿਨ੍ਹਾਂ ਦੇ ਅੰਦਰ ਸੱਚੇ (ਵਾਹਿਗੁਰੂ) ਦਾ ਡਰ ਨਹੀਂ ਤੇ ਨਾਮ ਵਿਚ ਪਿਆਰ ਨਹੀਂ ਕਰਦੇ: ਹੇ ਨਾਨਕ ! ਉਨ੍ਹਾਂ ਨਾਲ ਦੋਸਤੀ ਕੀਹ ਕਰੀਏ ਜੋ ਕਰਤਾਰ ਨੇ ਆਪ (ਆਪਣੇ ਤੋਂ) ਭੁਲਾਏ ਹੋਏ ਹਨ ।। ੧ ।।

ਮ: ੩ ।। ਇਕਿ ਸਦਾ ਇਕਤੈ ਰੰਗਿ ਰਹਹਿ ਤਿਨਕੈ ਹਉ ਸਦ ਬਲਿਹਾਰੈ ਜਾਉ ।। ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ।।ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ।। ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ ।। ੨ ।।

ਇਕ (ਸਜਣ ਪੁਰਖ) ਸਦਾ ਇੱਕੋ ਹੀ ਦੇ ਰੰਗ (=ਪ੍ਰਭੂ ਦੇ ਪ੍ਰੇਮ) ਵਿਚ ਰਹਿੰਦੇ ਹਨ, ਉਨ੍ਹਾਂ ਦੇ ਮੈਂ ਸਦਾ ਸਦਕੇ ਜਾਵਾਂ, ਤਨ, ਮਨ, ਧਨ ਉਨ੍ਹਾਂ ਨੂੰ ਭੇਟਾ ਚੜ੍ਹਾ ਦਿਆਂ ਤੇ ਨਿਉਂ ਨਿਉਂ ਕੇ (ਉਨ੍ਹਾਂ ਦੇ) ਪੈਰੀਂ ਪਵਾਂ। ਉਨ੍ਹਾਂ ਦੇ ਮਿਲ ਪਿਆ ਮਨ ਨੂੰ ਸੰਤੋਖ ਆ ਜਾਂਦਾ ਹੈ, ਤ੍ਰਿਸ਼ਨਾਂ (ਰੂਪੀ) ਭੁੱਖ ਸਾਰੀ ਦੂਰ ਹੋ ਜਾਂਦੀ ਹੈ। ਹੇ ਨਾਨਕ ! ਨਾਮ ਵਿਚ ਰੱਤੇ ਹੋਏ (=ਸਜਣ ਪੁਰਖ) ਸੱਚੇ ਵਾਹਿਗੁਰੂ ਨਾਲ ਲਿਵ ਲਾਈ ਰਖਕੇ ਸਦਾ ਸੁਖੀ ਰਹਿੰਦੇ ਹਨ ।। ੨ ।।

ਪਉੜੀ ।। ਤਿਸੁ ਗੁਰ ਕਉ ਹਉ ਵਾਰਿਆ ਜਿਨਿ ਹਰਿ ਕੀ ਹਰਿ ਕਥਾ ਸੁਣਾਈ ।। ਤਿਸੁ ਗੁਰ ਕਉ ਸਦ ਬਲਿਹਾਰਣੈ ਜਿਨਿ ਹਰਿ ਸੇਵਾ ਬਣਤ ਬਣਾਈ ।। ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛੁਡਾਈ ।। ਤਿਸੁ ਗੁਰ ਕਉ ਸਾਬਾਸਿ ਹੈ ਜਿਨਿ ਹਰਿ ਸੋਝੀ ਪਾਈ ।। ਨਾਨਕੁ ਗੁਰ ਵਿਟਹੁ ਵਾਰਿਆ ਜਿਨਿ ਹਰਿ ਨਾਮੁ ਦੀਆ ਮੇਰੇ ਮਨ ਕੀ ਆਸ ਪੁਰਾਈ ।। ੫ ।।

ਮੈਂ ਉਸ ਗੁਰੂ ਤੋਂ ਵਾਰਨੇ ਜਾਂਦਾ ਹਾਂ ਜਿਸ ਨੇ ਹਰੀ ਹਰਿ (ਨਾਮ) ਦੀ ਕਥਾ ਸੁਣਾਈ। (ਮੈਂ) ਉਸ ਗੁਰੂ ਤੋਂ ਸਦਾ ਸਦਕੇ ਹਾਂ ਜਿਸ ਨੇ ਹਰੀ ਦੀ ਸੇਵਾ ਦੀ (ਮੈਨੂੰ) ਬਣਤ ਬਣਾ ਦਿੱਤੀ (ਭਾਵ ਜੁਗਤ ਸਿਖਾਈ)। ਓਹ ਪਿਆਰਾ ਸਤਿਗੁਰੂ ਮੇਰੇ ਨਾਲ ਹੈ ਜਿਥੇ ਕਿਥੇ (ਭੀੜ ਪਵੇ) ਮੈਨੂੰ ਛੁਡਾ ਲੈਂਦਾ ਹੈ। ਉਸ ਗੁਰੂ ਨੂੰ ਸ਼ਾਬਾਸ਼* ਹੈ ਜਿਸ ਨੇ ਵਾਹਿਗੁਰੂ ਦੀ ਸਮਝ (ਮੈਨੂੰ) ਪਾ ਦਿਤੀ ਹੈ। ਹੇ ਨਾਨਕ ! (ਮੈਂ ਉਸ) ਗੁਰੂ ਉਤੋਂ ਵਾਰਨੇ ਜਾਂਦਾ ਹਾਂ ਜਿਸ ਨੇ ਹਰੀ ਦਾ ਨਾਮ ਦਿਤਾ ਤੇ ਮੇਰੇ ਮਨ ਦੀ ਆਸ ਪੂਰੀ ਕਰ ਦਿੱਤੀ ।। ੫ ।।

* ਭਾਵ ਉਸ ਸਤਿਗੁਰੂ ਦਾ ਸ਼ੁਕਰੀਆ ਹੈ।

**ਵਯਾਖਯਾ**—ਸ੍ਰੀ ਸਤਿਗੁਰੂ ਅਮਰ ਦਾਸ ਜੀ ਨੇ ਪਹਿਲੇ ਸਲੋਕ ਵਿਚ ਇਕ ਸਤਿਗੁਰ ਨਾਲ ਪਿਆਰ ਕਰਨੇ ਵਾਲੇ ਸਜਣਾਂ ਦਾ ਪਰਸਪਰ ਮਿੱਤ੍ਰਤਾ ਦਾ ਰਿਸ਼ਤਾ ਵਰਣਨ ਕੀਤਾ ਹੈ। ਉਹਨਾਂ ਨੂੰ ਇਕ ਤਾਂ ਇਕੋ ਸਤਿਗੁਰੂ ਨਾਲ ਪਿਆਰ ਹੈ. ਦੂਜੇ ਉਹਨਾਂ ਨੇ ਉਸ ਗੁਰੂ ਤੋਂ ਸੁਮਤਿ ਲੈਕੇ ਵਾਹਿਗੁਰੂ ਨੂੰ ਧਿਆਇਆ ਤੇ ਪਿਆਰ ਕੀਤਾ ਹੈ. ਐਉਂ ਇਨ੍ਹਾਂ ਦੇ ਮਨ ਗੁਰੂ ਬਖਸ਼ੇ ਸ਼ਬਦ ਦੁਆਰਾ ਪ੍ਰਤੀਤੀ ਦੇ ਘਰ ਆ ਗਏ। ਏਹ ਸਜਣ ਜੋ ਮਿਤ੍ਰਤਾ ਭਾਵ ਵਿਚ ਮਿਲਨਗੇ ਤਾਂ ਵਿਛੁੜਨਗੇ ਨਹੀਂ। ਕਿਉਂਕਿ ਇਨ੍ਹਾਂ ਨੂੰ ਕਰਤਾ ਪੁਰਖ ਨੇ ਇਕ ਨੁਕਤੇ ਤੇ ਲਿਆ ਕੇ ਮੇਲਿਆ ਹੈ. ਇਥੋਂ ਤਾਈਂ ਗੁਰਮੁਖਾਂ ਦੀ ਮਿੱਤ੍ਰਤਾ ਦੱਸੀ ਹੈ।

ਅੱਗੇ ਹੁਣ ਮਨਮੁਖਾਂ ਦੀ ਮਿੱਤ੍ਰਤਾ ਯਾ ਦੋਸਤੀ ਦਾ ਵਰਣਨ ਹੈ। ਲਫ਼ਜ਼ ਮਨਮੁਖ ਏਥੇ ਸਾਫ਼ ਪਿਆ ਹੈ. ਕਿ ਏਹ ਦੋਸਤੀ ਨਿਭਦੀ ਨਹੀਂ. ਥੋੜੇ ਦਿਨ ਰਹਿੰਦੀ ਹੈ. ਜਲਦੀ ਟੁੱਟ ਜਾਂਦੀ ਹੈ: ਕਿਉਂਕਿ ਸਾਂਝਾ ਨੁਕਤਾ ਜਿਸ ਤੇ ਸਭ ਦੀ ਨਜ਼ਰ ਟਿਕੇ. ਕੋਈ ਨਹੀਂ। ਹਰ ਕੋਈ ਖ਼ੁਦਗਰਜ਼ੀ ਵਿਚ ਹੁੰਦਾ ਹੈ. ਕਿਉਂਕਿ ਹਰੇਕ ਦਾ ਪਿਆਰ ਦੁਐਤ ਭਾਵਨਾ ਨਾਲ ਹੁੰਦਾ ਹੈ. ਓਹ ਕਿਤੇ ਨਾ ਕਿਤੇ ਜਾਕੇ ਨੇਹੁੰ ਤੋੜ ਦੇਂਦੀ ਹੈ। ਫੇਰ ਏਹ ਖ਼ੁਦਗਰਜ਼ ਮਨਮੁਖ ਲੋਕ ਕੱਠੇ ਹੋਕੇ ਮਾਯਕ ਖੇਲਾਂ ਕਰਦੇ ਮਾਯਾ ਵਧਣ ਨਾਲ ਭੋਗਾਂ ਵਿਚ ਪੈਂਦੇ ਵਿਕਾਰੀ ਹੋ ਜਾਂਦੇ ਹਨ। ਇਹ ਦੱਸ ਹੀ ਆਏ ਹਨ ਕਿ ਇਨ੍ਹਾਂ ਨੂੰ—

੧. ਵਾਹਿਗੁਰੂ ਦਾ ਭਉ ਨਹੀਂ ਪਿਆ.
੨. ਇਨ੍ਹਾਂ ਨੂੰ ਗੁਰੂ ਦੇ ਦਰਸ਼ਨ ਤੇ ਭਰੋਸਾ ਨਹੀਂ ਬੱਝਾ.
੩. ਇਨ੍ਹਾਂ ਦਾ ਨਾਮ ਨਾਲ ਪਿਆਰ ਨਹੀਂ ਪਿਆ।

ਸੋ ਏਹ ਲੱਛਣ ਸਾਰੇ ਦੱਸਦੇ ਹਨ ਕਿ ਕਰਤਾਰ ਦੇ ਭੁਲਾਏ ਹੋਏ ਹਨ ਏਹ ਲੋਕ। ਇਨ੍ਹਾਂ ਨਾਲ ਦੋਸਤੀ ਨਾ ਕਰੋ। ਸੋ ਇਸ ਸ਼ਲੋਕ ਵਿਚ ਗੁਰੂ ਕੇ ਪਿਆਰਿਆਂ ਦੀ ਮਿੱਤ੍ਰਤਾ ਦੇ ਰਿਸ਼ਤੇ ਦਾ ਨਕਸ਼ਾ ਬੱਧਾ ਹੈ। ਦੂਜੇ ਸ਼ਲੋਕ ਵਿਚ ਪੁਗੇ ਹੋਏ ਗੁਰਮੁਖ ਦੇ ਲੱਛਣ ਕਹੇ ਹਨ। ਜੋ ਨਾਮ ਰਤੇ ਸੁਖੀਏ ਹੋ ਰਹੇ ਹਨ ਤੇ ਸਦਾ ਇਕੋ ਵਾਹਿਗੁਰੂ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ। ਉਹਨਾਂ ਨੂੰ ਪਿਆਰ ਨਾਲ ਮਿਲਕੇ ਤ੍ਰਿਸ਼ਨਾ ਦੂਰ ਹੁੰਦੀ ਹੈ. ਮਨ ਸੰਤੁਸ਼ਟ ਹੋ ਜਾਂਦਾ ਹੈ ਤੇ ਵਾਹਿਗੁਰੂ ਜੀ ਨਾਲ ਲਿਵ ਲਗਦੀ ਹੈ।

ਪਉੜੀ ਵਿਚ ਗੁਰੂ ਦੀ ਮਹਿਮਾ ਹੈ. ਜਿਸ ਨੇ ਨਾਮ ਬਖਸ਼ਿਆ. ਹਰੀ ਦੀ ਕਥਾ ਵਾਰਤਾ ਗੁਣ ਗਾਯਨ ਸਿਖਾਏ। ਇਉਂ ਹਰੀ ਸੇਵਾ ਦੀ ਜਾਚ ਸਿਖਾਕੇ ਵਾਹਿਗੁਰੂ ਅੰਗ ਸੰਗ ਲਖਾ ਦਿਤਾ ਤੇ ਅੰਤ ਹਰੀ ਦੀ ਸੋਝੀ ਅਰਥਾਤ ਸਫਲ ਗਯਾਨ ਦਾਨ ਕੀਤਾ।

ਪਹਿਲੇ ਸ਼ਲੋਕ ਵਿਚ ਹਰੀ ਦੇ ਸੰਵਾਰੇ ਸਜਣਾਂ ਦਾ ਸਤਸੰਗ ਵਰਣਨ ਹੈ। ਜਿਸ ਦੀ ਸੈਨਤ ਹੈ ਕਿ ਐਸੇ ਪੁਰਖਾਂ ਨੂੰ ਮਿਤ੍ਰ ਬਣਾਓ।

ਦੂਜੇ ਵਿਚ ਪ੍ਰੇਰਨਾ ਹੈ ਕਿ ਪੁੱਗੇ ਹੋਏ ਗੁਰਮੁਖਾਂ ਦਾ ਸਤਿਸੰਗ ਕਰਕੇ ਉਹਨਾਂ ਤੋਂ ਬਲਿਹਾਰੇ ਜਾਓ. ਭਾਵ ਸ਼ਰਧਾ ਪੂਰਵਕ ਸਤਿਸੰਗ ਸੇਵਾ ਕਰੋ।

ਪਉੜੀ ਵਿਚ ਗੁਰੂ ਦੀ ਮਹਿਮਾ ਦਰਸਾਈ ਕਿ ਨਾਮ ਦੀ ਦਾਤ ਉਹਨਾਂ ਤੋਂ ਲੈਕੇ ਸੰਸਾਰ ਤੋਂ ਤਰ ਜਾਓ। ਗੋਯਾ. ਤ੍ਰੈ ਮਰਾਤਬੇ ਹਰੀ ਪ੍ਰਾਪਤੀ ਦੇ ਆ ਗਏ:—ਸਤਿਸੰਗ. ਗੁਰਮੁਖ. ਤੇ ਗੁਰੂ।

## [ਪਉੜੀ ਛੇਵੀਂ]

| ਮੂਲ | ਅਰਥ |
|---|---|
| ਸਲੋਕ ਮ: ੩ ।। ਤ੍ਰਿਸਨਾ ਦਾਧੀ ਜਲਿ ਮੁਈ ਜਲਿ ਜਲਿ ਕਰੇ ਪੁਕਾਰ ।। ਸਤਿਗੁਰ ਸੀਤਲ ਜੇ | ਤ੍ਰਿਸ਼ਨਾਂ ਦੀ ਸਾੜੀ ਹੋਈ (ਦੁਨੀਆਂ) ਸੜਕੇ ਮੋਈ ਰਹਿੰਦੀ ਹੈ. (ਪਰ ਫਿਰ ਫਿਰ) ਸੜਦੀ ਹੋਈ ਪੁਕਾਰ ਕਰਦੀ ਹੈ। (ਹਾਂ. ਇਸ ਨੂੰ) ਠੰਢਾ ਸਤਿਗੁਰੂ ਜੇ ਮਿਲ ਪਵੇ ਤਾਂ ਫਿਰ |

ਮਿਲੈ ਫਿਰਿ ਜਲੈ ਨ ਦੂਜੀ ਵਾਰ ।। ਨਾਨਕ ਵਿਣੁ ਨਾਵੈ ਨਿਰਭਉ ਕੋ ਨਹੀ ਜਿਚਰੁ ਸਬਦਿ ਨ ਕਰੇ ਵੀਚਾਰੁ ।। ੧ ।।

(ਇਹ) ਦੂਜੀ ਵਾਰ ਨਹੀਂ ਸੜਦੀ. (ਕਿਉਂਕਿ ਸਤਿਗੁਰੂ ਨਾਮ ਨਾਲ ਸਦਾ ਲਈ ਠਾਰ ਦੇਂਦਾ ਹੈ) । ਹੇ ਨਾਨਕ ! ਬਿਨਾਂ ਨਾਮ ਦੇ (ਇਸ ਜਲ ਜਲ ਮਰਨੇ ਭਾਵ ਜਨਮ ਮਰਨ ਤੋਂ) ਕੋਈ ਨਿਰਭਉ ਨਹੀਂ ਹੋ ਸਕਦਾ. ਜਦ ਤਕ ਕਿ ਸ਼ਬਦ (ਗੁਰ ਉਪਦੇਸ਼) ਦੁਆਰਾ (ਨਾਮ ਦਾ) ਵੀਚਾਰ ਨ ਕਰੇ ।। ੧ ।।

ਮ: ੩ ।। ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ ।। ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ ।। ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ ।। ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ ।। ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ ।। ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵ ਲਾਇ ।। ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ ।। ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ ।। ੨ ।।

ਭੇਖਾਂ (ਦੇ ਧਾਰਨ ਕਰਨੇ) ਨਾਲ (ਇਹ ਤ੍ਰਿਸ਼ਨਾਂ ਦੀ) ਅੱਗ ਨਹੀਂ ਬੁੱਝਦੀ. (ਕਿਉਂਕਿ ਭੇਖੀਆਂ ਦੇ) ਮਨ ਵਿਚ (ਪਾਜ ਨਿਭਾਉਣ ਦੀ) ਚਿੰਤਾ (ਵਯਾਪੀ) ਰਹਿੰਦੀ ਹੈ । ਨਿਗੁਰੇ ਲੋਕ (ਭਾਵ ਮਨਮੁਖ) ਇਸ ਤਰ੍ਹਾਂ ਦੇ ਕਰਮ ਕਰਦੇ ਹਨ (ਜਿਸ ਤਰ੍ਹਾਂ ਕਿ) ਵਰਮੀ ਮਾਰਕੇ* (ਸਮਝੀਏ ਸੱਪ ਮਰ ਗਿਆ ਹੈ. ਪਰ) ਸੱਪ ਕੋਈ ਨਹੀਂ ਮਰਦਾ । (ਜੇ) ਸਤਿਗੁਰ ਦਾਤੇ ਦੀ ਸੇਵਾ ਕਰੀਏ (ਤਾਂ ਉਸ ਦਾ) ਸ਼ਬਦ ਮਨ ਵਿਚ ਆ ਵਸਦਾ ਹੈ । ਮਨ ਤੇ ਤਨ ਠੰਢੇ ਠਾਰ ਹੋ ਜਾਂਦੇ ਹਨ ਤੇ ਤ੍ਰਿਸ਼ਨਾਂ ਦੀ ਅਗਨੀ ਬੁਝ ਜਾਂਦੀ ਹੈ । (ਐਉਂ) ਜਦ (ਕੋਈ ਆਪਣੇ ਅੰਦਰੋਂ ਆਪਾ ਭਾਵ ਗਵਾ ਲਵੇ (ਉਸਨੂੰ) ਸੁੱਖਾਂ ਦੇ ਸਿਰ (ਸੁੱਖ) ਸਦੈਵੀ ਸੁਖ ਪ੍ਰਾਪਤ ਹੋ ਜਾਏਗਾ । (ਇਸ ਤਰ੍ਹਾਂ ਦੀ) ਗੁਰਮੁਖ ਉਦਾਸੀ ਉਹ ਕਰਦਾ ਹੈ ਜੋ ਸੱਚ ਵਿਚ ਲਿਵ ਲਾਈ ਰਖਦਾ ਹੈ । (ਉਸ ਨੂੰ ਫਿਰ) ਚਿੰਤਾ ਮੂਲੋਂ ਨਹੀਂ ਹੁੰਦੀ. (ਕਿਉਂਕਿ ਓਹ) ਹਰੀ ਨਾਮ ਵਿਚ ਰੱਜਿਆ ਤੇ ਤ੍ਰਿਪਤ ਹੋਇਆ ਰਹਿੰਦਾ ਹੈ । ਹੇ ਨਾਨਕ ! ਨਾਮ ਤੋਂ ਬਿਨਾਂ (ਚੁਰਾਸੀ ਤੋਂ) ਨਹੀਂ ਛੁੱਟ ਸਕੀਦਾ. (ਨਾਮ ਵਿਹੂਣੇ ਸਗੋਂ ਜੀਵ) ਹੰਕਾਰ ਵਿਚ (ਆਪ) ਸੜਦੇ (ਹੋਰਨਾਂ ਨੂੰ) ਸਾੜਦੇ ਰਹਿੰਦੇ ਹਨ ।। ੨ ।।

ਪਉੜੀ ।। ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ ।। ਸਭੁ ਜਨਮੁ ਤਿਨਾ ਕਾ ਸਫਲੁ ਹੈ ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ।। ਜਿਨੀ ਗੁਰ ਕੈ ਬਚਨਿ ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ ।। ਤੇ ਸੰਤ ਭਲੇ ਗੁਰਸਿਖ ਹੈ ਜਿਨ ਨਾਹੀ ਚਿੰਤ ਪਰਾਈ ਚੁਖਾ ।। ਧਨੁ ਧੰਨੁ ਤਿਨਾ ਕਾ ਗੁਰੂ ਹੈ ਜਿਸੁ ਅੰਮ੍ਰਿਤ ਫਲ ਹਰਿ ਲਾਗੇ ਮੁਖਾ ।। ੬ ।।

ਜਿਨ੍ਹਾਂ ਨੇ ਹਰੀ ਹਰਿ ਨਾਮ ਧਿਆਇਆ ਹੈ ਉਨ੍ਹਾਂ ਨੇ ਸਾਰੇ ਸੁੱਖ ਪਾ ਲਏ ਹਨ । ਜਿਨ੍ਹਾਂ ਦੇ ਮਨ ਵਿਚ ਹਰੀ ਦੇ ਨਾਮ ਦੀ ਭੁੱਖ ਲੱਗ ਪਈ ਹੈ. ਉਨ੍ਹਾਂ ਦਾ ਸਾਰਾ ਜਨਮ ਸਫਲ ਹੈ । (ਹਾਂ). ਜਿਨ੍ਹਾਂ ਨੇ ਗੁਰੂ ਦੇ ਬਚਨ ਦੁਆਰਾ (ਹਰੀ ਨੂੰ) ਆਰਾਧਿਆ ਹੈ ਉਨ੍ਹਾਂ ਨੂੰ ਸਾਰੇ ਦੁੱਖ ਭੁੱਲ ਗਏ ਹਨ । ਗੁਰੂ ਕੇ ਓਹ ਸੰਤ ਤੇ ਸਿਖ ਭਲੇ ਹਨ ਜਿਨ੍ਹਾਂ ਨੂੰ ਪਰਾਈ ਚਿੰਤਾ ਰਤੀ ਭਰ ਬੀ ਨਹੀਂ ਹੈ (ਭਾਵ ਹਰੀ ਚਿੰਤਨ ਤੋਂ ਛੁਟ ਹੋਰ ਪਾਸੇ ਉਨ੍ਹਾਂ ਦਾ ਖਯਾਲ ਨਹੀਂ ਜਾਂਦਾ) । ਉਨ੍ਹਾਂ ਦੇ ਗੁਰੂ ਨੂੰ ਸ਼ਾਬਾਸ਼ ਹੈ, ਸ਼ਾਬਾਸ਼ ਹੈ ਜਿਸ ਦੇ ਮੂੰਹ ਨੂੰ ਹਰਿ (ਨਾਮ ਰੂਪੀ) ਅੰਮ੍ਰਿਤ ਫਲ ਲਗਾ ਹੈ (ਭਾਵ ਜਿਸ ਦੀ ਰਸਨਾਂ ਤੋਂ ਜਗਯਾਸੂਆਂ ਨੂੰ ਹਰਿ ਨਾਮ ਰੂਪੀ ਅੰਮ੍ਰਿਤ ਫਲ ਪ੍ਰਾਪਤ ਹੁੰਦਾ ਹੈ) ।। ੬ ।।

* ਭਾਵ ਸਰੀਰ ਮਾਨੋ ਇਕ ਖੁੱਡ ਹੈ, ਮਾੜਾ ਮਨ ਸੱਪ ਦੀ ਨਿਆਂਈਂ ਹੈ । ਭੇਖ ਧਾਰਕੇ ਜੋ ਘਰ ਬਾਹਰ ਛਡਦਾ ਤੇ ਜ਼ਾਹਰੀ ਤਤਿੱਖਯਾ ਕਰਦਾ ਹੈ ਓਹ ਸਰੀਰ ਰੂਪੀ ਖੁੱਡ ਨੂੰ ਕੁੱਟ ਰਿਹਾ ਹੈ ।

**ਵਯਾਖਯਾ**—ਪਉੜੀ ਵਿਚ ਵਾਹਿਗੁਰੂ ਨਾਮ ਦੇ ਫਲ ਦੱਸੇ ਹਨ। 'ਨਾਮ ਦੀ ਭੁਖ ਲਗ ਪੈਣੀ. 'ਨਾਮ ਅਰਾਧਣ' ਤੇ 'ਗੁਰੂ ਕੇ ਬਚਨ ਤੇ ਪਤੀਜ ਕੇ ਨਾਮ ਅਰਾਧਣ' ਦੇ ਫਲ ਦੱਸੇ ਹਨ: ਜਨਮ ਦੀ ਸਫਲਤਾ. ਦੁੱਖਾਂ ਦੀ ਨਵਿਰਤੀ. ਆਤਮ ਸੁੱਖਾਂ ਦੀ ਪ੍ਰਾਪਤੀ। ਫੇਰ ਦੱਸਿਆ ਹੈ ਕਿ ਐਸੇ ਪੁਰਖ ਗੁਰੂ ਕੇ ਸਿੱਖ ਤੇ ਸੰਤ ਆਖੀਦੇ ਹਨ. ਉਹਨਾਂ ਨੂੰ ਪਰਾਈ ਚਿੰਤਾ ਨਹੀਂ ਰਹਿੰਦੀ। ਅਰਥਾਤ ਨਾਮ ਤੋਂ ਛੁੱਟ ਹੋਰ ਚਿੰਤਾ ਯਾ ਚਿੰਤਨ ਉਹਨਾਂ ਨੂੰ ਓਪਰੇ ਲਗਦੇ ਹਨ. ਨਾਮ ਚਿੰਤਨ ਟੁਰਿਆ ਰਹੇ. ਕਿਸੇ ਅਸਰ ਨਾਲ ਨਾਮ ਨਾ ਵਿਸਰੇ ਇਹ ਚਿੰਤਾ ਅਪਣੀ[1] ਲਗਦੀ ਹੈ। ਪਰਾਈ ਚਿੰਤਾ ਨਹੀਂ ਕਰਦੇ ਦਾ ਭਾਵ ਇਹ ਨਹੀਂ ਕਿ ਜਗਤ ਜੀਵਾਂ ਦੇ ਭਲੇ ਤੋਂ ਉਪਰਾਮਤਾ ਰਖਦੇ ਹਨ. ਕਿਉਂਕਿ ਗੁਰੂ. ਅਵਤਾਰ. ਸੰਤ. ਗੁਰਸਿਖ 'ਸਰਬਤ ਦਾ ਭਲਾ' ਚਾਹੁੰਦੇ ਤੇ ਕਰਦੇ ਹਨ। ਜੈਸਾ ਕਿ ਗੁਰੂ ਜੀ ਆਪ ਗੁਰੂ ਬਾਬਤ ਫੁਰਮਾਉਂਦੇ ਹਨ :—

ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ[2] ।।

[ਵਾਰ ਵਡਹੰਸੁ ਮਹਲਾ ੪-੯. ਪੰਨਾ ੧੮੯

ਫੇਰ ਗੁਰੂ ਜੀ ਅਕਾਲ ਪੁਰਖ ਅਗੇ ਆਪ ਅਰਦਾਸ ਕਰਦੇ ਹਨ:—

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ।। [ਵਾਰ ਬਿਲਾਵਲ ਮ: ੩-੧੦]

ਗਲ ਇਹ ਹੈ ਕਿ:—

(੧) ਆਮ ਜੀਵ 'ਜਗਤ ਮਮਤਾ' ਵਿਚ ਚਿੰਤਾਤੁਰ ਰਹਿੰਦੇ ਹਨ.

(੨) ਕੋਈ ਉਹਨਾਂ ਵਿਚੋਂ ਵਾਹਿਗੁਰੂ ਅਰਾਧਨਾ ਵਿਚ ਲਗੇ ਹੋਏ 'ਜਗਤ ਉਪਰਾਮਤਾ' ਵਿਚ ਹੋ ਜਾਂਦੇ ਹਨ। ਅਨਿੰਨ ਹੋਕੇ ਹਰੀ ਨਾਲ ਜੁੜਦੇ ਹਨ. ਵਾਹਿਗੁਰੂ ਅਤਿਰਿਕਤ ਸਭ ਕੁਛ ਉਹਨਾਂ ਨੂੰ ਓਪਰਾ ਹੋ ਜਾਂਦਾ ਹੈ।

(੩) ਪਰ ਜਦ ਉਹ ਬੰਦਗੀ ਕਰਕੇ 'ਸਭ ਮਹਿ ਰਵਿ ਰਹਿਆ ਪ੍ਰਭੁ ਏਕੈ' ਵੇਖਦੇ ਹਨ ਤਦ 'ਪੇਖਿ ਪੇਖਿ ਨਾਨਕ ਬਿਗਸਾਈ'[3] ਦਾ ਰਸ ਮਾਣਦੇ ਹਨ. ਪਰ ਨਾਲ ਹੀ ਜਗਤ ਨੂੰ ਸਾਂਈਂ ਤੋਂ ਵਿਛੁੜੇ ਤੇ ਮਨਮੁਖਤਾ ਵਿਚ ਦੁੱਖ ਪਾਉਂਦੇ ਵੇਖਦੇ ਹਨ ਤਾਂ ਸਰਬਤ ਦਾ ਭਲਾ ਚਿਤਵਦੇ ਤੇ ਕਰਦੇ ਹਨ। ਓਹ ਹੁਣ ਜਗਤ ਪ੍ਰਿਯਤਾ ਵਿਚ ਹੁੰਦੇ ਹਨ:—

ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ ।। [ਗਉੜੀ ਮ: ੪-੫੯]

ਪੁਨਾ:-ਆਪਿ ਜਪਹੁ ਅਵਰਾ ਨਾਮੁ ਜਪਾਵਹੁ ।।

ਸੁਨਤ ਕਹਤ ਰਹਤ ਗਤਿ ਪਾਵਹੁ ।। [ਗਉੜੀ ਮਹਲਾ ੫ ਸੁਖਮਨੀ ੧੯-੬]

ਫਿਰ ਫੁਰਮਾਇਆ ਹੈ:—

ਜਨ ਆਵਨ ਕਾ ਇਹੈ ਸੁਆਉ ।। ਜਨ ਕੈ ਸੰਗਿ ਚਿਤਿ ਆਵੈ ਨਾਉ ।।

[ਗਉੜੀ ਮਹਲਾ ੫. ਸੁਖਮਨੀ ੨੩-੮]

ਸੋ 'ਜਿਨ ਨਾਹੀ ਚਿੰਤ ਪਰਾਈ ਚੁਖਾ' ਦਾ ਭਾਵ ਇਸ 'ਜਗਤ-ਪ੍ਰਿਯਤਾ' ਵਿਚ ਨਾ ਹੋਣ ਤੋਂ ਨਹੀਂ. ਉਸ ਦਾ ਭਾਵ ਉਪਰ ਕਹੀ 'ਜਗਤ-ਉਪਰਾਮਤਾ' ਵਲ ਹੈ. ਕਿ 'ਜਗਤ-ਮਮਤਾ' ਤਯਾਗ ਕੇ ਜਗਤ ਉਪਰਾਮਤਾ ਵਿਚ ਆਏ. ਓਹ ਫੇਰ ਜਨ ਬਣਕੇ ਮੁੜ 'ਜਗਤ-ਪ੍ਰਿਯਤਾ' ਵਿਚ ਆਉਂਦੇ ਹਨ। ਅਰਥਾਤ ਜਗਤ ਦੇ ਭਲੇ ਲਈ ਨਿਸ਼ਕਾਮ ਪ੍ਰੇਮ ਕਰਦੇ ਹਨ. ਜਿਵੇਂ ਕਿ ਵਾਹਿਗੁਰੂ ਆਪ ਅਪਣੀ ਰਚੀ ਹੋਈ ਨਾਲ ਬੇ-ਪਰਵਾਹ ਤੇ ਨਿਰਲੇਪ ਰਹਿੰਦਾ ਹੋਇਆ ਪ੍ਰੇਮ ਕਰਦਾ ਹੈ। ਯਥਾ:—

ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ।। [ਵਾਰ ਆਸਾ ਮ: ੧-੮]

---

1. ਆਦਿ ਗੁਰੂ ਜੀ ਨੇ ਫੁਰਮਾਯਾ ਹੈ :-ਹਮ ਨਾਹੀ ਚਿੰਤ ਪਰਾਈ ।। (ਬਿਲਾਵਲ ਮਹਲਾ ੧-੨. ੭੯੫
2. ਅਰਥਾਤ-ਉਹ ਸਤਿਗੁਰੂ ਸਭਨਾਂ ਦਾ ਮਿਤ੍ਰ ਹੈ ਤੇ ਸਾਰੀ (ਸ੍ਰਿਸ਼ਟੀ) ਉਸ ਨੂੰ ਪਿਆਰੀ ਹੈ।
3. ਕਾਨੜਾ ਮਹਲਾ ੫-੮।

ਤਿਵੇਂ ਹੀ ਸਤਿਗੁਰੂ ਕਰਦਾ ਹੈ, ਜੈਸਾ ਕਿ ਇਸੇ ਵਾਰ ਦੀ ਨੌਵੀਂ ਪਉੜੀ ਵਿਚ ਫੁਰਮਾਯਾ ਹੈ ਕਿ ਸਤਿਗੁਰੂ ਸਭ ਦਾ ਮਿਤ੍ਰ ਹੈ, ਤੇ ਸਾਰੀ ਸ੍ਰਿਸ਼ਟੀ ਉਸ ਨੂੰ ਪਿਆਰੀ ਹੈ। ਤਿਵੇਂ ਹੀ ਗੁਰਮੁਖ ਗੁਰ ਸਿਖ ਵਾਹਿਗੁਰੂ ਪਿਆਰੇ ਉਪਰਾਮ ਤੇ ਨਿਸ਼ਕਾਮ ਹੁੰਦੇ ਹੋਏ ਸਰਬਤ ਦਾ ਭਲਾ ਚਿਤਵਦੇ ਤੇ ਕਰਦੇ ਹਨ।

ਪਉੜੀ ਦੇ ਅੰਤ ਵਿਚ ਗੁਰੂ ਦਾ ਸ਼ੁਕਰੀਆ ਹੈ, ਜਿਸਦੇ ਮੁਖਾਰਬਿੰਦ ਵਿਚ ਨਾਮ ਰੂਪੀ ਅੰਮ੍ਰਿਤ ਫਲ ਵਸਦਾ ਹੈ, ਜਦ ਬੋਲਦੇ ਹਨ ਤਾਂ ਅੰਮ੍ਰਿਤ ਰਸ ਦਾਤਾ ਨਾਮ ਸਿੱਖਾਂ ਨੂੰ ਪ੍ਰਾਪਤ ਹੁੰਦਾ ਹੈ। ਆਪਣੇ ਸ੍ਰੀ ਸਤਿਗੁਰੂ ਅਮਰਦਾਸ ਜੀ ਦੇ ਧਯਾਨ ਮਗਨ ਸ੍ਰੀ ਗੁਰੂ ਰਾਮਦਾਸ ਜੀ ਮੇਹਰਾਂ ਕਰ ਰਹੇ ਹਨ।

ਦੋਇ ਸ਼ਲੋਕ ਐਉਂ ਪਉੜੀ ਨਾਲ ਢੁੱਕਦੇ ਹਨ, ਪਹਿਲੇ ਵਿਚ ਨਾਮ ਤੇ ਗੁਰੂ ਵਿਹੂਣਾ ਜਗਤ ਦੁਖੀ ਦੱਸਿਆ। ਪਉੜੀ ਵਿਚ ਨਾਮ ਤੇ ਗੁਰੂ ਦੀ ਪ੍ਰਾਪਤੀ ਦਾ ਉਪਦੇਸ਼ ਦਿੱਤਾ ਤੇ ਮਹਿਮਾ ਕਹੀ।

ਦੂਸਰੇ ਵਿਚ ਫੁਰਮਾਯਾ ਕਿ ਜੋ ਲੋਕ ਭੇਖ ਧਾਰਦੇ, ਘਰ ਛਡਦੇ ਤੇ ਭੇਖ ਬਣਾਈ ਰੱਖਣ ਲਈ ਔਖ ਝਲਦੇ ਹਨ, ਓਹ ਕਾਲ ਚੱਕ੍ਰ ਤੋਂ ਨਹੀਂ ਛੁੱਟਦੇ, ਕਿਉਂਕਿ ਬਨਾਵਟ ਦੇ ਤਿਆਗ ਤੋਂ ਖੋਟ ਦੂਰ ਨਹੀਂ ਹੁੰਦਾ, ਓਹ ਮਨ ਵਿਚ ਸੱਪ ਵਾਂਙੂ ਬੈਠਾ ਰਹਿੰਦਾ ਹੈ। ਇਉਂ ਗ਼ਲਤ ਕੀਤੇ ਜਾ ਰਹੇ ਮੁਕਤੀ ਦੇ ਇਲਾਜ ਨੂੰ ਨਿਸ਼ਫਲ ਦਰਸਾ ਕੇ ਇਸ ਸ਼ਲਕੋ ਵਿਚ ਬੀ ਸਤਿਗੁਰੂ ਦਾਤੇ ਦੀ ਸੇਵਾ ਦੱਸੀ ਹੈ, ਜਿਸ ਦੀ ਮੇਹਰ ਨਾਲ ਨਾਮ ਪ੍ਰਾਪਤ ਹੋਸੀ, ਤ੍ਰਿਸ਼ਨਾ ਤੇ ਹਉਮੈਂ ਦੂਰ ਹੋਸੀ, ਸੱਚ ਵਿਚ ਲਿਵ ਲੱਗਸੀ। ਇਸ ਹਰੀ ਨਾਮ ਨਾਲ ਪ੍ਰਾਪਤ ਤ੍ਰਿਪਤੀ ਨੂੰ ਆਪ ਨੇ 'ਗੁਰਮੁਖ ਉਦਾਸੀ' ਫੁਰਮਾਇਆ ਹੈ, ਅਰਥਾਤ ਨਿਰ ਭੇਖ ਧਾਰਨ ਦੇ ਮੁਕਾਬਲੇ ਤੇ 'ਗੁਰਮੁਖ ਉਦਾਸੀ' ਜੋ ਮਾਨੋ ਸਫਲ ਭੇਖ ਧਾਰਨ ਹੈ, ਦਾ ਉਪਦੇਸ਼ ਦਿੱਤਾ ਹੈ।

**ਨਿਰੁਕ੍ਤ—** ਦਾਧੀ—ਸਾੜੀ ਹੋਈ। ਜਲਿ ਜਲਿ—ਸੜ ਸੜਕੇ। ਜਲਿ ਜਲਿ ਵਿਚ ਮਟਕ ਹੈ। ਵਰਮੀ—ਖੁੱਡ। ਸੱਪ ਦੇ ਰਹਿਣ ਦੀ ਖੁੱਡ।

ਚੁਖਾ—ਥੋੜੀ ਜਿੰਨੀ, ਰਤੀ ਭਰ।

### [ਪਉੜੀ ਸੱਤਵੀਂ]

**ਮੂਲ**

ਸਲੋਕ ਮ: ੩॥ ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ॥ ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ॥ ਜਮਕਾਲੈ ਵਸਿ ਜਗੁ ਬਾਂਧਿਆ ਤਿਸ ਦਾ ਫਰੂ ਨ ਕੋਇ॥ ਜਿਨਿ ਜਮੁ ਕੀਤਾ ਸੋ ਸੇਵੀਐ ਗੁਰਮੁਖਿ ਦੁਖੁ ਨ ਹੋਇ॥ ਨਾਨਕ ਗੁਰਮੁਖਿ ਜਮੁ ਸੇਵਾ ਕਰੇ ਜਿਨ ਮਨਿ ਸਚਾ ਹੋਇ॥੧॥

ਮ:੩॥ ਏਹਾ ਕਾਇਆ ਰੋਗਿ ਭਰੀ ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ॥ ਸਤਿਗੁਰੁ ਮਿਲੈ ਤਾ ਨਿਰਮਲ ਹੋਵੈ ਹਰਿ ਨਾਮੋ ਮੰਨਿ

**ਅਰਥ**

ਕਲਿਜੁਗ ਵਿਚ ਡਾਢਾ ਕਰੜਾ ਯਮ ਹੈ, (ਪਰ ਉਹ ਬੀ) ਹੁਕਮ ਵਿਚ ਕੰਮ ਕਰਦਾ ਹੈ। (ਇਸ ਤੋਂ) ਓਹ ਬਚੇ ਹਨ (ਜੋ) ਗੁਰੂ ਨੇ ਬਚਾ ਲਏ ਹਨ, ਮਨਮੁਖ (ਵਿਚੋਂ ਨਹੀਂ ਬਚਦੇ, ਉਨ੍ਹਾਂ) ਨੂੰ (ਇਹ) ਦੰਡ ਦੇਂਦਾ ਹੈ। ਉਸ ਦਾ ਰਾਖਾ ਕੋਈ ਨਹੀਂ (ਹੁੰਦਾ), (ਕਿਉਂਕਿ) ਜਮ ਕਾਲ ਨੇ ਜਗਤ ਨੂੰ (ਆਪਣੇ) ਵੱਸ ਵਿਚ ਕਰਕੇ ਬੰਨ੍ਹਿਆ ਹੋਇਆ ਹੈ। (ਸੋ ਦਾਰੂ ਇਹ ਹੈ ਕਿ) ਯਮ ਜਿਸ ਦਾ ਰਚਿਆ ਹੋਇਆ ਹੈ ਗੁਰੂ ਦੁਆਰਾ ਉਸ ਦੀ ਸੇਵਾ ਕਰੀਏ (ਫੇਰ ਯਮ ਦਾ) ਦੁਖ ਨਹੀ ਹੁੰਦਾ। ਹੇ ਨਾਨਕ! ਯਮ (ਉਨ੍ਹਾਂ) ਗੁਰਮੁਖਾਂ ਦੀ ਸੇਵਾ ਕਰਦਾ ਹੈ ਜਿਨ੍ਹਾਂ ਦੇ ਮਨ ਵਿਚ (ਉਹ) ਸੱਚਾ (ਵਾਹਿਗੁਰੂ, ਯਮ ਦਾ ਰਚਨਹਾਰ) ਹੁੰਦਾ ਹੈ॥੧॥

ਇਹ ਕਾਇਆਂ (ਹਉਮੈਂ ਰੂਪੀ) ਰੋਗ ਨਾਲ ਭਰੀ ਹੋਈ ਹੈ, ਸ਼ਬਦ ਤੋਂ ਬਿਨਾਂ (ਨਿਰੀ) ਦੁੱਖ (ਰੂਪ) ਹੈ, ਇਹ ਹਉਮੈਂ (ਰੂਪੀ) ਰੋਗ ਦੂਰ ਨਹੀਂ ਹੁੰਦਾ। (ਹਾਂ, ਜੇ) ਸਤਿਗੁਰੂ ਨੂੰ ਮਿਲੇ (ਤੇ) ਹਰੀ ਨਾਮ ਨੂੰ ਮਨ ਵਿਚ ਵਸਾ ਲਵੇ ਤਾਂ (ਇਹ ਹਉਮੈਂ

ਵਸਾਇ॥ਨਾਨਕ ਨਾਮੁ ਧਿਆਇਆ ਸੁਖਦਾਤਾ ਦੁਖੁ ਵਿਸਰਿਆ ਸਹਜਿ ਸੁਭਾਇ ॥ ੨ ॥

ਤੋਂ) ਪਵਿਤ੍ਰ ਹੋ ਜਾਏਗੀ। ਹੇ ਨਾਨਕ ! (ਜਿਨ੍ਹਾਂ ਨੇ) ਸੁਖ ਦਾਤਾ ਨਾਮ ਧਿਆਇਆ ਹੈ. (ਉਨ੍ਹਾਂ ਨੂੰ ਇਹ) ਦੁੱਖ ਸੁਭਾਵਕ ਹੀ ਭੁੱਲ ਗਿਆ ਹੈ ॥ ੨ ॥

ਪਉੜੀ ॥ ਜਿਨਿ ਜਗਜੀਵਨੁ ਉਪਦੇਸਿਆ ਤਿਸੁ ਗੁਰ ਕਉ ਹਉ ਸਦਾ ਘੁਮਾਇਆ ॥ ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥ ਤਿਸੁ ਗੁਰ ਕਉ ਹਉ ਵਾਰਣੈ ਜਿਨਿ ਹਉਮੈ ਬਿਖੁ ਸਭੁ ਰੋਗੁ ਗਵਾਇਆ ॥ ਤਿਸੁ ਸਤਿਗੁਰ ਕਉ ਵਡ ਪੁੰਨੁ ਹੈ ਜਿਨਿ ਅਵਗਣ ਕਟਿ ਗੁਣੀ ਸਮਝਾਇਆ ॥ ਸੋ ਸਤਿਗੁਰੁ ਤਿਨ ਕਉ ਭੇਟਿਆ ਜਿਨ ਕੈ ਮੁਖਿ ਮਸਤਕਿ ਭਾਗੁ ਲਿਖਿ ਪਾਇਆ ॥ ੭ ॥

ਜਿਸ (ਗੁਰੂ ਨੇ) ਜਗਤ ਦੇ ਜੀਵਨ (ਵਾਹਿਗੁਰੂ ਦਾ ਮੈਨੂੰ) ਉਪਦੇਸ਼ ਦਿੱਤਾ ਹੈ ਉਸ ਗੁਰੂ ਤੋਂ ਮੈਂ ਸਦਾ ਸਦਕੇ ਹਾਂ। ਉਸ ਗੁਰੂ ਤੋਂ ਮੈਂ ਟੋਟੇ ਟੋਟੇ (ਹੋਕੇ) ਕੁਰਬਾਨ ਹੋ ਜਾਵਾਂ ਜਿਸ ਨੇ (ਮੈਨੂੰ) ਹਰੀ ਦਾ ਮਧੁਸੂਦਨ ਨਾਮ ਸੁਣਾਇਆ। ਉਸ ਗੁਰੂ ਤੋਂ ਮੈਂ ਵਾਰੀ (ਸਦਕੇ) ਹਾਂ ਜਿਸ ਨੇ ਹਉਮੈ ਦਾ ਜ਼ਹਿਰ (ਅਤੇ ਉਸ ਤੋਂ ਉਪਜਿਆ) ਸਾਰਾ ਰੋਗ (ਮੇਰਾ) ਦੂਰ ਕਰ ਦਿਤਾ ਹੈ। ਉਸ ਸਤਿਗੁਰੂ ਦਾ (ਇਹ) ਭਾਰੀ ਪੁੰਨ ਹੈ ਕਿ ਜਿਸ ਨੇ (ਮੇਰੇ) ਔਗੁਣ ਕੱਟਕੇ (ਮੈਨੂੰ) ਗੁਣਾਂ ਵਾਲੇ (ਪ੍ਰਭੂ ਦਾ ਧਿਆਨ) ਸਮਝਾ ਦਿੱਤਾ। (ਪਰ) ਉਹ ਸਤਿਗੁਰੂ ਉਨ੍ਹਾਂ ਨੂੰ ਮਿਲਿਆ ਹੈ ਜਿਨ੍ਹਾਂ ਦੇ ਮੂੰਹ ਮੱਥੇ ਤੇ (ਇਸ ਮੇਲ ਦਾ) ਭਾਗ (ਅਰਥਾਤ ਲੇਖ ਧੁਰੋਂ) ਲਿਖਕੇ ਪਾ ਦਿੱਤਾ ਸੀ ॥ ੭ ॥

**ਵਯਾਖਯਾ**—ਸੁਗਮ ਹੈ। ਕਲਜੁਗ ਵਿਚ ਜਮ ਕਾਲ ਡਾਢਾ ਹੈ ਤੇ ਦੰਡਿਤ ਕਰਦਾ ਹੈ. ਉਸ ਤੋਂ ਬਚਣ ਲਈ ਇਕੋ ਉਪਾਉ ਹੈ ਕਿ ਜਿਸ ਨੇ ਉਹ ਜਮ ਨੂੰ ਪੈਦਾ ਕੀਤਾ ਹੈ ਉਸ ਦੀ ਸੇਵਾ ਕਰੋ. ਉਸ ਨੂੰ ਸਿਮਰੋ. ਫਿਰ ਉਹੋ ਡਾਢਾ ਜਮ ਸੇਵਾ ਕਰਨਹਾਰ ਹੋ ਜਾਏਗਾ। ਦੂਜੇ ਸ਼ਲੋਕ ਵਿਚ ਹਉਮੈ ਦੀ ਨਵਿਰਤੀ ਨਾਮ ਨਾਲ ਦੱਸੀ ਹੈ ਤੇ ਪਉੜੀ ਵਿਚ ਨਾਮ ਦਾਤੇ ਸਤਿਗੁਰੂ ਦੀ ਮਹਿਮਾ ਹੈ।

**ਨਿਰੁਕ੍ਤ**—ਜੰਦਾਰੁ—ਡਾਢਾ ਕਰੜਾ। ਦੰਡ ਦੇਣ ਵਾਲਾ। ਜੰਦਰ ਮਾਰਨ ਵਾਲਾ।

[ਅ. ਜੰਦਲ=ਵੱਡਾ ਪੱਥਰ। ਇਸ ਤੋਂ ਜੰਦਾਲ=ਪੱਥਰ ਸਿਰ ਵਿਚ ਮਾਰਨ ਵਾਲਾ]। ਵਿਸ਼ੇਸ਼ ਲਈ ਦੇਖੋ ਪਹਿਲੀ ਸੰਖ੍ਯਾ ਪੋਥੀ ਦਾ ਪੰਨਾ ੩੧੦।

ਫਰੂ—[ਅ:. ਫ਼ੁਰੂਅ=ਸ਼ਾਖਾਂ. ਟਹਿਣੀਆਂ] ਸਿਰਕਰਦਾ. ਭਾਵ ਰਾਖਾ। ਭਾਵ ਵਿਚ ਅਰਥ ਗਯਾਨ ਵਾਨ ਦੇ ਬੀ ਹੈ। (ਅ) [ਪੰ:. ਫੜੂ] ਫੜਨ ਵਾਲਾ. ਰੋਕਣ ਵਾਲਾ।

ਮਧੁਸੂਦਨ—ਅੰਮ੍ਰਿਤ ਦਾ ਪਿਆਰਾ। ਭਾਵ ਵਾਹਿਗੁਰੂ. ਅਕਾਲ ਪੁਰਖ। ਵਿਸ਼ੇਸ਼ ਲਈ ਦੇਖੋ ਪੰਨਾ ੧੯੯੧।

## [ਪਉੜੀ ਅੱਠਵੀਂ]

**ਮੂਲ**

ਸਲੋਕੁ ਮ: ੩ ॥ ਭਗਤਿ ਕਰਹਿ ਮਰਿਜੀਵੜੇ ਗੁਰਮੁਖਿਭਗਤਿ ਸਦਾ

**ਅਰਥ**

(ਜੋ ਵਾਹਿਗੁਰੂ ਦੀ) ਭਗਤੀ ਮਰਜੀਵੜੇ ਕਰਦੇ ਹਨ (ਉਨ੍ਹਾਂ) ਗੁਰਮੁਖਾਂ ਦੀ ਭਗਤੀ ਸਦਾ ਹੁੰਦੀ ਹੈ। ਉਹਨਾਂ ਨੂੰ ਧੁਰੋਂ

ਹੋਇ ।। ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ ।। ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ ।। ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ ।।੧।।

(ਮਾਲਕ ਨੇ) ਭਗਤੀ ਦਾ ਖ਼ਜ਼ਾਨਾ ਬਖ਼ਸ਼ਿਆ (ਹੁੰਦਾ) ਹੈ. (ਉਸ ਨੂੰ) ਕੋਈ ਮੇਟ ਨਹੀਂ ਸਕਦਾ। ਉਨ੍ਹਾਂ ਨੇ (ਆਪਣੇ) ਮਨ ਵਿਚੋਂ ਉਹ ਇਕੋ ਸੱਚਾ (ਵਾਹਿਗੁਰੂ) ਗੁਣਾਂ ਦਾ ਖ਼ਜ਼ਾਨਾ ਪਾ ਲਿਆ ਹੁੰਦਾ ਹੈ। ਹੇ ਨਾਨਕ ! (ਐਸੇ) ਗੁਰਮੁਖ (ਵਾਹਿਗੁਰੂ-ਨਾਲ) ਮਿਲੇ ਰਹਿੰਦੇ ਹਨ, (ਉਨ੍ਹਾਂ ਦਾ) ਫੇਰ ਕਦੇ ਵਿਛੋੜਾ ਨਹੀਂ ਹੁੰਦਾ ।। ੧ ।।

ਮ: ੩ ।। ਸਤਿਗੁਰ ਕੀ ਸੇਵ ਨ ਕੀਨੀਆ ਕਿਆ ਓਹੁ ਕਰੇ ਵੀਚਾਰੁ ।। ਸਬਦੈ ਸਾਰ ਨ ਜਾਣਈ ਬਿਖੁ ਭੂਲਾ ਗਾਵਾਰੁ ।। ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੈ ਭਾਇ ਪਿਆਰੁ ।। ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ ਖੁਆਰੁ ।। ਨਾਨਕ ਕਿਸਨੋ ਆਖੀਐ ਜਾ ਆਪੇ ਬਖਸਣਹਾਰ ।। ੨ ।।

[ਜਾਪਦਾ ਹੈ ਕਿਸੇ ਨੇ ਗੁਰੂ ਸਾਹਿਬ ਨਾਲ ਕਿਸੇ ਦੀ ਗੱਲ ਕੀਤੀ ਹੈ. ਉਸ ਵਲ ਇਸ਼ਾਰਾ ਕਰਕੇ ਫ਼ੁਰਮਾਉਂਦੇ ਹਨ] ਉਸ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਓਹ ਵੀਚਾਰ ਕੀਹ ਕਰੇਗਾ। ਉਹ ਸ਼ਬਦ ਦੀ (ਠੀਕ) ਪਛਾਣ ਨਹੀਂ ਜਾਣਦਾ. (ਉਹ) ਤਾਂ (ਮਾਇਆ) ਜ਼ਹਿਰ ਦਾ ਭੁੱਲਾ ਹੋਇਆ ਗੰਵਾਰ (=ਮੂਰਖ) ਹੈ। ਸੋ (ਉਹ) ਅੰਨ੍ਹਾ (ਅਰਥਾਤ) ਅਗਿਆਨੀ ਹੈ. ਕਰਮ (ਬੀ) ਬਥੇਰੇ ਕਰਦਾ ਹੈ. (ਪਰ ਸਭ ਬ੍ਰਿਥਾ ਹੈ. ਕਿਉਂਕਿ ਉਸ ਦਾ) ਪਿਆਰ ਦੁਐਤ ਭਾਵਨਾ ਵਿਚ ਹੈ। (ਉਸ ਵਾਂਙੂ ਹੋਰ ਜਿਹੜੇ ਕੋਈ ਗਯਾਨ ਤੇ ਸ਼ਬਦ ਦੀ ਸੋਝੀ ਤੇ ਅਸਲੀ ਗੁਣਾਂ ਦੇ) ਨਾ ਹੁੰਦਿਆਂ ਆਪ ਨੂੰ (ਗੁਣਵਾਨ) ਸਦਾਉਂਦੇ ਹਨ ਉਨ੍ਹਾਂ ਨੂੰ ਜਮ ਮਾਰਕੇ ਖ਼ੁਆਰ ਕਰਦਾ ਹੈ। ਹੇ ਨਾਨਕ ! (ਇਨ੍ਹਾਂ ਤੇ ਮੇਹਰ ਹੋਣ ਲਈ) ਕਿਸਨੂੰ ਕਹੀਏ ਜਦ ਕਿ (ਓਹ ਪ੍ਰਭੂ) ਆਪ ਹੀ ਬਖ਼ਸ਼ਣਹਾਰ ਹੈ ।।੨।।

ਪਉੜੀ ।। ਤੂ ਕਰਤਾ ਸਭੁ ਕਿਛੁ ਜਾਣਦਾ ਸਭਿ ਜੀਅ ਤੁਮਾਰੇ ।। ਜਿਸੁ ਤੂ ਭਾਵੈ ਤਿਸੁ ਤੂ ਮੇਲਿ ਲੈਹਿ ਕਿਆ ਜੰਤ ਵੀਚਾਰੇ ।। ਤੂ ਕਰਣ ਕਾਰਣ ਸਮਰਥੁ ਹੈ ਸਚੁ ਸਿਰਜਣਹਾਰੇ ।। ਜਿਸੁ ਤੂ ਮੇਲਹਿ ਪਿਆਰਿਆ ਸੋ ਤੁਧੁ ਮਿਲੈ ਗੁਰਮੁਖਿ ਵੀਚਾਰੇ ।। ਹਉ ਬਲਿਹਾਰੀ ਸਤਿਗੁਰ ਆਪਣੇ ਜਿਨਿ ਮੇਰਾ ਹਰਿ ਅਲਖੁ ਲਖਾਰੇ ।। ੮ ।।

ਹੇ ਕਰਤਾਰ ! ਸਾਰੇ ਜੀਵ (ਤੇਰੇ ਬਣਾਏ ਹੋਏ) ਤੇਰੇ ਹਨ, ਤੂੰ (ਇਨ੍ਹਾਂ ਬਾਬਤ) ਸਭ ਕੁਝ ਜਾਣਦਾ ਹੈਂ। ਜਿਸ ਨੂੰ ਤੂੰ ਚਾਹੇਂ ਉਸ ਨੂੰ ਤੂੰ ਮੇਲ ਲੈਂਦਾ ਹੈਂ. (ਏਹ) ਗ਼ਰੀਬ ਜੀਵ ਕੀਹ ਹਨ (ਜੋ ਆਪੂੰ ਆਪਣੇ ਤਾਣ ਮਿਲ ਪੈਣ)। ਹੇ ਸੱਚੇ ਸਿਰਜਣਹਾਰ ! (ਜੇ ਕਹੀਏ ਕਾਰਣ, ਤਾਂ) ਤੂੰ ਕਾਰਣਾਂ ਦੇ ਕਰਨ ਨੂੰ ਬੀ ਸਮਰੱਥ ਹੈਂ। (ਸੋ) ਹੇ ਪਿਆਰੇ ! ਗੁਰਮੁਖ ਤਾਂ ਇਹੋ ਵੀਚਾਰਦਾ ਹੈ (ਕਿ) ਜਿਸ ਨੂੰ ਤੂੰ ਮੇਲ ਲਵੇਂ ਉਹੋ ਤੈਨੂੰ ਮਿਲਦਾ ਹੈ। ਮੈਂ ਆਪਣੇ ਸਤਿਗੁਰ ਤੋਂ ਸਦਕੇ ਹਾਂ ਜਿਸ ਨੇ (ਮੈਨੂੰ) ਮੇਰਾ ਨਾ ਲਖਿਆ ਜਾਣਾ ਵਾਲਾ ਹਰੀ ਲਖਾ ਦਿੱਤਾ ਹੈ ।। ੮ ।।

**ਵਯਾਖਯਾ**—ਪਉੜੀ ਵਿਚ ਜਗਤ ਜੀਵਾਂ ਲਈ ਅਰਦਾਸ ਹੈ ਕਿ ਇਨ੍ਹਾਂ ਨੂੰ ਮੇਲ ਲੈ. ਅਪਣੇ ਕੀਤੇ ਤੇ ਬੇਚਾਰਾ ਜਾਣਕੇ ਬਖ਼ਸ਼ ਲੈ. ਇਨ੍ਹਾਂ ਨੂੰ ਸੰਵਾਰਕੇ ਮਿਲਣ ਦੇ ਯੋਗ ਬਨਾਉਣ ਦੇ ਕਾਰਣ ਬੀ ਆਪ ਦੇਹ. ਕਿਉਂਕਿ ਤੂੰ ਕੇਵਲ ਕਰਤਾਰ ਨਹੀਂ ਕਾਰਣਾਂ ਦੇ ਕਰਨ ਨੂੰ ਬੀ ਸਮਰਥ ਹੈਂ। ਸੋ ਗੁਰਮੁਖ ਹਉਂ ਤੇ ਨਹੀਂ ਟਿਕਦੇ. ਓਹ ਤੇਰੀ ਮੇਹਰ ਤੇ ਟਿਕਦੇ ਹਨ ਤੇ ਇਸੇ ਭਰੋਸੇ ਹਨ ਕਿ ਜਿਸ ਨੂੰ ਤੂੰ ਚਾਹੇਂ ਮੇਲ ਲਏਂਗਾ। ਅਖੀਰ ਸਤਿਗੁਰੂ ਦਾ ਸ਼ੁਕਰੀਆ ਹੈ ਜੋ ਅਲਖ ਦੇ ਲਖਾਉਣ ਦਾ ਕਾਰਣ ਬਣਿਆ. ਜਿਨ ਨਾਮ ਦਿਤਾ. ਪ੍ਰਸਾਦ ਕੀਤਾ ਤੇ ਮੇਲ ਦਿਤਾ।

ਪਉੜੀ ਦੇ ਪਹਿਲੇ ਸ਼ਲੋਕ ਦਾ ਭਾਵ ਇਹ ਸਹੀ ਹੁੰਦਾ ਹੈ ਕਿ ਜਿਨ੍ਹਾਂ ਨੂੰ ਵਾਹਿਗੁਰੂ ਧੁਰੋਂ ਬਖ਼ਸ਼ਿਸ਼ ਦਾ ਖ਼ਜ਼ਾਨਾ ਬਖ਼ਸ਼ ਦੇਂਦਾ ਹੈ ਉਹਨਾਂ ਦਾ ਜੀਵਣ ਕਿਸ ਪ੍ਰਕਾਰ ਦਾ ਹੁੰਦਾ ਹੈ। ਓਹ ਭਗਤੀ ਕਰਦੇ ਹਨ, ਕੈਸੀ ? ਜੈਸੇ ਮਰਜੀਵੜਾ, ਜੋ ਸਮੁੰਦਰ ਵਿਚੋਂ ਮੋਤੀ ਕੱਢ ਲਿਆਉਣ ਵਾਲਾ ਜੀਉਂਦਾ ਹੈ ਪਰ ਸਵਾਸਾਂ ਤੇ ਵਸੀਕਾਰ ਪਾਕੇ ਮੁਰਦੇ ਤੁੱਲ ਹੇਠਾਂ ਜਾਕੇ ਮੋਤੀ ਲੈਕੇ ਆਉਂਦਾ ਹੈ। ਤਿਵੇਂ ਭਗਤ ਆਪਾ ਤਿਆਗ ਕੇ ਅਕਾਲ ਪੁਰਖ ਆਸਰੇ ਰਹਿਣੇ ਵਾਲਾ ਜੀਵਨ ਬਸਰ ਕਰਦੇ ਹਨ। ਓਹ ਸਦਾ ਮਿਲੇ ਰਹਿੰਦੇ ਫੇਰ ਵਿਛੁੜਦੇ ਨਹੀਂ। ਦੂਸਰੇ ਸ਼ਲੋਕ ਵਿਚ ਪਰਮਾਰਥ ਤੋਂ ਭੁੱਲੇ ਹੰਕਾਰੀ ਮਨਮੁਖਾਂ ਦਾ ਵਰਨਣ ਟਾਕਰੇ ਲਈ ਕੀਤਾ ਹੈ ਤੇ ਇਸ ਜੀਵਨ ਦਾ ਫਲ ਕਾਲ ਚਕ੍ਰ ਵਿਚ ਫ਼ਸੇ ਰਹਿਣਾ ਦੱਸਿਆ ਹੈ। ਪਰ ਅੰਤ ਵਿਚ ਵਾਹਿਗੁਰੂ ਦੀ ਬਖ਼ਸ਼ਿਸ਼ ਵੱਲ ਸੈਨਤ ਹੈ, ਇਹ ਬਖ਼ਸ਼ਿਸ਼ ਦੀ ਸੈਨਤ ਪਉੜੀ ਦੇ ਇਸ ਭਾਵ ਨਾਲ ਜਾ ਮਿਲਦੀ ਹੈ ਕਿ ਗੁਰੂ ਜੀ ਮਨਮੁਖਾਂ ਨਾਲ ਬੀ ਕੋਮਲ ਹਿਰਦਾ ਰਖਦੇ, ਉਹਨਾਂ ਦਾ ਸੁਧਾਰ ਲੋਚਦੇ ਤੇ ਉਨ੍ਹਾਂ ਲਈ ਸਾਈਂ ਅਗੇ ਅਰਦਾਸੇ ਤੇ ਸਿਫਾਰਸ਼ਾਂ ਕਰਦੇ ਹਨ।

**ਨਿਰੁਕ੍ਤ**—ਮਰਜੀਵੜੇ—[ਪੰ:, ਜੋ ਮਰਕੇ ਜੀਵੇ] ਸਮੁੰਦਰ ਵਿਚੋਂ ਟੁੱਭੀ ਮਾਰਕੇ ਜੋ ਮੋਤੀ ਕੱਢ ਲਿਆਵੇ। ਸੰਸਾਰ ਵਲੋਂ ਜੋ ਵਾਹਿਗੁਰੂ ਵਲ ਜੀਉ ਪਵੇ। ਮੋਹ ਮਾਯਾ ਜਿਤਕੇ ਹਉਂ ਤਯਾਗਕੇ ਜੋ ਆਤਮ ਜੀਵਨ ਵਿਚ ਜੀਵੇ। **ਬਿਖੁ**—[ਸੰਸ:, ਵਿਖ਼] ਜ਼ਹਿਰ। ਭਾਵ ਹੈ ਮਾਇਆ ਰੂਪੀ ਜ਼ਹਿਰ।

**ਵਿਚਾਰੇ**—[ਫ਼ਾ:, ਬੇਚਾਰਹ] ਜੋ ਕੁਛ ਨਾ ਕਰ ਸਕੇ। ਜੋ ਕੋਈ ਚਾਰਾ ਨਾ ਕਰ ਸਕੇ, ਨਿਤਾਣਾ ਗ਼ਰੀਬ। **ਵੀਚਾਰੇ**—ਵੀਚਾਰ ਕਰਦਾ ਹੈ।

**ਅਲਖੁ**—ਜੋ ਲਖਿਆ ਨਾ ਜਾ ਸਕੇ। ਜੋ ਸਮਝ ਗੋਚਰਾ ਨਾ ਹੋਵੇ। ਸਾਧਾਰਣ ਤੌਰ ਤੇ ਜੋ ਪ੍ਰਤੀਤ ਨਾ ਹੋ ਸਕੇ। **ਲਖਾਰੇ**—[ਦੇਖੋ ਉਪਰਲਾ ਪਦ] ਲਖਾ ਦਿਤਾ ਹੈ, ਅਨੁਭਵ ਦੁਆਰਾ ਜਣਾ ਦਿਤਾ ਯਾ ਪ੍ਰਤੀਤ ਕਰਾ ਦਿਤਾ ਹੈ।

## [ਪਉੜੀ ਨੌਵੀਂ]

### ਮੂਲ

ਸਲੋਕ ਮ: ੩ ।। ਰਤਨਾ ਪਾਰਖੁ ਜੋ ਹੋਵੈ ਸੁ ਰਤਨਾ ਕਰੇ ਵੀਚਾਰੁ ।। ਰਤਨਾ ਸਾਰ ਨ ਜਾਣਈ ਅਗਿਆਨੀ ਅੰਧੁ ਅੰਧਾਰੁ ।। ਰਤਨੁ ਗੁਰੂ ਕਾ ਸਬਦੁ ਹੈ ਬੂਝੈ ਬੂਝਣਹਾਰੁ ।। ਮੂਰਖ ਆਪੁ ਗਣਾਇਦੇ ਮਰਿ ਜੰਮਹਿ ਹੋਇ ਖੁਆਰੁ ।। ਨਾਨਕ ਰਤਨਾ ਸੋ ਲਹੈ ਜਿਸੁ ਗੁਰਮੁਖਿ ਲਗੈ ਪਿਆਰੁ ।। ਸਦਾ ਸਦਾ ਨਾਮੁ ਉਚਰੈ ਹਰਿ ਨਾਮੋ ਨਿਤ ਬਿਉਹਾਰੁ ।। ਕ੍ਰਿਪਾ ਕਰੇ ਜੇ ਆਪਣੀ ਤਾ ਹਰਿ ਰਖਾ ਉਰ ਧਾਰਿ ।। ੧ ।।

### ਅਰਥ

ਜੋ ਰਤਨਾਂ ਦਾ ਪਾਰਖੂ ਹੁੰਦਾ ਹੈ ਉਹੀ ਰਤਨਾਂ ਦੀ ਵੀਚਾਰ ਕਰਦਾ ਹੈ (ਪਰ ਜੋ ਰਤਨਾਂ ਦੀ ਪਰਖ ਤੋਂ) ਅਗਯਾਨੀ ਹੈ ਉਹ ਰਤਨਾਂ ਦੀ ਸਾਰ (ਪਛਾਣ) ਨਹੀਂ ਜਾਣਦਾ (ਉਸ ਨੂੰ ਤਾਂ ਰਤਨ ਪਰਖ ਵਲੋਂ) ਹਨੇਰਾ ਹੀ ਹਨੇਰਾ (ਭਾਵ ਅਗਯਾਨ) ਰਹਿੰਦਾ ਹੈ। [ਪ੍ਰਸ਼ਨ—ਰਤਨ ਤੋਂ ਕੀਹ ਭਾਵ ਹੈ? ਉੱਤਰ:—] ਗੁਰੂ ਕਾ ਸ਼ਬਦ ਰਤਨ ਹੈ (ਇਸ ਗਲ ਨੂੰ ਕੋਈ) ਸਮਝ ਵਾਲਾ ਹੀ ਸਮਝਦਾ ਹੈ। (ਪਰ ਕਈ ਨਾ ਪਰਖ ਵਾਲੇ) ਮੂਰਖ ਆਪ ਨੂੰ (ਪਰਖ ਵਾਲਾ) ਗਿਣਾਉਂਦੇ ਹਨ (ਪਰ ਓਹ) ਮਰ ਮਰਕੇ ਜੰਮਦੇ ਖ਼ੁਆਰ ਹੁੰਦੇ ਹਨ। ਹੇ ਨਾਨਕ ! ਰਤਨਾਂ (ਦੀ ਸਾਰ) ਉਹ ਲਖ ਲੈਂਦਾ ਹੈ ਜਿਸ ਨੂੰ ਗੁਰੂ ਦੁਆਰਾ (ਪ੍ਰਭੂ ਨਾਲ) ਪਿਆਰ ਪੈ ਜਾਂਦਾ ਹੈ; (ਤੇ ਜੋ) ਸਦਾ ਹੀ ਸਦਾ ਨਾਮ ਉਚਾਰਦਾ ਹੈ, ਹਰ ਨਾਮ ਨਾਲ ਹੀ ਉਸ ਦਾ ਨਿਤ ਦਾ ਵਿਹਾਰ ਰਹਿੰਦਾ ਹੈ (ਭਾਵ ਆਪ ਸਿਮਰਦਾ ਤੇ ਅੱਗੋਂ ਹੋਰਨਾਂ ਨੂੰ ਸਿਮਰਾਉਂਦਾ ਹੈ)। ਜੋ ਆਪਣੀ ਕਿਰਪਾ (ਮੇਰੇ ਤੇ) ਕਰੇ ਤਾਂ (ਮੈਂ ਬੀ) ਹਰੀ ਨੂੰ ਹਿਰਦੇ ਵਿਚ ਧਾਰਨ ਕਰੀ ਰਖਾਂ ।। ੧ ।।

ਮ: ੩ ।। ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ।। ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ ।। ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ ।। ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ ।। ੨ ।।

ਪਉੜੀ ।। ਜਿਸੁ ਅੰਤਰੁ ਹਿਰਦਾ ਸੁਧੁ ਹੈ ਤਿਸੁ ਜਨ ਕਉ ਸਭਿ ਨਮਸਕਾਰੀ ।। ਜਿਸੁ ਅੰਦਰਿ ਨਾਮੁ ਨਿਧਾਨੁ ਹੈ ਤਿਸੁ ਜਨ ਕਉ ਹਉ ਬਲਿਹਾਰੀ ।। ਜਿਸੁ ਅੰਦਰਿ ਬੁਧਿ ਬਿਬੇਕੁ ਹੈ ਹਰਿ ਨਾਮੁ ਮੁਰਾਰੀ ।। ਸੋ ਸਤਿਗੁਰੁ ਸਭਨਾ ਕਾ ਮਿਤੁ ਹੈ ਸਭ ਤਿਸਹਿ ਪਿਆਰੀ ।। ਸਭੁ ਆਤਮ ਰਾਮੁ ਪਸਾਰਿਆ ਗੁਰ ਬੁਧਿ ਬੀਚਾਰੀ ।। ੯ ।।

(ਜਿਨ੍ਹਾਂ ਨੇ) ਸਤਿਗੁਰੂ ਦੀ ਸੇਵਾ ਨਹੀਂ ਕੀਤੀ ਤੇ ਹਰੀ ਨਾਮ ਦਾ (ਉਨ੍ਹਾਂ ਨੂੰ) ਪਿਆਰ ਨਹੀਂ ਲੱਗਾ; ਤੁਸੀਂ ਉਨ੍ਹਾਂ ਨੂੰ ਜੀਉਂਦੇ ਨਾ ਸਮਝੋ, ਓਹ ਤਾਂ ਕਰਤਾਰ ਨੇ ਆਪ ਮਾਰੇ ਹੋਏ ਹਨ । [ਉਸ ਮੌਤ ਦਾ ਰੂਪ ਕੀ ਹੈ ? ਉੱਤਰ:] (ਉਨ੍ਹਾਂ ਨੂੰ) ਹਉਮੈ ਰੂਪੀ ਵਡਾ ਰੋਗ ਲੱਗਾ ਹੋਇਆ ਹੈ, (ਜਿਸ ਕਰਕੇ) ਦੁਐਤ ਭਾਵਨਾ ਵਿਚ ਕਰਮ ਕਮਾ ਰਹੇ ਹਨ । (ਹਾਂ, ਉਨ੍ਹਾਂ ਨੂੰ) ਹਰੀ ਵਿਸਰ ਰਿਹਾ ਹੈ ਤੇ ਦੁੱਖ ਪਾ ਰਹੇ ਹਨ; (ਐਉਂ) ਹੇ ਨਾਨਕ ! ਮਨਮੁਖ ਜੀਉਂਦਿਆਂ ਹੀ ਮੋਏ ਹੋਏ ਹਨ ।। ੨ ।।

ਜਿਸ ਦਾ ਅੰਦਰਲਾ ਹਿਰਦਾ ਸ਼ੁੱਧ ਹੈ ਉਸ (ਪ੍ਰਭੂ ਦੇ) ਦਾਸ ਨੂੰ ਸਾਰੇ ਮੱਥਾ ਟੇਕਦੇ ਹਨ । ਜਿਸ ਦੇ ਅੰਦਰ ਨਾਮ ਦਾ ਖ਼ਜ਼ਾਨਾ ਹੈ ਉਸ (ਹਰੀ ਦੇ) ਜਨ ਤੋਂ ਮੈਂ ਸਦਕੇ ਹਾਂ । ਜਿਸ ਦੇ ਅੰਦਰ (ਮੁਰਾਰੀ=) ਵਾਹਿਗੁਰੂ ਦਾ ਹਰੀ ਨਾਮ ਹੈ (ਤੇ ਆਤਮ ਅਨਾਤਮ ਦੀ) ਵਿਵੇਕ ਬੁਧੀ ਹੈ, ਉਹ ਸਤਿਗੁਰੂ ਸਭਨਾਂ ਦਾ ਮਿੱਤ੍ਰ ਹੈ, ਸਾਰੀ (ਸ੍ਰਿਸ਼ਟੀ ਉਸ ਨੂੰ) ਪਿਆਰੀ ਲਗਦੀ ਹੈ । (ਉਸ) ਗੁਰੂ ਦੀ ਬੁੱਧੀ ਦੁਆਰਾ ਵੀਚਾਰ ਕੀਤੀ ਤਾਂ ਸਭ (ਜਗਤ) ਆਤਮ ਰਾਮ ਹੀ ਪਸਰ ਰਿਹਾ (ਲਖ ਲਿਆ) ।। ੯ ।।

**ਵਯਾਖਯਾ**—ਪਉੜੀ ਵਿਚ ਪੂਰਣ ਪੁਰਖ ਦੀ ਤਸਵੀਰ ਖਿੱਚੀ ਹੈ ਤੇ ਦੱਸਿਆ ਹੈ ਕਿ ਪੁੰਨੀ ਕਿ ਪਾਪੀ ਸਾਰੇ ਜਗਤ ਨੂੰ ਸਤਿਗੁਰੂ ਪਿਆਰ ਕਰਦਾ ਹੈ । ਉਸ ਦੇ ਸਤਿਸੰਗ ਨਾਲ 'ਸਭ ਮਹਿ ਜੋਤਿ ਜੋਤਿ ਹੈ ਸੋਇ' ਵਾਲੀ ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ ।

ਇਸ ਪਉੜੀ ਦੇ ਭਾਵ ਨਾਲ ਸ਼ਲੋਕ ਐਉਂ ਢੁੱਕਦੇ ਹਨ ਕਿ ਦੋਹਾਂ ਵਿਚ ਮਨਮੁਖਾਂ, ਅਗਯਾਨੀਆਂ ਦੂਜੇ ਭਾਇ ਵਿਚ ਰੁਲਦਿਆਂ ਦਾ ਜ਼ਿਕਰ ਕੀਤਾ ਹੈ, ਪਉੜੀ ਵਿਚ ਫੁਰਮਾਉਂਦੇ ਹਨ ਕਿ ਇਹ ਦੇਖਕੇ ਪੂਰਨ ਪੁਰਖ ਦੇ ਅੰਦਰ ਨਫਰਤ ਤੇ ਮੋਹ ਦੋਇ ਕੰਮ ਨਹੀ ਕਰਦੇ । ਓਹਨਾਂ ਦੀ ਵਿਵੇਕ ਬੁੱਧੀ ਖੁਲ੍ਹ ਜਾਂਦੀ ਹੈ, ਓਹ ਸਭ ਵਿਚ ਆਤਮ ਰਾਮ (=ਜੋਤਿ) ਨੂੰ ਅਨੁਭਵ ਕਰਦੇ ਹਨ । ਗਯਾਨੀਆਂ ਨੂੰ ਪਿਆਰ ਕਰਦੇ ਹਨ ਉਹਨਾਂ ਦੇ ਗੁਣਾਂ ਲਈ, ਅਗਯਾਨੀਆਂ ਨੂੰ ਪਿਆਰ ਕਰਦੇ ਹਨ ਉਹਨਾਂ ਨੂੰ ਨਾਮ ਪ੍ਰੇਮੀ ਬਣਾਕੇ ਤਾਰਨ ਲਈ । ਇਸ ਕਰਕੇ ਫੁਰਮਾਯਾ:— 'ਸਭ ਤਿਸਹਿ ਪਿਆਰੀ ।।'

ਇਸੇ ਲਈ ਪਹਿਲੇ ਸ਼ਲੋਕ ਦੇ ਅੰਤ ਵਿਚ ਰਤਨਾ ਪਾਰਖੂ ਅਰਥਾਤ ਨਾਮ ਵਾਲੇ ਤੇ ਵਿਵੇਕ ਬੁੱਧੀ ਵਾਲੇ ਬਣਨ ਦੀ ਤਰਕੀਬ ਦੱਸੀ ਸੀ:—

੧. ਗੁਰੂ ਦੁਆਰਾ ਪਿਆਰ ਸਾਂਈਂ ਨਾਲ,
੨. ਸਦਾ ਸਦਾ ਨਾਮ ਦਾ ਉਚਾਰਨ,
੩. ਨਾਮ ਦਾ ਹਿਰਦੇ ਵਿਚ ਸਦੈਵੀ ਧਾਰਨ ।

**ਨਿਰੁਕ੍ਤ**—ਰਤਨਾ—[ਦੇਖੋ 'ਰਤਨਾ' ਪੰਨਾ ੧੬੭੧, ੫੨੮] ਕ਼ੀਮਤੀ ਪੱਥਰ । ਜੌਹਰ । ਖ਼ੂਬੀਆਂ, ਭਾਵ ਹੈ ਸ਼ੁਭ ਗੁਣ । **ਗਣਾਇਦੇ**—ਜਣਾਉਂਦੇ ਹਨ, ਜਤਾਉਂਦੇ ਹਨ ।

**ਬਿਉਹਾਰੁ**—ਲੈਣ ਦੇਣ, ਵਰਤੋਂ ਵਿਹਾਰ। **ਨਮਸਕਾਰੀ**—ਨਮਸਕਾਰ ਕਰਦੇ ਹਨ। ਮੱਥਾ ਟੇਕਦੇ ਹਨ। ਆਦਰ ਕਰਦੇ ਹਨ। **ਬੁਧਿ ਬਿਬੇਕੁ**—ਬਿਬੇਕ ਬੁੱਧੀ (ਦੇ 'ਬਿਬੇਕ' ਪੰਨਾ ੮੧੮, ੧੭੧੭] ਭਲੇ ਬੁਰੇ ਦੀ ਪਛਾਣ ਕਰਨ ਵਾਲੀ ਬੁੱਧੀ। **ਆਤਮ ਰਾਮੁ**—ਸਭ ਦੀ ਆਤਮਾ ਵਿਚ ਵੱਸਣ ਵਾਲਾ ਰਾਮ ਭਾਵ ਹੈ ਵਾਹਿਗੁਰੂ।

## [ਪਉੜੀ ਦਸਵੀਂ]

| ਮੂਲ | ਅਰਥ |
|---|---|
| ਸਲੋਕ ਮ: ੩ ।। ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਵਿਚਿ ਹਉਮੈ ਕਰਮ ਕਮਾਹਿ ।। ਬਿਨੁ ਸਤਿਗੁਰ ਸੇਵੇ ਠਉਰੁ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ।। ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ ਨਾਮੁ ਨ ਵਸੈ ਮਨਿਮਾਹਿ ।। ਨਾਨਕ ਬਿਨੁ ਸਤਿਗੁਰ ਸੇਵੇ ਜਮਪੁਰਿ ਬਧੇ ਮਾਰੀਅਨਿ ਮੁਹਿ ਕਾਲੈ ਉਠਿ ਜਾਹਿ ।। ੧ ।। | ਸਤਿਗੁਰੂ ਨੂੰ ਸੇਵਨ ਤੋਂ ਬਿਨਾਂ (ਜੇ) ਕਰਮ (ਕੋਈ) ਹਉਮੈ ਵਿਚ ਕਮਾਉਂਦੇ ਹੈਨ (ਓਹ) ਆਤਮਾ ਦੇ ਬੰਧਨ (ਹੀ ਸਹੇੜਦੇ ਹਨ)। ਸਤਿਗੁਰੂ ਨੂੰ ਸੇਵੇ ਤੋਂ ਬਿਨਾਂ (ਓਹ ਪ੍ਰਲੋਕ ਵਿਚ ਟਿਕਣ ਦਾ) ਟਿਕਾਣਾ ਨਹੀਂ ਪ੍ਰਾਪਤ ਕਰਨਗੇ, ਓਹ) ਮਰਦੇ ਜੰਮਦੇ ਆਉਂਦੇ ਜਾਂਦੇ ਰਹਿਣਗੇ। ਸਤਿਗੁਰੂ ਨੂੰ ਸੇਵੇ ਤੋਂ ਬਿਨਾਂ (ਉਨ੍ਹਾਂ ਦਾ ਜੋ ਬੋਲਣਾ* ਹੈ ਉਹ) ਫਿੱਕਾ ਬੋਲਣਾ ਹੈ, (ਇਉਂ ਉਨ੍ਹਾਂ ਦੇ) ਮਨ ਵਿਚ ਨਾਮ ਨਹੀਂ ਆ ਵਸਦਾ। ਹੇ ਨਾਨਕ ! ਸਤਿਗੁਰੂ ਨੂੰ ਸੇਵੇ ਤੋਂ ਬਿਨਾਂ (ਓਹ ਇਥੋਂ) ਕਾਲੇ ਮੂੰਹ ਲੈਕੇ ਉਠ ਜਾਣਗੇ (ਅਤੇ ਅਗੇ) ਜਮਪੁਰੀ ਵਿਚ ਬੱਧੇ ਹੋਏ ਮਾਰ ਖਾਣਗੇ ।। ੧ ।। |
| ਮਹਲਾ ੧ ।। ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ।। ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ।। ੨ ।। | ਐਸੀ ਰੀਤਿ ਜਿਸ ਨਾਲ ਮੈਨੂੰ (ਮੇਰਾ) ਪਿਆਰਾ ਭੁੱਲ ਜਾਵੇ (ਮੈਂ) ਸਾੜ ਦਿਆਂ। ਹੇ ਨਾਨਕ ! ਉਹੀ ਪ੍ਰੀਤ ਹੀ ਭਲੀ ਹੈ ਜਿਸ ਨਾਲ ਕਿ ਮਾਲਕ (ਵਾਹਿਗੁਰੂ) ਨਾਲ ਪਤਿ ਰਹਿ ਆਉਂਦੀ ਹੈ ।। ੨ ।। |
| ਪਉੜੀ ।। ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ।। ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ।। ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ।। ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭੁ ਭੁਖ ਗਵਾਈਐ ।। ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ ।। ੧੦ ।। | ਇਕੋ ਹਰੀ ਦਾਤੇ ਨੂੰ ਹੀ ਸੇਵਨਾ ਚਾਹੀਦਾ ਹੈ, (ਉਸੇ) ਇਕੋ ਹਰੀ ਦਾਤੇ ਨੂੰ ਧਿਆਨ ਵਿਚ ਰਖਣਾ (ਭਾਵ ਅਰਾਧਣਾ) ਚਾਹੀਦਾ ਹੈ, (ਉਸੇ) ਇਕੋ ਹਰੀ ਦਾਤੇ ਤੋਂ ਮੰਗੀਏ ਤਾਂ ਮਨ ਚਾਹੀ (ਮੁਰਾਦ) ਪਾ ਲਈਦੀ ਹੈ। ਜੇ (ਉਸ ਨੂੰ ਛੱਡਕੇ) ਹੋਰਥੋਂ (ਕੁਛ) ਮੰਗੀਏ ਤਦ ਸ਼ਰਮ ਨਾਲ ਮਰ (ਹੀ) ਜਾਈਦਾ ਹੈ। ਜਿਸ ਨੇ (ਉਸ ਇਕ ਹਰੀ ਨੂੰ) ਸੇਵਿਆ ਹੈ ਉਸ ਨੇ ਫਲ ਪਾ ਲਿਆ ਹੈ, ਉਸ ਪੁਰਖ ਦੀ ਸਾਰੀ ਭੁੱਖ ਗੁਆ (ਦੂਰ) ਹੋ ਜਾਂਦੀ ਹੈ। (ਸੋ) ਨਾਨਕ ਉਨ੍ਹਾਂ ਤੋਂ ਸਦਕੇ ਹੈ ਜਿਨ੍ਹਾਂ ਨੇ ਨਿਤਾਪ੍ਰਤੀ ਹਿਰਦੇ ਵਿਚ ਹਰੀ ਨਾਮ ਨੂੰ ਧਿਆਇਆ ਹੈ ।। ੧੦ ।। |

* ਕਥਾ ਵਾਰਤਾ ਆਦਿ ਕਰਨਾ, ਉਪਦੇਸ਼ਣਾ ਤੇ ਹੋਰ ਬਚਨ ਕਰਨੇ।

**ਵਯਾਖਯਾ**—ਪਉੜੀ ਵਿਚ ਇਕੋ ਵਾਹਿਗੁਰੂ ਦੇ ਸਿਮਰਨ ਦੀ ਹਿਦਾਯਤ ਕੀਤੀ ਹੈ ਤੇ ਉਸ ਦੇ ਸ਼ੁਭ ਫਲ ਦੱਸੇ ਹਨ। ਹਰੀ ਨੂੰ ਛਡਕੇ ਦੂਜੇ ਤੋਂ ਮੰਗਣ ਦੀ ਮਨਾਹੀ ਕੀਤੀ ਹੈ. ਦੂਜੇ ਨੂੰ ਅਰਾਧਣ ਦੀ ਮਨਾਹੀ ਵਿੱਚੇ ਹੀ ਆ ਗਈ. ਇਸ ਦੂਜੇ ਤੋ ਮੰਗਣ ਦਾ ਮਾੜਾ ਫਲ ਭੀ ਦੱਸਿਆ।

ਦੂਜਾ ਸ਼ਲੋਕ ਪਹਿਲੀ ਪਾਤਸ਼ਾਹੀ ਦਾ ਹੈ. ਉਸ ਵਿਚ ਬੀ ਪਿਆਰੇ ਪ੍ਰਭੂ ਦੀ ਅਰਾਧਣਾ ਹੈ। ਜਾਪਦਾ ਹੈ ਕਿਸੇ ਨੇ ਨਾਮ ਜਪਣ ਦੀ ਕੋਈ ਤਰਕੀਬ ਯਾ ਜੁਗਤਿ ਗੁਰੂ ਜੀ ਅਗੇ ਕਹੀ ਹੈ ਜੋ ਸਾਧਨ ਮਾਤ੍ਰ ਹੈ. ਜਿਸ ਵਿਚ ਵਾਹਿਗੁਰੂ ਦੀ ਪ੍ਰੀਤੀ ਨਾਮ ਦਾ ਧ੍ਰਵਾ ਨਹੀਂ; ਤਦ ਆਪ ਨੇ ਉਸ ਜੁਗਤਿ ਯਾ ਤਰਕੀਬ ਨੂੰ ਨਾ-ਮਨਜ਼ੂਰ ਕੀਤਾ ਹੈ। ਆਖਦੇ ਹਨ ਜੋ ਮੈਂ ਨਾਮ 'ਪ੍ਰੀਤ'. 'ਪ੍ਰੀਤੀ ਜਨਕ' ਪ੍ਰੀਤ ਵਿਚ ਪ੍ਰਪੱਕਤਾ ਦੇਣ ਵਾਲਾ ਕਿਹਾ ਹੈ ਤਾਂ ਨਾਮ ਉਚਾਰਨ ਮਾਤ੍ਰ ਨਹੀਂ। ਇਹ ਉਚਾਰਣ ਪ੍ਰੀਤਿ ਹੈ. ਪ੍ਰੇਮ ਹੈ। ਇਸ ਨਾਲ ਸਾਈਂ ਦੇ ਦਰ ਪਤਿ ਰਹਿੰਦੀ ਹੈ। ਪ੍ਰੇਮਹੀਣ ਜੁਗਤਾਂ ਤੋਂ. ਨਾਮ ਨੂੰ. ਜੋ ਪ੍ਰੇਮ ਮਯ ਹੈ. ਪ੍ਰੇਮ ਰੂਪ ਹੈ. ਵਿਸ਼ੇਸ਼ਤਾ ਦਿੱਤੀ ਹੈ। ਪਉੜੀ ਨਾਲ ਐਉਂ ਢੁੱਕਿਆ ਕਿ ਪਰਮੇਸ਼ੁਰ ਧਿਆਉਣਾ ਪ੍ਰੇਮ ਸੰਯੁਕਤ ਲੋੜੀਏ। ਪਹਿਲੇ ਸ਼ਲੋਕ ਵਿਚ ਦੱਸਿਆ. ਕਿ ਸਤਿਗੁਰੂ ਦੇ ਸਤਿਸੰਗ ਨਾਲ ਨਾਮ ਜਪਣਾ ਚਾਹੀਏ। ਜਿਸ ਦੀ ਮੁਰਾਦ ਇਹ ਹੈ ਕਿ ਨਾਮ ਦੀ ਇਹ ਅਰਾਧਣਾ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ।

**ਨਿਰੁਕ੍ਤ**— ਠਉਰੁ—ਟਿਕਾਣਾ। ਵਾਹਿਗੁਰੂ ਦੇ ਦਰ ਸੁਹਣਾ ਥਾਉਂ।

ਜਾਲਉ—ਮੈਂ ਸਾੜ ਦਿਆਂ। ਮਨ ਚਿੰਦਿਆ—ਮਨ ਵਿਚ ਦਾ ਚਾਹਿਆ। ਮਨ ਦੀ ਮੁਰਾਦ। ਅਨਦਿਨੁ—ਹਰ ਦਿਨ। ਨਿੱਤ। ਸਦਾ।

### [ਪਉੜੀ ਗਯਾਰਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ ਆਪੇ ਲਇਅਨੁ ਜਨ ਲਾਇ ।। ਪਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰੀ ਛਤੁ ਸਚਾ ਹਰਿ ਬਣਾਇ ।। ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ।। ਰਾਜੇ ਓਇ ਨਾ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ।। ਨਾਨਕ ਵਿਣੁ ਨਾਵੈ ਨੱਕੀ ਵੱਢੀ ਫਿਰਹਿ ਸੋਭਾ ਮੂਲਿ ਨ ਪਾਹਿ ।। ੧ ।। | ਮੇਰਾ ਪਿਆਰਾ (ਪ੍ਰਭੂ) ਭਗਤ ਜਨਾਂ ਤੇ ਆਪ ਹੀ ਕ੍ਰਿਪਾਲੂ ਹੋਇਆ ਹੈ. ਆਪੇ (ਉਸ ਨੇ) ਦਾਸ (ਨਾਮ ਵਿਚ) ਲਾ ਲਏ ਹਨ। ਹਰੀ ਨੇ (ਆਪ ਹੀ) ਭਗਤ ਜਨਾਂ ਦੇ ਸਿਰ ਤੇ (ਭਗਤੀ ਦਾ) ਸੱਚਾ ਛਤਰ ਬਣਾ ਕੇ (ਉਨ੍ਹਾਂ ਨੂੰ ਸੱਚੀ) ਪਾਤਸ਼ਾਹੀ ਦਿੱਤੀ ਹੈ। (ਐਸੇ ਭਗਤ) ਸਤਿਗੁਰੂ ਦੀ ਸੇਵਾ ਕਰਕੇ (ਸੇਵਕ) ਮੈਲ ਰਹਿਤ ਤੇ ਸਦਾ ਲਈ ਸੁਖੀ ਹੋ ਗਏ ਹਨ। ਓਹ ਰਾਜੇ ਨਹੀਂ ਕਹੀਦੇ ਜੋ ਆਪੋ ਵਿਚ ਲੜ ਮਰਦੇ ਤੇ ਮੁੜ ਜੂਨਾਂ ਵਿਚ ਪੈਂਦੇ ਹਨ। ਹੇ ਨਾਨਕ ! (ਓਹ) ਨਾਮ ਵਿਹੂਣੇ ਨੱਕ ਵੱਢੇ (ਹੋਏ) ਫਿਰਦੇ ਪਏ ਹਨ. ਕਦੇ ਭੀ ਸ਼ੋਭਾ ਨਹੀਂ ਪਾਉਂਦੇ ।। ੧ ।। |
| ਮ: ੩ ।। ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ ।। ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ. | (ਗੱਲਾਂ) ਸੁਣਕੇ ਸਿੱਖ ਲਿਆਂ (ਨਾਮ ਦਾ) ਰਸ ਨਹੀਂ ਪਾਉਂਦਾ ਜਦ ਤਕ ਕਿ ਗੁਰੂ ਦੁਆਰਾ ਨਾਮ ਵਿਚ ਲੱਗ ਨਾ ਪਵੇ। ਸਤਿਗੁਰੂ ਸੇਵਨ ਨਾਲ ਨਾਮ ਮਨ ਵਿਚ ਵਸ ਜਾਂਦਾ ਹੈ (ਤੇ ਮਨ) ਵਿਚੋਂ ਭਰਮ ਤੇ ਭੈ ਦੂਰ ਚਲਾ ਜਾਂਦਾ ਹੈ। |

ਭ੍ਰਮੁ ਭਉ ਭਾਗੈ ।। ਜੇਹਾ ਸਤਿਗੁਰ ਨੋ ਜਾਣੈ ਤੇਹੋ ਹੋਵੈ ਤਾ ਸਚਿ ਨਾਮਿ ਲਿਵ ਲਾਗੈ ।। ਨਾਨਕ ਨਾਮਿ ਮਿਲੈ ਵਡਿਆਈ ਹਰਿ ਦਰਿ ਸੋਹਨਿ ਆਗੈ ।। ੨ ।।

ਪਉੜੀ ।। ਗੁਰ ਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ ।। ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ ।। ਗੁਰ ਸਿਖਾਂ ਕੇ ਮੁਖ ਉਜਲੇ ਹਰਿ ਦਰਗਹ ਭਾਵਹਿ ।। ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ।। ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ।।੧੧।।

ਜੇਹੋ ਜੇਹਾ (ਕੋਈ ਸੇਵਕ) ਸਤਿਗੁਰੂ ਨੂੰ ਜਾਣਦਾ ਹੈ (ਜਦ ਆਪ ਮਨ ਕਰਕੇ) ਓਹੋ ਜੇਹਾ ਹੋ ਜਾਂਦਾ ਹੈ ਤਦ ਸੱਚੇ ਨਾਮ ਵਿਚ ਲਿਵ ਲੱਗ ਜਾਂਦੀ ਹੈ । ਹੇ ਨਾਨਕ ! ਨਾਮ ਦੁਆਰਾ ਵਡਿਆਈ ਮਿਲਦੀ ਹੈ, (ਇਸ ਵਡਿਆਈ ਵਾਲੇ ਹੀ) ਅੱਗੇ ਹਰੀ ਦੇ ਦਰ ਜਾਕੇ ਸ਼ੋਭਾ ਪਾਉਂਦੇ ਹਨ ।। ੨ ।।

ਜਿਨ੍ਹਾਂ ਗੁਰ ਸਿਖਾਂ ਦੇ ਮਨ ਵਿਚ ਹਰੀ ਦੀ ਪ੍ਰੀਤਿ ਹੁੰਦੀ ਹੈ ਉਹ (ਸਤਿਗੁਰੂ ਨੂੰ) ਪੂਜਣ ਲਈ ਆਉਂਦੇ ਹਨ। (ਉਹ) ਪ੍ਰੇਮ ਨਾਲ ਹਰੀ ਨਾਮ ਖਰੀਦ ਕਰਦੇ ਹਨ, (ਅੰਤ) ਲਾਹਾ (=ਨਫ਼ਾ) ਬੀ ਹਰੀ ਨਾਮ (ਹੀ) ਲੈ ਜਾਂਦੇ ਹਨ । (ਐਸੇ) ਗੁਰ ਸਿਖਾਂ ਦੇ ਮੂੰਹ ਉਜਲੇ ਹੁੰਦੇ ਹਨ (ਤੇ ਓਹ) ਹਰੀ ਦੀ ਦਰਗਾਹ ਵਿਚ (ਬੀ) ਪਿਆਰੇ ਲਗਦੇ ਹਨ (ਭਾਵ ਉਥੇ ਪਰਵਾਣ ਹੁੰਦੇ ਹਨ)। ਗੁਰੂ ਸਤਿਗੁਰੂ (ਆਪ) ਹਰੀ ਨਾਮ ਦਾ ਬੋਹਲ ਹੈ, ਵਡੇ ਭਾਗਾਂ ਵਾਲੇ ਸਿਖ ਹੀ ਆਕੇ (ਉਸ ਨਾਲ ਨਾਮ ਦੀ) ਗੁਣ ਸਾਂਝ ਪਾਉਂਦੇ ਹਨ । ਉਨ੍ਹਾਂ ਗੁਰ ਸਿਖਾਂ ਤੋਂ ਮੈਂ ਸਦਕੇ ਹਾਂ ਜੋ ਬਹਿੰਦਿਆਂ ਉਠਦਿਆਂ ਹਰੀ ਨਾਮ ਧਿਆਉਂਦੇ ਹਨ ।। ੧੧ ।।

**ਵਯਾਖਯਾ**—ਪਉੜੀ ਵਿਚ ਹਰੀ ਨਾਮ ਦੇ ਉਪਾਸ਼ਕ ਮੁੱਖ ਉੱਜਲੇ ਸਿਖਾਂ ਦਾ ਰੂਪ ਬੱਧਾ ਹੈ । ਪਹਿਲੇ ਸ਼ਲੋਕ ਵਿਚ ਪੂਰੇ ਸਤਿਗੁਰੂ ਦਾ ਰੂਪ ਦਿਖਾਲਿਆ ਹੈ, ਜਿਸ ਤੋਂ ਸਿਖਾਂ ਨੇ ਰਸ ਤੇ ਲਾਹਾ ਹਰਿ ਨਾਮ ਦਾ ਲੈਣਾ ਹੈ । ਓਹਨਾਂ ਨੂੰ ਜਗਤ ਵਿਚ 'ਸਚੇ ਪਾਤਸ਼ਾਹ' ਦੱਸਿਆ ਹੈ ਜੋ ਜਗਤ ਦਾ ਭਲਾ ਹੀ ਭਲਾ ਕਰਦੇ ਹਨ ।

ਦੂਸਰੇ ਸ਼ਲੋਕ ਵਿਚ ਦੱਸਿਆ ਹੈ ਕਿ ਸਤਿਗੁਰੂ ਤੋਂ ਨਾਮ ਲੈ ਕੇ ਉਸੇ ਵਿਚ ਲਗ ਪਓ । ਇਹ ਲਗਨ ਵੀ ਸੇਵਾ ਨਾਲ ਮਿਲਦੀ ਹੈ । ਕਿਉਂਕਿ ਉਸ ਦੇ ਸਤਿਸੰਗ ਵਿਚ ਨਾਮ ਨੇ ਦ੍ਰਿੜ ਹੋਣਾ ਤੇ ਭਰਮ ਭਉ ਨੇ ਕਟੀਣਾ ਹੈ । ਨਾਮ ਮਨ ਵਿਚ ਵੱਸਣ ਤੇ ਲਿਵ ਲਗਣ ਦੇ ਲਈ ਫੁਰਮਾਉਂਦੇ ਹਨ ਕਿ ਜੀਕੂੰ ਜਗਜਾਸੂ ਸਤਿਗੁਰੂ ਨੂੰ ਹਉ ਰਹਿਤ, ਸਾਈਂ ਵਿਚ ਲਿਵਧਾਰੀ, ਭਗਤੀ ਭਾਵ ਦੀ ਰਜ਼ਾ, ਗੱਲ ਕੀ ਸਰਬ ਗੁਣ ਸੰਪੰਨ ਸਮਝਕੇ ਉਸ ਦੀ ਸ਼ਰਨ ਆਇਆ ਸੀ, ਉਸੇ ਗੁਰੂ ਵਰਗਾ ਸਰਬ ਗੁਣੀ ਸੰਪੰਨ ਹੋ ਜਾਏਗਾ, ਪਰ ਤਾਂ ਜੇ ਸਚ ਨਾਮ ਵਿਚ ਲਿਵ ਲਗ ਜਾਏ । ਐਉਂ ਬੀ ਕਰਦੇ ਹਨ ਕਿ ਸਤਿਗੁਰੂ ਨੂੰ ਜੈਸਾ ਦੇਖਕੇ ਮਗਰ ਲੱਗਾ ਹੈ, ਜੇ ਆਪ ਉਹੋ ਜੇਹਾ ਹੋ ਜਾਏ, ਤਾਂ ਸੱਚੇ ਨਾਮ ਵਿਚ ਲਿਵ ਲਗਦੀ ਹੈ ।

**ਨਿਰੁਕ੍ਤ**—ਤੁਠਾ—ਪਸੀਜਿਆ, ਕ੍ਰਿਪਾਲੂ ਹੋਇਆ ।

ਛਤੁ—ਛਤਰ । ਵਣੰਜਹਿ—ਵਣਜਦੇ ਹਨ, ਖਰੀਦਦੇ ਹਨ ।

ਲਾਹਾ—ਨਫਾ । ਖੱਟੀ । ਬੋਹਲੁ—ਤੂੜੀ ਤੋਂ ਸਾਫ਼ ਕਰਕੇ ਜਦ ਦਾਣਿਆਂ ਦਾ ਵੱਡਾ ਢੇਰ ਕੱਠਾ ਕਰਕੇ ਲਾਉਂਦੇ ਹਨ ਉਸ ਨੂੰ ਬੋਹਲੁ ਆਖਦੇ ਹਨ ।

ਸਾਂਝ—ਭਾਈਵਾਲੀ, ਹਿੱਸੇਦਾਰੀ ।

## [ਪਉੜੀ ਬਾਰ੍ਹਵੀਂ]

**ਮੂਲ**

ਸਲੋਕ ਮ: ੩ ।। ਨਾਨਕ ਨਾਮੁ ਨਿਧਾਨੁ ਹੈ ਗੁਰਮੁਖਿ ਪਾਇਆ ਜਾਇ ।। ਮਨਮੁਖ ਘਰਿ ਹੋਦੀ ਵਥੁ ਨ ਜਾਣਨੀ ਅੰਧੇ ਭਉਕਿ ਮੁਏ ਬਿਲਲਾਇ ।। ੧ ।।

ਮ: ੩ ।। ਕੰਚਨ ਕਾਇਆ ਨਿਰਮਲੀ ਜੋ ਸਚਿ ਨਾਮਿ ਸਚਿ ਲਾਗੀ ।। ਨਿਰਮਲ ਜੋਤਿ ਨਿਰੰਜਨੁ ਪਾਇਆ ਗੁਰਮੁਖਿ ਭ੍ਰਮੁ ਭਉ ਭਾਗੀ ।। ਨਾਨਕ ਗੁਰਮੁਖਿ ਸਦਾ ਸੁਖੁ ਪਾਵਹਿ ਅਨਦਿਨੁ ਹਰਿ ਬੈਰਾਗੀ ।। ੨ ।।

ਪਉੜੀ ।। ਸੇ ਗੁਰਸਿਖ ਧਨੁ ਧੰਨੁ ਹੈ ਜਿਨੀ ਗੁਰ ਉਪਦੇਸੁ ਸੁਣਿਆ ਹਰਿ ਕੰਨੀ ।। ਗੁਰ ਸਤਿਗੁਰਿ ਨਾਮੁ ਦ੍ਰਿੜਾਇਆ ਤਿਨਿ ਹਉਮੈ ਦੁਬਿਧਾ ਭੰਨੀ ।। ਬਿਨੁ ਹਰਿ ਨਾਵੈ ਕੋ ਮਿਤ੍ਰੁ ਨਾਹੀ ਵੀਚਾਰਿ ਡਿਠਾ ਹਰਿ ਜੰਨੀ ।। ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ ਗਲ ਮੰਨੀ ।। ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ ।। ੧੨ ।।

**ਅਰਥ**

ਹੇ ਨਾਨਕ ! ਨਾਮ ਖਜ਼ਾਨਾ ਹੈ ਜੋ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ, (ਪਰ) ਮਨਮੁਖ ਅੰਧੇ ਹਨ (ਓਹ) ਘਰ ਹੁੰਦੀ ਵਸਤੁ ਨੂੰ ਨਹੀਂ ਪਛਾਣਦੇ (ਓਹ ਕੁੱਤੇ ਵਾਂਙੂ) ਭਉਂਕਦੇ ਤੇ ਵਿਲਪਦੇ (ਹੀ) ਮਰ ਰਹਿੰਦੇ ਹਨ ।। ੧ ।।

(ਉਹ) ਕਾਂਇਆਂ ਸੋਨੇ ਵਰਗੀ ਸ਼ੁੱਧ ਹੈ ਜੋ ਸਚੇ ਨਾਮ ਦੁਆਰਾ ਸੱਚ (ਸਤਯ ਸਰੂਪ ਪ੍ਰਭੂ) ਵਿਚ ਲੱਗੀ ਹੋਈ ਹੈ। ਗੁਰੂ ਦੁਆਰਾ (ਉਸ ਦੇ ਅੰਦਰੋਂ) ਭਰਮ ਤੇ ਭਉ ਦੂਰ ਹੋ ਗਿਆ ਹੈ (ਕਿਉਂਕਿ ਉਸ ਨੇ) ਨਿਰਮਲ ਜੋਤ ਵਾਲਾ ਮਾਇਆ ਰਹਿਤ (ਹਰੀ) ਪਾ ਲਿਆ ਹੈ । ਹੇ ਨਾਨਕ ! ਓਹ ਗੁਰਮੁਖ ਸਦੈਵੀ ਸੁਖ ਪਾਉਂਦੇ ਹਨ, (ਜੋ) ਨਿਤ ਹਰੀ ਦੇ (ਹੀ) ਵੈਰਾਗ ਵਿਚ ਰਹਿੰਦੇ ਹਨ। (ਭਾਵ ਜੋ ਹਰੀ ਦੇ ਪ੍ਰੇਮ ਵਿਚ ਤੇ ਸੰਸਾਰ ਤੋਂ ਉਪਰਾਮ ਰਹਿੰਦੇ ਹਨ) ।। ੨ ।।

ਓਹ ਗੁਰੂ ਕੇ ਸਿਖ-ਧੰਨਤਾ ਯੋਗ ਹਨ ਜਿਨ੍ਹਾਂ ਨੇ ਗੁਰੂ ਤੋਂ ਹਰੀ ਦਾ ਉਪਦੇਸ਼ ਕੰਨਾਂ ਨਾਲ (ਆਪ) ਸੁਣਿਆ ਹੈ। ਗੁਰੂ ਸਤਿਗੁਰੂ ਨੇ (ਉਹਨਾਂ ਨੂੰ) ਨਾਮ ਦ੍ਰਿੜ ਕਰਾ ਦਿੱਤਾ ਹੈ ਤੇ ਉਹਨਾਂ ਦੀ ਹਉਮੈ ਤੇ ਦੁਬਿਧਾ (ਭੰਨ ਦਿਤੀ=) ਦੂਰ ਕਰ ਦਿਤੀ ਹੈ । ਹਰੀ ਦੇ ਦਾਸਾਂ ਨੇ ਵਿਚਾਰਕੇ ਵੇਖ ਲਿਆ ਹੈ ਕਿ ਹਰੀ ਨਾਮ ਤੋਂ ਬਿਨਾਂ (ਅੱਗੇ ਦਾ) ਮਿਤ੍ਰ ਕੋਈ ਨਹੀਂ । ਜਿਨ੍ਹਾਂ ਗੁਰ ਸਿੱਖਾਂ ਨਾਲ ਹਰੀ ਪ੍ਰਸੰਨ ਹੈ ਉਹਨਾਂ ਨੇ ਸਤਿਗੁਰੂ ਦੀ ਗੱਲ ਮੰਨੀ ਹੈ । ਜੋ ਗੁਰੂ ਸਨਮੁਖ ਹੋਕੇ ਨਾਮ ਧਿਆਉਂਦੇ ਹਨ ਉਹਨਾਂ ਨੂੰ (ਪ੍ਰੇਮ ਦੀ) ਰੰਗਤ ਚਉਗਣੀ ਹੋਕੇ ਚੜ੍ਹਦੀ ਹੈ (ਭਾਵ ਨਾਮ ਉਹਨਾਂ ਨੂੰ ਪ੍ਰੇਮ ਦੁਆਰਾ ਚਉਥੀ ਭੂਮਿਕਾ ਵਿਚ ਯਾ ਤੁਰੀਆ ਵਿਚ ਲੈ ਜਾਂਦਾ ਹੈ) ।।੧੨ ।

**ਵਯਾਖਯਾ**—ਪਉੜੀ ਵਿਚ ਉਹਨਾਂ ਗੁਰ ਸਿਖਾਂ ਦਾ ਵਰਣਨ ਹੈ ਜੋ ਗੁਰ ਉਪਦੇਸ਼ ਪਾਕੇ, ਨਾਮ ਜਪਕੇ ਪਰਮ ਪਦ ਨੂੰ ਪਹੁੰਚੇ ਹਨ । ਵਾਹਿਗੁਰੂ ਜੀ ਦੇ ਮੇਹਰ ਪਾਤ੍ਰ ਬਣ ਗਏ ਹਨ । ਪਹਿਲੇ ਸਲੋਕ ਵਿਚ ਦੱਸਿਆ ਹੈ ਕਿ ਉਹ ਨਾਮ, ਜੋ ਸਦਗਤੀ ਕਰਦਾ ਹੈ, ਗੁਰੂ ਤੋਂ ਮਿਲਦਾ ਹੈ । ਉਸ ਦੇ ਟਾਕਰੇ ਤੇ ਮਨਮੁਖ ਦਿਖਾਲੇ ਹਨ, ਜੋ ਬ੍ਰਿਥਾ ਜੀਵਨ ਬਸਰ ਕਰਦੇ ਅਗਿਆਨ ਦੇ ਹਨੇਰੇ ਵਿਚ ਰਹਿੰਦੇ ਹਨ । ਦੂਸਰੇ ਸਲੋਕ ਵਿਚ ਬੀ ਗੁਰਮੁਖ ਦਾ ਵਰਣਨ ਹੈ ਜੋ ਸੱਚੇ ਨਾਮ ਦੀ ਲਿਵ ਦੁਆਰਾ ਮਾਯਾ ਰਹਿਤ ਜੋਤੀ ਸਰੂਪ ਪ੍ਰਭ ਨੂੰ ਪਾ ਲੈਂਦੇ ਹਨ ਤੇ ਸਦਾ ਸੁਖ ਵਿਚ ਟਿਕ ਜਾਂਦੇ ਹਨ ।

**ਨਿਰੁਕ੍ਤ**—ਵਥੁ—ਵਸਤੂ । ਚੀਜ਼ ।   ਬਿਲਲਾਇ—ਵਿਲਪਕੇ ।

ਕੰਚਨ—ਸੋਨਾ, ਸੋਨੇ ਵਰਗੀ ਸ਼ੁੱਧ । ਪਵਿਤ੍ਰ ।   ਸੰਤੁਸ਼ਟੁ—ਪ੍ਰਸੰਨ । ਮੇਹਰਬਾਨ ।

ਹਰਿ ਜੰਨੀ—ਹਰੀ ਦੇ ਜਨਾਂ ਨੇ ।   ਚਵਗਣਿ ਵੰਨੀ—ਚੌਗੁਣੀ ਰੰਗਤ । ਭਾਵ ਹੈ ਪ੍ਰੇਮ ਦਾ ਰੰਗ ਅਥਵਾ ਚੌਥੇ ਯਾ ਤੁਰਿਯਾ ਪਦ ਦੀ ਪ੍ਰਾਪਤੀ ।

### [ਪਉੜੀ ਤੇਰ੍ਹਵੀਂ]

| ਮੂਲ | ਅਰਥ |
| --- | --- |
| ਸਲੋਕ ਮ: ੩ ।। ਮਨਮੁਖੁ ਕਾਇਰੁ ਕਰੂਪੁ ਹੈ ਬਿਨੁ ਨਾਵੈ ਨਕੁ ਨਾਹਿ ।। ਅਨਦਿਨੁ ਧੰਧੈ ਵਿਆਪਿਆ ਸੁਪਨੈ ਭੀ ਸੁਖੁ ਨਾਹਿ ।। ਨਾਨਕ ਗੁਰਮੁਖਿ ਹੋਵਹਿ ਤਾ ਉਬਰਹਿ ਨਾਹਿ ਤ ਬਧੇ ਦੁਖ ਸਹਾਹਿ ।। ੧ ।। | ਮਨਮੁਖ ਕਾਇਰ ਹੈ, ਕੋਝਾ ਹੈ, ਨਾਮ ਤੋਂ ਬਿਨਾਂ (ਉਸ ਦਾ) ਨੱਕ (ਕਿਤੇ) ਨਹੀਂ ਹੈ (ਭਾਵ ਬੇਪਤਿ ਹੈ) । ਨਿਤ ਉਹ ਧੰਦੇ ਵਿਚ ਫਸਿਆ ਰਹਿੰਦਾ ਹੈ, (ਉਸ ਨੂੰ) ਸੁੱਖ ਸੁਪਨੇ ਵਿਚ ਬੀ ਨਹੀਂ ਹੁੰਦਾ । ਹੇ ਨਾਨਕ ! (ਜੇ ਮਨਮੁਖ ਲੋਕ ਬੀ) ਗੁਰਮੁਖ ਹੋ ਜਾਣ ਤਾਂ ਬਚ ਜਾਣ, ਨਹੀਂ ਤਾਂ (ਅੱਗੇ ਜਾਕੇ) ਬੰਨ੍ਹੇ ਹੋਏ ਦੁੱਖ ਹੀ ਸਹਿਣਗੇ ।। ੧ ।। |
| ਮ: ੩ ।। ਗੁਰਮੁਖਿ ਸਦਾ ਦਰਿ ਸੋਹਣੇ ਗੁਰ ਕਾ ਸਬਦੁ ਕਮਾਹਿ ।। ਅੰਤਰਿ ਸਾਂਤਿ ਸਦਾ ਸੁਖੁ ਦਰਿ ਸਚੈ ਸੋਭਾ ਪਾਹਿ ।। ਨਾਨਕ ਗੁਰਮੁਖਿ ਹਰਿ ਨਾਮੁ ਪਾਇਆ ਸਹਜੇ ਸਚਿ ਸਮਾਹਿ ।। ੨ ।। | (ਜੋ) ਗੁਰੂ ਦਾ ਉਪਦੇਸ਼ ਕਮਾਉਂਦੇ ਹਨ ਓਹ ਗੁਰਮੁਖ (ਹਨ ਤੇ ਓਹ) ਦਰਗਾਹ ਵਿਚ (ਜਾਕੇ ਬੀ) ਸੋਹਣੇ ਹੋਣਗੇ । (ਉਨ੍ਹਾਂ ਦੇ) ਅੰਦਰ (=ਹਿਰਦੇ ਵਿਚ) ਸਦਾ ਸੁੱਖ ਹੁੰਦਾ ਹੈ ਤੇ ਸੱਚੀ ਦਰਗਾਹ ਦੇ ਦਰ ਤੇ ਵੀ ਸ਼ੋਭਾ ਪਾਉਂਦੇ ਹਨ । ਹੇ ਨਾਨਕ ! (ਜਗਤ ਵਿਚ ਹੁੰਦਿਆਂ) ਗੁਰਮੁਖਾਂ ਨੇ ਹਰੀ ਨਾਮ ਪ੍ਰਾਪਤ ਕੀਤਾ ਹੈ (ਓਹ) ਸਹਿਜੇ ਹੀ ਸੱਚ (ਸਤਯ ਸਰੂਪ ਪ੍ਰਭੂ) ਵਿਚ ਸਮਾ ਜਾਂਦੇ ਹਨ ।। ੨ ।। |
| ਪਉੜੀ ।। ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ।। ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ।। ਗੁਰਮੁਖਿ ਬਸਿਸਟਿ ਹਰਿ ਉਪਦੇਸੁ ਸੁਣਾਈ ।। ਬਿਨੁ ਗੁਰ ਹਰਿ ਨਾਮੁ ਨ ਕਿਨੈ ਪਾਇਆ ਮੇਰੇ ਭਾਈ ।। ਗੁਰਮੁਖਿ ਹਰਿ ਭਗਤਿ ਹਰਿ ਆਪਿ ਲਹਾਈ ।। ੧੩ ।। | ਪ੍ਰਹਲਾਦ (ਭਗਤ) ਨੇ ਗੁਰੂ ਦੁਆਰਾ (ਹੀ) ਹਰੀ ਜਪਕੇ ਮੁਕਤੀ ਪਾਈ ਸੀ । ਜਨਕ ਨੇ ਗੁਰੂ ਦੁਆਰਾ ਹੀ ਹਰੀ ਨਾਮ ਵਿਚ ਲਿਵ ਲਾਈ ਸੀ । ਗੁਰੂ ਦੁਆਰਾ ਹੀ (ਨਾਮ ਜਪਕੇ) ਵਸ਼ਿਸ਼ਟ (ਰਿਖੀ) ਨੇ ਹਰੀ (ਨਾਮ) ਦਾ ਉਪਦੇਸ਼ ਸੁਣਾਇਆ ਸੀ । ਹੇ ਮੇਰੇ ਭਾਈ ! ਬਿਨਾਂ ਗੁਰ ਦੇ ਹਰੀ ਨਾਮ ਕਿਸੇ ਨੇ ਨਹੀਂ ਪਾਇਆ । (ਪਰ) ਹਰੀ ਭਗਤੀ (ਜਿਸ ਕਿਸੇ ਨੂੰ ਲੱਭੀ) ਹਰੀ ਨੇ ਆਪੇ ਹੀ ਗੁਰੂ ਦੁਆਰਾ ਲਭਾਈ ਹੈ ।। ੧੩ ।। |

**ਵ੍ਯਾਖ੍ਯਾ**—ਪਉੜੀ ਵਿਚ ਪਿਛਲੇ ਭਗਤਾਂ ਦੀਆਂ ਮਿਸਾਲਾਂ ਦੇਕੇ ਇਹ ਗੱਲ ਪ੍ਰਤਿਪਾਦਨ ਕੀਤੀ ਹੈ ਕਿ ਗੁਰੂ ਦੁਆਰੇ ਨਾਮ ਪ੍ਰਾਪਤੀ ਹੋਕੇ, ਕਮਾਈ ਕਰਕੇ ਹਰੀ ਦੀ ਭਗਤੀ ਤੇ ਭਗਤੀ ਦੁਆਰਾ ਮੁਕਤੀ ਪ੍ਰਾਪਤ ਹੁੰਦੀ ਹੈ । ਇਹ ਭਗਤੀ ਸਾਈਂ ਦੀ ਮੇਹਰ ਨਾਲ ਲੱਭਦੀ ਹੈ, ਹਉਮੈ ਦੇ ਹਠਾਂ ਸਿਆਣਪਾਂ ਆਦਿ ਨਾਲ ਨਹੀਂ ਲੱਭਦੀ । ਸੋ ਪਹਿਲੇ ਸ਼ਲੋਕ ਵਿਚ ਉਹਨਾਂ ਨੂੰ ਲਿਆ ਹੈ ਜੋ ਗੁਰੂ ਦੁਆਰਾ ਭਗਤੀ

ਤੋਂ ਵਿਹੂਣੇ ਮਨਮਤਿ ਵਿਚ ਰਹੇ ਤੇ ਮਨਮੁਖ ਬਣੇ ਰਹੇ । ਉਹਨਾਂ ਨੂੰ ਏਥੇ ਓਥੇ ਦੁਖੀ ਦੱਸਿਆ ਹੈ । ਅਵਗੁਣਿਆਰ ਤੇ ਬੇ-ਇੱਜ਼ਤ ਵਰਣਨ ਕੀਤਾ ਹੈ । ਅੰਤਲੀ ਤੁਕ ਵਿਚ ਦੱਸਿਆ ਕਿ ਜੇ ਉਹ ਬੀ ਗੁਰੂ ਸ਼ਰਣਾਗਤ ਹੋ ਜਾਣ ਤਾਂ ਤਰ ਜਾਣ । ਦੂਸਰੇ ਸ਼ਲੋਕ ਵਿਚ ਗੁਰਮੁਖਾਂ ਦਾ ਅੰਤ੍ਰੀਵ ਸੁਖ ਜਗਤ ਵਿਚ ਤੇ ਪ੍ਰਲੋਕ ਸੁਖ ਦੱਸਿਆ ਕਿ ਸੱਚੇ ਦਰ ਉਜਲੇ ਜਾਣਗੇ ਤੇ ਸ਼ੋਭਾ ਪਾਉਣਗੇ । ਸੋ ਦੁਇ ਸ਼ਲੋਕ ਪਉੜੀ ਨਾਲ ਆ ਢੁੱਕੇ ।

**ਨਿਰੁਕ੍ਤ**—ਕਾਇਰੁ—[ਸੰਸ:. ਕਾਤਰ:] ਬੁਜ਼ਦਿਲ । ਕਮਜ਼ੋਰ । ਡਰਪੋਕ । ਮਨਮੁਖ ਕਾਇਰ ਹੁੰਦਾ ਹੈ. ਹਰ ਪਰਤਾਵੇ ਤੇ ਅਜ਼ਮਾਇਸ਼ ਅਗੇ ਝੁਕ ਜਾਂਦਾ ਹੈ । ਲੋਭ ਲਾਲਚ ਵਿਕਾਰਾਂ ਦੇ ਭੋਗਣ ਸਮੇਂ ਹਰ ਇਖ਼ਲਾਕੀ ਗਿਰਾਉ ਵੇਲੇ ਮਨ ਕਮਜ਼ੋਰੀ ਖਾ ਜਾਂਦਾ ਹੈ । ਇਉਂ ਦਿਲ ਕਮਜ਼ੋਰ ਹੋ ਜਾਂਦਾ ਹੈ । ਉਸ ਵਿਚ ਇਖ਼ਲਾਕੀ ਬਲ ਕਾਇਮ ਨਹੀਂ ਰਹਿੰਦਾ । ਜੇ ਕਦੇ ਹਰ ਅਜ਼ਮਾਇਸ਼ ਤੇ ਆਚਰਣ ਪਰਤਾਵ ਸਮੇਂ ਮਨ ਝੁਕੇ ਨਾ ਤੇ ਕਾਯਮ ਰਹੇ ਤਾਂ ਹਰ ਐਸੀ ਜਿੱਤ ਦੇ ਮਗਰੋਂ ਮਨ ਮਜ਼ਬੂਤੀ ਪਕੜੇਗਾ ਅਤੇ ਇਖ਼ਲਾਕੀ ਤਾਕਤ (ਸਦਾਚਾਰੀ ਬਲ) ਵਧਦਾ ਵਧਦਾ ਸੱਚ ਤੇ ਟਿਕਿਆ ਮਾਨਸਕ ਬਲ ਵਿਚ ਸੂਰਬੀਰ ਹੋ ਜਾਏਗਾ ।

ਕਰੂਪੁ—ਕੋਝਾ. ਉਪਰ ਕਹੇ ਇਖ਼ਲਾਕੀ ਗਿਰਾਉ ਵਾਲੇ ਦੇ ਚਿਹਰੇ ਤੇ ਆਖ਼ਰ ਝੁਰੀਆਂ ਪੈਂਦੀਆਂ ਹਨ. ਸੱਚੇ ਦਰ ਕਰੂਪ ਲਗਦੇ ਹਨ । ਨਾਮਰਸੀਆਂ ਨੂੰ ਜੀਉਂਦੇ ਜੀ ਕੋਝੇ ਭਾਸਦੇ ਹਨ ।

ਨਕੁ ਨਾਹਿ—ਮੁਹਾਵਰਾ ਹੈ. 'ਨੱਕ ਵੱਢਾ' ਬੇਇੱਜ਼ਤ ਨੂੰ ਆਖਦੇ ਹਨ ।

ਉਬਰਹਿ—ਬੱਚ ਜਾਂਦੇ ਹਨ । ਤਰ ਜਾਂਦੇ ਹਨ ।

ਪ੍ਰਹਿਲਾਦਿ—ਪ੍ਰਹਿਲਾਦ ਨੇ । ਇਕ ਪੁਰਾਣੇ ਭਗਤ ਦਾ ਨਾਮ ਹੈ । ਇਸ ਦਾ ਪਿਤਾ ਹਰਨਾਕਸ਼ ਸੀ । ਇਹ ਪਰਮੇਸ਼ੁਰ ਦਾ ਭਗਤ ਹੋਇਆ ਹੈ । ਪਿਤਾ ਨੇ ਮਾਰਨ ਦੇ ਜਤਨ ਕੀਤੇ. ਪਰ ਨਰਸਿੰਘ ਦੇ ਹੱਥੋਂ ਆਪ ਮਾਰਿਆ ਗਿਆ । ਮੁਲਤਾਨ ਵਿਚ ਇਸ ਦਾ ਟਿਕਾਣਾ ਦੱਸੀਦਾ ਹੈ ।

ਜਨਕਿ—ਮਿਥਲਾ ਦਾ ਰਾਜਾ ਸੀ । ਸੀਤਾ ਇਸ ਦੀ ਬੇਟੀ ਸੀ ਜੋ ਸ੍ਰੀ ਰਾਮਚੰਦ੍ਰ ਜੀ ਨਾਲ ਪਰਣਾਈ ਗਈ ਸੀ । ਮਿਥਲਾ ਦੇ ਰਾਜਿਆਂ ਦਾ ਖ਼ਿਤਾਬ ਯਾ ਲਕਬ 'ਜਨਕ' ਹੋ ਗਿਆ ਸੀ । ਸੀਤਾ ਦੇ ਪਿਤਾ ਜਨਕ ਦਾ ਨਾਮ 'ਸੀਰਧ੍ਵਜ' ਸੀ । ਧਾਰਮਿਕ ਸਾਹਿਤ ਵਿਚ. ਜਨਕ ਪਦ. ਗ੍ਰਿਹਸਤ ਵਿਚ ਰਹਿਕੇ ਧਰਮ ਦੀ ਕਮਾਈ ਕਰਨ ਵਾਲੇ ਰਾਜ ਯੋਗੀ. ਭਗਤ ਤੇ ਗਯਾਨੀ ਦੀ ਉਪਮਾ ਲਈ ਵਰਤਦੇ ਹਨ ।

ਬਸਿਸਟਿ—[ਸੰਸ:. ਵਸ਼ਿਸ਼ਠ:] ਇਕ ਰਿਖੀ ਦਾ ਨਾਮ ਹੈ. ਜੋ ਸ੍ਰੀ ਰਾਮਚੰਦ੍ਰ ਜੀ ਦਾ ਗੁਰੂ ਸੀ । 'ਯੋਗ ਵਸ਼ਿਸ਼ਠ' ਨਾਮ ਇਕ ਵੇਦਾਂਤ ਦਾ ਗ੍ਰੰਥ ਹੈ ਜਿਸ ਵਿਚ ਰਾਮਚੰਦ੍ਰ ਜੀ ਪ੍ਰਤਿ ਦਿਤੇ ਉਪਦੇਸ਼ ਹਨ. ਰਿਗਵੇਦ ਵਿਚ ਬੀ ਕੁਛ ਮੰਤ੍ਰ ਵਸ਼ਿਸ਼ਠ ਨਾਮੇ ਗ੍ਰੰਥ ਦੇ ਹਨ ।

ਲਹਾਈ—ਲਭਾਈ ।

## [ਪਉੜੀ ਚੌਧਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ ।। ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ ।। ਨਾਨਕ ਗੁਰਮੁਖਿ ਸਹਜਿ ਮਿਲੈ ਸਚੇ ਸਿਉ ਲਿਵ ਲਾਉ ।।੧।। | (ਜਿਸਨੂੰ) ਸਤਿਗੁਰੂ ਦੀ ਪ੍ਰਤੀਤ (ਭਰੋਸਾ) ਨਹੀਂ ਆਈ (ਅਤੇ) ਸ਼ਬਦ ਵਿਚ ਪ੍ਰੇਮ ਨਹੀਂ ਲੱਗਾ. ਉਸ ਨੂੰ ਸੁਖ (ਕਦੇ) ਨਹੀਂ ਹੋਵੇਗਾ ਚਾਹੇ ਸੌ ਗੇੜੇ (ਚਕ੍ਰ) ਜਨਮ ਮਰਨ ਦੇ ਲਾ ਲਵੇ. (ਪਰ) ਹੇ ਨਾਨਕ ! (ਜੇ) ਗੁਰੂ ਦੁਆਰਾ ਸੱਚੇ ਨਾਲ ਲਿਵ ਲਾਵੇ ਤਾਂ ਸਹਿਜੇ ਹੀ (ਪ੍ਰਭੂ ਨੂੰ) ਮਿਲ ਪੈਂਦਾ ਹੈ ।।੧।। |

ਮ: ੩ ।। ਏ ਮਨ ਐਸਾ ਸਤਿਗੁਰੁ ਖੋਜਿ ਲਹੁ ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ ।। ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ ।। ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ ।। ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ ।।

ਨਾਨਕ ਪੂਰੈ ਕਰਮਿ ਸਤਿਗੁਰ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ ।। ੨ ।।

ਹੇ ਮਨ ! ਐਸਾ ਸਤਿਗੁਰੂ ਖੋਜਕੇ ਲੱਭ ਲਵੋ ਜਿਸ ਨੂੰ ਸੇਵਨੇ ਕਰਕੇ ਜਨਮ ਮਰਣ ਦਾ ਦੁਖ ਦੂਰ ਹੋ ਜਾਵੇ। (ਜਨਮ ਮਰਣ ਦਾ ਦੁਖ ਹਉਮੈ ਕਰਕੇ ਹੈ, ਸਤਿਗੁਰ ਦੇ ਦਿਤੇ) ਸ਼ਬਦ ਦੁਆਰਾ ਹਉਮੈ ਸਾੜ ਲਵੇ (ਤਾਂ ਫੇਰ ਕੋਈ) ਸੰਸਾ ਮੂਲੋਂ ਨਹੀਂ ਹੋਵੇਗਾ, (ਕਿਉਂਕਿ ਸੰਸੇ ਪਾਉਣ ਵਾਲੀ) ਕੂੜ ਦੀ ਕੰਧ (ਦਿਲ) ਵਿਚੋਂ ਨਿਕਲ ਜਾਏਗੀ ਤੇ ਸੱਚ ਮਨ ਵਿਚ ਆ ਵਸੇਗਾ। (ਲੱਛਣ ਇਹ ਹੋਵੇਗਾ ਕਿ ਉਸਦੇ) ਅੰਦਰ (ਅਰਥਾਤ) ਮਨ ਵਿਚ ਸ਼ਾਂਤੀ ਤੇ ਸੁੱਖ ਹੋਵੇਗਾ, (ਤੇ ਬਾਹਰ ਜੋ ਕੁਛ ਕਰੇਗਾ ਉਹ) ਸੱਚ (ਤੇ) ਸੰਜਮ ਦੀ ਕਾਰ ਕਮਾਵੇਗਾ, (ਭਾਵ ਦਿਲ ਵਿਚ ਸੁੱਖ ਤੇ ਸ਼ਾਂਤੀ ਹੋਵੇਗੀ ਅਤੇ ਬਾਹਰ ਉਸ ਦੀ ਕਰਨੀ ਵਿਚ ਸੱਚ ਤੇ ਸਦਾਚਾਰੀ ਨਿਯਮਾਂ ਦੀ ਸਹਿਜ ਸੁਭਾਵ ਪਾਲਣਾ ਹੋਵੇਗੀ, ਉਹ ਅਬਿਵਸਥਿਤ ਚਿਤ ਨਹੀਂ ਹੋਵੇਗਾ) ਹੇ ਨਾਨਕ ! ਸਤਿਗੁਰੂ ਪੂਰੇ ਭਾਗਾਂ ਨਾਲ ਮਿਲਦਾ ਹੈ, (ਜਦ) ਹਰਿ ਜੀਉ (ਆਪਣੀ) ਰਜ਼ਾ (=ਮਰਜ਼ੀ ਨਾਲ) ਕਿਰਪਾ ਕਰੇ ।। ੨ ।।

ਪਉੜੀ ।। ਜਿਸ ਕੈ ਘਰਿ ਦੀਬਾਨੁ ਹਰਿ ਹੋਵੈ ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ।। ਤਿਸ ਕਉ ਤਲਕੀ ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ।। ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਥੈ ਜਾਇਆ ।। ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ ।। ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ ਗੁਰਮੁਖਿ ਵਿਰਲੈ ਕਿਨੈ ਧਿਆਇਆ ।। ੧੪ ।।

ਜਿਸ ਦੇ ਹਿਰਦੇ ਵਿਚ ਹਰੀ ਰੂਪੀ ਹਾਕਮ (ਰਹਿੰਦਾ) ਹੋਵੇ ਸਾਰਾ ਜਗਤ (ਸਮਝੋ) ਉਸ ਦੀ ਮੁੱਠੀ ਵਿਚ ਆ ਗਿਆ ਹੈ। ਉਸ ਨੂੰ ਅਧੀਨਤਾ ਕਿਸੇ ਦੀ ਨਹੀਂ ਰਹਿੰਦੀ, ਹਰੀ (ਰੂਪ) ਹਾਕਮ ਨੇ ਸਭ ਨੂੰ ਲਿਆ ਕੇ (ਉਸ ਦੀ) ਪੈਰੀਂ ਪਾ ਦਿੱਤਾ ਹੈ। ਮਨੁਖ ਦੀਵਾਨਾਂ ਤੋਂ ਕੋਈ ਨੱਠ ਭੱਜ ਕੇ ਨਿਕਲ ਜਾ ਸਕਦਾ ਹੈ, ਹਰੀ ਰੂਪੀ ਦੀਵਾਨ ਤੋਂ ਕੋਈ (ਨੱਠ ਭੱਜਕੇ) ਕਿਥੇ ਜਾਏਗਾ। ਸੋ ਐਸਾ ਹਾਕਮ ਭਗਤਾਂ ਦੇ ਹਿਰਦੇ ਵਿਚ (ਜਦ) ਆ ਵਸਿਆ (ਤਾਂ) ਉਸ ਨੇ ਰਹਿੰਦੇ ਖੂਹੰਦੇ ਸਾਰੇ ਲਿਆਕੇ ਭਗਤਾਂ ਦੇ ਅੱਗੇ ਖੜੇ ਕਰ ਦਿੱਤੇ, (ਭਾਵ ਤਾਬਿਆ ਕਰ ਦਿੱਤੇ। ਇਹ ਹੈ) ਹਰੀ ਨਾਮ ਦੀ ਵਡਿਆਈ, ਜੋ ਬਖਸ਼ਿਸ਼ ਦੁਆਰਾ ਪ੍ਰਾਪਤ ਹੁੰਦੀ ਹੈ, (ਪਰ) ਕਿਸੇ ਵਿਰਲੇ ਨੇ ਗੁਰੂ ਦੁਆਰਾ (ਹਰੀ ਨਾਮ) ਧਿਆਇਆ ਹੈ ।। ੧੪ ।।

**ਵਯਾਖਯਾ**—ਪਉੜੀ ਵਿਚ ਫੁਰਮਾਇਆ ਹੈ ਕਿ ਭਗਤ, ਜਿਨ੍ਹਾਂ ਦੇ ਅੰਦਰ ਵਾਹਿਗੁਰੂ ਵੱਸ ਰਿਹਾ ਹੈ, ਉਹਨਾਂ ਵਿਚ ਸ਼ਕਤੀਆਂ ਹੋ ਆਉਂਦੀਆਂ ਹਨ, ਕਿਉਂਕਿ ਸ਼ਕਤੀਆਂ ਦਾ ਪਾਲਕ ਹਰੀ ਅੰਦਰ ਨਵਾਸੀ ਜੁ ਹੋ ਗਿਆ। ਊਨ੍ਹਾਂ ਨੂੰ ਮੁਥਾਜੀ, ਅਧੀਨਤਾ ਨਹੀਂ ਰਹਿੰਦੀ, ਉਹਨਾਂ ਅੱਗੇ ਸਾਈਂ ਸਭ ਨੂੰ ਨਵਾਉਂਦਾ ਹੈ। ਇਹ ਭਗਤੀ ਕੀਕੂੰ ਪ੍ਰਾਪਤ ਹੁੰਦੀ ਹੈ ? ਨਾਮ ਦੁਆਰਾ। ਜੋ ਮਿਹਰ ਨਾਲ ਲੱਭਦੀ ਹੈ, ਪਰ ਇਹ ਗੁਰੂ ਦੁਆਰਾ ਨਾਮ ਵਿਰਲਾ ਧਿਆਉਂਦਾ ਹੈ ? ਪਹਿਲੇ ਸ਼ਲੋਕ ਵਿਚ ਸਤਿਗੁਰ

ਦੁਆਰਾ ਨਾਮ ਦੀ ਅਪ੍ਰਾਪਤੀ ਦਾ ਫਲ ਸੁੱਖ ਦੀ ਅਪ੍ਰਾਪਤੀ ਦੱਸਿਆ। ਅਰਥਾਤ ਪ੍ਰੇਰਨਾ ਕੀਤੀ ਕਿ ਸਤਿਗੁਰ ਤੇ ਸਿਦਕ ਧਾਰਕੇ ਨਾਮ ਜਪੋ। ਦੂਸਰੇ ਵਿਚ ਫੁਰਮਾਇਆ ਕਿ ਐਸਾ ਸਤਿਗੁਰੂ ਢੂੰਡ ਭਾਲਕੇ ਲੱਭੋ। ਉਸ ਦੀ ਸੇਵਾ ਕਰਨੇ ਤੇ ਇਸ ਦੇ ਬਖਸ਼ੇ ਨਾਮ ਨਾਲ ਸਤਜ ਸਰੂਪ ਪ੍ਰਭੂ ਜੀ, ਯਾ ਇਉਂ ਕਹੋ ਕਿ ਹਰੀ ਰੂਪੀ ਦੀਵਾਨ ਅੰਦਰ ਆ ਵੱਸਣਗੇ। ਐਉਂ ਦੁਇ ਸ਼ਲੋਕ ਪਉੜੀ ਨਾਲ ਆ ਢੁੱਕ ਸਹੀ ਹੁੰਦੇ ਹਨ।

**ਨਿਰੁਕ੍ਤ**—ਪਰਤੀਤਿ— [ਸੰਸ:. ਪ੍ਰਤੀਤਿ:] ਸਿਦਕ, ਭਰੋਸਾ, ਸ਼ਰਧਾ।

ਭਾਉ—[ਸੰਸ:. ਭਾਵ:] ਪ੍ਰੇਮ, ਸ਼ਰਧਾ।

ਗੇੜਾ—[ਪੰ:.] ਗੇੜਾ, ਚੱਕਰ, ਭਾਵ ਜਨਮ ਮਰਨ ਦਾ ਸਾਰਾ ਚੱਕਰ।

ਸਹਸਾ—[ਸੰਸ:. ਸੰਸ਼ਯ:] ਸ਼ਕ, ਭਰਮ। ਪਾਲਿ—ਕੰਧ। ਵੱਟ। ਪਰਦਾ।

ਸਚ ਸੰਜਮਿ—ਸਚ ਸੰਜਮ ਦੁਆਰਾ। ਸੱਚ ਤੇ ਸੰਜਮ ਦੁਆਰਾ। ਭਾਵ ਉਸ ਦੀ ਕਰਨੀ ਦੀ ਟੇਕ 'ਸੱਚ' ਤੇ ਹੋਵੇਗੀ ਤੇ ਉਹ ਸੰਜਮ ਨਾਲ ਕੰਮ ਕਰੇਗਾ। ਸੰਜਮ ਦਾ ਭਾਵ ਹੈ ਮਾੜੀਆਂ ਪ੍ਰੇਰਨਾ ਯਾ ਰੁਚੀਆਂ ਨੂੰ ਰੋਕਕੇ ਕਿਸੇ ਉਚੇ ਨਿਯਮ ਵਿਚ ਹੋਕੇ ਕੰਮ ਕਰਨੇ।

(ਅ) ਸੱਚ ਦੇ ਸੰਜਮ ਨਾਲ ਭਾਵ ਸੱਚ ਦੇ ਕਾਇਦੇ ਹਨ।

ਰਜਾਇ—[ਅ:. ਤਅਲੁਕ] ਸੰਬੰਧ, ਅਧੀਨਤਾ ਦਾ ਸੰਬੰਧ। ਅਧੀਨਤਾ, ਤਾਬੇਦਾਰੀ।

ਰਹਦੇ ਖੁਹਦੇ—[ਪੰ:] ਬਾਕੀ ਦੇ। ਭਾਵ ਜੋ ਅੱਗੇ ਸ਼ਰਣ ਨਹੀਂ ਸਨ ਆਏ।

ਅਗੈ ਖਲਵਾਇਆ—ਭਾਵ ਤਾਬਿਆ ਕਰ ਦਿਤੇ।

## [ਪਉੜੀ ਪੰਦਰ੍ਹਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ ।। ਦੂਜੈ ਭਾਇ ਅਤਿ ਦੁਖੁ ਲਗਾ ਮਰਿ ਜੰਮੈ ਆਵੈ ਜਾਇ ।। ਵਿਸਟਾ ਅੰਦਰਿ ਵਾਸੁ ਹੈ ਫਿਰਿ ਫਿਰਿ ਜੂਨੀ ਪਾਇ ।। ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ ।। ੧ ।। | ਸਤਿਗੁਰੂ ਦੀ ਸੇਵਾ ਕੀਤੇ ਬਿਨਾਂ ਜਗਤ ਜਨਮ ਬਿਰਥਾ ਗੁਆ ਗੁਆ ਕੇ ਮਰ ਰਿਹਾ ਹੈ, (ਇਸਨੂੰ) ਦੁਐਤ ਭਾਵਨਾ ਵਿਚ ਰਹਿਣੇ ਕਰਕੇ ਬੜਾ ਦੁਖ ਲੱਗਾ ਹੋਇਆ ਹੈ: (ਉਸੇ ਹਾਲਤ ਵਿਚ ਬਾਰ ਬਾਰ) ਆਉਂਦਾ ਜਾਂਦਾ (ਭਾਵ) ਜੰਮਦਾ ਮਰਦਾ ਰਹਿੰਦਾ ਹੈ। (ਇਉਂ ਇਸ ਦਾ) ਵਾਸਾ ਗੰਦ ਵਿਚ ਹੈ, (ਕਿਉਂਕਿ) ਵਾਰੰਵਾਰ ਜਨਮ ਪਾਉਂਦਾ ਰਹਿੰਦਾ ਹੈ, (ਭਾਵ ਮੁਕਤ ਕਦੇ ਨਹੀਂ ਹੁੰਦਾ)। ਹੇ ਨਾਨਕ ! ਨਾਮ ਤੋਂ ਬਿਨਾਂ (ਗਏ ਜ਼ੀਵ ਨੂੰ) ਜਮ ਮਾਰੇਗਾ: (ਸੋ) ਅੰਤ ਨੂੰ (ਐਸਾ ਹਰ ਜੀਵ ਏਥੋਂ) ਜਾਕੇ ਪਛੁਤਾਂਦਾ ਹੀ ਹੈ ।। ੧ ।। |
| ਮ: ੩ ।। ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ | ਇਸ ਜਗਤ ਵਿਚ ਪੁਰਖ (ਤਾਂ) ਇੱਕੋ ਹੀ ਹੈ, ਹੋਰ ਸਾਰੀ ਦੀ ਸਾਰੀ (ਸ੍ਰਿਸ਼ਟੀ ਉਸ ਪੁਰਖ ਦੀ) ਇਸਤ੍ਰੀ ਹੈ। (ਪਰ |

ਸਭਿ ਘਟ ਭੋਗਵੈ ਅਲਿਪਤੁ ਰਹੈ ਅਲਖੁ ਨ ਲਖਣਾ ਜਾਈ ।। ਪੂਰੈ ਗੁਰਿ ਵੇਖਾਲਿਆ ਸਬਦੇ ਸੋਝੀ ਪਾਈ ।। ਪੁਰਖੈ ਸੇਵਹਿ ਸੇ ਪੁਰਖ ਹੋਵਹਿ ਜਿਨੀ ਹਉਮੈ ਸਬਦਿ ਜਲਾਈ ।। ਤਿਸਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ ।। ਨਿਹਚਲੁ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ ।। ਅਨਦਿਨੁ ਸੇਵਕੁ ਸੇਵਾ ਕਰੇ ਹਰਿ ਸਚੇ ਕੇ ਗੁਣ ਗਾਈ ।। ਨਾਨਕੁ ਵੇਖਿ ਵਿਗਸਿਆ ਹਰਿ ਸਚੇ ਕੀ ਵਡਿਆਈ ।। ੨ ।।

ਉਹ ਪੁਰਖ ਐਸਾ ਹੈ ਕਿ) ਸਾਰੇ ਸਰੀਰਾਂ ਨੂੰ ਭੋਗਦਾ ਬੀ ਹੈ (ਤੇ ਫੇਰ) ਅਲੋਪ ਰਹਿੰਦਾ ਹੈ. (ਉਹ) ਅਲੱਖ ਹੈ, (ਕਿਸੇ ਤੋਂ) ਲਖਿਆ ਨਹੀਂ ਜਾਂਦਾ, (ਭਾਵ ਅਗੰਮ ਤੇ ਅਗੋਚਰ ਹੈ । ਪਰ) ਪੂਰੇ ਗੁਰੂ ਨੇ ਸ਼ਬਦ ਦੁਆਰਾ ਸੋਝੀ ਪਾ ਦਿੱਤੀ ਹੈ, (ਐਉਂ) ਦਿਖਾ ਦਿੱਤਾ ਹੈ । (ਸੋ) ਜਿਨ੍ਹਾਂ ਨੇ (ਗੁਰੂ ਮੇਹਰ ਨਾਲ) ਸ਼ਬਦ ਦੁਆਰਾ ਹਉਮੈ ਸਾੜ ਸਟੀ ਹੈ (ਤੇ ਉਸ ਇਕੋ) ਪੁਰਖ ਨੂੰ ਸੇਂਵਦੇ ਹਨ ਓਹ ਪੁਰਖ ਹੋ ਜਾਂਦੇ ਹਨ । (ਪਰ) ਉਸ (ਏਕੋ ਪੁਰਖ) ਦਾ ਸ਼ਰੀਕ ਕੋਈ ਨਹੀਂ, ਨਾ ਕੋਈ ਦੁਖ ਦੇਣ ਵਾਲਾ ਵੈਰੀ (ਹੀ) ਹੈ । ਉਸ ਦਾ ਰਾਜ ਸਦਾ ਅਟੱਲ ਹੈ, ਨਾ ਉਹ ਜੰਮਦਾ ਹੈ ਨਾ ਮਰਦਾ ਹੈ, (ਪਰ ਸੇਵਾ ਕਰਨ ਵਾਲਾ) ਸੇਵਕ (ਜਿਸ ਨੇ ਸੇਵਾ ਕਰਕੇ ਪੁਰਖ ਬਣਨਾ ਹੈ) ਨਿਤ (ਉਸ ਏਕਾ ਪੁਰਖ ਦੀ) ਸੇਵਾ ਕਰਦਾ ਹੈ (ਅਤੇ ਉਸ) ਸੱਚੇ ਹਰੀ ਦੇ ਗੁਣ ਗਾਉਂਦਾ ਹੈ । (ਇਸ ਕੌਤਕ ਵਿਚ) ਸੱਚੇ ਹਰੀ ਦੀ ਵਡਿਆਈ ਵੇਖਕੇ ਨਾਨਕ ਖਿੜ ਰਿਹਾ ਹੈ ।। ੨ ।।

ਪਉੜੀ ।। ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ ।। ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ ।। ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ ।। ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ ।। ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ ।। ੧੫ ।।

ਜਿਨ੍ਹਾਂ ਦੇ ਹਿਰਦੇ ਵਿਚ ਹਰੀ ਨਾਮ ਸਦਾ ਵੱਸ ਰਿਹਾ ਹੈ, ਹਰੀ ਨਾਮ ਹੀ ਉਨ੍ਹਾਂ ਨੂੰ (ਦੁਖਾਂ ਤੋਂ) ਰਖ੍ਯਾ ਕਰਨੇ ਵਾਲਾ ਹੈ । ਸਾਡਾ ਤਾਂ ਹਰੀ ਨਾਮ ਹੀ ਪਿਤਾ ਹੈ, ਹਰੀ ਨਾਮ ਹੀ ਅੰਮਾ ਹੈ, ਹਰਿ ਨਾਮ ਹੀ ਸਹਾਈ (ਤੇ) ਮਿਤ੍ਰ ਹੈ । (ਸਾਡੀਆਂ) ਹਰਿ ਨਾਮ ਨਾਲ ਹੀ ਗੱਲਾਂ (ਹੁੰਦੀਆਂ ਹਨ), ਹਰੀ ਨਾਮ ਹੀ ਸਾਡੀ ਨਿਤ ਸੰਭਾਲ ਕਰਦਾ ਹੈ । ਹਰੀ ਨਾਮ ਹੀ ਸਾਡੀ ਅਤਿ ਪਿਆਰੀ ਸੰਗਤਿ ਹੈ, ਹਰਿ ਨਾਮ (ਹੀ ਸਾਡੀ) ਕੁਲ ਹੈ, ਹਰਿ ਨਾਮ ਹੀ (ਸਾਡਾ) ਪਰਵਾਰ ਹੈ । ਦਾਸ ਨਾਨਕ ਨੂੰ ਤਾਂ ਹਰੀ ਰੂਪ ਗੁਰੂ ਨੇ ਹਰੀ ਨਾਮ ਹੀ ਦਿੱਤਾ ਹੈ, ਲੋਕ ਪ੍ਰਲੋਕ ਵਿਚ ਸਦਾ (ਜੋ) ਹਰੀ (ਨਾਮ) ਨਿਸਤਾਰਾ ਕਰੇਗਾ ।। ੧੫ ।।

**ਵ੍ਯਾਖ੍ਯਾ**—ਪਉੜੀ ਦੀ ਅੰਤਲੀ ਤੁਕ ਵਿਚ ਪਤਾ ਦਿਤਾ ਹੈ ਕਿ ਹਰੀ ਸਾਨੂੰ ਗੁਰੂ ਨੇ ਦਿੱਤਾ ਹੈ । ਸੋ ਪਹਿਲੇ ਸ਼ਲੋਕ ਵਿਚ ਦੱਸਿਆ ਹੈ ਕਿ ਸਤਿਗੁਰੂ ਦੀ ਸੇਵਾ ਤੋਂ ਬਿਨਾ ਦੂਜਾ ਭਾਵ ਦੂਰ ਨਹੀਂ ਹੁੰਦਾ ।

ਦੂਜੇ ਸ਼ਲੋਕ ਵਿਚ ਵਾਹਿਗੁਰੂ ਨੂੰ 'ਏਕਾ ਪੁਰਖ' ਕਰਕੇ ਦੱਸਿਆ ਸਭ ਵਿਚ ਹੁੰਦਾ ਭੋਗਦਾ ਫੇਰ ਅਲਿਪਤ ਰਹਿੰਦਾ ਹੈ । ਫੇਰ 'ਅਲਖ' ਦੱਸਕੇ 'ਪੂਰੈ ਗੁਰਿ ਵੇਖਾਲਿਆ' ਦੱਸਿਆ । ਇਥੇ ਬੀ ਪੂਰਾ ਗੁਰੂ ਆ ਗਿਆ । ਪਉੜੀ ਦੀ ਅੰਤਲੀ ਤੁਕ ਵਿਚ ਦੱਸੀ ਗੁਰੂ ਪ੍ਰਾਪਤੀ ਦੀ ਪ੍ਰੌਢਤਾ ਹੋਈ । ਇਉਂ

ਦੁਇ ਸਲੋਕ ਪਉੜੀ ਦੇ ਪ੍ਰਮਾਣ ਵਜੋਂ ਆਏ ਸਹੀ ਹੁੰਦੇ ਹਨ।

'ਪੁਰਖੁ ਏਕੁ'= ਉਹ ਪੁਰਖ ਜੋ ਕੇਵਲ ਇਕ ਹੈ, ਅਦੁਤੀ ਹੈ। ਇਥੇ ਇਸ ਪਦ ਤੋਂ ਉਹੀ ਹਸਤੀ ਮੁਰਾਦ ਹੈ ਜੋ ਗੁਰਬਾਣੀ ਵਿਚ 'ਕਰਤਾ ਪੁਰਖੁ' ਤੇ 'ਅਕਾਲ ਪੁਰਖੁ' ਪਦਾਂ ਤੋਂ ਹੈ। ਮਾਯਾ ਰਹਿਤ ਅਮਰ ਅਟੱਲ ਵ੍ਯਾਪਕ ਤੇ ਪੌਰਖਤ੍ਰ ਵਾਲੀ ਹਸਤੀ ਜੋ ਇਕ ਹੈ। ਇਸ ਸ਼ਲੋਕ ਵਿਚ ਹੋਰ ਸਾਰੀਆ ਹਸਤੀਆ ਨੂੰ ਨਾਰਿ ਕਿਹਾ ਹੈ ਇਸ ਕਰਕੇ ਪੁਰਖ ਤੋਂ ਵਿਸ਼ੇਸ਼ ਮੁਰਾਦ ਪੁਰਖੱਤਵ ਦੀ ਲਈ ਜਾ ਰਹੀ ਹੈ। ਇਹ ਹਸਤੀ ਨਰ ਹੈ ਇਸ ਵਿਚ ਕਰਤ੍ਰੀ ਸ਼ਕਤੀ ਹੈ, ਇਸ ਨੂੰ ਅਪਣੀ ਹਸਤੀ ਯਾ ਅਪਣੇ ਹੁਕਮ ਯਾ ਕਰਤੱਵ ਲਈ ਕਿਸੇ ਦੀ ਲੋੜ ਨਹੀਂ, ਇਥੋਂ ਤਾਈਂ ਕਿ ਗੁਰਬਾਣੀ ਵਿਚ ਕਈ ਥਾਂ ਮਾਯਾ ਬੀ ਉਸ ਕਰਤਾ ਪੁਰਖ ਦੀ ਕੀਤੀ ਦੱਸੀ ਹੈ। ਮਾਯਾ ਕੀਤੀ ਹੋਣ ਕਰਕੇ ਇਸਤ੍ਰੀ ਕਹੀ ਹੈ। ਉਂਞ ਬੀ 'ਮਾਯਾ' ਪਦ ਇਸਤ੍ਰੀ ਲਿੰਗ ਹੈ। ਮਾਯਾ ਆਦਿ ਪਦ ਭਗਵਾਨ ਦੀ ਇਸਤ੍ਰੀ ਕਰਕੇ ਕਹੇ ਹਨ। ਇਸ ਕਰਕੇ ਹੋਰ ਸਾਰੀਆਂ ਹਸਤੀਆਂ ਨੂੰ 'ਸਗਲੀ' ਤੇ 'ਸਭਾਈ' ਕਹਿਕੇ ਇਸਤ੍ਰੀ ਕਿਹਾ ਹੈ। ਮਾਇਆ ਪ੍ਰੇਮੀ ਮਾਯਾ ਨਾਲ ਪ੍ਰੇਮ ਕਰਕੇ ਮਾਯਾ ਨੂੰ ਅਕਾਲ ਪੁਰਖ ਦੀ ਸੇਵਾ ਕਰਕੇ ਅਕਾਲ ਪੁਰਖ ਨੂੰ ਪੂਜਕੇ ਕਾਲ ਰਹਿਤ ਹੋ ਜਾਊ। ਯਥਾ:—

ਜੈਸਾ ਸੇਵੈ ਤੈਸੋ ਹੋਇ ॥ [ਗਉੜੀ ਮਹਲਾ ੧, ਅਸਟਪਦੀ-੭]

ਪੁਰਖ ਪਦ ਦਾ ਇਕ ਅਰਥ ਵ੍ਯਾਪਕ ਬੀ ਹੈ, ਉਹ ਬੀ ਫੁਰਮਾਉਂਦੇ ਹਨ ਕਿ ਸਾਰੇ ਘਟਾਂ, ਵਿਚ ਉਹ ਹੈ, ਭੋਗਦਾ ਬੀ ਹੈ ਪਰ ਅਲਿਪਤ ਬੀ ਹੈ, ਮਾਇਆ ਨਾਲ ਮਿਲਕੇ ਅੰਤਸ਼ਕਰਣ ਰੂਪ ਹੋ ਭੋਗਦਾ ਹੈ। ਜੋਤੀ ਸਰੂਪ ਹੋਣ ਕਰਕੇ ਉਹ ਅਲਿਪਤ ਰਹਿੰਦਾ ਹੈ। ਭੋਗਾਂ ਨਾਲ ਉਸ ਦੀ ਕੋਈ ਇੱਛਿਆ ਯਾ ਲਿਪਾਇਮਾਨਤਾ ਨਹੀਂ ਹੈ। ਸਭ ਘਟਾਂ ਵਿਚ ਵ੍ਯਾਪਕ ਹੋਣ ਕਰਕੇ ਉਹ ਇੰਦ੍ਰੇ ਮਨ ਕਿ ਬੁਧੀ ਦੀ ਪਹੁੰਚ ਵਿਚ ਨਹੀਂ ਆਉਂਦਾ 'ਅਲਖ' ਰਹਿੰਦਾ ਹੈ।

ਪੂਜਾ ਯੋਗ ਇਸ ਨੂੰ ਦੱਸਿਆ ਤੇ ਇਸ ਦੀ ਸੇਵਾ ਉਪਾਸ਼ਨਾ ਕਿ ਪੂਜਾ ਕਰਨ ਵਾਲੇ ਨੂੰ ਇਸ ਦਾ ਰੂਪ ਹੋ ਜਾਣਾ ਦੱਸਿਆ। ਭਾਵ ਇਹ ਕਿ ਉਸ ਦੀ ਹਉਮੈਂ ਆਦਿ ਮਾਯਕ ਉਪਾਧੀਆਂ ਇਸ ਦੀ ਉਪਾਸਨਾ ਨਾਲ ਦੂਰ ਹੋਕੇ ਉਹ ਬੀ ਇਸ ਇਕੋ ਪੁਰਖ ਵਾਂਙੂ 'ਪੁਰਖ' ਹੋ ਜਾਏਗਾ, ਭਾਵ ਇਹ ਕਿ ਉਸ ਦੇ ਸਰੂਪ ਵਿਚ ਲੀਨ ਹੋ ਜਾਏਗਾ।

ਅਗਲੀਆਂ ਦੋ ਤੁਕਾਂ 'ਤਿਸਕਾ ਸਰੀਕੁ....' ਅਤੇ 'ਨਿਹਚਲ ਰਾਜੁ....' ਵਾਲੀ ਵਿਚ 'ਪੁਰਖ' ਅਰਥਾਤ ਅਕਾਲ ਪੁਰਖ ਦੇ ਹੀ ਲੱਛਣ ਕਹੇ ਹਨ। ਅਗਲੀ ਤੁਕ 'ਅਨਦਿਨੁ ਸੇਵਕ ...' ਵਿਚ 'ਪੁਰਖ' ਦੀ ਉਪਾਸ਼ਨਾ ਕਰਨ ਵਾਲੇ ਦੀ ਉਪਾਸਨਾ ਦਾ ਤਰੀਕਾ 'ਗੁਣ ਗਾਇਨ ਤੇ ਸੇਵਾ (ਨਾਮ ਜਪਕੇ)' ਦੱਸਿਆ ਹੈ।

'ਦਖਣੀ ਓਅੰਕਾਰ' ਦੀ ਪਉੜੀ ੨੯ ਵਿਚ ਗੁਰੂ ਨਾਨਕ ਦੇਵ ਜੀ ਦਾ ਵਾਕ ਹੈ:—

'ਠਾਕੁਰੁ ਏਕੁ ਸਬਾਈ ਨਾਰਿ ॥'

ਏਥੇ ਬੀ ਪਦ ਐਸੇ ਹੀ ਹਨ, ਸੋ ਓਅੰਕਾਰ ਦੀ ਪਉੜੀ ੨੯ ਦਾ ਪਾਠ ਤੇ ਅਰਥ ਭਾਵ ਆਦਿ ਜੋ ਦਖਣੀ ਓਅੰਕਾਰ ਵਿਚ ਕਰ ਚੁਕੇ ਹਾਂ* ਏਥੇ ਦਿੰਦੇ ਹਾਂ, ਜੋ ਇਸ ਸ਼ਲੋਕ ਨਾਲ ਵਾਚਣੇ ਸੁਖਦਾਈ ਹੋਣਗੇ:—

| | |
|---|---|
| ਠਾਕਹੁ ਮਨੂਆ ਰਾਖਹੁ ਠਾਇ ॥ ਠਹਕਿ ਮੁਈ ਅਵਗੁਣਿ ਪਛੁਤਾਇ ॥ ਠਾਕੁਰੁ ਏਕੁ ਸਬਾਈ | ੩. ਠਾਕੁਰ** (ਜੋ ਤਿੰਨਾਂ ਭਵਨਾਂ ਦਾ ਸੁਆਮੀ ਹੈ ਤੇ ਪ੍ਰੀਤ ਕਰਨੇ ਜੋਗ ਹੈ ਕੇਵਲ) ਇਕੋ ਹੈ, (ਲੋਕਾਂ ਨੇ ਉਸ ਤੋਂ ਛੁਟ ਜੋ ਹੋਰ ਪੂਜਯ ਮੰਨ ਰਖੇ ਹਨ) ਸਭ ਨਾਰੀਆਂ ਹਨ (ਠਾਕੁਰ ਨਹੀਂ ਹਨ)। ੪. (ਉਹ ਜਗਜਾਸੂ ਰੂਪ ਇਸਤ੍ਰੀ) ਕੂੜਿਆਰ ਹੈ (ਜੋ ਉਸ ਇਕ ਠਾਕੁਰ ਨੂੰ ਛਡਕੇ ਨਾਰੀਆਂ |

* ਵੇਖੋ ਪੰਜ ਗ੍ਰੰਥੀ ਸਟੀਕ।   ** ਠਾਕੁਰ ਦਾ ਅਰਥ ਹੈ ਮਾਲਕ, ਸੁਆਮੀ।

ਨਾਰਿ ।। ਬਹੁਤੇ ਵੇਸ ਕਰੇ ਕੂੜਿਆਰਿ ।। ਪਰ ਘਰਿ ਜਾਤੀ ਠਾਕਿ ਰਹਾਈ ।। ਮਹਲਿ ਬੁਲਾਈ ਠਾਕ ਨ ਪਾਈ।। ਸਬਦਿ ਸਵਾਰੀ ਸਾਚਿ ਪਿਆਰੀ ।। ਸਾਈ ਸੋਹਾਗਣਿ ਠਾਕੁਰਿ ਧਾਰੀ ।। ੨੯ ।।

ਪਿਛੇ ਬਹੁਤੇ ਵੇਸ ਕਰਦੀ ਹੈ, (ਭਾਵ ਇਤਰ ਦੇਵਾਂ ਦੀ ਪੂਜਾ ਦੇ ਸਾਮਾਨ ਕਰਦੀ ਹੈ। ੧. ਤਾਂਤੇ ਆਪਣੇ) ਮਨ ਨੂੰ (ਇਤਰ ਦੇਵੀ ਦੇਵਤਿਆਂ ਦੀ ਪੂਜਾ ਤੋਂ) ਰੋਕੇ (ਤੇ ਇਸ ਨੂੰ) ਟਿਕਾਣੇ ਰੱਖੋ, (ਭਾਵ ਉਸ ਇਕ ਠਾਕੁਰ ਵਿਚ ਲਾਈ ਰਖੋ), ੨. (ਨਹੀਂ ਤਾਂ ਇਤਰ ਦੇਵੀ ਦੇਵਤਿਆਂ ਨਾਲ ਜੋ) ਲਗ ਗਈ (ਸੋ ਇਸ) ਅਵਗੁਣ ਵਿਚ (ਪਈ ਹੋਈ ਪਿਛੋਂ) ਪਛੋਤਾਉਂਦੀ ਮਰਦੀ ਹੈ। ੫. (ਪਰ ਜੋ) ਪਰਾਏ ਘਰਾਂ ਵਲ ਜਾਣੋ (ਠਾਕੁਰ ਤੋਂ ਛੁੱਟ ਹੋਰਨਾਂ ਦੀ ਪੂਜਾ ਵਿਚ ਪੈਣੋ) ਰੁਕ ਰਹੀ ਹੈ, (ਉਹ ਜਗਯਾਸੂ ਰੂਪ ਚੇਰੀ ਠਾਕੁਰ ਨੇ ਆਪਣੇ) ਮਹਲ ਵਿਚ ਸੱਦ ਲਾਈ ਹੈ ਤੇ (ਉਸ ਦੇ ਰਸਤੇ ਵਿਚ ਫੇਰ ਕੋਈ) ਰੋਕ ਨਹੀਂ ਪੈਂਦੀ। ੭. ਸ਼ਬਦ ਨੇ ਉਸ ਨੂੰ ਸੰਵਾਰਿਆ ਹੈ, ਸੱਚ ਨੇ (ਉਸਨੂੰ) ਪਿਆਰਿਆ ਹੈ ਤੇ ੮. ਠਾਕੁਰ ਨੇ (ਉਸ ਨੂੰ) ਧਾਰਿਆ ਹੈ, (ਭਾਵ ਗ੍ਰਹਣ ਕੀਤਾ ਹੈ, ਤਾਂਤੇ) ਉਹੋ ਸੁਹਾਗਣ ਹੈ।। ੨੯ ।।

ਭਾਵ—ਅਰਥਾਂ ਵਿਚ ਜੋ ਅੰਕ ਹਨ ਸੋ ਮੂਲ ਦੀਆਂ ਤੁਕਾਂ ਦੇ ਹਨ। (ਅ) 'ਨਾਰਿ' ਦਾ ਭਾਵ 'ਜੀਵ' ਬੀ ਲੈਂਦੇ ਹਨ ਤਾਂ ਅਰਥ ਐਉਂ ਚਲਦਾ ਹੈ:—

੩. (ਉਹ ਮੋਟਾ ਠਾਕੁਰ ਤ੍ਰਿਭਵਣ ਦਾ ਪ੍ਰੀਤਮ) ਇਕ ਮਾਲਕ (ਯਾ ਪਤੀ ਹੈ ਤੇ) ਸਾਰੀ ਸ੍ਰਿਸ਼ਟੀ (ਉਸ ਦੀ) ਇਸਤ੍ਰੀ ਹੈ। ੪. (ਉਸ ਨੂੰ ਮਿਲਨੇ ਲਈ ਜੋ) ਬਹੁਤੇ ਵੇਸ (=ਬਹੁਤੇ ਪਖੰਡ) ਕਰਦੀ ਹੈ ਕੂੜਿਆਰ ਹੈ। ੨. (ਉਹ) ਠੁਹਕਰਾਂ ਖਾ ਖਾ ਕੇ ਮਰਦੀ ਹੈ (ਤੇ ਆਪਣੇ ਕੀਤੇ) ਔਗੁਣਾਂ ਕਰਕੇ (ਦੁੱਖ ਪਾਉਂਦੀ ਤੇ ਫੇਰ) ਪਛੋਤਾਉਂਦੀ ਹੈ। ੭. (ਪਰੰਤੂ) ਸੱਚ ਦੀ ਪਿਆਰੀ (ਉਹ ਹੈ, ਜੋ) ਸ਼ਬਦ (ਨਾਮ) ਨੇ ਸੰਵਾਰੀ ਹੈ। ੮. ਉਹੋ ਸੁਹਾਗਣ ਹੈ, (ਉਹੋ ਠਾਕੁਰ=) ਪਤੀ ਪਰਮੇਸ਼ੁਰ ਨੇ ਗ੍ਰਹਣ ਕੀਤੀ ਹੈ। ੫. (ਉਹ ਠਾਕੁਰ ਨੇ) ਪਰਾਏ ਘਰ (=ਪਰਮੇਸ਼ੁਰ ਤੋਂ ਛੁਟ ਹੋਰ ਕਿਸੇ ਵਿਚ) ਜਾਣੋਂ ਰੋਕ ਲੀਤੀ ਹੈ। ੬. (ਤੇ ਆਪਣੇ) ਸਰੂਪ ਵਿਚ (ਉਸ ਨੂੰ) ਸੱਦ ਲਿਆ (ਤੇ ਅੰਗੀਕਾਰ ਕਰਨੋਂ) ਰੋਕ ਨਹੀਂ ਪਾਈ। ੧. (ਤਾਂਤੇ ਹੇ ਪਾਂਡੇ !) ਆਪਣੇ ਮਨ ਨੂੰ (ਅਨਿਸ਼ਟ ਤੋਂ) ਰੋਕੋ ਤੇ ਟਿਕਾਣੇ (=ਸਰੂਪ) ਵਿਚ ਰਖੋ।

ਇਸ ਵਾਰ ਦੀ ਇਸ ਪੰਦਰਵੀਂ ਪਉੜੀ ਵਿਚ ਗੁਰੂ ਜੀ ਨੇ ਹਰੀ ਨਾਮ ਦੀ ਮਹਿਮਾ ਗਾਈ ਹੈ, ਜਿਸ ਦੁਆਰਾ ਮਾਯਾ ਜਿੱਤਕੇ ਹਰੀ ਦੇ ਸਰੂਪ ਵਿਚ ਅੱਪੜਨਾ ਹੈ। ਇਹ ਮਹਿਮਾ ੧੫-੧੬-੧੭ ਤ੍ਰੈ ਪਉੜੀਆਂ ਵਿਚ ਅੱਗੇ ਤੱਕ ਬੀ ਚਲਦੀ ਹੈ ਤੇ 'ਹਰਿ ਨਾਮ' ਨੂੰ 'ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ' ਤਕ ਬੀ ਕਹਿ ਦਿੱਤਾ ਹੈ, ਇਸ ਦਾ ਭਾਵ ਖੁੱਲ੍ਹਦਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਇਨ੍ਹਾਂ ਤੁਕਾਂ ਦੀ ਵੀਚਾਰ ਨਾਲ:—

ਵਡਾ ਸਾਹਿਬੁ ਊਚਾ ਥਾਉ ।। ਊਚੇ ਊਪਰਿ ਊਚਾ ਨਾਉ ।। [ਜਪੁਜੀ-੨੪]

ਪੁਨਾ:— ਜੇਵਡੁ ਆਪਿ ਤੇਵਡ ਤੇਰੀ ਦਾਤਿ ।। [ਆਸਾ ਮਹਲਾ ੧]

ਪ੍ਰਸ਼ਨ ਹੁੰਦਾ ਹੈ ਕਿ ਉਹ ਦਾਤ ਕਿਹੜੀ ਹੈ ਜੋ ਦਾਤੇ ਦੇ ਤੁੱਲ ਹੈ ?

ਤਾਂ ਪਹਿਲੀਆਂ ਤੁਕਾਂ ਤੋਂ ਸਮਝ ਪੈਂਦੀ ਹੈ ਕਿ ਉਹ ਉਸ ਦਾ 'ਨਾਮ' ਹੈ ਜੋ ਉਸ ਵਿਚ ਪਹੁੰਚਾ ਦੇਂਦਾ ਹੈ। ਜੋ ਸ਼ੈ ਮਾਲਕ ਵਿਚ ਪਹੁੰਚਾਕੇ ਮਾਲਕ ਰੂਪ ਵਿਚ ਲੀਨ ਕਰ ਦੇਵੇ ਤਾਂ ਉਹ ਮਾਲਕ ਜੇਡੀ ਹੀ ਹੈ। ਇਸੇ ਕਰਕੇ ਦਾਨੇ ਨਾਮ ਨਾਮੀ ਦੀ ਅਭੇਦਤਾ ਮੰਨਦੇ ਹਨ। ਇਕ ਮੋਟਾ ਦ੍ਰਿਸ਼ਟਾਂਤ ਬੀ ਇਉਂ ਦੀ ਸੋਝੀ ਦੇ ਦੇਂਦਾ ਹੈ। ਫਰਜ਼ ਕਰੋ ਇਕ ਆਦਮੀ ਅੰਬਾਲੇ ਤੋਂ ਅੰਮ੍ਰਿਤਸਰ ਨੂੰ ਟੁਰਦਾ ਹੈ। ਉਹ ਸੜਕ ਤੇ ਟੁਰਦਾ, ਪੁੱਛੋ ਤਾਂ ਦੱਸਦਾ ਹੈ, ਮੈਂ ਅੰਮ੍ਰਿਤਸਰ ਦੀ ਸੜਕ ਤੇ ਟੁਰਦਾ ਅੰਮ੍ਰਿਤਸਰ ਜਾ ਰਿਹਾ ਹਾਂ। ਜਦੋਂ ਉਹ ਮਾਨਾਂਵਾਲਾ ਲੰਘਕੇ ਵਡੀ ਨਹਿਰ ਉਲੰਘਦਾ ਹੈ ਤਦ ਉਹ ਅਜੇ ਬੀ ਅੰਮ੍ਰਿਤਸਰ

ਦੀ ਸੜਕ ਤੇ ਹੀ ਜਾ ਰਿਹਾ ਹੈ. ਪਰ ਜੇ ਉਹ ਓਥੇ ਕਿਸੇ ਨੂੰ ਪੁਛੇ ਕਿ ਮੈਂ ਕਿੱਥੇ ਅੱਪੜਿਆ ਹਾਂ ਤਾਂ ਉਸ ਨੂੰ ਦੱਸਿਆ ਜਾਏਗਾ ਕਿ ਤੂੰ ਅੰਮ੍ਰਿਤਸਰ ਪੁਜ ਪਿਆ ਹੈਂ। ਉਹ ਸੜਕ ਜੋ ਅੰਮ੍ਰਿਤਸਰ ਦੀ ਸੜਕ ਸੀ ਹੁਣ ਅੰਮ੍ਰਿਤਸਰ ਹੀ ਨਹੀਂ ਜਾ ਰਹੀ ਹੈ. ਨਹਿਰ ਤੋਂ ਲੈਕੇ ਅੰਮ੍ਰਿਤ ਸਰੋਵਰ* ਵਿਚ ਟੁੱਭੀ ਲੈਣ ਤਕ ਨੂੰ ਓਹ ਇਹੋ ਕਹੇਗਾ ਕਿ ਮੈਂ ਅੰਮ੍ਰਿਤਸਰ ਪੁੱਜਾ ਹਾਂ। ਦ੍ਰਿਸ਼ਟਾਂਤ ਦਾ ਇਕ ਅੰਗ ਲਈਦਾ ਹੈ। ਸੋ ਉਸ ਤੁੱਲ੍ਹੇ ਦ੍ਰਿਸ਼ਟਾਂਤ ਨਾਲ ਸਮਝ ਪੈ ਗਈ ਕਿ ਅੰਮ੍ਰਿਤਸਰ ਪਹੁੰਚਕੇ ਅੰਮ੍ਰਿਤਸਰ ਲਿਆਉਣ ਵਾਲੀ ਸੜਕ ਬੀ ਅੰਮ੍ਰਿਤਸਰ ਹੈ। ਨਾਮ. ਨਾਮੀ ਬੀ ਹੈ. ਨਾਮ ਨਾਲ ਅਭੇਦ ਹੋਣ ਤੇ ਕਰ ਦੇਣ ਕਰਕੇ ਪ੍ਰਭੂ ਬੀ ਹੈ।

ਬਾਕੀ ਜੋ ਨਾਮ ਨੂੰ ਪਿਤਾ. ਮਾਤਾ. ਮਿਤ੍ਰ ਆਦਿ ਕਿਹਾ ਹੈ. ਇਸ ਦਾ ਭਾਵ ਹੈ ਕਿ ਹਰਿਨਾਮ ਨਾਮੀ ਨਾਲ ਜੋੜੀ ਰਖਦਾ ਹੈ. ਸੁਰਤ ਵਿਚ ਜੋ ਸਾਈਂ ਦਾ ਇਉਂ ਪ੍ਰਤਿਬਿੰਬ ਪੈਂਦਾ ਹੈ. ਉਹ ਹਰੀ ਨਾਮ ਨੂੰ ਹੀ ਮਿਤ੍ਰ ਸਾਕ ਸਨਬੰਧੀ ਹਰ ਪ੍ਰਕਾਰ ਦੀ ਟੇਕ ਸੁਝਾਉਂਦਾ ਹੈ। ਨਾਮ ਵਾਲੇ ਪੁਰਖਾਂ ਦੇ ਅੰਦਰ ਇਕ ਪੱਕੀ ਟੇਕ ਬਣ ਜਾਂਦੀ ਹੈ. ਜੋ ਸਾਈਂ ਨਾਲ ਅਭੇਦ ਹੁੰਦੀ ਹੈ। ਹਰ ਲੋੜ ਹਰ ਮੁਸ਼ਕਲ ਵੇਲੇ ਉਹ ਨਾਮ ਵਿਚ ਜਾਕੇ ਹਰ ਗੱਲ ਦਾ ਹੱਲ ਟੋਲਦਾ ਹੈ ਤੇ ਉਸ ਤੋਂ ਉੱਤੋਂ ਲੱਭਦਾ ਹੈ. ਕਿਉਂਕਿ ਨਾਮ ਦੀ ਤਾਰ ਅੰਦਰੋਂ ਨਾਮੀ ਨਾਲ ਟੈਲੀਫੋਨ ਵਾਂਙੂ ਜੁੜੀ ਹੁੰਦੀ ਹੈ। ਇਸੇ ਵਾਸਤੇ ਤੀਸਰੇ ਸਤਿਗੁਰੂ ਜੀ ਨੇ ਫੁਰਮਾਯਾ ਸੀ:—

> ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ।। ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ।। ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ।। ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ।। ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ।। ੨ ।।
>
> [ਰਾਮਕਲੀ ਮਹਲਾ ੩. ਆਨੰਦ–੨]

ਇਨ੍ਹਾ ਤੁਕਾਂ ਵਿਚ 'ਸੋ ਕਿਉ ਮਨਹੁ ਵਿਸਾਰੇ' ਫੁਰਮਾ ਕੇ ਜਣਾਯਾ ਕਿ ਸਦਾ ਹਰੀ ਦੇ ਨਾਲ ਰਹਿਣਾ ਨਾਮ ਸਿਮਰਨ ਹੈ।

**ਨਿਰੁਕ੍ਤ—**ਕੰਟਕੁ—ਦੁਖ ਦਾਤਾ। ਕੰਢੇ ਵਾਂਗ ਚੁਭਣ ਵਾਲਾ।

ਮਸਲਤਿ—ਸਲਾਹ। ਮਸ਼ਵਰਾ।

## [ਪਉੜੀ ਸੋਲ੍ਹਵੀਂ]

### ਮੂਲ

ਸਲੋਕੁ ਮ: ੩ ।। ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ ।। ਅਚਿੰਤੁ ਹਰਿਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ ।। ਕੁਲੁ ਉਧਾਰਹਿ ਆਪਣਾ ਮੋਖ ਪਦਵੀ ਆਪੇ ਪਾਹਿ ।। ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ ਜੋ ਗੁਰ ਚਰਨੀ ਜਨ ਪਾਹਿ ।। ਜਨੁ ਨਾਨਕੁ ਹਰਿ ਕਾ ਦਾਸੁ ਹੈ ਕਰਿ ਕਿਰਪਾ ਹਰਿ ਲਾਜ ਰਖਾਹਿ ।।੧।।

### ਅਰਥ

ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ. ਓਹ ਹਰੀ ਦੇ ਗੁਣ ਗਾਯਣ ਦੀ ਕਮਾਈ ਸਦਾ ਕਰਦੇ ਰਹਿੰਦੇ ਹਨ। ਸੁਤੇ ਸਿੱਧ ਹੀ ਹਰਿਨਾਮ ਉਨ੍ਹਾਂ ਦੇ ਮਨ ਵਿਚ ਵੱਸ ਪਿਆ ਹੈ (ਅਤੇ ਓਹ ਵਾਹਿਗੁਰੂ ਦੇ) ਸੱਚੇ ਸ਼ਬਦ ਵਿਚ ਸਮਾਏ ਰਹਿੰਦੇ ਹਨ। (ਓਹ) ਆਪ ਤਾਂ ਮੁਕਤੀ ਦੀ ਪਦਵੀ ਪਾ ਹੀ ਲੈਂਦੇ ਹਨ. (ਪਰ ਨਾਲ) ਆਪਣੀ ਕੁਲ (ਬੀ) ਉਧਾਰ (ਤਾਰ) ਲੈਂਦੇ ਹਨ। (ਗੱਲ ਕੀਹ) ਜੋ ਪੁਰਖ ਗੁਰੂ ਦੀ ਚਰਨੀਂ ਪੈ ਜਾਂਦੇ ਹਨ ਪਾਰਬ੍ਰਹਮ ਉਨ੍ਹਾਂ ਤੇ ਪ੍ਰਸੰਨ ਹੋ ਗਿਆ (ਸਮਝੋ)। ਦਾਸ ਨਾਨਕ ਹਰੀ ਦਾ ਸੇਵਕ ਹੈ. ਹਰੀ ਕ੍ਰਿਪਾ ਕਰਕੇ ਪੈਜ ਰਖੇਗਾ ।। ੧ ।।

---

* 'ਅੰਮ੍ਰਿਤਸਰ' ਨਾਮ ਹਰਿਮੰਦਰ ਦੇ ਦੁਆਲੇ ਦੇ ਸਰੋਵਰ ਦਾ ਹੈ, ਪਰ ਹੁਣ ਸ਼ਹਿਰ ਸਮੇਤ ਸਾਰੇ ਉਦਾਲੇ ਦਾ ਨਾਮ ਹੈ।

ਮ: ੩ ।। ਹੰਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ।। ਹੰਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ।। ਜਿਨ ਕਉ ਪੂਰਬਿ ਲਿਖਿਆ ਤਿਨਾ ਸਤਗੁਰੁ ਮਿਲਿਆ ਪ੍ਰਭੁ ਆਇ ।। ਨਾਨਕ ਗੁਰ ਪਰਸਾਦੀ ਉਬਰੇ ਹਉਮੈ ਸਬਦਿ ਜਲਾਇ ।। ੨ ।।

ਪਉੜੀ ।। ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ।। ਹਰਿਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿਨਾਮੇ ਹੀ ਮਨੁ ਰਾਤਾ ।। ਹਰਿ ਨਾਮੈ ਜੇਵਡੁ ਕੋਈ ਅਵਰੁ ਨ ਸੂਝੈ ਹਰਿ ਨਾਮੋ ਅੰਤਿ ਛਡਾਤਾ ।। ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ।। ਹੰਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ ਜਿਤੁ ਮਿਲਿਐ ਹਰਿ ਨਾਮੁ ਮੈ ਜਾਤਾ ।। ੧੬ ।।

ਹਉਮੈ ਵਿਚ ਖਟਕਾ (ਹੀ ਰਹਿੰਦਾ) ਹੈ । (ਹਉਮੈ ਵਾਲਿਆਂ ਦਾ ਜੀਵਨ ਇਸ ਅੰਦਰਲੇ) ਖਟਕੇ ਕਰਕੇ, ਖਟਕਿਆਂ ਵਿਚ ਹੀ ਬੀਤਦਾ ਹੈ । ਹਉਮੈ (ਇਕ) ਵਡਾ ਰੋਗ ਹੈ (ਜਿਸ ਨੂੰ ਇਹ ਲੱਗਾ ਹੈ ਉਹ) ਮਰਦਾ ਜੰਮਦਾ (ਤੇ ਸੰਸਾਰ ਤੇ) ਆਉਂਦਾ ਜਾਂਦਾ ਰਹਿੰਦਾ ਹੈ । (ਪਰ) ਜਿਨ੍ਹਾਂ ਲਈ ਪਹਿਲੋਂ ਦਾ ਲਿਖਿਆ ਹੋਇਆ ਸੀ ਉਨ੍ਹਾਂ ਨੂੰ ਗੁਰੂ ਸੁਆਮੀ ਆ ਮਿਲਿਆ ਹੈ । ਹੇ ਨਾਨਕ ! ਉਹ ਗੁਰੂ ਦੀ ਕ੍ਰਿਪਾ ਨਾਲ ਸ਼ਬਦ ਦੁਆਰਾ ਹਉਮੈ ਨੂੰ ਸਾੜਕੇ (ਜਨਮ ਮਰਨ ਤੋਂ) ਬਚ ਗਏ ਹਨ ।। ੨ ।।

ਹਰਿ ਨਾਮ ਹੀ ਸਾਡਾ ਪ੍ਰਭੂ ਹੈ, ਇੰਦ੍ਰਿਆਂ ਹੀ ਪਹੁੰਚ ਤੋਂ ਪਰੇ, ਨਾਸ਼ ਤੋਂ ਰਹਿਤ ਤੇ ਰਚਨਹਾਰ ਪੁਰਖ (ਭਾਵ ਕਰਤਾ ਪੁਰਖ) ਹੈ । ਹਰੀ ਨਾਮ ਦੀ ਅਸੀਂ ਸੇਵਾ ਕਰਦੇ ਹਾਂ, ਹਰੀ ਨਾਮ ਨੂੰ ਹੀ ਅਸੀਂ ਪੂਜਦੇ ਹਾਂ, ਹਰੀ ਨਾਮ ਵਿਚ ਹੀ ਸਾਡਾ ਮਨ ਰੱਤਾ ਹੋਇਆ ਹੈ । ਹਰਿ ਨਾਮ ਜੇਡਾ ਵੱਡਾ (ਸਾਨੂੰ) ਹੋਰ ਕੋਈ ਨਹੀਂ ਦਿੱਸਦਾ, ਹਰੀ ਨਾਮ ਹੀ ਅੰਤ ਨੂੰ ਛੁਡਾਉਂਦਾ ਹੈ । ਹਰੀ ਨਾਮ ਸਾਨੂੰ ਪਰਉਪਕਾਰੀ ਗੁਰੂ ਨੇ ਦਿੱਤਾ ਹੈ, (ਉਸ) ਗੁਰੂ ਦਾ ਪਿਤਾ ਤੇ ਮਾਤਾ ਧੰਨਤਾਯੋਗ ਹਨ । ਮੈਂ ਆਪਣੇ ਸਤਿਗੁਰੂ ਨੂੰ ਸਦਾ ਮੱਥਾ ਟੇਕਦਾ ਹਾਂ, ਜਿਸ ਦੇ ਮਿਲਿਆਂ ਮੈਂ ਹਰੀ ਨਾਮ ਨੂੰ ਜਾਤਾ ਹੈ ।। ੧੬ ।।

**ਵ੍ਯਾਖ੍ਯਾ**—ਪਉੜੀ ਵਿਚ ਹਰੀ ਨਾਮ ਦੀ ਮਹਿਮਾ ਹੈ ਇਥੋਂ ਤਾਈਂ ਕਿ ਉਸ ਨੂੰ 'ਪ੍ਰਭੂ ਅਬਿਗਤੁ ਅਗੋਚਰੁ' ਕਿਹਾ ਹੈ; ਇਸ ਦੀ ਵ੍ਯਾਖ੍ਯਾ ਪਿਛਲੀ ਪਉੜੀ ਵਿਚ ਆ ਚੁਕੀ ਹੈ । ਹਰੀ ਨਾਮ ਦੀ ਮਹਿਮਾ ਜੋ ਕਰ ਰਹੇ ਹਨ, ਸੁਣੀ ਸੁਣਾਈ ਯਾ ਪੜ੍ਹੀ ਹੋਈ ਨਹੀਂ ਕਹਿ ਰਹੇ, ਅਪਨਾ ਨਿਜ ਤਜਰਬਾ ਦੱਸ ਰਹੇ ਹਨ । ਨਾਲ ਦੱਸ ਰਹੇ ਹਨ ਕਿ ਹਰੀ ਨਾਮ ਸਾਨੂੰ ਗੁਰੂ ਨੇ ਦਿੱਤਾ ਹੈ, ਜਿਸ ਦਾ ਸ਼ੁਕਰੀਆ ਕਰ ਰਹੇ ਹਨ । ਹਰੀ ਮੁਕਤੀ ਦਾਤਾ ਅੰਤ ਛੁਟਕਾਰਾ ਦੇਣ ਵਾਲਾ ਹੈ, ਪਰ ਉਹ ਹਰੀ ਨਾਮ ਵਿਚ ਰਤੇ ਹੋਏ ਨੂੰ ਇਹ ਕੁਛ ਦੇਂਦਾ ਹੈ, ਤਾਂਤੇ ਹਰੀ ਨਾਮ ਨੂੰ ਕਹਿਣਾ ਕਿ ਇਹ ਮੁਕਤੀ ਦਾਤਾ ਹੈ ਤੇ ਇਸ ਨੂੰ ਅਸੀਂ ਪੂਜਦੇ ਸੇਂਵਦੇ ਹਾਂ, ਹਰਿ ਨਾਮ ਜੇਡਾ ਹੋਰ ਕੋਈ ਨਹੀਂ, ਕੋਈ ਅਸੰਗਤੀ ਨਹੀਂ ਹੈ; ਯਥਾਰਥ ਸਿੱਧਾਂਤ ਹੈ । ਜੋ ਅਪਣੇ ਤਜਰਬੇ ਵਿਚ ਆਇਆ, ਨਾਮੀ ਵਿਚ ਸਦਾ ਪ੍ਰਾਪਤ ਸਤਿਗੁਰੂ ਜੀ ਫੁਰਮਾ ਰਹੇ ਹਨ ।

ਪਹਿਲੇ ਸ਼ਲੋਕ ਵਿਚ ਸਤਿਗੁਰੂ ਤੇ ਨਾਮ ਦੀ ਮਹਿਮਾ ਹੈ ਜੋ ਪਉੜੀ ਦਾ ਪ੍ਰਮਾਣ ਹੋ ਢੁਕਿਆ । ਦੂਜੇ ਸ਼ਲੋਕ ਵਿਚ ਨਾਮ ਦੇ ਰਸਤੇ ਰੋਕ-ਹਉਮੈ-ਜ਼ਿਕਰ ਹੈ, ਦੱਸਿਆ ਕਿ—

ਹਉਮੈ ਗੁਰੂ ਦੇ ਦਿਤੇ ਸ਼ਬਦ ਦੁਆਰਾ ਦੂਰ ਹੁੰਦੀ ਹੈ । ਸੋ 'ਗੁਰੂ' ਤੇ 'ਨਾਮ' ਦੀ ਹੀ ਲੋੜ ਤੇ ਸਫਲਤਾ ਦਰਸਾਈ ਹੈ । ਇਸ ਸ਼ਲੋਕ ਬੀ ਪਉੜੀ ਦੇ ਭਾਵ ਨਾਲ ਢੁੱਕਾ ।

**ਨਿਰੁਕ੍ਤ**—ਅਚਿੰਤੁ—ਬਿਨਾਂ ਚਿੰਤਾ ਕੀਤੇ ਦੇ ਭਾਵ ਸੁਤੇ ਸਿਧ, ਨਿਰਯਤਨ ।

ਮੋਖ ਪਦਵੀ—ਮੁਕਤੀ ਦਾ ਦਰਜਾ, ਭਾਵ ਮੁਕਤੀ ।

**ਸੰਤੁਸਟੁ**—ਖ਼ੁਸ਼, ਪ੍ਰਸੰਨ । **ਲਾਜ**—ਇੱਜ਼ਤ, ਪੈਜ ।

**ਖੜਕੁ**—ਖੜਕਾ । ਖਟਕਾ । ਅੰਦੇਸ਼ਾ । ਧੁੜਕੂ । ਭਾਵ ਹੈ ਦਿਲ ਦੀ ਬੇਚੈਨੀ । (ਅ) ਐਉਂ ਬੀ ਕਰਦੇ ਹਨ—ਹਉਮੈ ਦਾ ਖੜਕ (=ਸ਼ੋਰ) ਰਹਿੰਦਾ ਹੈ, ਇਸ ਸ਼ੋਰ ਕਰਕੇ ਸਮਾਂ ਧੁੜਕਨੀਆਂ ਵਿਚ ਲੰਘਦਾ ਹੈ । **ਵਡਾ ਰੋਗੁ**—ਬੜੀ ਸਖ਼ਤ ਬੀਮਾਰੀ । ਕੋੜ੍ਹ ਅਰਥ ਵੀ ਲਾਉਂਦੇ ਹਨ ।

**ਅਬਿਗਤੁ**—ਜਿਸ ਦੀ ਗਤੀ ਨਾ ਜਾਣੀ ਜਾਏ । **ਅਗੋਚਰੁ**—ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । **ਅਬਿਨਾਸੀ**—ਨਾਸ਼ ਰਹਿਤ । ਸਦੈਵੀ । **ਬਿਧਾਤਾ**—ਰਚਨਹਾਰ, ਕਰਤਾ । (ਅ) ਕਰਮ ਫਲ ਪ੍ਰਦਾਤਾ । **ਸੇ੍ਵਹ**—ਸੇਂਵਦੇ ਹਾਂ । **ਛਡਾਤਾ**—ਛੁਡਾਉਂਦਾ ਹੈ । **ਨਮਸਕਾਰੀ**—ਮੱਥਾ ਟੇਕਦਾ ਹਾਂ ।

## [ਪਉੜੀ ਸਤਾਰ੍ਹਵੀਂ]

| ਮੂਲ | ਅਰਥ |
|---|---|
| ਸਲੋਕੁ ਮ: ੩ ।। ਗੁਰਮੁਖਿ ਸੇਵਿ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ ।। ਸਬਦੈ ਸਾਦੁ ਨ ਆਇਓ ਮਰਿ ਜਨਮੈ ਵਾਰੋ ਵਾਰ ।। ਮਨਮੁਖਿ ਅੰਧੁ ਨ ਚੇਤਈ ਕਿਤੁ ਆਇਆ ਸੈ-ਸਾਰਿ ।। ਨਾਨਕ ਜਿਨ ਕਉ ਨਦਰਿ ਕਰੇ ਸੇ ਗੁਰਮੁਖਿ ਲੰਘੇ ਪਾਰਿ ।।੧।। | (ਜਿਸ ਨੇ) ਗੁਰੂ ਦੀ ਸੇਵਾ ਨਹੀਂ ਕੀਤੀ ਤੇ (ਜਿਸਦਾ) ਹਰੀ ਨਾਮ ਵਿਚ ਪਿਆਰ ਨਹੀਂ ਲੱਗਾ, (ਤੇ ਜਿਸ ਨੂੰ) ਸ਼ਬਦ ਦਾ ਸੁਆਦ ਨਹੀਂ ਆਇਆ (ਉਹ) ਵਾਰ ਵਾਰ (=ਮੁੜ ਮੁੜਕੇ) ਮਰਕੇ ਜੰਮਦਾ ਹੈ । (ਉਹ) ਮਨਮੁਖ (ਮਾਇਆ ਮਦ ਵਿਚ) ਅੰਨ੍ਹਾ ਹੋਇਆ (ਵਾਹਿਗੁਰੂ ਨੂੰ) ਯਾਦ ਨਹੀਂ ਕਰਦਾ, (ਉਹ) ਸੰਸਾਰ ਵਿਚ ਆਇਆ ਹੀ ਕਾਸ ਨੂੰ ? ਹੇ ਨਾਨਕ ! ਜਿਨ੍ਹਾਂ ਉਤੇ (ਸਾਈਂ) ਮੇਹਰ ਕਰ ਦੇਵੇ ਉਹ ਗੁਰੂ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਲੰਘ ਜਾਂਦੇ ਹਨ ।। ੧ ।। |
| ਮ: ੩ ।। ਇਕੋ ਸਤਿਗੁਰੁ ਜਾਗਤਾ ਹੋਰੁ ਜਗੁ ਸੂਤਾ ਮੋਹਿ ਪਿਆਸਿ ।। ਸਤਿਗੁਰੁ ਸੇਵਨਿ ਜਾਗੰਨਿ ਸੇ ਜੋ ਰਤੇ ਸਚਿ ਨਾਮਿ ਗੁਣਤਾਸਿ ।। ਮਨਮੁਖਿ ਅੰਧ ਨ ਚੇਤਨੀ ਜਨਮਿ ਮਰਿ ਹੋਹਿ ਬਿਨਾਸਿ ।। ਨਾਨਕ ਗੁਰਮੁਖਿ ਤਿਨੀ ਨਾਮੁ ਧਿਆਇਆ ਜਿਨ ਕਉ ਧੁਰਿ ਪੂਰਬਿ ਲਿਖਿਆਸਿ ।। ੨ ।। | ਇਕੋ ਸਤਿਗੁਰ ਜਾਗਦਾ ਹੈ ਹੋਰ (ਸਾਰਾ) ਜਗਤ ਮੋਹ ਤੇ (ਮਾਯਾ ਦੀ ਤ੍ਰੇਹ ਭਾਵ) ਤ੍ਰਿਸ਼ਨਾ ਵਿਚ ਸੁੱਤਾ ਪਿਆ ਹੈ, (ਹਾਂ, ਜੋ ਸਤਿਗੁਰੂ ਨੂੰ ਸੇਂਵਦੇ ਹਨ ਤੇ ਜੋ ਗੁਣਾਂ ਦੇ ਸਮੂਹ (ਪ੍ਰਭੂ ਦੇ) ਸੱਚੇ ਨਾਮ ਵਿਚ ਰੱਤੇ ਹੋਏ ਹਨ ਓਹ (ਬੀ) ਜਾਗਦੇ ਹਨ । (ਪਰੰਤੂ) ਮਨਮੁਖ ਅੰਨ੍ਹੇ (ਸਾਈਂ) ਨਹੀਂ ਸਿਮਰਦੇ । (ਉਹ) ਮਰਨ ਜੰਮਣ ਵਿਚ ਨਾਸ਼ ਹੁੰਦੇ ਰਹਿੰਦੇ ਹਨ । ਹੇ ਨਾਨਕ ! ਗੁਰੂ ਦੁਆਰਾ ਨਾਮ ਉਨ੍ਹਾਂ ਨੇ ਧਿਆਇਆ ਹੈ ਜਿਨ੍ਹਾਂ ਨੂੰ ਪਹਿਲੋਂ ਤੋਂ ਹੀ ਧੁਰੋਂ (ਸਾਈਂ ਵਲੋਂ) ਲਿਖਿਆ ਹੋਇਆ ਸੀ ।। ੨ ।। |
| ਪਉੜੀ ।। ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ।। ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ ।। | ਹਰੀ ਨਾਮ ਹੀ ਸਾਡਾ ਛਤੀਹ ਪ੍ਰਕਾਰ ਦਾ ਭੋਜਨ ਹੈ ਜਿਸ ਦੇ ਖਾਧਿਆਂ ਸਾਨੂੰ ਤ੍ਰਿਪਤੀ (ਰੱਜ) ਹੋ ਗਈ ਹੈ । ਹਰੀ ਨਾਮ ਹੀ ਸਾਡੀ ਪੁਸ਼ਾਕ ਹੈ, ਜਿਸਦੇ (ਪਹਿਨਿਆਂ) ਫਿਰ ਨੰਗੇ ਨਹੀਂ ਹੋਏ (ਸਗੋਂ) ਹੋਰਨਾਂ ਪੁਸ਼ਾਕਿਆਂ ਦੀ ਸਾਡੀ ਇੱਛਾ ਹੀ ਦੂਰ ਹੋ ਗਈ । ਹਰੀ ਨਾਮ ਹੀ ਸਾਡਾ ਵਣਜ ਹੈ ਹਰਿਨਾਮ ਹੀ (ਸਾਡਾ) ਵਪਾਰ ਹੈ, ਸਤਿਗੁਰ ਨੇ ਹਰੀਨਾਮ ਦੀ ਹੀ ਸਾਨੂੰ ਕਾਰਦਾਰੀ (=ਕੰਮ ਕਰਨ ਦੀ ਮੁਖਤਿਆਰੀ) ਦਿੱਤੀ ਹੈ । |

ਹਰਿਨਾਮੁ ਹਮਾਰਾ ਵਣਜੁ ਹਰਿਨਾਮੁ ਵਾਪਾਰੁ ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ ।। ਹਰਿਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ ।। ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ ।। ੧੭ ।।

ਹਰੀ ਨਾਮ ਦਾ ਹੀ ਅਸਾਂ ਲੇਖਾ ਲਿਖਿਆ ਹੈ (ਇਸ ਕਰਕੇ) ਜਮ ਦੀ ਸਾਰੀ (ਕਨੌਡ ਯਾ) ਮੁਥਾਜੀ ਅਗੇ ਲਈ ਮੁੱਕ ਗਈ। (ਪਰ) ਹਰੀ ਦਾ ਨਾਮ ਕਿਸੇ ਵਿਰਲੇ ਨੇ ਗੁਰੂ ਦੁਆਰੇ ਸਿਮਰਿਆ ਹੈ ਜਿਨ੍ਹਾਂ ਨੂੰ ਧੁਰੋਂ ਮੇਹਰ ਦੁਆਰਾ (ਇਹ ਲਿਖਤ) ਪ੍ਰਾਪਤ ਹੋਈ (ਤੇ ਮੱਥੇ ਤੇ) ਲਿਖੀ ਗਈ ।। ੧੭ ।।

**ਵਯਾਖਯਾ**—ਪਉੜੀ ਵਿਚ ਹਰੀ ਨਾਮ ਦੇ ਹੀ ਪਿਛਲੀ ਪਉੜੀ ਵਾਂਙੂ ਗੁਣ ਦਰਸਾਏ ਹਨ। ਭੋਜਨ ਕਹਿਣ ਤੋਂ ਭਾਵ ਹੈ ਕਿ ਜਿਸ ਤਰ੍ਹਾਂ ਛੱਤੀ ਤਰ੍ਹਾਂ ਦੇ ਭੋਜਨ ਖਾਧਿਆਂ ਰਸ ਆਉਂਦਾ ਹੈ, ਉਸ ਤੋਂ ਵਧੀਕ ਯਾ ਵਡਾ ਰਸ ਆਇਆ ਹੈ ਕਿਉਂਕਿ ਛਤੀਹ ਪ੍ਰਕਾਰ ਦੇ ਭੋਜਨ ਨਾਲ ਤ੍ਰਿਪਤੀ ਨਹੀਂ ਹੁੰਦੀ ਨਾਮਰਸ ਨਾਲ ਤ੍ਰਿਪਤੀ ਹੁੰਦੀ ਹੈ। ਫੇਰ ਹਰੀ ਨਾਮ ਨੂੰ ਪਹਿਨਣ ਦੱਸਿਆ। ਭਾਵ ਹੈ ਕਿ ਸਰੀਰ ਤੇ ਕਪੜੇ ਪਹਿਨਕੇ ਜੋ ਸਰੀਰ ਢਕੀਦਾ ਹੈ। ਤੇ ਗਰਮੀ ਸਰਦੀ ਦਾ ਬਚਾਉ ਹੁੰਦਾ ਹੈ, ਉਸ ਨਾਲੋਂ ਵਧੀਕ ਸੁੱਖ ਹਰੀ ਨਾਮ ਨਾਲ ਹੋਇਆ ਹੈ। ਕਪੜੇ ਫਟਦੇ ਹਨ, ਬਦਲੀਦੇ ਹਨ, ਅੱਗੇ ਰੂਹ ਦਾ ਕੱਜਣ ਨਹੀਂ ਬਣਦੇ। ਸੁਹਣੇ ਤੇ ਵਧੀਆ ਪਹਿਨੀਏ, ਆਕੜਕੇ ਟੁਰੀਏ, ਫੇਰ ਹੋਰ ਵਧੀਆ ਦਿੱਸ ਪੈਂਦੇ ਹਨ ਪਰ ਨਾਮ ਜਪਕੇ ਸੁਹਣੇ ਬਾਂਕੇ ਟੁਰਨ ਦੀ ਅਤ੍ਰਿਪਤੀ ਦੂਰ ਹੋ ਜਾਂਦੀ ਹੈ, ਇਹ ਕੱਜਣ ਅਗੇ ਰੂਹ ਦਾ ਕੱਜਣ ਬਣਦਾ ਹੈ, ਜਿਥੇ ਸੁਹਣੇ ਪੁਸ਼ਾਕਿਆਂ ਵਾਲਾ ਮਨਮੁਖਤਾ:—

ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ।। [ਵਾਰ ਆਸਾ ਮ: ੧-੧੪]

ਹੋਰ ਪਹਿਨਣ ਦੀ ਇਛਾ ਗਈ ਦਾ ਇਹ ਭਾਵ ਨਹੀਂ ਕਿ ਹੁਣ ਨੰਗੇ ਰਹਿਣਾ ਪਸੰਦ ਕਰਦੇ ਹਾਂ, ਪਰ ਇਹ ਕਿ ਹੁਣ ਬਾਂਕੇ ਬਣਨ ਦਾ ਸ਼ੌਕ ਨਹੀਂ ਰਿਹਾ। ਕਪੜੇ ਕੇਵਲ ਗਰਮੀ ਸਰਦੀ ਢੱਕਣ ਲਈ ਪਹਿਨਦੇ ਹਾਂ।

'ਵਣਜ ਵਪਾਰ ਹਰਿਨਾਮ ਦਾ ਕਰਦੇ ਹਾਂ' ਦਾ ਭਾਵ ਹੈ ਕਿ ਆਪ ਨਾਮ ਸਿਮਰਦੇ ਹਾਂ, ਜਗਯਾਸੂਆਂ ਨੂੰ ਨਾਮ ਦਾਨ ਦੇਂਦੇ ਹਾਂ, ਲਗਿਆਂ ਤੇ ਅਟਕਿਆਂ ਨੂੰ ਮਦਦ ਦੇਕੇ ਫੇਰ ਸਿਮਰਨ ਵਿਚ ਸਾਵਧਾਨ ਕਰਦੇ ਹਾਂ। ਵਣਜ ਵਪਾਰ ਤਾਂ ਹੀ ਦੋ ਵਾਰ ਕਿਹਾ ਹੈ। ਸਤਿਗੁਰੂ ਨੇ ਆਪ ਨੂੰ ਗੁਰੂ ਥਾਪਿਆ। ਜੋ ਕੰਮ ਸਤਿਗੁਰ ਜੀ ਕਰਦੇ ਸਨ ਸੋ ਆਪ ਦੇ ਸਪੁਰਦ ਹੋਇਆ, ਇਹ ਕਾਰਕੁਨੀ, ਜੋ ਕਾਰ ਆਪ ਕਰਦੇ ਸੇ ਸੋਈ ਗੁਰੂ ਰਾਮਦਾਸ ਜੀ ਦੇ ਸਪੁਰਦ ਹੋ ਗਈ।

'ਲੇਖਾ ਲਿਖਿਆ'—ਇਸ ਵਿਚ ਕਿਨਾਯਾ ਹੈ ਕਿ ਚਿਤ੍ਰ ਗੁਪਤਨਾਮੀ ਪੁਰਖ ਦੇ ਕਰਮ ਨਹੀਂ ਲਿਖਦਾ, ਕਿਉਂਕਿ ਉਹ ਨਾਮ ਵਿਚ ਅੱਠੇ ਪਹਿਰ ਲਗਾ ਰਹਿੰਦਾ ਹੈ, ਉਸ ਦੇ ਕਰਮਾਂ ਵਿਚ ਨਾਮੀ ਦਾ ਆਦਰਸ਼ ਕੰਮ ਕਰਦਾ ਹੈ। ਭੁੱਲ ਚੁਕ ਅਚੇਤ ਹੋਈ ਉਹਨਾਂ ਦੀ ਨਾਮ ਧੋਈ ਜਾਂਦਾ ਹੈ। ਸੋ ਸ਼ੁਭ ਅਸ਼ੁਭ ਕਰਮ, ਕਰਮ ਕਾਂਡੀ ਕਰਮ ਚਿਤ੍ਰ ਗੁਪਤ ਕੁਝ ਨਹੀ ਲਿਖਦੇ। ਇਸ ਕਰਕੇ ਜਮਾਂ ਦੀ ਕੋਈ ਕਾਣ ਕਨੌਡ ਮੁਥਾਜੀ ਕਿ ਪਰਵਾਹ ਕਿ ਭੈ ਕੁਛ ਨਾ ਰਿਹਾ। ਨਾਮੀ ਪੁਰਖ ਦੀ ਅਚੇਤ ਭੁੱਲ ਬੀ ਉਸ ਦੀ ਸੁਰਤ ਵਿਚ ਮੈਲ ਪਾਉਂਦੀ ਹੈ, ਇਹ ਸੁਤੇ ਦੰਡ ਉਸ ਨੂੰ ਨਿਰਮਲ ਰਖਦਾ ਹੈ। ਓਹ ਫੇਰ ਹੋਰ ਲਗਕੇ ਨਾਮ ਜਪਦਾ ਸੁਰਤ ਸੁਖੀ ਤੇ ਨਾਮ ਰੱਤੀ ਕਰ ਲੈਂਦਾ ਹੈ। ਇਹ ਗਲ ਜੀਵਾਂ ਦੀ ਹੈ ਜੋ ਨਾਮ ਸਿਮਰਦੇ ਹਨ। ਇਥੇ ਸਤਿਗੁਰੂ ਅਪਣੇ ਦੁਆਰਾ ਸਾਡੀ ਗੱਲ ਕਹਿੰਦੇ ਹਨ, ਆਪ ਤਾਂ ਗੁਰੂ ਜੀ 'ਸਦਾ ਜਲ ਨਿਰਮਲ' ਹੈਨ। ਸੋ ਪਉੜੀ ਵਿਚ ਹਰਿਨਾਮ ਗੁਰੂ ਦੁਆਰਾ ਧਿਆਉਣਾ ਤੇ ਫੇਰ ਨਾਮ ਦੇ ਗੁਣ ਤੇ ਅਸਰ, ਨਾਮ ਦੇ ਫਲ ਤੇ ਨਫੇ ਦਰਸਾਏ। ਸੋ ਪਹਿਲੇ ਸਲੋਕ ਵਿਚ ਨਾਮ

ਵਿਹੂਣੀ ਦਸ਼ਾ ਤੇ ਗੁਰ ਬੇਮੁਖਤਾਈ ਦੇ ਅਵਗੁਣ ਦਰਸਾਏ ਹੋਏ ਹਨ. ਦੂਜੇ ਸ਼ਲੋਕ ਵਿਚ ਗੁਰਮੁਖਤਾ ਦੇ ਨਫੇ ਤੇ ਮਨਮੁਖਤਾ ਦੇ ਅਵਗੁਣ ਦਰਸਾਏ ਹਨ। ਐਉਂ ਦੁਇ ਸ਼ਲੋਕ ਪਉੜੀ ਦੇ ਭਾਵ ਨਾਲ ਢੁੱਕਦੇ ਹਨ।

**ਨਿਰੁਕ੍ਤ**—ਪਿਆਸਿ—ਤ੍ਰੇਹ ਵਿਚ। ਭਾਵ ਮਾਯਾ ਦੀ ਤ੍ਰੇਹ ਵਿਚ। ਮਾਇਆ ਦੀ ਤ੍ਰੇਹ ਨੂੰ ਤ੍ਰਿਸਨਾ ਕਹੀਦਾ ਹੈ। ਜਾਗੰਨਿ—ਜਾਗਨ ਤੋਂ ਮੁਰਾਦ ਆਤਮਿਕ ਜਾਗ੍ਰਤ ਦੀ ਹੈ।

ਗੁਣਤਾਸਿ—ਗੁਣਾਂ ਦੇ ਤਾਸ ਵਿਚ। ਤਾਸਿ ਦਾ ਅਰਥ ਹੈ ਥਾਲ, ਭਾਂਡਾ, ਕਈ ਦਾਨੇ, ਸਮੁੰਦਰ ਬੀ ਕਰਦੇ ਹਨ. ਮੁਰਾਦ ਹੈ ਸਮੂਹ। ਗੁਣਤਾਸ=ਗੁਣਾਂ ਦਾ ਸਮਹੂ।

ਛਤੀਹ ਪਰਕਾਰ—ਭੋਜਨ ਖਟ (ਛੇ) ਗਿਣਕੇ, ਫੇਰ ਇਨ੍ਹਾਂ ਦੇ ਮੇਲ ਤੋਂ ਛੱਤੀ ਬਣਾ ਲੈਂਦੇ ਹਨ, ਮੁਰਾਦ ਹੁੰਦੀ ਹੈ ਸਭ ਪ੍ਰਕਾਰ ਦੇ ਵਧੀਆ ਭੋਜਨ: ਖੱਟੇ, ਮਿੱਠੇ, ਲੂਣੇ, ਕਸੈਲੇ ਆਦਿ।

ਪੈਨਣੁ—ਜੋ ਪਹਿਨਿਆ ਜਾਏ, ਪੁਸ਼ਾਕ।

ਸਰਧ—[ਸੰਸ:, ਸ਼੍ਰਦਧਾ] ਸ਼ਰਧਾ। ਏਥੇ ਭਾਵ ਹੈ ਇੱਛਾ।

ਕਾਰਕੁਨੀ—ਕੰਮ ਕਰਨ ਦੀ ਮੁਖਤਿਆਰੀ। ਭਾਵ ਅਪਣੇ ਤੁੱਲ ਕੰਮ ਕਰਨ ਦੇ ਅਖਤਿਆਰ।

## [ਪਉੜੀ ਅਠਾਰ੍ਹਵੀਂ]

### ਮੂਲ

ਸਲੋਕੁ ਮ: ੩ ।। ਜਗਤੁ ਅਗਿਆਨੀ ਅੰਧੁ ਹੈ ਦੂਜੈ ਭਾਇ ਕਰਮ ਕਮਾਇ ।। ਦੂਜੈ ਭਾਇ ਜੇਤੇ ਕਰਮ ਕਰੇ ਦੁਖੁ ਲਗੈ ਤਨਿ ਧਾਇ ।। ਗੁਰ ਪਰਸਾਦੀ ਸੁਖੁ ਉਪਜੈ ਜਾ ਗੁਰ ਕਾ ਸਬਦੁ ਕਮਾਇ ।। ਸਚੀ ਬਾਣੀ ਕਰਮ ਕਰੇ ਅਨਦਿਨੁ ਨਾਮੁ ਧਿਆਇ ।। ਨਾਨਕ ਜਿਤੁ ਆਪੇ ਲਾਏ ਤਿਤੁ ਲਗੇ ਕਹਣਾ ਕਿਛੂ ਨ ਜਾਇ ।। ੧ ।।

ਮ: ੩ ।। ਹਮ ਘਰਿ ਨਾਮੁ ਖਜਾਨਾ ਸਦਾ ਹੈ ਭਗਤਿ ਭਰੇ ਭੰਡਾਰਾ ।। ਸਤਗੁਰੂ ਦਾਤਾ ਜੀਅ ਕਾ ਸਦ ਜੀਵੈ ਦੇਵਣਹਾਰਾ ।। ਅਨਦਿਨੁ ਕੀਰਤਨੁ ਸਦਾ ਕਰਹਿ ਗੁਰ ਕੈ ਸਬਦਿ ਅਪਾਰਾ ।। ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ ।। ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ

### ਅਰਥ

(ਸਾਰਾ) ਜਗਤ 'ਅੰਨ੍ਹਾ' (ਕਹੀਦਾ) ਹੈ, (ਕਿਉਂਕਿ ਉਹ) ਅਗਿਆਨੀ ਹੈ। (ਅਗਿਆਨੀ ਕਿਉਂ ਹੈ ? ਇਸ ਲਈ ਕਿ ਉਹ) ਦੂਜੇ ਭਾਉ (ਮਾਯਾ ਪ੍ਰੇਮ) ਦੇ ਕੰਮ ਕਰਦਾ ਹੈ। ਦੂਜੇ ਭਾਉ ਵਾਲੇ ਜਿਤਨੇ ਬੀ (ਕੋਈ) ਕਰਮ ਕਰੇ (ਉਨ੍ਹਾਂ ਨਾਲ ਉਸ ਦੇ) ਤਨ ਨੂੰ ਦੁਖ ਦੌੜਕੇ ਆ ਲਗਦਾ ਹੈ। (ਫੇਰ) ਸੁੱਖ ਉਪਜ ਪਵੇਗਾ ਜਦੋਂ ਗੁਰੂ ਦੀ ਮੇਹਰ ਦੁਆਰਾ ਗੁਰੂ ਕੇ ਸ਼ਬਦ ਦੀ ਕਮਾਈ ਕਰੇਗਾ। [ਹੋਰ ਕਰਮ ਕੀਹ ਕਰੇ ? ਉੱਤਰ:] ਸੱਚੀ ਬਾਣੀ (ਦਾ ਪਾਠ, ਇਹ) ਕਰਮ ਕਰੇ (ਤੇ ਨਾਲ) ਨਿੱਤ ਨਾਮ ਧਿਆਵੇ। (ਪਰ) ਹੇ ਨਾਨਕ ! (ਜੀਵ) ਉਸ ਪਾਸੇ ਲਗਦਾ ਹੈ ਜਿਸ ਪਾਸੇ (ਪ੍ਰਭੂ) ਆਪ ਲਾਉਂਦਾ ਹੈ, (ਹੋਰ) ਕੁਛ ਕਿਹਾ ਨਹੀਂ ਜਾ ਸਕਦਾ।। ੧ ।।

ਸਾਡੇ ਘਰ ਵਿਚ ਨਾਮ ਦਾ ਖ਼ਜ਼ਾਨਾ ਸਦੈਵੀ ਹੈ ਤੇ ਭਗਤੀ ਦੇ ਭੰਡਾਰ (ਸਦਾ) ਭਰੇ ਰਹਿੰਦੇ ਹਨ। (ਇਸ ਨਾਮ ਤੇ ਭਗਤੀ ਵਾਲੇ) ਜੀਵਨ ਦਾ ਦਾਤਾ ਸਤਿਗੁਰੂ ਹੈ, (ਇਹ ਦਾਨ) ਦੇਣ ਵਾਲਾ (ਗੁਰੂ) ਸਦਾ ਜੀਉਂਦਾ ਰਹੇ। (ਉਹ ਦਾਤਾ ਆਪਣੇ) ਗੁਰੂ ਦੇ ਅਪਾਰ ਸ਼ਬਦ ਦੁਆਰਾ ਹਰ ਦਿਨ (ਸਗੋਂ) ਸਦਾ ਕੀਰਤਨ ਕਰਦਾ ਹੈ। (ਹਾਂ, ਉਹ ਆਪਣੇ) ਗੁਰੂ ਦਾ ਸ਼ਬਦ ਸਦਾ ਉਚਰਦਾ ਹੈ, (ਉਹ) ਜੁਗ ਜੁਗ ਤੋਂ (ਸ਼ਬਦ ਦੇਣ) ਵਰਤਾਵਣ ਵਾਲਾ ਹੈ (ਭਾਵ ਨਾਮ ਦਾਤਾ ਹੈ)। ਇਹ (ਮੇਰਾ) ਮਨ (ਹੁਣ) ਸਦਾ ਸੁੱਖ ਵਿਚ ਵਸਦਾ ਹੈ (ਤੇ ਅੱਗੋਂ ਨਾਮ ਦਾ) ਵਪਾਰ ਸਹਿਜੇ (ਸੁਭਾਵਕ ਹੀ) ਪਿਆ ਕਰਦਾ ਹੈ।

ਵਾਪਾਰਾ ।। ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ।। ਨਾਨਕ ਜਿਸ ਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ।। ੨ ।।

ਪਉੜੀ ।। ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜੋ ਸਤਿਗੁਰ ਚਰਣੀ ਜਾਇ ਪਇਆ ।। ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਹਰਿ ਨਾਮਾ ਮੁਖਿ ਰਾਮੁ ਕਹਿਆ ।। ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਸੁ ਹਰਿ ਨਾਮਿ ਸੁਣਿਐ ਮਨਿ ਅਨਦੁ ਭਇਆ ।। ਧੰਨੁ ਧੰਨੁ ਸੋ ਗੁਰ ਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ ।। ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ ।। ੧੮ ।।

(ਹਾਂ, ਇਸ ਦੇ ਆਪਣੇ) ਅੰਦਰ (ਉਸ) ਗੁਰੂ ਦਾ (ਦਿੱਤਾ) ਹਰੀ ਦਾ ਗਿਆਨ (ਰੂਪੀ) ਰਤਨ ਹੈ ਜੋ ਮੁਕਤੀ ਕਰਾਉਣ ਵਾਲਾ ਹੈ। ਹੇ ਨਾਨਕ ! ਜਿਸ ਉਤੇ (ਸਾਈਂ) ਮੇਹਰ ਕਰਦਾ ਹੈ ਉਹ (ਇਹ ਗਯਾਨ ਰਤਨ) ਪਾ ਲੈਂਦਾ ਹੈ, ਓਹ ਦਰਗਾਹੇ ਸਚਿਆਰ ਹੋ ਜਾਂਦਾ ਹੈ ।। ੨ ।।

ਉਹ ਗੁਰਸਿਖ ਧੰਨਤਾ ਯੋਗ ਕਹੀਦਾ ਹੈ ਜੋ (ਇਸ) ਸਤਿਗੁਰੂ ਦੀ ਚਰਨੀ ਜਾ ਪਿਆ ਹੈ। ਧੰਨ ਧੰਨ ਉਸ ਗੁਰਸਿਖ ਨੂੰ ਕਹੀਦਾ ਹੈ ਜਿਸ ਨੇ ਹਰੀ ਦਾ ਨਾਮ ਰਾਮ ਮੂੰਹੋਂ ਕਿਹਾ ਹੈ। ਧੰਨ ਧੰਨ ਉਸ ਗੁਰਸਿਖ ਨੂੰ ਕਹੀਦੇ ਜਿਸ ਨੂੰ ਹਰੀ ਦਾ ਨਾਮ ਸੁਣਿਆਂ ਮਨ ਵਿਚ ਅਨੰਦ ਹੁੰਦਾ ਹੈ। ਧੰਨ ਧੰਨ ਉਸ ਗੁਰਸਿਖ ਨੂੰ ਆਖੀਏ ਜਿਸ ਨੇ ਸਤਿਗੁਰੂ ਦੀ ਸੇਵਾ ਕਰਕੇ ਹਰੀ ਦਾ ਨਾਮ ਲੀਤਾ ਹੈ। ਉਸ ਗੁਰ ਸਿਖ ਨੂੰ ਮੈਂ ਸਦਾ ਮੱਥਾ ਟੇਕਦਾ ਹਾਂ ਜੋ ਗੁਰ ਸਿਖ ਕਿ ਗੁਰੂ ਦੇ ਭਾਣੇ ਵਿਚ ਤੁਰ ਰਿਹਾ ਹੈ ।। ੧੮ ।।

**ਵ੍ਯਾਖ੍ਯਾ**—ਪਉੜੀ ਵਿਚ ਗੁਰ ਸਿਖ ਦੀ ਮਹਿਮਾ ਤੇ ਉਸ ਦੇ ਨਾਮ ਸਿਮਰਨ ਆਦਿ ਕਰਤਵ੍ਯ ਦੱਸੇ ਹਨ ਤੇ ਉਸਨੂੰ ਧੰਨਤਾ ਯੋਗ ਕਿਹਾ ਹੈ। ਪਹਿਲੇ ਸ਼ਲੋਕ ਵਿਚ ਜਾਚ ਦੱਸੀ ਹੈ ਗੁਰੂ ਦੇ ਸ਼ਬਦ ਦੀ ਕਮਾਈ ਦੀ। ਨਾਲ ਹੀ ਗੁਰੂ ਤੇ ਨਾਮ ਤੋਂ ਭੁੱਲੇ ਹੋਏ ਅਗ੍ਯਾਨੀ ਜਗਤ ਨੂੰ ਹਉਮੈ ਤੇ ਜਨਮ ਮਰਨ ਦੇ ਦੁੱਖ ਵਿਚ ਦੁਖੀ ਦੱਸਿਆ। ਸੋ ਪ੍ਰੇਰਨਾ ਕੀਤੀ ਕਿ ਗੁਰੂ ਸ਼ਰਣ ਵਿਚ ਨਾਮ ਸਿਮਰੋ। ਦੂਸਰੇ ਸ਼ਲੋਕ ਵਿਚ ਨਾਮ ਦੇ ਸੁੱਖ ਫਲ ਦਰਸਾਏ ਅਪਣੇ ਤਜਰਬੇ ਤੋਂ, ਤੇ ਦੱਸਿਆ ਕਿ ਭਗਤੀ ਦੇ ਖਜ਼ਾਨੇ ਸਾਡੇ ਭਰਪੂਰ ਹੋ ਰਹੇ ਹਨ। ਸੋ ਦੁਇ ਸ਼ਲੋਕ ਪਉੜੀ ਨਾਲ ਢੁੱਕ ਖਲੋਤੇ। ਪਰ ਇਹ ਬੀ ਮਤ ਅੰਹਕਾਰ ਦੀ ਚਸ ਲੈ ਜਾਏ, ਦੱਸਦੇ ਹਨ ਕਿ ਇਹ ਕਹਿਣਾ ਬੀ ਸ਼ੁਕਰਗੁਜ਼ਾਰੀ ਵਿਚ ਹੈ, ਅਪਣੇ ਸਤਿਗੁਰੂ ਦੀ, ਸੋ ਅਗਲੀਆਂ ਤ੍ਰੈ ਸਤਰਾਂ ਵਿਚ ਉਸ ਸਤਿਗੁਰੂ ਦੀ ਉੱਚਤਾ, ਦਾਤਾਰਗੀ, ਗ੍ਯਾਨ ਸੰਪੰਨ ਸੰਪੂਰਣਤਾ ਸ਼ੁਕਰਾਨੇ ਦੇ ਭਾਣੇ ਵਿਚ ਉਚਾਰੀ ਹੈ*। ਹੁਣ ਪੰਜਵੀਂ ਤੁਕ ਵਿਚ ਪਹਿਲੀ ਤੁਕ ਵਾਙੂ ਅਪਣੇ ਮਨ ਦੀ ਗੁਰੂ ਦੇ ਦਿਤੇ ਗ੍ਯਾਨ ਨਾਲ ਸਫਲਤਾ ਤੇ ਮੁਕਤੀ ਦੀ ਸ਼ਕਤੀ ਵਰਣਨ ਕੀਤੀ ਹੈ। ਗੁਰਬਾਣੀ ਵਿਚ ਅਨੁਸ੍ਵਾਰ ( ੰ ) ਘੱਟ ਵਰਤੀ ਹੈ। ਜੇ ਸਮਝ ਲਈਏ ਕਿ 'ਕਰਹਿ, ਉਚਰਹਿ' ਪਦ 'ਕਰਹਿੰ, ਉਚਰਹਿੰ, ਅਨੁਸ੍ਵਾਰ ਵਾਲੇ ਪੜ੍ਹਨੇ ਹਨ ਤਾਂ ਏਹ ਦੋ ਤੁਕਾਂ ਬੀ ਗੁਰੂ ਜੀ ਦੇ ਅਪਣੇ ਤੇ ਘਟਣਗੀਆਂ ਕਿ ਅਸੀਂ ਦਿਨ ਰਾਤ ਗੁਰੂ ਦੇ ਅਪਾਰ ਸ਼ਬਦ ਦੁਆਰਾ ਕੀਰਤਨ ਕਰਦੇ ਹਾਂ ਤੇ ਗੁਰੂ ਦਾ ਸ਼ਬਦ ਸਦਾ ਉਚਰਦੇ ਹਾਂ, ਜੋ ਜੁਗ ਜੁਗ ਦਾ ਵਰਤਾਵਣਹਾਰ ਹੈ ਪਰ ਦੇਖੋ 'ਵਰਤਾਵਣਹਾਰ' ਪਦ ਅੰਨ੍ਯ ਪੁਰਖ ਦਾ ਲਖਾਯਕ ਹੈ, ਇਸ ਕਰਕੇ ਦੁਇ ਸਤਰਾਂ ਗੁਰੂ ਪਰਥਾਇ ਵਧੀਕ ਠੀਕ ਢੁੱਕਦੀਆਂ ਹਨ।

*ਅਗਲੀ ਪਉੜੀ ੧੯ ਦਾ ਪਾਠ ਸੰਸਾ ਨਹੀਂ ਰਹਿਣ ਦੇਂਦਾ ਕਿ ਗੁਰੂ ਜੀ ਹੁਣ ਅਪਣੇ ਗੁਰੂ ਦੀ ਮਹਿਮਾ ਵਿਚ ਸੁਹਣੇ ਵਾਕ ਉਚਾਰ ਰਹੇ ਹਨ।

**ਨਿਰੁਕ੍ਤ**—ਦੂਜੈ ਭਾਇ—ਦੁਐਤ ਭਾਵਨਾ ਵਿਚ। ਮਾਯਾ ਮੋਹ ਦੇ ਪਿਆਰ ਵਿਚ। ਸਚਿਆਰਾ—ਹਰ ਤਰ੍ਹਾਂ ਸੱਚਾ. ਸਚ ਸਰੂਪ। ਨਮਸਕਾਰੀ—ਮੈਂ ਮੱਥਾ ਟੇਕਦਾ ਹਾਂ।

### [ਪਉੜੀ ਉਨ੍ਹੀਵੀਂ]

**ਮੂਲ**

ਸਲੋਕੁ ਮ: ੩ ।। ਮਨ ਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ।। ਮਨ ਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ ।। ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ।। ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ।। ਨਾਮੁ ਰਤਨੁ ਘਰਿ ਪਰ-ਗਟੁ ਹੋਆ ਨਾਨਕ ਸਹਜਿ ਸਮਾਇ ।। ੧ ।।

ਮ: ੩ ।। ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ।। ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ।। ਨਾਨਕ ਕਿਰਤਿ ਪਇਐ ਕਮਾਵਣਾ ਕੋਇ ਨ ਮੇਟਣੁਹਾਰੁ ।। ੨ ।।

ਪਉੜੀ ।। ਧਨੁ ਧਨੁ ਸਤਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ।। ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ।। ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵਲਾਈ ।। ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮ ਦ੍ਰਿਸਟਿ ਦਿਖਾਈ ।। ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ।।੧੯।।

**ਅਰਥ**

ਮਨ ਦੇ ਹਠ ਦੁਆਰਾ ਕਿਸੇ ਨੇ (ਪ੍ਰਭੂ) ਨਹੀਂ ਪਾਇਆ. (ਅੰਸੇ) ਸਾਰੇ ਲੋਕ ਕਰਮ ਕਰਦੇ ਕਰਦੇ ਥੱਕ ਗਏ। (ਕਰਮ ਕਾਂਡੀ ਹਠੀਆਂ ਤੋਂ ਛੁਟ ਜੋ) ਮਨ ਦੇ ਹਠ ਨਾਲ ਭੇਖ (ਧਾਰਨ) ਕਰਕੇ ਭਟਕਦੇ ਫਿਰਦੇ ਹਨ. ਦੁਅੰਤ ਭਾਵਨਾ ਵਿਚ ਰਹਿ ਜਾਣ ਕਰਕੇ ਦੁਖ (ਹੀ) ਪਾਉਂਦੇ ਹਨ। (ਜੋ ਰਿਧੀਆਂ ਸਿਧੀਆਂ ਲਈ ਹਠਾ ਯੋਗ ਆਦਿ ਕਰਦੇ ਹਨ ਓਹ ਬੀ ਦੁਅੰਤ ਭਾਵਨਾ ਵਿਚ ਰਹਿ ਜਾਂਦੇ ਹਨ. ਕਿਉਂਕਿ) ਰਿਧੀਆਂ ਸਿਧੀਆਂ ਸਭੋ ਕੁਛ ਮੋਹ ਹੈ. (ਇਸ ਲਟਕ ਵਾਲਿਆ ਦੇ) ਮਨ ਵਿਚ ਨਾਮ ਨਹੀਂ ਆਕੇ ਵੱਸਦਾ। (ਕੇਵਲ) ਗੁਰੂ ਸੇਵਾ ਨਾਲ ਮਨ (ਦੁਐਤ ਭਾਵਨਾ) ਤੋਂ ਨਿਰਮਲ ਹੁੰਦਾ ਹੈ ਤੇ ਅਗਿਆਨ ਦਾ ਹਨੇਰਾ ਦੂਰ ਹੁੰਦਾ ਹੈ। (ਸੋ ਜਿਨ੍ਹਾਂ ਦੇ) ਹਿਰਦੇ ਵਿਚ ਨਾਮ ਰੂਪੀ ਰਤਨ ਪ੍ਰਗਟ ਹੋਇਆ ਹੈ. ਹੇ ਨਾਨਕ ! (ਓਹ) ਸਹਜ (ਆਤਮ ਸੁਖ) ਵਿਚ ਸਮਾ ਗਏ ।। ੧ ।।

(ਜਿਸ ਨੂੰ ਗੁਰੂ) ਸ਼ਬਦ ਦਾ ਸੁਆਦ ਨਹੀਂ ਆਇਆ ਤੇ ਨਾਮ ਵਿਚ ਪਿਆਰ ਨਹੀਂ ਲੱਗਾ. (ਉਸ ਦਾ) ਰਸਨਾ ਨਾਲ ਫਿੱਕਾ ਬੋਲਣਾ (ਉਸ ਨੂੰ) ਸਦਾ ਸਦਾ ਲਈ ਖ਼ੁਆਰ ਕਰਦਾ ਹੈ। (ਪਰ ਕੀ ਕਰੇ ਕੋਈ ਕਿਰਤਿ=) ਪਿਛਲੇ ਕੀਤੇ ਕਰਮਾਂ ਅਨੁਸਾਰ ਪਏ (ਲੇਖਾਂ ਮੁਜਬ ਜੋ ਕੁਛ ਹੁਣ) ਕਮਾਉਂਦਾ ਹੈ. ਹੇ ਨਾਨਕ ! (ਉਸ ਨੂੰ) ਕੋਈ ਮੇਟ ਨਹੀਂ ਸਕਦਾ ।। ੨ ।।

ਸਾਡਾ ਸਤਿਗੁਰੂ ਸਤਪੁਰਖ (ਦਾ ਰੂਪ ਹੈ) ਜਿਸ ਦੇ ਮਿਲਿਆਂ ਸਾਨੂੰ ਸ਼ਾਂਤੀ ਪ੍ਰਾਪਤ ਹੋਈ (ਉਸ ਨੂੰ) ਧੰਨਤਾ ਹੈ. ਧੰਨਤਾ ਹੈ। ਸਾਡਾ ਸਤਿਪੁਰਖ ਸਤਿਗੁਰੂ ਧੰਨ ਧੰਨ ਹੈ. ਜਿਸ ਦੇ ਮਿਲ ਪਿਆਂ ਅਸਾਂ ਹਰੀ ਭਗਤੀ ਪ੍ਰਾਪਤ ਕੀਤੀ ਹੈ। ਸਾਡਾ ਗੁਰੂ ਹਰੀ ਦਾ ਭਗਤ ਧੰਨ ਹੈ ਧੰਨ ਹੈ ਜਿਸ ਦੀ ਸੇਵਾ ਤੋਂ ਅਸਾਂ ਹਰੀ ਨਾਮ ਵਿਚ ਲਿਵ ਲਾਈ ਹੈ। ਧੰਨ ਹੈ ਸਾਡਾ ਹਰੀ ਦਾ ਗਿਆਨੀ ਸਤਿਗੁਰੂ ਜਿਸ ਨੇ ਸਾਨੂੰ ਵੈਰੀ ਤੇ ਮਿਤ੍ਰ ਸਾਰੇ ਇਕ ਦ੍ਰਿਸ਼ਟੀ ਨਾਲ (ਦੇਖਣੇ) ਦਿਖਾ ਦਿੱਤੇ। ਧੰਨ ਧੰਨ ਹੈ ਸਾਡਾ ਮਿਤ੍ਰ ਸਤਿਗੁਰੂ ਜਿਸ ਨੇ ਹਰੀ ਨਾਮ ਨਾਲ ਸਾਡੀ ਪ੍ਰੀਤ ਬਣਾ ਦਿੱਤੀ ਹੈ ।। ੧੯।।

**ਵਯਾਖਯਾ**—ਪਉੜੀ ਵਿਚ ਅਪਣੇ ਸਤਿਗੁਰੂ ਦੀ ਸ਼ੁਕਰਗੁਜ਼ਾਰੀ ਕੀਤੀ ਹੈ. ਉਸ ਦੇ ਉਪਕਾਰ ਤੇ ਗੁਣ ਗਿਣੇ ਹਨ। ਪਹਿਲਾਂ ਉਸ ਨੂੰ ਸਤਿ ਪੁਰਖ ਵਾਹਿਗੁਰੂ ਦਾ ਰੂਪ ਕਿਹਾ ਹੈ ਫੇਰ ਉਸ ਨੂੰ ਹਰੀ ਭਗਤ. ਫੇਰ ਹਰੀ ਦਾ ਗਿਆਨੀ ਕਿਹਾ ਹੈ. ਅੰਤ ਆਪਣਾ ਮਿਤ੍ਰ ਕਿਹਾ ਹੈ ਕਿ ਜਿਸ ਨੇ ਗੱਦੀ ਦੇਕੇ ਅਪਣੇ ਤੁੱਲ ਕਰ ਲੀਤਾ।

ਪਹਿਲੇ ਸ਼ਲੋਕ ਵਿਚ ਗੁਰੂ ਦੀ ਸੇਵਾ. ਉਸ ਦੇ ਦਿਤੇ ਨਾਮ ਤੋਂ ਅਗਯਾਨ ਨਾਸ਼ ਹੁੰਦਾ ਤੇ ਸਹਿਜ ਪ੍ਰਾਪਤੀ ਦੱਸੀ ਹੈ। ਇਸ ਦੇ ਟਾਕਰੇ ਤੇ ਕਰਮ ਕਾਂਡੀ ਕਰਮਾਂ ਅਤੇ ਰਿੱਧੀਆਂ ਸਿੱਧੀਆਂ ਲਈ ਕੀਤੇ ਜੋਗ ਨੂੰ ਨੀਵਾਂ ਤੇ ਕਲਯਾਣ ਲਈ ਅਸਮਰਥ ਦੱਸਿਆ ਕਿਉਂਕਿ ਉਹ ਦੋਵੇਂ ਮਾਯਾ ਮੋਹ ਵਿਚ ਹੀ ਰਖਦੇ ਹਨ ਅਤੇ ਦੁਇ ਸਰੀਰਕ ਸੁੱਖਾਂ ਲਈ ਕਰੀਦੇ ਹਨ। ਸੋ ਇਹ ਸ਼ਲੋਕ ਗੁਰੂ ਮਹਿਮਾ ਦਾ ਹੋਣ ਕਰਕੇ ਪਉੜੀ ਨਾਲ ਢੁੱਕ ਗਿਆ ਹੈ। ਦੂਸਰੇ ਸ਼ਲੋਕ ਵਿਚ ਨਾਮ ਦੀ ਮਹਿਮਾ ਹੈ. ਸੋ ਇਹ ਬੀ ਸ਼ਲੋਕ ਨਾਮ ਵਿਹੂਣੀ ਦਸ਼ਾ ਦੇ ਔਗੁਣ ਦਿਖਾਕੇ ਦਰਸਾਈ ਹੈ. ਸੋ ਪਉੜੀ ਵਿਚ ਨਾਮ ਦਾਤੇ ਦੀ ਨਾਮ ਦੀ ਦਾਤ ਦੀ ਮਹਿਮਾ ਨਾਲ ਆ ਢੁੱਕਿਆ ਹੈ।

**ਨਿਰੁਕ੍ਤ**—ਮਨ ਹਠਿ—ਮਨ ਦੇ ਹਠ ਨਾਲ। ਹਠ ਹਉਮੈਂ ਨਾਲ ਹੁੰਦਾ ਹੈ. ਸੋ ਮਨ ਹਠਿ ਕਰਮਾਂ ਨਾਲ ਨਵਿਰਤ ਨਾ ਹੋਈ। ਇਹ ਇਸ਼ਾਰਾ ਕਰਮ ਕਾਂਡੀ ਕਰਮਾਂ ਵਲ ਹੈ. ਫੇਰ ਭੇਖ ਲਿਆ ਮਨ ਹਠ ਦਾ। ਫੇਰ ਰਿਧੀ ਸਿਧੀ ਲਈ। ਜੋ ਕਰਾਮਾਤਾਂ ਦਾ ਭੈ ਦੇਕੇ ਜਗਤ ਦੇ ਪੂਜ ਬਣਦੇ ਹਨ. ਸਭ ਵਿਚ ਅਹੰਤਾ ਮਮਤਾ ਕੰਮ ਕਰਦੀ ਹੈ।

ਸਤਪੁਰਖੁ—ਸਚਾ ਪੁਰਖ। ਸਤਿ ਸਰੂਪ ਵਾਹਿਗੁਰੂ। ਗੁਰਬਾਣੀ ਵਿਚ ਇਹ ਪਦ ਸਚੇ ਇਨਸਾਨ (ਸਤ ਸਰੂਪ) ਤੇ ਅਕਾਲ ਪੁਰਖ ਲਈ ਆਇਆ ਹੈ। ਯਥਾ:—

ਸਤ ਪੁਰਖ ਕੀ ਤਪਾ ਨਿੰਦਾ ਕਰੈ...... ।। [ਗਉੜੀ ਵਾਰ ਮਹਲਾ ੪–੩੦]

ਪੁਨਾ:— ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ।। [ਕੇਦਾਰਾ ਮਹਲਾ ੫–੧੧]

ਪੁਨਾ:— ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ ।। [ਸੁਖਮਨੀ. ਸਲੋਕ –੧੮]

ਇਸ ਪਉੜੀ ਵਿਚ ਸਤਿਪੁਰਖ–ਅਕਾਲ ਪੁਰਖ ਦੇ ਅਰਥਾਂ ਵਿਚ ਹੈ। ਦਰਜੇ ਵਾਰ ਸਤਿਗੁਰੂ ਨੂੰ 'ਅਕਾਲ ਪੁਰਖੁ ਦਾ ਰੂਪ'. 'ਹਰਿ ਭਗਤ'. 'ਹਰਿ ਗਿਆਨੀ'. 'ਮਿਤ੍ਰ ਹਮਾਰਾ' ਦੀ ਉਪਮਾ ਦਿਤੀ ਹੈ।

ਸਮ ਦ੍ਰਿਸਟਿ—ਇਕੋ ਨਜ਼ਰ ਨਾਲ ਦੇਖਣਾ। ਇਹ ਹਉਂ ਅਤੀਤ ਅਵਸਥਾ ਹੈ।

**[ਪਉੜੀ ਵੀਹਵੀਂ]**

| ਮੂਲ | ਅਰਥ |
|---|---|
| ਸਲੋਕੁ ਮ: ੧ ।। ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਾਲੇ ।। ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ।।੧।। | (ਜੀਵ ਰੂਪੀ) ਇਸਤ੍ਰੀ ਦੇ (ਘਰ=) ਹਿਰਦੇ ਵਿਚ ਹੀ (ਪਰਮੇਸ਼ੁਰ ਰੂਪੀ) ਪਤੀ (ਵਸਦਾ) ਹੈ (ਉਸ ਨੂੰ ਇਸਤ੍ਰੀ) ਪਰਦੇਸ ਗਿਆ (ਭਾਵ ਦੂਰ) ਜਾਣਦੀ ਹੈ. (ਇਸ ਕਰਕੇ) ਝੂਰਦੀ ਹੈ ਤੇ ਯਾਦ ਕਰਦੀ ਹੈ (ਭਾਵ ਬਿਰਹੇ ਦੇ ਦੁੱਖ ਰੋ ਰੋਕੇ ਯਾਦ ਕਰਦੀ ਹੈ। ਪਰ ਜੀਵ ਰੂਪੀ ਇਸਤ੍ਰੀ ਨੂੰ ਪਤੀ ਪਰਮੇਸ਼ੁਰ ਨਾਲ) ਮਿਲਦਿਆਂ ਦੇਰ ਨਾ ਲਗੇ ਜੇ (ਉਹ) ਨੀਯਤ ਰਾਸ ਕਰ ਲਵੇ ।। ੧ ।। |
| ਮ: ੧ ।। ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ ।। ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ ।। ੨ ।। | ਹੇ ਨਾਨਕ ! ਪ੍ਰੀਤ ਤੋਂ ਬਿਨਾ ਜੋ ਗਲਾਂ (ਐਸਾ ਜੀਵ) ਕਰਦਾ ਹੈ (ਓਹ ਸਭ) ਝੂਠੀਆਂ ਹਨ. (ਕਿਉਂਕਿ) ਜਿੰਨਾ ਚਿਰ (ਕਰਤਾ ਪੁਰਖ) ਦੇਂਦਾ (ਤੇ ਇਹ ਜੀਵ) ਲੈਂਦਾ ਰਹੇ ਤਦ ਤਕ ਹੀ (ਇਹ) ਭਲਾ ਮਨਾਉਂਦਾ ਹੈ ।। ੨ ।। |

**ਵਿਆਖਿਆ**—ਉਸ ਜਗਿਆਸੂ ਦਾ ਜ਼ਿਕਰ ਹੈ ਜੋ ਯਾਦ ਤਾਂ ਕਰਦਾ ਹੈ, ਪਰ ਝੂਰਦਾ ਹੈ ਕਿ ਪ੍ਰਤੱਖ ਦਰਸ਼ਨ ਨਹੀਂ ਹੁੰਦਾ। ਪਰ ਕਾਰਣ ਇਹ ਹੈ ਕਿ ਉਸ ਦੀ ਨੀਯਤ ਵਿਚ ਹੀ ਫਰਕ ਹੈ। ਉਹ ਦਾਤਾ ਨੂੰ ਦਾਤਾ ਲਈ ਪ੍ਰੇਮ ਨਹੀਂ ਕਰਦਾ, ਉਸ ਦਾ ਪ੍ਰੇਮ ਦਾਤੇ ਦੀਆਂ ਦਾਤਾਂ ਨਾਲ ਹੈ, ਭਾਵ ਇਹ ਕਿ ਦਾਤਾਰ ਨਾਲ ਪ੍ਰੇਮ ਨਹੀਂ ਹੈ। ਸੋ ਜੋ ਕੁਛ ਪ੍ਰੀਤ ਤੋਂ ਬਿਨਾਂ ਕੀਤਾ ਜਾਏ, ਉਹ ਕੂੜਾ ਹੈ, ਸਫਲਤਾ ਨਹੀ ਲਿਆਉਂਦਾ। ਜੇ ਐਸਾ ਜਗਿਆਸੂ ਨੀਯਤ ਸਿੱਧੀ ਕਰ ਲਵੇ ਦਾਤਾ ਜੀ ਨੂੰ ਪਿਆਰ ਕਰਨ ਦੀ, ਤਾ ਅਪਣੇ ਅੰਦਰੋਂ ਹੀ ਉਸ ਨੂੰ ਪ੍ਰਭੂ ਦਾ ਅਨੁਭਵ ਹੋ ਆਵੇ, ਇਹ ਮੇਲ ਹੋ ਜਾਵੇ। ਪਰ ਇਸ ਦੀ ਪ੍ਰੀਤ ਤਾਂ ਦਾਤਾ ਜੀ ਦੇ ਦੇਣ ਤੇ ਇਸ ਦੇ ਲੈਣ ਤਕ ਹੈ। ਜਦ ਨਹੀਂ ਮਿਲਦਾ, ਦੁਖ ਸੁਖ ਆਉਂਦਾ ਹੈ ਤਦੋਂ ਸਾਈਂ ਤੇ ਵਿਸ਼ਵਾਸ ਡੋਲਦਾ ਹੈ, ਪ੍ਰੀਤ ਤਾਂ ਹੈ ਜੇ ਦਾਤਾ ਨਾਲ ਪ੍ਰੀਤ ਹੋਵੇ ਤੇ ਦੁਖ ਸੁਖ ਹਰ ਹਾਲ ਪ੍ਰੇਮ ਵਿਚ ਰਹੇ ਤੇ ਪਿਆਰੇ ਦੀ ਰਜ਼ਾ ਮਿੱਠੀ ਕਰ ਮੰਨੇ, ਫੇਰ ਇਸ ਨੂੰ ਝਟ ਮਿਲਾਪ ਹੋ ਜਾਵੇ।

'ਨੀਅਤਿ ਰਾਸਿ ਕਰੇ' ਦੇ ਸੰਪ੍ਰਦਾਈ ਅਰਥ ਇਉਂ ਬੀ ਹਨ:—

ਬੁਧੀ ਨੂੰ ਜੇ ਸ਼ੁਧ ਕਰ ਲਵੇ ਤਾਂ ਮਿਲਦਿਆਂ ਦੇਰ ਨਹੀਂ ਲਗਦੀ।

ਹੁਣ ਅਗੇ ਪਉੜੀ ਹੈ ਜਿਸ ਵਿਚ ਉਹਨਾਂ ਵਿਰਲੇ ਸਜਣਾਂ ਦਾ ਵਰਣਨ ਹੈ ਜਿਨ੍ਹਾਂ ਨੇ ਸੱਚੀ ਪ੍ਰੀਤ ਵਿਚ ਸੱਚਾ ਨਾਮ ਰੂਪੀ ਅੰਮ੍ਰਿਤ ਚਖਿਆ ਹੈ। ਗੋਯਾ ਸ਼ਲੋਕਾਂ ਵਿਚ ਕਸਰ ਵਾਲੇ ਜਗਿਆਸੂ ਦਾ ਜ਼ਿਕਰ ਹੈ ਉਸ ਦੇ ਟਾਕਰੇ ਤੇ ਪਉੜੀ ਵਿਚ 'ਅੰਮ੍ਰਿਤ ਨਾਮ' ਦੀ ਉਪਾਸ਼ਨਾ ਕਰਕੇ ਨਿਹਾਲ ਹੋਏ ਸਿਰੇ ਚੜ੍ਹ ਗਏ ਦਾ ਵਰਣਨ ਹੈ।

ਪਉੜੀ ॥ ਜਿਨਿ ਉਪਾਏ ਜੀਅ ਤਿਨਿ ਹਰਿ ਰਾਖਿਆ ॥ ਅੰਮ੍ਰਿਤੁ ਸਚਾ ਨਾਉ ਭੋਜਨੁ ਚਾਖਿਆ ॥ ਤ੍ਰਿਪਤਿ ਰਹੇ ਆਘਾਇ ਮਿਟੀ ਭਭਾਖਿਆ ॥ ਸਭ ਅੰਦਰਿ ਇਕੁ ਵਰਤੈ ਕਿਨੈ ਵਿਰਲੈ ਲਾਖਿਆ ॥ ਜਨ ਨਾਨਕ ਭਏ ਨਿਹਾਲੁ ਪ੍ਰਭ ਕੀ ਪਾਖਿਆ ॥ ੨੦ ॥

ਜਿਸ ਹਰੀ ਨੇ ਜੀਵ ਪੈਦਾ ਕੀਤੇ ਹਨ ਉਸੇ ਨੇ ਬਚਾ ਲਏ ਹਨ (ਜੋ ਬਚਾ ਲਏ ਹਨ ਉਹਨਾਂ ਨੇ) ਸਚੇ ਨਾਮ ਅੰਮ੍ਰਿਤ ਦਾ ਭੋਜਨ ਛਕਿਆ ਹੈ। (ਓਹ) ਤ੍ਰਿਪਤ ਹੋ ਰਹੇ ਪੂਰੇ ਪੂਰੇ ਰੱਜ ਰਹੇ ਹਨ (ਤੇ ਉਹਨਾਂ ਦੀ ਸਾਰੀ) ਭੁੱਖ (=ਤ੍ਰਿਸ਼ਨਾ) ਮਿਟ ਗਈ ਹੈ (ਕਿਉਂਕਿ ਉਹਨਾਂ ਨੇ ਸਭ ਦੇ ਅੰਦਰ ਵਰਤ ਰਹੇ ਇਕ ਨੂੰ ਲਖ ਲਿਆ ਹੈ: ਪਰ) ਸਭ ਦੇ ਅੰਦਰ (ਜੋ) ਇਕ ਵਰਤ ਰਿਹਾ ਹੈ (ਉਸ ਨੂੰ) ਕਿਸੇ (ਐਸੇ, ਵਿਰਲੇ ਨੇ ਹੀ ਲਖਿਆ ਹੈ। ਦਾਸ ਨਾਨਕ (ਆਖਦਾ ਹੈ ਜੋ) ਨਿਹਾਲ ਹੋਏ, (ਓਹ) ਪ੍ਰਭੂ ਦੇ (ਉਹਨਾਂ ਦਾ) ਪਖ* ਕਰਨੇ ਕਰਕੇ ਹੀ ਹੋਏ ॥ ੨੦ ॥

**ਨਿਰੁਕਤੁ**—ਮੁੰਧਿ—ਇਸਤ੍ਰੀ। ਝੂਰੇ—ਝੂਰਦੀ ਹੈ, ਦੁਖ ਰੋਣੀਆਂ ਰੋਂਦੀ ਹੈ।

ਲੇਵੈ—ਲੈਂਦਾ ਹੈ (ਜੀਵ)। ਦੇਇ—ਦੇਂਦਾ ਹੈ (ਪ੍ਰਭੂ)।

ਚਾਖਿਆ—ਚਖਿਆ। ਖਾਧਾ। ਆਘਾਇ—ਪੂਰੀ ਤਰ੍ਹਾਂ ਰਜ ਜਾਣਾ।

ਭਭਾਖਿਆ—[ਸੰਸ: ਬੁਭੁਖ਼ਸ਼ਾ] ਭੁੱਖ। ਲਾਖਿਆ—ਲਖਿਆ। ਪ੍ਰਤੀਤ ਕੀਤਾ।

ਪਾਖਿਆ—[ਸੰਸ:, ਪ੍ਰਕਸ਼] ਪਾਸਾ, ਮਦਦ। ਪ੍ਰਭੂ ਨੇ ਉਹਨਾਂ ਦਾ ਪੱਖ ਕੀਤਾ ਹੈ। ਸਹਾਇਤਾ ਕੀਤੀ। (ਅ) ਉਹਨਾਂ ਨੇ ਪ੍ਰਭੂ ਦਾ ਪਾਸਾ ਲਿਆ, ਭਾਵ ਸ਼ਰਣ ਲਈ।

* ਅਥਵਾ ਉਹਨਾਂ ਦੇ ਪ੍ਰਭੂ ਦੀ ਸ਼ਰਣ ਲੈਣ ਕਰਕੇ ਉਹ ਨਿਹਾਲ ਹੋਏ।

## [ਪਉੜੀ ਇਕੀਹਵੀਂ]

**ਮੂਲ**

ਸਲੋਕੁ ਮ: ੩ ।। ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ।। ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ।। ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ।। ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ।। ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ ।।

ਮ: ੩ ।। ਸਤਿਗੁਰੂ ਨ ਸੇਵਿਓ ਮੂਰਖ ਅੰਧ ਗਵਾਰਿ ।। ਦੂਜੈ ਭਾਇ ਬਹੁਤੁ ਦੁਖੁ ਲਾਗਾ ਜਲਤਾ ਕਰੇ ਪੁਕਾਰ ।। ਜਿਨ ਕਾਰਣਿ ਗੁਰੂ ਵਿਸਾਰਿਆ ਸੇ ਨ ਉਪਕਰੇ ਅੰਤੀ ਵਾਰ ।। ਨਾਨਕ ਗੁਰਮਤੀ ਸੁਖੁ ਪਾਇਆ ਬਖਸੇ ਬਖਸਣਹਾਰ ।।੨।।

ਪਉੜੀ ।। ਤੂ ਆਪੇ ਆਪਿ ਆਪਿ ਸਭੁ ਕਰਤਾ ਕੋਈ ਦੂਜਾ ਹੋਇ ਸੁ ਅਵਰੋ ਕਹੀਐ ।। ਹਰਿ ਆਪੇ ਬੋਲੈ ਆਪਿ ਬੁਲਾਵੈ ਹਰਿ ਆਪੇ ਜਲਿ ਥਲਿ ਰਵਿ ਰਹੀਐ ।। ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ ।। ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ।। ਉਠਦਿਆ ਬਹਦਿਆ ਸੁਤਿਆ ਸਦਾ ਸਦਾ ਹਰਿ ਨਾਮੁ ਧਿਆਈਐ ।। ਜਨ ਨਾਨਕ ਗੁਰਮੁਖਿ ਹਰਿ ਲਹੀਐ ।। ੨੧।।੧।।ਸੁਧੁ ।।

**ਅਰਥ**

ਸਤਿਗੁਰੂ ਨੂੰ ਜਿੰਨਾ ਜਗਤ (ਯਾ) ਸੰਸਾਰ ਹੈ ਸਾਰਾ ਹੀ ਵੇਖਦਾ ਹੈ। (ਪਰ ਨਿਰੇ) ਦੇਖਿਆਂ ਮੁਕਤੀ ਨਹੀਂ ਹੁੰਦੀ ਜਿੰਨਾ ਚਿਰ ਕਿ (ਕੋਈ ਗੁਰੂ ਦੇ ਦਿੱਤੇ) ਸ਼ਬਦ ਦੁਆਰਾ ਵੀਚਾਰ ਨਹੀਂ ਕਰਦਾ। (ਇਸ ਬਿਨਾ) ਹਉਮੈਂ (ਰੂਪੀ) ਮੈਲ ਦੂਰ ਨਹੀਂ ਹੁੰਦੀ ਤੇ ਨਾਮ ਵਿਚ ਪਿਆਰ ਨਹੀਂ ਪੈਂਦਾ (ਤੇ ਦੋਹਾਂ ਬਿਨਾਂ ਮੁਕਤੀ ਨਹੀਂ ਹੁੰਦੀ) ਇਕਨਾ ਨੂੰ (ਗੁਰੂ ਨੇ) ਆਪੇ ਬਖ਼ਸ਼ਕੇ ਮਿਲਾ ਲਿਆ ਹੈ (ਜਿਨ੍ਹਾਂ ਨੇ ਕਿ) ਦੁਐਤ ਭਾਵਨ ਤੇ ਵਿਕਾਰ (ਫੌਰਨ) ਛੱਡ ਦਿੱਤੇ। ਹੇ ਨਾਨਕ ! ਇਕ ਦਰਸ਼ਨ ਦੇਖਦਿਆਂ ਹੀ (ਆਪੇ ਤੋਂ) ਮਰਕੇ ਸਤਿਗੁਰੂ ਦੇ ਹਿਤ ਪਿਆਰ* ਕਰਕੇ ਮਿਲ ਗਏ (ਭਾਵ ਤਦ ਰੂਪ ਹੋ ਗਏ ਅਤਯੰਤ ਪ੍ਰੇਮ ਕਰਕੇ) ।। ੧ ।।

(ਜਿਸ ਨੇ) ਸਤਿਗੁਰੂ ਨੂੰ ਨਹੀਂ ਸੇਵਿਆ ਉਹ ਮੂਰਖ ਹੈ ਅੰਨ੍ਹਾ ਹੈ (ਤੇ) ਗੰਵਾਰ ਹੈ। (ਉਸ ਨੂੰ) ਦੁਐਤ ਭਾਵਨਾ ਕਰਕੇ ਬਹੁਤ ਦੁੱਖ ਲਗਦਾ ਹੈ (ਤਦ ਦੁੱਖਾਂ ਵਿਚ) ਸੜਦਾ ਪੁਕਾਰ ਕਰੇਗਾ (=ਰੋਏਗਾ। ਕਿਉਂਕਿ) ਅੰਤ ਦੇ ਵੇਲੇ ਓਹ ਕਾਰਣ ਨਹੀਂ ਪੁਕਰਦੇ (=ਸਹਾਈ ਹੁੰਦੇ) ਜਿਨ੍ਹਾਂ (ਕਾਰਣਾਂ) ਕਰਕੇ ਗੁਰੂ ਨੂੰ ਵਿਸਾਰੀ ਰਖਿਆ ਸੀ। ਹੇ ਨਾਨਕ ! (ਤਦੋਂ) ਗੁਰਮਤਿ (ਧਾਰਨ) ਵਾਲਿਆਂ ਨੇ (ਹੀ) ਸੁੱਖ ਪਾਇਆ ਹੈ (ਓਹ) ਬਖ਼ਸ਼ਣਹਾਰ ਨੇ (ਆਪ) ਬਖ਼ਸ਼ੇ ਹਨ ।। ੨ ।।

(ਹੇ ਪ੍ਰਭੂ) ਤੂੰ ਆਪ (ਤਾਂ) ਅਪਣੇ ਆਪ ਤੋਂ ਹੀ ਹੈਂ (ਪਰ ਹੋਰ) ਸਭ ਨੂੰ (ਤੂੰ ਕਰਤਾਰ=) ਰਚਣ ਵਾਲਾ ਹੈਂ, (ਤੇਰੇ ਜੇਹਾ) ਕੋਈ ਹੋਰ ਹੋਵੇ (ਤਾਂ) ਉਸ ਨੂੰ ਦੂਜਾ (ਕਰਤਾਰ) ਕਹੀਏ। (ਉਹ ਇਕੋ) ਹਰੀ ਆਪੇ ਬੋਲਦਾ ਹੈ, ਆਪ ਹੀ (ਹੋਰਨਾਂ ਨੂੰ) ਬੁਲਾਉਂਦਾ ਹੈ, ਤੇ ਆਪ ਹੀ ਹਰੀ ਜਲ ਥਲ ਵਿਚ ਵਯਾਪਕ ਹੋ ਰਿਹਾ ਹੈ। ਹਰੀ ਆਪੇ ਮਾਰਦਾ ਹੈ ਹਰੀ ਆਪੇ ਛੱਡ ਦੇਂਦਾ ਹੈ, (ਤਾਂਤੇ) ਹੇ ਮਨ ! ਹਰੀ ਦੀ ਸ਼ਰਣ ਪੈ (ਰਹੀਏ)। ਹਰੀ ਤੋਂ ਬਿਨਾਂ ਕੋਈ ਮਾਰ ਕਿ ਜਿਵਾਲ ਨਹੀਂ ਸਕਦਾ, (ਤਾਂਤੇ) ਹੇ ਮਨ ! ਬੇਫਿਕਰ ਹੋਕੇ ਨਿੱਸਲ ਹੋ (ਸੌਂ) ਰਹੀਏ। (ਪਰ) ਉਠਦਿਆਂ ਬਹਿੰਦਿਆਂ ਸੁੱਤਿਆਂ (ਗਲ ਕੀਹ) ਸਦਾ ਸਦਾ ਹਰੀ ਨਾਮ ਧਿਆਉਂਦੇ ਰਹੀਏ। ਦਾਸ ਨਾਨਕ (ਕਹਿੰਦਾ ਹੈ ਐਉਂ) ਗੁਰੂ ਦੁਆਰਾ ਹਰੀ ਨੂੰ ਪ੍ਰਾਪਤ ਕਰ ਲਈਏ ।। ੨੧ ।। ੧ ।। ਸੁਧੁ ।

* ਹੇਤਿ ਪਿਆਰਿ ਦੇ ਪਦ ਕਹਿਣ ਦਾ ਭਾਵ 'ਅਤਯੰਤ ਪਿਆਰ' ਹੈ।

**ਵਯਾਖਯਾ**—ਪਉੜੀ ਦੀ ਅੰਤਲੀ ਤੁਕ ਵਿਚ ਸਦੈਵੀ ਨਾਮ ਉਚਾਰਣ ਦੀ ਤੇ ਸਤਿਗੁਰੂ ਦੀ ਲੋੜ ਜਣਾਈ ਹੈ। ਦੂਸਰੇ ਸ਼ਲੋਕ ਵਿਚ ਸਤਿਗੁਰੂ ਨੂੰ ਨਾ ਸੇਵਨ ਦੇ ਮਾੜੇ ਫਲ ਦੱਸੇ ਤੇ ਸਮਝਾਇਆ ਕਿ ਦੂਜਾ ਭਾਵ, ਮੋਹ, ਮਾਯਾ, ਅਨਾਤਮ ਨਾਲ ਪਿਆਰ ਆਦਿ ਕਾਰਣ, ਜਿਨ੍ਹਾਂ ਵਿਚ ਲਗੇ ਰਹਿ ਕੇ ਸਤਿਗੁਰ ਨਾਲ ਹਿਤ ਤੇ ਨਾਮ ਨਾਲ ਪਿਆਰ ਕਰਨ ਦੀ ਲੋੜ ਦਰਸਾਈ ਹੈ, ਸੋ ਦੁਇ ਪਉੜੀ ਦੇ ਭਾਵ ਨਾਲ ਆ ਢੁਕੇ। ਪਉੜੀ ਵਿਚ ਲਗਦੇ ਹੱਥ ਇਕ ਆਮ ਪ੍ਰਸ਼ਨ ਦਾ ਉਤਰ ਆ ਗਿਆ ਹੈ। ਉਹ ਇਹ ਹੈ ਕਿ ਜਦ ਸਭ ਕੁਛ ਪ੍ਰਭੂ ਦੇ ਵੱਸ ਹੈ ਤਾਂ ਜੀਵ ਬੇ-ਬਸ ਹੋ ਗਿਆ, ਫੇਰ ਭਜਨ, ਉੱਚ ਆਚਰਨ, ਬੰਦਗੀ ਆਦਿ ਜੀਵ ਆਪੇ ਕੀਕੂੰ ਕਰੇ। ਸਤਿਗੁਰੂ ਜੀ ਫੁਰਮਾਉਂਦੇ ਹਨ :

ਹਰਿ ਆਪੇ ਮਾਰੈ ਹਰਿ ਆਪੇ ਛਡੈ ਮਨ ਹਰਿ ਸਰਣੀ ਪੜਿ ਰਹੀਐ ॥

ਇਸ ਦਾ ਇਹ ਭਾਵ ਹੈ ਕਿ ਜਦ ਕੋਈ ਗੱਲ ਕਿਸੇ ਬਾਅਖਤਿਆਰ ਹਸਤੀ ਦੇ ਹੱਥ ਵਿਚ ਹੋਵੇ ਤੇ ਆਪਣੇ ਯਤਨ ਹੋ ਨਾ ਆਉਣ ਤਾਂ ਕੁਦਰਤੀ ਗੱਲ ਹੈ ਕਿ ਉਸ ਹਸਤੀ ਦੀ ਸ਼ਰਣੀ ਹੀ ਜਾ ਪਈਦਾ ਹੈ, ਪੁਕਾਰਾਂ ਤੇ ਬੇਨਤੀਆਂ ਕਰੀਦੀਆਂ ਹਨ। ਇਸ ਕਰਕੇ ਬੇਨਤੀ ਕਿ ਪ੍ਰਾਰਥਨਾ ਕਿ ਅਰਦਾਸ ਲੈਕੇ ਸਾਂਈਂ ਦਰ ਢੈ ਪੈਣਾ ਹੈ। ਇਸ ਨਿਮਾਣਪੁਣੇ ਪਰ ਕੀਹ ਜਾਣੀਏ ਉਹ ਤਰਸਾਂ ਦਾ ਸਾਈਂ ਤੁੱਠ ਪਵੇ; ਪਰ ਮੰਗਤੇ ਨੇ ਮਾਣ ਛਡਕੇ ਮੰਗੀ ਜਾਣਾ ਹੈ। ਭਾਵੇਂ ਦਾਤ ਮਿਲੇ, ਭਾਵੇਂ ਨਾਂ। ਜੈਸਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਯਾ ਹੈ:—

ਜੇ ਦਰ ਮਾਂਗਤੁ ਕੂਕ ਕਰੇ ਮਹਲੀ ਖਸਮ ਸੁਣੇ ॥
ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ ॥ [ਆਸਾ ਮਹਲਾ ੧-੩]

ਪਹਿਲੇ ਸ਼ਲੋਕ ਵਿਚ ਦੋ ਤ੍ਰੈ ਹੋਰ ਗੱਲਾਂ ਹੱਲ ਹੋ ਗਈਆਂ ਹਨ। ਸਤਿਗੁਰੂ ਦੇ ਦਰਸ਼ਨ ਦੀ ਬਹੁਤ ਮਹਿਮਾਂ ਜਗ੍ਹਾ ਜਗ੍ਹਾ ਬਾਣੀ ਵਿਚ ਆਈ ਹੈ। ਇਸ ਸ਼ਲੋਕ ਵਿਚ ਦੋ ਦਰਸ਼ਨ ਖਿਆਲ ਕੀਤੇ ਜਾਂਦੇ ਹਨ। ਪਹਿਲੀਆਂ ਤਿੰਨ ਸਤਰਾਂ ਵਿਚ 'ਸ਼ਰਧਾ ਹੀਨ-ਦਰਸ਼ਨ'। ਅੰਤਲੀਆਂ ਦੋ ਤੁਕਾਂ ਵਿਚ 'ਸ਼ਰਧਾ ਸੰਯੁਕਤ ਦੇ ਦਰਸ਼ਨ'। ਪਰ ਅਸਲ ਵਿਚ ਇਸ ਸ਼ਲੋਕ ਵਿਚ ਚਾਰ ਦਰਸ਼ਨ ਹਨ। ਇਕ "ਅਸਫਲ ਦਰਸ਼ਨ' ਤੇ 'ਤ੍ਰੈ ਸਫਲ ਦਰਸ਼ਨ'। ਅਸਫਲ ਦਰਸ਼ਨ ਤੇ ਸਫਲ ਦਰਸ਼ਨਾਂ ਦਾ ਵੇਰਵਾ ਇਸ ਪ੍ਰਕਾਰ ਹੈ:—

੧. ਐਵੇਂ ਤਾਂ ਸਤਿਗੁਰ ਦਾ ਦਰਸ਼ਨ ਓਪਰੇ ਲੋਕ ਬੀ ਕਰਦੇ ਹਨ, ਸਗੋਂ ਵੈਰੀ ਤਕ ਬੀ ਦਰਸ਼ਨ ਮਾਤ੍ਰ ਤਾਂ ਕਰ ਲੈਂਦੇ ਹਨ, ਪਰ ਕੋਈ ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦਾ। ਇਹ ਅਸਫਲ ਦਰਸ਼ਨ ਹੈ।

੨. ਮੁਕਤੀ ਕੌਣ ਪਾਏਗਾ ? ਜੋ ਸਤਿਗੁਰ ਨੂੰ ਮਿਲਕੇ ਉਸ ਦੇ ਦਿੱਤੇ ਯਾ ਉਚਾਰੇ ਸ਼ਬਦ ਦੁਆਰਾ ਵੀਚਾਰ ਕਰੇਗਾ, ਇਹ ਦੂਜੀ ਪ੍ਰਕਾਰ ਦਾ ਦਰਸ਼ਨ, ਗੁਰੂ ਜੀ ਨੇ ਇਸ ਨਿਖੇਧੀ ਭਾਵ ਵਿਚ ਕਿ "ਜਿਚਰੁ ਸਬਦਿ ਨ ਕਰੇ ਵੀਚਾਰੁ ॥ ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ ॥" ਦਰਸਾ, ਦਿਖਾ ਦਿੱਤਾ ਹੈ। ਇਸ ਵਾਕ ਦਾ ਵਿਧੀ ਪੱਖ ਦਾ ਅਰਥ ਇਹ ਹੈ ਕਿ ਜੋ ਦਰਸ਼ਨ ਕਰਕੇ ਉਪਦੇਸ਼ ਦੀ ਵੀਚਾਰ ਦੁਆਰਾ ਤੁਰੇਗਾ, ਉਹ ਨਾਮ ਵਿਚ ਪਿਆਰ ਕਰੇਗਾ, ਉਸ ਦੀ ਹਉਮੈ ਰੂਪੀ ਮੈਲ ਚੁੱਕ ਜਾਏਗੀ, ਉਹਦੀ ਮੁਕਤੀ ਹੋ ਜਾਏਗੀ। ਇਹ ਪਹਿਲਾ ਸਫਲ ਦਰਸ਼ਨ ਹੈ।

੩. ਹੁਣ ਗੁਰੂ ਜੀ ਇਕ ਹੋਰ—'ਸਫਲ ਦਰਸ਼ਨ' ਬਿਆਨ ਕਰਦੇ ਹਨ:—

ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ ॥

ਅਰਥਾਤ—ਇਕਨਾ ਨੂੰ ਗੁਰੂ ਆਪੇ ਬਖਸ਼ਿਸ਼ ਕਰਕੇ ਮੇਲ ਲੈਂਦਾ ਹੈ। ਇਸ ਦੀ ਵਯਾਖਯਾ ਸ੍ਰੀ ਕਬੀਰ ਜੀ ਦੇ ਇਸ ਸਲੋਕ ਵਿਚ ਆ ਜਾਂਦੀ ਹੈ:—

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥ [ਸਲੋਕ ਕਬੀਰ ਜੀ-੧੯੪]

'ਦੁਬਿਧਾ ਤਜਿ ਵਿਕਾਰ' ਦਾ ਭਾਵ ਸ੍ਰੀ ਕਬੀਰ ਜੀ ਦੇ ਹੋਰ ਸ਼ਲੋਕ ਤੋਂ ਐਉਂ ਦਿੱਸ ਪੈਂਦਾ ਹੈ:—

ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ ।।
ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ।। [ਸਲੋਕ ਕਬੀਰ ਜੀ-੧੯੩]

੪. ਹੁਣ ਗੁਰੂ ਜੀ ਇਕ ਹੋਰ 'ਸਫਲ-ਦਰਸ਼ਨ' ਵਰਣਨ ਕਰਦੇ ਹਨ:—

ਨਾਨਕ ਇਕਿ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ ।।
ਅਰਥਾਤ—ਓਹ ਜੋ ਦਰਸਨੁ ਦੇਖਿ ਮਰਿ ਮਿਲੇ ਸਤਿਗੁਰ ਹੇਤਿ ਪਿਆਰਿ ।।

ਅਰਥਾਤ—ਓਹ ਜੋ ਦਰਸ਼ਨ ਕਰਦੇ ਸਾਰ ਮੋਹਿਤ ਹੋਕੇ ਅਚਿੰਤੇ ਹੀ ਸਤਿਗੁਰ ਦੇ ਪਿਆਰ ਵਿਚ ਖਿਚੇ ਜਾਂਦੇ ਹਨ; ਐਸੇ ਕਿ ਆਪਾ ਭਾਵ ਤੋਂ ਮਰਕੇ ਗੁਰੂ ਵਿਚ ਮਿਲ ਗਏ ਹਨ। 'ਮਰਿ ਮਿਲੇ' ਦਾ ਭਾਵ ਇਹ ਹੈ ਕਿ ਜਿਵੇਂ ਪਤੰਗਾ ਬਲਦੀ ਲਾਟ ਵਿਚ ਜਾ ਮਰਦਾ, ਅਰਥਾਤ ਲੀਨ ਹੋ ਜਾਂਦਾ ਹੈ, ਤਿਵੇਂ ਓਹ ਦਰਸ਼ਨ ਕਰਦੇ ਸਾਰ, ਦਰਸ਼ਨ ਝਲਕੇ ਨਾਲ, ਪਿਆਰ ਵਿਚ ਕੁੱਠੇ ਗਏ ਤੇ ਆਪਾ ਭਾਵ ਭੁੱਲਕੇ ਗੁਰੂ ਪਯਾਰ ਵਿਚ ਲੀਨ ਹੋਕੇ ਤਦਰੂਪ ਹੋ ਗਏ।

ਐਉਂ ਇਸ ਸ਼ਲੋਕ ਵਿਚ ਚਾਰ ਤਰ੍ਹਾਂ ਦੇ ਦਰਸ਼ਨ ਆਏ। ਪਹਿਲਾ ਦੇਖਣ ਮਾਤ੍ਰ ਦਰਸ਼ਨ ਜੋ ਅਸਫਲ ਦਰਸ਼ਨ ਹੈ। ਦੂਸਰਾ ਦਰਸ਼ਨ ਉਹ ਜੋ ਦਰਸ਼ਨ ਕਰਕੇ ਦਰਸ਼ਨ ਕਰਨ ਵਾਲਾ ਸ਼ਬਦ ਸੁਣਦਾ, ਵੀਚਾਰ ਕਰਦਾ, ਨਾਮ ਦੇ ਪਿਆਰ ਵਿਚ ਆਕੇ ਹਉਮੈ ਅਤੀਤ ਤੋਂ ਮੁਕਤੀ ਪ੍ਰਾਪਤ ਕਰ ਲੈਂਦਾ ਹੈ* ।

ਤੀਸਰਾ ਦਰਸ਼ਨ ਉਹ ਹੈ ਕਿ ਦਰਸ਼ਨ ਕਰਨਹਾਰੇ ਪਰ ਗੁਰੂ ਆ-ਮੁਹਾਰਾ ਆਪ ਤ੍ਰੁੱਠ ਪੈਂਦਾ ਹੈ ਤੇ ਆਪੇ ਬਖਸ਼ਿਸ਼ (ਫਜ਼ਲ) ਕਰਕੇ ਮਿਲਾ ਲੈਂਦਾ ਹੈ। ਚੌਥਾ ਦਰਸ਼ਨ ਉਹ ਕਿ ਦਰਸ਼ਨ ਕਰਨ ਵਾਲਾ ਦਰਸ਼ਨ ਕਰਦੇ ਸਾਰ ਪਤੰਗੇ ਵਾਂਙੂ ਦਰਸ਼ਨ ਵਿਚ ਲੀਨ ਹੋ ਜਾਂਦਾ ਹੈ। ਇਸ ਦਰਸ਼ਨ ਪਰ ਭਾਈ ਗੁਰਦਾਸ ਜੀ ਦਾ ਜੋ ਵਾਕ ਹੈ, ਉਹ ਬਹੁਤ ਸੁੰਦਰ ਵ੍ਯਾਖ੍ਯਾ ਹੈ। ਯਥਾ:—

ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ,
ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ।
ਸੁਰਤਿ ਮੈ ਨ ਸੁਰਤਿ ਔ ਧਿਆਨ ਮੈ ਨ ਧ੍ਯਾਨ ਰਹ੍ਯੋ,
ਗ੍ਯਾਨ ਮੈ ਨ ਗ੍ਯਾਨ ਰਹ੍ਯੋ ਗਤਿ ਮੈਂ ਨ ਗਤਿ ਹੈ।
ਧੀਰਜ ਕੋ ਧੀਰਜ ਗਰਬ ਕੋ ਗਰਬ ਗਯੋ, ਰਤਿ ਮੈ ਨ ਰਤਿ ਰਹੀ ਪਤਿ ਰਤਿ ਪਤਿ ਹੈ।
ਅਦਭੁਤ ਪਰਮਦਭੁਤ ਬਿਸਮੈ ਬਿਸਮ ਅਸਚਰਜੈ ਅਸਚਰਜ ਅਤਿ ਅਤਿ ਹੈ ।। ੨੫ ।।

**ਨਿਰੁਕ੍ਤ**—ਜਗਤੁ ਸੰਸਾਰੁ—ਦੁਇ ਪਦ ਇਕੋ ਅਰਥ ਦੇ ਕਹਿਣ ਤੋਂ ਭਾਵ ਸਮਗ੍ਰ ਜਗਤ ਦੀ ਹੈ।

ਮਰਿ ਮਿਲੇ—ਮਰਕੇ ਮਿਲ ਗਏ। ਇਸ਼ਾਰਾ ਹੈ ਪਤੰਗੇ ਦੇ ਦ੍ਰਿਸ਼ਟਾਂਤ ਵਲ ਜੋ ਦਰਸ਼ਨ ਮੋਹਿਆ ਝਪਟਕੇ ਪੈਂਦਾ ਤੇ ਮਰਕੇ ਮਾਨੋਂ ਮਿਲ ਜਾਂਦਾ ਹੈ, ਪ੍ਰੀਤਮ ਨਾਲ।

ਮੂਰਖ ਅੰਧ ਗਵਾਰਿ —ਅਰਥ ਹੈ ਮੂਰਖਾਂ ਅੰਨ੍ਹਿਆਂ ਤੇ ਗੰਵਾਰਾਂ ਨੇ। ਤ੍ਰੈ ਵਾਰ ਕਹਿਣ ਤੋਂ ਭਾਵ ਘੋਰ ਮੂਰਖਾਂ ਤੋਂ ਹੈ।

ਉਪਕਰ—ਉਪਕਾਰੀ ਨਾ ਹੋਏ। ਸਹਾਯਕ ਨਾ ਬਣੇ। ਪੁੱਕਰੇ ਨਾਂ। ਕੰਮ ਨਾ ਆਏ।

ਨਿਚਿੰਦ—[ਸੰਸ:, ਨਿਸ਼ਚਿੰਤ] ਚਿੰਤਾ ਰਹਿਤ। ਬੇ-ਫਿਕਰ।

ਨਿਸਲੁ—[ਸੰਸ:, ਨਿਸ਼ਚਲ] ਹਿਲਣ ਜੁਲਣ ਤੋਂ ਬਿਨਾ। ਸਰੀਰ ਨੂੰ ਪੂਰਾ ਢਿੱਲਾ ਛੱਡਕੇ ਸੁਟਣਾ ਤੇ ਸੌਂ ਜਾਣਾ। ਲੱਤਾਂ ਬਾਹਾਂ ਪਸਾਰਕੇ ਘੂਕ ਸੌਂ ਜਾਣਾ।

ਲਹੀਐ—ਲੱਭ ਲਈਏ, ਪ੍ਰਾਪਤ ਕਰ ਲਈਏ। (ਅ) ਲਖ ਲਈਏ।

—ਰਾਗੁ ਵਡਹੰਸ ਸਮਾਪਤ ਹੋਇਆ—

* ਇਹ ਦਰਸ਼ਨ ਦੂਸਰੀ ਤੇ ਤੀਸਰੀ ਤੁਕ ਦੇ ਵਿਧੀ ਪੱਖ ਵਿਚ ਅਰਥ ਕਰਨੇ ਤੋਂ ਸਿੱਧ ਹੋ ਜਾਂਦਾ ਹੈ ਜੈਸਾ ਕਿ ਉਪਰ ਦਰਸਾ ਆਏ ਹਾਂ।

# ਰਾਗੁ ਸੋਰਠਿ

## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਸੋਰਠਿ ਇਕ ਰਾਗਨੀ ਹੈ। ਗੁਰੂ ਮਤਿ ਵਿਚ ਇਹ ਮੇਘ ਰਾਗ ਦੀ ਇਸਤ੍ਰੀ ਹੈ। ਨਾਦ ਬਿਨੋਦ ਵਿਚ ਬੀ ਮੇਘ ਰਾਗ ਦੀ ਰਾਗਨੀ ਦੱਸੀ ਹੈ 'ਸੋਰਠੀ'। ਸੋਰਾਖਰ ਕਾਠੀਆਵਾੜ ਦਾ ਨਾਮ ਹੈ। ਹੋ ਸਕਦਾ ਹੈ ਸੋਰਠਿ ਪਦ ਉਸ ਤੋਂ ਬਣਿਆ ਹੋਵੇ ਤੇ ਇਸ ਰਾਗ 'ਸੋਰਠਿ' ਦਾ ਆਰੰਭ ਉਸੇ ਇਲਾਕੇ ਤੋਂ ਹੋਇਆ ਹੋਵੇ। ਸੋਰਠਿ ਰਾਗਨੀ ਸੰਬੰਧੀ ਜੋ ਖੋਜ ਸੰਗੀ ਗ੍ਰੰਥਾਂ ਵਿਚ ਸ੍ਰੀ ਪੂਜਯ ਪਿਤਾ ਡਾਕਟਰ ਚਰਨ ਸਿੰਘ ਜੀ ਨੇ ਕੀਤੀ ਤੇ ਉਨ੍ਹਾਂ ਦੇ ਰਚਿਤ ਗ੍ਰੰਥ 'ਬਾਣੀ ਬਿਉਰਾ' ਵਿਚ ਛਪੀ ਸੀ. ਇਸ ਪ੍ਰਕਾਰ ਹੈ :-

ਸ੍ਰੀ ਮੁਖਵਾਕ ਹੈ : - ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ।।

[ਵਾਰ ਸੋਰਠਿ ਮ: ੧-੧]

ਤਥਾ- ਸੋਰਠਿ ਸੋ ਰਸੁ ਪੀਜੀਐ ਕਬਹੂ ਨ ਫੀਕਾ ਹੋਇ ।।

[ਵਾਰਾਂ ਤੇ ਵਧੀਕ ਸਲੋਕ ਮ: ੫-੫]

ਨਾਦ ਬਿਨੋਦ ਵਿਚ ਮੇਘ ਰਾਗ ਦੀ ਰਾਗਨੀ ਸੋਰਠੀ ਲਿਖੀ ਹੈ।

ਅੰਸ ਨਯਾਸ ਗ੍ਰਿਹ ਇਸ ਦਾ ਖਰਜ ਹੈ। ਅੱਧੀ ਰਾਤ ਨੂੰ ਗਾਂਵੀਂਦੀ ਹੈ। ਪ੍ਰੰਤੂ ਰਾਧਾ ਗੋਬਿੰਦ ਸੰਗੀਤ ਸਾਰ ਵਿਚ ਨਟ ਨਾਰਾਇਣ ਦੀ ਇਸਤ੍ਰੀ ਲਿਖੀ ਹੈ। ਨਟ ਦੀ ਛਾਯਾ ਸਮੇਤ ਹੈ, ਅੱਧੀ ਰਾਤ ਨੂੰ ਗਾਂਵੀਂਦੀ ਹੈ। ਸੰਪੂਰਣ ਹੈ, ਸਾ.ਰੇ.ਗਾ. ਮਾ. ਪਾ. ਧਾ. ਨੀ. ਸਾ. ਇਹ ਸਾਰਾ ਰਾਗਾਰਣਵ ਦਾ ਮਤ ਹੈ। ਹਰਬੱਲਭ ਲਿਖਦਾ ਹੈ :-

'ਤੀਨੋ ਪੰਚਮ ਸੁਰਹਿ ਤੇ ਖਾਂਡਵ ਰਿਖਭ ਬਿਹੀਨ। ਪ੍ਰਿਥਮ ਪਹਿਰ ਪਰ ਸੋਰਠੀ ਗਾਵੈਂ ਬਡੇ ਪ੍ਰਬੀਨ।' ਅੰਸ ਗ੍ਰਿਹ ਨਯਾਸ ਪੰਚਮ ਹੈ, ਰਿਖਭ ਵਰਜਿਤ ਹੈ। ਖਾਡਵ ਹੈ। ਪਾ. ਧਾ. ਨਿ. ਸਾ. ਗਾ. ਮਾ. ਪਾ.। ਪਹਿਰ ਰਾਤ ਗਈ ਗਾਂਵੀਂਦੀ ਹੈ, ਇਸ ਦਾ ਨਾਉਂ ਸੌਰਾਸ਼ਟਰੀ ਵੀ ਕਹਿੰਦੇ ਹਨ। ਮਾਨ ਕੰਤੂਹਲ ਵਿਚ ਲਿਖਿਆ ਹੈ :- ਬੰਗਲਾ, ਗੂਜਰੀ, ਪੰਚਮ, ਗੰਧਾਰ, ਭੈਰਵੀ ਇਹ ਸੱਭੇ ਮਿਲ ਕੇ ਸੋਰਠੀ ਬਣਦੀ ਹੈ। ਪ੍ਰੰਤੂ ਬੁਧ ਪ੍ਰਕਾਸ਼ ਵਿਚ ਮੇਘ ਰਾਗ ਦੀ ਇਸਤ੍ਰੀ ਕਹੀ ਹੈ, ਜੇਹਾ ਕੁ—"ਸਾਰਸ ਕੀ ਸੁਰ ਤੇ ਸੁਰ ਸੋਧ ਲਈ ਸਭ ਮੈ ਅਧਿਕਾਨੀ। ਸਿੰਧਵੀ ਕਾਨਰ ਕਾਫੀ ਮਲਾਰ ਮਿਲੇ ਬਡਹੰਸ ਤੇ ਸੋਰਠ ਜਾਨੀ। ਸੁਰਠੀ ਕੀ ਸੁਰ ਸੋਧਿਕੈ ਰੂਪ ਰੇਖ ਮਨ ਲਾਇ। ਤੀਨ ਪਹਿਰ ਦਿਨ ਟਾਰਿਕੈ ਤਬ ਸੋਰਠੀ ਸੁਨਾਇ।"

ਰਾਗਮਾਲਾ ਵਿਚ ਇਸ ਨੂੰ ਮੇਘ ਦੀ ਇਸਤ੍ਰੀ ਕਰਕੇ ਲਿਖਿਆ ਹੈ। ਜੇਹਾ ਕੁ 'ਸੋਰਠਿ ਗੋਂਡ ਮਲਾਰੀ ਧੁਨੀ।।' ਸੁਰ ਤਾਲ ਸੰਬੂਹ ਵਿਚ ਭੈਰਵ ਦੀ ਨੂੰਹ ਕਰਕੇ ਲਿਖੀ ਹੋਈ ਹੈ।

ਸੁਰ ਗੁਰੂ — ਨਿਖਾਧ ਹੈ ।
ਬਾਦੀ — ਨਿਖਾਧ ਕੋਮਲ ਹੈ ।
ਸੰਬਾਦੀ — ਧੈਵਤ ਤੀਬ੍ਰ ਹੈ ।
ਅਨਬਾਦੀ — ਰਿਖਭ ਤੀਬ੍ਰ ਹੈ ।
ਮੱਧਮ, ਪੰਚਮ ਸੁੱਧ ਹੈ ।
ਖ਼ਰਜ, ਮੱਧਮ, ਪੰਚਮ ਸੁਧ ਹੈ ।
ਰਿਖਭ, ਗੰਧਾਰ, ਧੈਵਤ ਤੀਬ੍ਰ ਹੈ ।
ਨਿਖਾਧ-ਕੋਮਲ ।

ਖਾੜਵ ਹੈ—ਨੀ, ਮਾ, ਰੇ, ਮਾ, ਪਾ, ਧਾ,
ਸਾਰੰਗ, ਗੂਜਰੀ, ਪੰਚਮ ਗੰਧਾਰ, ਭੈਰਵੀ ਤੇ ਬੰਗਾਲੀ ਮਿਲਕੇ ਸੋਰਠਿ ਬਣਦੀ ਹੈ ।
ਵੇਲਾ — ਪਹਿਰ ਰਾਤ ਗਈ ਗਾਂਵੀਂਦੀ ਹੈ ।
ਸੋਰਠੀ, ਸੋਰਠ ਇਕੋ ਨਾਉਂ ਹੈ ।
ਇਸ ਦੇ ਦੋ ਭੇਦ ਹਨ :-
ਸਾਰੰਗ ਸੋਰਠ ੧, ਗਿਰਧਾਰੀ ਸੋਰਠ ੨,
ਮੌਸਮ ਇਸ ਦਾ ਸਰਦ ਰਿਤੂ ਹੈ ।
[ਗੁਰੂ ਗ੍ਰੰਥ ਬਾਣੀ ਬਿਉਰਾ ।]

ਠਾਠ ਮੂਜਬ ਵਰਣਨ ਕਰਨ ਵਾਲੇ ਇਉਂ ਕਰਦੇ ਹਨ :-
ਆਰੋਹੀ — ਸਾ ਰੇ ਮਾ ਪਾ ਨੀ ਸਾ ।
ਅਵਰੋਹੀ — ਸਾ ਨੀ ਧਾ ਪਾ ਪਾ ਗਾ ਰੇ ਸਾ ।

[ਸੋਰਠਿ ਮਹਲਾ ੧, ਚਉਪਦਾ—੧]

# ਸੋਰਠਿ ਮਹਲਾ ੧ ਘਰੁ ੧ ਚਉਪਦੇ

| ਮੂਲ | ਅਰਥ |
|---|---|
| ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ।। ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ।। ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ।। ੧ ।। | ਸਭਨਾਂ (ਜੀਵਧਾਰੀਆਂ) ਨੂੰ ਮਰਨਾ (ਪੇਸ਼ ਆਉਂਦਾ ਹੈ (ਤੇ) ਸਭਨਾਂ ਨੂੰ ਵਿਛੋੜਾ ਹੁੰਦਾ ਹੈ। (ਭਾਵ ਮੌਤ ਸਭ ਦੇ ਸਿਰ ਤੇ ਖੜੀ ਹੈ ਤੇ ਆਪੋ ਵਿਚ ਇਕ ਦੂਏ ਤੋਂ ਸਭ ਨੂੰ ਵਿਛੁੜਨਾ ਪੈਂਦਾ ਹੈ)। ਸਿਆਣਿਆਂ ਨੂੰ ਜਾ ਕੇ ਪੁੱਛੋ ਕਿ ਅਗੇ ਜਾ ਕੇ ਕਿਨ੍ਹਾਂ ਦਾ ਮੇਲ ਹੋਵੇਗਾ ? (ਉੱਤਰ:) ਜਿਨ੍ਹਾਂ ਨੂੰ (ਜੀਉਂਦੇ ਜੀ) ਮੇਰਾ ਮਾਲਕ (=ਵਾਹਿਗੁਰੂ) ਭੁੱਲਾ ਰਹਿੰਦਾ ਹੈ, ਉਹਨਾਂ ਨੂੰ ਪੀੜਾ (ਵਿਛੁੜਨ ਦਾ ਸੱਲ) ਹੁੰਦੀ ਹੈ ।। ੧ ।। |
| ਭੀ ਸਾਲਾਹਿਹੁ ਸਾਚਾ ਸੋਇ ।। ਜਾਕੀ ਨਦਰਿ ਸਦਾ ਸੁਖੁ ਹੋਇ ।। ਰਹਾਉ ।। | (ਤਾਂਤੇ ਹੁਣ ਜੀਉਂਦੇ ਜੀ) ਉਸ ਸੱਚੇ ਨੂੰ ਬਾਰੰਬਾਰ ਸਲਾਹੋ ਜਿਸ ਦੀ ਮੇਹਰ ਨਜ਼ਰ ਨਾਲ ਸਦਾ ਸੁਖ ਪ੍ਰਾਪਤ ਹੁੰਦਾ ਹੈ । ਰਹਾਉ ।। |
| ਵਡਾ ਕਰਿ ਸਾਲਾਹਣਾ ਹੈ ਭੀ ਹੋਸੀ ਸੋਇ ।। ਸਭਨਾ ਦਾਤਾ ਏਕੁ ਤੂ ਮਾਣਸ ਦਾਤਿ ਨ ਹੋਇ।। ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ।। ੨ ।। | (ਉਸ ਨੂੰ ਸਭ ਤੋਂ) ਵੱਡਾ ਜਾਣ ਕਰਕੇ ਸਿਫਤ ਸਲਾਹਾਂ ਕਰੋ (ਕਿਉਂਕਿ ਉਹ ਹੁਣ) ਬੀ ਹੈ ਤੇ (ਅਗੋਂ ਨੂੰ) ਬੀ ਹੋਵੇਗਾ। (ਹੇ ਪ੍ਰਭੂ) ਸਭਨਾਂ ਦਾ ਦਾਤਾ ਇਕ ਤੂੰ (ਹੀ) ਹੈਂ, (ਕਿਸੇ) ਮਾਣਸ ਦੀ ਦਾਤ (ਤੇਰੀ ਦਾਤ ਵਰਗੀ) ਹੋ ਨਹੀਂ ਸਕਦੀ। ਜੋ ਉਸ ਨੂੰ ਭਾਉਂਦਾ ਹੈ ਉਹੋ (ਕੁਛ) ਹੁੰਦਾ ਹੈ, ਇਸਤ੍ਰੀਆਂ ਵਾਂਙੂ ਰੋਣ ਨਾਲ ਕੀਹ ਬਣਦਾ ਹੈ ।। ੨ ।। |
| ਧਰਤੀ ਉਪਰਿ ਕੋਟ ਗੜ ਕੇਤੀ ਗਈ ਵਜਾਇ ।। ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ | (ਇਸ) ਧਰਤੀ ਉਤੇ ਕਿੰਨੇ ਲੋਕੀਂ ਕਿਲ੍ਹੇ ਕੋਟ ਬਣਾ ਕੇ (ਰਾਜ ਭਾਗ ਦੀਆਂ ਨੌਬਤਾਂ) ਵਜਾ ਗਏ ਹੈਨ; ਜੋ (ਐਡੇ ਹੰਕਾਰੇ ਹੋਏ ਸਨ ਕਿ ਮਾਨੋ) ਅਸਮਾਨ ਵਿਚ ਬੀ ਨਹੀਂ ਸਨ ਸਮਾਉਂਦੇ ਉਹਨਾਂ ਦੇ ਨੱਕਾਂ ਵਿਚ ਬੀ (ਅੰਤ ਕਾਲ ਨੇ) |

ਪਾਇ ।। ਜੇ ਮਨ ਜਾਣਹਿ ਸੂਲੀਆ ਕਾਹੇ ਮਿਠਾ ਖਾਹਿ ।। ੩ ।।

ਨੱਥਾਂ ਪਾਈਆਂ । ਹੇ ਮਨ ! ਜੇ (ਤੂੰ ਹੁਣ) ਜਾਣ ਲਵੇਂ ਕਿ (ਪਾਪਾਂ ਦਾ ਫਲ) ਸੂਲੀਆਂ (ਵਰਗਾ ਦੁਖ ਹੁੰਦਾ ਹੈ, ਤਾਂ ਤੂੰ ਵਿਸ਼ੇ ਸੁਖ ਰੂਪੀ) ਮਿੱਠਾ ਕਿਉਂ ਖਾਵੇਂ ।। ੩ ।।

ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ।। ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ।। ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ ।। ੪ ।। ੧ ।।

ਹੇ ਨਾਨਕ ! (ਜੀਵ) ਜਿੰਨੇ ਔਗੁਣ (ਕਮਾਉਂਦੇ ਹਨ) ਉਨੇ ਹੀ ਗਲੇ ਵਿਚ ਸੰਗਲ (ਪਏ ਹੋਏ ਜਾਣੋ । ਪਰ) ਜੇ (ਜੀਵ ਦੇ ਪੱਲੇ) ਗੁਣ ਹੋਣ ਤਾਂ (ਓਹ ਸੰਗਲ) ਕੱਟੇ ਜਾਂਦੇ ਹਨ (ਸੋ ਸਮਝ ਲਓ ਕਿ) ਓਹ (ਗੁਣ ਹੀ ਜੀਵ ਦੇ) ਮਿਤ੍ਰ ਹਨ । (ਉਹੀ) ਭਿਰਾਉ ਹਨ । (ਪਰ) ਬੇਪੀਰ (=ਨਿਗੁਰੇ) ਅੱਗੇ ਜਾਕੇ ਆਦਰ ਨਹੀਂ ਪਾਉਂਦੇ (ਹੁਕਮ ਹੁੰਦਾ ਹੈ ਕਿ ਇਨ੍ਹਾਂ ਨੂੰ) ਮਾਰ ਕੇ ਕੱਢ ਦਿਓ* ।। ੪ ।। ੧ ।।

**ਵ੍ਯਾਖ੍ਯਾ**—ਅੰਕ ੧ - ਇਹ ਸ਼ਬਦ ਕਿਸੇ ਦੇ ਮਰਨੇ ਪਰਥਾਇ ਹੋਇਆ ਹੀ ਸਹੀ ਹੁੰਦਾ ਹੈ, ਜਿਥੇ ਰੰਨਾਂ ਰੋ ਰਹੀਆਂ ਹਨ ਤੇ ਆਪੋ ਵਿਚ ਪ੍ਰਸ਼ਨ ਹੋ ਰਹੇ ਹਨ । ਵੱਡਾ ਪ੍ਰਸ਼ਨ ਐਸੇ ਮੌਕੇ ਤੇ ਇਹ ਹੋਇਆ ਕਰਦਾ ਹੈ ਕਿ ਅਗੇ ਜਾ ਕੇ ਫੇਰ ਮੇਲਾ ਹੋਣਾ ਹੈ ਕਿ ਨਹੀਂ, ਜੇ ਹੋਣਾ ਹੈ ਤਾ ਕਿਨ੍ਹਾਂ ਦਾ ਹੋਣਾ ਹੈ ? ਇਸ ਦਾ ਉੱਤਰ ਇਕ ਸਤਰ ਵਿਚ ਦਿਤਾ ਹੈ ਕਿ ਜੋ ਸਾਹਿਬ ਨੂੰ ਭੁਲਾਈ ਰੱਖ ਕੇ ਮਰਨਗੇ ਉਨ੍ਹਾਂ ਨੂੰ ਵੇਦਨ ਹੋਵੇਗੀ ਅਰਥਾਤ ਵਿਛੋੜੇ ਦੀ ਪੀੜਾ । ਭਾਵ ਹੈ ਕਿ ਓਹ ਨਹੀਂ ਮਿਲਣਗੇ । ਏਥੇ ਕਾਰਣ ਨਹੀਂ ਦੱਸ਼ਿਆ, ਪਰ ਅੱਗੇ ਜਾ ਕੇ ਦੱਸਿਆ ਹੈ ਕਿ ਉਨ੍ਹਾਂ ਦੇ ਗਲ ਅਵ-ਗੁਣਾਂ ਦੇ ਜ਼ੰਜੀਰ ਹੋਣਗੇ । ਸੋ ਕੈਦੀ ਕੈਦ ਕਰਨ ਵਾਲੇ ਦੀ ਮਰਜ਼ੀ ਨਾਲ ਮਿਲ ਸਕਦੇ ਹਨ, ਆਪੇ ਨਹੀਂ । ਭਾਵ ਹੋਇਆ ਕਿ ਨਹੀਂ ਮਿਲ ਸਕਦੇ । ਇਸ ਨੂੰ ਉਲਟਾਓ ਕਿ ਜਿਨ੍ਹਾਂ ਨੂੰ ਸਾਹਿਬ ਨਹੀਂ ਵਿਸਰਿਆ, ਪ੍ਰਤੱਖ ਭਾਵ ਹੈ ਕਿ ਓਹ ਅੱਗੇ ਜਾ ਕੇ ਮਿਲਣਗੇ ।

ਰਹਾਉ ਤੇ ਅੰਕ ੨ ਵਿਚ ਫੁਰਮਾਇਆ ਕਿ ਭਾਈ ਇਸ ਲਈ ਤੁਸੀਂ ਵਾਹਿਗੁਰੂ ਦੀ ਸਿਫਤ ਸਲਾਹ ਕਰੋ, ਰੰਨਾਂ ਦੇ ਬਿਰਹੇ ਗੀਤਾਂ ਵਿਚ ਨਾ ਬੈਠੋ ਹਾਹੁਕੇ ਲਓ ।

ਅੰਕ ੩-੪ ਵਿਚ ਫੁਰਮਾਇਆ ਕਿ ਦੁਨੀਆਂ ਵਿਚ ਜੋ ਵੱਡੇ ਵੱਡੇ ਹੋਏ ਤੇ ਸਾਈਂ ਨੂੰ ਭੁੱਲ ਰਹੇ ਓਹ ਮਰਕੇ ਪਰਤੰਤ੍ਰ ਹੋਏ, ਜਮ ਦੇ ਵੱਸ ਪਏ । ਨੱਥ ਪਸ਼ੂ ਦੇ ਨੱਕ ਵਿਚ ਪਾ ਕੇ ਜੋਈਦਾ ਹੈ, ਯਾ ਤਦੋਂ ਗ਼ੁਲਾਮਾਂ ਦੇ ਨੱਕ ਨੱਥ ਕਿ ਕੰਨ ਵਿਚ ਵਾਲੀ ਪਾਉਂਦੇ ਸਨ, ਭਾਵ ਦੋਹਾਂ ਦਾ ਪਰਤੰਤ੍ਰਤਾ ਤੋਂ ਹੈ । ਇਹ ਹਾਲਤ ਕਿਉਂ ਹੁੰਦੀ ਹੈ ? ਕਿ ਜੀਉਂਦੇ ਜੀ ਮਿੱਠੇ ਲਗਦੇ ਵਿਸ਼ੇ ਸੁੱਖਾਂ ਵਿਚ ਰੱਤੇ ਰਹਿ ਕੇ ਸਾਈਂ ਭੁਲਾਈ ਰਖੀਦਾ ਹੈ । ਏਹ ਔਗੁਣ ਹਨ ।

ਅੰਕ ੪ ਵਿਚ ਦੱਸਿਆ ਕਿ ਔਗੁਣਾਂ ਦੇ ਕਾਰਣ ਉਹ ਔਗੁਣ ਹੀ ਜ਼ੰਜੀਰ ਹੋ ਚੁੱਕਦੇ ਹਨ, ਕਿਉਂਕਿ ਸਰੀਰ ਤਾਂ ਹੁੰਦਾ ਨਹੀਂ, ਪਰ ਸਰੀਰਕ ਖਾਹਸ਼ਾਂ ਤੇ ਇਛਿਆਵਾਂ ਹੁੰਦੀਆਂ ਹਨ, ਓਹ ਰੂਹਾਂ ਨੂੰ ਨੀਵਾਂ ਨੱਪੀ ਰੱਖਦੀਆਂ ਹਨ, ਇਸ ਪ੍ਰਕਾਰ ਪਰਤੰਤ੍ਰਤਾ ਹੁੰਦੀ ਹੈ, ਜਿਵੇਂ ਖੰਭ ਕਤਰੇ ਪੰਛੀ ਨੂੰ ਹੁੰਦੀ ਹੈ । ਦਰਗਾਹੇ ਜਿੱਥੇ ਲੇਖਾ ਹੁੰਦਾ ਹੈ ਓਥੇ ਉਹਨਾਂ ਨੂੰ ਕਹਿੰਦੇ ਹਨ ਕਿ ਮਾਰ ਕੇ ਕੱਢ ਦਿਓ, ਏਥੇ ਇਨ੍ਹਾਂ ਦਾ ਥਾਂ ਨਹੀਂ । 'ਵੇਪੀਰ' ਪਦ ਵਿਚ ਉਹੋ ਸੈਨਤ ਹੈ ਕਿ ਇਨ੍ਹਾਂ ਨੇ ਗੁਰੂ ਦੀ ਮਤਿ ਲੈ ਕੇ ਨਾਮ ਨਹੀਂ ਜਪਿਆ ਤੇ ਔਗੁਣਾਂ ਨਾਲ ਭਰੇ ਹੋਏ ਹਨ ।

ਕੀਹ ਗੁਰੂ ਦੀ ਮਤ ਨਾ ਸੁਣਨ ਨਾ ਮੰਨਣ ਵਾਲੇ ਔਗੁਣਹਾਰੇ ਗੁਰੂ ਜੀ ਨੇ ਸਦਾ ਲਈ ਏਥੇ ਡੋਬ ਦਿੱਤੇ ? ਨਹੀ, ਉਨ੍ਹਾਂ ਲਈ ਇਕ ਸਤਰ ਕਹਿਕੇ ਆਸ ਬਨ੍ਹਾ ਦਿੱਤੀ ਕਿ ਹੁਣ ਬੀ ਜੇ ਗੁਣ

* ਅਥਵਾ ਔਗੁਣਾਂ ਵਾਲੇ ਅਗੇ ਜਾ ਕੇ ਆਦਰ ਨਹੀਂ ਪਾਉਂਦੇ, ਵੇਪੀਰ (=ਨਿਗੁਰੇ ਕਹਿਕੇ) ਮਾਰ ਕੇ ਦਰਗਾਹੋਂ ਕਢ ਦਿੱਤੇ ਜਾਂਦੇ ਹਨ ।

ਧਾਰਨ ਕਰਨ, ਨਾਮ ਸਿਮਰਨ, ਕੀਰਤਨ ਆਦਿ ਕਰਨ ਸੁਣਨ ਤਾਂ ਓਹ ਬੀ ਪਰਵਾਨ ਹੋ ਜਾਣਗੇ। ਫੇਰ ਦੇਖੋਗੇ ਕਿ ਓਹ ਗੁਣ ਹੀ ਤੁਹਾਡੇ ਭਰਾਵਾਂ ਤੋਂ ਵਧੀਕ ਸੱਜਣ ਹੈਨ। ਸੋ ਗੁਰੂ ਜੀ ਨੇ ਭੁੱਲਿਆਂ ਹੋਇਆਂ ਨੂੰ ਤਰਨ ਦਾ ਰਸਤਾ ਦੱਸ ਦਿੱਤਾ।

**ਨਿਰੁਕ੍ਤ**—ਮਿਲਣੁ ਕਿਨਾਹ—ਦਾ ਅਰਥ 'ਵਾਹਿਗੁਰੂ ਨਾਲ ਮਿਲਣਗੇ ਕਿ ਨਾ', ਬੀ ਕਰਦੇ ਹਨ: ਪਰ 'ਸਭਨਾ ਮਰਨਾ' ਦੇ 'ਸਭਨਾ ਦਾ ਵਿਛੜਨਾ' ਪਦ ਧੂਨੀ ਸਭਨਾਂ ਦੇ ਫੇਰ ਮਿਲਣ ਵੱਲ ਲੈ ਜਾਂਦੇ ਹਨ। ਮਰਨ ਸਮਿਆਂ ਤੇ ਆਮ ਇਹੋ ਜਿਹੇ ਸੁਆਲ ਹੀ ਦਿਲਾਂ ਵਿਚ ਉੱਠਿਆ ਕਰਦੇ ਹਨ।

ਕਿਨਾਹ—ਕਿਨ੍ਹਾਂ ਨੂੰ। ਕਿਨ੍ਹਾਂ ਦਾ। (ਅ) ਪੁਰਾਤਨ ਦੋ ਅਰਥ ਕਰਦੇ ਸਨ— ੧. ਕਿਨ੍ਹਾਂ ਦਾ। ਦੂਸਰੇ ਕਿ+ਨਾਹ=ਕਿ ਨਹੀਂ ਹੋਵੇਗਾ ? ਪਰ ਕਿਨਾਹ ਦੇ 'ਹ' ਨੂੰ ਸਿਆਰੀ ਨਹੀਂ ਤੇ ਦੂਸਰੀ ਤੁਕ ਦੇ ਉੱਤਰ ਵਿਚ ਆਇਆ ਸਰਵ ਨਾਮ 'ਤਿਨਾਹ' ਬੀ ਇਹੋ ਸਾਬਤ ਕਰਦਾ ਹੈ ਕਿ ਪਹਿਲਾ ਅਰਥ ਹੀ ਠੀਕ ਹੈ। ਵੇਦਨ—[ਸੰਸ:. ਵੇਦਨਾ] ਪੀੜਾ, ਵਿਛੋੜੇ ਦੀ ਪੀੜਾ। ਦੁੱਖ

ਨਦਰਿ—ਕ੍ਰਿਪਾ ਦ੍ਰਿਸ਼ਟੀ ਨਾਲ। ਰੰਨ ਕਿ ਰੁੰਨੇ —ਤ੍ਰੀਮਤਾਂ ਦੇ ਵਾਂਙੂ ਰੋਇਆਂ, ਤੀਮੰਤਾਂ ਵਾਂਙ ਰੋਣੇ ਨਾਲ। ਜਜੀਰ—[ਫ਼ਾ:. ਜ਼ੰਜੀਰ] ਸੰਗਲ, ਹਥਕੜੀ ਬੇੜੀ, ਭਾਵ ਫਾਹੇ।

ਸੇ—ਉਹੀ=ਭਾਵ ਓਹ ਗੁਣ ਹੀ। ਵੇਪੀਰ—[ਫ਼ਾ:. ਬੇ ਪੀਰ] ਨਿਗੁਰਾ।

**[ਸੋਰਠਿ ਮਹਲਾ ੧, ਚਉਪਦਾ-੨]**

**ਪ੍ਰਾਕ੍ਕਥਨ**—ਇਸ ਅਗਲੇ ਸ਼ਬਦ ਵਿਚ ਹਰ ਕਸਬ ਦੇ ਆਦਮੀ ਨੂੰ ਉਸ ਦੇ ਕਸਬ ਦੇ ਪਦਾਂ ਵਿਚ ਅੰਤ੍ਰੀਵ ਜੀਵਨ ਨੂੰ ਆਤਮ ਜੀਵਨ (=ਰੂਹਾਨੀ ਜੀਵਨ) ਬਣਾ ਲੈਣ ਦੀ ਜਾਚ ਦੱਸੀ ਹੈ ਤੇ ਉਸ ਦੇ ਫਲ ਦਰਸਾਏ ਹਨ।

| ਮੂਲ | ਅਰਥ |
| --- | --- |
| ਸੋਰਠਿ ਮਹਲਾ ੧ ਘਰੁ ੧ ॥ ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ੧ ॥ ਬਾਬਾ ਮਾਇਆ ਸਾਥਿ ਨ ਹੋਇ ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥ ਰਹਾਉ ॥ | (ਅਰਥ ਰਹਾਉ ਤੋਂ ਚੱਲੇਗਾ) ਹੇ ਬਾਬਾ ! ਮਾਇਆ ਨਾਲ ਨਹੀਂ ਜਾਂਦੀ। ਇਸ ਮਾਇਆ ਨੇ ਜਗਤ ਨੂੰ ਠੱਗ ਲਿਆ ਹੈ, (ਪਰ ਇਹ ਗਲ ਕਿ ਮਾਇਆ ਨਾਲ ਨਹੀਂ ਜਾਂਦੀ) ਕੋਈ ਵਿਰਲਾ ਬੁੱਝਦਾ ਹੈ। (ਸੋ ਇਸ ਮਾਇਆ ਦੇ ਹਥੋਂ ਤੂੰ ਠੱਗਿਆ ਨ ਜਾਹ। ਐਉਂ ਕਿ ਜੇ ਤੂੰ) ਕ੍ਰਿਸਾਨੀ (ਦਾ ਕੰਮ) ਕਰਨਾ ਹੈ ਤਾਂ ਮਨ ਨੂੰ ਹਲ ਵਾਹੁਣ ਵਾਲਾ ਬਣਾ, ਸਰੀਰ ਨੂੰ ਖੇਤ ਤੇ ਸ਼ਰਮ ਨੂੰ ਪਾਣੀ (ਬਣਾ), ਬੀਜ ਨਾਮ (ਦਾ ਪਾ ਤੇ) ਸੁਹਾਗਾ ਸੰਤੋਖ ਦਾ (ਫੇਰ, ਤੇ) ਗਰੀਬੀ (ਨਿੰਮ੍ਰਤਾ ਨੂੰ ਅਪਣਾ ਹਾਲੀਆਂ ਵਾਲਾ) ਵੇਸ ਬਣਾ। (ਤੇਰੇ) ਪ੍ਰੇਮ (ਤੇ ਈਸ਼੍ਵਰ ਦੀਆਂ) ਮਿਹਰਾਂ ਨਾਲ (ਇਹ ਬੀਜ) ਉਗੇਗਾ, (ਜਿਥੇ ਇਹ ਬੀਜ ਉੱਗ ਪਵੇ) ਓਹ (ਜ਼ਿਮੀਦਾਰੇ ਯਾ ਕ੍ਰਿਸਾਨ) ਘਰ ਭਾਗਾਂ ਵਾਲੇ ਦੇਖੇਂਗਾ ॥ ੧ ॥ |
| ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ ॥ | (ਜੇ ਕੰਮ ਦੁਕਾਨਦਾਰੀ ਦਾ ਹੈ ਤਾਂ) ਉਮਰਾ ਨੂੰ ਹੱਟੀ ਬਣਾ (ਐਉਂ ਕਿ ਇਹ ਸਦਾ) ਹਾਣ (ਹੋ ਰਹੀ, ਘਟ ਰਹੀ ਹੈ, ਇਸ ਵਿਚ) ਵਥੁ (=ਸੌਦਾ) ਸੱਚੇ ਨਾਮ ਦਾ ਪਾ ਲੈ। (ਇਸ ਸੌਦੇ ਦੇ ਰੱਖਣ ਦੇ) ਭਾਂਡਿਆਂ ਦਾ ਥਾਂ (ਮਾਲ ਗੁਦਾਮ) ਸੁਰਤਿ |

ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ ।। ੨ ।।

ਤੇ ਵੀਚਾਰ ਨੂੰ ਬਣਾ ਲੈ ਉਸ (ਸੁਰਤ ਸੋਚ ਦੇ ਭਾਂਡਸਾਲ) ਵਿਚ ਉਸ (ਨਾਮ) ਨੂੰ ਰੱਖ. (ਤੇ) ਵਣਜ ਕਰ (ਸੰਤ ਰੂਪ) ਵਣਜਾਰਿਆਂ ਨਾਲ: (ਐਉਂ) ਨਫਾ ਲੈਕੇ. ਹੇ ਮਨ ਖੁਸ਼ ਹੋ (ਕਿ ਮੇਰੀ ਵਪਾਰਕ ਜ਼ਿੰਦਗੀ ਵਿਚ ਆਤਮ ਵਪਾਰ ਬੀ ਨਫ਼ਵੰਦਾ ਹੋ ਰਿਹਾ ਹੈ) ।। ੨ ।।

ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ।।

(ਜੇ ਘੋੜਿਆਂ ਦੀ ਸੌਦਾਗਰੀ ਕਮਾਮ ਹੈ ਤਾਂ ਸਤਜ) ਸ਼ਾਸਤ੍ਰ ਦਾ ਸੁਣਨਾ (ਅਪਣਾ) ਵਪਾਰ ਕਰ ਲੈ ਤੇ ਘੋੜੇ ਸੱਚ ਦੇ ਲੈਕੇ ਟੁਰ (ਭਾਵ ਸ਼ਾਸਤ੍ਰ ਪੜ੍ਹ ਪੜ੍ਹ ਕੇ ਝੂਠ ਕਪਟ ਦੇ ਰਸਤੇ ਨਾ ਪਉ। ਫੇਰ ਦੂਜਿਆਂ ਨਾਲ ਵਰਤੋਂ ਵਿਚ) ਨੇਕੀਆਂ

ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ।।

(ਧਾਰਨ ਕਰ. ਇਹ ਮਾਨੋ) ਖਰਚ ਹੋਵੇਗਾ (ਜੋ ਘੋੜੇ ਸੁਦਾਗਰ ਰਸਤੇ ਦੇ ਖਰਚ ਲਈ ਨਾਲ) ਬੰਨ੍ਹਕੇ ਲੈ ਟੁਰਦੇ ਹਨ. ਹੇ ਮਨ ! (ਨੇਕੀਆਂ ਕਮਾਉਂਦਿਆਂ) ਕੱਲ (ਤੇ ਰਖਣਾ) ਨਾ ਜਾਣੀ (ਭਾਵ ਨੇਕੀ ਦੇ ਕੰਮ ਕਰਨੇ ਵਿਚ ਦੇਰ ਨਹੀਂ ਕਰਨੀ ਚਾਹੀਦੀ)।(ਇਸ ਸੁਦਾਗਰੀ ਦਾ ਫਲ ਕੀ ਹੋਵੇਗਾ ? ਕਿ

ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖ ਲਹਹਿ ਮਹਲੁ ।। ੩ ।।

ਤੂੰ) ਵਾਹਿਗੁਰੂ ਦੇ ਦੇਸ ਜਾਵੇਂਗਾ ਤੇ ਓਥੋਂ (ਪਰਮਾਤਮ) ਸਰੂਪ ਦੀ (ਪ੍ਰਾਪਤੀ ਦਾ) ਸੁਖ ਮਾਣੇਂਗਾ ।। ੩ ।।

ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ।। ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ ।। ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ ।। ੪ ।। ੨ ।।

(ਜੇ ਨੌਕਰੀ ਕਮਾਮ ਹੈ ਤਾਂ ਇਹ) ਕੰਮ ਕਰ: ਨਾਮ ਨੂੰ ਮੰਨ (ਤੇ ਧਾਰਨ ਕਰ ਤੇ ਨਾਮੀ ਦੀ ਇਹ) ਚਾਕਰੀ ਚਿਤ ਲਾਕੇ ਕਰ। (ਨੌਕਰੀ ਵਿਚ ਦੌੜ ਭੱਜ ਬਣੀ ਰਹਿੰਦੀ ਹੈ ਉਸ) ਦੌੜ ਭੱਜ ਦੀ ਥਾਂ ਬਦੀਆਂ ਨੂੰ ਰੋਕ ਭਾਵ ਹਰ ਸਮੇ ਮਾੜੇ ਕਰਮਾਂ ਨੂੰ ਰੋਕਦੇ ਰਹਿਣਾ ਇਹ ਦੌੜ ਭੱਜ ਬਣਾ: ਫਲ: ਕੀ ਹੋਵੇਗਾ ? ਕਿ ਜੋ ਕੋਈ ਵੇਖੇਗਾ) ਤੈਨੂੰ ਧੰਨ ਕਹੇਗਾ। (ਭਾਵ ਲੋਕ ਸਲਾਹੁਣਗੇ ਤੇ ਵਾਹਿਗੁਰੂ) ਮੇਹਰ ਦੀ ਨਜ਼ਰ ਨਾਲ ਤੈਨੂੰ ਵੇਖੇਗਾ (ਜਿਸ ਨਾਲ ਤੇਰੀ ਘਾਲ ਨੂੰ) ਚੌਗੁਣਾ ਰੰਗ ਚੜ੍ਹੇਗਾ। (ਭਾਵ ਤੈਨੂੰ ਪ੍ਰਭੂ ਦੀਨ ਦਿਆਲ ਦੀ ਪ੍ਰਾਪਤੀ ਹੋਵੇਗੀ। ਪਰਮਾਤਮ ਦੇਵ ਤੇਰੇ ਆਤਮਾ ਨੂੰ ਅਪਣੇ ਵਿਚ ਮੇਲ ਲੈਣਗੇ ਕਹਿੰਦੇ ਹਨ ਗੁਰੂ) ਨਾਨਕ (ਜੀ) ।।੪।।੨ ।।

**ਵਜਾਖਜਾ**—ਜਗਤ ਵਿਚ ਹੋ ਰਹੇ ਕਿੱਤੇ ਯਾ ਕਮਾਮਾਂ ਨੂੰ ਚਾਰ ਦੀ ਵੰਡ ਵਿਚ ਲੈਕੇ ਉਹਨਾ ਕਿੱਤਿਆਂ ਦੇ ਪਦਾਂ ਵਿਚ ਅੰਤ੍ਰੀਵ ਜੀਵਨ ਨੂੰ ਸੰਵਾਰਨ ਦੀ ਜਾਚ ਦੱਸੀ ਹੈ ਕਿ ਜਿਸ ਨਾਲ ਕਲਜਾਣ ਬੀ ਹੋ ਜਾਵੇ। ਸਾਧਾਰਣ ਤੌਰ ਤੇ ਸ਼ਬਦ ਵੀਚਾਰਿਆਂ ਜਾਪਦਾ ਹੈ ਕਿ ਸੰਸਾਰ ਦੇ ਕਿੱਤੇ ਛੱਡਕੇ ਕੇਵਲ ਪਰਮਾਰਥਿਕ ਕੰਮ ਕਰੋ ਦਾ ਹੀ ਉਪਦੇਸ਼ ਦਿਤਾ ਹੈ। ਪਰ ਆਪ ਦਾ ਉਪਦੇਸ਼ 'ਪਰਵਾਣ ਗ੍ਰਿਹਸਤ ਉਦਾਸ' ਦਾ ਹੈ। ਆਪ ਫੁਰਮਾਉਂਦੇ ਹਨ:—

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ।।
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ।।
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ।।
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ।।

[ਰਾਮਕਲੀ ਮਹਲਾ ੧. ਸਿਧ ਗੋਸਟਿ—੫]

ਇਸ ਸ਼ਬਦ ਵਿਚ ਬੀ ਸੰਸਾਰੀ ਕਿੱਤੇ ਤਯਾਗ ਬਨਬਾਸੀ ਹੋ ਜਾਣ ਦਾ ਉਪਦੇਸ਼ ਮਾਤ੍ਰ ਨਹੀਂ। ਇਹ ਗਲ ਰਹਾਉ ਤੋਂ ਖੁੱਲ੍ਹ ਜਾਂਦੀ ਹੈ, ਜਿਥੇ ਫੁਰਮਾਉਂਦੇ ਹਨ 'ਇਨਿ ਮਾਇਆ ਜਗੁ ਮੋਹਿਆ', ਸੋ ਆਪ 'ਮਾਇਆ ਮੋਹ' ਤੋਂ ਵਰਜ ਰਹੇ ਹਨ, ਕਿੱਤੇ ਕਰਨੋਂ ਨਹੀਂ ਵਰਜ ਰਹੇ। ਸਭ ਕੋਈ ਆਪਣਾ ਕਮਾਮ ਕਿੱਤਾ ਮਾਇਆ ਪ੍ਰਾਪਤੀ ਲਈ ਤੇ ਮਾਇਆ ਪਾਕੇ ਭੋਗਾਂ ਵਿਚ ਖੱਚਿਤ ਹੋਣ ਲਈ ਕਰ ਰਿਹਾ ਹੈ, ਇਸ ਬ੍ਰਿਤੀ ਨੂੰ ਬਦਲਦੇ ਹਨ ਕਿ ਅੰਤਰ ਆਤਮੇ ਨਾਮ ਧਾਰਣ ਕਰਕੇ, ਦੈਵੀ ਗੁਣਾਂ ਦੀ ਰੌਸ਼ਨੀ ਵਿਚ ਉੱਚ ਆਚਰਣ ਦਾ ਜੀਵਨ ਬਸਰ ਕਰੋ ਜੋ ਇਹ ਲੋਕ ਤਾਂ ਦਸਾਂ ਨਹੁੰਆਂ ਦੀ ਕਮਾਈਦੀ ਰੋਟੀ ਖਾਕੇ ਸਫਲੇ ਤੇ ਇਸ ਦੇ ਨਾਲ ਹੀ 'ਨਾਮ' ਦੇ ਸਹਾਯਕ ਗੁਣ ਧਾਰਨ ਕਰਕੇ ਵਰਤੋਂ ਵਿਚ ਚੰਗਿਆਈ ਅਗੇ ਰੱਖਕੇ ਟੁਰੇ ਤਾਂ ਅਗਲਾ ਜੀਵਨ ਬੀ ਸਫਲ ਹੋਵੇ।

ਰਹਾਉ ਵਿਚ ਪਦ 'ਬੂਝੈ' ਰਖਿਆ ਹੈ ਕਿ ਅਸੀਂ ਇਕ ਰਮਜ਼ ਦੇ ਰਹੇ ਹਾਂ, ਉਸ ਨੂੰ ਬੁੱਝੋ: ਉਹ ਇਹ ਹੈ ਕਿ ਮਾਯਾ ਵਿਚ ਠੱਗੇ ਜਾਂਦੇ ਗ਼ਾਫ਼ਲ ਜੀਵਨ ਨੂੰ ਜਾਗਦੀ ਸੁਰਤ ਵਾਲਾ ਨਾਮ ਜੀਵਨ ਬਣਾਓ। ਮਾਇਆ ਨਾਲ ਨਹੀਂ ਜਾਂਦੀ, ਭਾਵ ਇਹ ਏਥੇ ਦੇ ਨਿਰਬਾਹ ਲਈ ਹੈ, ਅਗੇ ਜਾਣ ਵਾਲੀ ਵਸਤੂ ਅਸੀਂ ਦੱਸ ਰਹੇ ਹਾਂ ਕਿ ਸੱਚਾ ਨਾਮ ਹੈ।

ਸਾਖੀਆਂ ਵਿਚ ਲਿਖਿਆ ਤੇ ਕਥਾ ਵਿਚ ਉਚਾਰਿਆ ਜਾਂਦਾ, ਇਸ ਸ਼ਬਦ ਸੰਬੰਧੀ ਇਹ ਖਿਆਲ ਮਿਲਦਾ ਹੈ ਕਿ ਸ੍ਰੀ ਗੁਰੂ ਜੀ ਦੇ ਪਿਤਾ ਸ੍ਰੀ ਬਾਬਾ ਕਾਲੂ ਜੀ ਨੇ ਸ੍ਰੀ ਗੁਰੂ ਜੀ ਨੂੰ ਕੋਈ ਕਿੱਤਾ ਕਮਾਮ ਕਰਨ ਲਈ ਪ੍ਰੇਰਿਆ ਤੇ ਚਾਰ ਕਮਾਮ ਦੱਸੇ, ਸ੍ਰੀ ਗੁਰੂ ਜੀ ਨੇ ਇਹ ਸ਼ਬਦ ਉਸ਼ ਵੇਲੇ ਉਚਾਰਨ ਕੀਤਾ ਸੀ। ਇਸ ਗਲ ਦੇ ਸਮਝਣ ਲਈ ਇਕ ਵੀਚਾਰ ਦੀ ਲੋੜ ਹੈ। ਪਿਤਾ ਜੀ ਦਾ ਕਾਰ ਵਿਹਾਰ ਲਈ ਪ੍ਰੇਰਨਾ ਤੇ ਗੁਰੂ ਜੀ ਦਾ ਆਪਣਾ ਪਰਮਾਰਥ ਆਦਰਸ਼ ਦੱਸਣਾ ਕਿ ਮੇਰੀ ਤਬੀਅਤ ਇਸ ਕਿੱਤੇ ਨੂੰ ਸਿਰੇ ਚਾੜ੍ਹਨ ਤੇ ਚੜ੍ਹਾਉਣ ਦੇ ਫਿਕਰ ਵਿਚ ਹੈ ਅਸਚਰਜ ਨਹੀਂ; ਪਰ ਗੁਰੂ ਜੀ ਦਾ ਇਹ ਸ਼ਬਦ ਉਸ ਵੇਲੇ ਇਨ੍ਹਾਂ ਪਦਾਂ ਵਿਚ ਉਚਾਰਨਾ ਉਹਨਾਂ ਦੇ ਮਰਯਾਦਾ ਪੁਰਸ਼ੋਤਮ ਸੁਭਾਵ ਦੇ ਅਨੁਕੂਲ ਨਹੀਂ ਜਾਪਦਾ। ਜਦ ਦੇਖੀਏ ਇਨ੍ਹਾਂ ਪਦਾਂ ਵਲ 'ਰਖੁ, ਕਰਿ, ਦੇਖਿ, ਲੈ ਚਲੁ, ਸੁਣਿ, ਬੰਨੁ ਬੀਆ' ਇਤ੍ਯਾਦਿਕ ਪਦ ਸਾਰੇ ਲੋਟ ਲਕਾਰ (ਸੀਗ਼ਾ ਅਮਰ=ਹੁਕਮੀ) ਵਿਚ ਹਨ, ਐਉਂ ਆਪ ਪਿਤਾ ਜੀ ਨੂੰ ਹੁਕਮ ਨਾ ਕਰਦੇ। ਫੇਰ ਪਿਤਾ ਜੀ ਨੂੰ ਕਹਿਣਾ 'ਬੰਨੁ ਬਦੀਆ' ਬੀ ਉਹਨਾਂ ਦੇ ਸੁਭਾਵ ਅਨੁਕੂਲ ਨਹੀਂ। ਫੇਰ ਦੇਖੋ ਕਿ ਦੋ ਵੇਰੀ ਅਪਣੇ ਮਨ ਨੂੰ ਸਪਸ਼ਟ ਸੰਬੋਧਨ ਕੀਤਾ ਹੈ। ਅੰਕ ੨ ਵਿਚ 'ਮਨ ! ਹਸੁ' ਕਿਹਾ ਹੈ, ਅੰਕ ੩ ਵਿਚ 'ਮਤੁ ਮਨ ! ਜਾਣਹਿ ਕਲੁ' ਫੁਰਮਾਯਾ ਹੈ। ਸਪਸ਼ਟ ਹੈ ਕਿ ਅਪਣੇ ਮਨ ਨੂੰ ਸੰਬੋਧਨ ਕਰ ਰਹੇ ਹਨ। ਰਹਾਉ ਵਿਚ ਸੰਬੋਧਨ 'ਬਾਬਾ' ਪਦ ਹੈ, ਇਸ ਤੋਂ ਭੁਲੇਵਾ ਪੈਂਦਾ ਹੈ ਕਿ ਅਪਣੇ ਪਿਤਾ ਜੀ ਨੂੰ ਬਾਬਾ ਕਹਿ ਰਹੇ ਹਨ, ਪਰ ਗੁਰੂ ਜੀ ਨੇ ਇਹ ਪਦ ਭਰਥਰੀ ਜੋਗੀ ਨੂੰ ਬੀ ਕਿਹਾ ਹੈ, ਯਥਾ:—

ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ.... ।। [ਆਸਾ ਮਹਲਾ ੧-੩੮]

ਪਾਂਧੇ ਪ੍ਰਤੀ ਬਾਬਾ ਕਿਹਾ ਹੈ। ਯਥਾ:—

ਬਾਬਾ ਏਹੁ ਲੇਖਾ ਲਿਖਿ ਜਾਣੁ ।। [ਸਿਰੀ ਰਾਗੁ ਮਹਲਾ ੧-੬]

ਬਾਬਾ ਪਦ ਗੋਰਖ ਵਾਸਤੇ, ਯਥਾ:-

ਬਾਬਾ ਗੋਰਖੁ ਜਾਗੈ ।। [ਰਾਮਕਲੀ ਮਹਲਾ ੧-੪]

ਬਾਬਾ ਪਦ ਅਪਣੇ ਆਪੇ ਵਾਸਤੇ ਬੀ ਵਰਤਿਆ ਹੈ, ਹੇ ਮੇਰੇ ਆਪੇ ! ਯਥਾ:—

ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕਈ ।।

[ਗਉੜੀ ਚੇਤੀ ਮ: ੧-੧੩]

ਆਮ ਤੌਰ ਤੇ 'ਬਾਬਾ' ਪਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਸੰਬੋਧਨ ਵਰਤਿਆ ਹੈ, ਜਿਸ ਵਿਚ ਅਗਲੇ ਨੂੰ ਕੋਈ ਨਯੂਨਤਾ ਦਾ ਭਾਵ ਨਾ ਭਾਸੇ। ਯਥਾ:—

ਬਾਬਾ ਜਗੁ ਫਾਥਾ ਮਹਾ ਜਾਲਿ ।। [ਮਾਰੂ ਮਹਲਾ ੧, ਅਸਟ: ੨]

ਬਾਬਾ ਮਾਇਆ ਭਰਮਿ ਭੁਲਾਇ ।। [ਸਿਰੀ ਰਾਗ ਮਹਲਾ ੧: ਅਸਟ:-੧੨

ਇਸ ਸ਼ਬਦ ਵਿਚ ਸਪਸ਼ਟ ਹੈ ਕਿ ਦੋ ਵੇਰੀ 'ਮਨ' ਸੰਬੋਧਨ ਹੋਣ ਤੇ ਬਾਬਾ ਪਦ ਬੀ ਅਪਣੇ ਮਨ ਦਾ ਸੰਬੋਧਨ ਹੈ: ਹੇ ਮੇਰੇ ਆਪੇ !

ਫਿਰ ਕੀਹ ਸਾਖੀਆਂ ਦਾਨਿਆਂ ਦੇ ਕਥਨ ਗ਼ਲਤ ਹਨ ?

ਨਹੀਂ, ਇਹ ਭਾਵ ਨਹੀਂ, ਗਲ ਐਉਂ ਹੋਈ ਜਾਪਦੀ ਹੈ ਕਿ ਪਿਤਾ ਜੀ ਵਲੋਂ ੪ ਕਿੱਤਿਆਂ ਦੀ ਪ੍ਰੇਰਨਾ ਹੋਈ ਹੈ, ਆਪ ਜੀ ਨੇ ਉੱਤਰ ਵਿਚ ਅਪਣੇ ਪਰਮਾਰਥ ਆਦਰਸ਼ ਨੂੰ ਵਰਣਨ ਕੀਤਾ ਹੈ. ਉਹ ਗੁਫਤਗੂ ਕਵਿਤਾ ਵਿਚ ਨਹੀਂ ਵਾਰਤਾ ਵਿਚ ਆਮ ਵਾਰਤਾਲਾਪ ਵਾਙੂ ਹੋਈ ਹੈ। ਉਸ ਗੁਫਤਗੂ ਨੂੰ ਗੁਰੂ ਜੀ ਨੇ ਫੇਰ ਸਰਬ ਕਾਲੀ ਉਪਦੇਸ਼ ਤੇ ਸਰਬ ਪ੍ਰਤੀ ਉਪਦੇਸ਼ ਹੋ ਜਾਣ ਦੇ ਆਸ਼ਯ ਨਾਲ ਇਸ ਕਵਿਤਾ ਵਿਚ ਉਚਾਰਨ ਕੀਤਾ, ਕਿਉਂਕਿ ਸਾਰੀ ਬਾਣੀ, ਅਪਣੇ ਸਾਰੇ ਆਸ਼ਯ ਤੇ ਉਪਦੇਸ਼ ਅਪਣੀ ਕਵਿਤਾ ਵਿਚ ਉਚਾਰਨ ਕੀਤੇ ਹਨ। ਆਪ ਜੀ ਦੀ ਬਾਣੀ ਤੋਂ ਇਹ ਗਲ ਸਹੀ ਹੋ ਜਾਂਦੀ ਹੈ। ਕਿ ਸਖ਼ਸੀ ਗਲ ਬਾਤ ਨੂੰ ਆਪ ਕਈ ਵੇਰ ਸਰਬ ਕਾਲੀ ਤੇ ਸਰਬ ਪ੍ਰਤੀ ਉਪਦੇਸ਼ ਦੇ ਢੰਗ ਵਿਚ ਉਚਾਰਕੇ ਸ਼ਬਦ ਰੂਪ ਵਿਚ ਰਚਕੇ ਸਾਡੇ ਤਕ ਅੱਪੜਨ ਲਈ ਕਲਮ ਬੰਦ ਕਰ ਦੇਂਦੇ ਸਨ, ਜਿਵੇਂ ਦਖਣੀ ਓਅੰਕਾਰ ਤੇ ਸਿਧ ਗੋਸਟਿ ਆਦਿ ਬਾਣੀਆਂ ਤੋਂ ਸਪਸ਼ਟ ਹੋ ਜਾਂਦਾ ਹੈ। ਸੋ ਹੋਈ ਸਾਖੀ ਤੇ ਕਿੰਤੂ ਕਰਨ ਦੀ ਲੋੜ ਨਹੀਂ, ਪਰ ਹੋਈ ਗੁਫਤਗੂ ਤੇ ਉਚਾਰੇ ਸ਼ਬਦ ਦੀ ਵਿੱਤ੍ਰੇਕਤਾ ਸਮਝਣੀ ਸੁਖਦਾਈ ਜਾਪਦੀ ਹੈ। ਕਿ ਬਾਬਲ ਤੇ ਬੇਟੇ ਦੀ ਜੋ ਗੁਫਤਗੂ ਹੋਈ ਹੈ ਸੋ ਇਸ ਸ਼ਬਦ ਦਾ ਭਾਵ ਹੈ: ਪਰ ਗੁਫਤਗੂ ਵਾਰਤਕ ਢੰਗ ਵਿਚ ਪਹਿਲੇਂ ਹੋਈ ਹੈ ਤੇ ਸ਼ਬਦ ਰੂਪ ਵਿਚ ਕਾਵ੍ਯ ਰਚਨਾ ਮਗਰੋਂ ਹੋਈ ਹੈ, ਜਿਸ ਵਿਚ ਗੁਫ਼ਤਗੂ ਦਾ ਭਾਵ ਆ ਗਿਆ ਹੈ। ਅਗੋਂ ਗ਼ਾਲਬਨ ਵਾਰਤਕ ਗੁਫਤਗੂ ਖ਼ਤਮ ਹੁੰਦੇ ਹੀ ਅਪਣੇ ਕਾਵ੍ਯ ਰੂਪ ਵਿਚ ਅਪਨੇ ਮਨ ਨੂੰ ਸੰਬੋਧ ਕਰਕੇ ਲਿਖ ਲਈ ਹੈ, ਜੋ ਸਰਬ ਕਾਲੀ ਤੇ ਸਰਬ ਲਈ ਉਪਦੇਸ਼ ਰੂਪ ਸਾਡੇ ਤਕ ਅੱਪੜੀ ਹੈ।

**ਨਿਰੁਕ੍ਤ**—ਹਾਲੀ—[ਸੰਸ:, ਹਲੰ=ਜ਼ਿਮੀਂ ਖੋਦਣ ਦਾ ਸੰਦ। ਪੰ: ਹਲ] ਜੋ ਹਲ ਵਾਹੇ ਸੋ ਹਾਲੀ। ਮਨ ਨੂੰ ਹਾਲੀ ਤਾਂ ਕਿਹਾ ਕਿ ਅਨਘੜ ਅਨਸਿਖ੍ਯਤ ਮਨ ਨੂੰ, ਮਨ ਹੀ ਸੁਸਿਖ੍ਯਤ ਕਰਦਾ ਤੇ ਸੁਭ ਗੁਣਾਂ ਨਾਲ ਭਰਪੂਰ ਕਰਦਾ ਹੈ।

ਕਿਰਸਾਣੀ—[ਸੰਸ:, ਕ੍ਰਿਖਿ ਤੋਂ ਕ੍ਰਿਖਾਣ: ਪ੍ਰਾ: ਤੇ ਹਿੰਦੀ, ਕਿਸਾਨ। ਪੁ: ਪੰਜਾ: ਕਿਰਸਾਂਣ] ਖੇਤੀ ਬਾੜੀ ਕਾ ਕੰਮ। ਸਰਮੁ—[ਫ਼ਾ:, ਸ਼ਰਮ] ਲਾਜ, ਲਜਜਾ, ਪਾਣੀ ਨੂੰ ਸ਼ਰਮ ਤਾਂ ਕਿਹਾ ਕਿ ਮਾੜੇ ਕਰਮ ਕਰਨ ਤੋਂ ਜੀਵ ਨੂੰ ਸ਼ਰਮ ਆਵੇ ਕਿ ਮੈਂ ਇਨਸਾਨ ਹੋਕੇ ਐਸੇ ਮਾੜੇ ਕਰਮ ਕਰਾਂ ਸ਼ਰਮ ਹੈ ਮੈਨੂੰ। ਕਟਾਖ੍ਯ ਇਹ ਬੀ ਹੈ ਕਿ ਜਦ ਇਨਸਾਨ ਨੂੰ ਬਹੁਤ ਤ੍ਰਿਖੀ ਸ਼ਰਮ ਆਵੇ ਤਾਂ ਮੁੜ੍ਹਕਾ ਮੁੜ੍ਹਕਾ ਹੋ ਜਾਂਦਾ ਹੈ। ਬੋਲਦੇ ਬੀ ਹਨ—ਮੈਨੂੰ ਐਨੀ ਸ਼ਰਮ ਆਈ ਕਿ ਮੈਂ ਪਾਣੀ ਪਾਣੀ ਹੋ ਗਿਆ।

ਖੇਤੁ— [ਸੰਸ:, ਕੁਖ਼ਤ੍ਰੰ=ਖੇਤ] ਧਰਤੀ ਦਾ ਕੋਈ ਹਿੱਸਾ, ਜਿਸ ਨੂੰ ਤਿਆਰ ਕਰਕੇ ਕੁਛ ਬੀਜਿਆ ਸਿੰਜਿਆ ਤੇ ਤਿਆਰ ਕੀਤਾ ਜਾਵੇ। ਇਸ ਵਿਚ ਜੋ ਮਾੜੇ ਤੀਲੇ ਆਦਿ ਉੱਗਣ ਉਹ ਕੱਢੇ ਜਾਣ। ਮਨ ਵਿਚ ਮਾੜੇ ਸੰਕਲਪ ਆਦਿ ਉਠਦੇ ਹਨ, ਮਨ ਹੀ ਉਨ੍ਹਾਂ ਨੂੰ ਦੂਰ ਕਰਦਾ ਹੈ। ਓਹ ਉਠਦੇ ਤਨ ਦੇ ਸੰਬੰਧ ਕਰਦੇ ਹਨ, ਜਿਸਮਾਨੀ ਖਾਹਿਸ਼ਾਂ ਮਨ ਵਿਚ ਮਾੜੇ ਸੰਕਲਪ ਉਗਾਉਂਦੀਆਂ ਹਨ। ਤਨ ਤੋਂ ਮੁਰਾਦ ਏਥੇ 'ਜੀਉਂਦੇ ਤਨ' ਦੀ ਹੈ।

ਨਾਮ ਨੂੰ ਬੀਜ ਕਿਹਾ ਹੈ ਕਿ ਮੂਲ ਵਸਤੂ ਇਹ ਹੈ, ਜਿਸ ਦੀ ਫਸਲ ਤਿਆਰ ਕਰਨੀ ਹੈ, ਜਿਵੇਂ ਖੇਤੀ ਵਿਚ ਬੀਜ ਮੂਲ ਵਸਤੂ ਹੁੰਦੀ ਹੈ।

ਸੁਹਾਗਾ—ਉਹ ਲੰਮਾ ਭਾਰਾ ਲੱਕੜੀ ਦਾ ਟੁਕੜਾ ਜੋ ਬੀਜ ਬੀਜਕੇ ਖੇਤ ਵਿਚ ਫੇਰਦੇ ਹਨ ਕਿ ਬੀਜ ਗੱਡ ਜਾਵੇ ਤੇ ਜਦ ਫੁੱਟੇ ਤਾਂ ਜੜ੍ਹ ਪੱਕੀ ਰਹੇ। ਦੂਜਾ ਪ੍ਰਯੋਜਨ ਹੁੰਦਾ ਹੈ ਕਿ ਚਿੜੀਆਂ

ਬੀਜ ਨਾ ਖਾ ਜਾਣ। ਤੀਜੇ ਖੇਤ ਵਿਚ ਜੋ ਮੋਟੇ ਬੱਲੇ ਮਿੱਟੀ ਦੇ ਰਹਿ ਗਏ ਹਨ, ਫਿੱਸ ਜਾਣ ਤੇ ਮਿੱਟੀ ਹੋਕੇ ਵਿਛ ਜਾਣ। ਖੇਤ ਪੱਧਰਾ ਹੋ ਜਾਏ।

ਗਰੀਬੀ ਵੇਸੁ—ਹਾਲੀਆਂ ਦੇ ਮਿੱਟੀ ਵਿਚ ਕੰਮ ਹੋਣ ਕਰਕੇ ਕਪੜੇ ਅਕਸਰ ਮੈਲੇ ਰਹਿੰਦੇ ਹਨ ਤੇ ਸਿੱਧ ਪਧਰੇ ਹੁੰਦੇ ਹਨ। ਅੰਤ੍ਰੀਵ ਖੇਤੀ ਲਈ ਗਰੀਬੀ ਵੇਸ ਤੋਂ ਮੁਰਾਦ ਨੰਮ੍ਰਤਾ ਦੀ ਹੈ।

ਭਾਉ—[ਸੰਸ:. ਭਾਵ:] ਸ਼੍ਰਧਾ, ਪ੍ਰੇਮ।

ਕਰਮ—[ਫ਼ਾ:.] ਮੇਹਰ, ਫ਼ਜ਼ਲ। (ਅ) ਦਾਨੇ ਐਉਂ ਬੀ ਲਾਉਂਦੇ ਹਨ:—ਭਾਉ=ਪ੍ਰੇਮ+ ਕਰਮ-ਕੰਮ। ਪ੍ਰੇਮ ਦੇ ਕੰਮਾਂ ਨਾਲ ਇਹ ਨਾਮ ਦਾ ਬੀਜ ਉਗੇਗਾ।

ਬਾਬਾ—[ਫਾ:. ਬਾਬਾ=] ਪਿਤਾ, ਦਾਦਾ, ਨਾਨਾ, ਸਰਦਾਰ, ਫਕੀਰ। ਪਜਾਰ ਨਾਲ ਬੱਚੇ ਨੂੰ ਬੀ ਬਾਬਾ ਕਹਿੰਦੇ ਹਨ। ਆਮ ਸੰਬੋਧਨ ਬੀ ਹੈ। ਹੇ ਭਾਈ, ਹੇ ਜਨ ! ਹੇ ਸਤਿਕਾਰ ਯੋਗ ! ਹੇ ਪਿਤਾ ! ਹੇ ਭਾਈ ! ਹੇ ਮੇਰੇ ਆਪੇ ! ਆਦਿ। ਸ੍ਰੀ ਗੁਰੂ ਜੀ ਨੇ ਅਪਣੇ ਆਪੇ ਨੂੰ ਬੀ ਬਾਬਾ ਕਿਹਾ ਹੈ। ਯਥਾ:—

ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ॥

[ਗਉੜੀ ਚੇਤੀ ਮਹਲਾ ੧-੧੩]

ਹਾਣੁ—[ਸੰਸ: ਹਾਨੰ ਜਾਂ ਹਾਨਿ:] ਹੀਨ ਹੋਣ ਵਾਲੀ। ਘਟਦੀ ਰਹਿਣ ਵਾਲੀ। ਹਟ ਨੂੰ ਹੀਣ ਹੁੰਦੀ ਰਹਿਣ ਵਾਲੀ ਤਾਂ ਕਿਹਾ ਕਿ ਰੋਜ਼ ਸੌਦਾ ਵਿਕਣ ਨਾਲ ਮਾਲ ਹੱਟ ਦਾ ਘਟਦਾ ਰਹਿੰਦਾ ਹੈ। ਦੁਕਾਨਦਾਰ ਫੇਰ ਉਸ ਨੂੰ ਸੌਦਾ ਲਿਆ ਲਿਆ ਭਰਦਾ ਰਹਿੰਦਾ ਹੈ। ਸੋ ਅੰਦਰਲੀ ਦੁਕਾਨਦਾਰੀ ਵਾਲਾ ਉਮਰਾ ਦੇ ਦਿਨ ਘਟਦੇ ਲਖਦਾ ਤੇ ਨਾਮ ਸਿਮਰਨ ਕੀਰਤਨ ਤੇ ਸਭ ਕਰਮਾਂ ਨਾਲ ਅਪਣੀ ਆਰਜਾ ਨੂੰ ਸਫਲ ਕਰਦਾ ਮਾਨੋ ਭਰਦਾ ਰਹਿੰਦਾ ਹੈ।

ਆਰਜਾ—[ਸੰਸ:. ਆਯੁਸ਼=ਜੀਵਨ ਕਾਲ] ਉਮਰਾ।

ਵਥੁ—ਵਸਤੂ, ਸ਼ੈ, ਸੌਦਾ। ਸੁਰਤਿ ਸੋਚ—ਹੋਸ਼ ਤੇ ਵੀਚਾਰ।

ਭਾਂਡਸਾਲ—[ਸੰਸ:. ਭਾਂਡਸ਼ਾਲਾ=ਭੰਡਾਰ, ਮਾਲ ਗੋਦਾਮ] ਸੌਦੇ ਤੇ ਮਾਲ ਦੇ ਭਰੇ ਭਾਂਡੇ ਰੱਖਣ ਦਾ ਥਾਂ। ਮਾਲ ਗੋਦਾਮ। ਸ਼ੁਭ ਸੋਚ ਨੇ ਸ਼ੁਭ ਸੰਕਲਪ ਕੱਠੇ ਕਰਨੇ ਹਨ, ਸੁਰਤ ਵਿਚ ਅਰਥਾਤ ਮਨ ਦੇ ਡੂੰਘ ਵਿਚ ਉਹਨਾਂ ਨੇ ਸੰਸਕਾਰ ਹੋਕੇ ਰਹਿਣਾ ਹੈ।

ਵਣਜਾਰਿਆ—ਵਪਾਰੀਆਂ। ਭਾਵ ਹੈ ਸੌਦੇ ਲੈਣ ਲਈ ਵਣਜਾਰੇ ਸੰਤ ਹਨ, ਸੌਦਾ ਦੇਣ ਲਈ ਜਗਜਾਸੂ ਹਨ। ਲਾਹਾ—ਸੌਦਾ ਲੈਣ ਤੇ ਦੇਣ ਵਿਚ ਨਫ਼ਾ ਹੁੰਦਾ ਹੈ, ਸੋ ਈਸ਼੍ਵਰ ਪ੍ਰਸੰਨਤਾ ਨਾਮ ਵਿਹਾਝਣ ਤੇ ਦੇਣ ਵਿਚ ਪ੍ਰਾਪਤ ਹੁੰਦੀ ਹੈ।

ਸੁਣਿ ਸਾਸਤ—ਸਾਸਤ੍ਰ ਸੁਣ। ਸੌਦਾਗਰ ਜੋ ਘੋੜਿਆਂ ਦਾ ਵਪਾਰ ਕਰਦੇ ਹਨ, ਦੂਰ ਨੇੜੇ ਦਸਾਉਰਾਂ ਦੇ ਪਤੇ ਰਖਦੇ ਹੋਰ ਥਾਂ ਦੀਆਂ ਖਬਰਾਂ ਸੁਣਦੇ ਰਹਿੰਦੇ ਹਨ ਤੇ ਉਨ੍ਹਾਂ ਨੂੰ ਅੰਦਾਜ਼ਾ ਰਹਿੰਦਾ ਹੈ ਕਿ ਕਿੱਥੋਂ ਘੋੜੇ ਖਰੀਦਣ ਜਾਣਾ ਹੈ ਤੇ ਕਿੱਥੇ ਵੇਚਣ ਲਈ ਲੈ ਜਾਣਾ ਲਾਹੇਵੰਦਾ ਹੈ। ਇਸੀ ਤਰ੍ਹਾਂ ਸਤਿ ਸ਼ਾਸਤ੍ਰ ਜਿਨ੍ਹਾਂ ਵਿਚ ਪਿਛਲੇ ਸਮੇਂ ਤੇ ਪਰਮਾਰਥੀਆਂ ਦੇ ਤਜਰਬੇ ਤੇ ਖ਼ਯਾਲ ਲਿਖੇ ਹੁੰਦੇ ਹਨ, ਸੁਣਨੇ ਪੜ੍ਹਨੇ ਸੁਖਦਾਈ ਹੁੰਦੇ ਹਨ ! ਆਪ ਖੇਚਲ ਝੱਲੇ ਬਿਨਾਂ ਕੀਤੇ ਕਤਾਏ ਤਜਰਬੇ ਮਿਲ ਜਾਂਦੇ ਹਨ।

ਸਤੁ ਘੋੜੇ—ਸੱਚ ਤੇ ਇਸ ਵਰਗੇ ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣ ਧਾਰਨ ਕਰ, ਕਟਾਖਜ ਇਹ ਹੈ ਕਿ ਸੰਤੋਖ, ਦਯਾ, ਧਰਮ ਦੇ ਕੰਮ ਕਾਜ ਦਿਖਾਵੇ ਮਾਤ੍ਰ ਤੇ ਕਪਟ ਲਈ ਨਾ ਕਰ। ਸਾਰੇ ਦੈਵੀ ਗੁਣ ਸਚੀ ਮੁਚੀ ਧਾਰਨ ਕਰ, ਜਿਨ੍ਹਾਂ ਦਾ ਸਰਦਾਰ 'ਸੱਚ' ਹੈ।

ਚੰਗਿਆਈਆ—ਨੇਕੀਆਂ, ਜੋ ਕੰਮ ਸੰਸਾਰ ਵਿਚ ਦੂਜਿਆਂ ਨਾਲ ਵਾਹ ਪੈਣ ਦੇ ਹੋਣ, ਓਹ ਚੰਗੇ ਹੋਣ, ਮਾੜਾ ਕੋਈ ਨਾ ਹੋਵੇ, ਭਾਵ ਤੇਰੀ ਨੇਕੀ ਤੇਰੇ ਅਮਲਾਂ ਵਿਚ ਹੋਵੇ। ਫੇਰ ਨੇਕੀ ਜੋ ਫੁਰੇ

ਉਸ ਦੀਆਂ ਸੋਚਾਂ ਵਿਚ ਨੇਕੀ ਦਾ ਸਮਾਂ ਹੱਥੋਂ ਨਾ ਗੁਆ ਲੈ। ਨੇਕੀ ਦਾ ਮੌਕਾ ਬਿਲਾ ਜਾਣ ਤੋਂ ਪਹਿਲੋਂ ਕਰ ਲੈ। ਇਹ ਭਾਵ ਹੈ 'ਮਤ ਮਨ ਜਾਣਹਿ ਕਲੁ' ਦਾ।

ਮਹਲੁ—ਮਹਲ (ਪ੍ਰਾਪਤੀ ਰੂਪੀ) ਸੁੱਖ ਭਾਵ ਵਾਹਿਗੁਰੂ ਦੇ ਸਰੂਪ ਵਿਚ ਨਿਵਾਸ।

ਚਾਕਰੀ—[ਫਾ:. ਚਾਕਰ] ਨੌਕਰੀ। ਨੌਕਰੀ ਜੋ ਚਿਤ ਲਾਕੇ ਨਾ ਬਜਾ ਲਿਆਂਦੀ ਜਾਵੇ ਤਾਂ ਮਾਲਕ ਅੰਤ ਕੱਢ ਦੇਂਦਾ ਹੈ। ਸੋ ਫੁਰਮਾਯਾ 'ਲਾਇ ਚਿਤੁ ਕਰਿ ਚਾਕਰੀ'।

ਅੰਤ੍ਰੀਵ ਚਾਕਰੀ ਲਈ. ਦਿਲ ਲਾਕੇ ਨਾਮ ਜਪਣ ਦਾ ਉਪਦੇਸ਼ ਹੈ 'ਮੰਨਿ ਨਾਮੁ' ਦਾ ਮਤਲਬ ਹੈ ਨਾਮ ਜੋ ਜਪ ਰਿਹਾ ਹੈਂ ਉਸ ਨੂੰ ਸਮਝ. ਉਸ ਵਿਚ ਸ਼ਰਧਾ ਧਾਰ ਕਿ ਇਹ ਨਾਮ ਅਕਾਲ ਪੁਰਖ ਦਾ ਹੈ ਅਰਥਾਤ ਨਾਮ ਦੇ ਲਖਾਯਕ ਵਾਹਿਗੁਰੂ ਵਿਚ ਤਵੱਜੋ ਹੋਵੇ. ਨਾਮ ਜਪਦਿਆਂ ਸੁਰਤ ਨਾਮੀ ਵਿਚ ਰੁਖ਼ ਰੱਖੇ।

ਧਾਵਣੀ—[ਸੰਸ:. ਧਾਵਨੰ] ਨੱਠਣਾ। ਧਾਵਣਾ ਤੋਂ ਮੁਰਾਦ ਨੱਠ ਭੱਜ ਯਾ ਦੌੜ ਭੱਜ ਹੈ। ਨੌਕਰ ਨੂੰ ਮਾਲਕ ਦੇ ਹੁਕਮ ਵਿਚ ਦੌੜਨਾ. ਭੱਜਣਾ. ਫਿਰਨਾ ਆਦਿ ਕੰਮ ਕਰਨੇ ਪੈਂਦੇ ਹਨ. ਉਸ ਵਿਚ ਖੇਚਲ ਝੱਲਣੀ ਪੈਂਦੀ ਹੈ. ਕਿਉਂਕਿ ਮਨ ਟਿਕਾਉ ਪਸੰਦ ਕਰਦਾ ਹੈ। ਅੰਤ੍ਰੀਵ ਚਾਕਰੀ ਲਈ ਬਦੀਆਂ ਤੋਂ ਮਨ ਨੂੰ ਰੋਕਣਾ ਤੇ ਸਰੀਰ ਨੂੰ ਬਦੀਆਂ ਵਿਚ ਪੈਣੋਂ ਬੰਨ੍ਹ ਬੰਨ੍ਹ ਰੱਖਣਾ ਇਹ ਔਖਾ ਕੰਮ ਤੇ ਮਨ ਦੀਆ ਸਰੀਰਕ ਰੁਚੀਆਂ ਤੇ ਕਾਬੂ ਪਾਉਣ ਦਾ ਪ੍ਰਯਤਨ ਕਰਨਾ ਪੈਂਦਾ ਹੈ।

ਚਵਗਣ ਵੰਨੁ—ਚੌਗੁਣਾ ਰੰਗ। ਅਪਣੀ ਨਾਮ ਦੀ ਘਾਲ ਨਾਮ ਰਸ ਵਿਚ ਲੈ ਜਾਏਗੀ। ਉਤੋਂ ਜਦ 'ਨਦਰ'= ਮੇਹਰ ਦ੍ਰਿਸ਼ਟੀ ਨਾਲ ਕਰਤਾ ਪੁਰਖ ਤੇਰੇ ਤੇ ਤੱਕੇਗਾ ਤਾਂ ਹੋਰ ਅਨੰਦ ਵਧੇਗਾ। ਆਤਮਾ ਨੂੰ ਪਰਮਾਤਮਾ ਦੀ ਚਰਣ ਸ਼ਰਣ ਪ੍ਰਾਪਤੀ ਦਾ ਪਰਮਾਨੰਦ ਪ੍ਰਾਪਤ ਹੋ ਜਾਏਗਾ।

## [ਸੋਰਠਿ ਮਹਲਾ ੧, ਚਉਪਦਾ–੩]

| ਮੂਲ | ਅਰਥ |
|---|---|
| ਸੋਰਠਿ ਮ: ੧ ਚਉਤੁਕੇ ॥ ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ॥ ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ॥ ਹੁਕਮੁ ਭਇਆ ਬਾਹਰੁ ਘਰੁ ਛੋਡਿਆ ਖਿਨ ਮਹਿ ਭਈ ਪਰਾਈ ॥ ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਈ ॥ ੧ ॥ | ਮਾਤਾ ਪਿਤਾ ਨੂੰ ਪੁਤ ਚੰਗਾ (ਭਾਵ ਪਿਆਰਾ ਲਗਦਾ) ਹੈ. ਸਹੁਰੇ ਨੂੰ ਅਕਲਈਆ ਜੁਆਈ (ਚੰਗਾ ਲਗਦਾ ਹੈ)। ਬਾਲਕੇ ਬਾਲਕੀਆਂ ਨੂੰ ਪਿਤਾ ਪਿਆਰਾ ਲਗਦਾ ਹੈ. ਭਰਾ ਨੂੰ ਭਰਾ ਡਾਢਾ (ਪਿਆਰਾ ਲਗਦਾ ਹੈ: ਪਰ ਜਦ ਸਾਈਂ ਦਾ) ਹੁਕਮ ਹੋ ਗਿਆ (ਤਦ ਜੀਵ ਨੇ) ਘਰ ਬਾਹਰ (ਤੇ ਸਾਰੇ ਸਾਕ ਸਨਬੰਧ) ਛਡ ਦਿੱਤੇ. (ਉਹ ਜੋ ਉਸ ਨੇ ਆਪਣੀ ਆਪਣੀ ਬਣਾਈ ਹੋਈ ਸੀ) ਛਿਨ ਵਿਚ ਪਰਾਈ ਹੋ ਗਈ। (ਐਸੇ) ਮਨਮੁਖ ਨੇ ਨਾ ਨਾਮ (ਜਪਿਆ) ਨਾ ਦਾਨ (ਕੀਤਾ) ਨਾ ਇਸ਼ਨਾਨ (ਕੀਤਾ. ਹੁਣ) ਉਸ ਦੇ ਤਨ ਉਤੇ ਖੇਹ ਪੈਂਦੀ ਹੈ ॥ ੧ ॥ |
| ਮਨੁ ਮਾਨਿਆ ਨਾਮੁ ਸਖਾਈ ॥ ਪਾਇ ਪਰਉ ਗੁਰਕੈ ਬਲਿਹਾਰੈ ਜਿਨਿ ਸਾਚੀ ਬੂਝ ਬੁਝਾਈ ॥ ਰਹਾਉ ॥ | (ਇਹ ਦਸ਼ਾ ਮਨਮੁਖਾਂ ਦੀ ਦੇਖਕੇ ਮੈਂ) ਨਾਮ ਨੂੰ (ਆਪਣਾ) ਮਿਤ੍ਰ ਬਣਾ ਲਿਆ ਤਾਂ ਮਨ ਮੰਨ ਗਿਆ (ਭਾਵ ਤਸੱਲੀ ਪਾ ਗਿਆ ਕਿ ਨਾਮ ਨਾਲ ਮਨਮੁਖ਼ ਵਾਲਾ ਅੰਤ ਨਹੀਂ ਹੋਵੇਗਾ. ਸੋ ਮੈਂ) ਗੁਰੂ ਦੇ ਪੈਰੀਂ ਪੈਂਦਾ ਹਾਂ (ਉਸ ਤੋਂ) ਸਦਕੇ ਜਿਸ ਨੇ ਇਹ ਸੱਚੀ ਸੋਝੀ ਮੈਨੂੰ ਸੁਝਾ ਦਿੱਤੀ। ਰਹਾਉ ॥ |

ਜਗ ਸਿਉ ਝੂਠ ਪ੍ਰੀਤਿ ਮਨੁ ਬੇਧਿਆ ਜਨ ਸਿਉ ਵਾਦੁ ਰਚਾਈ ।। ਮਾਇਆ ਮਗਨੁ ਅਹਿਨਿਸਿ ਮਗੁ ਜੋਹੈ ਨਾਮੁ ਨ ਲੇਵੈ ਮਰੈ ਬਿਖੁ ਖਾਈ ।। ਗੰਧਣ ਵੈਣਿ ਰਤਾ ਹਿਤਕਾਰੀ ਸਬਦੈ ਸੁਰਤਿ ਨ ਆਈ ।। ਰੰਗਿ ਨ ਰਾਤਾ ਰਸਿ ਨਹੀ ਬੇਧਿਆ ਮਨਮੁਖਿ ਪਤਿ ਗਵਾਈ ।। ੨ ।।

[ਪਹਿਲੇ ਅੰਕ ਵਿਚ ਦੱਸੀ ਮਨਮੁਖ ਦੀ ਦਸ਼ਾ ਹੁਣ ਹੋਰ ਵਰਣਨ ਕਰਦੇ ਹਨ] (ਮਨਮੁਖ ਦਾ) ਮਨ ਸੰਸਾਰ ਨਾਲ ਝੂਠੀ ਪ੍ਰੀਤ ਵਿਚ ਵਿੰਨ੍ਹਿਆ ਰਹਿੰਦਾ ਹੈ, (ਪਰ ਹਰੀ ਦੇ) ਜਨਾਂ ਨਾਲ ਝਗੜਾ ਪਾਈ ਰਖਦਾ ਹੈ। ਮਾਇਆ ਵਿਚ ਮਸਤ ਦਿਨੇ ਰਾਤ (ਮਾਇਆ ਦਾ ਹੀ) ਰਾਹ ਤੱਕਦਾ ਰਹਿੰਦਾ ਹੈ, ਨਾਮ ਨਹੀਂ ਜਪਦਾ (ਵਿਕਾਰਾਂ ਰੂਪੀ) ਜ਼ਹਿਰ ਹੀ ਖਾਕੇ ਮਰਦਾ ਰਹਿੰਦਾ ਹੈ, (ਭਾਵ) ਵਿਕਾਰ ਉਦੀਪਨ ਕਰਨ ਵਾਲੇ (ਵਾਕਾਂ ਤੇ) ਗੀਤਾਂ (ਵਿਚ) ਲਗਾ ਹੋਇਆ (ਉਨ੍ਹਾਂ ਦਾ ਹੀ) ਪ੍ਰੇਮੀ (ਹੋ ਗਿਆ ਹੈ, ਇਉਂ) ਸ਼ਬਦ ਦੀ ਸੋਝੀ ਤੋਂ ਸੱਖਣਾ ਰਹਿ ਗਿਆ। ਮਨਮੁਖ ਈਸ਼੍ਵਰ ਪ੍ਰੇਮ ਵਿਚ ਰੰਗਿਆ ਨਾ ਗਿਆ, (ਨਾਮ) ਰਸ ਵਿਚ (ਕਦੇ) ਮਗਨ ਨਾ ਹੋਇਆ, ਮਨਮੁਖ ਨੇ (ਐਉਂ ਦਰਗਾਹ ਦੀ) ਪਤ ਗੁਆ ਲਈ ਹੈ ।।੨।।

ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ।। ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ।।

[ਮਨਮੁਖ ਦਾ ਹੀ ਪ੍ਰਕਰਣ ਜਾਰੀ ਹੈ, ਹੁਣ ਉਸ ਦੀ ਇਥੋਂ ਦੀ ਹਾਲਤ ਦੱਸਦੇ ਹੋਏ ਅੱਗੇ ਜਾਕੇ ਉਸ ਦੀ ਦਸ਼ਾ ਬੀ ਦੱਸਦੇ ਹਨ] (ਮਨਮੁਖ ਨੇ ਕਦੇ) ਸੰਤਾਂ ਦੀ ਸਭਾ ਵਿਚ (ਬੈਠਕੇ) ਸਹਿਜ (ਅਵਸਥਾ ਦਾ ਸੁਖ) ਨਹੀਂ ਚੱਖਿਆ, (ਉਸ ਦੀ) ਜਿਹਬਾ ਨੂੰ (ਉੱਚੇ) ਰਸ ਦਾ ਰਤਾ ਜਿੰਨਾ ਵੀ ਪਤਾ ਨਹੀਂ। (ਉਸ ਨੇ) ਮਨ ਤਨ ਤੇ ਧਨ (ਸਾਰੀ ਉਮਰਾ) ਆਪਣਾ ਕਰਕੇ ਹੀ ਜਾਣੀ ਰਖਿਆ, (ਭਾਵ ਇਨ੍ਹਾਂ ਤਿੰਨਾਂ ਦੀ ਅਪਣਤ ਦੀ ਸੋਝੀ ਤਾਂ ਰਹੀ, ਪਰ ਵਾਹਿਗੁਰੂ ਦੇ) ਦਰ ਦੀ ਸੋਝੀ ਨਾ ਪਈ। (ਭਾਵ ਇਹ ਕਿ ਇਨ੍ਹਾਂ ਤੋਂ ਅੱਗੇ ਮੌਤ ਹੈ, ਦਰਗਾਹੇ ਚੱਲਣਾ ਹੈ, ਓਥੋਂ ਦੀ ਤਿਆਰੀ ਕਰਣੀ ਹੈ; ਕਿਉਂਕਿ ਓਥੋਂ ਦਾ ਸੁੱਖ ਸਦੈਵੀ ਹੈ)। ਇਉਂ ਅੱਖਾਂ ਮੀਟਕੇ (ਭਾਵ ਮਰਕੇ

ਅਖੀ ਮੀਟਿ ਚਲਿਆ ਅੰਧਿਆਰਾ ਘਰੁ ਦਰੁ ਦਿਸੈ ਨ ਭਾਈ ।। ਜਮ ਦਰਿ ਬਾਧਾ ਠਉਰ ਨ ਪਾਵੈ ਅਪੁਨਾ ਕੀਆ ਕਮਾਈ ।। ੩ ।।

ਜਦ) ਤੁਰ ਪਿਆ (ਤਾਂ) ਹਨੇਰਾ ਛਾ ਗਿਆ (ਜੋ ਹਨੇਰਾ ਕਿ ਸਾਰੀ ਉਮਰ ਦਰ ਦੀ ਸੋਝੀ ਵਲੋਂ ਛਾਇਆ ਰਿਹਾ ਸੀ, ਹੁਣ ਛਡੇ ਹੋਏ) ਘਰ ਬਾਰ ਤੇ ਭਾਈ (ਬੰਦ) ਬੀ ਨਹੀਂ ਦਿੱਸਣ ਦੇਂਦਾ, (ਸਗੋਂ) ਜਮ ਦੇ ਦੁਆਰੇ ਬੱਧਾ ਜਾਕੇ (ਨਾ ਲੋਕ) ਨਾ (ਪਰਲੋਕ ਵਿਚ ਕੋਈ ਟਿਕਾਉ ਦਾ) ਟਿਕਾਣਾ ਲੱਭਦਾ ਹੈ, (ਇਹ ਫਲ) ਆਪਣੀ ਕੀਤੀ ਕਮਾਈ ਦਾ ਹੈ* ।।੩।।

ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ।। ਕੰਨੀ ਸੁਣਿ ਸੁਣਿ ਸਬਦਿ ਸਲਾਹੀ

[ਹੁਣ ਚੌਥੇ ਅੰਕ ਵਿਚ ਰਹਾਉ ਵਾਲੇ ਉਚਾਰੇ ਵਾਕਾਂ ਦੀ ਵਧੇਰੇ ਵਯਾਖਯਾ ਕੀਤੀ ਹੈ, ਤੇ ਅੰਤਲੀ ਤੁਕ ਵਿਚ 'ਗੁਰੂ ਵਿਣੁ' ਆਖਕੇ ਸਿੱਧਾਂਤ ਕਥਨ ਕੀਤਾ ਹੈ।] (ਜੇ ਸਾਈਂ) ਮੇਹਰ ਕਰੇ ਤਾਂ ਅੱਖਾਂ ਨਾਲ (ਗੁਰੂ ਨੂੰ) ਵੇਖਾਂ (ਨਦਰ ਕਹਿਣ ਦੇ ਸਿਵਾ ਹੋਰ ਕੁਛ) ਕਥਨ ਕਿਹਾ ਨਹੀਂ ਜਾ ਸਕਦਾ। (ਉਸ ਗੁਰੂ ਤੋਂ) ਕੰਨਾਂ ਨਾਲ ਸੁਣ ਸੁਣਕੇ ਸ਼ਬਦ ਦੁਆਰਾ ਸਿਫਤ

* ਆਪਣੀ (ਮਾੜੀ) ਕੀਤੀ ਹੁਣ ਕੰਮ ਆ ਰਹੀ ਯਾ ਫਲਦੀ ਰਹੀ ਹੈ। ਕਮਾਈ =ਕਮ+ਆਈ= ਕੰਮ ਆਈ ਹੈ।

ਅੰਮ੍ਰਿਤੁ ਰਿਦੈ ਵਸਾਈ ।। ਨਿਰਭਉ ਨਿਰੰਕਾਰੁ ਨਿਰਵੈਰੁ ਪੂਰਨ ਜੋਤਿ ਸਮਾਈ ।। ਨਾਨਕ ਗੁਰ ਵਿਣੁ ਭਰਮੁ ਨ ਭਾਗੈ ਸਚਿ ਨਾਮਿ ਵਡਿਆਈ ।। ੪ ।। ੩ ।।

ਸਲਾਹ ਕਰਾਂ (ਤੇ ਨਾਮ) ਅੰਮ੍ਰਿਤ ਹਿਰਦੇ ਵਿਚ ਵਸਾ ਲਵਾਂ। (ਇਉਂ ਕਰਦਿਆਂ) ਨਿਰਭਉ ਤੇ ਨਿਰਵੈਰ ਨਿਰੰਕਾਰ ਨੂੰ (ਸਾਰੇ ਸਮਾਈ=) ਪੂਰਨ ਹੋ ਰਹੀ ਜੋਤ (ਦੇ ਰੂਪ ਵਿਚ ਲਖਿ ਲਵਾਂ)। ਹੇ ਨਾਨਕ ! ਗੁਰੂ ਬਿਨਾਂ ਭਰਮ ਦੂਰ ਨਹੀਂ ਹੁੰਦਾ (ਤੇ ਭਰਮ ਦੂਰ ਹੋਕੇ ਪੂਰਨ ਜੋਤਿ ਸਮਾਈ ਦੀ ਲੱਖਤਾ ਦੀ) ਵਡਿਆਈ ਸੱਚੇ ਨਾਮ ਦੁਆਰਾ (ਹੀ ਹੁੰਦੀ ਹੈ, ਭਾਵ ਗੁਰੂ ਤੇ ਗੁਰੂ ਦੇ ਦਿੱਤੇ ਨਾਮ ਨਾਲ ਹੀ ਸਦਗਤੀ ਹੁੰਦੀ ਹੈ) ।। ੪ ।।

**ਵਯਾਖਯਾ**—ਇਸ ਸ਼ਬਦ ਦੇ ਅੰਕ ੧-੨ ਤੇ ਤੀਸਰੇ ਵਿਚ ਮਨਮੁਖਤਾ ਦੀਆਂ ਹਾਲਤਾਂ ਕਈ ਦੱਸੀਆਂ ਹਨ। ਰਹਾਉ ਵਿਚ ਮਨਮੁਖਤਾ ਛੱਡਕੇ ਤੇ ਗੁਰਮੁਖਤਾ ਪ੍ਰਾਪਤ ਕਰਨ ਦੀ ਜਾਚ ਦੱਸੀ ਹੈ। ਇਸੇ ਜਾਚ ਦਾ ਵਿਸ਼ੇਸ਼ ਵਰਣਨ ਅੰਕ ਚਾਰ ਵਿਚ ਹੈ।

ਅੰਕ ਇਕ ਵਿਚ ਜੀਵਾਂ ਦਾ ਪਰਸਪਰ ਸਾਕਾਬੰਦੀ ਦੇ ਮੋਹ ਦਾ ਵਰਣਨ ਹੈ, ਜਿਸ ਵਿਚ ਮਗਨ ਹੋਇਆਂ ਪਰਮਾਰਥ ਵਲ ਰੁਖ਼ ਨਹੀਂ ਪੈਂਦਾ, ਤੇ ਜੀਵਨ ਮੋਹ ਮਾਯਾ ਦੀ ਮਗਨਤਾ ਵਿਚ ਸਾਈਂ ਵੱਲੋਂ ਬੇਮੁਖ ਰਹਿਕੇ ਅਜਾਈਂ ਚਲਾ ਜਾਂਦਾ ਹੈ।

ਅੰਕ ੨ ਵਿਚ ਮਨਮੁਖਤਾ ਦੀ ਹੋਰ ਵਧੇਰੇ ਮਾੜੀ ਅਵਸਥਾ ਵਰਣਨ ਕੀਤੀ ਹੈ, ਜਿਸ ਵਿਚ ਜੀਵ ਨਾ ਨਿਰਾ ਵਾਹਿਗੁਰੂ ਤੋਂ ਗ਼ਾਫਲ ਹੁੰਦਾ ਹੈ ਸਗੋਂ ਮਾੜੇ ਕੰਮਾਂ ਵਿਚ ਪ੍ਰਵਿਰਤ ਹੁੰਦਾ ਹੈ। ਕਮਾਈ ਹੋਈ ਦੌਲਤ ਨਾਲ ਸਰੀਰਕ ਭੋਗਾਂ ਵਿਚ ਲੱਗ ਕੇ ਵਿਕਾਰੀ ਹੋ ਜਾਂਦਾ ਹੈ। ਇਸ ਤੋਂ ਹੋਰ ਮਾੜੀ ਅਵਸਥਾ ਮਨਮੁਖਤਾ ਦੀ ਇਹ ਦੱਸੀ ਹੈ ਕਿ ਓਹ ਵਾਹਿਗੁਰੂ ਦੇ ਪਿਆਰੇ ਯਾ ਪਿਆਰਿਆਂ ਨਾਲ ਵੈਰ ਭਾਵ ਰੱਖਦਾ ਤੇ ਝਗੜੇ ਪਾ ਲੈਂਦਾ ਹੈ। ਏਸ ਤਰ੍ਹਾਂ ਆਪਣਾ ਜਨਮ ਵੰਞਾ ਲੈਂਦਾ ਹੈ।

ਅੰਕ ੩ ਵਿਚ ਮਨਮੁਖ ਦੀ ਤੀਸਰੀ ਹਾਲਤ, ਅਰਥਾਤ ਸਤਿਸੰਗ ਵਲੋਂ ਬੇਮੁਖ ਰਹਿਣੇ ਦੀ ਮੂਰਖਤਾ ਵਰਣਨ ਕਰਦੇ ਹੋਏ ਓਸ ਦਾ ਫਲ ਦੱਸਿਆ ਕਿ ਓਹ ਦਰਗਾਹੇ ਜਾਕੇ ਖੁਆਰ ਹੁੰਦਾ ਹੈ।

ਕਿਉਂ ਮਨਮੁਖ ਦੇ ਤਿੰਨੇ ਅੰਕ ਕੱਠੇ ਨਹੀਂ ਲਿਖੇ ਤੇ ਪਹਿਲੇ ਅੰਕ ਦੇ ਬਾਦ ਰਹਾਉ ਦਿਤਾ, ਜਿਸ ਵਿਚ ਮਨਮੁਖਤਾ ਦਾ ਇਲਾਜ ਦੱਸਿਆ ਤੇ ਅੰਕ ਚਾਰ ਵਿਚ ਓਸ ਇਲਾਜ ਦਾ ਵਿਸ਼ੇਸ਼ ਵਰਣਨ ਕੀਤਾ? ਇਸ ਦਾ ਵੀਚਾਰ ਇਹ ਹੈ ਕਿ ਸ਼ਬਦ ਕੀਰਤਨ ਵਿਚ ਗਾਏ ਜਾਂਦੇ ਹਨ ਤੇ ਹਰ ਅੰਕ ਦੇ ਬਾਦ ਰਹਾਉ ਦੀਆਂ ਤੁਕਾਂ ਗਾਵੀਆਂ ਜਾਂਦੀਆਂ ਸਨ। ਸੋ ਹਰ ਅੰਕ ਵਿਚ ਮਨਮੁਖਤਾ ਦੀ ਅਵਸਥਾ ਸੁਣਦਿਆਂ ਉਸ ਦੇ ਦੂਰ ਕਰਨ ਦਾ ਉਪਰਾਲਾ ਜਾਣਨ ਨੂੰ ਜੀ ਕਰਦਾ ਹੈ ਜੋ ਰਹਾਉ ਦਾ ਗਾਯਨ ਦੱਸ ਦੇਂਦਾ ਹੈ। ਇਸੀ ਤਰ੍ਹਾਂ ਦੀ ਮਨਮੁਖਤਾ ਦੀ ਦੂਸਰੀ ਅਵਸਥਾ ਅੰਕ ਦੋ ਵਿਚ ਸੁਣਕੇ ਫੇਰ ਉਪਰਾਲਾ ਸੁਣਨ ਨੂੰ ਜੀ ਕਰਦਾ ਹੈ, ਤਦ ਰਹਾਉ ਦਾ ਗਾਯਨ ਆ ਜਾਂਦਾ ਹੈ। ਇਸੀ ਤਰ੍ਹਾਂ ਅੰਕ ੩ ਦੇ ਮਗਰੋਂ ਸਮਝ ਲੈਣਾ ਚਾਹੀਏ।

ਅੰਕ ਚਾਰ ਵਿਚ ਇਸ ਉਪਰਾਲੇ ਦਾ ਵਿਸ਼ੇਸ਼ ਵੇਰਵਾ ਹੈ, ਜੋ ਸਾਰੇ ਸ਼ਬਦ ਦਾ ਸਿੱਧਾਂਤਕ ਉਪਦੇਸ਼ ਹੈ ਜੋ ਅੰਤ ਵਿਚ ਹੀ ਹੋਣਾ ਚਾਹੀਦਾ ਸੀ, ਇਸ ਤੋਂ ਬਾਦ ਬੀ ਰਹਾਉ ਦਾ ਫੇਰ ਗਾਯਨ ਹੋਣਾ ਹੈ, ਜਿਸ ਨੇ ਇਸ ਆਪਣੇ ਸੰਖੇਪ ਰੂਪ ਵਿਚ ਕੰਠ ਹੋ ਜਾਣਾ ਹੈ ਤੇ ਇਸ ਤਰ੍ਹਾਂ ਇਸ ਦਾ 'ਭਾਵ-ਅਰਥ' ਅੰਕ ੪ ਵਿਚ ਛੇਕੜ ਸੁਣਨ ਵਾਲਿਆਂ ਦੇ ਹਿਰਦੇ ਵਿਚ ਬੈਠ ਜਾਏਗਾ।

ਚਕਿਤਸਕ ਬੋਲੀ ਵਿਚ ਐਉਂ ਕਹਿ ਸਕੀਦਾ ਹੈ ਅੰਕ ੧-੨-੩ ਵਿਚ ਬੀਮਾਰੀ, ਉਸ ਦਾ ਰੂਪ ਉਸ ਦਾ ਅੰਤਮ ਫਲ ਦੱਸੇ ਹਨ, ਰਹਾਉ ਤੇ ਅੰਕ ੪ ਵਿਚ ਉਸ ਦੇ ਇਲਾਜ ਦੱਸ ਰਹੇ ਹਨ।

**ਨਿਰੁਕ੍ਤ**—ਨੀਕਾ—[ਹਿੰ:, ਨੀਕਾ। ਫ਼ਾ:, ਨੇਕ] ਚੰਗਾ। ਏਥੇ ਭਾਵ ਚੰਗਾ ਲਗਣਾ ਯਾ

ਪਿਆਰਾ । ਸਸੁਰੈ—[ਸੰਸ:. ਸ਼੍ਵਸ਼ੁਰ: । ਪ੍ਰਾ: ਸਸੁਰ । ਫ਼ਾ:. ਖ਼ੁਸੂਰ=ਸਹੁਰਾ] ਸਹੁਰੇ ਨੂੰ ।

ਚਤੁਰੁ—[ਸੰਸ:. ਚਤੁਰ] ਬੁਧਿਮਾਨ । ਸਿਆਣਾ । 'ਜਵਾਈ ਚਤੁਰ' ਕਿਉਂ ਸਹੁਰ ਨੂੰ ਚੰਗਾ ਲਗਦਾ ਹੈ ? ਕਿ ਉਹ ਉਸ ਦੀ ਕਾਕੀ ਅਰਥਾਤ ਆਪਣੀ ਵਹੁਟੀ ਦੀ ਰਖਯਾ ਭਲੀ ਭਾਂਤ ਕਰ ਸਕੇਗਾ ।

ਬਾਲ ਕੰਨਿਆ—[ਸੰਸ:. ਬਾਲਕ:. ਕੰਨ੍ਯਾ] ਬੱਚਿਆਂ (ਤੇ) ਕੁੜੀਆਂ ਨੂੰ । 'ਮੁੰਡਿਆਂ ਕੁੜੀਆਂ ਨੂੰ' ਜਿਵੇਂ ਬੋਲੀਦਾ ਹੈ । ਬਾਪੁ—[ਹਿੰ:,] ਪਿਤਾ ।

ਅਤਿ—[ਸੰਸ:.] ਬਹੁਤ । ਭਾਵ ਹੈ ਬਹੁਤ ਪਿਆਰਾ ।

ਬਾਹਰੁ ਘਰੁ—ਘਰ ਬਾਹਰ । ਘਰ ਬਾਰ ਤੋਂ ਮੁਰਾਦ ਹੈ ।

ਧੁਮਾਈ—[ਸੰਸ:. ਧੂਮ:=ਧੂਆਂ] ਧੂਏਂ ਵਾਂਙੂ ਫੈਲਾ ਦਿੱਤੀ । ਉਡਾਈ. ਧੂੜ ਧੁਮਾਈ. ਧੂੜ ਉਡਾ ਦਿੱਤੀ । ਬੇਧਿਆ—ਵਿੰਨ੍ਹਿਆ. ਭਾਵ ਝੂਠੀ ਪ੍ਰੀਤ ਵਿਚ ਮਨ ਖਚਿਤ ਹੋ ਗਿਆ ।

ਅਹਿਨਿਸਿ—ਦਿਨੇ ਰਾਤ ।

ਮਗੁ ਜੋਹੈ—ਰਸਤਾ ਵੇਖਦਾ ਹੈ. ਭਾਵ ਮਾਇਆ ਪ੍ਰਾਪਤੀ ਦੀਆਂ ਸੋਚਾਂ ਸੋਚਦਾ ਹੈ ।

ਬਿਖੁ—[ਸੰਸ:. ਵਿਸ਼] ਜ਼ਹਿਰ. ਵਿਹੁ । ਗੰਧਣ—[ਸੰਸ:. ਗੰਧ: । ਫ਼ਾ:. ਗੰਦਾ । ਪੰ:. ਗੰਦ] ਪਦ ਗੰਧ ਵਰਤੀਂਦਾ ਰਿਹਾ ਹੈ ਗੰਦ ਦੇ ਅਰਥਾਂ ਵਿਚ । ਗੁਰਬਾਣੀ ਵਿਚ ਬੀ ਆਯਾ ਹੈ । ਯਥਾ:—

ਜਿਤੁ ਦਿਨਿ ਕਿਛੁ ਨ ਹੋਵਈ
ਤਿਤੁ ਦਿਨਿ ਬੋਲਨਿ ਗੰਧੁ ।। [ਰਾਮਕਲੀ ਵਾਰ ਮਹਲਾ ੫-੫]

ਗੰਧਣ ਵੈਣਿ—ਗੰਦੇ ਬੈਨ. ਗੰਦੇ ਬਚਨ, ਗੰਦੇ ਗੀਤ । ਗੁਰਬਾਣੀ ਵਿਚ ਹੋਰਥੇ ਬੀ ਆਯਾ ਹੈ:—

ਗੰਧਣ ਵੈਣ ਸੁਣਹਿ ਉਰਝਾਵਹਿ ।। [ਆਸਾ ਮਹਲਾ ੫-੧੨੫]

ਮੁਰਾਦ ਹੈ ਕਿ ਵਿਕਾਰਾਂ ਵਿਚ ਪ੍ਰੇਰਨ ਵਾਲੇ. ਕਾਮਾਦਿ ਉਦੀਪਨ ਕਰਨ ਵਾਲੇ ਗੀਤ ਤੇ ਗੱਲਾਂ ਸੁਣਦਾ ਵਿਕਾਰਾਂ ਦਾ ਯਾ ਉਹਨਾਂ ਬਚਨਾਂ ਦਾ ਹਿਤ ਕਰਨੇ ਵਾਲਾ ਹੋ ਜਾਂਦਾ ਹੈ ।

ਵਿਸ਼ੇਸ਼—ਪੂਰਬ ਵਲ ਸੁਨਿਆਰਿਆਂ ਦੀ ਬੋਲੀ ਵਿਚ ਗੰਧਨ ਕਹਿੰਦੇ ਹਨ ਸੋਨੇ ਨੂੰ । ਕਿਉਂਕਿ ਸੋਨੇ ਵਿਚ 'ਗੰਧ' ਕੀਮਤ ਹੁੰਦੀ ਹੈ ਪਰ ਗੰਧਿ ਨਹੀਂ ਹੁੰਦੀ । ਜੈਸਾ ਕਿ ਕਿਸੇ ਕਵੀ ਨੇ ਬੀ ਕਿਹਾ ਹੈ:—

ਇਹ ਦੋਨੋ ਕਤ ਪਾਈਐ ਸੋਨੇ ਔਰ ਸੁਗੰਧਿ ।

ਇਸ ਤੋਂ ਏਹ ਅਰਥ ਬੀ ਲਾਇਆ ਜਾ ਸਕਦਾ ਹੈ ਕਿ 'ਸੋਨੇ ਦੀਆਂ ਗੱਲਾਂ ਦਾ ਪ੍ਰੇਮੀ ਹੋ ਜਾਂਦਾ ਹੈ*' ।

## [ਸੋਰਠਿ ਮਹਲਾ ੧, ਚਉਪਦਾ-੪]

**ਪ੍ਰਾਕ੍ਰਥਨ**—ਧਰਤੀ ਪਰ ਪ੍ਰਕ੍ਰਿਤੀ ਯਾ ਮਾਦਾ ਦਾ ਖੇਲ ਦਿਖਾ ਕੇ ਸਾਰੀ ਰਚਨਾ ਦੀ ਕਰਤਾਰੰਤਾ ਪ੍ਰਭੂ ਦੀ ਕੀਤੀ ਹੋਈ ਦੱਸਦੇ ਹਨ, ਫੇਰ ਉਸ ਕੀਤੀ ਹੋਈ ਅਨੇਕਤਾ ਵਿਚ ਉਸ ਦਾ ਏਕਤ੍ਰ ਵਾਲਾ ਰੂਪ ਵਯਾਪ ਰਿਹਾ ਦੱਸਕੇ ਉਸ ਦੇ ਗੁਣਾਂ ਦੀ ਪਛਾਣ ਲਈ ਅਰਦਾਸ ਕਰਦੇ ਹਨ । ਸਾਰਾ ਸ਼ਬਦ ਅਰਦਾਸ ਦੇ ਰੂਪ ਵਿਚ ਸਨਮੁਖ ਉਚਾਰਣ ਹੈ ।

| ਮੂਲ | ਅਰਥ |
|---|---|
| ਸੋਰਠਿ ਮਹਲਾ ੧ ਦੁਤੁਕੇ ।। | |
| ਪੁਡੁ ਧਰਤੀ ਪੁਡੁ ਪਾਣੀ ਆਸਣੁ | (ਇਕ) ਚਉਬਾਰਾ (ਹੈ ਜਿਸਦੀਆਂ ਚਾਰ ਬਾਰੀਆਂ) ਚਾਰ ਕੁੱਟਾਂ |

* ਗੰਧ ਪਦ ਨੂੰ ਸੁ ਲਗੇ ਤਾਂ ਸੁਗੰਧ ਬਣਦਾ ਹੈ. ਇਸ ਤਰ੍ਹਾਂ ਜੇ ਗੰਧ+ਣ = ਨਿਸ਼ੇਧ ਵਾਚਕ ਕੀਤਾ ਤਾਂ 'ਗੰਧ ਮਾੜੀ' ਅਰਥਾਤ ਦੁਰਗੰਧ ਅਰਥ ਹੋਇਆ ।

ਚਾਰਿ ਕੁੰਟ ਚਉਬਾਰਾ ।। ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ।। ੧ ।।

(ਦਿਸ਼ਾ) ਹਨ. (ਇਸ ਚਉਬਾਰੇ ਦੀ ਉਪਰਲੀ) ਛਤ ਪਾਣੀ ਦੀ ਹੈ. (ਇਸ ਚਉਬਾਰੇ ਦਾ ਧੁਰ ਹੇਠਲਾ) ਫਰਸ਼ ਧਰਤੀ ਹੈ; (ਇਸ ਚਉਬਾਰੇ ਵਿਚ) ਆਸਣ (ਪ੍ਰਭੂ ਦਾ ਹੈ)। (ਚਉਬਾਰੇ ਦੇ ਹੇਠ ਜੇਹੜੇ) ਭਵਣ (=ਘਰ ਹਨ, ਉਨ੍ਹਾਂ) ਸਾਰਿਆਂ ਦੀ ਮੂਰਤਿ (ਅਰਥਾਤ ਬਣਤਰ) ਇਕੋ ਹੈ, (ਪਰ ਚਉਬਾਰੇ ਵਿਚ ਤੇਰਾ ਆਸਣ ਹੈ. ਜਿਸ ਤੇ ਤੂੰ ਬੈਠਾ ਹੈਂ) ਤੇਰੇ ਮੂੰਹ ਵਿਚ ਟਕਸਾਲ ਹੈ (ਅਰਥਾਤ ਤੇਰਾ ਹੁਕਮ ਟਕਸਾਲ ਵਾਂਙੂ ਸਾਰੀਆਂ ਘਾੜਤਾਂ ਘੜ ਰਿਹਾ ਹੈ) ।। ੧ ।।

ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ ।। ਜਲਿ ਥਲਿ ਮਹੀਅਲਿ ਭਰਿ ਪੁਰਿ ਲੀਣਾ ਆਪੇ ਸਰਬ ਸਮਾਣਾ ।। ਰਹਾਉ ।।

ਹੇ ਮੇਰੇ ਮਾਲਕਾ ! ਤੇਰੇ ਕਉਤਕ ਅਚਰਜ ਹਨ. (ਤੂੰ) ਜਲ ਥਲ ਜ਼ਿਮੀਂ ਅਸਮਾਨ (ਸਭ ਵਿਚ) ਭਰਪੂਰ ਹੋ ਰਿਹਾ ਹੈਂ ਤੇ ਆਪੇ (ਆਪਣੀ ਖੁਸ਼ੀ ਨਾਲ) ਸਰਬ ਵਿਆਪੀ ਹੋ ਰਿਹਾ ਹੈਂ ।। ਰਹਾਉ ।।

ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ।। ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ।। ੨ ।।

ਜਿੱਥੇ ਜਿੱਥੇ ਦੇਖਦਾ ਹਾਂ ਉਥੇ ਤੁਹਾਡੀ ਜੋਤ (ਦਿੱਸਦੀ ਹੈ) ਤੇਰਾ ਰੂਪ ਕਿਹੋ ਜਿਹਾ ਹੈ ? ਇੱਕੋ ਰੂਪ ਵਿਚ (ਕਾਯਮ ਰਹਿੰਦਿਆਂ ਹੋਇਆਂ) ਤੂੰ ਭਿੰਨ ਭਿੰਨ ਹੋਇਆ ਫਿਰਦਾ ਹੈਂ (ਫੇਰ ਸੂਰਤ ਵਿਚ) ਕੋਈ ਕਿਸੇ ਨਾਲ ਨਹੀਂ ਮਿਲਦਾ ।। ੨ ।।

ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ ।। ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ ।। ੩ ।।

(ਸਾਰੇ ਜੀਵ) ਜੰਤੂ ਤੇਰੇ ਰਚੇ ਹੋਏ ਹਨ (ਚਾਹੇ ਓਹ) ਆਂਡਿਆਂ ਤੋਂ, (ਚਾਹੇ ਓਹ) ਜੇਰ ਤੋਂ, (ਚਾਹੇ ਓਹ) ਪ੍ਰਿਥਵੀ ਤੋਂ, (ਚਾਹੇ ਓਹ) ਪਸੀਨੇ ਤੋਂ (ਯਾ ਆਪਣੇ ਆਪ ਤੋਂ ਕਾਟਜ*) ਪੈਦਾ ਹੋਏ ਹਨ। (ਪਰ) ਇਕ ਤੇਰੀ ਖੂਬੀ ਮੈਂ ਦੇਖੀ ਹੈ, ਤੂੰ ਸਭ ਵਿਚ ਰਵ ਰਿਹਾ ਹੈਂ ।। ੩ ।।

ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ।। ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ ।। ੪ ।। ੪ ।।

(ਇਸ ਪ੍ਰਕਾਰ) ਤੇਰੇ ਗੁਣ ਬਹੁਤੇ ਹਨ. (ਪਰ) ਮੈਂ ਇਕ ਬੀ ਨਹੀਂ ਪਛਾਣਿਆ, ਮੈਂ ਮੂਰਖ ਨੂੰ ਬੀ ਕੁਛ (ਆਪਣੇ ਗੁਣਾਂ ਦੀ ਪਛਾਣ) ਦਾਨ ਕਰੋ। ਨਾਨਕ ਬੇਨਤੀ ਕਰਦਾ ਹੈ: ਹੇ ਮੇਰੇ ਸਾਹਿਬ ! ਸੁਣ. (ਮੈਂ ਇਕ ਭਵ ਸਾਗਰ ਵਿਚ) ਡੁੱਬ ਰਿਹਾ ਪੱਥਰ ਹਾਂ, (ਮੈਨੂੰ) ਬਚਾ ਲਓ ।। ੪ ।। ੪ ।।

**ਵਯਾਖਯਾ**—ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਜੀ ਦੀ ਕੁਦਰਤ ਵਿਚ ਹੋ ਰਹੀ ਬ੍ਰਹਮੰਡੀ ਆਰਤੀ ਦੀ ਤਸਵੀਰ ਖਿੱਚੀ ਹੈ ਜੋ ਅਤਿ ਰਸ ਮਯ ਤੇ ਵਿਸ਼ਾਲ ਭਾਵਾਂ ਵਾਲੀ ਹੈ, ਜਿਵੇਂ ਆਪਣੇ ਸੋਦਰ ਵਿਚ ਵਾਹਿਗੁਰੂ ਦੇ ਦੁਆਰੇ ਬ੍ਰਹਮੰਡੀ ਸੰਗੀਤ ਤੇ ਸੰਗੀਤਕਾਰਾਂ ਦਾ ਨਕਸ਼ਾ ਖਿੱਚਿਆ ਹੈ ਜੋ ਮਹਾਨ ਪ੍ਰਭਾਵਸ਼ਾਲੀ ਹੈ, ਜਿਵੇਂ ਜਪੁਜੀ ਦੇ ਅਖੀਰਲੇ ਸ਼ਲੋਕ ਵਿਚ ਇਸ ਪ੍ਰਿਥਵੀ ਉਤੇ ਹੋ ਰਹੇ ਈਸ਼੍ਵਰੀਯ ਖੇਲ ਨੂੰ ਬੜੇ ਥੋੜੇ ਪਦਾਂ ਵਿਚ ਅਸਚਰਜ ਸੁੰਦਰਤਾ ਨਾਲ ਮੂਰਤੀਮਾਨ ਕੀਤਾ ਹੈ, ਤਿਵੇਂ ਇਸ ਸ਼ਬਦ ਵਿਚ ਉਸ ਤੋਂ ਬੀ ਸੰਖੇਪ ਅਖਰਾਂ ਵਿਚ ਇਸ ਧਰਤੀ ਉਤੇ ਕਰਤਾ ਪੁਰਖ ਦੀ

* ਸੇ+ਤਜ=ਸ੍ਵੈ+ਤਜ = ਅਪਣੇ ਆਪ ਨੂੰ ਛੱਡਕੇ। ਜਿਵੇਂ ਨਿਕੀ ਸ੍ਰਿਸ਼ਟੀ ਮਾਈਕ੍ਰੋਬ ਵਗੈਰਾ, ਕੀੜਿਆਂ ਦੀ ਅਪਣੇ ਹਿੱਸੇ ਹੀ ਕੱਟ ਕੱਟਕੇ ਵੱਧਦੀ ਹੈ। ਐਉਂ ਬੀ ਕਰੀਦਾ ਹੈ। ਸੇਵਤ+ਜ = ਜੋ ਪਸੀਨੇ ਤਾਂ ਪੈਦਾ ਹੋਵੇ।

ਹੋ ਰਹੀ ਕਰਤਾਰਤਾ ਦੀ ਤਸਵੀਰ ਅੰਕਤ ਕੀਤੀ ਹੈ ।

ਪੁੜ ਪਦ, ਸੰਸਕ੍ਰਿਤ ਵਿਚ ਪਦ 'ਪੁਟ' ਦਾ ਪੰਜਾਬੀ ਰੂਪ ਹੈ ਜਿਸ ਦਾ ਅਰਥ ਹੈ ਪੜੂਦਾ ਪਰ ਪੰਜਾਬੀ ਵਿਚ ਪੁੜ ਪਦ ਚੱਕੀ ਦੇ ਹੇਠਲੇ ਤੇ ਉਪਰਲੇ ਦੋਹਾਂ ਪੱਥਰਾਂ ਨੂੰ ਕਹਿੰਦੇ ਹਨ, ਜਿਨ੍ਹਾਂ ਵਿਚਕਾਰ ਦਾਣੇ ਆਕੇ ਪਿਸਦੇ ਹਨ । ਇਸ ਤੋਂ ਕਿਸੇ ਸ਼ੈ ਦੇ ਹੇਠਲੇ ਤੇ ਉਪਰਲੇ ਹਿੱਸੇ ਨੂੰ ਪੁੜ ਕਹਿ ਲਿਆ ਜਾ ਸਕਦਾ ਹੈ । ਸੋ ਮੁਰਾਦੀਆ ਅਰਥ, ਹੋਏ ਫਰਸ਼, ਤੇ ਛੱਤ । ਸੋ ਧਰਤੀ ਮਾਨੋ ਇਕ ਫਰਸ਼ ਹੈ ਇਸ ਫਰਸ਼ ਦੇ ਉਤੇ ਕਈ ਭਵਨ ਅਰਥਾਤ ਘਰ ਹਨ । ਭਵਨ ਦਾ ਅਰਥ ਹੈ ਘਰ, ਇਨ੍ਹਾਂ ਬੇਸ਼ੁਮਾਰ ਘਰਾਂ ਦੇ ਉਪਰ ਇਕ ਚੁਬਾਰਾ ਹੈ, ਚੁਬਾਰਾ ਕਹਿੰਦੇ ਹਨ ਉਸ ਮਕਾਨ ਨੂੰ ਜੋ ਦੂਸਰੀ ਛੱਤ ਉਤੇ ਹੋਵੇ ਤੇ ਉਸ ਨੂੰ ਚਾਰ ਬਾਰੀਆਂ ਹੋਣ । ਘਰਾਂ ਤੇ ਚੁਬਾਰਿਆਂ ਉਤੇ ਛੱਤ ਹੋਣੀ ਜ਼ਰੂਰੀ ਚੀਜ਼ ਹੈ ਸੋ ਗੁਰੂ ਜੀ ਧਰਤੀ ਨੂੰ ਫਰਸ਼ ਬਿਆਨ ਕਰਕੇ ਉਸ ਉਤੇ ਫੇਰ ਪੁੜ ਦੱਸਦੇ ਹਨ, ਮੁਰਾਦ ਹੈ ਦੂਸਰਾ ਫਰਸ਼ ਯਾ ਛੱਤ, ਇਹ ਛੱਤ ਪਾਣੀ ਦੀ ਦੱਸਦੇ ਹਨ, ਇਸ ਕਰਕੇ ਕਿ ਧਰਤੀ ਦੇ ਉਪਰ ਵਾਯੂ ਮੰਡਲ ਹੈ, ਇਸ ਵਾਯੂ ਮੰਡਲ ਵਿਚ ਪਾਣੀ ਅਦ੍ਰਿਸ਼ ਰੂਪ ਵਿਚ ਹਮੇਸ਼ਾਂ ਰਹਿੰਦਾ ਹੈ ਜੋ ਆਪਣੇ ਆਪ ਨੂੰ ਦ੍ਰਿਸ਼ ਰੂਪ ਵਿਚ ਲਿਆਵੇ ਤਾਂ ਕੁਹੀੜ, ਬੱਦਲ, ਮੀਂਹ ਗੜੇ, ਬਰਫ਼ ਤੇ ਤ੍ਰੇਲ ਦੇ ਰੂਪ ਵਿਚ ਦਿਖਾਲਦਾ ਹੈ ਸੋ ਧਰਤੀ ਦੇ ਉਪਰ ਹਰ ਪਾਸੇ ਹੋਣ ਕਰਕੇ ਇਸ ਨੂੰ ਦੂਜਾ ਪੁੜ ਛੱਤ ਕਿਹਾ । ਚੁਬਾਰੇ ਨੂੰ ਚਾਰ ਬਾਰੀਆਂ ਹੁੰਦੀਆਂ ਹਨ, ਇਥੇ ਚਾਰ ਅਰਥਾਤ ਚਾਰ ਦਿਸ਼ਾਂ ਨੂੰ ਚਾਰ ਬਾਰੀਆਂ ਦੱਸਿਆ ਹੈ । ਚੁਬਾਰੇ ਵਿਚ ਆਸਣ ਦੱਸਿਆ ਹੈ । ਉਸ ਆਸਣ ਤੇ ਵਾਹਿਗੁਰੂ ਜੀ ਨੂੰ ਬੈਠੇ ਦਿਖਾਇਆ ਹੈ ਜਿਵੇਂ ਆਸਾ ਦੀ ਵਾਰ ਵਿਚ 'ਇਹ ਜਗ ਸਚੇ ਕੀ ਹੈ ਕੋਠੜੀ' ਲਿਖਿਆ ਹੈ, ਤਿਵੇਂ ਇਥੇ ਚਉਬਾਰਾ ਪਦ ਵਰਤਿਆ ਹੈ ।

ਆਸਣ ਪੁਰ ਅਕਾਲ ਪੁਰਖ ਬੈਠਾ ਕਿਵੇਂ ਸਮਝਿਆ ? ਉੱਤਰ ਇਹ ਹੈ ਕਿ ਦੂਸਰੀ ਸਤਰ ਵਿਚ 'ਤੇਰੀ' ਪਦ ਪਿਆ ਹੈ ਤੇ ਅਗੇ ਸਾਰੇ ਸ਼ਬਦ ਵਿਚ ਪਰਮੇਸ਼ੁਰ ਤੋਂ ਮੁਰਾਦ ਸਿਧ ਹੋ ਜਾਂਦੀ ਹੈ

ਇਸ ਚੁਬਾਰੇ ਨੂੰ ਦੂਸਰੀ ਸਤਰ ਵਿਚ ਉਹ ਚੁਬਾਰਾ ਦੱਸਿਆ ਜਿਸ ਵਿਚ ਪਾਤਸ਼ਾਹ ਦੀ ਟਕਸਾਲ ਹੋਵੇ ਤੇ ਟਕਸਾਲੀਆ ਪ੍ਰਭੂ ਨੂੰ ਆਪ ਦਿਖਲਾਇਆ ਜੋ ਭਵਨ[1] ਅਰਥਾਤ ਘਰਾਂ ਨੂੰ ਟਕਸਾਲ ਵਿਚ ਘੜੇ ਜਾਣ ਵਾਲੇ ਸਿੱਕਿਆਂ ਨੂੰ ਘੜ ਰਿਹਾ ਹੈ । ਜਿਵੇਂ ਘੜੇ ਗਏ ਸਿੱਕਿਆਂ ਉਤੇ ਪਾਤਸ਼ਾਹ ਦੀ ਇਕੋ ਤਸਵੀਰ ਹੁੰਦੀ ਹੈ, ਚਾਹੇ ਓਹ ਹੋਣ ਪੈਸੇ, ਆਨੇ, ਦੁਆਨੀਆਂ, ਚੁਆਨੀਆਂ, ਅਠਿਆਨੀਆਂ, ਰੁਪੱਈਏ ਤੇ ਮੋਹਰਾਂ, ਇਸ ਅਨੁਸਾਰ ਹਰ ਇਨਸਾਨ ਦੀ ਮੂਰਤਿ ਇਕੋ ਹੈ । ਨੱਕ, ਕੰਨ, ਅੱਖਾਂ, ਮੂੰਹ, ਮੱਥਾ ਹਰ ਇਕ ਦੀ ਮੂਰਤਿ ਵਿਚ ਏਹ ਚੀਜ਼ਾਂ ਮੌਜੂਦ ਹਨ, ਚਾਹੇ ਸੂਰਤਾਂ ਵਿਚ ਜ਼ਰਾ ਜ਼ਰਾ ਫਰਕ ਹੋਣ ਪਰ ਸਾਰੇ ਸਰੀਰਾਂ ਦੀ ਮੂਰਤ ਇਕੋ ਹੈ[2] ।

ਇਸ ਟਕਸਾਲ ਵਿਚ ਸੋਨਾਂ ਚਾਂਦੀ ਤਰਾਮਾ ਸਚੇ ਹਥੌੜੇ ਆਦਿਕ ਟਕਸਾਲੀ ਸਾਮਾਨ ਕੀ ਕੀ ਹਨ ਉਸ ਦੀ ਥਾਂ ਫੁਰਮਾਉਂਦੇ ਹਨ ਕਿ ਤੇਰਾ ਮੁਖ ਹੀ ਟਕਸਾਲ ਹੈ, ਅਰਥਾਤ ਜੋ ਵਾਕ ਤੇਰੇ ਮੂੰਹ ਥੋਂ ਨਿਕਲਦਾ ਹੈ ਓਹੀ ਘਾੜਤ ਦੇਂਦਾ ਹੈ ਜੈਸਾ ਕਿ ਫੁਰਮਾਨ ਹੈ:—

ਕੀਤਾ ਪਸਾਉ ਏਕੋ ਕਵਾਉ ।। ਤਿਸ ਤੇ ਹੋਏ ਲਖ ਦਰੀਆਉ ।। [ਜਪੁਜੀ-੧੬]

ਏਹ ਰੂਪਕ ਕਿਉਂ ਬੱਧਾ ? ਜਾਪਦਾ ਹੈ ਕਿ ਅਪਣੇ ਉਚਾਰੇ ਵਾਕ 'ਬਲਿਹਾਰੀ ਕੁਦਰਤਿ ਵਸਿਆ' ਦਾ ਕਾਵਯ ਵਿਚ ਇਕ ਹੋਰ ਰੂਪਕ ਬੰਨ੍ਹ ਦਿਖਾਇਆ ਹੈ, ਜਿਵੇਂ ਕਿ ਉਪਰ ਦੱਸ ਆਏ ਹਾਂ ਕਿ ਆਰਤੀ ਸੋਦਰ ਵਿਚ ਬ੍ਰਹਮੰਡੀ ਰੂਪਕ ਬੱਧੇ ਹਨ । ਸੋ ਇਹ ਸਮਝ ਲੈਣ ਵਾਲੀ ਗੱਲ ਹੈ ਕਿ ਜਿਵੇਂ ਜਪੁਜੀ ਦੇ ਅੰਤਮ ਸ਼ਲੋਕ ਵਿਚ ਇਸ ਪ੍ਰਿਥਵੀ ਨੂੰ ਲਿਆ ਹੈ ਤਿਵੇਂ ਇਸ ਸ਼ਲੋਕ ਵਿਚ ਬੀ ਇਸ ਪ੍ਰਿਥਵੀ ਨੂੰ ਹੀ ਲਿਆ ਹੈ, ਆਰਤੀ ਦੇ ਸੋਦਰ ਵਾਙੂ ਬ੍ਰਹਮੰਡ ਨੂੰ ਨਹੀਂ ਲਿਆ । ਅਪਣੇ ਡੂੰਘੇ ਭਾਵਾਂ ਨੂੰ ਸਰਵਗਯ

1. ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ।। (ਆਸਾ ਮਹਲਾ ੧-੩੮]

2. ਸੂਰਤਾਂ ਦਾ ਫਰਕ ਇਸੇ ਸ਼ਬਦ ਵਿਚ ਅਗੇ ਚੱਲਕੇ ਦੱਸਣਗੇ ।

ਗੁਰੂ ਜੀ ਆਪ ਹੀ ਜਾਣਦੇ ਹਨ ਪਰ ਜੋ ਅਰਥ ਤੇ ਭਾਵ ਉਚਾਰੇ ਵਾਕਾਂ ਤੋਂ ਅਸਲ ਦੇ ਨੇੜੇ ਤੋਂ ਨੇੜ ਪ੍ਰਤੀਤ ਦੇਂਦੇ ਹਨ ਵਰਣਨ ਕਰ ਦਿਤੇ ਹਨ ।

ਕਈ ਦਾਨੇ ਲੋਕ ਐਉਂ ਵੀ ਅਰਥ ਲਾਉਂਦੇ ਆਏ ਹਨ । ਭਵਨ ਪਦ ਦਾ ਅਰਥ ਲੋਕ (=ਭੁਵਨ) ਯਾ ਹੋਰ ਪ੍ਰਿਥਵੀਆਂ ਲਾ ਲੈਂਦੇ ਹਨ ।

ਜੇ ਚੰਦਾਂ ਭੁਵਨ ਬ੍ਰਹਮੰਡ ਵਿਚ ਮੰਨੇ ਜਾਣ ਤਦ ਪਹਿਲੀ ਸਤਰ ਦਾ 'ਧਰਤੀ' ਪਦ ਰੋਕ ਪਾਉਂਦਾ ਹੈ, ਦੂਜੇ ਉਹਨਾਂ ਚੰਦਾਂ ਲੋਕਾਂ ਦੀ ਬਨਾਵਟ ਇਸ ਧਰਤੀ ਵਰਗੀ ਹੂਬਹੂ 'ਮਿਟੀ ਪਾਣੀ' ਦੀ ਹੈ ਕਿ ਨਹੀਂ ਅਨਿਸਚਿਤ ਬਾਤ ਹੈ ।

ਧੁਨਯਾਤਮਿਕ ਅਰਥ ਇਉਂ ਬੀ ਪ੍ਰਤੀਤ ਹੁੰਦਾ ਹੈ, ਕਿ ਇਸ ਧਰਤੀ ਤੇ ਖੇਲ ਪਾਣੀ ਤੇ ਮਿੱਟੀ ਦਾ ਹੈ ਅਰਥਾਤ ਇਨ੍ਹਾਂ ਦੋਹਾਂ ਤੋਂ ਮੁਰਾਦ 'ਪ੍ਰਕ੍ਰਿਤੀ' ਦੇ ਸਾਰੇ ਤੱਤਾਂ ਦੀ ਹੈ ।

ਗੁਰੂ ਸਾਹਿਬ ਦੱਸਦੇ ਹਨ ਕਿ ਇਹ ਸਾਰਾ ਸਿਰਫ਼ ਮਿੱਟੀ ਪਾਣੀ ਅਰਥਾਤ ਪ੍ਰਕ੍ਰਿਤੀ ਦਾ ਖੇਲ ਨਹੀਂ, ਇਸ ਵਿਚ ਵਿਆਪਕ ਪ੍ਰਭੂ ਵੀ ਸਮਾ ਰਹਿਆ ਹੈ ਤੇ ਉਸ ਦੇ ਮੁਖ ਵਿਚ ਦਾ ਵਾਕ (ਹੁਕਮ) ਸਭ ਘਾੜਤਾਂ ਘੜ ਰਿਹਾ ਹੈ । ਜਿਸ ਤਰ੍ਹਾਂ ਸਿੱਕੇ ਆਪੇ ਨਹੀਂ ਘੜੇ ਜਾਂਦੇ ਪਾਤਸ਼ਾਹ ਦੇ ਹੁਕਮ ਨਾਲ ਉਸੇ ਦੀ ਚਲਾਈ ਚਲ ਰਹੀ ਟਕਸਾਲ ਉਹਨਾਂ ਨੂੰ ਘੜਦੀ ਹੈ ।

ਰਹਾਉ ਅਤੇ ਅੰਕ ਇਕ ਵਿਚ ਜੋ ਕਰਤਾਰਤਾ ਕਰਤਾ ਪੁਰਖ ਦੀ ਦਰਸਾਈ ਹੈ, ਉਸ ਵਿਚ ਤੇਰ ਪਦ ਸੰਬੋਧਨ ਹੈ ਪ੍ਰਭੂ ਦਾ । ਉਸੇ ਪ੍ਰਾਰਥਨਾ ਦੇ ਰੰਗ ਵਿਚ ਵਾਹਿਗੁਰੂ ਦੀ ਕੀਰਤੀ ਚਲ ਰਹੀ ਹੈ । ਸਾਰੀ ਪ੍ਰਕ੍ਰਿਤੀ ਯਾ ਮਾਦਾ ਅਥਵਾ ਮਾਯਕ ਰਚਨਾ ਵਿਚ ਪ੍ਰਭੂ ਦੀ ਵਯਾਪਕਤਾ ਤੇ ਸਮਾਏ ਹੋਣਾ ਦਿੱਸ ਰਿਹਾ ਦੱਸਿਆ ਹੈ । ਇਹ ਦਰਸ਼ਨ ਉਸ ਦੀ ਜੋਤਿ ਰੂਪਤਾ ਵਿਚ ਦੇਖ ਰਹੇ ਹਨ । ਫੇਰ ਪੁੱਛਦੇ ਹਨ ਕਿ ਤੇਰਾ ਰੂਪ ਕਿਹੋ ਜਿਹਾ ਹੈ ? ਆਪ ਹੀ ਜਵਾਬ ਦੇਂਦੇ ਹਨ ਕਿ ਇਹ ਤੇਰਾ ਏਕਤ੍ਰ ਵਾਲਾ ਰੂਪ ਹੈ, ਚਾਹੇ ਅਨੇਕਤਾ ਵਿਚ ਅਨੇਕ ਹੋਇਆ ਦਿੱਸਦਾ ਹੈ, ਪਰ ਤੇਰੇ ਏਕਤ੍ਰ ਵਾਲੇ ਰੂਪ ਨੂੰ ਮੈਂ ਪਛਾਣਦਾ ਹਾਂ, ਚਾਹੇ ਸੂਰਤਾਂ ਵਿਚ ਕੋਈ ਕਿਸੇ ਵਰਗਾ ਨਹੀਂ, ਪਰ ਤੇਰੀ ਜਯੋਤਿ ਇਕੋ ਰੂਪ ਰਖਦੀ ਹੈ । ਉਸ ਦੀ ਮੂਰਤ ਇਕੋ ਹੈ ਜੋ ਅਕਾਲ ਮੂਰਤ ਹੈ, ਉਸ ਨੂੰ ਮੈਂ 'ਏਕਤ੍ਰ' ਵਿਚ ਪਛਾਣਦਾ ਹਾਂ, ਨਾਨਤ੍ਵ ਦੇ ਭੁਲੇਵੇ ਵਿਚ ਭੁੱਲ ਨਹੀਂ ਜਾਂਦਾ ।

ਅੰਕ ੩– ਸ੍ਰਿਸ਼ਟੀ ਦੀ ਉਤਪਤੀ ਚਾਹੇ ਭਿੰਨ ਭਿੰਨ ਤਰੀਕੇ ਨਾਲ ਹੈ ਪਰੰਤੂ ਸਭ ਵਿਚ ਵਯਾਪਕ ਹੈ, ਇਹ ਅਚਰਜ ਖੂਬੀ ਜਾਂ ਗੁਣ ਹੈ ।

ਅੰਕ ੪–ਪਰ ਐਸੇ ਬੇਸ਼ੁਮਾਰ ਗੁਣ ਤੇਰੇ ਵਿਚ ਹੈਨ, ਮੇਹਰ ਕਰੋ ਕਿ ਮੈਨੂੰ ਕੁਛ ਸੋਝੀ ਉਹਨਾਂ ਗੁਣਾਂ ਨੂੰ ਪਛਾਣਨ ਦੀ ਬਖਸ਼ੋ । ਅਖੀਰਲੀ ਸਤਰ ਵਿਚ ਪਰਮ ਨੰਮ੍ਰਤਾ ਵਿਚ ਆਪ ਨੂੰ ਦਿਖਾਯਾ ਹੈ* ।

**ਨਿਰੁਕ੍ਤ**—ਪੁੜੁ—[ਸੰਸ:, ਪੁਟ:=ਤਹ, ਪਰਤ, ਪੜਦਾ] ਪੜਦਾ, ਚੱਕੀ ਦਾ ਹੇਠਲਾ ਤੇ ਉਪਰਲਾ ਪੱਥਰ; ਫਰਸ਼, ਛੱਤ, ਆਦਿਕ । ਵਿਸ਼ੇਸ਼ ਅਰਥ ਵਯਾਖਯਾ ਵਿਚ ਆ ਗਏ ਹਨ ।

ਆਸਣੁ—[ਸੰਸ:, ਆਸਨਮ੍=ਬੈਠਕ] ਸਥਿਰ ਹੋਕੇ ਬੈਠਣਾ । ਭਲੀ ਪ੍ਰਕਾਰ ਬੈਠਣਾ । ਆਸਣ ਚੌਤਰਫੀ । ਭਾਵ ਹੈ ਹਰ ਜਗ੍ਹਾ । ਵਿਸ਼ੇਸ਼ ਵਯਾਖਯਾ ਵਿਚ ਆ ਚੁਕਾ ਹੈ ।

ਚਉਬਾਰਾ—[ਹਿੰ:,] ਚਾਰ ਬਾਰੀਆਂ ਵਾਲਾ, ਜਿਸ ਦੀਆਂ ਖਿੜਕੀਆਂ ਚਾਰੇ ਪਾਸੇ ਹੋਣ, ਹੋਰ ਅਰਥ ਵਯਾਖਯਾ ਵਿਚ ਆ ਗਏ ਹਨ ।

---

* ਇਤਨੇ ਵਡੇ ਗੁਰੂ ਜਗਤ ਦੇ ਤਾਰਕ 'ਗੁਰੂ ਨਾਨਕ ਦੇਵ ਗੋਵਿੰਦ ਰੂਪ' ਦਾ ਆਪ ਨੂੰ ਮੂਰਖ ਤੇ ਡੁਬਦਾ ਪੱਥਰ ਕਹਿਣਾ ਇਸ ਗਲ ਦਾ ਲਖਾਇਕ ਹੈ ਕਿ ਆਪ ਜੀ ਵਿਚ ਹਉਮੈ ਦਾ ਪੂਰਨ ਅਭਾਵ ਹੈ ਸੀ । ਪੂਰਨ ਹਉਮੈ ਦੇ ਅਭਾਵ ਦੀ ਨਿਸ਼ਾਨੀ ਪਰਮ ਨੰਮ੍ਰਤਾ ਹੋਯਾ ਕਰਦੀ ਹੈ । ਆਪ ਨੇ ਅਪਣੀ ਹਉ ਅਭਾਵਤਾ ਬਾਬਤ ਫੁਰਮਾਯਾ ਹੈ :-

ਹੋਦਾ ਫੜੀਅਗੁ ਨਾਨਕ ਜਾਣੁ ।। ਨਾ ਹਉ ਨਾ ਮੈ ਜੂਨੀ ਪਾਣੁ ।। [ਵਾਰ ਮਲ੍ਹਾਰ ਮਹਲਾ ੧-੨੪]

ਟਕਸਾਲਾ—[ਸੰਸ:, ਟੰਕ ਸ਼ਾਲਾ] ਜਿੱਥੇ ਸਿੱਕੇ ਬਣਾਏ ਜਾਂਦੇ ਹਨ। ਟਕਸਾਲ Mint।

ਵਿਡਾਣਾ—ਅਜੀਬ, ਅਸਚਰਜ, ਨਿਰਾਲੇ। ਕਿਨੇਹਾ—ਕੇਹੋ ਜੇਹਾ, ਕੈਸਾ।

ਅੰਡਜ—[ਸੰਸ:, ਅੰਡਜ:] ਆਂਡੇ ਤੋਂ ਪੈਦਾ ਹੋਣ ਵਾਲਾ ਜੀਵ। ਐਸੇ ਜੀਵ ਜੋ ਇਸ ਸ਼੍ਰੇਣੀ ਵਿਚ ਗਿਣੇ ਜਾਂਦੇ ਹਨ ਪੰਛੀ, ਸੱਪ, ਮੱਖੀ, ਛੁਪਕਿਲੀ, ਕੋਹੜ ਕਿਰਲੀ ਆਦਿਕ।

ਜੇਰਜ—[ਸੰਸ:, ਜਰਾਯੁਜ:] ਜੇਰ ਤੋਂ ਪੈਦਾ ਹੋਣ ਵਾਲੇ ਜੀਵ। ਜਿਵੇਂ ਇਨਸਾਨ, ਪਸ਼ੂ ਆਦਿ। ਉਤਭੁਜ—ਸੰਸ, ਉਦ੍ਭਿਜ : ਧਰਤੀ ਪਾੜਕੇ ਪੈਦਾ ਹੋਣ ਵਾਲੀ ਚੀਜ਼। ਉੱਗਣ ਵਾਲੀਆਂ ਚੀਜ਼ਾਂ। ਵਨਸਪਤਿ ਆਦਿਕ।

ਸੇਤਜ—[ਸੰਸ:, ਸ੍ਵੇਦਜ:] ਪਸੀਨੇ ਤੋਂ ਉਤਪੰਨ ਹੋਣ ਵਾਲੇ ਜੀਵ।

ਪੁਰਬੁ—[ਸੰਸ:, ਪਰਵ=ਭਰਨਾ, ਵਜ਼ਾਪਕ ਹੋਣਾ] ਵਜ਼ਾਪਕ ਹੋਣ ਦਾ ਪ੍ਰਤਾਪ। ਭਾਵ ਹੈ ਖ਼ੂਬੀ, ਗੁਣ। ਪਰ ਵਿਚ ਇਸ਼ਾਰਾ ਵਜ਼ਾਪਕਤਾ ਦਾ ਬੀ ਹੈ, ਪੂਰਣਤਾ।

ਪਰਛੰਨਾ—[ਸੰਸ:, ਪ੍ਰਚਛਨ=ਲੁਕਿਆ ਹੋਇਆ, ਗੁਪਤ।

ਰਵੰਤਾ—ਰਵ ਰਿਹਾ ਹੈਂ, ਰਮਿਆ ਹੋਇਆ ਹੈਂ।

## [ਸੋਰਠਿ ਮਹਲਾ ੧, ਚਉਪਦਾ-੫]

**ਪ੍ਰਾਕਥਨ**—ਇਸ ਸ਼ਬਦ ਵਿਚ ਮਨ ਨੂੰ ਸੰਬੋਧਨ ਕੀਤਾ ਹੈ ਤੇ ਅਰਦਾਸ ਬੀ ਕੀਤੀ ਹੈ। ਖੋਟਿਆਂ ਦੀ ਸੰਗਤ ਤੋਂ ਵਰਜਕੇ ਭਲਿਆਂ ਦੀ ਸੰਗਤ ਵਿਚ ਬੈਠਣ ਦਾ ਉਪਦੇਸ਼ ਦਿਤਾ ਹੈ ਤੇ ਸ਼ਬਦ ਵਿਚ ਰਚਣ ਦੀ ਮਹਿਮਾ ਦੱਸੀ ਹੈ।

| ਮੂਲ | ਅਰਥ |
|---|---|
| ਸੋਰਠਿ ਮਹਲਾ ੧ ॥ ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲੁ ਨਿਰੰਕਾਰੀ ॥ ਅੰਮ੍ਰਿਤੁ ਚਾਖਿ ਪਰਮ ਰਸਿ ਮਾਤੇ ਠਾਕੁਰ ਸਰਣਿ ਤੁਮਾਰੀ ॥ ੧ ॥ | (ਹੇ ਠਾਕਰੋ !) ਮੈਂ (ਮਾੜੇ ਕਰਮ ਕਰਨੇ ਵਾਲਾ) ਪਾਪੀ ਹਾਂ, (ਧਰਮ ਕਰਮ ਤੋਂ) ਡਿੱਗਾ ਹੋਇਆ ਹਾਂ (ਅਤੇ) ਭਾਰਾ ਪਖੰਡੀ ਹਾਂ, ਤੂੰ ਪਵਿਤ੍ਰ ਅਤੇ ਆਕਾਰ ਤੋਂ ਰਹਿਤ ਹੈਂ (ਅਰਥਾਤ ਰੂਪ ਰੇਖ ਤੋਂ ਨਿਆਰਾ ਸ਼ੁਧ ਆਤਮ ਸਰੂਪ ਹੈਂ, ਪਰ) ਹੇ ਠਾਕੁਰ! ਤੁਹਾਡੀ ਸ਼ਰਨ (ਆਇਆ ਹਾਂ, ਹੁਣ ਤੁਹਾਡੀ ਸ਼ਰਨ ਦਾ) ਅੰਮ੍ਰਿਤ ਰਸ ਚੱਖਕੇ ਮਹਾਨ ਰਸ ਵਿਚ ਰੱਤੇ ਗਏ ਹਾਂ ॥੧॥ |
| ਕਰਤਾ ਤੂ ਮੈ ਮਾਣੁ ਨਿਮਾਣੇ ॥ ਮਾਣੁ ਮਹਤੁ ਨਾਮੁ ਧਨੁ ਪਲੈ ਸਾਚੈ ਸਬਦਿ ਸਮਾਣੇ ॥ ਰਹਾਉ ॥ | ਹੇ ਕਰਤਾਰ ! ਮੈਂ ਨਿਮਾਣੇ ਦਾ ਮਾਣ ਤੂੰ ਹੈਂ। (ਮੇਰੇ ਲਈ) ਮਾਣ ਤੇ ਵਡਿਆਈ (ਇਹੋ ਹੈ ਕਿ ਤੇਰਾ) ਨਾਮ (ਰੂਪ) ਧਨ (ਮੇਰੇ ਹਿਰਦੇ ਰੂਪੀ) ਪੱਲੇ ਵਿਚ ਹੋਵੇ (ਤੇ ਮੇਰੇ ਅੰਤਹਕਰਣ) ਸੱਚੇ ਸ਼ਬਦ ਵਿਚ ਸਮਾਈ ਹੋਏ ਰਹਿਣ ॥ ਰਹਾਉ ॥ |
| ਤੂ ਪੂਰਾ ਹਮ ਊਰੇ ਹੋਛੇ ਤੂ ਗਉਰਾ ਹਮ ਹਉਰੇ ॥ ਤੁਝ ਹੀ ਮਨ ਰਾਤੇ ਅਹਿਨਿਸਿ ਪਰਭਾਤੇ ਹਰਿ ਰਸਨਾ ਜਪਿ ਮਨ ਰੇ ॥ ੨ ॥ | ਤੂੰ ਪੂਰਾ ਹੈਂ ਅਸੀਂ ਊਰੇ ਹਾਂ, (ਅਸੀਂ) ਹੋਛੇ ਹਾਂ ਤੂੰ ਭਾਰਾ (ਅਰਥਾਤ ਗੰਭੀਰ) ਹੈਂ, ਅਸੀਂ ਹੌਲੇ ਹਾਂ; ਪਰ ਦਿਨੇ ਰਾਤ ਤੇ ਸਵੇਰੇ ਤੇਰੇ ਵਿਚ ਹੀ ਰੱਤੇ ਹੋਏ ਮਨ ਵਾਲੇ ਹਾਂ ਤੇ ਹਰੀ ਜਪ ਵਿਚ ਮਨ ਤੇ ਰਸਨਾ ਕਰਕੇ ਲਗੇ ਹਏ ਹਾਂ ॥੨॥ |

ਤੁਮ ਸਾਚੇ ਹਮ ਤੁਮ ਹੀ ਰਾਚੇ ਸਬਦਿ ਭੇਦਿ ਫੁਨਿ ਸਾਚੇ ॥ ਅਹਿਨਿਸਿ ਨਾਮਿ ਰਤੇ ਸੇ ਸੂਚੇ ਮਰਿ ਜਨਮੇ ਸੇ ਕਾਚੇ ॥ ੩ ॥ ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ ॥ ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ ॥ ੪ ॥ ੫ ॥

ਤੁਸੀਂ ਸੱਚੇ ਹੋ, (ਪਰ) ਅਸੀਂ (ਭੀ) ਤੁਸਾਂ ਵਿਚ ਹੀ ਰਚ ਰਹੇ ਹਾਂ, (ਹਾਂ) ਸ਼ਬਦ ਦੁਆਰਾ (ਹਉਮੈਂ ਨੂੰ) ਵਿੰਨ੍ਹਕੇ ਫੇਰ ਸੱਚੇ ਹੋ ਗਏ ਹਾਂ । (ਪੱਕ ਜਾਣੋ ਜੋ) ਦਿਨ ਰਾਤ ਨਾਮ ਵਿਚ ਰੱਤੇ ਰਹਿੰਦੇ ਹਨ ਓਹ ਸੁੱਚੇ (ਸ਼ੁੱਧ ਪਵਿਤ੍ਰ) ਹਨ, (ਪਰ ਜੋ ਨਾਮ ਵਿਹੂਣੇ ਹਨ) ਮਰਦੇ ਜੰਮਦੇ ਰਹਿੰਦੇ ਹਨ ਓਹ ਕੱਚੇ ਹਨ (ਭਾਵ ਅਪਵਿੱਤ੍ਰ ਹਨ) ॥ ੩ ॥ (ਉਸ ਨਿਰਮਲ ਨਿਰੰਕਾਰ ਵਰਗਾ) ਹੋਰ ਕੋਈ ਨਹੀਂ ਦਿੱਸਦਾ, (ਕਿਉਂਕਿ) ਉਸ ਦੇ ਬਰਾਬਰ ਦਾ ਹੋਰ ਕੋਈ ਹੈ ਨਹੀਂ, (ਇਸ ਲਈ ਮੈਂ ਹੋਰ) ਕਿਸਦੀ ਸਲਾਹੁਤ ਕਰਾਂ । ਨਾਨਕ ਬਿਨੈ ਕਰਦਾ ਹੈ (ਕਿ ਉਸ ਨਿਰਮਲ ਨਿਰੰਕਾਰ ਨੂੰ ਮੈਂ) ਗੁਰੂ ਦੀ ਮਤਿ ਦੁਆਰਾ ਜਾਣਿਆ ਹੈ, ਉਸ ਦੇ ਦਾਸਾਂ ਦਾ (ਮੈਂ) ਦਾਸ ਹਾਂ ॥ ੪ ॥ ੫ ॥

**ਵਜਾਖਜਾ**—ਵਾਹਿਗੁਰੂ ਦੇ ਦਰੋਂ ਘੱਲੇ ਗੁਰੂ ਨਾਨਕ ਦੇਵ ਜੀ ਜਗਤ ਵਿਚ ਆਏ ਫੇਰ ਦਰਗਾਹੇ ਸੱਦ ਕੇ ਅਪਣੇ ਵਰਾਂ ਤੇ ਹੁਕਮ ਨਾਲ ਭੂਸ਼ਤ ਕੀਤੇ, ਜਗਤ ਨਿਸਤਾਰਣ ਹਿਤ ਜਗਤ ਵਿਚ ਟੋਰੇ ਗਏ । ਗੁਰੂ ਜੀ, 'ਗੁਰ ਨਾਨਕ ਦੇਵ ਗੋਵਿੰਦ ਰੂਪ' ਜੀ ਆਪ ਨੂੰ ਜਦ ਇਸ ਸ਼ਬਦ ਦੀ ਪਹਿਲੀ ਤੁਕ ਵਿਚ ਆਏ ਪਦਾਂ ਵਿਚ ਉਚਾਰਨ ਕਰਦੇ ਹਨ ਤਾਂ ਪੜ੍ਹਕੇ ਕੁਛ ਲਿਖਣ ਵੇਲੇ ਕਲਮ ਥਿੜਕਦੀ ਤੇ ਦਿਲ ਕੰਬ ਜਾਂਦਾ ਹੈ । ਪਰ ਜਦ ਵੀਚਾਰ ਕਰੀਏ ਤਾਂ ਸੋਝੀ ਮਿਲਦੀ ਹੈ ਕਿ ਉਪਦੇਸ਼ ਦੇਣ ਵੇਲੇ 'ਮੱਧਮ ਪੁਰਖ' ਨੂੰ ਅਰਥਾਤ 'ਤੂੰ' ਕਹਿਕੇ ਮੁਖ਼ਾਤਬ ਨੂੰ ਸਮਝਾਦੀਦਾ ਹੈ, ਯਾ 'ਉਹ' ਕਹਿਕੇ ਅੰਨਜ ਪੁਰਖ ਅਰਥਾਤ ਗ਼ਾਯਬ ਪਰਥਾਇ ਪਰ ਕਹਿਣਾ ਆਪ ਨੂੰ ਜਿਸ ਨੂੰ ਵਜਾਕਰਣ ਵਿਚ 'ਉੱਤਮ ਪੁਰਖ' ਕਹੀਦਾ ਹੈ । ਸੋ ਸ੍ਰੀ ਗੁਰੂ ਜੀ ਇਹ ਤਰੀਕਾ ਬੀ ਵਰਤਦੇ ਹਨ, ਜੈਸੇ ਕਿ ਪਿੱਛੇ ਕਈ ਥਾਂ ਦੱਸ ਆਏ ਹਾਂ, ਇਹੋ ਇਥੇ ਸਮਝੋ । ਦੂਜੇ ਆਪ ਵਿਚ ਹਉਮੈਂ ਦਾ ਅਭਾਵ ਸੀ । ਹਉਮੈਂ ਦਾ ਅਭਾਵ ਜਦ ਪ੍ਰਗਟ ਹੁੰਦਾ ਹੈ ਤਾਂ ਪਰਮ ਨੰਮ੍ਰਤਾ ਦਾ ਰੂਪ ਲੈਂਦਾ ਹੈ ਐਸੇ ਵਾਕ ਆਪ ਨੂੰ ਕਹਿਣੇ ਪਰਮ ਨੰਮ੍ਰਤਾ ਹਨ ਤੇ ਹਉਮੈਂ ਦੇ ਅਭਾਵ ਦੇ ਸੂਚਕ ਹਨ । ਸੋ ਅਪਣੀ ਸਮਝ ਗੋਚਰਾ ਕਰਨੇ ਲਈ ਸਾਨੂੰ ਸਮਝਣਾ ਚਾਹੀਏ ਕਿ ਆਪ ਫੁਰਮਾ ਰਹੇ ਹਨ ਕਿ ਚਾਹੇ ਕੋਈ ਕਿਤਨਾ ਪਾਪੀ, ਪਤਿਤ ਤੇ ਪਖੰਡੀ ਹੋਵੇ, ਜੋ ਕੋਈ ਠਾਕੁਰ ਦੀ ਸ਼ਰਣ ਆ ਪਏਗਾ, ਉਸ ਠਾਕੁਰ ਦੀ, ਜੋ ਪਰਮ ਪਵਿਤ੍ਰ ਹੈ, ਮਾਯਾ ਰਹਿਤ ਪਰਮ ਸ਼ੁੱਧ ਹੈ, ਉਹ ਨਾਮ ਦਾ ਅੰਮ੍ਰਿਤ ਚੱਖਕੇ ਉਸ ਪਰਮ ਰਸ ਵਿਚ ਮਗਨ ਹੋ ਜਾਏਗਾ ।

ਅੰਕ ੨—ਕਿਉਂਕਿ ਨਾਮ ਧਨ ਉਸ ਦੇ ਪੱਲੇ ਹੋ ਜਾਏਗਾ, ਇਸ ਨਾਮ ਦੀ ਤੁਫੈਲ ਕਰਤਾਰ ਉਸ ਦਾ ਮਾਣ ਆਸਰਾ ਹੋ ਜਾਏਗਾ । ਨਾਮ ਧਨ ਦਾ ਪੱਲੇ ਹੋਣਾ ਉਸ ਨੂੰ ਸ਼ਬਦ ਵਿਚ ਸਮਾਈ ਦੇਵੇਗਾ, ਭਾਵ ਉਹ ਲਿਵ ਵਿਚ ਰਹੇਗਾ ।

ਰਹਾਉ—ਜੀਵ ਚਾਹੇ ਊਰਾ ਹੈ, ਹੋਛਾ ਹੈ, ਹਉਲਾ ਹੈ, ਪਰ ਠਾਕੁਰ ਪੂਰਾ ਹੈ ਤੇ ਗਉਰਾ ਹੈ । ਉਸ ਗਉਰੇ ਤੇ ਪੂਰੇ ਵਿਚ, ਰਸਨਾ ਦੁਆਰਾ ਨਾਮ ਜਪਦਿਆਂ, ਮਨ ਨਾਲ ਸਿਮਰਦਿਆਂ, ਦਿਨੇ ਰਾਤ ਪ੍ਰਭਾਤੇ ਰਚੇ ਰਹਿਣ ਕਰਕੇ ਊਰਾ ਪਨ, ਹੋਛਾ ਪਨ ਤੇ ਹਉਲਾ ਪਨ ਦੂਰ ਹੋ ਜਾਂਦਾ ਹੈ ਤੇ ਗਹਿਰ ਗੰਭੀਰਤਾ ਆ ਜਾਂਦੀ ਹੈ ।

ਅੰਕ ੪—ਫੇਰ ਤੁਸੀਂ ਸਤਜ ਸਰੂਪ ਹੋ, ਅਸੀਂ ਤੁਹਾਡੇ ਵਿਚ ਰਚੇ ਰਹਿਣ ਕਰਕੇ ਸ਼ਬਦ ਦੁਆਰਾ ਮਾਯਾ ਦਾ ਪਰਦਾ ਪਾੜਕੇ ਅਸੀਂ ਬੀ ਸਤਜ ਸਰੂਪ ਹੋ ਜਾਂਦੇ ਹਾਂ । ਕਿਉਂਕਿ ਸੱਚੇ ਦੇ ਸੁੱਚੇ ਨਾਮ ਵਿਚ

ਰੱਤੇ ਰਹਿਣ ਕਰਕੇ ਸੁੱਚੇ ਹੋ ਜਾਂਦੇ ਹਾਂ। ਫੇਰ ਕੱਚੇ ਨਹੀਂ ਰਹੀਦਾ। ਕੱਚੇ ਦਾ ਕੀਹ ਅਰਥ ਹੈ ? ਉਹ ਜੋ ਜਨਮ ਮਰਨ ਵਿਚ ਹੈ ਸੋ ਕੱਚਾ ਹੈ। ਸੋ ਜਨਮ ਮਰਨ ਨਾਮ ਨਾਲ ਕੱਟ ਹੋ ਗਿਆ ਤਾਂ ਕੱਚੇ ਨਾ ਰਹੇ। ਪੱਕੇ ਦੀ ਸ਼ਰਣ ਪ੍ਰਾਪਤ ਪੱਕੇ ਹੋ ਗਏ।

ਅੰਕ ੪—ਇਸ ਅੰਕ ਵਿਚ ਫੁਰਮਾਉਂਦੇ ਹਨ ਕਿ ਨਿਰਮਲ ਨਿਰੰਕਾਰ ਦੀ ਉਪਾਸ਼ਨਾ ਕਰੋ. ਜੋ ਪੂਰਾ ਦੱਸ ਆਏ ਹਨ। ਹੁਣ ਦੱਸਦੇ ਹਨ ਕਿ ਉਸ ਵਰਗਾ ਓਹੋ ਹੈ ਹੋਰ ਕੋਈ ਨਹੀਂ। ਦਾਸਾਂ ਦੇ ਦਾਸ ਹੋਣ ਦੇ ਭਾਵ ਨਾਲ ਉਸ ਦੀ ਸ਼ਰਣ ਪੈ ਜਾਓ. ਤੁਹਾਡੇ ਪਾਪ ਆਦਿ ਸਭ ਦੂਰ ਹੋਕੇ ਸੁੱਚੇ ਤੇ ਸੱਚੇ ਹੋ ਜਾਓਗੇ।

**ਨਿਰੁਕ੍ਤ**—ਸੁਗਮ ਹੈ ਤੇ ਵ੍ਯਾਖ੍ਯਾ ਵਿਚ ਆ ਚੁਕਾ ਹੈ।

### [ਸੋਰਠਿ ਮਹਲਾ ੧, ਚਉਪਦਾ-੬]

**ਪ੍ਰਾਕ੍ਥਨ**—ਇਸ ਸ਼ਬਦ ਵਿਚ ਪਿਛਲੇ ਸ਼ਬਦ ਵਿਚ ਦੱਸੇ 'ਨਿਰਮਲੁ ਨਿਰੰਕਾਰੀ' ਦੀ ਵਧੀਕ ਵ੍ਯਾਖ੍ਯਾ ਕਰਦੇ ਹਨ:-

| ਮੂਲ | ਅਰਥ |
|---|---|
| ਸੋਰਠਿ ਮਹਲਾ ੧ ॥ ਅਲਖ ਅਪਾਰ ਅਗੰਮ ਅਗੋਚਰਿ ਨਾ ਤਿਸੁ ਕਾਲੁ ਨ ਕਰਮਾ ॥ ਜਾਤਿ ਅਜਾਤਿ ਅਜੋਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥ ੧ ॥ | (ਉਹ ਨਿਰਮਲ ਨਿਰੰਕਾਰ) ਸਮਝ ਵਿਚ ਨਹੀਂ ਆਉਂਦਾ. (ਕਿਉਂਕਿ) ਪਾਰ ਤੋਂ ਰਹਿਤ ਹੈ. (ਸੋ) ਮਨ ਦੀ ਪਹੁੰਚ ਤੋਂ ਪਰੇ ਹੈ. ਇੰਦ੍ਰਿਆਂ ਦੀ ਪਛਾਣ ਤੋਂ ਬੀ ਦੂਰ ਹੈ (ਭਾਵ ਮਨ ਬੁੱਧੀ ਹਦ ਵਾਲੇ ਹੋਣ ਕਰਕੇ ਬੇਹਦ ਨੂੰ ਸਮਝ ਨਹੀਂ ਸਕਦੇ। ਇਸੇ ਕਰਕੇ ਰਸਨਾ ਆਦਿ ਇੰਦ੍ਰੇ ਉਸ ਨੂੰ ਦੱਸ ਨਹੀਂ ਸਕਦੇ): ਨਾ ਉਹ ਕਾਲ (ਸਮੇਂ ਤੇ ਨਾ) ਕਰਮਾਂ ਦੀ ਬੱਝ ਵਿਚ ਆਉਂਦਾ ਹੈ। (ਕਾਲ ਰਹਿਤ ਹੋਣ ਕਰਕੇ ਉਹ) ਜੂਨ ਵਿਚ ਕਦੇ ਨਹੀਂ ਆਉਂਦਾ. (ਇਸ ਕਰਕੇ ਉਸਦੀ ਉੱਚੀ) ਜ਼ਾਤ ਕਿ ਨੀਵੀਂ ਜ਼ਾਤ ਕੋਈ ਨਹੀਂ। ਉਹ ਆਪਣੇ ਆਪ ਤੋਂ ਆਪ ਹੀ ਵਿਦਮਾਨ ਹੈ। (ਸ੍ਵਯੰ ਹੋਣ ਕਰਕੇ) ਉਸ ਨੂੰ ਨਾ ਮੋਹ ਹੈ ਨਾ ਭਰਮ (ਜਿਸ ਕਰਕੇ ਨਾਸ਼ਮਾਨ ਵਿਚ ਮੋਹ ਹੁੰਦਾ ਹੈ) ॥ ੧ ॥ |
| ਸਾਚੇ ਸਚਿਆਰ ਵਿਟਹੁ ਕੁਰਬਾਣੁ ॥ ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ ॥ ਰਹਾਉ ॥ | (ਉਸ) ਸੱਚੇ ਸਤਿ ਸਰੂਪ ਉਪਰੋਂ (ਮੈਂ) ਕੁਰਬਾਨ ਜਾਂਦਾ ਹਾਂ। ਨਾ ਉਸ ਦਾ (ਕੋਈ) ਰੂਪ ਹੈ. ਨਾ ਰੰਗ ਹੈ. ਨਾ ਚਿੰਨ੍ਹ ਹੈ. (ਪਰ) ਸੱਚੇ ਸ਼ਬਦ ਦੁਆਰਾ ਪ੍ਰਗਟ (ਹੁੰਦਾ ਹੈ) ॥ ਰਹਾਉ ॥ |
| ਨਾ ਤਿਸੁ ਮਾਤ ਪਿਤਾ ਸੁਤ ਬੰਧਪ ਨਾ ਤਿਸੁ ਕਾਮੁ ਨ ਨਾਰੀ ॥ ਅਕੁਲ ਨਿਰੰਜਨ ਅਪਰ ਪਰੰਪਰੁ ਸਗਲੀ ਜੋਤਿ ਤੁਮਾਰੀ ॥ ੨ ॥ | ਨਾ ਉਸ ਦੀ ਮਾਂ ਹੈ. ਨਾ ਪਿਤਾ ਹੈ. ਨਾ ਪੁਤ੍ਰ ਹੈ. ਨਾ ਸਾਕ ਹੈ . ਨਾ ਉਸ ਦੀ ਇਸਤ੍ਰੀ ਹੈ. ਨਾ ਉਸ ਨੂੰ (ਕੋਈ) ਕਾਮਨਾ (ਅਰਥਾਤ ਵਾਸ਼ਨਾ) ਹੈ। ਹੇ (ਤੂੰ ਜੋ) ਜੋ ਕੁਲ ਰਹਿਤ ਹੈਂ ! ਮਾਇਆ ਰਹਿਤ ਹੈਂ ! (ਜੋ ਕੋਈ) ਪਰੇ ਤੋਂ ਪਰੇ ਹੈ. (ਤੂੰ ਉਸ ਤੋਂ ਬੀ) ਪਰੇ ਹੈਂ*. ਸਾਰੀ ਜੋਤਿ ਤੇਰੀ ਹੀ ਹੈ ॥ ੨ ॥ |

* ਇਸ ਤਰ੍ਹਾਂ ਬੀ ਕਰਦੇ ਹਨ: – (ਜੋ ਪਰੰਪਰ =) ਪਰੇ ਤੋਂ ਪਰੇ (ਬ੍ਰਹਮਾਦਿਕ ਦੇਵਤਾ ਹਨ) ਤੂੰ ਉਹਨਾਂ ਤੋਂ ਬੀ (ਅਪਾਰ =) ਪਾਰ ਰਹਿਤ ਹੈਂ (ਭਾਵ ਉਹ ਤੇਰਾ ਅੰਤ ਨਹੀਂ ਪਾ ਸਕਦੇ। ਯਥਾ :–
'ਓਹੁ ਵੇਖੈ ਓਨਾ ਨਦਰਿ ਨ ਆਵੈ'. (ਪਰੰਤੂ ਫੇਰ) ਸਭਨਾਂ ਵਿਚ ਤੇਰੀ (ਹੀ) ਜੋਤ ਹੈ।

ਘਟ ਘਟ ਅੰਤਰਿ ਬ੍ਰਹਮ ਲੁਕਾਇਆ ਘਟਿ ਘਟਿ ਜੋਤਿ ਸਬਾਈ ।। ਬਜਰ ਕਪਾਟ ਮੁਕਤੇ ਗੁਰਮਤੀ ਨਿਰਭੈ ਤਾੜੀ ਲਾਈ ।। ੩ ।।

ਘਟ ਘਟ ਵਿਚ ਬ੍ਰਹਮ (ਹੈ, ਪਰ) ਲੁਕਿਆ ਹੋਇਆ ਹੈ, (ਹਾਂ, ਉਸੇ ਦੀ ਸਬਾਈ ਜੋਤ=) ਸਰਬ ਵਿਆਪੀ ਜੋਤ ਘਟ ਘਟ ਵਿਚ ਹੈ। [ਪ੍ਰਸ਼ਨ: ਦਿੱਸਦੀ ਕਿਉਂ ਨਹੀਂ ? ਉੱਤਰ:] (ਉਸ ਅੱਗੇ) ਪੱਥਰ ਵਰਗੇ ਕਰੜੇ ਤਖਤੇ ਹਨ ਜੋ ਗੁਰੂ ਦੀ ਮਤਿ ਨਾਲ ਖੁੱਲ੍ਹਦੇ ਹਨ (ਤਦ ਅਨੁਭਵ ਹੋ ਆਉਂਦਾ ਹੈ ਕਿ) ਭੈ ਰਹਿਤ (ਪ੍ਰਭੂ) ਸਮਾਧੀ ਵਿਚ ਲਾਏ (ਅਡੋਲ ਟਿਕ ਰਹੇ ਹਨ) ।। ੩ ।।

ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ ।। ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ ।। ੪ ।।

(ਉਸ ਅਪਰੰਪਰ ਤੇ ਵਿਆਪਕ ਪ੍ਰਭੂ ਨੇ) ਜੰਤ ਪੈਦਾ ਕੀਤੇ ਹਨ (ਤੇ ਪੈਦਾ ਕੀਤਿਆਂ) ਜੰਤਾਂ ਦੇ ਸਿਰ ਤੇ ਕਾਲ (ਖੜਾ ਕੀਤਾ ਹੈ, ਆਪ ਅਕਾਲ ਰਹਿਕੇ ਪੈਦਾ ਕੀਤਿਆਂ ਨੂੰ ਕਾਲ ਦੀ ਹੱਦ ਵਿਚ ਰਚਕੇ ਉਸ ਨੇ) ਸਾਰੀ (ਜੀਵਨ) ਜੁਗਤੀ (ਆਪਣੇ) ਵੱਸ ਵਿਚ ਰਖੀ ਹੋਈ ਹੈ। [ਬਜਰ ਕਪਾਟ ਕੀਕੂੰ ਖੁੱਲ੍ਹਦੇ ਹਨ ? ਉੱਤਰ:] (ਹੇ ਜੀਵ, ਜੇ ਤੂੰ) ਸਤਿਗੁਰ ਦੀ ਸੇਵਾ ਕਰਕੇ (ਨਾਮ ਰੂਪੀ) ਪਦਾਰਥ ਪਾ ਲਵੇਂ (ਤਦ ਉਸ) ਨਾਮ ਨੂੰ ਕਮਾਕੇ ਛੁਟ ਜਾਵੇਂ ।। ੪ ।।

ਸੂਚੈ ਭਾਡੈ ਸਾਚੁ ਸਮਾਵੈ ਵਿਰਲੇ ਸੂਚਾਚਾਰੀ ।। ਤੰਤੈ ਕਉ ਪਰਮ ਤੰਤੁ ਮਿਲਾਇਆ ਨਾਨਕ ਸਰਣਿ ਤੁਮਾਰੀ ।। ੫ ।। ੬ ।।

ਸੱਚ ਸੁੱਚੇ ਭਾਂਡੇ ਵਿਚ ਸਮਾਉਂਦਾ ਹੈ, (ਪਰ ਜਗਤ ਵਿਚ) ਸੁੱਚੇ ਆਚਾਰ ਵਾਲੇ ਵਿਰਲੇ ਹਨ: (ਜਿਨ੍ਹਾਂ ਨੇ ਕਿ ਔਉਂ ਹੇ ਪ੍ਰਭੂ !) ਆਪ ਦੀ ਸ਼ਰਣ (ਵਿਚ ਆਕੇ ਆਪਣੇ ਜੀਵ) ਤੱਤ ਨੂੰ (ਆਪ ਦੇ) ਪਰਮ ਤੱਤ ਨਾਲ ਮਿਲਾ ਲਿਆ ਹੈ, (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ।। ੫ ।। ੬ ।।

**ਵਯਾਖਯਾ**—ਅੰਕ ੧—ਪਹਿਲਾਂ ਵਾਹਿਗੁਰੂ ਜੀ ਨੂੰ 'ਇਹ ਨਹੀਂ ਇਹ ਨਹੀਂ' ਕਹਿਕੇ ਵਰਣਨ ਕੀਤਾ ਹੈ, ਪਰ ਵਿਚ ਇਕ ਪਦ 'ਸੰਭਉ' ਰਖਿਆ ਹੈ, ਜਿਸ ਦਾ ਭਾਵ ਹੈ ਕਿ 'ਓਹ' ਅਪਣੇ ਆਪ ਤੋਂ ਹੈ ਜੈਸਾ ਕਿ ਜਪੁਜੀ ਵਿਚ ਫੁਰਮਾਯਾ ਹੈ:-

ਥਾਪਿਆ ਨ ਜਾਇ ਕੀਤਾ ਨ ਹੋਇ ।। ਆਪੇ ਆਪਿ ਨਿਰੰਜਨੁ ਸੋਇ ।। [ਜਪੁਜੀ-੫]

ਅੰਕ ੨ ਦੇ ਸ਼ੁਰੂ ਵਿਚ ਉਸੇ ਨੂੰ ਸੱਚਾ ਤੇ ਸਚਿਆਰ ਆਖਿਆ ਹੈ ਤੇ ਅਪਣੇ ਆਪ ਨੂੰ ਉਸ ਦਾ ਪ੍ਰੇਮੀ ਦੱਸਿਆ ਹੈ। ਫਿਰ ਦੱਸਿਆ ਹੈ ਕਿ ਉਸ ਦਾ ਰੂਪ ਰੇਖ ਰੰਗ ਕੋਈ ਨਹੀਂ। ਪ੍ਰਸ਼ਨ ਹੁੰਦਾ ਹੈ ਕਿ ਉਸ ਦਾ ਪਤਾ ਕਿਸ ਤਰ੍ਹਾਂ ਲਗਦਾ ਹੈ ? ਤਾਂ ਉੱਤਰ ਦੇਂਦੇ ਹਨ: 'ਸਾਚੈ ਸਬਦਿ ਨੀਸਾਣੁ ।।' (ਉਸ ਪਰ) ਸਚੇ ਸ਼ਬਦ ਦੁਆਰਾ ਪ੍ਰਗਟ (ਹੁੰਦਾ ਹੈ)। ਰਹਾਉ ।। ਨਾ ਉਸ ਦੀ ਮਾਂ ਹੈ ਨਾ ਪਿਤਾ ਹੈ, ਨਾ ਪੁਤ੍ਰ ਹੈ ਨਾ ਸਾਕ ਹੈ ਨਾਂ ਉਸ ਦੀ ਇਸਤ੍ਰੀ ਹੈ ਨਾਂ ਉਸ ਨੂੰ (ਕੋਈ ਕਾਮਨਾ ਅਰਥਾਤ) ਵਾਸ਼ਨਾ ਹੈ। ਹੇ (ਤੂੰ ਜੋ) ਕੁਲ ਰਹਿਤ ਹੈਂ, ਮਾਇਆ ਰਹਿਤ ਹੈਂ (ਹੇ ਤੂੰ ਜੋ ਪਰੰਪਰ=) ਸ੍ਰੇਸ਼ਟਾਂ ਤੋਂ ਸ੍ਰੇਸ਼ਟ ਹੈਂ (ਤੈਥੋਂ ਅ+ਪਰ=) (ਕੋਈ) ਨਹੀਂ (ਹੋਰ ਸ੍ਰੇਸ਼ਟ)।

ਅਰਥਾਤ—ਸੱਚੇ ਸ਼ਬਦ ਦੁਆਰਾ ਪ੍ਰਗਟ ਹੁੰਦਾ ਹੈ। ਕਈ ਵੇਰ ਦੁਨੀਆਂ ਵਿਚ ਹੋਏ ਅਵਤਾਰ ਆਦਿਕਾਂ ਨੂੰ ਬ੍ਰਹਮ ਕਹਿ ਲੈਂਦੇ ਹਨ, ਇਸ ਤਰ੍ਹਾਂ ਉਹਨਾਂ ਦੇ ਮਾਤਾ ਪਿਤਾ ਸਾਕ ਸਨਬੰਧੀ ਵੀ ਵਰਣਨ ਹੁੰਦੇ ਹਨ। ਆਪਣੇ ਨਿਰਗੁਣ ਬ੍ਰਹਮ ਨੂੰ ਵਰਣਨ ਕਰਨ ਲਈ ਇਸ ਅੰਕ ਵਿਚ ਮਾਤਾ ਪਿਤਾ ਪੁਤ੍ਰ ਸਾਕ ਇਸਤ੍ਰੀ ਤੋਂ ਸੁਤੰਤਰ ਅਰਥਾਤ ਕੁਲ ਰਹਿਤ ਤੇ ਮਾਯਾ ਰਹਿਤ ਦੱਸਕੇ ਪਰੇ ਤੋਂ ਪਰੇ ਜੋ ਵੱਡੇ ਤੋਂ ਵਡੇ ਹੈਨ ਉਸ ਨੂੰ ਉਹਨਾਂ ਤੋਂ ਬੀ ਪਰੇ ਤੋਂ ਪਰੇ ਅਰਥਾਤ ਸ੍ਰੇਸ਼ਟ ਦੱਸਿਆ ਹੈ। ਅਪਰ ਪਰੰਪਰ ਕਹਿਕੇ ਮਤਾਂ ਇਹ ਸਮਝ ਪਵੇ ਕਿ ਉਹ ਦੂਰ ਕਿਸੇ ਬੜੀ ਵਿੱਥ ਤੇ ਹੈ ਇਹ ਭੁਲੇਵਾ ਨਾ ਪਵੇ ਹੁਣ

ਵਾਕ ਉਚਾਰਨ ਕੀਤੇ:-'ਸਗਲੀ ਜੋਤਿ ਤੁਮਾਰੀ' ।। ਅਰਥਾਤ ਸਾਰੇ ਵਿਆਪਕ ਦੱਸਿਆ ।

ਅੰਕ ੩ ਵਿਚ ਇਤਨਾ ਨੇੜੇ ਦੱਸਿਆ ਕਿ ਹਰ ਹਿਰਦੇ ਵਿਚ ਵਸਿਆ ਹੋਇਆ ਜਣਾਇਆ ਤੇ ਇਹ ਦੱਸਿਆ ਕਿ ਓਹ ਉਥੇ ਹਿਰਦਿਆਂ ਵਿਚ ਲੁਕਿਆ ਹੋਇਆ ਅਰਥਾਤ ਗੁਪਤ ਬੈਠਾ ਹੈ ਤੇ ਉਸੇ ਦੀ ਜੋ ਘਟ ਘਟ ਵਿਚ ਬੈਠਾ ਹੈ, ਸਾਰੀ ਜੋਤ ਹੈ। ਹੁਣ ਸਵਾਲ ਪੈਦਾ ਹੁੰਦਾ ਹੈ ਕਿ ਓਹਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ? ਇਸ ਦਾ ਉੱਤਰ ਦੇਂਦੇ ਹਨ ਕਿ ਅੰਦਰ ਜਿਥੇ ਨਿਰਭੈ ਤਾੜੀ ਲਾਕੇ ਬੈਠਾ ਹੋਇਆ ਹੈ ਉਸ ਦੇ ਅੱਗੇ ਪੱਥਰ ਵਰਗੇ ਕਰੜੇ ਤਖਤੇ ਹਨ ਜੋ ਗੁਰੂ ਦੀ ਮਤਿ ਪ੍ਰਾਪਤ ਕੀਤਿਆਂ ਖੁੱਲ੍ਹਦੇ ਹਨ। ਜੋਗ ਅਨੁਸਾਰ ਜਿਥੇ ਨਿਰਭੈ ਤਾੜੀ ਲਾਈ ਬੈਠਾ ਹੈ ਓਹ ਦਸਮ ਦੁਆਰ ਹੈ, ਗਿਆਨ ਅਨੁਸਾਰ ਓਹ ਅਸਥਾਨ ਨਿਜ ਸਰੂਪ ਹੈ, ਜਿੱਥੇ ਅੱਗੇ ਹਉਮੈ ਦੇ ਤਖਤੇ ਜੜੇ ਹੋਏ ਹਨ। ਇਕ ਹੋਰ ਹਿਸਾਬ ਤਖਤੇ ਬੁੱਧੀ ਦੇ ਹਨ ਜੋ ਆਤਮ ਸਰੂਪਤਾ ਦੇ ਅੱਗੇ ਜੜੇ ਹੋਏ ਹਨ।

ਅੰਕ ੪—ਮਤਾਂ ਇਹ ਖਿਆਲ ਆਵੇ ਕਿ ਤਾੜੀ ਲਾਕੇ ਬੈਠਾ ਹੋਇਆ ਅਪਣੀ ਰਚੀ ਸ੍ਰਿਸ਼ਟੀ ਤੋਂ ਬੇਲਾਗ ਅਲੱਗ ਥਲੱਗ ਬੈਠਾ ਹੈ, ਉਸ ਲਈ ਉੱਤਰ ਦੇਂਦੇ ਹਨ ਕਿ ਜੀਅ ਜੰਤ ਉਸ ਨੇ ਪੈਦਾ ਕੀਤੇ ਹਨ, ਉਹਨਾਂ ਦੀ ਰਚਨਾ ਕਾਲ ਵਿਚ ਕੀਤੀ ਹੈ, ਹਰ ਇਕ ਕਾਲਾਂਤ ਵਿਚ ਓਸ ਦੀ ਮੌਤ ਰਖੀ ਹੈ ਤੇ ਸਭ ਦੀ ਜੀਵਨ ਜੁਗਤੀ ਅਪਣੇ ਹੱਥ ਵਿਚ ਰਖੀ ਹੋਈ ਹੈ। ਇਸ ਸਾਰੀ ਗਲ ਨੂੰ ਸਮਝਣ ਲਈ ਹੇ ਜੀਵ ! ਸਤਿਗੁਰੂ ਦੀ ਸੇਵਾ ਕਰਕੇ ਨਾਮ ਪਦਾਰਥ ਪ੍ਰਾਪਤ ਕਰ: ਜੇ ਨਾਮ ਪਦਾਰਥ ਪ੍ਰਾਪਤ ਕਰ ਲਵੇਂ ਤਦ ਉਸ ਸ਼ਬਦ ਦੀ ਕਮਾਈ ਕਰਕੇ ਛੁਟ ਜਾਏਂਗਾ।

ਅੰਕ ੫—ਹੁਣ ਦੱਸਦੇ ਹਨ ਕਿ ਇਸ ਸ਼ਬਦ ਦੀ ਕਮਾਈ ਵਿਚ ਆਪਣੇ ਸਰੀਰ ਤੇ ਮਨ ਨੂੰ ਸੁੱਚਾ ਰਖ, ਕਿਉਂਕਿ ਵਾਹਿਗੁਰੂ ਜੋ ਸੱਚ ਸਰੂਪ ਹੈ, ਉਹ ਸੁੱਚੇ ਕਰਮਾਂ ਵਾਲੇ ਸਰੀਰ ਤੇ ਮਨ ਵਿਚ ਆ ਵਸਦਾ ਹੈ: ਪਰ ਇਸ ਜਗਤ ਵਿਚ ਸੁੱਚੇ ਆਚਾਰ ਵਾਲੇ ਬਹੁਤ ਥੋੜੇ ਹਨ। ਇਸੇ ਕਰਕੇ ਸਚਾ ਵਾਹਿਗੁਰੂ ਵਿਰਲੇ ਵਿਰਲੇ ਨੂੰ ਪ੍ਰਾਪਤ ਹੈ, ਜਿਨ੍ਹਾਂ ਦਾ ਤੰਤ ਆਤਮਾ ਪਰਮ ਤੰਤ ਅਰਥਾਤ ਵਾਹਿਗੁਰੂ ਨੂੰ ਮਿਲ ਪਿਆ ਹੈ। ਏਹ ਓਹ ਲੋਕ ਹਨ ਜਿਨ੍ਹਾਂ ਨੇ ਵਾਹਿਗੁਰੂ ਜੀ ਦੀ ਸ਼ਰਨ ਲਈ ਸੀ। ਅਰਥਾਤ ਵਾਹਿਗੁਰੂ ਜੀ ਦੀ ਭਗਤੀ ਨਾਮ ਸਿਮਰਨ ਤੇ ਸੁੱਚੇ ਆਚਾਰ ਨਾਲ ਵਾਹਿਗੁਰੂ ਜੀ ਦੀ ਪ੍ਰਾਪਤੀ ਹੈ।

**ਨਿਰੁਕ੍ਤ**—ਸੁਗਮ ਹੈ ਅਤੇ ਵਿਆਖਿਆ ਵਿਚ ਸਾਰੇ ਪਦ ਆ ਗਏ ਹਨ।

## [ਸੋਰਠਿ ਮਹਲਾ ੧, ਚਉਪਦਾ-੭]

| ਮੂਲ | ਅਰਥ |
| --- | --- |
| ਸੋਰਠਿ ਮਹਲਾ ੧ ।। ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ ।। ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ।। ੧ ।। | ਜਿਵੇਂ ਮੱਛੀ ਪਾਣੀ ਤੋਂ ਬਿਨਾਂ (ਮਰ ਜਾਂਦੀ ਹੈ ਤਿਵੇਂ) ਸਾਕਤ (ਮਾਇਆ ਦੀ) ਤ੍ਰਿਸ਼ਨਾ ਵਿਚ ਹੀ ਮਰ ਜਾਂਦਾ ਹੈ। ਤਿਵੇਂ ਹੇ ਮਨ ! ਜੋ ਸਾਸ ਹਰੀ (ਨਾਮ) ਤੋਂ ਬਿਨਾਂ ਜਾਂਦਾ ਹੈ (ਉਸ ਵਿਚ) ਮਰ ਜਾਈਦਾ ਹੈ ।। ੧ ।। |
| ਮਨ ਰੇ ਰਾਮ ਨਾਮ ਜਸੁ ਲੇਇ ।। ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ।। ਰਹਾਉ ।। | ਇਸ ਲਈ ਹੇ ਮਨ ! ਰਾਮ ਨਾਮ ਦਾ ਜਸ ਲੈ। [ਪ੍ਰਸ਼ਨ:] ਇਹ (ਨਾਮ) ਰਸ ਗੁਰੂ ਤੋਂ ਬਿਨਾਂ ਕਿੱਥੋਂ ਲਵਾਂ ? (ਜੇ ਪ੍ਰਭੂ) ਗੁਰੂ ਮੇਲ ਦੇਵੇ (ਤਾਂ ਉਹ) ਹਰੀ (ਨਾਮ) ਦੇਵੇ ।। ਰਹਾਉ ।। |

ਸੰਤ ਜਨਾ ਮਿਲੁ ਸੰਗਤੀ ਗੁਰਮੁਖਿ ਤੀਰਥੁ ਹੋਇ ।। ਅਠਸਠਿ ਤੀਰਥ ਮਜਨਾ ਗੁਰ ਦਰਸੁ ਪਰਾਪਤਿ ਹੋਇ ।। ੨ ।।

[ਉੱਤਰ:] ਸੰਤ ਜਨਾਂ ਦੀ ਸੰਗਤ ਵਿਚ ਮਿਲ ਪਉ (ਉਹ) ਗੁਰਮੁਖਾਂ ਦਾ ਤੀਰਥ ਹੈ। ਓਥੇ ਗੁਰੂ ਦਾ ਦਰਸ਼ਨ ਪ੍ਰਾਪਤ ਹੁੰਦਾ ਹੈ, (ਜੋ ਦਰਸ਼ਨ ਕਿ) ਅਠਾਹਠ ਤੀਰਥਾਂ ਦੇ ਇਸ਼ਨਾਨ (ਦੇ ਫਲ ਤੁੱਲ) ਹੁੰਦਾ ਹੈ ।। ੨ ।।

ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ।। ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ।। ੩ ।।

ਜਿਵੇਂ ਜਤ ਤੋਂ ਬਿਨਾਂ ਜੋਗੀ (ਦਾ ਜੋਗ ਸਫਲ) ਨਹੀਂ (ਅਤੇ ਜਿਵੇਂ) ਸਤ ਸੰਤੋਖ (ਬਿਨਾਂ ਤਪੀਏ ਦਾ) ਤਪ (ਸਫਲ) ਨਹੀਂ; ਤਿਵੇਂ ਨਾਮ ਬਿਨਾਂ ਦੇਹੀ (ਅਸਫਲ ਜਾਂਦੀ ਹੈ: ਕਿਉਂਕਿ ਨਾਮ ਬਿਨਾਂ ਇਸ ਦੇ) ਅੰਦਰ ਦੂਸ਼ਣ ਰਹਿ ਜਾਂਦਾ ਹੈ ਤੇ ਜਮ ਮਾਰਦਾ ਹੈ ।। ੩ ।।

ਸਾਕਤ ਪ੍ਰੇਮੁ ਨ ਪਾਈਐ ਹਰਿ ਪਾਈਐ ਸਤਿਗੁਰ ਭਾਇ ।। ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ।। ੪ ।। ੭ ।।

ਸਾਕਤ ਰਹਿਣ ਨਾਲ (ਪ੍ਰਭੂ ਦਾ) ਪ੍ਰੇਮ ਨਹੀਂ ਮਿਲਦਾ, ਹਰੀ ਮਿਲਦਾ ਹੈ ਸਤਿਗੁਰੂ ਦੇ ਪ੍ਰੇਮ ਦੁਆਰਾ । ਸੁਖ ਤੇ ਦੁਖ (ਦੋਹਾਂ ਸਮਿਆਂ ਵਿਚ ਜੋ) ਦਾਤਾ (ਹੋ ਮਿਲਦਾ ਹੈ ਉਹ) ਗੁਰੂ ਮਿਲ ਪਵੇ ਤਾਂ (ਹਰੀ ਦੀ) ਸਿਫਤ ਵਿਚ ਸਮਾਈਦਾ ਹੈ, ਫੁਰਮਾਉਂਦੇ ਹਨ (ਸ੍ਰੀ ਗੁਰ) ਨਾਨਕ ਦੇਵ ਜੀ ।। ੪ ।। ੭ ।।

**ਵਯਾਖਯਾ**—ਅੰਕ ੧-੨ ਮੁਰਾਦ ਇਹ ਹੈ ਕਿ ਜਿਵੇਂ ਪਾਣੀ ਦਾ ਪ੍ਰੇਮ ਮੱਛੀ ਦਾ ਜੀਵਨ ਹੈ, ਮਾਯਾਧਾਰੀ ਦਾ ਜੀਵਨ ਮਾਯਾ ਪ੍ਰੇਮ ਹੈ ਤਿਵੇਂ ਹਰੀ ਜਨ ਕਾ ਜੀਵਨ ਹਰੀ ਪ੍ਰੇਮ ਹੈ । ਜੋ ਸੁਆਸ ਉਸ ਦੇ ਹਰੀ ਦੀ ਯਾਦ ਵਿਹੂਣੇ ਲੰਘਣ ਉਹ ਮਰਨ ਤੁੱਲ ਭਾਸਦਾ ਹੈ । ਹਰੀ ਨਾਮ ਦੀ ਲੋੜ ਇੰਨੀ ਦੱਸਕੇ ਇਸ ਦੀ ਪ੍ਰਾਪਤੀ ਗੁਰੂ ਤੋਂ ਦੱਸੀ ਹੈ । ਗੁਰੂ ਸਤਿਸੰਗ ਵਾਸੀ ਦੱਸਿਆ ਹੈ । ਗੁਰੂ ਦੇ ਦਰਸ਼ਨ ਤੋਂ ਉਹ ਫਲ ਪ੍ਰਾਪਤ ਹੁੰਦੇ ਦੱਸੇ ਹਨ, ਜੋ ਤੀਰਥ ਪ੍ਰੇਮੀਆਂ ਨੇ ੬੮ ਤੀਰਥਾਂ ਦੇ ਇਸ਼ਨਾਨ ਤੋਂ ਦੱਸੇ ਹਨ ।

ਅੰਕ ੩— ਹੁਣ ਖੋਹਲਦੇ ਹਨ ਕਿ ਨਾਮ ਤੋਂ ਖਾਲੀ ਜਿਹੜਾ ਦੇਹ ਦਾ ਹੋਣਾ ਹੈ ਇਹ ਖਯਾਲ ਮਾਤ੍ਰ ਕਮੀ ਨਹੀਂ ਇਹ ਅਸਲੀ ਘਾਟਾ ਹੈ ਜਿਸ ਤਰ੍ਹਾਂ ਜਤ ਤੋਂ ਬਿਨਾ ਜੋਗੀ ਅਸਫਲ ਹੈ, ਸਤਸੰਗਤ ਤੋਂ ਬਿਨਾ ਤਪਸ੍ਵੀ ਅਸਫਲ ਹੈ, ਇਸੇ ਤਰ੍ਹਾਂ ਨਾਮ ਤੋਂ ਬਿਨਾਂ ਇਨਸਾਨ ਦੀ ਦੇਹ ਅਸਫਲ ਹੈ । ਇਸ ਅਸਫਲਤਾ ਦਾ ਫਲ ਮੌਤ ਤੋਂ ਬਾਹਦ ਜਮ ਦੀ ਮਾਰ ਹੋਵੇਗਾ । ਜਮ ਉਸੇ ਨੂੰ ਪੀੜਾ ਦੇ ਸਕਦਾ ਹੈ ਜਿਸ ਦੇ ਅੰਦਰ ਦੂਸ਼ਨ ਦੋਖ ਹੋਣ ਤੇ ਦੂਸ਼ਨ ਦੋਖ ਨਾਮ ਸਿਮਰਨ ਬਿਨਾਂ ਅੰਦਰੋਂ ਦੂਰ ਨਹੀਂ ਹੁੰਦੇ: ਕਿਉਂਕਿ ਮਾਯਾ ਦੀ ਲਗਨ ਤੇ ਵਿਕਾਰਾਂ ਦੀ ਰੁਚੀ ਅੰਦਰੋਂ ਦੂਰ ਨਹੀਂ ਹੁੰਦੀ ।

ਅੰਕ ੪ ਵਿਚ ਫੇਰ ਅਪਣਾ ਤਾਤਪਰਜ ਐਉਂ ਦੁਹਰਾਉਂਦੇ ਹਨ ਕਿ ਮਾਇਆ ਪ੍ਰੇਮੀ ਰਹਿਣ ਨਾਲ ਪ੍ਰਭੂ ਪ੍ਰੇਮ ਨਹੀਂ ਮਿਲਦਾ, ਪ੍ਰਭੂ ਪ੍ਰੇਮ ਬਿਨਾਂ ਗਤੀ ਨਹੀਂ ਹੁੰਦੀ ਤੇ ਪ੍ਰਭੂ, ਪ੍ਰੇਮ ਸਤਿਗੁਰ ਨਾਲ ਪ੍ਰੇਮ ਕਰਨ ਤੇ ਉਹਨਾਂ ਦੇ ਆਸ਼ੇ ਅਨੁਸਾਰ ਟੁਰਨ ਤੇ ਪ੍ਰਾਪਤ ਹੁੰਦਾ ਹੈ; ਕਿਉਂਕਿ ਗੁਰੂ ਵਾਹਿਗੁਰੂ ਦੀ ਸਿਫਤ ਤੇ ਨਾਮ ਵਿਚ ਸਮਾਈ ਬਖਸ਼ਦਾ ਹੈ ਤੇ ਲੋਕ ਪ੍ਰਲੋਕ ਸੁੱਖ ਦੁੱਖ ਵਿਚ ਸਹਾਯਤਾ ਕਰਦਾ ਹੈ ।

**ਨਿਰੁਕ੍ਤ**—ਮੀਨਾ—[ਸੰਸ:, ਮੀਨ:=ਮੱਛੀ (ਪੁਲਿੰਗ) ਮੀਨ । ਮੱਛੀ ।

ਸਾਕਤੁ—[ਦੇਖੋ ਪੰਨਾ ੧੬੦੯] ਸ਼ਕਤੀ ਦਾ ਉਪਾਸ਼ਕ, ਮਾਯਾ ਦਾ ਪ੍ਰੇਮੀ, ਮਾਯਾ ਧਾਰੀ ।

ਮਜਨਾ—ਇਸ਼ਨਾਨ ਨਾਲ । ਦੋਖੁ—ਦੂਸ਼ਣ, ਐਬ, ਪਾਪ ।

ਭਾਇ—ਪ੍ਰੇਮ ਨਾਲ, ਭਾਣੇ ਵਿਚ ਚੱਲਣ ਨਾਲ, ਅਨੁਸਾਰੀ ਹੋਣ ਨਾਲ ।

## [ਸੋਰਠਿ ਮਹਲਾ ੧, ਚਉਪਦਾ-੮]

**ਪ੍ਰਾਕ੍ਰਥਨ**—ਵਿਆਪਕ ਪ੍ਰਭੂ ਘਟ ਘਟ ਵਿਚ ਹੈ। ਗੁਰੂ ਸ਼ਬਦ ਦੁਆਰਾ ਗੁਰੂ ਮੇਹਰ ਨਾਲ ਉਸ ਦੇ ਦਰਸ਼ਨ ਹੁੰਦੇ ਹਨ।

| ਮੂਲ | ਅਰਥ |
|---|---|
| ਸੋਰਠਿ ਮਹਲਾ ੧ ॥ ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ ॥ ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ ॥ ੧ ॥ | [ਅਰਦਾਸ] ਹੇ ਪ੍ਰਭੂ ! ਤੂੰ ਦਾਨ (ਦੇਣ) ਵਿਚ (ਤੇ ਆਪਣੀ) ਮਤ ਕਰਕੇ ਪੂਰਾ ਹੈਂ, ਅਸੀਂ ਤੇਰੇ ਮੰਗਤੇ ਹਾਂ ਜੀ ! ਮੈਂ (ਆਪ ਤੋਂ) ਕੀਹ ਕੁਛ ਮੰਗਾਂ, ਕੋਈ (ਸ਼ੈ) ਅਟੱਲ ਨਹੀਂ ਰਹਿੰਦੀ, (ਮੈਨੂੰ) ਹਰਿਨਾਮ ਦਿਓ (ਜੋ ਵਸਤੂ ਕਿ ਆਪਨੂੰ) ਪਿਆਰੀ ਹੈ ਜੀ ॥ ੧ ॥ |
| ਘਟਿ ਘਟਿ ਰਵਿ ਰਹਿਆ ਬਨਵਾਰੀ ॥ ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ ॥ ਰਹਾਉ ॥ | [ਹੁਣ ਆਏ ਸਿਖ ਵਲ ਤੱਕਕੇ ਬੋਲਦੇ ਹਨ] (ਉਹ ਦਾਨਿ ਮਤਿ ਪੂਰਾ) ਬਨਵਾਰੀ (=ਵਾਹਿਗੁਰੂ) ਘਟ ਘਟ ਵਿਚ ਵਯਾਪਕ ਹੋ ਰਿਹਾ ਹੈ, (ਹਾਂ) ਜਲ, ਥਲ ਤੇ ਅਕਾਸ਼ ਧਰਤੀ ਦੇ ਵਿਚਾਲੇ (ਸਭ ਥਾਈਂ) ਗੁਪਤ (ਰਹਿਕੇ) ਵਰਤ ਰਿਹਾ ਹੈ, (ਉਸ ਨੂੰ) ਗੁਰ ਸ਼ਬਦ ਦੁਆਰਾ ਤੱਕਕੇ ਮੈਂ ਵੇਖ ਲਿਆ ਹੈ ਜੀ ॥ ਰਹਾਉ ॥ |
| ਮਰਤ ਪਇਆਲ ਅਕਾਸੁ ਦਿਖਾਇਓ ਗੁਰਿ ਸਤਿਗੁਰਿ ਕਿਰਪਾ ਧਾਰੀ ਜੀਉ ॥ ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥ ੨ ॥ | ਗੁਰੂ ਨੇ, ਹਾਂ ਸੱਚੇ ਗੁਰੂ ਨੇ, ਕਿਰਪਾ ਕੀਤੀ (ਤਾਂ ਉਸ ਨੇ ਮੈਨੂੰ) ਅਕਾਸ਼, ਪਤਾਲ ਤੇ ਮਾਤ ਲੋਕ (ਬੀ ਉਸੇ ਨਾਲ ਭਰਪੂਰ) ਦਿਖਾ ਦਿੱਤੇ। (ਹੇ ਸਿਖ!) ਉਹ ਜਨਮ ਮਰਨ ਤੋਂ ਰਹਿਤ ਬ੍ਰਹਮ ਜੋ (ਹੁਣ) ਹੈ (ਤੇ ਸਦਾ) ਹੋਵੇਗਾ (ਉਸ ਮੁਰਾਰੀ=) ਵਾਹਿਗੁਰੂ ਨੂੰ (ਤੁਸੀਂ ਬੀ ਇਸੇ ਤਰ੍ਹਾਂ ਆਪਣੇ) ਹਿਰਦੇ ਵਿਚ ਵੇਖ ਲਓ ॥ ੨ ॥ |
| ਜਨਮ ਮਰਨ ਕਉ ਇਹੁ ਜਗੁ ਬਪੜੋ ਇਨਿ ਦੂਜੈ ਭਗਤਿ ਵਿਸਾਰੀ ਜੀਉ ॥ ਸਤਿਗੁਰੁ ਮਿਲੈ ਤ ਗੁਰਮਤਿ ਪਾਈਐ ਸਾਕਤ ਬਾਜੀ ਹਾਰੀ ਜੀਉ ॥ ੩ ॥ | [ਪ੍ਰਸ਼ਨ: ਜਗਤ ਦਾ ਕੀ ਹਾਲ ? ਉੱਤਰ:] ਇਹ ਬਪੁੜਾ ਜਗਤ (ਤਾਂ) ਜਨਮ ਮਰਨ (ਵਿਚ ਫਿਰਦੇ ਰਹਿਣ) ਲਈ ਹੀ ਹੈ, (ਕਿਉਂਕਿ) ਇਸ ਨੇ ਦੂਜੇ ਭਾਵ (=ਮਾਯਾ ਪ੍ਰੇਮ) ਵਿਚ ਲਗਕੇ ਭਗਤੀ ਵਿਸਾਰ ਛੱਡੀ ਹੈ। [ਪ੍ਰਸ਼ਨ: ਇਸਦਾ ਦਾਰੂ? ਉੱਤਰ:] ਜੇ ਸਤਿਗੁਰੂ ਮਿਲ ਪਵੇ ਤਾਂ (ਉਸ ਤੋਂ ਇਹ ਕਲਯਾਣਕਾਰੀ) ਗੁਰਮਤਿ ਮਿਲਦੀ ਹੈ, (ਨਹੀਂ ਤਾਂ ਦੂਜੇ ਭਾਵ) ਮਾਯਾ ਪ੍ਰੇਮੀਆਂ ਨੇ ਤਾਂ ਖੇਡ ਹਾਰੀ ਹੀ ਹੋਈ ਹੈ ॥੩॥ |
| ਸਤਿਗੁਰ ਬੰਧਨ ਤੋੜਿ ਨਿਰਾਰੇ ਬਹੁੜਿ ਨ ਗਰਭ ਮਝਾਰੀ ਜੀਉ ॥ ਨਾਨਕ ਗਿਆਨ ਰਤਨੁ ਪਰਗਾਸਿਆ ਹਰਿ ਮਨਿ ਵਸਿਆ ਨਿਰੰਕਾਰੀ ਜੀਉ ॥ ੪ ॥੮॥ | ਸਤਿਗੁਰਾਂ ਨੇ (ਜਿਨ੍ਹਾਂ ਦੇ) ਬੰਧਨ ਤੋੜਕੇ (ਵੱਖਰੇ=) ਸੁਤੰਤ੍ਰ ਕਰ ਦਿੱਤੇ (ਓਹ) ਮੁੜਕੇ ਗਰਭ ਵਿਚ ਨਹੀਂ ਆਉਂਦੇ। ਹੇ ਨਾਨਕ ! (ਉਨ੍ਹਾਂ ਦੇ) ਮਨ ਵਿਚ ਗਿਆਨ (ਰੂਪੀ) ਲਾਲ ਚਮਕ ਉਠਿਆ ਸੀ (ਤੇ) ਨਿਰੰਕਾਰ ਹਰੀ (ਉਨ੍ਹਾਂ ਦੇ) ਮਨ ਵਿਚ ਵੱਸ ਪਿਆ ਸੀ ॥ ੪ ॥ ੮ ॥ |

**ਵਯਾਖਯਾ**—ਜਾਪਦਾ ਹੈ ਕਿ ਆਪ ਜੀ ਅਰਦਾਸ ਵਿਚ ਮਗਨ ਹੋ ਰਹੇ ਸਨ ਕਿ ਸੰਗਤ

ਵਿਚੋਂ ਕਿਸੇ ਸਿੱਖ ਨੇ ਕੋਈ ਪ੍ਰਸ਼ਨ ਕਰ ਦਿਤਾ ਹੈ. ਰਹਾਉ ਤੋਂ ਅਗੋ ਉਸ ਨੂੰ ਦਿੱਤਾ ਹੋਇਆ ਉੱਤਰ ਹੈ. ਜਿਸ ਵਿਚ ਦੱਸਿਆ ਹੈ ਕਿ ਗੁਪਤ ਵਰਤ ਰਹੇ ਨਿਰੰਕਾਰ ਦੀ ਲੱਖਤਾ ਗੁਰੂ ਦੀ ਮਤਿ ਦੁਆਰਾ ਪ੍ਰਾਪਤ ਹੁੰਦੀ ਹੈ ਤੇ ਜਨਮ ਮਰਨ ਕੱਟਕੇ ਕਲਜਾਨ ਪ੍ਰਾਪਤੀ ਹੋ ਜਾਂਦੀ ਹੈ ।

**ਨਿਰੁਕ੍ਤ**—ਦਾਨਿ—ਦਾਨ ਦੇਣ ਵਿਚ । ਦਾਨ ਕਰਕੇ ।

ਮਹੀਅਲਿ—ਧਰਤੀ ਅਰ ਆਕਾਸ਼ ਦੇ ਵਿਚ । ਜ਼ਿਮੀਂ ਅਸਮਾਨ ਦੇ ਅੰਤਰਗਤਿ । [ਦੇਖੋ ਪੰਨਾ ੧੭੧੧] ।　ਗੁਪਤੋ — ਗੁਪਤ । ਲੁਕਿਆ ਹੋਇਆ । ਅਦ੍ਰਿਸ਼ਯ ।

ਮਰਤ ਪਇਆਲ—[ਸੰਸ:. ਮ੍ਰਿਤੰ (=ਮੌਤ. ਦੇਹਾਂਤ)+ ਪਾਤਾਲ] ਮਾਤ ਲੋਕ ਦੇ ਪਾਤਾਲ ।

ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ—ਉਹ ਬ੍ਰਹਮ ਜੋ ਅਜੋਨੀ ਹੈ ਤੇ ਸਦਾ ਕਾਇਮ ਹੈ ।

ਸਾਕਤ—[ਦੇਖੋ ਪੰਨਾ ੧੬੦੯] ਸ਼ਕਤੀ ਉਪਾਸ਼ਕ. ਮਾਯਾ ਪ੍ਰੇਮੀ ।

ਨਿਰਾਰੇ—ਵੱਖਰੇ. ਸੁਤੰਤ੍ਰ ।

## [ਸੋਰਠਿ ਮਹਲਾ ੧, ਚਉਪਦਾ—੯]

**ਪ੍ਰਾਕ੍ਕਥਨ**—ਕਿਸੇ ਭੇਖਧਾਰੀ ਸਾਧੂ ਨੂੰ ਉਪਦੇਸ਼ ਕਰ ਰਹੇ ਹਨ ਕਿ ਨਿਰਮਲ ਆਚਰਣ ਵਾਲੇ ਹੋ ਜਾਓ ਤੇ ਗੁਰੂ ਦੀ ਸ਼ਰਣ ਲੈਕੇ ਨਾਮ ਅੰਮ੍ਰਿਤ ਪ੍ਰਾਪਤ ਕਰੋ. ਤਦ ਮਨ ਦੀ ਮੁਕਤੀ ਪ੍ਰਾਪਤ ਹੋਏਗੀ ਪਰ ਸੰਬੋਧਨ ਸਾਧੂ ਦੀ ਥਾਂ ਅਪਣੇ ਮਨ ਨੂੰ ਕਰਦੇ ਹਨ ।

| ਮੂਲ | ਅਰਥ |
| --- | --- |
| ਸੋਰਠਿ ਮਹਲਾ ੧ ।। ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ।। ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ।। ੧ ।। | ਜਿਸ ਜਲਾਂ ਦੀ ਨਿਧਿ (ਅਰਥਾਤ ਅੰਮ੍ਰਿਤ) ਵਾਸਤੇ ਤੁਸੀਂ ਜਗਤ ਵਿਚ ਆਏ ਹੋ ਸੋ ਅੰਮ੍ਰਿਤ (=ਨਾਮ) ਗੁਰੂ ਦੇ ਪਾਸ ਹੈ ਜੀ । (ਸਰੀਰ ਉਤੇ ਧਾਰਨ ਕੀਤੇ ਹੋਏ) ਵੇਸ ਅਤੇ ਚਤੁਰਾਈ ਵਾਲੇ ਧਾਰਨ ਕੀਤੇ ਭੇਖ (ਮਤ ਮਤਾਂਤਰ) ਛੱਡ ਦਿਓ. (ਕਿਉਂਕਿ) ਦੁਬਿਧਾ* (ਵਿਚ ਰਹਿਣ ਨਾਲ) ਇਹ ਫਲ ਪ੍ਰਾਪਤ ਨਹੀਂ ਹੁੰਦਾ ਹੈ ਜੀ (ਅਰਥਾਤ ਨਾਮ ਅੰਮ੍ਰਿਤ ਨਹੀ ਮਿਲਦਾ) ।। ੧ ।। |
| ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ।। ਬਾਹਰਿ ਢੂਡਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ।। ਰਹਾਉ ।। | ਹੇ ਮਨ ! (ਆਪਣੇ ਵਿਚ) ਦ੍ਰਿੜ ਹੋ (ਬਾਹਰ) ਕਿਤੇ ਨਾ ਜਾਈਂ ਜੀ. (ਕਿਉਂਕਿ) ਬਾਹਰ ਢੂੰਡਦਿਆਂ ਬਹੁਤ ਦੁੱਖ ਪਾਵੇਂਗਾ (ਉਹ) ਅੰਮ੍ਰਿਤ ਤਾਂ ਤੇਰੇ ਘਟ (ਅਰਥਾਤ ਹਿਰਦੇ) ਵਿਚ ਹੀ ਹੈ. (ਤਾਂਤੇ) ਘਰ ਵਿਚ ਹੀ ਬੈਠਾ ਰਹੁ ।। ਰਹਾਉ ।। |
| ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ।। ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ।। ੨ ।। | (ਵਿਧਿ ਇਹ ਹੈ) ਅਵਗੁਣਾਂ ਨੂੰ ਛੱਡਕੇ ਗੁਣਾਂ ਵਲ ਦੌੜੋ (ਭਾਵ ਗੁਣ ਧਾਰਨ ਕਰੋ) ਅਵਗੁਣ ਕਰਕੇ ਪਸ਼ਚਾਤਾਪ ਕਰੋ (ਭਾਵ ਜੇ ਕੋਈ ਅਵਗੁਣ ਹੋ ਜਾਏ ਤਾਂ ਉਸ ਦਾ ਪਛੁਤਾਵਾ ਕਰੋ) । (ਅਰ ਤੇਰੀ ਹਾਲਤ ਇਹ ਹੈ. ਕਿ ਤੂੰ) ਭਲੇ ਬੁਰੇ ਦੀ ਸਾਰ ਨਹੀਂ ਪਛਾਣਦਾ ਤੇ ਮੁੜ ਮੁੜ ਕੇ ਚਿੱਕੜ ਵਿਚ ਡੁਬਦਾ ਹੈਂ (ਭਾਵ ਇਹ ਕਿ ਵੇਸ ਧਾਰਨ ਕਰਕੇ ਬੀ ਮਾੜੇ ਕਰਮ ਹੀ ਕਰਦਾ ਹੈਂ) ।। ੨ ।। |

* ਦੁਬਿਧਾ ਛੋਡਿ ਕੁਵਾਟੜੀ ਮੂਸਹੁਗੇ ਭਾਈ ।। (ਆਸਾ ਮਹਲਾ ੧. ਅਸਟਪਦੀ –੧੫

| | |
|---|---|
| ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ।। ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ।।੩।। | ਝੂਠੇ (ਪਦਾਰਥਾਂ ਦੇ) ਲੋਭ ਦੀ ਮੈਲ ਅੰਦਰ ਬਹੁਤ (ਲਗੀ ਹੋਈ) ਹੈ (ਤਦ) ਬਾਹਰੋਂ ਕਿਉਂ ਪਏ (ਤੀਰਥਾਂ ਵਿਚ) ਨ੍ਹਾਉਂਦੇ ਹੋ। (ਇਸ ਦੀ ਥਾਂ) ਗੁਰੂ ਦੁਆਰਾ ਨਿਰਮਲ ਨਾਮ ਸਦਾ ਜਪੋ ਤਦ ਹੀ ਅੰਦਰ ਦੀ ਮੁਕਤੀ (ਅਰਥਾਤ ਪਵਿਤ੍ਰਤਾ) ਪ੍ਰਾਪਤ ਹੋਵੇਗੀ ।। ੩ ।। |
| ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰਬਚਨੀ ਫਲੁ ਪਾਹੀ ਜੀਉ ।। ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ ।। ੪ ।। ੯ ।। | ਦੂਰ ਕਰ ਦਿਓ ਲੋਭ ਤੇ ਨਿੰਦਿਆ, ਛਡ ਦਿਓ ਝੂਠ (ਤਦ) ਗੁਰੂ ਬਚਨਾਂ ਦੁਆਰਾ ਸੱਚ ਰੂਪੀ ਫਲ ਪਾਓਗੇ। [ਹੁਣ ਆਪ ਜੀ ਆਪਣੇ ਸਦਾ ਹਾਜ਼ਰ ਵਾਹਿਗੁਰੂ ਜੀ ਦੀ ਅਰਦਾਸ ਵਿਚ ਪੈ ਜਾਂਦੇ ਹਨ] ਹੇ ਹਰਿ ਜੀਉ ! ਜਿਉਂ ਤੈਨੂੰ ਭਾਵੇ ਸਾਨੂੰ ਰਖ ਲੈ, ਦਾਸ ਨਾਨਕ ਸ਼ਬਦ ਦੁਆਰਾ (ਤੇਰਾ) ਜਸ ਕਰਦਾ ਹੈ ਜੀ ।। ੪ ।। ੯ ।। |

**ਵਯਾਖਯਾ**—ਸੁਗਮ ।

**ਨਿਰੁਕ੍ਤ**—ਜਲ ਨਿਧਿ—ਜਲ ਦਾ ਖਜ਼ਾਨਾ, ਅਰਥਾਤ ਸਮੁੰਦਰ। (ਅ) ਜਲਾਂ ਦੀ ਨਿਧਿ: ਅਰਥਾਤ ਜਲਾਂ ਵਿਚੋਂ ਸਰਬ ਸ਼ਿਰੋਮਣ ਜਲ ਜੋ ਧਰਤੀ ਸਮੁੰਦਰ, ਅਕਾਸ਼ ਅਤੇ ਸ੍ਵਰਗ ਆਦਿ ਦੇ ਸਭ ਪ੍ਰਕਾਰ ਦੇ ਜਲਾਂ ਵਿਚੋਂ ਸ੍ਰੇਸ਼ਟ ਹੈ। ਉਹ ਹੈ ਅੰਮ੍ਰਿਤ। ਏਥੇ ਗੁਰੂ ਜੀ ਨੇ ਆਪ ਹੀ 'ਨਾਮ' ਨੂੰ 'ਅੰਮ੍ਰਿਤ' ਦੱਸ ਦਿਤਾ ਹੈ।

ਵੇਸੁ ਭੇਖ—ਵੇਸ ਭੇਖ ਦੇ ਅਰਥ ਤਾਂ ਕਰੀਬਨ ਇਕੋ ਹੁੰਦੇ ਹਨ ਪਰ ਏਥੇ ਭੇਖ ਤੋਂ ਮੁਰਾਦ ਸੰਨਿਆਸੀ ਆਦਿਕ ਮਤ ਮਤਾਂਤ੍ਰਾਂ ਤੋਂ ਹੈ ਤੇ ਵੇਸ ਤੋਂ ਮੁਰਾਦ ਉਹ ਲਿਬਾਸ ਹੈ ਜੋ ਮਤ ਮਤਾਂਤ੍ਰਾਂ ਵਾਲੇ ਪਹਿਨਦੇ ਹਨ। ਬੁਡਾਹੀ—[ਲਹਿੰਦੀ ਪੰਜਾਬੀ-ਬੁਡਣਾ ਤੋਂ] ਡੁਬੇਗਾ।

ਪਰਹਰਿ—ਪਰੇ ਸੁੱਟ, ਛੱਡ ਦੇਹ, ਤਯਾਗ ਦੇਹ।

**[ਸੋਰਠਿ ਮਹਲਾ ੧, ਪੰਚਪਦਾ—੧੦]**

**ਪ੍ਰਾਕ੍ਕਥਨ**—ਮਾਯਾ ਖਚਿਤ ਪ੍ਰਾਣੀ ਹਰੀ ਰਸ ਨਹੀਂ ਪਾ ਸਕਦਾ, ਪਰ ਜੋ ਨਾਮ ਤੇ ਹਰੀ ਜਸ ਵਿਚ ਲਗੇ ਉਹ ਪਾ ਸਕਦਾ ਹੈ ਸਾਧ ਸੰਗਤ ਦੁਆਰਾ।

| ਮੂਲ | ਅਰਥ |
|---|---|
| ਸੋਰਠਿ ਮਹਲਾ ੧ ਪੰਚਪਦੇ ।। ਅਪਨਾ ਘਰੁ ਮੂਸਤ ਰਾਖਿ ਨ ਸਾਕਹਿ ਕੀ ਪਰ ਘਰੁ ਜੋਹਨ ਲਾਗਾ ।। ਘਰੁ ਦਰੁ ਰਾਖਹਿ ਜੇ ਰਸੁ ਚਾਖਹਿ ਜੋ ਗੁਰਮੁਖਿ ਸੇਵਕੁ ਲਾਗਾ ।। ੧ ।। | ਅਪਣਾ ਘਰ (ਤਾਂ) ਲੁਟੀਂਦਾ (ਤੂੰ) ਬਚਾ ਕੇ ਰੱਖ ਨਹੀਂ ਸਕਦਾ, (ਤੂੰ) ਪਰਾਏ ਘਰ ਨੂੰ ਕੀਹ ਤਾੜਨ ਡਿਹਾ ਹੈਂ ? (ਅਪਣਾ) ਘਰ ਦਰ (ਤੂੰ) ਤਾਂ ਹੀ ਬਚਾ ਸਕਦਾ ਹੈਂ, ਜੇ (ਨਾਮ ਦਾ) ਰਸ ਚੱਖੇਂ, (ਨਾਮ ਦਾ ਰਸ ਉਹੀ ਚੱਖਦਾ ਹੈ ਜੋ) ਗੁਰੂ ਦੁਆਰਾ ਸੇਵਕ ਹੋਕੇ (ਨਾਮ ਵਿਚ) ਲਗ ਪੈਂਦਾ ਹੈ ।। ੧ ।। |
| ਮਨ ਰੇ ਸਮਝੁ ਕਵਨ ਮਤਿ ਲਾਗਾ ।। ਨਾਮੁ ਵਿਸਾਰਿ ਅਨ ਰਸ ਲੋਭਾਨੇ ਫਿਰਿ ਪਛੁਤਾਹਿ ਅਭਾਗਾ ।। ਰਹਾਉ ।। | ਹੇ ਮਨ ! ਸਮਝ ਕਰ ਤੂੰ ਕਿਸ ਮਤਿ ਵਿਚ ਲੱਗ ਪਿਆ ਹੈਂ। ਤੂੰ ਨਾਮ ਨੂੰ ਵਿਸਾਰਕੇ ਹੋਰ ਰਸਾਂ ਵਿਚ ਲੋਭੀ ਹੋ ਰਿਹਾ ਹੈਂ, (ਇਸ ਲਗਨ ਦਾ ਫਲ ਇਹ ਹੋਵੇਗਾ ਕਿ ਤੂੰ) ਹੇ ਅਭਾਗੇ। ਫਿਰ (ਅੰਤ ਨੂੰ) ਪੱਛੋਤਾਏਂਗਾ ।। ਰਹਾਉ ।। |

ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖ ਸੁਖ ਨਾਲੇ ਲਾਗਾ ।। ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ ।। ੨ ।।

[ਪ੍ਰਸ਼ਨ ਜੀਵ: ਦੁੱਖਾਂ ਸੁੱਖਾਂ ਵੇਲੇ ਕੀਹ ਕਰਾਂ ? ਉੱਤਰ:] (ਜੀਵ) ਆਏ (ਧਨ) ਤੇ ਖੁਸ਼ੀ ਹੁੰਦਾ ਹੈ. ਗਏ (ਧਨ) ਤੇ ਰੋਂਦਾ ਹੈ. ਇਹ ਦੁੱਖ ਸੁੱਖ (ਤਾਂ ਜੀਵ ਦੇ) ਨਾਲ ਲੱਗਾ ਹੀ ਹੋਇਆ ਹੈ. (ਪਰ ਜੋ) ਗੁਰਮੁਖ ਹੈ ਉਹ ਰਾਗ ਰਹਿਤ (ਅਰਥਾਤ ਵੈਰਾਗਵਾਨ ਹੁੰਦਾ ਹੈ. ਕਿਉਂਕਿ ਉਹ ਜਾਣਦਾ ਹੈ ਕਿ ਵਾਹਿਗੁਰੂ) ਦੁੱਖਾਂ ਸੁੱਖਾਂ ਦੇ ਭੋਗਣ ਵਿਚ ਆਪ ਹੀ (ਵਿਚ ਹੋਕੇ ਭੁਗਵਾਉਂਦਾ ਹੈ ।। ੨ ।।

ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ।। ਮਾਇਆ ਮੋਹਿਤ ਜਿਨਿ ਇਹੁ ਰਸੁ ਖੋਇਆ ਜਾ ਸਕਾਤ ਦੁਰਮਤਿ ਲਾਗਾ ।। ੩ ।।

ਹਰੀ ਰਸ ਤੋਂ ਉਪਰ (ਅਰਥਾਤ ਵੱਧ) ਹੋਰ ਕਿਹੜਾ (ਰਸ) ਆਖੀਏ. ਜਿਸ ਨੇ (ਇਹ ਰਸ) ਪੀਤਾ ਸੋ ਤ੍ਰਿਪਤ ਹੋ ਗਿਆ । (ਪਰ) ਮਾਇਆ ਵਿਚ ਖਚਿਤ ਹੋਕੇ ਜਿਸ ਨੇ ਇਹ ਰਸ ਗੁਆ ਲਿਆ (ਉਹ) ਸਾਕਤ ਖੋਟੀ ਮਤਿ ਵਿਚ ਜਾ ਲੱਗਾ ।। ੩ ।।

ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ।। ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ।।੪।।

[ਪ੍ਰਸ਼ਨ: ਇਸ ਰਸ ਪ੍ਰਾਪਤੀ ਦੀ ਵਿਧੀ ਕੀ ਹੈ? ਉੱਤਰ:] ਮਨ ਦਾ ਜੀਉ (=ਆਸਰਾ) ਪ੍ਰਾਣ ਹਨ (ਅਤੇ ਪ੍ਰਾਣਾਂ ਦਾ) ਪਤੀ (=ਸੁਆਮੀ. ਦੇਹੀ=) ਜੀਵਾਤਮਾ ਹੈ (ਉਸ) ਦੇਹੀ ਵਿਖੇ (ਦੇਉ=) ਪਰਮਾਤਮਾ ਸਮਾ ਰਿਹਾ (ਭਾਵ ਸੱਤਾ ਦੇ ਰਿਹਾ) ਹੈ । (ਹੇ ਹਰੀ !) ਜੇ ਤੂੰ ਦੇਹਿ (=ਬਖ਼ਸ਼ਿਸ਼ ਕਰੇਂ) ਤਾਂ (ਤੈਨੂੰ) ਗਾਵਾਂ (ਤੇ) ਹਰੀ ਰਸ (ਮਿਲੇ). (ਤਦ) ਮਨ ਹਰੀ ਦੀ ਲਿਵ ਵਿਚ ਲੱਗਾ ਹੋਇਆ ਤ੍ਰਿਪਤ ਹੋ ਜਾਏ ।। ੪ ।।

ਸਾਧਸੰਗਤਿ ਮਹਿ ਹਰਿ ਰਸੁ ਪਾਈਐ ਗੁਰਿ ਮਿਲਿਐ ਜਮ ਭਉ ਭਾਗਾ ।। ਨਾਨਕ ਰਾਮ ਨਾਮੁ ਜਪਿ ਗੁਰਮੁਖਿ ਹਰਿ ਪਾਏ ਮਸਤਕਿ ਭਾਗਾ ।। ੫ ।। ੧੦ ।।

(ਇਹ) ਹਰਿ ਰਸ ਸਾਧ ਸੰਗਤ ਵਿਚ ਪਾਈਦਾ ਹੈ. (ਓਥੇ) ਗੁਰੂ ਦੇ ਮਿਲ ਪੈਣ ਨਾਲ ਜਮ ਦਾ ਭਉ ਦੂਰ ਹੋ ਜਾਂਦਾ ਹੈ । ਹੇ ਨਾਨਕ ! ਗੁਰਮੁਖ ਰਾਮ ਨਾਮ ਜਪਕੇ ਹਰੀ ਨੂੰ ਪਾ ਲੈਂਦਾ ਹੈ. (ਕਿਉਂਕਿ ਗੁਰਮੁਖ ਦੇ) ਮੱਥੇ ਉਤੇ ਭਾਗ (ਹੁੰਦਾ ਹੈ) ।। ੫ ।। ੧੦ ।।

**ਵਯਾਖਯਾ—** 'ਜੋਹਨਾ' ਪਦ ਯਾ ਸੰਸਕ੍ਰਿਤ ਦੇ 'ਜੁਖੁ' ਪਦ ਤੋਂ ਯਾ ਫਾਰਸੀ ਦੇ 'ਜੋਈਦਨ' ਤੋਂ ਬਣਿਆ ਹੈ. ਪੁਰਾਤਨ ਪੰਜਾਬੀ ਵਿਚ ਇਹ ਅਰਥ ਦੇਂਦਾ ਸੀ. —'ਤਾੜਕੇ ਦੇਖਣਾ' ਕਿਸੇ ਮਤਲਬ ਲਈ. ਜਿਵੇਂ ਜਮ ਦਾ ਜੋਹਨਾ ਮਾਰਨ ਲਈ ਹੁੰਦਾ ਹੈ । ਕਾਮੀ ਦਾ ਜੋਹਨਾ ਭੋਗ ਲਈ ਹੁੰਦਾ ਹੈ. ਚੋਰ ਦਾ ਜੋਹਨਾ ਚੋਰੀ ਕਰਨ ਲਈ । ਜੋ ਅਪਣਾ ਘਰ ਚੋਰੀ ਹੁੰਦਾ ਬਚਾ ਨਹੀਂ ਸਕਦਾ ਉਹ ਪਰਾਏ ਘਰ ਨੂੰ ਕਿਉਂ ਤਾੜਦਾ ਹੈ । ਉਸੇ ਅਰਥ ਲਈ. ਜੋ ਅਪਣੇ ਲਈ ਨਹੀਂ ਕਰ ਸਕਿਆ ਭਾਵ ਚੋਰੀ ਤੋਂ ਬਚਾਉਣ ਲਈ । ਮਤਲਬ ਹੋਇਆ ਕਿ ਅਪਣੇ ਮਨ ਨੂੰ ਤਾਂ ਕਾਮ ਕ੍ਰੋਧ ਆਦਿ ਪੰਜ ਚੋਰ ਲਗੇ ਹੋਏ ਹਨ. ਉਹਨਾਂ ਦੀ ਪਹਿਰੇਦਾਰੀ ਕੋਈ ਨਹੀਂ ਤੇ ਲੋਕਾਂ ਨੂੰ ਖਤਰੇ ਦਾਰੀਆਂ ਸਿਖਾਲਦਾ ਹੈ ।

ਜਾਪਦਾ ਹੈ ਕਿ ਕਿਸੇ ਸਾਧੂ ਨੂੰ. ਜੋ ਆਪ ਪੰਜਾਂ ਦੇ ਹੱਥ ਵਿਕਿਆ ਹੋਇਆ. ਜਿਸ ਨੂੰ ਪੰਜੇ ਵਿਕਾਰ ਚੋਰ ਦੀ ਤਰ੍ਹਾਂ ਲਗੇ ਹੋਏ ਉਸ ਨੂੰ ਪ੍ਰਤੱਖ ਨਹੀਂ ਭਾਸਦੇ ਸੇ ਤੇ ਲੋਕਾਂ ਨੂੰ ਉਹਨਾਂ ਤੋਂ ਬਚਾਉ ਦੇ ਉਪਰਾਲੇ ਦੱਸਦਾ ਸੀ. ਉਸ ਪ੍ਰਤੀ ਉਪਦੇਸ਼ ਹੋਇਆ ਹੈ ।

ਰਹਾਉ ਵਿਚ ਸੂਹ ਪੈਂਦੀ ਹੈ ਕਿ ਉਪਦੇਸ਼ ਕਿਸੇ ਭੁੱਲੇ ਹੋਏ ਸਾਧੂ ਪ੍ਰਤਿ ਹੋ ਰਿਹਾ ਹੈ ਕਿ ਉਹ ਨਾਮ ਵਿਸਾਰਕੇ ਹੋਰਨਾਂ ਰਸਾਂ ਵਿਚ ਲਗ ਪਿਆ ਹੈ. ਜਿਸ ਤਰ੍ਹਾਂ ਮਖ਼ਦੂਮ ਪ੍ਰਤੀ ਉਪਦੇਸ਼ ਹੋਇਆ ਸੀ:—

ਸਿਫਤਿ ਸਲਾਹਣੁ ਛਡਿਕੈ ਕਰੰਗੀ ਲਗਾ ਹੰਸੁ ।। [ਵਾਰ ਸੂਹੀ ਮ: ੧-੧੬]

ਜੋ ਮੁਸੱਲੇ ਤਾਰਨ ਦੀ ਕਰਾਮਾਤੀ ਖੇਡ ਵਿਚ ਲਗਾ ਹੋਇਆ ਸੀ, ਉਸ ਨਾਮ ਵਿਸਾਰੇ ਵਾਲੇ ਸਾਧੂ ਨੂੰ ਸੁਚੇਤ ਕਰ ਰਹੇ ਸਨ ।

ਅੰਕ ੨—ਜਾਪਦਾ ਹੈ ਕਿ ਸ੍ਰੋਤਾ ਪੁਰਸ਼ ਦੁਨੀਆਂ ਦੇ ਹਰਖ ਸ਼ੋਕ, ਦੁੱਖ ਸੁੱਖ ਦੀ ਗਲ ਕਰਕੇ ਆਪਣੀ ਮੁਸ਼ਕਲ ਦੱਸਦਾ ਹੈ ਕਿ ਕੁਝ ਨਾ ਕੁਝ ਬੰਦੋਬਸਤ ਕਰਨੇ ਹੀ ਪੈਂਦੇ ਹਨ, ਉਸ ਨੂੰ ਉੱਤਰ ਦੇਂਦੇ ਹਨ ਕਿ ਤੂੰ ਗੁਰਮੁਖ ਹੋ, ਗੁਰਮੁਖ ਵੈਰਾਗਵਾਨ ਹੁੰਦਾ ਹੈ, ਉਸ ਦੀ ਦ੍ਰਿਸ਼ਟੀ ਇਹ ਹੁੰਦਾ ਹੈ ਕਿ ਦੁੱਖਾਂ ਸੁੱਖਾਂ ਦੇ ਭੋਗ ਪਰਮੇਸ਼ੁਰ ਆਪ ਭੁਗਾ ਦੇਵੇਗਾ, ਇਹ ਦੁੱਖ ਸੁੱਖ ਤਾਂ ਜੀ ਦੇ ਨਾਲ ਲਗਾ ਹੀ ਹੋਇਆ ਹੈ, ਮਾਇਆ ਆਈ ਤੇ ਖੁਸ਼ ਹੋਣਾ ਤੇ ਗਈ ਤੇ ਰੋਣਾ ਸਾਧੂਆਂ ਨੂੰ ਨਹੀਂ ਸ਼ੋਭਦਾ ।

ਅੰਕ ੩ ਫਿਰ ਜਾਪਦਾ ਹੈ ਕਿ ਸਾਧੂ ਨੇ ਆਖਿਆ ਹੈ ਕਿ ਸਰੀਰ ਦੇ ਰਸ ਪ੍ਰਬਲ ਹਨ ਓਹ ਛੱਡਣੇ ਕਠਨ ਹਨ; ਤਦ ਉਸ ਨੂੰ ਉੱਤਰ ਦੇਂਦੇ ਹਨ ਕਿ ਆਨਰਸ ਜਿਨ੍ਹਾਂ ਵਿਚ ਲੁਭਾਏ ਹੋਣ ਦੀ ਗੱਲ ਆਖੀ ਹੈ; ਜੇ ਭੁਲਾ ਦੇਈਏ ਤੇ ਨਾਮ ਦਾ ਵਿਸਾਰਾ ਨਾ ਕਰੀਏ ਤਦ ਹਰਿ ਰਸ ਪ੍ਰਾਪਤ ਹੁੰਦਾ ਹੈ ਤੇ ਹਰੀ ਰਸ ਤੋਂ ਉਪਰ ਹੋਰ ਕੋਈ ਰਸ ਹੈ ਹੀ ਨਹੀਂ, ਕਿਉਂਕਿ ਹੋਰ ਰਸਾਂ ਦੇ ਭੋਗਣ ਨਾਲ ਤ੍ਰਿਪਤੀ ਨਹੀਂ ਹੁੰਦੀ ਤੇ ਨਾਮ ਰਸ ਨਾਲ ਤ੍ਰਿਪਤੀ ਹੋ ਜਾਂਦੀ ਹੈ । ਜਿਸ ਜਿਸ ਨੇ ਇਹ ਤਜਰਬਾ ਕੀਤਾ ਹੈ ਉਹ ਤ੍ਰਿਪਤ ਹੋ ਗਿਆ ਹੈ । ਪਰ ਮਾਇਆ ਵਿਚ ਮੋਹਿਤ ਹੋਕੇ ਜਿਸ ਨੇ ਇਹ ਹਰੀ ਰਸ ਗੁਆ ਲਿਆ ਓਹ ਸਾਕਤ (=ਮਾਇਆ ਪ੍ਰੇਮੀ) ਖੋਟੀ ਮਤ ਵਿਚ ਲਗ ਗਿਆ । ਕਿਹੜੀ ਖੋਟੀ ਮਤ ? ਜਿਸ ਦਾ ਫਲ ਪਿੱਛੇ ਰਹਾਉ ਵਿਚ ਦੱਸ ਆਏ ਹਨ 'ਫਿਰਿ ਪਛੁਤਾਹਿ ਅਭਾਗਾ' ।

ਅੰਕ ੪— ਹੁਣ ਜਾਪਦਾ ਹੈ ਕਿ ਸ੍ਰੋਤੇ ਨੇ ਪ੍ਰਸ਼ਨ ਕੀਤਾ ਹੈ ਕਿ ਹਰੀ ਰਸ ਦੇਣ ਵਾਲਾ ਹਰੀ ਕਿਧਰ ਦਿੱਸਦਾ ਤਾਂ ਹੈ ਨਹੀਂ ? ਉਸ ਨੂੰ ਉੱਤਰ ਦੇਂਦੇ ਹਨ ਕਿ ਉਹ ਹਰੀ ਅਪਣੇ ਅੰਦਰ ਹੀ ਹੈ, ਐਉਂ ਜਿਵੇਂ ਮਨ ਦਾ ਜੀਉ ਅਰਥਾਤ ਆਸਰਾ ਪ੍ਰਾਣ ਹਨ, ਅਤੇ ਪ੍ਰਾਣਾਂ ਦੇ ਪਤੀ ਅਰਥਾਤ ਸ੍ਵਾਮੀ 'ਦੇਹੀ' ਜੀਵਾਤਮਾ ਹੈ, ਉਸ ਦੇਹੀ ਅਰਥਾ ਜੀਵਾਤਮਾ ਵਿਖ 'ਦੇਉ' ਅਰਥਾਤ ਪਰਮਾਤਮਾ ਸਮਾ ਰਿਹਾ ਹੈ, ਭਾਵ ਸੱਤਾ ਦੇ ਰਿਹਾ ਹੈ । ਇਉਂ ਬਚਨ ਕਰਦੇ ਸ੍ਰੀ ਗੁਰੂ ਜੀ ਅਰਦਾਸ ਵਿਚ ਚਲੇ ਜਾਂਦੇ ਹਨ ਤੇ ਅਪਣੇ ਦੁਆਰਾ ਉਸ ਸਾਧੂ ਲਈ ਵਾਹਿਗੁਰੂ ਤੋਂ ਇਹ ਮੰਗ ਮੰਗਦੇ ਹਨ:— ਹੇ ਹਰੀ ! 'ਜੇ ਤੂੰ ਦੇਹਿ' ਅਰਥਾਤ ਬਖਸ਼ਿਸ਼ ਕਰੇਂ ਤਾਂ ਤੈਨੂੰ ਗਾਵਾਂ ਤੇ ਹਰੀ ਰਸ ਮਿਲੇ ਤਦ ਮਨ ਹਰੀ ਦੀ ਲਿਵ ਵਿਚ ਲਗਾ ਹੋਇਆ ਤ੍ਰਿਪਤ ਹੋ ਜਾਏ ।

ਅੰਕ ੫— ਹੁਣ ਜਾਪਦਾ ਹੈ ਉਸ ਸਾਧੂ ਨੇ ਪ੍ਰਸ਼ਨ ਕੀਤਾ ਹੈ ਕਿ ਇਹ ਜੋ ਹਰੀ ਮਨ ਵਿਚ ਵਸਦਾ ਹੈ ਇਹ ਕਿਵੇਂ ਲੱਖਤਾ ਵਿਚ ਆਵੇ ? ਗੁਰੂ ਸਾਹਿਬ ਉੱਤਰ ਦੇਂਦੇ ਹਨ ਕਿ ਸਾਧ ਸੰਗਤ ਕਰ, ਗੁਰੂ ਨੂੰ ਮਿਲ, ਉਸ ਤੋਂ ਨਾਮ ਲੈਕੇ ਸਿਮਰਨ ਕਰ, ਫਿਰ ਤੈਨੂੰ ਹਰੀ ਰਸ ਪ੍ਰਾਪਤ ਹੋਵੇਗਾ, ਜਮ ਦਾ ਭਉ ਦੂਰ ਹੋ ਜਾਵੇਗਾ ਤੇ ਹਰੀ ਪ੍ਰਾਪਤ ਹੋ ਜਾਏਗਾ, ਪਰ ਹਉਂ ਅਹੰਕਾਰ ਨਾ ਧਾਰੀਂ, ਇਹ ਪ੍ਰਾਪਤੀ ਭਾਗਾਂ ਨਾਲ ਹੁੰਦੀ ਹੈ ਤੇ ਭਾਗ ਸਾਈਂ ਦੇ ਹੱਥ ਹਨ । ਜਿਸ ਦੇ ਹੱਥ ਸਭ ਕੁਛ ਹੈ ਉਸ ਦੀ ਸ਼ਰਨ ਪਏ ਰਹਿਣਾ ਚਾਹੀਦਾ ਹੈ ।

**ਨਿਰੁਕਤੁ**—ਮੁਸਤ—[ਸੰਸ:, ਮੁਸ਼ਿਤ=ਲੁਟਿਆ ਹੋਇਆ; ਚੁਰਾਇਆ ਹੋਇਆ] ਲੁਟਦਿਆਂ ਨੂੰ । ਚੁਰਾਉਂਦਿਆਂ ਨੂੰ । ਪਰ ਘਰੁ—ਪਰਾਇਆ ਘਰ । ਬੇਗਾਨਾ ਘਰ ।

(ਅ) ਪਰ ਇਸਤ੍ਰੀ ਤੋਂ ਵੀ ਭਾਵ ਲਿਆ ਜਾਂਦਾ ਹੈ ।

ਘਰੁ ਦਰੁ—ਘਰ ਬਾਰ, ਆਪਣਾ ਘਰ ਤੇ ਉਸ ਦਾ ਸਾਮਾਨ ਆਦਿਕ ।

ਜੋਹਨ—ਤਾੜਨ । ਤੱਕਣ । ਵਿਸ਼ੇਸ਼ ਵ੍ਯਾਖ੍ਯਾ ਵਿਚ ਆ ਚੁਕਾ ਹੈ ।

ਅਨਰਾਗਾ—[ਸੰਸ:, ਅਨੁਰਾਗ:—ਭਗਤਿ, ਪ੍ਰੇਮ । ਅਨ=ਰਾਗ=ਰਾਗਰਹਿਤ] ਵੈਰਾਗਵਾਨ ।

ਵੈਰਾਗੀ, ਭਾਵ ਹੈ ਜਿਸ ਨੂੰ ਸੰਸਾਰਿਕ ਪਦਾਰਥਾਂ ਨਾਲ ਪ੍ਰੇਮ ਨਹੀਂ ਪਰ ਪ੍ਰਭੂ ਪ੍ਰੇਮੀ ਹੈ। ਭਗੌਤੀ ਵਾਲਾ।

ਮਨ ਕਾ ਜੀਉ—ਮਨ ਦਾ ਆਸਰਾ। ਮਨ ਦਾ ਰੂਹ।
ਪਵਨਪਤਿ—ਪ੍ਰਾਣਾਂ ਦਾ ਪਤਿ, ਸੁਆਸਾਂ ਦਾ ਮਾਲਿਕ।
ਦੇਹੀ—ਜੀਵਾਤਮਾ। ਦੇਉ—ਪਰਮਾਤਮਾ, ਵਾਹਿਗੁਰੂ।
ਸਮਾਗਾ—ਸਮਾ ਰਿਹਾ ਹੈ।

## [ਸੋਰਠਿ ਮਹਲਾ ੧, ਪੰਚਪਦਾ-੧੧]

**ਪ੍ਰਾਕ੍ਰਥਨ**—ਇਸ ਸ਼ਬਦ ਵਿਚ ਸਭ ਦੇ ਸਿਰ ਲੇਖ ਦੱਸਕੇ, ਫੇਰ ਜੀਵਾਂ ਦੇ ਕਰਨੇ ਯੋਗ ਉਪਰਾਲਾ 'ਨਾਮ' ਹੀ ਦੱਸਿਆ ਹੈ। ਵਾਹਿਗੁਰੂ ਨੂੰ ਦੱਸਿਆ ਹੈ ਇਕੋ ਹੈ, ਜਿਸ ਦੇ ਸਿਰ ਤੇ ਲੇਖ ਕੋਈ ਨਹੀਂ।

| ਮੂਲ | ਅਰਥ |
|---|---|
| ਸੋਰਠਿ ਮਹਲਾ ੧ ।। ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ।। ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ।। ੧ ।। | ਸਾਰੇ ਜੀਵਾਂ ਦੇ ਸਿਰ ਤੇ ਧੁਰ ਤੋਂ ਹੀ ਲੇਖ ਲਿਖਿਆ ਹੁੰਦਾ ਹੈ, (ਐਸਾ) ਕੋਈ ਨਹੀਂ ਜੋ ਲੇਖੇ ਤੋਂ ਬਿਨਾਂ ਹੋਵੇ ਜੀ। (ਕੇਵਲ ਕਰਤਾ ਪੁਰਖ) ਆਪ ਲੇਖੇ ਤੋਂ ਰਹਿਤ ਹੈ, (ਓਹ ਆਪ ਹੀ) ਕੁਦਰਤ ਰਚਕੇ ਦੇਖਦਾ ਹੈ (ਤੇ ਆਪਣੇ) ਹੁਕਮ ਨਾਲ (ਰਚੀ ਹੋਈ ਨੂੰ) ਉਹੋ ਚਲਾਉਂਦਾ ਹੈ ।। ੧ ।। |
| ਮਨ ਰੇ ਰਾਮ ਜਪਹੁ ਸੁਖੁ ਹੋਈ ।। ਅਹਿਨਿਸਿ ਗੁਰ ਕੇ ਚਰਨ ਸਰੇਵਹੁ ਹਰਿ ਦਾਤਾ ਭੁਗਤਾ ਸੋਈ ।। ਰਹਾਉ ।। | ਹੇ ਮਨ ! (ਜੇ ਤੂੰ ਸੁਖ ਚਾਹੁੰਦਾ ਹੈਂ ਤਾਂ ਉਸੇ) ਰਾਮ (=ਕਰਤਾ ਪੁਰਖ) ਨੂੰ ਜਪ ਤਾਂ ਸੁੱਖ ਹੋਏਗਾ, ਦਿਨ ਰਾਤ ਗੁਰੂ ਦੇ ਚਰਨਾਂ ਦੀ ਸੇਵਾ ਕਰੋ, (ਫੇਰ ਇਹ ਪ੍ਰਤੀਤ ਹੋ ਆਏਗਾ ਕਿ) ਉਹੋ ਹਰੀ (=ਕਰਤਾ ਪੁਰਖ ਹੁਕਮੀ ਹੋਕੇ) ਦਾਤਾ ਹੈ (ਅਤੇ ਉਹੋ ਜੀਵਾਂ ਦੇ ਅੰਦਰ ਹੋਣ ਕਰਕੇ ਦਾਤਾਂ ਨੂੰ) ਭੋਗਣਹਾਰ ਹੈ ।। ਰਹਾਉ ।। |
| ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ।। ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ।।੨।। | (ਸੋ) ਜੋ (ਤੁਹਾਡੇ) ਅੰਦਰ ਹੈ ਉਸੇ ਨੂੰ ਬਾਹਰ (ਸਾਰੇ ਵਿਆਪਕ) ਦੇਖੋ, ਹੋਰ ਦੂਜਾ ਕੋਈ ਨਹੀਂ ਹੈ ਜੀ। ਗੁਰੂ ਦੁਆਰਾ ਇਕ ਦ੍ਰਿਸ਼ਟੀ ਕਰਕੇ ਦੇਖੋ (ਤਦ ਕੀ ਦੇਖੋਗੇ ਕਿ) ਹਿਰਦੇ ਹਿਰਦੇ ਵਿਚ (ਉਸੇ ਦੀ) ਜੋਤ ਸਮਾਈ ਹੋਈ ਹੈ ਜੀ ।। ੨.।। |
| ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ ।। ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ ।। ੩ ।। | [ਇਹ ਦ੍ਰਿਸ਼ਟੀ ਕਿਸ ਤਰ੍ਹਾਂ ਪ੍ਰਾਪਤ ਹੋਵੇ ? ਉੱਤਰ:] ਦੌੜਦੇ (ਮਨ) ਨੂੰ ਆਪਣੇ ਟਿਕਾਣੇ ਰਖੋ, (ਪਰ) ਇਹ ਮਤ ਗੁਰੂ ਨੂੰ ਮਿਲਿਆਂ (ਪੈਦਾ) ਹੋ ਆਉਂਦੀ ਹੈ ਜੀ। (ਤਦੋਂ) ਨਾ ਦਿੱਸਣ ਵਾਲੇ (ਕਰਤਾ ਪੁਰਖ ਨੂੰ) ਦੇਖਕੇ ਵਿਸਮਾਦ ਹੋ ਜਾਓਗੇ, ਦੁਖ ਵਿਸਰ ਜਾਏਗਾ ਤੇ ਸੁੱਖ ਹੋ ਜਾਏਗਾ ਜੀ ।। ੩.।। |
| ਪੀਵਹੁ ਅਪਿਉ ਪਰਮ ਸੁਖੁ ਪਾਈਐ ਨਿਜ ਘਰਿ ਵਾਸਾ ਹੋਈ | (ਕੀਹ ਸੁੱਖ ਪਾਈਦਾ ਹੈ?) ਆਪਣੇ ਸਰੂਪਾਂ ਵਿਚ ਵਾਸਾ ਹੋ ਜਾਂਦਾ ਹੈ, ਓਥੇ ਅੰਮ੍ਰਿਤ ਪੀਵੀਦਾ ਹੈ ਤੇ ਪਰਮ ਸੁੱਖ ਪਾਈਦਾ |

ਜੀਉ ॥ ਜਨਮ ਮਰਣ ਭਵ ਭੰਜਨੁ ਗਾਈਐ ਪੁਨਰਪਿ ਜਨਮੁ ਨ ਹੋਈ ਜੀਉ ॥੪॥

ਹੈ ਜੀ। [ਦੁੱਖ ਕੇਹੜਾ ਦੂਰ ਹੁੰਦਾ ਹੈ ? ਉੱਤਰ:] ਮੁੜਕੇ ਜਨਮ ਨਹੀਂ ਹੁੰਦਾ ਹੈ ਜੀ. (ਕਿਉਂਕਿ) ਜਨਮ ਮਰਨ ਦੇ ਭੈ ਨੂੰ ਕੱਟਣ ਵਾਲੇ (ਕਰਤਾ ਪੁਰਖ ਦੀ) ਸਿਫਤ ਸਲਾਹ ਕਰੀਦੀ ਹੈ ॥੪॥

ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥ ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ ॥੫॥੧੧॥

(ਜਦੋਂ ਐਸੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਤਦੋਂ ਪਰਤੀਤ ਹੁੰਦਾ ਹੈ ਕਿ) ਮੈਂ ਓਹੋ ਹੀ ਹਾਂ (ਜੋ) ਤਤੁ ਨਿਰੰਜਨੁ ਹੈ. (ਜਿਸ ਦੀ) ਜੋਤ ਸਭ ਵਿਚ ਹੈ (ਤੇ ਮੇਰੇ ਤੇ ਉਸ ਵਿਚ) ਕੋਈ ਭੇਦ ਨਹੀਂ। ਜੋ ਪਰੇ ਤੋਂ ਪਰੇ ਪਾਰਬ੍ਰਹਮ ਪਰਮੇਸ਼ੁਰ ਹੈ (ਮੈਨੂੰ) ਓਹੋ ਗੁਰੂ ਹੋਕੇ ਮਿਲਿਆ ਹੈ ਜੀ. (ਆਖਦੇ ਹਨ ਗੁਰੂ) ਨਾਨਕ (ਸਾਹਿਬ ਜੀ. ਭਾਵ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਵਾਹਿਗੁਰੂ ਆਪ ਹੈ) ॥੫॥੧੧॥

**ਵਯਾਖਯਾ**—ਜਿਸ ਦਾ ਲੇਖ ਸਭ ਦੇ ਸਿਰ ਉਤੇ ਹੈ ਤੇ ਜਿਸ ਉਤੇ ਕਿਸੇ ਦਾ ਲੇਖ ਨਹੀਂ ਓਹ ਮਾਇਆ ਰਹਿਤ ਤਤ ਸਰੂਪ ਸਭ ਦੇ ਅੰਦਰ ਜੋਤਿ ਹੋਕੇ ਵਯਾਪਕ ਹੈ। ਹਾਂ.ਓਹ ਖ਼ੁਦ ਹੈ. ਫਰਕ ਕੋਈ ਨਹੀਂ। ਅਰਥਾਤ ਪਾਰਬ੍ਰਹਮ ਪਰਮੇਸ਼ੁਰ ਮਾਇਆ ਅਤੀਤ ਤੇ ਨਿਰਗੁਣ ਓਹੀ ਆਪ ਸਭਨਾ ਵਿਚ ਜੋਤਿ ਸਰੂਪ ਹੋਕੇ ਵਯਾਪਕ ਹੈ। ਹਰ ਇਕ ਵਿਚ ਸ਼ੁੱਧ ਚੇਤਨ ਸੱਤਾ ਉਸੇ ਨਿਰਗੁਣ ਦੀ ਜੋਤਿ ਹੈ। ਭਗਤਿ ਸਾਧਨਾ ਦੁਆਰਾ. ਸਿਫਤ ਸਲਾਹ ਤੇ ਵਿਸਮਾਦ ਦੁਆਰਾ ਜਦੋਂ ਨਿਜ ਘਰ ਵਿਚ ਟਿਕਾਣਾਂ ਮਿਲਦਾ ਹੈ ਤਾਂ ਜੀਵ ਨੂੰ ਪਤਾ ਲਗਦਾ ਹੈ ਕਿ ਉਸ ਵਿਚ ਤੇ ਪਰਮ ਤਤ ਪਰਮਾਤਮਾ ਵਿਚ ਕੋਈ ਭੇਦ ਨਹੀਂ।

**ਨਿਰੁਕ੍ਤ**—ਅਲੇਖੁ–ਅ+ਲੇਖ। ਲੇਖ ਰਹਿਤ। ਬਿਨਾਂ ਲੇਖ ਤੋਂ। ਜਿਸ ਦੇ ਸਿਰ ਤੇ ਕੋਈ ਲੇਖ ਨਹੀਂ। ਸਰੇਵਹੁ—ਸੇਵਾ ਕਰੋ। ਪੂਜੋ।

ਚਲਤੌ—ਚਲਦਾ ਹੋਇਆ. ਦੌੜਦਾ ਹੋਇਆ (ਮਨ)।

ਠਾਕਿ ਰਖਹੁ—ਰੋਕ ਕੇ ਰਖੋ। ਵਰਜ ਕੇ ਰਖੋ। ਟਿਕਾਣੇ ਰਖੋ।

ਅਦ੍ਰਿਸਟੁ—ਜੋ ਦੇਖਿਆ ਨਹੀਂ ਜਾ ਸਕਦਾ। ਜਿਸ ਨੂੰ ਇਨ੍ਹਾਂ ਅੱਖਾਂ ਨਾਲ ਦੇਖਣਾ ਅਸੰਭਵ ਹੈ। ਭਾਵ ਹੈ ਵਾਹਿਗੁਰੂ।

ਬਿਸਮਾਦੀ—ਵਿਸਮਾਦ ਅਵਸਥਾ ਵਿਚ। ਅਚਰਜ ਹੋ ਜਾਣ ਦੀ ਅਵਸਥਾ ਵਿਚ।

ਭਵ ਭੰਜਨੁ—ਭੈ ਨੂੰ ਕੱਟਣ ਵਾਲਾ। ਡਰ ਨੂੰ ਦੂਰ ਕਰਨ ਵਾਲਾ। ਇਸ ਤੋਂ ਬੀ ਭਾਵ ਵਾਹਿਗੁਰੂ ਹੈ। ਪੁਨਰਪਿ—ਮੁੜਕੇ. ਦੋਬਾਰਾ. ਫੇਰ। ਦੂਜੀ ਵਾਰ।

ਸੋਹੰ—[ਸੰਸ:,] ਮੈਂ ਉਹ ਹਾਂ। ਮੇਰੇ ਅਤੇ ਉਸ ਵਿਚ ਕੋਈ ਭੇਦ ਨਹੀਂ। ਆਤਮਾ ਦੀ ਅਭੇਦ ਅਭਿੰਨ ਅਵਸਥਾ। ਅਪਰੰਪਰ—[ਦੇਖੋ ਪੰਨਾ ੨੨੯੦] ਪਰੇ ਤੋਂ ਪਰੇ।

ਪਾਰਬ੍ਰਹਮੁ—[ਦੇਖੋ ਪੰਨਾ ੧੯੧] ਜਗਤ ਤੋਂ ਪਰੇ. ਨਿਰਗੁਣ ਪਰਮਾਤਮਾ।

**(ਸੋਰਠਿ ਮਹਲਾ ੧, ਚਉਪਦਾ-੧੨)**

## ਸੋਰਠਿ ਮਹਲਾ ੧ ਘਰੁ ੩ ੧ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਥਨ**—ਸਭ ਤੋਂ ਸ੍ਰੇਸ਼ਟ ਕਰਨੀ ਵਾਹਿਗੁਰੂ ਦਾ ਜਸ ਗਾਯਨ ਹੈ, ਇਹ ਉੱਤਮ ਵਸਤੂ ਗੁਰੂ ਦੀ ਸਿਖਯਾ ਨਾਲ ਪ੍ਰਾਪਤ ਹੁੰਦੀ ਹੈ। ਉਸ ਚਾਨਣੇ ਵਿਚ ਅਗਯਾਨ ਦੂਰ ਹੋ ਜਾਂਦਾ ਹੈ ਤਦ ਸਹਿਜ ਪ੍ਰਾਪਤ ਹੋ ਜਾਂਦਾ ਹੈ. ਇਹ ਜਸ ਗਾਯਨ ਵਾਹਿਗੁਰੂ ਦੀ ਮੇਹਰ ਹੈ।

| ਮੂਲ | ਅਰਥ |
|---|---|
| ਜਾ ਤਿਸੁ ਭਾਵਾ ਤਦਹੀ ਗਾਵਾ ।। ਤਾ ਗਾਵੇ ਕਾ ਫਲੁ ਪਾਵਾ ।। ਗਾਵੇ ਕਾ ਫਲੁ ਹੋਈ ।। ਜਾ ਆਪੇ ਦੇਵੈ ਸੋਈ ।।੧।। | ਜਦੋਂ ਉਸ (ਪ੍ਰਭੂ) ਨੂੰ ਭਾ ਜਾਵਾਂ ਤਦੋਂ ਹੀ (ਉਸ ਦਾ ਜਸ) ਗਾਯਨ ਕਰਾਂ ਤਾਂ ਯਸ਼ ਗਾਯਨ ਕੀਤੇ ਦਾ ਫਲ ਪਾ ਲਵਾਂਗਾ। (ਹਾਂ) ਯਸ਼ ਗਾਇਨ ਦਾ ਫਲ ਹੋਵੇਗਾ ਜਦੋਂ ਉਹ ਆਪੇ ਦੇਵੇਗਾ ।। ੧ ।। |
| ਮਨ ਮੇਰੇ ਗੁਰ ਬਚਨੀ ਨਿਧਿ ਪਾਈ।। ਤਾ ਤੇ ਸਚ ਮਹਿ ਰਹਿਆ ਸਮਾਈ ।। ਰਹਾਉ ।। | (ਪਰ) ਹੇ ਮੇਰੇ ਮਨ ! (ਜੇ) ਗੁਰੂ ਦੇ ਬਚਨਾਂ ਦੁਆਰਾ (ਇਹ) ਨਿਧੀ (ਖ਼ਜ਼ਾਨਾ) ਪ੍ਰਾਪਤ ਹੋਈ ਤਾਂ ਉਸ ਤੋਂ ਸੱਚ ਵਿਚ ਸਮਾ ਰਿਹਾ ਹਾਂ ।। ਰਹਾਉ ।। |
| ਗੁਰ ਸਾਖੀ ਅੰਤਰਿ ਜਾਗੀ ।। ਤਾ ਚੰਚਲ ਮਤਿ ਤਿਆਗੀ ।। ਗੁਰਸਾਖੀ ਕਾ ਉਜੀਆਰਾ ।। ਤਾ ਮਿਟਿਆ ਸਗਲ ਅੰਧਾਰਾ ।। ੨ ।। | (ਪਹਿਲੋਂ ਜਦ) ਗੁਰੂ ਦੀ ਸਿਖ੍ਯਾ ਅੰਦਰ ਜਾਗ ਪਈ ਤਾਂ ਚੰਚਲ ਬੁੱਧੀ ਤ੍ਯਾਗ ਦਿੱਤੀ। (ਹਾਂ.) ਗੁਰੂ ਦੀ ਸਿਖ੍ਯਾ ਦਾ ਚਾਨਣਾ (ਅੰਦਰ ਹੋ ਗਿਆ) ਤਾਂ ਸਾਰਾ ਹਨੇਰਾ (ਅਗ੍ਯਾਨ) ਦੂਰ ਹੋ ਗਿਆ ।। ੨ ।। |
| ਗੁਰ ਚਰਨੀ ਮਨੁ ਲਾਗਾ ।। ਤਾ ਜਮ ਕਾ ਮਾਰਗੁ ਭਾਗਾ।। ਭੈ ਵਿਚਿ ਨਿਰਭਉ ਪਾਇਆ ।। ਤਾ ਸਹਜੈ ਕੈ ਘਰਿ ਆਇਆ ।। ੩ ।। | ਗੁਰੂ ਦੇ ਚਰਨਾਂ ਨਾਲ ਮਨ ਲੱਗ ਗਿਆ ਤਦ ਜਮ ਦਾ ਰਸਤਾ ਦੂਰ ਚਲਾ ਗਿਆ। (ਜਦੋਂ ਗੁਰੂ ਦੇ) ਭੈ ਵਿਚ ਨਿਰਭਉ (ਪ੍ਰਭੂ) ਪਾ ਲਿਆ ਤਾਂ ਸਹਜ ਦੇ ਘਰ ਵਿਚ ਆ ਗਿਆ ।। ੩ ।। |
| ਭਣਤਿ ਨਾਨਕੁ ਬੂਝੈ ਕੋ ਬੀਚਾਰੀ ।। ਇਸੁ ਜਗ ਮਹਿ ਕਰਣੀ ਸਾਰੀ ।। ਕਰਣੀ ਕੀਰਤਿ ਹੋਈ ।। ਜਾ ਆਪੇ ਮਿਲਿਆ ਸੋਈ ।। ੪ ।। ੧ ।। ੧੨ ।। | (ਸ੍ਰੀ ਗੁਰੂ) ਨਾਨਕ (ਦੇਵ ਜੀ) ਆਖਦੇ ਹਨ: ਕੋਈ ਵੀਚਾਰਵਾਨ ਹੀ (ਇਹ ਗੱਲ) ਬੁੱਝਦਾ ਹੈ (ਕਿ) ਇਸ ਜਗਤ ਵਿਚ ਸ੍ਰੇਸ਼ਟ ਕਰਣੀ (ਕੀਹ ਹੈ)। (ਉਹ) ਕਰਣੀ (ਪ੍ਰਭੂ ਦੀ ਕੀਰਤੀ) ਹੁੰਦੀ ਹੈ ਜਦੋਂ ਓਹ (ਹਰੀ) ਆਪੇ ਆ ਮਿਲੇ* ।। ੪ ।। ੧ ।। ੧੨ ।। |

**ਵ੍ਯਾਖ੍ਯਾ**—ਸੁਗਮ।

**ਨਿਰੁਕ੍ਤ**—ਗਾਵੇ ਕਾ—ਗਾਉਣ ਦਾ। ਜਸ ਗਾਉਣ ਦਾ।

ਨਿਧਿ—ਖਜ਼ਾਨਾ। ਗੁਰ ਸਾਖੀ—ਗੁਰੂ ਦੀ ਸਿਖ੍ਯਾ। ਗੁਰੂ ਦਾ ਉਪਦੇਸ਼।

ਚੰਚਲ ਮਤਿ—ਚੰਚਲ ਬੁੱਧੀ। ਉਹ ਬੁੱਧੀ ਜੋ ਚਲਾਯਮਾਨ ਰਹਿੰਦੀ ਸੀ। ਦੌੜਨ ਵਾਲੀ ਬੁੱਧੀ।

ਜਮ ਕਾ ਮਾਰਗੁ—ਜਮ ਕਾ ਰਸਤਾ। ਡਰਾਉਣਾ ਤੇ ਭ੍ਯਾਨਕ ਰਸਤਾ, ਜਿੱਥੋਂ ਦੀ ਜਮਦੂਤ ਲੈ ਜਾਂਦੇ ਹਨ। ਕਰਣੀ ਸਾਰੀ—ਸ੍ਰੇਸ਼ਟ ਕਰਨੀ, ਉੱਤਮ ਕਰਨੀ, ਸ਼ੁਭ ਕਰਨੀ।

ਕੀਰਤਿ—ਕੀਰਤੀ, ਜਸ, ਗੁਣ ਗਾਯਨ।

---

* ਕਈ ਦਾਨੇ ਐਉਂ ਅੰਨਵੈ ਕਰਦੇ ਹਨ:-'ਜਾ ਕਰਣੀ ਕੀਰਤਿ ਹੋਈ (ਤਾਂ) ਆਪੇ ਮਿਲਿਆ ਸੋਈ' ਅਰਥਾਤ ਜਦੋਂ ਜੀਵ ਦੀ ਕਰਣੀ ਹਰੀ ਯਸ਼ ਹੋ ਜਾਏਗੀ ਤਾਂ (ਸਮਝੋ) ਉਸ ਨੂੰ ਹਰੀ ਆਪੇ ਹੀ ਆ ਮਿਲੇਗਾ।

[ਸੋਰਠਿ ਮਹਲਾ ੩, ਚਉਪਦਾ ੧-੧੩]

# ਸੋਰਠਿ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਪ੍ਰਾਕ੍ਕਥਨ**—ਵਾਹਿਗੁਰੂ ਜੀ ਦੀ ਪ੍ਰਾਪਤੀ ਗੁਰੂ ਦੇ ਸ਼ਬਦ ਦੁਆਰਾ ਹੁੰਦੀ ਹੈ। ਮਾਇਆ ਦਾ ਮੋਹ ਜਨਮ ਗੁਆ ਦੇਂਦਾ ਹੈ।

| ਮੂਲ | ਅਰਥ |
|---|---|
| ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ ।। ਗੁਰ ਕਿਰਪਾ ਤੇ ਨਿਰਮਲੁ ਹੋਆ ਜਿਨਿ ਵਿਚਹੁ ਆਪੁ ਗਵਾਇਆ ।। ਅਨਦਿਨੁ ਗੁਣ ਗਾਵਹਿ ਨਿਤ ਸਾਚੇ ਗੁਰ ਕੈ ਸਬਦਿ ਸੁਹਾਇਆ ।।੧।। | (ਅਰਥ ਰਹਾਉ ਤੋਂ ਟੁਰੇਗਾ) ਹੇ ਮੇਰੇ ਠਾਕੁਰ ! ਆਪ ਦੀ ਸ਼ਰਨ ਵਿਚ ਅਸੀਂ (ਨਿਰੇ) ਬੱਚੇ ਹਾਂ, ਕੇਵਲ ਤੂੰ ਇਕ ਆਪ ਪਰਮੇਸ਼ੁਰ ਸੱਚਾ ਸੱਚ ਹੈਂ। ਰਹਾਉ ।। ਸਾਰੇ ਸੇਵਕ, ਜਿਨ੍ਹਾਂ ਨੂੰ ਸ਼ਬਦ (ਨਾਮ) ਦਾ ਸ੍ਵਾਦ ਆਇਆ ਹੈ ਸੇਵਕ ਹਨ (ਤੇ) ਆਪ ਦੀ ਸੇਵਾ ਕਰਦੇ ਹਨ। ਜਿਸ ਨੇ (ਆਪਣੇ ਮਨ) ਵਿਚੋਂ ਆਪਾ ਭਾਵ (ਅਰਥਾਤ ਹੰਕਾਰ) ਗਵਾ ਲਿਆ ਹੈ, ਉਹ ਗੁਰੂ ਕਿਰਪਾ ਨਾਲ ਨਿਰਮਲ ਹੋ ਗਿਆ ਹੈ। ਉਹ ਗੁਰੂ ਕੇ ਸ਼ਬਦ ਨਾਲ ਸਦਾ ਸੁਹਾਇਆ ਹੋਇਆ ਦਿਨ ਰਾਤ ਸੱਚੇ ਦੇ ਗੁਣ ਗਾਉਂਦਾ ਹੈ।।੧।। |
| ਮੇਰੇ ਠਾਕੁਰ ਹਮ ਬਾਰਿਕ ਸਰਣਿ ਤੁਮਾਰੀ ।। ਏਕੋ ਸਚਾ ਸਚੁ ਤੂ ਕੇਵਲੁ ਆਪਿ ਮੁਰਾਰੀ ।। ਰਹਾਉ ।। | |
| ਜਾਗਤ ਰਹੇ ਤਿਨੀ ਪ੍ਰਭੁ ਪਾਇਆ ਸਬਦੇ ਹਉਮੈ ਮਾਰੀ ।। ਗਿਰਹੀ ਮਹਿ ਸਦਾ ਹਰਿ ਜਨ ਉਦਾਸੀ ਗਿਆਨ ਤਤ ਬੀਚਾਰੀ।। ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਰਾਖਿਆ ਉਰ ਧਾਰੀ ।। ੨ ।। | (ਜੋ ਮੋਹ ਰੂਪੀ ਨੀਂਦ ਤੋਂ) ਜਾਗਦੇ ਰਹੇ (ਅਤੇ ਜਿਨ੍ਹਾਂ ਨੇ) ਸ਼ਬਦ ਨਾਲ ਹਉਮੈਂ ਮਾਰ ਲਈ ਹੈ, ਉਨ੍ਹਾਂ ਨੇ ਪ੍ਰਭੂ ਪਾ ਲਿਆ ਹੈ। [ਕੀ ਉਨ੍ਹਾਂ ਨੇ ਬਨਾਂ ਵਿਚ ਜਾਕੇ ਨਾਮ ਦੀ ਕਮਾਈ ਕੀਤੀ ? ਉੱਤਰ: ਨਹੀਂ.] ਹਰੀ ਦੇ ਦਾਸ ਗ੍ਰਿਹਸਤ ਵਿਚ ਹੀ ਸਦਾ ਉਦਾਸ ਰਹਿੰਦੇ ਹਨ ਤੇ ਤੱਤ ਗਿਆਨ ਦੇ ਵਿਚਾਰਵਾਨ ਹੋ ਜਾਂਦੇ ਹਨ। (ਉਨ੍ਹਾਂ ਨੇ) ਸਤਿਗੁਰੂ ਨੂੰ ਸੇਵਕੇ ਹਰੀ ਨੂੰ ਹਿਰਦੇ ਵਿਚ ਧਾਰਨ ਕਰੀ ਰਖਿਆ ਹੈ (ਜਿਸ ਕਰਕੇ ਉਨ੍ਹਾਂ ਨੇ) ਸਦਾ ਸੁੱਖ ਪਾਇਆ ਹੈ।। ੨ ।। |
| ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ।। ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ ।। ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ ।। ੩ ।। | (ਪਰ) ਮਨਮੁਖ ਮੂਰਖ ਹਰੀ ਨਾਮ ਨਹੀਂ ਚੇਤਦਾ, (ਉਸ ਦਾ) ਇਹ ਮਨ ਦਸੋ ਦਿਸ਼ਾ ਵਿਚ ਧਾਂਵਦਾ ਹੈ, (ਉਸ ਨੇ ਆਪਣਾ ਆਪ) ਦੂਜੇ (=ਦੁਐਤ) ਭਾਵਨਾ (ਯਾ ਮਾਇਕ ਪ੍ਰੇਮ) ਵਿਚ ਖੋ ਲਿਆ ਹੈ, (ਐਉਂ) ਜਨਮ ਹੀ ਬਿਰਥਾ ਗੁਆ ਲਿਆ ਹੈ। (ਪਰ ਓਹ ਬੀ ਜੇ) ਸਤਿਗੁਰ ਨੂੰ ਮਿਲ ਪਵੇ ਤਾਂ ਨਾਮ ਪ੍ਰਾਪਤ ਕਰੇ, (ਇਸ ਨਾਮ ਦੀ ਕਮਾਈ ਨਾਲ) ਹਉਮੈਂ ਤੇ ਮੋਹ ਨੂੰ ਦੂਰ ਕਰ ਲਏਗਾ ।। ੩ ।। |

ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ ।। ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰਧਾਰੀ ।। ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ ।। ੪ ।। ੧ ।।

ਹਰੀ ਦੇ ਜਨ ਗੁਰੂ ਦੇ ਸ਼ਬਦ ਦੁਆਰਾ ਵਿਚਾਰਵਾਨ ਹੋਕੇ ਸੱਚ ਕਮਾਉਂਦੇ ਸੱਚੇ ਹੋ ਜਾਂਦੇ ਹਨ. (ਕਿਉਂਕਿ ਓਹ) ਹਿਰਦੇ ਵਿਚ ਸੱਚ ਨੂੰ ਧਾਰਨ ਕਰੀ ਰਖਦੇ ਹੈਨ. ਸੱਚੇ ਪ੍ਰਭੂ ਨੇ (ਉਨ੍ਹਾਂ ਨੂੰ) ਆਪੇ (ਆਪਣੇ ਨਾਲ) ਮੇਲ ਲਿਆ ਹੈ । ਹੇ ਨਾਨਕ ! (ਉਨ੍ਹਾਂ ਨੇ) ਨਾਮ ਤੋਂ (ਹੀ) ਮੁਕਤੀ ਤੇ ਗਿਆਨ ਪ੍ਰਾਪਤ ਕੀਤਾ ਹੈ. ਇਹੋ (ਨਾਮ ਹੀ) ਸਾਡੀ ਰਾਸ ਹੈ ।। ੪ ।। ੧ ।।

**ਵਜਾਖਜਾ**—ਸੁਗਮ ।

**ਨਿਰੁਕ੍ਤ**—ਬਾਰਿਕ—ਬਾਲਿਕ । ਬੱਚੇ ।　ਗਿਰਹੀ—ਗ੍ਰਿਹਸਤੀ ।

ਉਰ ਧਾਰੀ—ਹਿਰਦੇ ਵਿਚ ਵਸਾ ਰਖਿਆ ਹੈ ।　ਖੁਆਇਆ—ਗੁਆ ਲਿਆ. ਮਾੜਾ ਬਣਾ ਲਿਆ ਹੈ । ਖੋ ਲਿਆ ਹੈ ।　ਗਤਿ—ਮੁਕਤੀ ।

ਮਤਿ—ਬੁੱਧੀ. ਸ੍ਰੇਸ਼ਟ ਬੁੱਧੀ. ਗਜਾਨ ।

**[ਸੋਰਠਿ ਮਹਲਾ ੩. ਚਉਪਦਾ ੨-੧੪]**

**ਮੂਲ**

ਸੋਰਠਿ ਮਹਲਾ ੩ ।। ਭਗਤਿ ਖਜਾਨਾ ਭਗਤਨ ਕਉ ਦੀਆ ਨਾਉ ਹਰਿ ਧਨੁ ਸਚੁ ਸੋਇ ।। ਅਖੁਟੁ ਨਾਮ ਧਨੁ ਕਦੇ ਨਿਖੁਟੈ ਨਾਹੀ ਕਿਨੈ ਨ ਕੀਮਤਿ ਹੋਇ ।। ਨਾਮ ਧਨਿ ਮੁਖ ਉਜਲੇ ਹੋਏ ਹਰਿ ਪਾਇਆ ਸਚੁ ਸੋਇ ।। ੧ ।।

ਮਨ ਮੇਰੇ ਗੁਰ ਸਬਦੀ ਹਰਿ ਪਾਇਆ ਜਾਇ ।। ਬਿਨੁ ਸਬਦੈ ਜਗੁ ਭੁਲਦਾ ਫਿਰਦਾ ਦਰਗਹ ਮਿਲੈ ਸਜਾਇ ।। ਰਹਾਉ ।।

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ।। ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਈ ਨ

**ਅਰਥ**

ਭਗਤੀ (ਰੂਪ) ਖ਼ਜ਼ਾਨਾ (ਹਰੀ ਦੇ ਆਪਣਿਆਂ) ਭਗਤਾ ਨੂੰ ਦਿੱਤਾ ਹੈ. (ਉਹ) ਹਰਿ ਨਾਮ ਹੈ. ਉਹ ਸੱਚਾ ਧਨ ਹੈ । (ਉਹ) ਨਾਮ ਧਨ ਅਖੁਟ ਹੈ. ਕਦੇ ਮੁੱਕਦਾ ਨਹੀਂ. (ਉਹ ਅਮੋਲਕ ਹੈ) ਕਿਸੇ ਤੋਂ (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ । [ਉਸ ਨਾਮ ਧਨ ਦੀ ਪ੍ਰਾਪਤੀ ਦਾ ਫਲ ਕੀਹ ਹੈ ? ਉੱਤਰ:] (ਜਿਸ ਨੇ ਇਹ ਨਾਮ ਧਨ ਪਾਇਆ ਹੈ ਉਨ੍ਹਾਂ ਦੇ) ਮੂੰਹ (ਇਸ) ਨਾਮ ਧਨ ਨਾਲ ਉੱਜਲੇ ਹੋਏ ਹਨ. (ਉਨ੍ਹਾਂ ਨੇ ਲੋਕ ਪ੍ਰਲੋਕ ਵਿਚ) ਓਹ ਸਤਿ ਸਰੂਪ ਹਰੀ ਪਾ ਲਿਆ ਹੈ ।। ੧ ।।

ਹੇ ਮੇਰੇ ਮਨ ! (ਇਹ) ਹਰੀ ਗੁਰੂ ਦੇ ਸ਼ਬਦ ਦੁਆਰਾ ਪ੍ਰਾਪਤ ਹੁੰਦਾ ਹੈ । ਸ਼ਬਦ ਤੋਂ ਬਿਨਾਂ ਜਗਤ ਭੁੱਲਾ ਫਿਰਦਾ ਹੈ. (ਉਸ ਨੂੰ) ਦਰਗਾਹ ਵਿਚ ਸਜ਼ਾ ਮਿਲਦੀ ਹੈ ।। ਰਹਾਉ ।।

(ਇਸ ਦੇਹੀ ਵਿਚ ਅੰਮ੍ਰਿਤ ਹੈ. ਪਰ) ਇਸੇ ਦੇਹੀ ਅੰਦਰ ਪੰਜ ਚੋਰ ਵਸਦੇ ਹਨ—ਕਾਮ. ਕ੍ਰੋਧ. ਲੋਭ. ਮੋਹ. ਅਹੰਕਾਰ । (ਇਹ ਚੋਰ) ਅੰਮ੍ਰਿਤ ਲੁਟਦੇ ਹਨ. (ਜੇ ਕੋਈ) ਕੂਕ ਪੁਕਾਰ ਕਰਦਾ ਹੈ (ਕਿ ਭਾਈ ਲੁੱਟੇ ਜਾ ਰਹੇ ਹਾਂ ਤਾਂ) ਕੋਈ ਮਨਮੁਖ ਸੁਣਦਾ*

* ਕੂਕ ਪੁਕਾਰ ਲੁਟੇ ਜਾਣ ਦੀ ਐਉਂ ਹੋ ਰਹੀ ਹੈ:-ਸੰਤ ਜਨ ਸਤਿਸੰਗ ਦੇ ਮੰਡਲ ਇਹ ਗਲਾਂ ਦੱਸ ਰਹੇ ਹਨ । ਮਿਤ੍ਰ ਸੰਜਣ ਮਰਦੇ ਪ੍ਰਤੱਖ ਦੱਸੀ ਜਾਂਦੇ ਹਨ ਕਿ ਸੰਸਾਰ ਝੂਠਾ ਹੈ. ਜਗਤ ਨੂੰ ਸੱਚਾ ਸਮਝਕੇ ਮਾੜੇ ਕੰਮ ਕਰਦਿਆਂ ਅੰਦਰੋਂ ਆਵਾਜ਼ ਉਠਦੀ ਹੈ ਕਿ ਇਹ ਕੰਮ ਮਾੜੇ ਹਨ ਤੂੰ ਸਦਾ ਇਥੇ ਨਹੀਂ ਰਹਿਣਾ ਆਦਿ । ਕਈ ਵੇਰ ਬੰਦਾ ਬੀਮਾਰੀ ਵਿਚ ਜਾਗ ਉਠਦਾ ਤੇ ਤੋਬਾ ਕਰਦਾ ਹੈ ਕਿ ਹੁਣ ਸਤਿਸੰਗ ਵਿਚ ਲਗਾਂਗਾ ਤੇ ਰਾਜ਼ੀ ਹੋ ਕੇ ਫੇਰ ਭੁੱਲ ਜਾਂਦਾ ਹੈ. ਇਹ ਹਨ ਕੂਕ ਪੁਕਾਰਾਂ ।

ਸੁਣੈ ਪੂਕਾਰਾ ਅੰਧਾ ਜਗਤੁ ਅੰਧੁ ਵਰਤਾਰਾ ਬਾਝੁ ਗੁਰੂ ਗੁਬਾਰਾ ।। ੨ ।।

ਨਹੀਂ, (ਕਿਉਂਕਿ) ਜਗਤ ਅੰਨ੍ਹਾ (ਅਗਿਆਨ ਵਿਚ) ਹੈ (ਇਸ ਦੀ ਸਾਰੀ) ਵਰਤੋਂ ਅਗਜਾਨਮਯ ਹੈ (ਤੇ ਇਸ ਅੱਗੇ) ਗੁਰੂ ਤੋਂ ਬਿਨਾਂ ਹਨੇਰਾ ਛਾਇਆ ਰਹਿੰਦਾ ਹੈ ।। ੨ ।।

ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ ।। ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿਨਾਮੁ ਸਮਾਲਿ ।। ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ ।। ੩ ।।

ਹਉਮੈ ਵਿਚ (ਮਨਮੁਖ ਲੋਕੀਂ) ਮੇਰਾ ਮੇਰਾ ਕਰਦੇ ਕਰਦੇ ਖੁਆਰ ਹੋਏ (ਪਰ) ਮਰਨ ਲਗਿਆਂ ਨਾਲ ਕੁਛ ਨਹੀਂ ਚਲਦਾ। (ਪਰ ਜੇ ਕੋਈ) ਗੁਰਮੁਖ ਹੋਵੇ ਓਹ ਨਾਮ ਧਿਆਉਂਦਾ ਹੈ, (ਉਹ) ਹਰੀ ਨਾਮ ਦੀ ਸੰਭਾਲ (ਯਾਦ) ਸਦਾ ਰਖਦਾ ਹੈ: (ਅਤੇ) ਸੱਚੀ ਬਾਣੀ ਦੁਆਰਾ ਹਰੀ ਦੇ ਗੁਣ ਗਾਉਂਦਾ ਹੈ, (ਐਉਂ) ਮੇਹਰ ਦੀ ਨਜ਼ਰ ਵਾਲੇ (ਵਾਹਿਗੁਰੂ) ਦੀ ਮੇਹਰ ਨਾਲ ਸੁਖੀ ਹੋ ਜਾਂਦਾ ਹੈ ।। ੩ ।।

ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ ।। ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ ।। ਨਾਨਕ ਰਾਮ ਨਾਮਿ ਨਿਸਤਾਰਾ ਸਬਦਿ ਰਤੇ ਹਰਿ ਪਾਹਾ ।।੪ ।।੨ ।।

ਸਤਿਗੁਰ ਦਾ ਗਜਾਨ ਹਿਰਦੇ ਵਿਚ ਸਦੈਵੀ ਚਾਨਣ ਹੈ, ਬਾਦਸ਼ਾਹਾਂ ਦੇ ਸਿਰ ਉਤੇ ਹੁਕਮ ਹੈ। ਹਰ ਦਿਨ (ਜੋ) ਭਗਤੀ ਕਰਦੇ ਹਨ ਰਾਮ ਨਾਮ ਰੂਪੀ ਸੱਚਾ ਨਫਾ ਓਹ (ਲੈਂਦੇ ਹਨ)। ਹੇ ਨਾਨਕ ! ਰਾਮ ਨਾਮ ਦੁਆਰਾ ਮੁਕਤੀ (ਹੋ ਜਾਂਦੀ ਹੈ: ਹਾਂ) ਸ਼ਬਦ ਵਿਚ ਰੱਤੇ ਰਹਿਆਂ ਹਰੀ ਪਾਸ ਪੁੱਜ ਜਾਈਦਾ ਹੈ ।। ੪ ।। ੨ ।।

**ਵਜਾਖਜਾ**—ਅੰਕ ੧ ਤੇ ਰਹਾਉ—ਭਗਤੀ ਨੂੰ ਅਖੁੱਟ ਖ਼ਜ਼ਾਨਾ ਦੱਸਿਆ ਹੈ, ਉਹ ਖ਼ਜ਼ਾਨਾ ਹਰੀ ਨਾਮ ਦਾ ਹੈ। ਉਹ ਅਮੋਲਕ ਹੈ ਤੇ ਹਰੀ ਪਾਸ ਉੱਜਲੇ ਮੂੰਹ ਲੈ ਜਾਂਦਾ ਹੈ। ਇਹ ਧਨ ਗੁਰੂ ਉਪਦੇਸ਼ ਨਾਲ ਮਿਲਦਾ ਹੈ, ਇਸ ਬਿਨਾਂ ਦਰਗਾਹੇ ਸਜ਼ਾ ਮਿਲਦੀ ਹੈ।

ਅੰਕ ੨ ਵਿਚ ਕਾਰਣ ਦੱਸਿਆ ਹੈ ਕਿ ਜਗਤ ਦੇ ਇਸ ਧਨ ਤੋਂ ਵਾਂਞੇ ਰਹਿਣ ਦਾ। ਉਹ ਹੈ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਿਚ ਗ੍ਰਸੇ ਰਹਿਣਾ ਤੇ ਗੁਰੂ ਸ਼ਰਨ ਨਾ ਲੈਣੀ। ਅੰਕ ੩ ਵਿਚ ਜਗਤ ਦਾ ਧਨ ਨਾਲ ਨਹੀਂ ਜਾਂਦਾ ਦੱਸਕੇ ਨਾਮ ਸਿਮਰਣ ਦੀ ਪ੍ਰੇਰਨਾ ਕੀਤੀ ਹੈ।

ਅੰਕ ੪ ਵਿਚ ਸਤਿਗੁਰ ਦਾ ਦਿੱਤਾ ਗੁਰੂ ਦਾ ਗਜਾਨ 'ਸਦੈਵੀ ਵਸਤੂ' ਦੱਸਿਆ ਹੈ। ਫੇਰ ਤਾਂਕੀਦ ਕੀਤੀ ਹੈ ਕਿ ਰਾਮ ਨਾਮ ਨਾਲ ਮੁਕਤੀ ਹੁੰਦੀ ਹੈ, ਹਰੀ ਪਾਸ ਪਹੁੰਚ ਹੁੰਦੀ ਹੈ: ਸੋ ਦਿਨ ਰਾਤ ਭਗਤੀ ਕਰੋ। ਇਸ ਅੰਕ ਦੀ ਪਹਿਲੀ ਤੁਕ ਵਿਚ ਸਤਿਗੁਰੂ ਦਾ ਗਜਾਨ ਮਨ ਦਾ ਸਦੈਵੀ ਚਾਨਣਾ ਦੱਸਿਆ ਹੈ, ਨਾਲ ਦੱਸਿਆ ਹੈ ਪਾਤਸ਼ਾਹਾਂ ਦੇ ਸਿਰ ਤੇ ਹੁਕਮ ਹੈ।

ਦਾਨੇ ਭਾਵ ਦੱਸਦੇ ਹਨ ਕਿ 'ਜੋ ਸਤਿਗੁਰ ਦੇ ਦਿੱਤੇ ਗਜਾਨ ਵਾਲੇ ਹਨ, ਉਨ੍ਹਾਂ ਦਾ ਹੁਕਮ ਪਾਤਸਾਹਾਂ ਦੇ ਬੀ ਸਿਰ ਉਪਰ ਹੈ।'

ਐਉਂ ਬੀ ਕਰਦੇ ਹਨ:—ਜਿਸ ਹਰੀ ਦਾ ਹੁਕਮ ਬਾਦਸ਼ਾਹ ਦੇ ਸਿਰ ਤੇ ਹੈ ਉਸ ਦੇ ਗਜ਼ਾਨ ਦਾ ਚਾਨਣਾ ਭਗਤਾਂ ਦੇ ਹਿਰਦੇ ਵਿਚ ਹੁੰਦਾ ਹੈ। ਦੋਹਾਂ ਤਰ੍ਹਾਂ ਦੇ ਅਰਥ ਲੈਣ ਨਾਲ ਪਾਤਸ਼ਾਹੀ ਹੁਕਮ ਨਾਲੋਂ ਗੁਰੂ ਦਿਤੇ ਗਜਾਨ ਦੀ ਪਰਮ ਵਿਸ਼ੇਸ਼ਤਾ ਸਹੀ ਹੁੰਦੀ ਹੈ। ਜੋ ਗਿਆਨ ਕਿ ਸਦੈਵੀ ਵਸਤੂ ਹੈ ਤੇ ਸਭ ਤੋਂ ਅਮੋਲਕ ਹੈ, ਜਿਸ ਦੇ ਗੁਆਚਣ ਦਾ ਭੈ ਨਹੀਂ, ਜੋ ਹਰੀ ਦੇ ਸਰੂਪ ਵਿਚ ਪਹੁੰਚਾਕੇ ਸ਼ਿਰੋਮਣੀ ਬਣਾ ਦੇਂਦਾ ਹੈ, ਸ੍ਰੀ ਗੁਰੂ ਅਮਰਦਾਸ ਜੀ ਨੇ ਸੋਰਠਿ ਵਿਚ ਆਪ ਐਉਂ ਫੁਰਮਾਯਾ ਹੈ:—

ਹਸਤੀ ਸਿਰਿ ਜਿਉ ਅੰਕੁਸ ਹੈ ਅਹਰਣਿ ਜਿਉ ਸਿਰੁ ਦੇਇ ।। ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ।। ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ।।

ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰਇ ।। [ਵਾਰ ਸੋਰਠਿ ਮਹਲਾ ੩-੧੪]

**ਨਿਰੁਕ੍ਤ—** ਅਮਰੁ—[ਅ:.] ਹੁਕਮ ।
ਪਾਹਾ—ਪਾਸ. ਕੋਲ । (ਅ) ਪਾ ਲੈਂਦੇ ਹਨ ।

## [ਸੋਰਠਿ ਮਹਲਾ ੩. ਚਉਪਦਾ ੩–੧੫]

**ਪ੍ਰਾਕ੍ਕਥਨ—** ਹਰੀ ਬਿਅੰਤ ਹੈ ਉਸ ਦੀ ਪ੍ਰਾਪਤੀ ਦਾ ਰਸਤਾ ਮਹਾਂ ਬਿਖਮ ਹੈ । ਉਹ ਰਸਤਾ ਗੁਰੂ ਦੀ ਸੇਵਾ ਤੋਂ ਪ੍ਰਾਪਤ ਹੁੰਦਾ ਹੈ. ਜਿਸ ਕਰਕੇ ਅਚਿੰਤ ਹਰੀ ਮਨ ਵਿਚ ਆ ਵਸਦਾ ਹੈ।

**ਮੂਲ**

ਸੋਰਠਿ ਮ: ੩ ।। ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ।। ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ।। ਸਬਦਿ ਰਤੇ ਸਦਾ ਇਕ ਰੰਗੀ ਹਰਿ ਸਿਉ ਰਹੇ ਸਮਾਈ ।। ੧ ।। ਹਰਿ ਜੀਉ ਸਾਚੀ ਨਦਰਿ ਤੁਮਾਰੀ ।। ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ।। ਰਹਾਉ ।।

ਸਬਦਿ ਸਲਾਹੀ ਸਦਾ ਹਉ ਜੀਵਾ ਗੁਰਮਤੀ ਭਉ ਭਾਗਾ ।। ਮੇਰਾ ਪ੍ਰਭੁ ਸਾਚਾ ਅਤਿ ਸੁਆਲਿਉ ਗੁਰੁ ਸੇਵਿਆ ਚਿਤੁ ਲਾਗਾ ।। ਸਾਚਾ ਸਬਦੁ ਸਚੀ ਸਚੁ ਬਾਣੀ ਸੋ ਜਨੁ ਅਨਦਿਨੁ ਜਾਗਾ ।। ੨ ।।

ਮਹਾ ਗੰਭੀਰੁ ਸਦਾ ਸੁਖਦਾਤਾ ਤਿਸ ਕਾ ਅੰਤੁ ਨ ਪਾਇਆ ।। ਪੂਰੇ ਗੁਰ ਕੀ ਸੇਵਾ ਕੀਨੀ ਅਚਿੰਤੁ ਹਰਿ ਮੰਨਿ ਵਸਾਇਆ ।। ਮਨੁ ਤਨੁ ਨਿਰਮਲੁ ਸਦਾ ਸੁਖੁ ਅੰਤਰਿ ਵਿਚਹੁ ਭਰਮੁ ਚੁਕਾਇਆ ।। ੩ ।।

**ਅਰਥ**

(ਜਦੋਂ ਕੋਈ ਹਰੀ ਦੇ) ਦਾਸਾਂ ਦਾ ਦਾਸ ਹੋ ਜਾਵੇ ਤੇ ਵਿਚੋਂ ਆਪਾ ਭਾਵ ਗਵਾ ਲਵੇ ਤਦ (ਓਹ) ਹਰੀ ਨੂੰ ਪਾ ਲੈਂਦਾ ਹੈ. (ਜੋ ਐਸਾ ਕਰ ਲੈਂਦੇ ਹਨ ਓਹ ਹਰੀ ਦੇ ਭਗਤ ਹਨ । ਭਗਤਾਂ ਦਾ ਕੰਮ ਹਰ ਦਿਨ ਹਰੀ ਗੁਣ ਗਾਉਣਾ ਹੈ (ਤੇ ਇਉਂ) ਹਰੀ ਵਿਚ ਆਨੰਦ (ਮਾਣਨਾ ਹੈ) । ਓਹ ਸ਼ਬਦ ਵਿਚ ਰਚੇ ਹੋਏ ਸਦਾ (ਇਸ) ਇਕੋ ਰੰਗ ਵਿਚ ਰਹਿੰਦੇ ਹਨ. (ਅਰਥਾਤ) ਹਰੀ ਨਾਲ ਸਮਾਏ ਰਹਿੰਦੇ ਹਨ ।। ੧ ।।

[ਹੁਣ ਅਰਦਾਸ ਕਰਦੇ ਹਨ] ਹੇ ਹਰਿ ਜੀਉ ! ਤੇਰੀ ਕ੍ਰਿਪਾ ਦ੍ਰਿਸ਼ਟੀ ਸਤਜ ਵਸਤੂ ਹੈ. ਹੇ ਪਿਆਰੇ ! ਆਪਣਿਆਂ ਦਾਸਾਂ ਉਤੇ ਕ੍ਰਿਪਾ ਕਰ ਸਾਡੀ ਪੈਜ ਰਖੋ ।। ਰਹਾਉ ।।

(ਹਰੀ ਦੀਆਂ) ਸ਼ਬਦ ਦੁਆਰਾ ਸਿਫਤਾਂ ਕਰ ਕਰਕੇ ਮੈਂ ਸਦਾ ਜੀਉਂਦਾ ਹਾਂ. (ਜਨਮ ਮਰਨ ਦਾ) ਡਰ ਗੁਰੂ ਦੀ ਮਤਿ ਦੁਆਰਾ ਦੂਰ ਹੋ ਗਿਆ ਹੈ । (ਹਾਂ) ਗੁਰੂ ਦੀ ਸੇਵਾ ਕਰਕੇ (ਮੇਰਾ) ਚਿਤ (ਸ਼ਬਦ ਦੁਆਰਾ ਸਿਫਤ ਸਲਾਹ ਵਿਚ) ਲੱਗਾ ਹੈ. (ਹੁਣ ਮੈਨੂੰ) ਮੇਰਾ ਸੱਚਾ ਪ੍ਰਭੂ ਅਤਿ ਸੋਹਣਾ ਲਗਦਾ ਹੈ । (ਹਾਂ. ਮੇਰੇ ਗੁਰੂ ਦਾ) ਸ਼ਬਦ ਸੱਚਾ ਹੈ. (ਉਸ ਦੀ) ਬਾਣੀ ਬੀ ਸੱਚੋ ਸੱਚ ਹੈ (ਜੋ ਬੀ ਇਸ ਵਿਚ ਲਗਾ) ਸੋ ਪੁਰਸ਼ ਸਦਾ ਲਈ ਜਾਗ ਪਿਆ ।। ੨ ।।

(ਉਂਵ ਦੇਖੋ ਮੇਰਾ) ਸਦਾ ਸੁਖਦਾਤਾ (ਪ੍ਰਭੂ) ਬੜਾ ਡੂੰਘਾ ਹੈ. ਓਸ ਦਾ ਅੰਤ ਕਿਸੇ ਨੇ ਨਹੀਂ ਪਾਇਆ । (ਪਰ. ਜਿਸ ਜਿਸ ਨੇ) ਪੂਰੇ ਗੁਰੂ ਦੀ ਸੇਵਾ ਕੀਤੀ ਅਚਿੰਤ ਹਰੀ (ਓਸ ਦੇ) ਮਨ ਵਿਚ ਆ ਵਸਿਆ । (ਉਨ੍ਹਾਂ ਦਾ) ਮਨ ਤੇ ਤਨ ਨਿਰਮਲ ਹੋ ਗਏ. ਸਦੈਵੀ ਸੁੱਖ ਅੰਦਰ (ਆ ਗਿਆ. ਕਿਉਂਕਿ ਉਨ੍ਹਾਂ ਨੇ ਮਨ) ਵਿਚੋਂ ਭਰਮ ਦੂਰ ਕਰ ਦਿੱਤਾ ਹੈ ।। ੩ ।।

ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ ।। ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ ।। ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ ।। ੪ ।। ੩ ।।

ਪਰਮੇਸ਼ੁਰ ਦਾ ਰਸਤਾ ਸਦਾ ਤੋਂ ਹੀ ਔਖਾ ਰਸਤਾ ਹੈ. (ਇਹ) ਕੋਈ (ਵਿਰਲਾ) ਗੁਰੂ ਵੀਚਾਰ ਦੁਆਰਾ ਪ੍ਰਾਪਤ ਕਰ ਲੈਂਦਾ ਹੈ। (ਓਹੀ) ਪਰਮੇਸ਼ੁਰ ਦੇ ਪ੍ਰੇਮ ਵਿਚ ਰੱਤਾ ਰਹਿੰਦਾ ਹੈ (ਤੇ) ਸ਼ਬਦ ਵਿਚ ਮਗਨ ਰਹਿੰਦਾ ਹੈ. ਓਹੋ ਹੀ) ਹਉਮੈ ਆਦਿਕ ਵਿਕਾਰਾਂ ਨੂੰ ਤਿਆਗਦਾ ਹੈ। (ਓਹ) ਨਾਮ ਵਿਚ ਇਕ ਰਸ ਰੰਗਿਆ ਜਾਂਦਾ ਹੈ: ਹੇ ਨਾਨਕ ! (ਓਹ) ਸ਼ਬਦ ਦੁਆਰਾ (ਹੋਰਨਾਂ ਨੂੰ) ਸਵਾਰਨ ਵਾਲਾ ਹੈ ।। ੪ ।। ੩ ।।

**ਵਯਾਖਯਾ**—ਅੰਕ ੧ ਵਿਚ ਹਰੀ ਦੇ ਭਗਤਾਂ ਦਾ ਵਰਣਨ ਹੈ. ਪਹਿਲਾਂ ਦੱਸਿਆ ਕਿ ਉਹ ਬਣਦੇ ਕੀਕੂੰ ਹਨ ? ਉੱਤਰ:-ਹਰੀ ਦੇ ਦਾਸਾਂ ਦੇ ਦਾਸ ਹੋਕੇ। ਫੇਰ ਦੱਸਿਆ ਕਿ ਉਹ ਕਿਸ ਰੰਗ ਵਿਚ ਰਹਿੰਦੇ ਹਨ? ਹਰੀ ਗੁਣ ਗਾਯਨ ਵਿਚ. ਨਾਮ ਸਿਮਰਨ ਵਿਚ. 'ਹਰਿ+ਅਨੰਦ' ਵਿਚ। ਅਰਥਾਤ ਹਰੀ ਰਸ ਮਾਣਦੇ ਹਰੀ ਵਿਚ ਸਮਾਏ ਰਹਿੰਦੇ ਹਨ। ਰਹਾਉ ਵਿਚ ਇਸ ਜੀਵਨ ਲਈ ਅਰਦਾਸ ਕਰਨ ਦੀ ਜਾਚ ਸਿਖਾਲਦੇ ਹਨ।

ਅੰਕ ੨ ਵਿਚ ਅਪਣੇ ਤਜਰਬੇ ਤੋਂ ਭਗਤ ਜੀਵਨ ਪ੍ਰਾਪਤੀ ਦੀ ਜਾਚ ਦੱਸਦੇ ਤੇ ਉਗਾਹੀ ਭਰਦੇ ਹਨ।

ਅੰਕ ੩ ਵਿਚ ਹੋਰ ਖੋਹਲਕੇ ਦੱਸਦੇ ਹਨ ਕਿ ਬਿਅੰਤ ਤੇ ਅਚਿੰਤ ਪ੍ਰਭੂ ਨੂੰ ਗੁਰੂ ਸੇਵਾ ਨਾਲ ਪ੍ਰਾਪਤ ਕਰ ਲਈਦਾ ਹੈ।

ਅੰਕ ੪ ਵਿਚ ਫੇਰ ਤਾਕੀਦ ਕਰਦੇ ਹਨ ਕਿ ਹਰੀ ਦਾ ਰਸਤਾ ਬਹੁਤ ਔਖਾ ਹੈ. ਇਹ ਗੁਰੂ ਵੀਚਾਰ ਦੁਆਰਾ ਪ੍ਰਾਪਤ ਹੁੰਦਾ ਹੈ। ਉਸ ਦਾ ਲੱਛਣ ਇਹ ਹੈ ਕਿ ਓਸ ਵਿਚ ਹਉਮੈ ਦਾ ਵਿਕਾਰ ਕੋਈ ਨਹੀਂ ਹੁੰਦਾ. ਸ਼ਬਦ ਵਿਚ ਮਗਨ ਰਹਿੰਦਾ ਹੈ ਤੇ ਹਰੀ ਦੇ ਪ੍ਰੇਮ ਵਿਚ ਰੱਤਾ ਰਹਿੰਦਾ ਹੈ. ਓਹੀ ਸ਼ਬਦ ਦੁਆਰਾ ਦੂਸਰਿਆਂ ਨੂੰ ਤਾਰਦਾ ਹੈ।

**ਨਿਰੁਕ੍ਤ**—ਸੁਆਲਿਉ—[ਸੁ+ਆਲਯ]=ਸੁੰਦਰਤਾ ਦਾ ਘਰ। ਸੁਹਣੀ. ਸੁਹਾਉਣੀ।
ਪੰਥੁ ਵਿਖੜਾ—ਔਖਾ ਰਸਤਾ। ਇਕ ਰੰਗੀ—ਇਕ ਰਸ. ਲਗਾਤਾਰ।

**[ਸੋਰਠਿ ਮਹਲਾ ੩, ਚਉਪਦਾ ੪-੧੬]**

**ਪ੍ਰਾਕ੍ਕਥਨ**—ਜਾਪਦਾ ਹੈ ਕਿਸੇ ਸਜਣ ਨਾਲ ਹਰੀ ਤੇ ਹਰੀ ਨਾਮ ਦੀਆਂ ਗੱਲਾਂ ਕਰ ਰਹੇ ਹਨ. ਸਦਾ ਹਰੀ ਦੀ ਹਜ਼ੂਰੀ ਵਿਚ ਰਹਿਣ ਵਾਲੇ ਹਰੀ ਅੱਗੇ ਅਰਦਾਸ ਵਿਚ ਚਲੇ ਜਾਂਦੇ ਹਨ ਸਾਰੇ ਸ਼ਬਦ ਵਿਚ ਅਰਦਾਸ ਤੇ ਉਸ ਸਜਣ ਨਾਲ ਗੱਲ ਬਾਤ ਵਾਰੋ ਵਾਰੀ ਚਲੀ ਜਾਂਦੀ ਹੈ।

**ਮੂਲ**

ਸੋਰਠਿ ਮਹਲਾ ੩ ।। ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ।। ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ।। ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ।। ੧ ।।

**ਅਰਥ**

ਹੇ ਪਿਆਰੇ ਹਰੀ ਜੀਓ ! ਜਿੰਨਾ ਚਿਰ (ਮੇਰੇ) ਸਰੀਰ ਵਿਚ ਸੁਆਸ ਹਨ (ਮੈਂ) ਤੈਨੂੰ ਸਦਾ ਹੀ ਸਲਾਹੁੰਦਾ ਰਹਾਂ। ਹੇ ਸੁਆਮੀ ! ਜੇ ਤੂੰ ਇਕ ਪਲ ਕਿ ਇਕ ਖਿਨ (ਮੈਨੂੰ) ਭੁੱਲ ਜਾਵੇਂ ਤਾਂ (ਉਸ ਖਿਨ ਨੂੰ ਮੈਂ) ਪੰਜਾਹ ਵਰਹੇ ਸਮਝਦਾ ਹਾਂ। [ਹੁਣ ਜਿਸ ਨਾਲ ਗੱਲਾਂ ਕਰ ਰਹੇ ਹਨ ਉਸ ਨੂੰ ਆਖਦੇ ਹਨ] ਹੇ ਭਾਈ ! ਅਸੀਂ ਤਾਂ ਸਦਾ ਤੋਂ ਮੂਰਖ ਤੇ ਵੱਡੇ ਮੂਰਖ ਸਾਂ. ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਦਾ ਇਹ) ਪ੍ਰਕਾਸ਼ (ਸਾਨੂੰ) ਹੋਇਆ ।। ੧ ।।

ਹਰਿ ਜੀਉ ਤੁਮ ਆਪੇ ਦੇਹੁ ਬੁਝਾਈ ।। ਹਰਿ ਜੀਉ ਤੁਧੁ ਵਿਟਹੁ ਵਾਰਿਆ ਸਦ ਹੀ ਤੇਰੇ ਨਾਮ ਵਿਟਹੁ ਬਲਿ ਜਾਈ ।। ਰਹਾਉ ।।

ਹੇ ਹਰਿ ਜੀਉ ! ਤੁਸੀਂ ਆਪੇ ਹੀ ਬੁਝਾ ਦੇਂਦੇ ਹੋ । ਹੇ ਹਰਿ ਜੀਉ ! ਮੈਂ ਸਦਾ ਤੁਹਾਡੇ ਉਤੋਂ ਵਾਰਿਆ ਜਾਵਾ ਤੇ ਤੇਰੇ ਨਾਮ ਉਤੋਂ ਸਦਕੇ ਹੋ ਜਾਵਾਂ ।। ਰਹਾਉ ।।

ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ।। ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ।। ਸਬਦੁ ਗੁਰ ਦਾਤਾ ਜਿਤੁ ਮਨੁ ਰਾਤਾ ਹਰਿ ਸਿਉ ਰਹਿਆ ਸਮਾਈ ।। ੨ ।।

[ਫਿਰ ਜਿਸ ਨਾਲ ਗੱਲਾਂ ਕਰ ਰਹੇ ਹਨ ਉਸ ਨੂੰ ਆਖਦੇ ਹਨ] ਹੇ ਭਾਈ ! ਅਸੀਂ ਗੁਰ ਸ਼ਬਦ ਦੁਆਰਾ ਮੋਏ ਹੋਏ ਹਾਂ (ਅਤੇ ਸਾਨੂੰ) ਗੁਰ ਸ਼ਬਦ ਨੇ ਮਾਰਕੇ ਜੀਵਾਲ ਦਿਤਾ ਹੈ. (ਅਰਥਾਤ ਸ਼ਬਦ ਨੇ ਹਉਮੈਂ ਮਾਰੀ ਹੈ ਤੇ ਸ਼ਬਦ ਨੇ ਆਤਮ ਜੀਵਨ ਵਿਚ ਜੀਵਾਲਿਆ ਹੈ): ਅਸਾਂ ਸ਼ਬਦ ਦੁਆਰਾ ਹੀ ਮੁਕਤੀ ਪਾਈ ਹੈ । ਸ਼ਬਦ ਦੁਆਰਾ ਹੀ ਮਨ ਤੇ ਤਨ ਨਿਰਮਲ ਹੋ ਗਿਆ ਤੇ ਹਰੀ (ਮਨ ਵਿਚ) ਆ ਵਸਿਆ । ਗੁਰੂ ਦਾ ਸ਼ਬਦ ਦਾਤਾ ਹੈ ਜਿਸ ਕਰਕੇ ਮਨ ਵਿਚ ਹਰੀ ਰਚ ਗਿਆ (ਤੇ ਉਸੇ ਵਿਚ) ਸਮਾ ਰਿਹਾ ਹੈ ।। ੨ ।।

ਸਬਦੁ ਨ ਜਾਣਹਿ ਸੇ ਅੰਨੇ ਬੋਲੇ ਸੇ ਕਿਤੁ ਆਏ ਸੰਸਾਰਾ ।। ਹਰਿ ਰਸੁ ਨਾ ਪਾਇਆ ਬਿਰਥਾ ਜਨਮੁ ਗਵਾਇਆ ਜੰਮਹਿ ਵਾਰੋ ਵਾਰਾ ।। ਬਿਸਟਾ ਕੇ ਕੀੜੇ ਬਿਸਟਾ ਮਾਹਿ ਸਮਾਣੇ ਮਨਮੁਖ ਮੁਗਧ ਗੁਬਾਰਾ ।। ੩ ।।

ਜੋ ਸ਼ਬਦ ਨੂੰ ਨਹੀਂ ਜਾਣਦੇ ਓਹ ਅੰਨ੍ਹੇ ਤੇ ਡੋਰੇ ਹਨ. ਓਹ ਸੰਸਾਰ ਵਿਚ ਆਏ ਹੀ ਕਿਉਂ ? (ਜਿਨ੍ਹਾਂ ਨੇ) ਹਰੀ ਰਸ ਨਹੀਂ ਪਾਇਆ (ਉਨ੍ਹਾਂ ਨੇ) ਜਨਮ ਬਿਰਥਾ ਗਵਾ ਲਿਆ ਹੈ. ਓਹ ਵਾਰ ਵਾਰ ਜੰਮਦੇ (ਮਰਦੇ) ਹਨ. ਓਹ ਗੰਦ ਦੇ ਕੀੜੇ ਗੰਦ ਵਿਚ ਸਮਾਏ ਰਹਿੰਦੇ ਹਨ. ਓਹ ਮਨਮੁਖ ਹਨ. ਓਹ ਮੂਰਖ ਹਨ ਤੇ ਅਗਯਾਨ ਦੇ ਅੰਧੇਰੇ ਵਿਚ (ਰਹਿੰਦੇ) ਹਨ ।। ੩ ।।

ਆਪੇ ਕਰਿ ਵੇਖੈ ਮਾਰਗਿ ਲਾਏ ਭਾਈ ਤਿਸੁ ਬਿਨੁ ਅਵਰੁ ਨ ਕੋਈ ।। ਜੋ ਧੁਰਿ ਲਿਖਿਆ ਸੁ ਕੋਇ ਨ ਮੇਟੈ ਭਾਈ ਕਰਤਾ ਕਰੇ ਸੁ ਹੋਈ ।। ਨਾਨਕ ਨਾਮੁ ਵਸਿਆ ਮਨ ਅੰਤਰਿ ਭਾਈ ਅਵਰੁ ਨ ਦੂਜਾ ਕੋਈ ।। ੪ ।। ੪ ।।

ਹੇ ਭਾਈ ! ਆਪੇ ਹੀ (ਹਰੀ ਸੰਸਾਰ ਨੂੰ) ਰਚਦਾ ਹੈ. (ਆਪ ਹੀ ਉਸ ਦੀ) ਸੰਭਾਲ ਕਰਦਾ ਹੈ. (ਆਪ ਹੀ ਉਸ ਨੂੰ) ਰਸਤੇ ਪਾਉਂਦਾ ਹੈ. ਓਹਦੇ ਬਿਨਾਂ ਹੋਰ ਕੋਈ ਨਹੀਂ (ਜੋ ਸਿੱਧੇ ਰਸਤੇ ਪਾਵੇ) । ਹੇ ਭਾਈ ! ਜੋ ਧੁਰ ਤੋਂ ਲਿਖਿਆ ਹੁੰਦਾ ਹੈ ਸੋ ਕੋਈ ਨਹੀਂ ਮੇਟ ਸਕਦਾ. ਕਰਤਾਰ (ਜੋ) ਕਰੇ ਓਹੋ ਕੁਛ ਹੁੰਦਾ ਹੈ । ਹੇ ਨਾਨਕ ! (ਉਸ ਕਰਤਾਰ ਦਾ) ਨਾਮ ਮਨ ਦੇ ਅੰਦਰ ਵਸ ਗਿਆ ਹੈ (ਜਿਸ ਵਰਗਾ) ਦੂਜਾ ਹੋਰ ਕੋਈ ਨਹੀਂ ।। ੪ ।। ੪ ।।

**ਵ੍ਯਾਖ੍ਯਾ—** ਸੁਗਮ ਹੈ. ਕਿਸੇ ਸਜਣ ਪੁਰਖ ਨਾਲ ਸ਼ਬਦ ਦੀ ਵਡਿਆਈ ਕਥਨ ਕਰਦਿਆਂ ਅਰਦਾਸ ਵਿਚ ਜਾ ਜਾਕੇ ਉਸ ਉਤੇ ਹਰੀ ਆਰਾਧਣ ਦੀ ਮਹਿਮਾ ਦ੍ਰਿੜ੍ਹਾ ਦਿਤੀ ਹੈ ।

**ਨਿਰੁਕ੍ਤ—** ਬਰਸ ਪਚਾਸਾ-ਪੰਜਾਹ ਵਰਹੇ, ਮਤਲਬ ਹੈ ਬਹੁਤ ਵਕਤ ।

ਮਾਰਿ ਜੀਵਾਲੇ—ਹਉਮੈਂ ਵਾਲੇ ਜੀਵਨ ਤੋਂ ਮਾਰ ਦਿਤਾ ਤੇ ਆਤਮਕ ਜੀਵਨ ਵਿਚ ਜੀਵਾਲ ਦਿਤਾ ।

## [ਸੋਰਠਿ ਮਹਲਾ ੩, ਚਉਪਦਾ ੫-੧੭]

**ਪ੍ਰਾਕ੍ਕਥਨ—** ਇਸ ਸ਼ਬਦ ਵਿਚ ਮਨ ਨੂੰ ਸੰਬੋਧਨ ਕੀਤਾ ਹੈ ਤੇ ਅਰਦਾਸ ਬੀ ਕੀਤੀ

**ਵਿਆਖਿਆ**—ਇਸ ਸ਼ਬਦ ਵਿਚ ਪ੍ਰਹਿਲਾਦ ਭਗਤ ਤੇ ਉਸ ਦੇ ਵੈਰੀਆਂ ਦੀ ਕਥਾ ਵੱਲ ਇਸ਼ਾਰਾ ਕਰਕੇ ਕੁਸੰਗਤ ਤੋਂ ਵਰਜਿਆ ਹੈ। ਸਤਿਸੰਗ ਵੱਲ, ਨਾਮ ਵੱਲ, ਕੀਰਤਨ ਵੱਲ, ਵਾਹਿਗੁਰੂ ਦੇ ਸਿਦਕ ਭਰੋਸੇ ਵੱਲ ਪ੍ਰੇਰਨਾ ਕੀਤੀ ਹੈ। ਸ਼ਬਦ ਅਰਦਾਸ ਵਿਚ ਸ਼ੁਰੂ ਹੁੰਦਾ ਹੈ ਤੇ ਮਨ ਨੂੰ ਸੰਬੋਧਨ ਕਰਦੇ ਹੋਏ ਸੰਗਤਾਂ ਨੂੰ ਉਪਦੇਸ਼ ਦੇ ਰਹੇ ਹਨ।

**ਨਿਰੁਕਤ**—ਦੁਸਟ ਚਉਕੜੀ—ਭੈੜਿਆਂ ਲੋਕਾਂ ਦੀ ਮੰਡਲੀ।

ਹਰਣਾਖਸ—ਇਕ ਬੇਮੁਖ ਤੇ ਭੈੜਾ ਰਾਜਾ ਸੀ ਜੋ ਆਪਣੇ ਭਗਤ ਪੁਤ੍ਰ ਪ੍ਰਹਿਲਾਦ ਨੂੰ ਉਸ ਦੇ ਭਗਤ ਹੋਣ ਦੇ ਕਾਰਣ ਦੁਖ ਦੇਂਦਾ ਸੀ ਤੇ ਉਸ ਨੂੰ ਨਰਸਿੰਘ ਨੇ ਨੌਹਾਂ ਨਾਲ ਚੀਰ ਦਿੱਤਾ ਸੀ। ਹਰਣਾਖਸ਼ ਪਦ ਉਤੇ ਵੀਚਾਰ ਕੋਸ ਵਿਚ ਲਿਖ ਆਏ ਹਾਂ।

**[ਸੋਰਠਿ ਮਹਲਾ ੩. ਚਉਪਦਾ ੬-੧੮]**

**ਪ੍ਰਾਕ੍ਰਥਨ**—ਗੁਰੂ ਦੇ ਭਾਣੇ ਵਿਚ ਚੱਲਣ ਤੇ ਆਪਣੇ ਭਾਣੇ ਵਿਚ ਚੱਲਣ ਦਾ ਟਾਕਰਾ ਕਰਕੇ ਗੁਰੂ ਕੇ ਭਾਣੇ ਵਿਚ ਚੱਲਣ ਵਾਲਿਆਂ ਨੂੰ ਸੁਹੇਲੇ (ਸੁਖੀ) ਦੱਸਿਆ ਹੈ।

| ਮੂਲ | ਅਰਥ |
|---|---|
| ਸੋਰਠਿ ਮਹਲਾ ੩ ।। ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ।। ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ।। ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ ।। ੧ ।। | ਹੇ ਭਾਈ ! ਓਹੋ (ਸਾਡਾ) ਸਿਖ ਹੈ (ਓਹੋ) ਮਿਤ੍ਰ ਹੈ (ਓਹੋ) ਸਾਕ ਹੈ ਜੋ ਗੁਰੂ ਦੇ ਭਾਣੇ ਵਿਚ ਆਵੇ (ਅਰਥਾਤ ਜੋ ਗੁਰੂ ਦੀ ਆਗਯਾ ਵਿਚ ਚਲਦਾ ਹੈ)। ਹੇ ਭਾਈ ! ਜੋ ਅਪਣੇ ਭਾਣੇ ਵਿਚ ਚੱਲਦਾ ਹੈ (ਉਹ ਵਾਹਿਗੁਰੂ ਤੋਂ) ਵਿਛੁੜਕੇ ਦੁੱਖ ਪਾਉਂਦਾ ਹੈ। ਹੇ ਭਾਈ ! ਉਹ ਸਤਿਗੁਰੂ ਤੋਂ ਬਿਨਾ ਸੁੱਖ ਕਦੇ ਨਹੀਂ ਪਾਉਂਦਾ, ਮੁੜ ਮੁੜਕੇ ਪਛੋਤਾਉਂਦਾ ਹੈ ।। ੧ ।। |
| ਹਰਿ ਕੇ ਦਾਸ ਸੁਹੇਲੇ ਭਾਈ ।। ਜਨਮ ਜਨਮ ਕੇ ਕਿਲਬਿਖ ਦੁਖ ਕਾਟੇ ਆਪੇ ਮੇਲਿ ਮਿਲਾਈ ।। ਰਹਾਉ ।। | ਹੇ ਭਾਈ ! ਵਾਹਿਗੁਰੂ ਦੇ ਦਾਸ (ਸਦਾ) ਸੁਖੀ ਰਹਿੰਦੇ ਹਨ, (ਉਹਨਾਂ ਦੇ) ਜਨਮ ਜਨਮ ਦੇ ਪਾਪ ਤੇ ਦੁੱਖ (ਵਾਹਿਗੁਰੂ ਨੇ) ਕੱਟ ਦਿਤੇ ਹਨ (ਅਤੇ) ਆਪੇ (ਆਪਣੇ) ਮੇਲ ਵਿਚ ਮਿਲਾ ਲੈਂਦਾ ਹੈ ।। ਰਹਾਉ ।। |
| ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ ।। ਬਿਨੁ ਗੁਰ ਬੰਧਨ ਟੂਟਹਿ ਨਾਹੀ ਗੁਰਮੁਖਿ ਮੋਖ ਦੁਆਰਾ ।। ਕਰਮ ਕਰਹਿ ਗੁਰ ਸਬਦੁ ਨ ਪਛਾਣਹਿ ਮਰਿ ਜਨਮਹਿ ਵਾਰੋ ਵਾਰਾ ।। ੨ ।। | (ਇਹ) ਸੰਸਾਰ ਭਰਮ ਦਾ ਭੁੱਲਾ ਹੋਇਆ (ਵਾਹਿਗੁਰੂ ਤੋਂ ਬੇਮੁਖ ਰਹਿੰਦਾ ਹੈ, ਨਹੀਂ ਸਮਝਦਾ ਕਿ) ਇਕ ਕੁਟੰਬ (ਜੋ ਆਪਣੇ ਮੋਹ ਵਿਚ ਭੁੱਲਾ ਰਿਹਾ ਹੈ) ਸਾਰਾ ਜੀਵ ਲਈ ਬੰਧਨ ਹੈ। (ਇਹ) ਬੰਧਨ ਗੁਰੂ ਦੇ ਬਿਨਾਂ ਟੁਟਦੇ ਨਹੀਂ, ਮੁਕਤੀ ਦਾ ਦੁਆਰਾ ਗੁਰੂ ਦੁਆਰਾ ਹੀ ਮਿਲਦਾ ਹੈ। [ਕਰਮ ਕਰਨ ਵਾਲਿਆਂ ਦਾ ਕੀ ਹਾਲ ? ਉੱਤਰ:] (ਜੋ) ਕਰਮ ਤਾਂ ਕਰਦੇ ਹਨ, (ਪਰ) ਗੁਰ ਸ਼ਬਦ ਨੂੰ ਪਛਾਣਦੇ ਨਹੀਂ, ਓਹ ਮੁੜ ਮੁੜਕੇ ਮਰਦੇ ਜੰਮਦੇ ਹਨ ।। ੨ ।। |

ਹਉ ਮੇਰਾ ਜਗੁ ਪਲਚਿ ਰਹਿਆ ਭਾਈ ਕੋਇ ਨ ਕਿਸ ਹੀ ਕੇਰਾ ।। ਗੁਰਮੁਖਿ ਮਹਲੁ ਪਾਇਨਿ ਗੁਣ ਗਾਵਨਿ ਨਿਜ ਘਰਿ ਹੋਇ ਬਸੇਰਾ ।। ਐਥੈ ਬੂਝੈ ਸੁ ਆਪਿ ਪਛਾਣੈ ਹਰਿ ਪ੍ਰਭੁ ਹੈ ਤਿਸੁ ਕੇਰਾ ।।੩।।

ਹੇ ਭਾਈ ! ਹਉਂ ਹਉਂ ਵਿਚ ਤੇ ਮੇਰੀ ਮੇਰੀ ਵਿਚ ਜਗਤ ਫਸ ਰਿਹਾ ਹੈ. (ਅਸਲ ਵਿਚ) ਕੋਈ ਕਿਸੇ ਦਾ ਨਹੀਂ ਹੈ । ਗੁਰਮੁਖ ਮਹਲ ਪਾ ਲੈਂਦੇ ਤੇ (ਵਾਹਿਗੁਰੂ ਦੇ) ਗੁਣ ਗਾਉਂਦੇ ਹਨ. ਉਨ੍ਹਾਂ ਦਾ ਵਾਸਾ ਆਪਣੇ ਸਰੂਪ ਵਿਚ ਜਾ ਹੁੰਦਾ ਹੈ: (ਤੇ ਓਹ ਐਉਂ ਜੋ ਉਪਰ ਕਥੀ ਵਾਰਤਾ) ਏਥੇ ਸਮਝ ਲੈਂਦਾ ਹੈ. ਉਹ ਆਪੇ ਨੂੰ ਪਛਾਣਦਾ ਹੈ. ਹਰੀ ਪ੍ਰਭੂ ਉਸ ਦਾ ਹੀ (ਹੋ ਜਾਂਦਾ) ਹੈ ।। ੩ ।।

ਸਤਿਗੁਰੂ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ ।। ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ ।। ਨਾਨਕ ਨਾਮੁ ਵਸੈ ਮਨ ਅੰਤਰਿ ਵਿਚਹੁ ਆਪੁ ਗਵਾਈਐ ।। ੪ ।। ੬ ।।

ਸਤਿਗੁਰੂ ਤਾਂ ਹੇ ਭਾਈ. ਸਦਾ ਦਿਆਲੂ ਹੈ. ਪਰ ਬਿਨਾਂ ਭਾਗਾਂ ਦੇ (ਉਸ ਤੋਂ) ਕੀਹ ਕੁਛ ਲੱਭੇ. ਉਹ ਤਾਂ ਇਕੋ ਨਦਰ ਕਰਕੇ ਸਭਨਾਂ ਉਪਰ ਵੇਖਦਾ ਹੈ. (ਪਰ) ਜੇਹੀ ਆਪਣੀ ਸ਼੍ਰਧਾ ਹੁੰਦੀ ਹੈ ਤੇਹੋ ਜੇਹਾ ਫਲ ਪਾਈਦਾ ਹੈ । ਹੇ ਨਾਨਕ ! ਨਾਮ ਅੰਦਰ (ਤਾਂ ਹੀ) ਵੱਸਦਾ ਹੈ ਜੇ ਮਨ ਵਿਚਹੁ ਆਪਾ ਭਾਵ ਗਵਾ ਲਈਏ ਤਾਂ (ਭਾਵ ਗੁਰੂ ਤਾਂ ਨਾਮ ਦਾਨ ਦੀ ਨਦਰ ਸਭ ਤੇ ਕਰ ਰਿਹਾ ਹੈ. ਪਰ ਜੋ ਹਉਂ ਛਡਕੇ ਆਗਜਾਕਾਰੀ ਹੋਕੇ ਜਪਦੇ ਹਨ. ਉਹਨਾਂ ਦੇ ਅੰਦਰ ਵਸ ਜਾਂਦਾ ਹੈ) ।। ੪ ।। ੬ ।।

**ਵ੍ਯਾਖ੍ਯਾ**—ਅੰਕ ੧ ਗੁਰੂ ਦੀ ਮਤਿ ਤੇ ਚੱਲਣ ਵਾਲੇ ਤੇ ਮਨ ਮਤਿ ਵਾਲਿਆਂ ਦਾ ਫਰਕ ਦੱਸਿਆ ਹੈ । ਪਹਿਲੇ ਲੋਕ ਹੀ ਸਿਖ ਹਨ. ਓਹੀ ਗੁਰੂ ਦੇ ਮਿਤ੍ਰ ਤੇ ਸਾਕ ਹਨ. ਤੇ ਮਨ ਮਤੀਏ ਗੁਰੂ ਤੋਂ ਦੂਰ ਹਨ. ਸੁੱਖ ਕਦੇ ਨਹੀਂ ਪਾਉਂਦੇ ।

ਅੰਕ ੨ ਗੁਰੂ ਦੇ ਭਾਣੇ ਵਿਚ ਚੱਲਣ ਵਾਲੇ ਹਰੀ ਦੇ ਦਾਸ ਹੋਕੇ ਸੁਖੀ ਹੋ ਜਾਂਦੇ ਨ. ਉਹਨਾਂ ਦੇ ਜਨਮ ਜਨਮ ਦੇ ਪਾਪ ਦੂਰ ਹੋ ਜਾਂਦੇ ਹਨ ।

ਅੰਕ ੨ ਵਿਚ ਬੀ ਮਨਮਤੀਆਂ ਦਾ ਬੁਰਾ ਹਾਲ ਤੇ ਗੁਰਮੁਖਾਂ ਨੂੰ ਮੋਖ ਦੁਆਰਾ ਦੱਸਿਆ ਹੈ

ਅੰਕ ੩ ਮਨਮਤੀਆਂ ਦੇ ਮੋਹ ਮਾਯਾ ਵਿਚ ਫਸੇ ਰਹਿਣ ਦਾ ਕਾਰਣ ਮੈਂ ਮੈਂ ਤੇ ਮੇਰੀ ਮੇਰੀ ਦੱਸਿਆ ਹੈ. ਫਿਰ ਦੱਸਿਆ ਹੈ ਗੁਰਮੁਖ ਮਹਿਲ ਪਾਕੇ ਗੁਣ ਗਾਉਂਦੇ ਸਹਿਜ ਸਰੂਪ ਨੂੰ ਪ੍ਰਾਪਤ ਹੁੰਦੇ ਹਨ । ਏਥੇ ਮਹਲ ਪਾਉਣ ਦਾ ਭਾਵ ਗੁਣੀ ਜਨ ਸਤਿਸੰਗ ਕਰਦੇ ਹਨ. ਅਗਲੀ ਤੁਕ ਵਿਚ ਫੁਰਮਾਉਂਦੇ ਹਨ ਕਿ ਜੋ ਆਪ ਨੂੰ ਪਛਾਣ ਲਏਗਾ. ਪ੍ਰਭੂ ਉਸੇ ਦਾ ਹੋ ਜਾਏਗਾ ।

ਅੰਕ ੪—ਇਸ ਅੰਕ ਵਿਚ ਕਾਰਣ ਦੱਸਦੇ ਹਨ ਕਿ ਗੁਰੂ ਦੇ ਸਦਾ ਦਇਆਲ ਤੇ ਸਭ ਉਪਰ ਦਇਆਲ ਹੁੰਦਿਆਂ ਮਨਮਤੀਆਂ ਨੂੰ ਕਿਉਂ ਲਾਭ ਨਹੀਂ ਪਹੁੰਚਦਾ ? ਇਸ ਕਰਕੇ ਕਿ ਲਾਭ ਆਪਣੀ ਨੀਯਤ ਤੇ ਸ਼ਰਧਾ ਨਾਲ ਪਹੁੰਚਦਾ ਹੈ. ਮਨਮਤੀਆਂ ਦੇ ਅੰਦਰ ਹਉਂ ਹਉਂ ਤੇ ਮੇਰੀ ਮੇਰੀ ਦੇ ਟਿੱਬੇ ਹੁੰਦੇ ਹਨ. ਜਿਵੇਂ ਮੀਂਹ ਤਾ ਇਕ ਸਾਰ ਵੱਸਦਾ ਹੈ ਪਰ ਲਾਭ ਖੇਤਾਂ ਨੂੰ ਪਹੁੰਚਦਾ ਹੈ. ਟਿੱਬਿਆਂ ਨੂੰ ਨਹੀਂ ਪਹੁੰਚਦਾ ।

**ਨਿਰੁਕ੍ਤ**—ਸੁਗਮੰ ।

[ਸੋਰਠਿ ਮਹਲਾ ੩. ਚਉਪਦਾ ੭-੧੯]

**ਪ੍ਰਾਕ੍ਕਥਨ**—ਸਾਰੇ ਗੁਣ. ਨਾਮ. ਸੱਚੀ ਭਗਤੀ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ ।

ਹੈ. ਖੋਟਿਆਂ ਦੀ ਸੰਗਤ ਤੋਂ ਵਰਜਕੇ ਭਲਿਆਂ ਦੀ ਸੰਗਤ ਵਿਚ ਬੈਠਣ ਦਾ ਉਪਦੇਸ਼ ਦਿਤਾ ਹੈ ਤੇ ਸ਼ਬਦ ਵਿਚ ਭਗਤਾਂ ਦੀ ਮਹਿਮਾ ਦੱਸੀ ਹੈ ।

| ਮੂਲ | ਅਰਥ |
|---|---|
| ਸੋਰਠਿ ਮਹਲਾ ੩ ।। ਗੁਰਮੁਖਿ ਭਗਤਿ ਕਰਹਿ ਪ੍ਰਭ ਭਾਵਹਿ ਅਨਦਿਨੁ ਨਾਮੁ ਵਖਾਣੇ ।। ਭਗਤਾ ਕੀ ਸਾਰ ਕਰਹਿ ਆਪਿ ਰਾਖਹਿ ਜੋ ਤੇਰੈ ਮਨਿ ਭਾਣੇ ।। ਤੂ ਗੁਣਦਾਤਾ ਸਬਦਿ ਪਛਾਤਾ ਗੁਣ ਕਹਿ ਗੁਣੀ ਸਮਾਣ ।। ੧ ।। | ਹੇ ਪ੍ਰਭੂ ! ਜੋ ਗੁਰੂ ਦੁਆਰਾ ਭਗਤੀ ਕਰਦੇ ਹਨ ਤੇ ਹਰ ਦਿਨ ਨਾਮ ਉਚਾਰਦੇ ਹਨ । (ਓਹ ਤੈਨੂੰ) ਭਾਉਂਦੇ ਹਨ । ਜੋ (ਭਗਤ ) ਤੇਰੇ ਮਨ ਨੂੰ ਭਾ ਗਏ ਹਨ (ਉਹਨਾਂ) ਭਗਤਾਂ ਦੀ (ਤੂੰ) ਆਪ ਸੰਭਾਲ ਕਰਦਾ ਹੈਂ ਤੇ ਰਖਯਾ ਕਰਦਾ ਹੈਂ । ਤੂੰ ਗੁਣਾਂ ਦਾ ਦਾਤਾ ਹੈਂ ਸ਼ਬਦ ਦੁਆਰਾ (ਤੈਨੂੰ) ਪਛਾਤਾ ਹੈ (ਅਤੇ ਤੇਰੇ) ਗੁਣ ਗਾਕੇ (ਤੈਂ) ਗੁਣੀ ਵਿਚ ਸਮਾਈਦਾ ਹੈ ।। ੧ ।। |
| ਮਨ ਮੇਰੇ ਹਰਿ ਜੀਉ ਸਦਾ ਸਮਾਲਿ ।। ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ।।ਰਹਾਉ ।। | ਮੇਰੇ ਮਨ! ਹਰ ਜੀਉ ਨੂੰ ਸਦਾ ਯਾਦ ਕਰ (ਜੋ) ਅੰਤ ਸਮੇਂ ਤੇਰਾ ਸਾਥੀ ਹੋਵੇਗਾ ਅਤੇ ਸਦਾ ਹੀ ਤੇਰੇ ਨਾਲ ਨਿਭੇਗਾ ।। ਰਹਾਉ ।। |
| ਦੁਸਟ ਚਉਕੜੀ ਸਦਾ ਕੂੜੁ ਕਮਾਵਹਿ ਕਮਾਵਹਿ ਨਾ ਬੂਝਹਿ ਵੀਚਾਰੇ ।। ਨਿੰਦਾ ਦੁਸਟੀ ਤੇ ਕਿਨਿ ਫਲੁ ਪਾਇਆ ਹਰਣਾਖਸ ਨਖਹਿ ਬਿਦਾਰੇ ।। ਪ੍ਰਹਿਲਾਦੁ ਜਨੁ ਸਦ ਹਰਿ ਗੁਣ ਗਾਵੈ ਹਰਿ ਜੀਉ ਲਏ ਉਬਾਰੇ ।। ੨ ।। | ਭੈੜਿਆਂ ਲੋਕਾਂ ਦੀ ਮੰਡਲੀ ਸਦਾ ਕੂੜ ਕਮਾਉਂਦੀ ਹੈ. ਨਾ ਉਹ (ਆਪ ਕੁਛ) ਸਮਝਦੇ ਹਨ ਨਾ (ਓਹ ਕਿਸੇ ਦੇ ਸਮਝਾਇਆ) ਵੀਚਾਰ ਕਰਦੇ ਹਨ. (ਦੇਖੋ) ਨਿੰਦਿਆ (ਅਤੇ) ਦੁਸ਼ਟਤਾਈ ਤੋਂ ਕਿਸ ਨੇ (ਚੰਗਾ) ਫਲ ਪਾਇਆ ਹੈ (ਦੇਖ ਰੇ ਮਨ!) ਹਰਨਾਖਸ਼ (ਵੱਲ. ਓਹ ਦੁਸ਼ਟਤਾਈ ਕਰਨ ਕਰਕੇ) ਨੌਂਹਾਂ ਨਾਲ ਫਾੜਿਆ ਗਿਆ ਸੀ । (ਇਸ ਦੇ ਮੁਕਾਬਲੇ ਤੇ) ਪ੍ਰਹਿਲਾਦ (ਹਰੀ ਦਾ) ਦਾਸ ਸਦਾ ਹਰੀ ਗੁਣ ਗਾਉਂਦਾ ਸੀ (ਉਸਨੂੰ) ਹਰੀ ਜੀ ਨੇ ਤਾਰ ਲਿਆ ।। ੨ ।। |
| ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ।। ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ ।। ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ ।। ੩ ।। | ਮਨਮੁਖ ਲੋਕ ਆਪਣੇ ਆਪਨੂੰ ਬਹੁਤ ਉੱਤਮ ਕਰਕੇ ਮੰਨਦੇ ਹਨ (ਪਰ ਉਹਨਾਂ ਨੂੰ) ਕੋਈ ਅਕਲ ਹੈ ਨਹੀਂ । (ਓਹ) ਸਾਧੂ ਜਨਾਂ ਦੀ ਨਿੰਦਿਆ ਕਰਨ ਵਿਚ ਰੁੱਝੇ ਹੋਏ ਜਨਮ (ਬਿਰਥਾ) ਗਵਾ ਜਾਣਗੇ । (ਓਹ) ਰਾਮ ਨਾਮ ਕਦੇ ਸਿਮਰਦੇ ਨਹੀਂ (ਓਹ) ਅੰਤ ਪਛੁਤਾਉਂਦੇ ਹੀ ਚਲੇ ਜਾਂਦੇ ਹਨ ।। ੩ । |
| ਸਫਲੁ ਜਨਮੁ ਭਗਤਾ ਕਾ ਕੀਤਾ ਗੁਰ ਸੇਵਾ ਆਪਿ ਲਾਏ ।। ਸਬਦੇ ਰਾਤੇ ਸਹਜੇ ਮਾਤੇ ਅਨਦਿਨੁ ਹਰਿ ਗੁਣ ਗਾਏ ।। ਨਾਨਕ ਦਾਸੁ ਕਹੈ ਬੇਨੰਤੀ ਹਉ ਲਾਗਾ ਤਿਨ ਕੈ ਪਾਏ ।। ੪ ।। ੫ ।। | (ਵਾਹਿਗੁਰੂ ਨੇ) ਭਗਤਾਂ ਦਾ ਜਨਮ ਸਫਲਾ ਕੀਤਾ ਹੈ (ਜੋ ਉਸ ਨੇ) ਗੁਰੂ ਦੀ ਸੇਵਾ ਵਿਚ ਆਪ ਲਾਏ ਹਨ । (ਓਹ ਭਗਤ) ਸ਼ਬਦ ਵਿਚ ਰਤੇ ਹੋਏ ਸਹਿਜ ਅਵਸਥਾ ਵਿਚ ਮਸਤ ਹੋਏ ਹੋਏ ਨਿਤ ਹਰੀ ਦੇ ਗੁਣ ਗਾਉਂਦੇ ਹਨ । ਨਾਨਕ ਦਾਸ ਬੇਨਤੀ ਆਖਦਾ ਹੈ ਕਿ ਮੈਂ ਉਹਨਾਂ (ਭਗਤਾਂ) ਦੇ ਪੈਰੀਂ ਲਗਾਂ ।। ੪ ।। ੫ ।। |

| ਮੂਲ | ਅਰਥ |
|---|---|
| ਸੋਰਠਿ ਮਹਲਾ ੩ ਚੌਤੁਕੇ ।। ਸਚੀ ਭਗਤਿ ਸਤਿਗੁਰ ਤੇ ਹੋਵੈ ਸਚੀ ਹਿਰਦੈ ਬਾਣੀ ।। ਸਤਿਗੁਰੁ ਸੇਵੇ ਸਦਾ ਸੁਖੁ ਪਾਏ ਹਉਮੈ ਸਬਦਿ ਸਮਾਣੀ ।। ਬਿਨੁ ਗੁਰ ਸਾਚੇ ਭਗਤਿ ਨ ਹੋਵੀ ਹੋਰ ਭੂਲੀ ਫਿਰੈ ਇਆਣੀ ।। ਮਨਮੁਖਿ ਫਿਰਹਿ ਸਦਾ ਦੁਖੁ ਪਾਵਹਿ ਡੂਬਿ ਮੁਏ ਵਿਣੁ ਪਾਣੀ ।। ੧ ।। | ਸੱਚੀ ਭਗਤੀ ਸਤਿਗੁਰ ਪਾਸੋਂ (ਪ੍ਰਾਪਤ) ਹੁੰਦੀ ਹੈ (ਉਹਨਾ ਨੂੰ ਜਿਨ੍ਹਾਂ ਦੇ) ਹਿਰਦੇ ਵਿਚ (ਗੁਰਾਂ ਦੀ) ਸੱਚੀ ਬਾਣੀ (ਵਸਦੀ) ਹੈ । (ਜੋ) ਸਤਿਗੁਰ ਨੂੰ ਸੇਂਵਦੇ ਹਨ (ਓਹ) ਸਦਾ ਸੁੱਖ ਪਾਉਂਦੇ ਹਨ (ਕਿਉਂਕਿ ਉਹਨਾਂ ਦੀ) ਹਉਮੈ (ਗੁਰ) ਸ਼ਬਦ ਦੁਆਰਾ ਸਮਾ ਜਾਂਦੀ ਹੈ (ਭਾਵ ਦੂਰ ਹੋ ਜਾਂਦੀ ਹੈ)। ਸੱਚੇ ਗੁਰੂ ਤੋਂ ਬਿਨਾ ਭਗਤੀ (ਪ੍ਰਾਪਤ) ਹੋ ਨਹੀਂ ਸਕਦੀ (ਇਸ ਗਲ ਨੂੰ ਸਮਝੇ ਬਿਨਾ) ਹੋਰ (ਸ੍ਰਿਸ਼ਟੀ) ਮੂਰਖ ਹੈ. (ਐਂਵੇਂ) ਭੁੱਲੀ ਫਿਰਦੀ ਹੈ। (ਐਸੇ ਲੋਕ) ਮਨਮੁਖ (ਕਹੀਦੇ ਹਨ) ਜੋ (ਵਿਅਰਥ) ਫਿਰਦੇ ਹਨ (ਅਰਥਾਤ ਭਟਕਦੇ ਹਨ ਓਹ) ਸਦਾ ਦੁੱਖ ਪਾਉਂਦੇ ਹਨ. ਓਹ ਪਾਣੀ ਤੋਂ ਬਿਨਾਂ ਹੀ ਡੁੱਬ ਮਰਦੇ ਹਨ (ਅਰਥਾਤ ਅਪਣੀਆਂ ਮੂਰਖਤਾਈਆਂ ਵਿਚ ਹੀ ਨਾਸ਼ ਹੋ ਜਾਂਦੇ ਹਨ) ।। ੧ ।। |
| ਭਾਈ ਰੇ ਸਦਾ ਰਹਹੁ ਸਰਣਾਈ ।। ਆਪਣੀ ਨਦਰਿ ਕਰੇ ਪਤਿ ਰਾਖੈ ਹਰਿ ਨਾਮੋ ਦੇ ਵਡਿਆਈ ।। ਰਹਾਉ ।। | (ਤਾਂਤੇ) ਹੇ ਭਾਈ ! ਸਦਾ (ਗੁਰੂ ਦੀ) ਸ਼ਰਣੀ ਪਿਆ ਰਹੁ ਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇਗਾ. (ਤੇਰੀ) ਪਤ ਰਖੇਗਾ. ਹਰੀ ਨਾਮ ਦੀ ਵਡਿਆਈ (ਤੈਨੂੰ) ਦੇਵੇਗਾ ।।ਰਹਾਉ ।। |
| ਪੂਰੇ ਗੁਰ ਤੇ ਆਪੁ ਪਛਾਤਾ ਸਬਦਿ ਸਚੈ ਵੀਚਾਰਾ ।। ਹਿਰਦੈ ਜਗਜੀਵਨੁ ਸਦ ਵਸਿਆ ਤਜਿ ਕਾਮੁ ਕ੍ਰੋਧੁ ਅਹੰਕਾਰਾ ।। ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮੁ ਅਪਾਰਾ ।। ਜੁਗਿ ਜੁਗਿ ਬਾਣੀ ਸਬਦਿ ਪਛਾਣੀ ਨਾਉ ਮੀਠਾ ਮਨਹਿ ਪਿਆਰਾ ।। ੨ ।। | [ਪਿਛਲੇ ਭਗਤਾਂ ਦੀ ਸਾਖ ਦੱਸਦੇ ਹਨ] (ਉਹਨਾਂ ਨੇ) ਪੂਰੇ ਗੁਰੂ ਦੇ ਸੱਚੇ ਸ਼ਬਦ ਦੁਆਰਾ ਵਿਚਾਰ ਕੀਤੀ ਤਾਂ ਆਪਣੇ ਆਪ ਨੂੰ ਪਛਾਣ ਲਿਆ। (ਉਹਨਾਂ ਨੇ) ਕਾਮ. ਕ੍ਰੋਧ. ਹੰਕਾਰ. ਛੋੜ ਦਿਤਾ (ਉਹਨਾਂ ਦੇ ਹਿਰਦੇ ਵਿਚ) ਜਗਤ ਦਾ ਜੀਵਨ (ਵਾਹਿਗੁਰੂ) ਸਦਾ ਵੱਸ ਪਿਆ । (ਫੇਰ ਉਹਨਾਂ ਦੇ) ਹਿਰਦੇ ਅਪਾਰ (ਪ੍ਰਭੂ ਦਾ) ਨਾਮ ਵੱਸਦਾ ਹੈ (ਇਸ ਲਈ) ਉਹਨਾਂ ਨੂੰ (ਉਹ ਪ੍ਰਭੂ) ਸਦਾ (ਤੇ) ਸਭ ਥਾਈਂ ਵਿਆਪਕ ਤੇ ਹਾਜ਼ਰਾ ਹਜ਼ੂਰ (ਦਿੱਸਦਾ) ਹੈ । ਹਰ ਜੁਗ ਵਿਚ (ਉਹਨਾਂ ਭਗਤਾਂ ਦੀ) ਬਾਣੀ ਸ਼ਬਦ ਦੁਆਰਾ ਪਛਾਣੀ ਗਈ ਹੈ (ਅਰਥਾਤ ਉਹਨਾਂ ਦੀ ਬਾਣੀ ਦੁਆਰਾ) ਨਾਮੁ ਮਿੱਠਾ ਤੇ ਮਨ ਨੂੰ ਪਿਆਰਾ ਲਗਦਾ ਹੈ ।। ੨ ।। |
| ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ ਸਫਲ ਜਨਮੁ ਜਗਿ ਆਇਆ ।। ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ ਗੁਣ ਗਾਵੈ ਗੁਣੀ ਅਘਾਇਆ ।। ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ।। ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ।। ੩ ।। | (ਸੋ ਭਾਈ) ਜਿਸ ਨੇ ਭੀ ਸਤਿਗੁਰੂ ਨੂੰ ਸੇਵਕੇ ਨਾਮ ਨੂੰ ਪਛਾਣ ਲਿਆ ਹੈ (ਉਸ ਦਾ) ਜਨਮ ਤੇ ਜਗਤ ਵਿਚ ਆਉਣਾ ਸਫਲ ਹੈ । ਹਰਿ ਰਸ ਨੂੰ ਚੱਖਕੇ (ਉਸ ਦਾ) ਮਨ ਸਦਾ ਤ੍ਰਿਪਤਿਆ ਰਹਿੰਦਾ ਹੈ (ਓਹ) ਗੁਣ ਗਾਉਂਦਾ (ਗੁਣੀ ਦੇ) ਗੁਣ ਗਾਯਨ ਦੁਆਰਾ ਤ੍ਰਿਪਤ ਹੋ ਜਾਂਦਾਂ ਹੈ (ਉਸ ਦਾ-ਹਿਰਦਾ) ਕਮਲ ਖਿੜ ਪੈਂਦਾ ਹੈ (ਅਤੇ ਓਹ) ਸਦਾ ਪ੍ਰੇਮ ਵਿਚ ਰੱਤਾ ਰਹਿੰਦਾ ਹੈ ਤੇ ਅਨਾਹਤ ਸ਼ਬਦ ਵਜਦਾ ਹੈ। (ਉਸ ਦਾ) ਤਨ ਤੇ ਮਨ ਨਿਰਮਲ ਹੋ ਜਾਦਾ ਹੈ (ਉਸ ਦੀ) ਬਾਣੀ ਨਿਰਮਲ ਹੋ ਜਾਂਦੀ ਹੈ (ਓਹ) ਸੱਚੇ |

ਰਾਮ ਨਾਮ ਕੀ ਗਤਿ ਕੋਇ ਨ ਬੂਝੈ ਗੁਰਮਤਿ ਰਿਦੈ ਸਮਾਈ ।। ਗੁਰਮੁਖਿ ਹੋਵੈ ਸੁ ਮਗੁ ਪਛਾਣੈ ਹਰਿ ਰਸਿ ਰਸਨ ਰਸਾਈ ।। ਜਪੁ ਤਪੁ ਸੰਜਮੁ ਸਭੁ ਗੁਰ ਤੇ ਹੋਵੈ ਹਿਰਦੈ ਨਾਮੁ ਵਸਾਈ ।। ਨਾਨਕ ਨਾਮੁ ਸਮਾਲਹਿ ਸੇ ਜਨ ਸੋਹਨਿ ਦਰਿ ਸਾਚੈ ਪਤਿ ਪਾਈ ।।੪।।੭।।

(ਵਾਹਿਗੁਰੂ) ਵਿਚ ਸੱਚੀ ਮੁੱਚੀਂ ਸਮਾ ਜਾਂਦਾ ਹੈ ।।੩।। (ਰਾਮ) ਦੇ ਨਾਮ ਦੀ ਅਸਲੀਅਤ ਨੂੰ ਕੋਈ ਨਹੀਂ ਬੁੱਝਦਾ (ਪਰ) ਗੁਰੂ ਦੀ ਮਤਿ ਦੁਆਰਾ (ਓਹ) ਹਿਰਦੇ ਵਿਚ ਆ ਸਮਾਂਦੀ ਹੈ । (ਇਉਂ ਜੋ ਗੁਰੂ ਦੀ ਮਤਿ ਲੈਕੇ) ਗੁਰਮੁਖ ਹੋ ਜਾਵੇ ਓਹ ਰਸਤਾ ਪਛਾਣਦਾ ਹੈ (ਉਸ ਦੀ) ਰਸਨਾ ਹਰੀ ਰਸ ਨਾਲ ਰਸਮਈ ਹੋ ਜਾਂਦੀ ਹੈ । ਜਪੁ ਤਪੁ ਇੰਦ੍ਰੇ ਦਮਨ ਸਾਰੇ ਗੁਣ ਗੁਰੂ ਤੋਂ ਪ੍ਰਾਪਤ ਹੁੰਦੇ ਹਨ (ਅਤੇ) ਹਿਰਦੇ ਵਿਚ ਨਾਮ ਆ ਵਸਦਾ ਹੈ । ਹੇ ਨਾਨਕ ! ਜੋ ਨਾਮ ਸਿਮਰਦੇ ਹਨ ਓਹ ਪੁਰਸ਼ ਸਚੇ ਦਰ (ਗਏ) ਸ਼ੋਭਦੇ ਹਨ ਤੇ ਪਤਿ ਪਾਉਂਦੇ ਹਨ ।।੪।।੭।।

**ਵ੍ਯਾਖ੍ਯਾ**—ਅੰਕ ੧- ਗੁਰੂ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ, ਜੋ ਗੁਰੂ ਤੋਂ ਬਿਨਾਂ ਆਪਣੇ ਮਨ ਦੇ ਮਗਰ ਲਗਦੇ ਹਨ, ਓਹ ਮਨਮੁਖ ਹਨ, ਭੁੱਲ ਵਿਚ ਹਨ ਤੇ ਅਪਣੇ ਭੁੱਲਾਂ ਭਰਮਾਂ ਵਿਚ ਹੀ ਦੁੱਖ ਪਾਉਂਦੇ ਹਨ । ਰਹਾਉ ਵਿਚ ਉਪਦੇਸ਼ ਕਰਦੇ ਹਨ ਕਿ ਸਦਾ ਗੁਰੂ ਦੀ ਸ਼ਰਨ ਰਹੋ ਜੋ ਤੁਹਾਨੂੰ ਨਾਮ ਦੀ ਵਡਿਆਈ ਦੇਵੇ ।

ਅੰਕ ੨—ਹੁਣ ਪਿਛਲੇ ਜੁਗਾਂ ਦੇ ਭਗਤਾਂ ਵੱਲ ਸੈਨਤ ਸੁੱਟਦੇ ਹਨ ਕਿ ਸਭਨਾਂ ਨੇ ਗੁਰੂ ਤੋਂ ਨਾਮ ਪ੍ਰਾਪਤ ਕਰਕੇ ਅਪਣਾ ਆਪ ਪਛਾਣਿਆ ਹੈ, ਉਹਨਾਂ ਦੇ ਕਾਮ ਕ੍ਰੋਧ ਹੰਕਾਰ ਆਦਿਕ ਦੂਰ ਹੋਏ ਤੇ ਵਾਹਿਗੁਰੂ ਉਹਨਾਂ ਦੇ ਅੰਦਰ ਵਸਿਆ ਤੇ ਸਭ ਥਾਂਈਂ ਹਾਜ਼ਰਾ ਹਜ਼ੂਰ ਦਿੱਸਿਆ । ਜੁਗਾਂ ਜੁਗਾਂ ਦੇ ਭਗਤਾ ਦੀ ਪਛਾਣ ਉਹਨਾਂ ਦੀ ਬਾਣੀ ਤੋਂ ਹੁੰਦੀ ਹੈ । ਉਹਨਾਂ ਦੀ ਬਾਣੀ ਦੀ ਪਛਾਣ ਇਸ ਗਲ ਤੋਂ ਹੁੰਦੀ ਹੈ ਕਿ ਉਸ ਵਿਚ ਸ਼ਬਦ (=ਵਾਹਿਗੁਰੂ) ਦੇ ਜਸ, ਨਾਮ ਤੇ ਭਜਨ ਬੰਦਗੀ ਆਦਿ ਦੀ ਮਹਿਮਾ ਹੁੰਦੀ ਹੈ ਤੇ ਉਸ ਬਾਣੀ ਦੇ ਪੜ੍ਹਨ ਸੁਣਨ ਨਾਲ ਨਾਮ ਮਿੱਠਾ ਤੇ ਪਿਆਰਾ ਲਗਦਾ ਹੈ । ਜੈਸਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੀ ਸੈਨਤ ਸੁੱਟੀ ਹੈ:— ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ।। ਸੋ ਘਰੁ ਰਾਖੁ ਵਡਾਈ ਤੋਇ ।। [ਆਸਾ ਮਹਲਾ ੧, ਸੋਹਿਲਾ. ੧੨]

ਅੰਕ ੩ ਵਿਚ ਨਾਮ ਦੀ ਪਛਾਣ ਵਾਲੇ ਭਗਤਾਂ ਦੀ ਪ੍ਰਾਪਤੀ ਦੱਸਦੇ ਹਨ । ਹਰੀ ਰਸ ਦਾ ਮਾਣਨਾ, ਹਿਰਦੇ ਕਮਲ ਦਾ ਖਿੜ ਜਾਣਾ, ਪ੍ਰੇਮ ਵਿਚ ਰਤੇ ਰਹਿਣਾ, ਅਨਹਦ ਸ਼ਬਦ, ਤਨ ਮਨ ਬਾਣੀ ਦੀ ਪਵਿਤ੍ਰਤਾ ਤੇ ਸੱਚੇ ਵਾਹਿਗੁਰੂ ਵਿਚ ਸਮਾਈ ।

ਅੰਕ ੪ ਵਿਚ ਕੇਵਲ ਨਾਮ ਦੀ ਦਿਮਾਗੀ ਵਾਕਫ਼ੀਅਤ ਨੂੰ ਦੱਸਦੇ ਹਨ ਕਿ ਇਹ ਨਾਮ ਦਾ ਬੁੱਝਣਾ ਨਹੀਂ, ਗੁਰੂ ਤੋਂ ਨਾਮ ਲੈਕੇ ਗੁਰਮੁਖ ਹੋਕੇ ਹਰੀ ਰਸ ਵਿਚ ਰਸਨਾਂ ਨੂੰ ਰਸਾਕੇ, ਹਰਿਨਾਮ ਦੀ ਸਾਰ ਆਉਂਦੀ ਹੈ । ਅੰਤ ਵਿਚ ਦੱਸਦੇ ਹਨ ਐਸੇ ਨਾਮੀ ਪੁਰਸ਼ ਵਾਹਿਗੁਰੂ ਦੇ ਦਰਬਾਰ ਪਤਿ ਪਾਉਂਦੇ ਹਨ ।

**ਨਿਰੁਕ੍ਤ**—ਇਆਣੀ—ਨਾ ਜਾਣਨ ਵਾਲੀ, ਮੂਰਖ ।

ਡੂਬਿ ਮੁਏ ਵਿਣੁ ਪਾਣੀ—ਭਾਵ ਹੈ ਕਿਸੇ ਦੇ ਸਜ਼ਾ ਦੇਣ ਤੋਂ ਯਾ ਕਰਮ ਫਲ ਲੱਗਣ ਤੋਂ ਪਹਿਲਾਂ ਹੀ ਆਪਣੇ ਵਹਿਮਾਂ ਭਰਮਾਂ ਤੋਂ ਦੁਖੀ ਹੋ ਜਾਣਾ ।

ਅਘਾਇਆ—ਪੂਰੀ ਤਰ੍ਹਾਂ ਰੱਜਿਆ । ਮਗੁ—ਰਸਤਾ ।

**[ਸੋਰਠਿ ਮਹਲਾ ੩, ਚਉਪਦਾ ੮-੨੦]**

**ਪ੍ਰਾਕ੍ਕਥਨ**—ਗੁਰੂ ਦਾ ਉਪਦੇਸ਼, ਗੁਰੂ ਦੀ ਦਿੱਤੀ ਨਾਮ ਦੀ ਦਾਤ, ਗੁਰੂ ਦਾ ਆਪਣਾ ਨਮੂਨਾ, ਗੁਰੂ ਦੀ ਮੇਹਰ ਕਲਯਾਣਕਾਰੀ ਹਨ ।

| ਮੂਲ | ਅਰਥ |
|---|---|
| ਸੋਰਠਿ ਮ: ੩ ਦੁਤੁਕੇ ।। ਸਤਿਗੁਰ ਮਿਲਿਐ ਉਲਟੀ ਭਈ ਭਾਈ ਜੀਵਤ ਮਰੈ ਤਾ ਬੂਝ ਪਾਇ ।। ਸੋ ਗੁਰੂ ਸੋ ਸਿਖੁ ਹੈ ਭਾਈ ਜਿਸੁ ਜੋਤੀ ਜੋਤਿ ਮਿਲਾਇ ।। ੧ ।। | ਹੇ ਭਾਈ ! ਬੂਝ (=ਅਸਲੀ ਸਮਝ, ਗ੍ਯਾਨ) ਤਾਂ ਪ੍ਰਾਪਤ ਹੁੰਦਾ ਹੈ (ਜੇ ਇਨਸਾਨ) ਜੀਵਤ ਭਾਵ ਵਲੋਂ ਮਰ ਜਾਏ (ਅਰਥਾਤ ਸੰਸਾਰਕ ਮੋਹ ਮਾਯਾ ਨੂੰ ਜਿੱਤ ਲਵੇ, ਮਤਿ ਦਾ ਇਉਂ ਸੰਸਾਰ ਵਲੋਂ) ਉਲਟ ਜਾਣਾ ਸਤਿਗੁਰੂ ਨੂੰ ਮਿਲਿਆਂ (ਪ੍ਰਾਪਤ) ਹੁੰਦਾ ਹੈ। ਸੋ (ਐਸੀ ਬੂਝ ਵਾਲਾ ਹੀ) ਗੁਰੂ ਹੈ, ਸੋ (ਐਸੀ ਬੂਝ ਵਾਲਾ ਹੀ) ਸਿਖ ਹੈ, ਹੇ ਭਾਈ ! ਜਿਸ ਨੂੰ ਕਿ ਜੋਤੀ (ਸਰੂਪ ਵਾਹਿਗੁਰੂ ਆਪਣੀ) ਜੋਤਿ ਵਿਚ ਮਿਲਾ ਲੈਂਦਾ ਹੈ ।। ੧ ।। |
| ਮਨ ਰੇ ਹਰਿਹਰਿ ਸੇਤੀ ਲਿਵ ਲਾਇ ।। ਮਨ ਹਰਿ ਜਪਿ ਮੀਠਾ ਲਾਗੈ ਭਾਈ ਗੁਰਮੁਖਿ ਪਾਏ ਹਰਿ ਥਾਇ ।। ਰਹਾਉ ।। | ਹੇ ਮਨ ! ਹਰਿ ਹਰਿ ਨਾਲ ਲਿਵ ਲਾ। ਹੇ ਮਨ ! ਸਿਮਰਨ ਕਰਨ ਨਾਲ ਹਰੀ ਮਿੱਠਾ ਲਗਣ ਲਗ ਪੈਂਦਾ ਹੈ, (ਪਰ) ਹੇ ਭਾਈ ! ਗੁਰੂ ਦੁਆਰਾ ਹੀ ਹਰੀ (ਨਾਮ ਦੀ ਘਾਲ) ਥਾਂ ਪਾਉਂਦਾ ਹੈ ।। ਰਹਾਉ ।। |
| ਬਿਨੁ ਗੁਰ ਪ੍ਰੀਤਿ ਨ ਊਪਜੈ ਭਾਈ ਮਨਮੁਖਿ ਦੂਜੈ ਭਾਇ ।। ਤੁਹ ਕੁਟਹਿ ਮਨਮੁਖ ਕਰਮ ਕਰਹਿ ਭਾਈ ਪਲੈ ਕਿਛੂ ਨ ਪਾਇ ।। ੨ ।। | ਗੁਰੂ ਦੇ ਬਿਨਾਂ ਪ੍ਰੀਤਿ ਨਹੀਂ ਪੈਦਾ ਹੁੰਦੀ, (ਪਰ) ਹੇ ਭਾਈ ! ਮਨਮੁਖ ਦ੍ਵੈਤ ਭਾਵਨਾ ਵਿਚ ਹੈ; (ਪਰ) ਮਨਮੁਖ (ਜੋ ਬੀ) ਕਰਮ ਕਰਦੇ ਹਨ, ਛਿੱਲੜ ਕੁੱਟਦੇ ਹਨ, ਹੇ ਭਾਈ ! (ਉਨ੍ਹਾਂ ਦੇ) ਪੱਲੇ ਕੁਛ ਨਹੀਂ ਪੈਂਦਾ ।।੨।। |
| ਗੁਰ ਮਿਲਿਐ ਨਾਮੁ ਮਨਿ ਰਵਿਆ ਭਾਈ ਸਾਚੀ ਪ੍ਰੀਤਿ ਪਿਆਰਿ।। ਸਦਾ ਹਰਿ ਕੇ ਗੁਣ ਰਵੈ ਭਾਈ ਗੁਰ ਕੈ ਹੇਤਿ ਅਪਾਰਿ ।। ੩ ।। | (ਕਿੰਤੂ) ਗੁਰੂ ਦੇ ਮਿਲ ਪੈਣ ਕਰਕੇ ਨਾਮ ਮਨ ਵਿਚ ਰਮ ਜਾਂਦਾ (ਅਰਥਾਤ ਵਸ ਜਾਂਦਾ) ਹੈ, ਸੱਚੀ ਪ੍ਰੀਤ ਤੇ ਪਿਆਰ (ਪੈਦਾ ਹੋ ਜਾਂਦਾ ਹੈ। ਉਹ ਫਿਰ) ਗੁਰੂ ਦੇ ਅਪਾਰ ਹਿਤ ਕਰਕੇ ਸਦਾ ਹਰੀ ਦੇ ਗੁਣ ਹੀ ਉਚਾਰਦਾ ਰਹਿੰਦਾ ਹੈ ।। ੩ ।। |
| ਆਇਆ ਸੋ ਪਰਵਾਣੁ ਹੈ ਭਾਈ ਜਿ ਗੁਰ ਸੇਵਾ ਚਿਤੁ ਲਾਇ ।। ਨਾਨਕ ਨਾਮੁ ਹਰਿ ਪਾਈਐ ਭਾਈ ਗੁਰ ਸਬਦੀ ਮੇਲਾਇ ।। ੪ ।। ੮ ।। | (ਸੋ ਸਮਝ ਲੈ) ਹੇ ਭਾਈ ! (ਕਿ ਜਗਤ ਵਿਚ) ਆਇਆ ਉਹੋ ਕਬੂਲ ਪੈਂਦਾ ਹੈ ਜੋ ਗੁਰੂ ਦੀ ਸੇਵਾ ਵਿਚ ਚਿਤ ਲਾਉਂਦਾ ਹੈ। (ਗੁਰੂ) ਨਾਨਕ (ਦੇਵ ਜੀ ਫੁਰਮਾਉਂਦੇ ਹਨ) ਹੇ ਭਾਈ ! ਹਰੀ ਦਾ ਨਾਮ ਪ੍ਰਾਪਤ ਕਰੀਏ (ਤੇ ਉਹ ਨਾਮ) ਗੁਰੂ ਦੇ ਉਪਦੇਸ਼ ਨਾਲ ਮਿਲਦਾ ਹੈ। (ਅਥਵਾ, ਹੇ ਭਾਈ ! ਗੁਰਾਂ ਦੇ ਸ਼ਬਦ ਨਾਲ ਹਰਿ ਨਾਮ ਪ੍ਰਾਪਤ ਹੁੰਦਾ ਹੈ, ਤੇ ਨਾਮੀ ਪੁਰਸ਼ ਨੂੰ ਪਰਮੇਸ਼ੁਰ ਆਪਣੇ ਸਰੂਪ ਵਿਚ ਮਿਲਾ ਲੈਂਦਾ ਹੈ) ।। ੪ ।। ੮ ।। |

**ਵ੍ਯਾਖ੍ਯਾ**—ਅੰਕ ੧ ਤੇ ਰਹਾਉ—ਸਤਿਗੁਰੂ ਨੂੰ ਮਿਲਾਕੇ ਬ੍ਰਿਤੀ ਸੰਸਾਰ ਵਿਚ ਖਚਿਤ ਰਹਿਣ ਦੀ ਥਾਂ ਈਸ਼੍ਵਰ ਪਰਾਯਣ ਹੋ ਜਾਂਦੀ ਹੈ, ਉਸ ਆਤਮਾ ਨੂੰ ਪਰਮਾਤਮਾ ਅਪਣੇ ਵਿਚ ਮਿਲਾ ਲੈਂਦਾ ਹੈ। ਤਰੀਕਾ ਕੀ ਹੈ ? ਰਹਾਉ ਵਿਚ ਦੱਸਦੇ ਹਨ ਕਿ ਹਰੀ ਵਿਚ ਨਾਮ ਨਾਲ ਲਿਵ ਲਾਓ। ਲਿਵ ਜਪ ਅਰਥਾਤ ਨਾਮ ਸਿਮਰਨ ਨਾਲ ਲਗਦੀ ਹੈ। ਸਿਮਰਦਿਆਂ ਸਿਮਰਦਿਆਂ ਨਾਮ ਮਿੱਠਾ ਲਗ ਪੈਂਦਾ ਹੈ, ਮਿੱਠਾ ਲਗਦਿਆਂ ਲਿਵ ਲਗ ਜਾਂਦੀ ਹੈ। ਲਿਵ ਲਗਿਆਂ ਸਾਈਂ ਦੇ ਦਰ ਕਬੂਲ ਪੈ ਜਾਂਦਾ ਹੈ।

ਅੰਕ ੨—ਪਰ ਇਹ ਮਿਠਾਸ ਯਾ ਲਿਵ ਯਾ ਪ੍ਰੀਤ ਗੁਰੂ ਬਿਨਾਂ ਨਹੀਂ ਪੱਲੇ ਪੈਂਦੀ। ਮਨਮੁਖ ਗੁਰੂ ਸ਼ਰਨ ਲੈਂਦਾ ਨਹੀਂ, ਸੋ ਉਹ ਜੋ ਕਰਮ ਪਰਮਾਰਥ ਸੰਬੰਧੀ ਕਰਦਾ ਬੀ ਹੈ, ਬਿਰਥਾ ਜਾਂਦੇ ਹਨ,

ਜਿਵੇਂ ਚਾਉਲਾਂ ਦੇ ਛਿੱਲੜ ਕੁੱਟਿਆਂ ਚਾਵਲ ਨਹੀਂ ਨਿਕਲਦੇ, ਮਿਹਨਤ ਅਕਾਰਥ ਜਾਂਦੀ ਹੈ; ਕਿਉਂਕਿ ਉਹ ਦ੍ਵੈਤ ਭਾਵਨਾ ਵਿਚ ਹੁੰਦੇ ਹਨ, ਇਕ ਪਰਮਾਤਮ ਭਾਵਨਾ ਵਿਚ ਨਹੀਂ ਹੁੰਦੇ ।

ਅੰਕ ੩-੪ ਵਿਚ ਫੇਰ ਗੁਰੂ ਦੀ ਲੋੜ, ਉਸ ਦੇ ਮਿਲਨ ਤੇ ਉਚ ਪ੍ਰਾਪਤੀ ਦਾ ਵਰਣਨ ਹੈ, ਤੇ ਅੰਤ ਵਿਚ ਗੁਰੂ ਦੇ ਉਪਦੇਸ਼ ਦੁਆਰਾ ਨਾਮ ਪ੍ਰਾਪਤੀ ਦੀ ਤਾਕੀਦ ਕੀਤੀ ਹੈ ।

**ਨਿਰੁਕ੍ਤ**—ਉਲਟੀ ਭਈ—ਇਥੇ ਬ੍ਰਿਤੀ ਯਾ ਮਤਿ, ਯਾ ਬੁੱਧੀ ਦੀ ਲੁਪਤੀ ਹੈ ਕਿ ਸੰਸਾਰ ਖਚਿਤ ਬ੍ਰਿਤੀ ਈਸ਼੍ਵਰ ਲਿਵ ਵਿਚ ਪਲਟ ਗਈ ।

ਤੁਹ—ਝੋਨਾ ਛੜਿਆਂ ਜੋ ਛਿੱਲੜ ਉੱਤਰਦੇ ਹਨ ।

ਰਵਿਆ—ਰਮ ਜਾਂਦਾ ਹੈ, ਭਾਵ ਵੱਸ ਜਾਂਦਾ ਹੈ ।

ਰਵੈ—ਉਚਰਦਾ ਹੈ । ਹੇਤਿ ਅਪਾਰਿ—ਬੇਹਦ ਹਿਤ ਕਰਕੇ ।

**[ਸੋਰਠਿ ਮਹਲਾ ੩, ਚਉਪਦਾ ੯-੨੧]**

**ਪ੍ਰਾਕ੍ਕਥਨ**—ਤ੍ਰੈ ਗੁਣਾਂ ਕਰਕੇ ਫਸੀਦਾ ਹੈ, ਤ੍ਰੈਗੁਣ ਤਜਾਗੋ, ਤਜਾਗਣ ਦੀ ਵਿਧੀ ਨਾਮ ਸਿਮਰਣ ਹੈ । ਸਿਮਰਣ ਨਾਲ ਚੌਥੇ ਪਦ ਵਿਚ ਜਾਈਦਾ ਹੈ, ਜੋ ਸਹਿਜ ਅਵਸਥਾ ਹੈ ।

| ਮੂਲ | ਅਰਥ |
|---|---|
| ਸੋਰਠਿ ਮਹਲਾ ੩ ਘਰੁ ੧ ।। ਤਿਹੀ ਗੁਣੀ ਤ੍ਰਿਭਵਣੁ ਵਿਆਪਿਆ ਭਾਈ ਗੁਰਮੁਖਿ ਬੂਝ ਬੁਝਾਇ ।। ਰਾਮ ਨਾਮਿ ਲਗਿ ਛੂਟੀਐ ਭਾਈ ਪੂਛਹੁ ਗਿਆਨੀਆ ਜਾਇ ।।੧।। | ਹੇ ਭਾਈ ! ਤ੍ਰਿਭਵਣ (ਅਰਥਾਤ ਸਾਰਾ ਸੰਸਾਰ) ਤਿੰਨਾਂ ਗੁਣਾਂ ਵਿਚ ਫਸਿਆ ਪਿਆ ਹੈ, (ਇਹ) ਬੂਝ (=ਗਯਾਨ) ਗੁਰੂ ਬੁਝਾਉਂਦਾ ਹੈ । ਹੇ ਭਾਈ ! (ਇਨ੍ਹਾਂ ਤਿੰਨਾਂ ਗੁਣਾਂ ਤੋਂ) ਰਾਮ ਨਾਮ ਵਿਚ ਲੱਗ ਕੇ ਛੁੱਟੀਦਾ ਹੈ; ਹੇ ਭਾਈ ! ਗਜਾਨੀਆਂ ਨੂੰ ਜਾ ਕੇ ਪੁੱਛ ਲਓ । ।੧। । |
| ਮਨ ਰੇ ਤ੍ਰੈ ਗੁਣ ਛੋਡਿ ਚਉਥੈ ਚਿਤੁ ਲਾਇ ।। ਹਰਿ ਜੀਉ ਤੇਰੈ ਮਨਿ ਵਸੈ ਭਾਈ ਸਦਾ ਹਰਿ ਕੇ ਗੁਣ ਗਾਇ ।। ਰਹਾਉ ।। | ਹੇ ਮੇਰੇ ਮਨ ! ਤਿੰਨ ਗੁਣ ਛੱਡ ਤੇ ਚਉਥੇ ਉਤੇ ਚਿਤ ਲਾ । ਹੇ ਭਾਈ ! ਸਦੀਵ ਹਰੀ ਦੇ ਗੁਣ ਗਾ ਤਦ ਹਰਿ ਜੀ ਤੇਰੇ ਮਨ ਵਿਚ ਆ ਵਸੇਗਾ । ।ਰਹਾਉ । । |
| ਨਾਮੈ ਤੇ ਸਭਿ ਉਪਜੈ ਭਾਈ ਨਾਇ ਵਿਸਰਿਐ ਮਰਿ ਜਾਇ ।। ਅਗਿਆਨੀ ਜਗਤੁ ਅੰਧੁ ਹੈ ਭਾਈ ਸੂਤੇ ਗਏ ਮੁਹਾਇ ।।੨।। | ਹੇ ਭਾਈ ! ਸਾਰੀ (ਆਤਮ ਜੀਵਨੀ) ਨਾਮ ਤੋਂ ਪੈਦਾ ਹੁੰਦੀ ਹੈ, ਨਾਮ ਦੇ ਵਿਸਰ ਗਿਆਂ ਮਰ ਜਾਂਦੀ ਹੈ । ਹੇ ਭਾਈ! ਜਗਤ ਅੰਨ੍ਹਾ ਹੈ, (ਅਰਥਾਤ) ਅਗਿਆਨੀ ਹੈ, (ਇਹ ਸਾਰੇ ਅਗਜਾਨ ਵਿਚ) ਸੁੱਤੇ ਹੋਏ ਹੀ ਲੁੱਟੇ ਗਏ, (ਭਾਵ ਇਹ ਅਗਜਾਨ ਵਿਚ ਹੀ ਰਹਿ ਕੇ ਹਰੀ ਪ੍ਰਾਪਤੀ ਤੋਂ ਵਾਂਝੇ ਰਹੇ) । ।੨। । |
| ਗੁਰਮੁਖਿ ਜਾਗੇ ਸੇ ਉਬਰੇ ਭਾਈ ਭਵਜਲੁ ਪਾਰਿ ਉਤਾਰਿ ।। ਜਗ ਮਹਿ ਲਾਹਾ ਹਰਿ ਨਾਮੁ ਹੈ ਭਾਈ ਹਿਰਦੈ ਰਖਿਆ ਉਰ ਧਾਰਿ ।।੩।। | ਹੇ ਭਾਈ ! (ਪਰ) ਜੋ ਗੁਰੂ ਦੁਆਰਾ (ਇਸ ਨੀਂਦ ਤੋਂ) ਜਾਗ ਪਏ ਉਹ ਤਰ ਗਏ, (ਓਹ ਫੇਰ) ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ । ਹੇ ਭਾਈ ! ਜਗਤ ਵਿਚ (ਆਉਣ ਦਾ) ਲਾਭ ਹਰੀ ਨਾਮ (ਦੀ ਪ੍ਰਾਪਤੀ) ਹੈ, (ਜੋ ਹਰੀ ਨਾਮ ਨੂੰ) ਹਿਰਦੇ ਵਿਚ ਰਖੀ ਰੱਖਣ ਨਾਲ (ਹਾਂ) ਮਨ ਵਿਚ ਧਾਰਨ ਕਰ ਲੈਣ ਨਾਲ (ਹੁੰਦੀ ਹੈ) । ।੩। । |

| | |
|---|---|
| ਗੁਰ ਸਰਣਾਈ ਉਬਰੇ ਭਾਈ ਰਾਮ ਨਾਮਿ ਲਿਵ ਲਾਇ।। ਨਾਨਕ ਨਾਉ ਬੇੜਾ ਨਾਉ ਤੁਲਹੜਾ ਭਾਈ ਜਿਤੁ ਲਗਿ ਪਾਰਿ ਜਨ ਪਾਇ । ।੪। ।੯। | ਹੇ ਭਾਈ! (ਸਮਝ ਲੈ: ਜਿਨ੍ਹਾਂ ਨੇ) ਗੁਰੂ ਦੀ ਸ਼ਰਨ ਵਿਚ ਪੈ ਕੇ ਰਾਮ ਦੇ ਨਾਮ ਵਿਚ ਲਿਵ ਲਾਈ (ਓਹ ਸਾਰੇ) ਤਰ ਗਏ । (ਗੁਰੂ) ਨਾਨਕ (ਦੇਵ ਜੀ ਫੁਰਮਾਉਂਦੇ ਹਨ) ਹੇ ਭਾਈ ! ਨਾਮ ਹੀ ਬੇੜਾ ਹੈ, ਨਾਮ ਹੀ ਤੁਲਹਾ ਹੈ, ਜਿਸ ਦੇ ਆਸਰੇ ਲਗ ਕੇ ਜਨ ਪਾਰ ਹੋ ਜਾਂਦੇ ਹਨ । ।੪। ।੯। |

**ਵਿਆਖਿਆ**—ਸੁਗਮ ।

**ਨਿਰੁਕਤ**—ਤਿਹੀ ਗੁਣੀ — ਤਿੰਨਾਂ ਗੁਣਾਂ ਵਿਚ । ਤ੍ਰੈਗੁਣ ਹਨ:-ਸਤ, ਰਜ, ਤਮ ।

ਤ੍ਰਿਭਵਣੁ — [ਸੰਸ:. ਤ੍ਰਿਭੁਵਨੰ = ਤਿੰਨ ਲੋਕ] ਤ੍ਰੈ ਲੋਕ ।

੧. ਸੁਰਗ 2. ਪਤਾਲ ਤੇ 3. ਧਰਤੀ । ਭਾਵ ਸਾਰਾ ਸੰਸਾਰ ।

ਚਉਥੈ — ਤਿੰਨਾਂ ਗੁਣਾਂ ਤੋਂ ਉਪਰਲਾ ਪਦ ਜਿਸ ਨੂੰ ਤੁਰੀਆ ਆਖਦੇ ਹਨ । ਜਿਥੇ ਆਤਮਾ ਅਪਣੇ ਨਿਜ ਸਰੂਪ ਵਿਚ ਅਡੋਲ ਟਿਕ ਜਾਂਦੀ ਹੈ ।

'ਹਿਰਦੈ ਰਖਿਆ' ਤੇ 'ਉਰਧਾਰਿ' —ਦੁਇ ਇਕ ਅਰਥ ਵਾਚੀ ਹਨ ਪਰ 'ਥੂਣੀ ਖੰਨਣ ਨਿਆਯ' ਅਨੁਸਾਰ ਅਰਥ ਪੱਕਾ ਕਰਨ ਲਈ ਦੁਹਰਾਯਾ ਜਾਪਦਾ ਹੈ । ਹਿਰਦੇ ਵਿਚ. ਧੁਰ ਅੰਦਰ ।

ਤੁਲਹੜਾ — ਕੱਖਾਂ ਕਾਨਿਆਂ ਆਦਿ ਦਾ ਬਣਾਇਆ ਨਦੀ ਪਾਰ ਹੋਣ ਲਈ ਇਕ ਮਾਮੂਲੀ ਪੂਲਾ ਜਿਹਾ ।

## [ਸੋਰਠਿ ਮਹਲਾ ੩ ਚਉਪਦਾ ੧੦-੧੨]

**ਪ੍ਰਾਕ੍ਰਥਨ**—ਗੁਰੂ ਦੀ ਸੇਵਾ ਤੇ ਸੰਗਤ. ਗੁਰੂ ਤੋਂ ਨਾਮ ਪ੍ਰਾਪਤੀ ਤੇ ਮਿਹਰ ਨਾਲ ਆਤਮ ਸੁੱਖ ਪ੍ਰਾਪਤ ਹੁੰਦਾ ਹੈ. ਐਵੇਂ ਕੀਤੇ ਕਰਮ ਤੇ ਪਾਠ ਆਦਿ ਜੋ ਮਾਯਕ ਪਕੜਾਂ ਵਿਚ ਕਰੀਦੇ ਹਨ. ਸੁਖ ਨਹੀਂ ਦੇਂਦੇ ।

| ਮੂਲ | ਅਰਥ |
|---|---|
| ਸੋਰਠਿ ਮਹਲਾ ੩ ਘਰੁ ੧ ।। ਸਤਿਗੁਰੁ ਸੁਖ ਸਾਗਰੁ ਜਗ ਅੰਤਰਿ ਹੋਰਥੈ ਸੁਖੁ ਨਾਹੀ ।। ਹਉਮੈ ਜਗਤੁ ਦੁਖਿ ਰੋਗਿ ਵਿਆਪਿਆ ਮਰਿ ਜਨਮੈ ਰੋਵੈ ਧਾਹੀ ।। ੧ ।। | ਦੁਨੀਆਂ ਵਿਚ ਸਤਿਗੁਰੂ ਸੁਖਾਂ ਦਾ ਸਮੁੰਦਰ ਹੈ. ਹੋਰਥੇ ਸੁਖ ਨਹੀਂ ਹੈ। ਜਗਤ ਹਉਮੈ (ਰੂਪੀ) ਦੁੱਖ ਵਿਚ (ਤੇ ਮੋਹ ਮਾਇਆ ਦੇ) ਰੋਗ ਵਿਚ ਫਸਿਆ ਹੋਇਆ ਹੈ. ਮਰ ਮਰ ਕੇ ਜੰਮਦਾ ਹੈ ਤੇ ਧਾਹਾਂ ਮਾਰ ਕੇ ਰੋਂਦਾ ਹੈ । ।੧। |
| ਪ੍ਰਾਣੀ ਸਤਿਗੁਰੁ ਸੇਵਿ ਸੁਖੁ ਪਾਇ ।। ਸਤਿਗੁਰੁ ਸੇਵਹਿ ਤਾ ਸੁਖੁ ਪਾਵਹਿ ਨਾਹਿ ਤ ਜਾਹਿਗਾ ਜਨਮੁ ਗਵਾਇ ।। ਰਹਾਉ ।। | ਹੇ ਇਨਸਾਨ ! ਸਤਿਗੁਰਾਂ ਦੀ ਸੇਵਾ ਕਰਕੇ ਸੁਖ ਪਾ। ਸਤਿਗੁਰਾ ਦੀ ਸੇਵਾ ਕਰੇਂਗਾ ਤਾਂ ਹੀ ਸੁਖ ਪਾਵੇਂਗਾ. ਨਹੀਂ ਤਾਂ ਜਨਮ (ਬਿਰਥਾ) ਗਵਾ ਜਾਏਂਗਾ । ।ਰਹਾਉ। । |

ਤ੍ਰੈ ਗੁਣ ਧਾਤੁ ਬਹੁ ਕਰਮ ਕਮਾਵਹਿ ਹਰਿ ਰਸ ਸਾਦੁ ਨ ਆਇਆ ॥ ਸੰਧਿਆ ਤਰਪਣੁ ਕਰਹਿ ਗਾਇਤ੍ਰੀ ਬਿਨੁ ਬੂਝੇ ਦੁਖੁ ਪਾਇਆ ॥੨॥

ਤਿੰਨਾਂ ਗੁਣਾਂ ਵਾਲੀ ਦੌੜ ਭੱਜ (ਕਰਨ ਵਾਲਾ) ਬਹੁਤੇ ਕਰਮ (ਬੀ) ਕਰਦਾ ਹੈ. (ਪਰ ਉਸ ਨੂੰ) ਹਰੀ ਰਸ ਦਾ ਸੁਆਦ ਨਹੀਂ ਆਉਂਦਾ। ਚਾਹੇ ਸੰਧਿਆ ਤਰਪਣ ਗਾਇਤ੍ਰੀ (ਦਾ ਪਾਠ ਬੀ) ਕਰਦਾ ਹੈ. ਪਰ ਗਯਾਨ ਦਾ ਪ੍ਰਾਪਤ ਹੋਣ ਕਰਕੇ ਦੁਖ ਹੀ ਪਾਉਂਦਾ ਹੈ ।।੨।

ਸਤਿਗੁਰੁ ਸੇਵੇ ਸੋ ਵਡਭਾਗੀ ਜਿਸ ਨੋ ਆਪਿ ਮਿਲਾਏ ॥ ਹਰਿ ਰਸੁ ਪੀ ਜਨ ਸਦਾ ਤ੍ਰਿਪਤਾਸੇ ਵਿਚਹੁ ਆਪੁ ਗਵਾਏ ॥੩॥

(ਪਰ) ਓਹ ਵੱਡੇ ਭਾਗਾਂ ਵਾਲਾ ਹੈ ਜੋ ਸਤਿਗੁਰੂ ਨੂੰ ਸੇਵੇ. ਜਿਸ ਨੂੰ (ਵਾਹਿਗੁਰੂ) ਆਪ (ਗੁਰੂ ਨਾਲ) ਮਿਲਾ ਦੇਂਦਾ ਹੈ। (ਹਰੀ ਦੇ) ਦਾਸ ਹਰੀ ਰਸ ਪੀ ਕੇ ਸਦਾ ਤ੍ਰਿਪਤੇ ਰਹਿੰਦੇ ਹਨ (ਜੋ ਆਪਣੇ ਮਨ) ਵਿਚੋਂ ਆਪਾ ਭਾਵ (ਹਉਮੈਂ) ਨੂੰ ਗਵਾ ਲੈਂਦੇ ਹਨ ।।੩।

ਇਹੁ ਜਗੁ ਅੰਧਾ ਸਭੁ ਅੰਧੁ ਕਮਾਵੈ ਬਿਨੁ ਗੁਰ ਮਗੁ ਨ ਪਾਏ ॥ ਨਾਨਕ ਸਤਿਗੁਰੁ ਮਿਲੈ ਤ ਅਖੀ ਵੇਖੈ ਘਰੈ ਅੰਦਰਿ ਸਚੁ ਪਾਏ ॥੪॥੧੦॥

ਇਹ ਜਗਤ ਅੰਨ੍ਹਾ (ਭਾਵ ਅਗਯਾਨੀ ਹੈ). ਸਾਰੇ (ਕੰਮ) ਅੰਨ੍ਹੇ (ਅਗਯਾਨ ਵਾਲੇ) ਕਰਦਾ ਹੈ. ਗੁਰੂ ਤੋਂ ਬਿਨਾਂ (ਕਲਯਾਣ ਦਾ) ਰਸਤਾ ਪ੍ਰਾਪਤ ਨਹੀਂ ਕਰਦਾ। ਹੇ ਨਾਨਕ ! (ਜੇ) ਸਤਿਗੁਰੂ ਮਿਲ ਪਵੇ ਤਾਂ (ਵਾਹਿਗੁਰੂ ਨੂੰ) ਅੱਖਾਂ ਨਾਲ ਵੇਖ ਲਵੇਗਾ ਤੇ ਮਨ ਦੇ ਅੰਦਰ ਹੀ ਸੱਚ ਨੂੰ ਪਾ ਲਵੇਗਾ ।।੪।।੧੦।

**ਵਯਾਖਯਾ**—ਅੰਕ ੧ ਤੇ ਰਹਾਉ-ਸਤਿਗੁਰ ਨੂੰ ਅਮਿਤ ਸੁਖਾਂ ਦਾ ਦਾਤਾ ਦੱਸਿਆ ਹੈ। ਜਗਤ ਦੇ ਲੋਕ ਹਉਮੈਂ ਵਿਚ ਆਏ ਸਤਿਗੁਰ ਅਗੇ ਝੁਕਦੇ ਨਹੀਂ. ਇਸ ਲਈ ਉਪਦੇਸ਼ ਕਰਦੇ ਹਨ ਸਤਿਗੁਰੂ ਦੀ ਸੇਵਾ ਕਰ ਤਾਂ ਸੁਖ ਪਾਏਂਗਾ ।

ਅੰਕ ੨- ਹਉਮੈਂ ਦੇ ਬੱਧੇ ਲੋਕ ਤ੍ਰੈ ਗੁਣੀ ਦੌੜ ਭੱਜ ਵਿਚ ਲਗੇ ਰਹਿੰਦੇ ਹਨ. ਅਰਥਾਤ ਮਾਇਆ ਵਿਚ ਰਚੇ ਰਹਿੰਦੇ ਹਨ: ਮਾਯਕ ਪ੍ਰੇਮ ਵਿਚ ਫਸੇ ਸੰਧਿਆ ਤਰਪਣ ਅਤੇ ਗਾਇਤ੍ਰੀ ਦੇ ਪਾਠ ਰਸਮ ਮਾਤ੍ਰ ਕਰ ਛੱਡਦੇ ਹਨ: ਉਸ ਨੂੰ ਸਮਝਦੇ ਨਹੀਂ. ਉਸ ਦੇ ਅਰਥਾਂ ਵਿਚ ਦਿਲ ਨਹੀਂ ਲਾਉਂਦੇ. ਨਿਗੁਰੇ ਰਹਿੰਦੇ ਹਨ. ਉਹਨਾਂ ਨੂੰ ਹਰੀ ਰਸ ਦਾ ਸੁਆਦ ਕੋਈ ਨਹੀਂ ਆਉਂਦਾ. ਮਾਯਕ ਉਲਝਨਾਂ ਦੇ ਦੁੱਖ ਹੀ ਪਾਉਂਦੇ ਹਨ ।

ਅੰਕ ੩- ਸਤਿਗੁਰੁ ਸੇਵਨ ਵਾਲੇ ਨੂੰ ਵਡਭਾਗੀ ਦੱਸਦੇ ਹਨ ਕਿਉਂਕਿ ਓਹ ਹਉਮੈਂ ਰਹਿਤ ਹੋ ਜਾਂਦੇ ਹਨ ਤੇ ਹਰਿ ਰਸ ਪੀ ਕੇ ਤ੍ਰਿਪਤ ਹੋ ਜਾਂਦੇ ਹਨ ਤੇ ਫੁਰਮਾਉਂਦੇ ਹਨ ਕਿ ਵਾਹਿਗੁਰੂ ਆਪ ਗੁਰੂ ਮਿਲਾਉਂਦਾ ਹੈ ।

ਅੰਕ ੪- ਫੇਰ ਤਾਕੀਦ ਕਰਦੇ ਹਨ ਕਿ ਸਤਿਗੁਰੂ ਤੋਂ ਬਿਨਾਂ ਰਸਤਾ ਨਹੀਂ ਲੱਭਦਾ ਤੇ ਅਗਯਾਨ ਬਣਿਆ ਰਹਿੰਦਾ ਹੈ ਤੇ ਸਤਿਗੁਰ ਦੇ ਮਿਲਿਆਂ ਹਿਰਦੇ ਦੇ ਅੰਦਰ ਹੀ ਗਯਾਨ ਸਤਿ ਸਰੂਪ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ ।

**ਨਿਰੁਕ੍ਤ**—ਸੁਖ ਸਾਗਰੁ—ਸੁਖਾਂ ਦਾ ਸਮੁੰਦਰ ਅਰਥਾਤ ਅਮਿਤ ਸੁਖਾਂ ਦਾ ਭੰਡਾਰ ।

ਤ੍ਰੈ ਗੁਣ ਧਾਤੁ — ਤਿੰਨਾਂ ਗੁਣਾਂ ਵਾਲੀ ਦੌੜ ਭੱਜ. ਭਾਵ ਮਾਇਆ ਦੀ ਤ੍ਰਿਸ਼ਨਾਂ ਤੇ ਉਸ ਦੀ ਪ੍ਰਾਪਤੀ ਲਈ ਯਤਨ ।

ਸੰਧਿਆ — ਤ੍ਰੈ ਵੇਲੇ ਦੀ ਉਪਾਸ਼ਨਾਂ ਯਾ ਪੂਜਾ। ਅਰਥਾਤ ਸਵੇਰ ਦੁਪਹਿਰੇ ਤੇ ਸ਼ਾਮ ।

ਤਰਪਣੁ— ਦੇਵਤਿਆਂ ਯਾ ਪਿਤਰਾਂ ਨੂੰ ਜਲ ਦੇ ਕੇ ਤ੍ਰਿਪਤ ਕਰਨ ਦਾ ਇਕ ਤਰੀਕਾ ।

ਗਾਇਤ੍ਰੀ — ਇਕ ਉਪਾਸ਼ਨਾ ਦਾ ਮੰਤਰ ਜੋ ਹਿੰਦੂ ਲੋਕਾਂ ਲਈ ਤ੍ਰੈ ਸਮਿਆਂ ਦੀ ਪੂਜਾ ਵੇਲੇ ਪੜ੍ਹਨਾ ਜ਼ਰੂਰੀ ਹੈ ।

## [ਸੋਰਠਿ ਮਹਲਾ ੩, ਚਉਪਦਾ ੧੧-੨੩]

| ਮੂਲ | ਅਰਥ |
|---|---|
| ਸੋਰਠਿ ਮਹਲਾ ੩ ॥ ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ ॥ ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ ॥੧॥ | ਸਤਿਗੁਰੂ ਦੀ ਸੇਵਾ ਕੀਤੇ ਬਿਨਾਂ (ਜੀਵ ਨੂੰ) ਬਹੁਤ ਦੁੱਖ ਲਗਾ, ਚਾਰੇ ਜੁਗ ਭਟਕਦਾ ਰਿਹਾ । ਅਸੀਂ ਗਰੀਬ ਹਾਂ, ਤੁਸੀਂ ਜੁਗਾਂ ਜੁਗਾਂ ਦੇ ਦਾਤੇ ਹੋ, ਗੁਰ ਉਪਦੇਸ਼ ਦੇ ਕੇ (ਸਾਨੂੰ) ਸੋਝੀ ਦਿਓ ।੧। |
| ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥ ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ ॥ ਰਹਾਉ ॥ | [ਰਹਾਉ ਵਿਚ ਇਸ ਤੁਕ ਦਾ ਅਰਥ ਕਰਦੇ ਹਨ] (ਹਾਂ) ਤੁਸੀਂ ਹੇ ਪਿਆਰੇ ਹਰੀ ਜੀਓ! ਕ੍ਰਿਪਾ ਕਰੋ, ਸਤਿਗੁਰ ਦਾਤੇ ਦੇ ਸੰਗ ਵਿਚ (ਸਾਨੂੰ) ਮਿਲਾਓ (ਅਤੇ) ਹਰੀ ਨਾਮ ਦਾ ਆਸਰਾ ਦਿਓ ॥ ਰਹਾਉ ॥ |
| ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ ॥ ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ ।੨। | [ਹੁਣ ਹਰਿ ਨਾਮ ਪ੍ਰਾਪਤ ਮਹਾਂ ਪੁਰਖਾਂ ਦਾ ਹਾਲ ਦੱਸਦੇ ਹਨ :-] (ਜਿਨ੍ਹਾਂ ਨੇ ਗੁਰੂ ਤੋਂ) ਅਪਾਰ (ਪ੍ਰਭੂ ਦਾ) ਨਾਮ ਪ੍ਰਾਪਤ ਕੀਤਾ (ਉਨ੍ਹਾਂ ਨੇ ਆਪਣੀ) ਤ੍ਰਿਸ਼ਨਾਂ ਮਾਰ ਲਈ (ਅਤੇ ਉਨ੍ਹਾਂ ਦੀ) ਦੁਚਿਤਾਈ (ਯਾ ਦ੍ਵੈਤ ਭਾਵਨਾ) ਸਹਜ (ਅਵਸਥਾ) ਵਿਚ ਸਮਾ ਗਈ ਹੈ, (ਕਿਉਂਕਿ ਉਨ੍ਹਾਂ ਦਾ) ਮਨ ਹਰੀ ਰਸ ਨੂੰ ਚੱਖਕੇ ਸ਼ੁਧ ਹੋ ਗਿਆ, (ਏਹ ਹਰੀ ਰਸ) ਪਾਪਾਂ ਨੂੰ ਕੱਟਣਹਾਰਾ ਹੈ ।੨। |
| ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥ ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ।੩। | ਜੇ (ਗੁਰੂ-) ਸ਼ਬਦ ਦੁਆਰਾ ਮਰੋਗੇ ਤਾਂ ਫੇਰ ਸਦਾ ਹੀ ਜੀਓਗੇ, ਫੇਰ ਮਰਨਾ ਨਹੀਂ ਹੋਵੇਗਾ । ਨਾਮ ਅੰਮ੍ਰਿਤ ਜੋ ਸਦਾ ਮਨ ਵਿਚ ਮਿੱਠਾ ਲਗਦਾ ਹੈ (ਗੁਰਾਂ ਦੇ) ਸ਼ਬਦ ਦੁਆਰਾ ਕੋਈ ਵਿਰਲਾ ਹੀ ਪਾਉਂਦਾ ਹੈ ।੩। |
| ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥ ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ ।੪।੧੧। | (ਵਾਹਿਗੁਰੂ) ਦਾਤੇ ਨੇ (ਏਹ) ਦਾਤ ਆਪਣੇ ਹੱਥ ਵਿਚ ਰਖੀ ਹੋਈ ਹੈ, ਜਿਸ ਨੂੰ ਚਾਹੁੰਦਾ ਹੈ ਉਸਨੂੰ ਦੇਂਦਾ ਹੈ । ਹੇ ਨਾਨਕ ! ਜੋ ਨਾਮ ਵਿਚ ਰੱਤੇ ਹੋਏ ਹਨ (ਉਨ੍ਹਾਂ ਨੇ ਹੀ ਏਥੇ) ਸੁਖ ਪਾਇਆ ਹੈ (ਅਤੇ ਓਹੋ ਹੀ) ਦਰਗਾਹ ਵਿਚ (ਪਰਵਾਨ ਹੋਏ) ਦਿੱਸਦੇ ਹਨ ।੪।੧੧। |

**ਵਿਆਖਿਆ**—ਸ਼ਬਦ ਦੁਆਰਾ ਨਾਮ ਪ੍ਰਾਪਤ ਦੀ ਮਹਿਮਾਂ ਦਰਸਾਈ ਹੈ ਜਿਸ ਦੁਆਰਾ ਹਰੀ ਰਸ ਚੱਖਕੇ ਪਾਪ ਦੂਰ ਹੁੰਦੇ ਹਨ । ਏਹੋ ਹੀ ਸ਼ਬਦ ਦੁਆਰਾ ਦ੍ਵੈਤ ਭਾਵ ਤੋਂ ਮਰਨਾ ਹੈ ਤੇ ਆਤਮ ਰਸ ਵਿਚ ਜੀਉਣਾ ਹੈ ।

ਅੰਕ ੩ ਵਿਚ ਸਪਸ਼ਟ ਕਰ ਦਿੱਤਾ ਹੈ ਕਿ ਮਨ ਵਿਚ ਮਿੱਠਾ ਲਗਣ ਵਾਲਾ ਨਾਮ ਸ਼ਬਦ ਦੁਆਰਾ ਪ੍ਰਾਪਤ ਹੁੰਦਾ ਹੈ । ਅਰਥਾਤ ਸ਼ਬਦ ਗੁਰੂ ਦਾ ਉਪਦੇਸ਼ ਹੈ ਜਿਸ ਵਿਚ ਮੁੱਖ ਵਸਤੂ ਨਾਮ ਹੈ ।

ਅੰਕ ੪ ਵਿਚ ਦੱਸਿਆ ਹੈ ਕਿ ਇਹ ਦਾਤ ਵਾਹਿਗੁਰੂ ਦੇ ਵੱਸ ਵਿਚ ਹੈ ਤੇ ਏਥੇ ਓਥੇ ਸੁਖ ਨਾਮ ਵਿਚ ਰੱਤਿਆਂ ਪ੍ਰਾਪਤ ਹੁੰਦਾ ਹੈ ।

**ਨਿਰੁਕ੍ਤ**—ਮਨਸਾ—ਵਾਸ਼ਨਾਂ ਤ੍ਰਿਸ਼ਨਾਂ ਆਦਿਕ ਮਨ ਦੀਆਂ ਮੰਗਾਂ ।

ਕਿਲਬਿਖ — ਪਾਪ । ਸਬਦਿ ਮਰਹੁ — ਪਿੱਛੇ ਚੌਥੇ ਸ਼ਬਦ (੪-੧੬) ਵਿਚ ਫੁਰਮਾ ਆਏ ਹਨ :- 'ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ।।'

ਜਾਪਹਿ—ਜਾਪਦਾ ਹੈ, ਵਿਸ਼ੇਸ਼ ਕਰਕੇ ਦਿੱਸਦਾ ਹੈ, ਭਾਵ ਹੈ, ਕਬੂਲ ਹੋਇਆ ਦਿੱਸਦਾ ਹੈ ।

**(ਸੋਰਠਿ ਮਹਲਾ ੩, ਚਉਪਦਾ ੧੨-੨੪)**

| ਮੂਲ | ਅਰਥ |
|---|---|
| ਸੋਰਠਿ ਮਹਲਾ ੩ ।। | |
| ਸਤਿਗੁਰ ਸੇਵੇ ਤਾ ਸਹਜ ਧੁਨਿ ਉਪਜੈ ਗਤਿ ਮਤਿ ਤਦ ਹੀ ਪਾਏ ।। ਹਰਿ ਕਾ ਨਾਮੁ ਸਚਾ ਮਨਿ ਵਸਿਆ ਨਾਮੇ ਨਾਮਿ ਸਮਾਏ । ।੧। । | ਸਤਿਗੁਰ ਦੀ ਸੇਵਾ ਕਰੇ ਤਾਂ ਸਹਜ ਧੁਨਿ ਪੈਦਾ ਹੋਵੇ, ਤਦੋਂ ਹੀ (ਸਿਖ) ਮੁਕਤੀ ਵਾਲੀ ਸੋਝੀ ਪ੍ਰਾਪਤ ਕਰੇ । (ਤਦੋਂ ਹੀ ਜਾਣੋ) ਹਰੀ ਦਾ ਸੱਚਾ ਨਾਮ ਮਨ ਵਿਚ ਵਸਿਆ ਹੈ, (ਇਉਂ ਸਿਖ) ਨਾਮ ਦੁਆਰਾ ਨਾਮੀ (ਵਾਹਿਗੁਰੂ) ਵਿਚ ਸਮਾਏਗਾ । ।੧। । |
| ਬਿਨੁ ਸਤਿਗੁਰ ਸਭੁ ਜਗੁ ਬਉਰਾਨਾ ।। ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ ।। ਰਹਾਉ ।। ਤ੍ਰੈ ਗੁਣ ਮਾਇਆ ਭਰਮਿ ਭੁਲਾਇਆ ਹਉਮੈ ਬੰਧਨ ਕਮਾਏ ।। ਜੰਮਣੁ ਮਰਣੁ ਸਿਰ ਊਪਰਿ ਊਭਉ ਗਰਭ ਜੋਨਿ ਦੁਖੁ ਪਾਏ । ।੨। । | ਸਤਿਗੁਰੂ ਤੋਂ ਬਿਨਾਂ ਸਾਰਾ ਜਗਤ ਸ਼ੁਦਾਈ ਹੈ, (ਕਿਉਂਕਿ ਉਹ) ਮਨਮੁਖ ਹੈ, ਅਗਜਾਨੀ ਹੈ, ਸ਼ਬਦ ਨੂੰ ਨਹੀਂ ਜਾਣਦਾ, ਝੂਠੇ ਭਰਮ ਵਿਚ ਭੁੱਲਿਆ ਹੋਇਆ ਹੈ । ।ਰਹਾਉ। । (ਹਾਂ) ਤ੍ਰੈਗੁਣੀ ਮਾਇਆ ਨੇ (ਉਸ ਨੂੰ) ਭਰਮ ਵਿਚ ਭੁਲਾਇਆ ਹੋਇਆ ਹੈ, (ਉਹ) ਹਉਮੈ ਦੇ ਬੰਧਨ (ਪੈਣ ਵਾਲੇ ਕੰਮ) ਕਮਾਉਂਦਾ ਹੈ । (ਉਸ ਦੇ) ਸਿਰ ਉਤੇ ਜੰਮਣਾ ਮਰਣਾ ਖੜਾ ਰਹਿੰਦਾ ਹੈ, (ਓਹ) ਗਰਭ ਜੋਨਿ ਵਿਚ (ਪੈ ਪੈ ਕੇ) ਦੁੱਖ ਪਾਉਂਦਾ ਹੈ । ।੨। । |
| ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚ ਪਤਿ ਖੋਈ ।। ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ । ।੩। । | (ਇਸ ਪ੍ਰਕਾਰ) ਸਾਰਾ ਸੰਸਾਰ ਤ੍ਰੈ ਗੁਣਾਂ ਵਿਚ ਵਰਤ ਰਿਹਾ ਹੈ, ਹਉਮੈ ਵਿਚ (ਫਸਿਆ ਆਪਣੀ) ਪਤ ਗੁਵਾ ਰਿਹਾ ਹੈ । (ਕੋਈ) ਗੁਰਮੁਖ ਹੋਵੇ (ਅਰਥਾਤ ਗੁਰੂ ਤੋਂ ਨਾਮ ਲੈ ਕੇ ਗੁਰੂ ਦੀ ਆਗਜਾ ਵਿਚ ਟੁਰੇ ਓਹ) ਚਉਥੇ ਪਦ ਨੂੰ ਪਛਾਣੇਗਾ, (ਉਸ ਨੂੰ) ਰਾਮ ਨਾਮ ਵਿਚ ਸੁਖ ਹੋਵੇਗਾ । ।੩। । |
| ਤ੍ਰੈ ਗੁਣ ਸਭਿ ਤੇਰੇ ਤੂ ਆਪੇ ਕਰਤਾ ਜੋ ਤੂ ਕਰਹਿ ਸੁ ਹੋਈ ।। ਨਾਨਕ ਰਾਮ ਨਾਮਿ ਨਿਸਤਾਰਾ ਸਬਦੇ ਹਉਮੈ ਖੋਈ । ।੪। ।੧੨। । | (ਹੇ ਵਾਹਿਗੁਰੂ) ਤ੍ਰੈ ਗੁਣ (ਬੀ) ਸਾਰੇ ਤੇਰੇ ਹਨ, (ਸਭ ਕੁਛ ਦਾ) ਕਰਤਾ ਤੂੰ ਆਪ ਹੈਂ, ਜੋ ਤੂੰ ਕਰਦਾ ਹੈਂ ਸੋ ਹੁੰਦਾ ਹੈ । (ਗੁਰੂ) ਨਾਨਕ (ਦੇਵ ਜੀ) ਆਖਦੇ ਹਨ ਸ਼ਬਦ ਦੁਆਰਾ ਹਉਮੈਂ ਦੂਰ ਹੁੰਦੀ ਹੈ (ਅਤੇ) ਰਾਮ ਨਾਮ ਦੁਆਰਾ ਹੀ ਮੁਕਤੀ ਪ੍ਰਾਪਤ ਹੁੰਦੀ ਹੈ । ।੪। ।੧੨। । |

**ਵਯਾਖਯਾ**— ਸੁਗਮ ।

**ਨਿਰੁਕ੍ਤ**—ਸਹਜ ਧੁਨਿ—(ਦੇਖੋ ਪੰਨਾ ੧੪੭੪) ਸੁਤੇ ਹੀ ਆਤਮਾ ਨੂੰ ਆਪਣੇ ਆਤਮ ਰੰਗ ਵਿਚ ਰਖਣ ਵਾਲੀ ਲਗਾਤਾਰੀ ਅਵਸਥਾ ਜੋ ਧੁਨਿ ਵਾਂਞੂ ਸੰਗੀਤਕ ਤੇ ਲਗਾਤਾਰੀ ਅਵਿਰਲ ਤੁਰਦੀ ਹੈ ।

ਗਤਿ — ਮੁਕਤੀ । ਮਤਿ — ਸੋਝੀ. ਸਮਝ. ਬੂਝ । ਅਕਲ ।

ਬਉਰਾਨਾ — (ਦੇਖੋ ਪੰਨਾ ੧੩੭੦) ਸੁਦਾਈ ਹੋਇਆ ਹੋਇਆ । ਬਾਵਲਾ ਹੋਇਆ ।

ਊਭਉ — (ਸੰਸ:. ਉਦ੍ਭਵ := ਉਠਣਾ) ਖੜਾ ਰਹਿੰਦਾ ਹੈ ।

ਚਉਥਾ ਪਦੁ — (ਦੇਖੋ ਪੰਨਾ ੧੭੩੭) ਤੁਰੀਆ ਅਵਸਥਾ. ਜਿਥੇ ਪਹੁੰਚਿਆਂ ਮੁਕਤੀ ਹੋ ਜਾਂਦੀ ਹੈ । ਸਹਿਜ ਪਦ ।

[ਸੋਰਠਿ ਮਹਲਾ ੪. ਚਉਪਦਾ ੧-੨੫]

## ਸੋਰਠਿ ਮਹਲਾ ੪ ਘਰੁ ੧ ੴ ਸਤਿਗੁਰ ਪ੍ਰਸਾਦਿ ॥

| ਮੂਲ | ਅਰਥ |
|---|---|
| ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ।। ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ ।। ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ ।।੧।। | (ਆਪਣੇ ਪੈਦਾ ਕੀਤੇ ਸਾਰੇ ਜਗਤ ਵਿਚ) ਪਿਆਰਾ (ਵਾਹਿਗੁਰੂ) ਆਪ ਵਰਤ ਰਿਹਾ ਹੈ ਤੇ ਆਪੇ ਹੀ ਆਪ (ਸਾਰੇ ਤੋਂ) ਨਿਰਲੇਪ ਹੈ । ਪਿਆਰਾ (ਵਾਹਿਗੁਰੂ) ਆਪ ਹੀ ਸੱਚਾ ਸਾਹ ਹੈ ਤੇ ਆਪ ਹੀ ਜਗਤ ਰੂਪ ਵਣਜਾਰਾ ਹੈ । ਪਿਆਰਾ ਆਪ ਹੀ ਵਣਜ ਹੈ, ਆਪ ਹੀ ਵਪਾਰੀ ਹੈ. ਤੇ ਆਪ ਹੀ ਸੱਚ ਰੂਪੀ ਸਾਖ (ਇਤਬਾਰ) ਹੈ । ।੧। । |
| ਜਪਿ ਮਨ ਹਰਿ ਹਰਿ ਨਾਮੁ ਸਲਾਹ ।। ਗੁਰ ਕਿਰਪਾ ਤੇ ਪਾਈਐ ਪਿਆਰਾ ਅੰਮ੍ਰਿਤੁ ਅਗਮ ਅਥਾਹ ।। ਰਹਾਉ ।। | ਹੇ (ਮੇਰੇ) ਮਨ ! ਹਰੀ ਦਾ ਨਾਮ ਜਪ ਤੇ ਹਰੀ ਦੀ ਸਿਫਤ ਸਲਾਹ ਕਰ । (ਇਹ ਨਾਮ ਤੇ ਸਿਫ਼ਤ ਸਲਾਹ ਦਾ) ਅੰਮ੍ਰਿਤ ਗੁਰੂ ਕਿਰਪਾ ਨਾਲ ਪਾਈਦਾ ਹੈ. ਪਿਆਰਾ (ਮਨ ਬਾਣੀ ਦੀ) ਪਹੁੰਚ ਤੋਂ ਪਰੇ ਹੈ (ਬੁੱਧੀ ਉਸ ਦਾ) ਥਾਹ ਨਹੀਂ ਲੈ ਸਕਦੀ (ਪਰ ਓਹ) ਗੁਰੂ ਦੀ ਕ੍ਰਿਪਾ ਨਾਲ (ਨਾਮ ਸਿਫਤ ਸਲਾਹ ਦੁਆਰਾ) ਪਾ ਲਈਦਾ ਹੈ* । ਰਹਾਉ ।। |
| ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ ।। ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ ।। ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ । ।੨। । | ਪਿਆਰਾ (ਵਾਹਿਗੁਰੂ) ਆਪੇ ਸਭ ਕੁਛ ਵੇਖਦਾ ਹੈ ਆਪੇ (ਸਭ) ਸੁਣਦਾ ਹੈ (ਅਤੇ ਸਾਰਿਆਂ ਦੇ) ਮੂੰਹਾਂ ਦੁਆਰਾ ਆਪ ਹੀ (ਮਾਨੋ) ਮੁਖੋਂ ਬੋਲਦਾ ਹੈ । ਪਿਆਰਾ ਆਪੇ ਹੀ ਕੁਰਾਹੇ ਪਾਉਂਦਾ ਹੈ ਆਪੇ ਹੀ ਰਸਤਾ ਦਿਖਾਲਦਾ ਹੈ । ਸਭੁ (ਕੁਛ) ਪਿਆਰਾ ਆਪੇ ਆਪ ਹੈ (ਫੇਰ) ਆਪ ਹੀ ਵੇਪਰਵਾਹ ਹੈ । ।੨। । |

* 'ਗੁਰ ਕਿਰਪਾ ਤੇ ਪਾਈਐ' ਵਾਕ ਦੇਹੁਲੀ ਦੀਪਕ ਹੈ ।

ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ।। ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ।। ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ।।੩।।

ਪਿਆਰਾ ਆਪਣੇ ਆਪ ਪੈਦਾ ਕਰਦਾ ਹੈ, (ਤੇ) ਹਰ ਇਕ[1] ਨੂੰ ਆਪ ਹੀ ਕੰਮਾਂ ਵਿਚ ਲਾਉਂਦਾ ਹੈ । ਪਿਆਰਾ ਆਪ ਹੀ ਰਚਨਾ ਰਚਦਾ ਹੈ, ਆਪ ਹੀ ਮਾਰੇ (ਤਾਂ ਓਹ) ਮਰ ਜਾਂਦੀ ਹੈ[2] । ਪਿਆਰਾ ਆਪ ਹੀ ਪੱਤਣ ਹੈ, ਆਪ ਹੀ (ਪਾਰ ਲੰਘਾਉਣ ਵਾਲਾ) ਮਲਾਹ ਹੈ ਤੇ ਆਪ ਹੀ ਪਾਰ ਲੰਘਾਉਂਦਾ ਹੈ ।੩।

ਆਪੇ ਸਾਗਰੁ ਬੋਹਿਥਾ ਪਿਆਰਾ ਗੁਰੁ ਖੇਵਟੁ ਆਪਿ ਚਲਾਹੁ ।। ਆਪੇ ਹੀ ਚੜਿ ਲੰਘਦਾ ਪਿਆਰਾ ਕਰਿ ਚੋਜ ਵੇਖੈ ਪਾਤਿਸਾਹੁ ।। ਆਪੇ ਆਪਿ ਦਇਆਲੁ ਹੈ ਪਿਆਰਾ ਜਨ ਨਾਨਕ ਬਖਸਿ ਮਿਲਾਹੁ ।।੪।।੧।।

ਪਿਆਰਾ ਆਪ ਹੀ (ਸੰਸਾਰ ਰੂਪੀ) ਸਮੁੰਦਰ ਹੈ, ਆਪ ਹੀ (ਨਾਮ ਰੂਪੀ) ਜਹਾਜ਼ ਹੈ ਤੇ ਆਪ ਹੀ ਗੁਰੂ (ਰੂਪ) ਮਲਾਹ ਹੋਕੇ (ਜਹਾਜ਼ ਨੂੰ) ਤੋਰਦਾ ਹੈ । ਆਪ ਹੀ (ਸਿਖ ਹੋ ਕੇ ਇਸ ਜਹਾਜ਼ ਉਤੇ) ਚੜ੍ਹਕੇ ਪਿਆਰਾ ਪਾਰ ਹੁੰਦਾ ਹੈ, (ਐਉਂ) ਪਾਤਸ਼ਾਹ ਖੇਲ ਕਰ ਕਰਕੇ ਵੇਖਦਾ ਹੈ । ਪਿਆਰਾ ਆਪਣੇ ਆਪ ਦਿਆਲੁ ਹੈ ਜੋ ਬਖ਼ਸ਼ਕੇ ਮਿਲਾ ਲੈਂਦਾ ਹੈ (ਕਹਿੰਦਾ ਹੈ) ਦਾਸ ਨਾਨਕ ।੪।੧।

**ਵ੍ਯਾਖ੍ਯਾ**—ਸੁਗਮੰ ।

**ਨਿਰੁਕ੍ਤ**—ਸਾਖਤੀ—(ਫਾ :. ਸਾਖ਼ਤਨ = ਬਨਾਉਣਾ) ਬਣਾਵਟ, ਅਰਥਾਤ ਰਚਨਾ ।

ਪਤਣੁ — ਦਰਿਆਵਾਂ ਦੇ ਕਿਨਾਰੇ ਓਹ ਥਾਵਾਂ ਜਿਥੋਂ ਬੇੜੀਆਂ ਤੇ ਚੜ੍ਹਕੇ ਲੋਕ ਪਾਰ ਹੁੰਦੇ ਹਨ ।

ਪਾਤਣੀ — ਪਤਣ ਤੋਂ ਪਾਰ ਲੰਘਾਉਣ ਵਾਲਾ, ਅਰਥਾਤ ਮਲਾਹ ।

ਖੇਵਟੁ — ਮਲਾਹ ।

## [ਸੋਰਠਿ ਮਹਲਾ ੪, ਚਉਪਦਾ ੨-੨੬]

### ਮੂਲ

ਸੋਰਠਿ ਮਹਲਾ ੪ ਚਉਥਾ[3] ।। ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ ।। ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ ।। ਆਪੇ ਹੀ ਸੂਤਧਾਰੁ ਹੈ ਪਿਆਰਾ ਸੂਤੁ ਖਿੰਚੇ ਢਹਿ ਢੇਰੀ ਹੋਇ ।।੧।।

### ਅਰਥ

(ਪਿਆਰਾ) ਆਪੇ ਅੰਡਜ, ਜੇਰਜ, ਸੇਤਜ, ਉਤਭੁਜ (ਚਾਰੇ ਖਾਣੀਆਂ) ਹੈ, ਆਪ ਹੀ (ਸਾਰੇ) ਖੰਡ ਅਤੇ ਲੋਕ ਹੈ । ਆਪੇ (ਪ੍ਰਾਣਾਂ ਰੂਪ) ਸੂਤਰ ਹੈ, ਆਪੇ (ਦੇਹਾਂ ਰੂਪ) ਬਹੁਤ ਤਰ੍ਹਾਂ ਦੇ ਮਣਕੇ ਹੈ (ਅਤੇ ਆਪਣੀ) ਸ਼ਕਤੀ (=ਚੇਤਨ ਸੱਤਾ) ਵਿਚ ਜਗਤ ਨੂੰ ਪਰੋ ਰਖਿਆ ਹੈ । (ਪਿਆਰਾ) ਆਪੇ ਹੀ ਸੂਤ੍ਰ ਫੜੀ ਰੱਖਣ ਵਾਲਾ ਹੈ, (ਜੇ) ਸੂਤ੍ਰ ਖਿੱਚ ਲਵੇ (ਤਾਂ ਸੂਤ੍ਰ ਵਿਚ ਪ੍ਰੋਤਾ ਹੋਇਆ ਸਭ ਕੁਛ ਢਹਿ ਕੇ ਢੇਰੀ ਹੋ ਜਾਂਦਾ ਹੈ ।੧।

---

1. ਸਿਰਿ ਸਿਰ ਸਿਰ ਪ੍ਰਤੀ ਭਾਵ ਹਰ ਇਕ ਨੂੰ ।
2. ਜੈਸਾ ਕਿ ਆਸਾ ਦੀ ਵਾਰ ਵਿਚ ਫੁਰਮਾਇਆ ਹੈ :-
   ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ ।। (ਵਾਰ ਆਸਾ ਮਹਲਾ ੧-੨੩)
3. 'ਮਹਲਾ ੪' ਦੇ ਨਾਲ ਅਖਰਾਂ ਵਿਚ 'ਚਉਥਾ' ਕਰਕੇ ਬੀ ਲਿਖਿਆ ਹੈ, ਇਸ ਤੋਂ ਇਹ ਆਗਿਆ ਸਹੀ ਹੁੰਦੀ ਹੈ ਕਿ ਜਿੱਥੇ ਮਹੱਲੇ ਦੇ ਨਾਲ ਕੇਵਲ ਅੰਗ ੪ ਦਿੱਤਾ ਹੈ ਓਥੇ ਬੀ ਮਹਲਾ ਚਉਥਾ ਪੜ੍ਹਨਾ ਹੈ, 'ਮਹਲਾ ਚਾਰ' ਨਹੀਂ ਪੜ੍ਹਨਾ । ਇਸੀ ਤਰ੍ਹਾਂ ੧,੨,੩,੪,੫,੯, ਅੰਕਾਂ ਦੀ ਥਾਵੇਂ ਮਹਲਾ ਪਹਿਲਾ, ਦੂਜਾ, ਤੀਜਾ, ਚਉਥਾ, ਪੰਜਵਾਂ ਤੇ ਨੌਵਾਂ ਕਰਕੇ ਪੜ੍ਹਨਾ ਹੈ ।

ਮੇਰੇ ਮਨ ਮੈ ਹਰਿ ਬਿਨੁ ਅਵਰੁ ਨ ਕੋਇ।। ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਪਿਆਰਾ ਕਰਿ ਦਇਆ ਅੰਮ੍ਰਿਤੁ ਮੁਖਿ ਚੋਇ ।। ਰਹਾਉ ।।

ਹੇ ਮੇਰੇ ਮਨ! ਮੈਨੂੰ ਹਰੀ ਤੋਂ ਬਿਨਾਂ ਹੋਰ ਕੋਈ (ਸੂਤ੍ਰਧਾਰ) ਅਰਥਾਤ ਕਰਤਾ ਤੇ ਕਾਦਰ) ਨਹੀਂ (ਦਿੱਸਦਾ)। ਸਤਿਗੁਰੂ ਵਿਚ ਨਾਮ ਰੂਪੀ ਖ਼ਜ਼ਾਨਾ ਹੈ. (ਜੇ) ਪਿਆਰਾ ਦਇਆ ਕਰਕੇ (ਇਹ) ਅੰਮ੍ਰਿਤ (ਸਾਡੇ) ਮੂੰਹ ਵਿਚ ਚੋਵੇ (ਤਾਂ ਵਾਹਿਗੁਰੂ ਦਾ ਖੇਲ ਦਿੱਸ ਪੈਂਦਾ ਹੈ)। ਰਿਹਾਉ ।।

ਆਪੇ ਜਲ ਥਲਿ ਸਭਤੁ ਹੈ ਪਿਆਰਾ ਪ੍ਰਭੁ ਆਪੇ ਕਰੇ ਸੁ ਹੋਇ ।। ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ।। ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ।।੨।

ਪਿਆਰਾ ਸਭ ਥਾਂ ਜਲ ਥਲ ਵਿਚ ਆਪ ਹੀ ਹੈ. (ਜੋ ਕੁਛ) ਪ੍ਰਭੂ ਆਪ ਕਰੇ ਸੋ ਹੁੰਦਾ ਹੈ। ਪਿਆਰਾ ਸਭਨਾ ਨੂੰ ਰਿਜ਼ਕ ਪੁਚਾਉਂਦਾ ਹੈ. ਦੂਜਾ ਹੋਰ ਕੋਈ (ਰਾਜ਼ਕ) ਨਹੀ ਹੈ। ਪਿਆਰਾ ਆਪੇ ਜਗਤ ਨੂੰ ਖੇਲਾਂ ਖਿਲਾਉਂਦਾ ਹੈ. ਜੋ ਆਪ ਕਰੇ ਸੋ ਹੁੰਦਾ ਹੈ ।।੨।

ਆਪੇ ਹੀ ਆਪਿ ਨਿਰਮਲਾ ਪਿਆਰਾ ਆਪੇ ਨਿਰਮਲ ਸੋਇ।। ਆਪੇ ਕੀਮਤਿ ਪਾਇਦਾ ਪਿਆਰਾ ਆਪੇ ਕਰੇ ਸੁ ਹੋਇ ।। ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ।।੩।

ਪਿਆਰਾ ਆਪਣੇ ਆਪ ਹੀ ਪਵਿੱਤ੍ਰਤਾ ਸਰੂਪ ਹੈ. ਆਪੇ ਹੀ (ਆਪਣੀ) ਪਵਿੱਤ੍ਰ ਸ਼ੋਭਾ ਹੈ। ਪਿਆਰਾ ਆਪ ਹੀ ਆਪਣੀ ਕੀਮਤ ਪਾਉਂਦਾ ਹੈ (ਅਰਥਾਤ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ). ਆਪ ਹੀ (ਜੋ ਕੁਛ) ਕਰੇ ਸੋ ਹੁੰਦਾ ਹੈ। ਆਪ ਹੀ ਪਿਆਰਾ ਅਲਖ ਹੈ (ਅਰਥਾਤ) ਲਖਿਆ ਨਹੀਂ ਜਾਂਦਾ. (ਲਖਾਉਣਾ ਹੋਵੇ ਤਾਂ) ਓਹ ਆਪ ਹੀ (ਆਪਣੇ ਆਪ ਨੂੰ) ਲਖਾਉਂਦਾ ਹੈ ।।੩ ।।

ਆਪੇ ਗਹਿਰ ਗੰਭੀਰੁ ਹੈ ਪਿਆਰਾ ਤਿਸੁ ਜੇਵਡੁ ਅਵਰੁ ਨ ਕੋਇ ।। ਸਭਿ ਘਟ ਆਪੇ ਭੋਗਵੈ ਪਿਆਰਾ ਵਿਚਿ ਨਾਰੀ ਪੁਰਖ ਸਭੁ ਸੋਇ ।। ਨਾਨਕ ਗੁਪਤੁ ਵਰਤਦਾ ਪਿਆਰਾ ਗੁਰਮੁਖਿ ਪਰਗਟੁ ਹੋਇ ।।੪।।੨।

ਪਿਆਰਾ ਆਪੇ ਹੀ ਡੂੰਘਾ ਤੇ ਅਥਾਹ ਹੈ. (ਭਾਵ ਅਤਿ ਦਾ ਦਾਨਾ ਤੇ ਅਡੋਲ ਧੀਰਜੀ ਹੈ). ਉਸ ਜੇਡਾ ਹੋਰ (ਐਸਾ) ਕੋਈ ਨਹੀਂ। ਪਿਆਰਾ ਸਾਰੇ ਘਟਾਂ ਵਿਚ ਆਪ ਹੀ ਭੋਗਦਾ ਹੈ. ਨਾਰੀਆਂ ਤੇ ਪੁਰਖਾਂ ਵਿਚ ਸਭ ਉਹੋ ਹੈ। (ਕਿੰਤੂ) ਪਿਆਰਾ ਗੁਪਤ ਵਰਤਦਾ ਹੈ. (ਭਾਵ ਹੈ ਸਾਰੇ ਘਟਾਂ ਵਿਚ ਸਾਖੀ ਹੋ ਕੇ ਵਰਤਦਾ ਨਿਰਲੇਪ ਤੇ ਅਲਖ ਰਹਿੰਦਾ ਹੈ. ਪਰ) ਗੁਰੂ ਦੀ ਰਾਹੀਂ (ਗੁਰਮੁਖਾਂ ਤੇ) ਪ੍ਰਗਟ ਹੋ ਜਾਂਦਾ ਹੈ. ਹੇ ਨਾਨਕ ! ।।੪।।੨।

**ਵਯਾਖਯਾ—** ਸੁਗਮ ।

**ਨਿਰੁਕ੍ਤ—** ਅੰਡਜ—(ਦੇਖੋ ਪੰਨਾ ੩੬੨੦) ਓਹ ਜੀਵ ਜੋ ਅੰਡਿਆਂ ਤੋਂ ਪੈਦਾ ਹੁੰਦੇ ਹਨ ਜੈਸਾ ਕਿ ਪੰਛੀ ਸਰਪ ਆਦਿਕ ।

ਜੇਰਜ — ਜੋ ਜੇਰ ਵਿਚ ਪੈਦਾ ਹੁੰਦੇ ਹਨ। (ਸੰਸਕ੍ਰਿਤ-ਜਰਾਯੁਜ) ਮਨੁਖ ਪਸ਼ੂ ਆਦਿ ਸ੍ਰਿਸ਼ਟੀ ਜੋ ਇੱਕ ਝਿੱਲੀ ਵਿਚ ਲਪੇਟੇ ਜੰਮਦੇ ਹਨ. ਜਿਸ ਨੂੰ ਜੇਰ ਕਹਿੰਦੇ ਹਨ ।

ਸੇਤਜ—(ਦੇਖੋ ਪੰਨਾ ੩੬੨੦) ਹਵਾੜ ਹੁੱਸੜ ਪਸੀਨੇ ਆਦਿ ਗਰਮ ਅਸਥਾਨ ਵਿਚ ਉਪਜਣ ਵਾਲੇ ਜੰਤੂ. ਕੀੜੇ ਮਕੌੜੇ ਆਦਿ। ਇਕ ਸਾਇੰਸ ਵੇਤਾ ਸੇਤਜ ਦਾ ਅਰਥ ਕਰਦੇ ਹਨ ਸ੍ਵੈ+ਤਜ:- ਜੋ ਆਪਣੇ ਆਪਨੂੰ ਤੋੜ ਤੋੜਕੇ ਬਣਦੇ ਹਨ. ਜੈਸਾ ਕਿ ਅਤਿ ਨੀਵੇਂ ਕਿਰਮ। ਬੀਮਾਰੀਆਂ ਦੇ ਜਰਮ ਆਦਿ ।

ਉਤਭੁਜ — (ਦੇਖੋ ਪੰਨਾ ੩੬੨੦) ਬਨਸਪਤੀ. ਬ੍ਰਿਛ ਬੂਟੇ ਆਦਿਕ ।

ਸੂਤਧਾਰੁ — ਤਾਗੇ ਨੂੰ ਹੱਥ ਵਿਚ ਰੱਖਣ ਵਾਲਾ। ਜੇ ਮਣਕੇ ਤਾਗੇ ਵਿਚ ਪਰੋਵੇ ਤਾਂ ਮਾਲਾ ਬਣ ਜਾਂਦੀ ਹੈ, ਤਾਗਾ ਖਿੱਚ ਲਵੇ ਤਾਂ ਮਾਲਾ ਵਿਸਰਜਨ ਹੋ ਜਾਂਦੀ ਹੈ। ਤਾਗੇ ਤੋਂ ਮੁਰਾਦ ਪ੍ਰਾਣ ਯਾ ਜੀਵ ਕਲਾ ਲੈਂਦੇ ਹਨ।　　ਸਮਾਹਦਾ—ਪੁਚਾਉਂਦਾ ਹੈ।

## (ਸੋਰਠਿ ਮਹਲਾ ੪, ਚਉਪਦਾ ੩-੨੭)

### ਮੂਲ

ਸੋਰਠਿ ਮਹਲਾ ੪ ।। ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ ।। ਆਪੇ ਵੇਖਿ ਵਿਗਸਦਾ ਪਿਆਰਾ ਕਰਿ ਚੋਜ ਵੇਖੈ ਪ੍ਰਭੁ ਆਪੈ ।। ਆਪੇ ਵਣਿ ਤਿਣਿ ਸਭਤੁ ਹੈ ਪਿਆਰਾ ਆਪੇ ਗੁਰਮੁਖਿ ਜਾਪੈ ।।੧।।

ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ ।। ਅੰਮ੍ਰਿਤ ਨਾਮੁ ਮਹਾਰਸੁ ਮੀਠਾ ਗੁਰ ਸਬਦੀ ਚਖਿ ਜਾਪੈ ।। ਰਹਾਉ ।। ਆਪੇ ਤੀਰਥੁ ਤੁਲਹੜਾ ਪਿਆਰਾ ਆਪਿ ਤਰੈ ਪ੍ਰਭੁ ਆਪੈ ।। ਆਪੇ ਜਾਲੁ ਵਤਾਇਦਾ ਪਿਆਰਾ ਸਭੁ ਜਗੁ ਮਛੁਲੀ ਹਰਿ ਆਪੈ ।। ਆਪਿ ਅਭੁਲੁ ਨ ਭੁਲਈ ਪਿਆਰਾ ਅਵਰੁ ਨ ਦੂਜਾ ਜਾਪੈ ।।੨।।

ਆਪੇ ਸਿੰਙੀ ਨਾਦੁ ਹੈ ਪਿਆਰਾ ਧੁਨਿ ਆਪਿ ਵਜਾਏ ਆਪੈ ।। ਆਪੇ ਜੋਗੀ ਪੁਰਖੁ ਹੈ ਪਿਆਰਾ ਆਪੇ ਹੀ ਤਪੁ ਤਾਪੈ ।।ਆਪੇ ਸਤਿਗੁਰ ਆਪਿ ਹੈ ਚੇਲਾ ਉਪਦੇਸੁ ਕਰੈ ਪ੍ਰਭੁ ਆਪੈ ।।੩।।

ਆਪੇ ਨਾਉ ਜਪਾਇਦਾ ਪਿਆਰਾ ਆਪੇ ਹੀ ਜਪੁ ਜਾਪੈ ।। ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ।। ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ।।੪।।੩।।

### ਅਰਥ

ਪਿਆਰਾ ਸਭ ਕੁਛ ਆਪ ਹੀ ਆਪ ਹੈ, ਆਪ ਹੀ (ਸਭ ਕੁਛ) ਬਣਾਉਂਦਾ ਹੈ (ਤੇ ਆਪ ਹੀ) ਢਾਹੁੰਦਾ ਹੈ। (ਹਾਂ) ਪ੍ਰਭੂ ਆਪੇ ਚੋਜ ਕਰਦਾ ਹੈ, (ਆਪ ਹੀ) ਵੇਖਦਾ ਹੈ (ਅਤੇ) ਪਿਆਰਾ ਆਪ ਹੀ (ਆਪਣੇ ਕੀਤੇ ਚੋਜ) ਵੇਖ ਵੇਖਕੇ ਖਿੜਦਾ ਹੈ (ਭਾਵ ਖੁਸ਼ ਹੁੰਦਾ ਹੈ)। ਆਪੇ ਪਿਆਰਾ (ਵਡੇ) ਬ੍ਰਿੱਛਾਂ ਵਿਚ (ਆਪੇ) ਘਾਹ (ਵਰਗੀ) ਨੀਵੀਂ ਬਨਸਪਤੀ ਵਿਚ ਸਾਰੇ ਹੈ, ਆਪ ਹੀ ਗੁਰੂ ਦੇ ਰਸਤੇ ਪ੍ਰਤੀਤ ਹੋ ਆਉਂਦਾ ਹੈ।।੧।

ਹੇ ਮੇਰੇ ਮਨ ! ਹਰੀ ਹਰਿ (ਵਾਹਿਗੁਰੂ ਨਾਮ) ਨੂੰ ਜਪ, (ਜੋ ਤੂੰ) ਨਾਮ ਦੇ ਰਸ ਨਾਲ ਤ੍ਰਿਪਤ ਹੋ ਜਾਵੇਂ। (ਉਹ) ਨਾਮ ਅੰਮ੍ਰਿਤ ਹੈ, (ਉਸ ਦਾ) ਰਸ ਬਹੁਤ ਹੀ ਮਿੱਠਾ ਹੈ, (ਪਰ) ਗੁਰਾਂ ਦੇ ਸ਼ਬਦ ਦੁਆਰਾ ਚੱਖੀਏ (ਤਦ ਉਸਦੀ) ਸੋਝੀ ਪੈਂਦੀ ਹੈ।।ਰਹਾਉ।

ਆਪੇ ਹੀ ਪਿਆਰਾ ਤੀਰਥ ਹੈ, ਆਪ ਹੀ ਤੁਲਹਾ ਹੈ, (ਹਾਂ) ਪ੍ਰਭੂ ਆਪੇ ਤਰਦਾ ਹੈ। ਪਿਆਰਾ ਆਪੇ ਹੀ (ਮੋਹ ਰੂਪੀ) ਜਾਲ ਸੁੱਟਦਾ ਹੈ, ਸਾਰਾ ਜਗਤ ਮਛਲੀ (ਰੂਪ) ਬੀ ਹਰੀ ਆਪ ਹੈ। (ਫੇਰ ਦੇਖ) ਆਪ ਅਭੁੱਲ ਹੈ, (ਕਦੇ) ਭੁੱਲਦਾ ਨਹੀਂ। ਹੋਰ ਕੋਈ ਦੂਸਰਾ (ਉਸ ਵਰਗਾ ਅਭੁੱਲ) ਨਹੀਂ ਦਿੱਸਦਾ।।੨।

ਪਿਆਰਾ ਆਪ ਹੀ ਸਿੰਙੀ ਹੈ, ਆਪ ਹੀ ਨਾਦ ਹੈ, ਉਨ੍ਹਾਂ ਵਿਚੋਂ ਧੁਨਿ ਬੀ ਆਪ ਹੀ ਵਜਾਉਂਦਾ ਹੈ। ਪਿਆਰਾ ਆਪ ਹੀ ਜੋਗੀ ਪੁਰਖ ਹੈ, ਆਪ ਹੀ ਤਪ ਤਪਦਾ ਹੈ। ਪ੍ਰਭੂ ਆਪੇ ਸਤਿਗੁਰ ਹੈ, ਆਪ ਹੀ ਚੇਲਾ ਹੈ, ਉਪਦੇਸ਼ ਬੀ ਆਪ ਹੀ ਕਰਦਾ ਹੈ।।੩।

ਪਿਆਰਾ ਆਪੇ ਨਾਮ ਜਪਾਉਂਦਾ ਹੈ, ਆਪੇ ਹੀ ਜਾਪ ਨੂੰ ਜਪਦਾ ਹੈ ਹੈ। ਪਿਆਰਾ[1] ਆਪ ਹੀ ਆਪੇ (ਨਾਮ) ਅੰਮ੍ਰਿਤ ਹੈ (ਤੇ) ਆਪ ਹੀ (ਇਹ) ਰਸ ਪੀਂਦਾ ਹੈ[2]। ਪਿਆਰਾ ਆਪ ਹੀ (ਪ੍ਰੇਮੀ ਦੇ ਰੂਪ ਵਿਚ) ਸਿਫਤ ਸਲਾਹ ਕਰਦਾ ਹੈ, (ਆਪ ਹੀ) ਹਰੀ (ਦੇ ਰੂਪ ਵਿਚ ਉਸ) ਰਸ ਨਾਲ ਤ੍ਰਿਪਤ ਹੁੰਦਾ ਹੈ (ਕਹਿੰਦਾ ਹੈ) ਦਾਸ ਨਾਨਕ।।੪।।੩।

1. ਏਥੇ ਕਈ ਦਾਨੇ ਪਿਆਰਾ ਦਾ ਅਰਥ 'ਪਿਆਲਾ' ਕਰ ਲੈਂਦੇ ਹਨ।
2. ਆਪ = ਆਪ ਹੀ। (ਅ) ਕਈ ਦਾਨੇ ਏਥੈ 'ਆਪੈ' ਦਾ ਅਰਥ 'ਪੀਂਦਾ ਹੈ' ਕਰਦੇ ਹਨ।

**ਵਿਆਖਿਆ**— ਸੁਗਮ ।

**ਨਿਰੁਕਤ**— ਥਾਪਿ ਉਥਾਪੈ — ਬਣਾਕੇ ਢਾਹੁੰਦਾ ਹੈ ।

ਵੇਖਿ ਵਿਗਸਦਾ—ਵੇਖਕੇ ਖਿੜਦਾ ਹੈ. ਪ੍ਰਸੰਨ ਹੁੰਦਾ ਹੈ । **ਚੋਜ**—ਕਉਤਕ. ਖੇਲ । ਧ੍ਰਾਪੈ—ਰੱਜ ਜਾਵੇ । **ਜਾਲੁ ਵਤਾਇਦਾ** — ਜਾਲੁ ਪਾਣੀ ਵਿਚ ਸੁੱਟਦਾ ਹੈ ।

ਸਿੰਙੀ —ਹਰਨ ਆਦਿ ਜਾਨਵਰ ਦਾ ਕੱਟਿਆ ਹੋਇਆ ਲੰਮਾ ਜਿਹਾ ਸਿੰਙ ਜਿਸ ਨੂੰ ਜੋਗੀ ਫੂਕ ਨਾਲ ਵਜਾਉਂਦੇ ਹਨ । ਨਾਦੁ—(ਸੰਸ:. ਨਾਦ: = ਆਵਾਜ਼) ਸ਼ਬਦ. ਧੁਨਿ. ਆਵਾਜ਼ । (ਦੇਖੋ ਪੰਨਾ ੨੨੦੯) ।

ਧੁਨਿ — (ਸੰਸ :. ਧੁਨਿ :) ਅਵਾਜ਼. ਸੁਰ । (ਵਿਸ਼ੇਸ਼ ਦੇਖੋ ਪੰਨਾ ੨੨੦੯) ।

## (ਸੋਰਠਿ ਮਹਲਾ ੪. ਚਉਪਦਾ ੪-੨੮)

| ਮੂਲ | ਅਰਥ |
|---|---|
| ਸੋਰਠਿ ਮਹਲਾ ੪ ।। ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ ।। ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ ।। ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ।।੧।। | ਪ੍ਰਭੂ ਆਪੇ ਕੰਡਾ ਹੈ. ਆਪੇ ਤੱਕੜੀ ਹੈ. ਆਪ ਹੀ ਵੱਟੇ ਨਾਲ ਤੋਲਦਾ ਹੈ । ਆਪ ਹੀ ਸ਼ਾਹ ਹੈ. ਆਪ ਹੀ (ਉਨ੍ਹਾਂ ਅਗੇ) ਵਣਜਾਰਾ ਹੈ. ਆਪੇ ਹੀ (ਵਿਚ ਹੋਕੇ) ਸਉਦਾ ਕਰਾਉਂਦਾ ਹੈ । ਪਿਆਰੇ ਨੇ ਆਪੇ ਹੀ ਧਰਤੀ ਬਣਾਈ ਹੈ. ਪਿੱਛੇ (ਤੱਕੜੀ ਵਿਚ) ਚਾਰ ਮਾਸੇ ਦਾ ਤੋਲ ਚਾੜ੍ਹਿਆ ਹੈ ।।੧।। |
| ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ ।। ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ ਗੁਰਿ ਪੂਰੈ ਮੀਠਾ ਲਾਇਆ ।। ਰਹਾਉ ।। | ਹੇ ਮੇਰੇ ਮਨ ! (ਤੂੰ) ਵਾਹਿਗੁਰੂ ਨੂੰ ਧਿਆਇਕੇ ਹੀ ਸੁਖ ਪਾਇਆ ਹੈ । ਵਾਹਿਗੁਰੂ ਦਾ ਨਾਮ (ਇਕ) ਪਿਆਰਾ ਖ਼ਜ਼ਾਨਾ ਹੈ ਜੋ ਪੂਰੇ ਗੁਰੂ ਨੇ ਮਿੱਠਾ ਲੁਵਾ ਦਿੱਤਾ ਹੈ । ।ਰਹਾਉ ।। |
| ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ ।। ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ ।। ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ ।।੨।। | ਪਿਆਰਾ ਆਪੇ ਧਰਤੀ ਹੈ. ਆਪੇ ਹੀ ਜਲ (ਭਾਵ ਸਮੁੰਦਰ) ਹੈ. ਆਪੇ (ਸਭ ਕੁਛ) ਕਰਦਾ ਤੇ ਕਰਾਉਂਦਾ ਹੈ । ਪਿਆਰਾ ਆਪੇ ਹੀ ਹੁਕਮ ਨਾਲ ਵਰਤਦਾ (ਭਾਵ ਆਪਣੇ ਕੰਮ ਕਰਦਾ ਦੇਖੋ) ਮਿੱਟੀ ਤੇ ਪਾਣੀ ਨੂੰ (ਕਿਸ ਤਰ੍ਹਾਂ) ਬਨ੍ਹਕੇ ਰਖਿਆ ਹੋਇਆ ਹੈ. (ਭਾਵ ਸਮੁੰਦਰ ਬਹੁਤ ਵੱਡਾ ਹੋ ਕੇ ਬੀ ਧਰਤੀ ਨੂੰ ਗਾਲ ਨਹੀਂ ਰਿਹਾ) । ਪਿਆਰਾ ਆਪੇ ਹੀ (ਆਪਣਾ) ਡਰ ਪਾ ਦੇਂਦਾ ਹੈ. ਬੱਕਰੀ ਤੇ ਸ਼ੇਰ (ਵਰਗੇ ਵਿਰੋਧੀਆਂ ਨੂੰ ਇਕੱਠੇ) ਬੰਨ੍ਹ ਕੇ ਫਿਰਾਉਂਦਾ ਹੈ (ਜੈਸਾ ਕਿ ਧਰਤੀ ਦੇ ਧੁਰ ਅੰਦਰ ਅਗਨੀ ਹੈ ਤੇ ਧਰਤੀ ਦੇ ਦੁਆਲੇ ਪਾਣੀ ਹੀ ਪਾਣੀ ਹੈ. ਏਹ ਅਗਨੀ ਤੇ ਪਾਣੀ ਇਕੱਠੇ ਸੂਰਜ ਦੀ ਪ੍ਰਕ੍ਰਮਾਂ ਕਰ ਰਹੇ ਹਨ. ਆਪਸ ਵਿਚ ਇਕ ਦੂਜੇ ਨੂੰ ਤਬਾਹ ਨਹੀਂ ਕਰਦੇ) ।।੨।। |

ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ ।। ਆਪੇ ਹੀ ਆਪਿ ਵਰਤਦਾ ਪਿਆਰਾ ਭੈ ਅਗਨਿ ਨ ਸਕੈ ਜਲਾਇਆ ।। ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ ।। ੩ ।।

ਪਿਆਰਾ ਹਰੀ[1] ਆਪ ਹੀ ਕਾਠ (ਲਕੜੀ) ਹੈ, ਆਪ ਹੀ ਕਾਠ ਵਿਚ ਅਗਨੀ ਨੂੰ ਰਖਿਆ ਹੋਇਆ ਹੈ। (ਸਾਰੇ) ਪਿਆਰਾ ਆਪ ਹੀ ਆਪ ਵਰਤ ਰਿਹਾ ਹੈ, ਉਸ ਦੇ ਭੈ ਕਰਕੇ ਅਗਨੀ (ਲੱਕੜ ਨੂੰ) ਸਾੜ ਨਹੀਂ ਸਕਦੀ। ਪਿਆਰਾ ਆਪੇ ਮਾਰਕੇ ਜੀਵਾਲਦਾ ਹੈ, ਸਾਰੇ ਉਸ ਦੇ ਲਵਾਏ ਸਾਹ ਲੈਂਦੇ ਹਨ (ਭਾਵ ਸਾਰੇ ਉਸ ਦੇ ਆਸਰੇ ਜੀਉਂਦੇ ਹਨ) ।। ੩ ।।

ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ ।। ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ ਜਿਉ ਹਰਿ ਪ੍ਰਭ ਮੇਰੇ ਭਾਇਆ ।। ਆਪੇ ਜੰਤੀ ਜੰਤੁ ਹੈ ਪਿਆਰਾ ਜਨੁ ਨਾਨਕ ਵਜਹਿ ਵਜਾਇਆ ।। ੪ ।। ੪ ।।

ਪਿਆਰਾ ਆਪ ਹੀ ਸ਼ਕਤੀ ਹੈ, ਆਪ ਹੀ ਦੀਵਾਣ (=ਸ਼ਕਤੀ ਧਾਰਨ ਵਾਲਾ) ਹੈ, ਆਪੇ (ਸਭ ਕਿਸੇ ਨੂੰ ਉਸਨੇ) ਕੰਮੇ ਲਾਇਆ ਹੋਇਆ ਹੈ। ਹੇ ਪਿਆਰੇ ! ਜਿਵੇਂ (ਓਹ) ਆਪ ਚਲਾਉਂਦਾ ਹੈ ਉਸ ਤਰ੍ਹਾਂ ਚੱਲੀਦਾ ਹੈ, ਜਿਵੇਂ ਮੇਰੇ ਹਰੀ ਪ੍ਰਭੂ ਨੂੰ ਚੰਗਾ ਲੱਗਦਾ ਹੈ। ਪਿਆਰਾ ਆਪੇ ਵਜਾਉਣ ਵਾਲਾ ਹੈ, (ਆਪੇ) ਵਾਜਾ ਹੈ, (ਸਭ ਉਸੇ ਦੇ) ਵਜਾਏ ਵਜਦੇ ਹਨ, ਦਾਸ ਨਾਨਕ (ਇਉਂ ਆਖਦੇ ਹਨ) ।। ੪ ।। ੪ ।।

**ਵਿਆਖਿਆ**—ਅੰਕ ੧— 'ਆਪੇ ਧਰਤੀ ਸਾਜੀਅਨੁ' ਫੁਰਮਾ ਰਹੇ ਹਨ। ਜੇ ਨਿਰੀ ਧਰਤੀ ਸਾਜਦੇ ਤਾਂ ਉਹ ਚੰਦ੍ਰਮਾਂ ਵਾਂਙੂ ਉਜਾੜ ਬੀਆਬਾਨ ਹੁੰਦੀ। ਜਿਥੇ ਨਾ ਪੌਣ ਹੈ ਨਾ ਪਾਣੀ, ਨਾ ਜੀਵ ਨਾ ਜੰਤੂ। ਏਡੀ ਵੱਡੀ ਧਰਤੀ ਸਾਜ ਕੇ ਉਸ ਨੂੰ ਤੱਕੜੀ ਦੇ ਇਕ ਛਾਬੇ ਵਾਂਙ ਨਿਰਾਰਥਕ ਨਾ ਰਖਿਆ ਉਸ ਉਤੇ ੪ ਤੱਤ ਪੈਦਾ ਕਰ ਦਿੱਤੇ : ਜਲ, ਅਗਨੀ, ਵਾਯੂ ਤੇ ਆਕਾਸ਼। ਇਨ੍ਹਾਂ ਨੇ ਧਰਤੀ ਨੂੰ ਜੀਵ ਜੰਤੂਆਂ ਵਾਲੀ ਸਫਲ ਧਰਤੀ ਬਣਾ ਦਿੱਤਾ। ਟੰਕ ੪ ਮਾਸ਼ੇ ਦਾ ਹੁੰਦਾ ਹੈ, ਲਖਾਯਕ ਹੈ ਚਾਰ ਦੀ ਗਿਣਤੀ ਦਾ, ਤੇ ਹਲਕੇ ਪਨ ਦਾ। ਗੋਯਾ ਚਾਰ ਤੱਤ ੪ ਮਾਸ਼ੇ ਦੇ ਵੱਟ ਵਾਂਙੂ ਧਰਤੀ ਨੂੰ ਸਫਲਤਾ ਦੇ ਤੋਲ ਵਿਚ ਪੂਰਾ ਰਖ ਰਹੇ ਹਨ। ਸੋ ਪ੍ਰਭੂ ਕੰਡਾ ਤੱਕੜੀ ਸਭ ਕੁਛ ਆਪ ਹੈ[2], ਜਿਵੇਂ ਆਪ ਚਾਹੁੰਦਾ ਹੈ ਤੋਲ ਪੂਰੇ ਕਰ ਲੈਂਦਾ ਹੈ। ਆਪ ਹੀ ਅਪਣੇ ਰਚੇ ਜਗਤ ਦਾ ਸ਼ਾਹ ਹੈ, ਦਾਤਾ ਹੈ, ਆਪ ਹੀ ਲੈਣ ਦੇਣ ਕਰਦਾ ਹੈ। ਅਥਵਾ ਆਪ ਹੀ ਗੁਰੂ ਹੈ, ਆਪ ਹੀ ਸਿਖ ਹੈ, ਆਪ ਹੀ ਨਾਮ ਦਾ ਦਾਤਾ ਹੈ।

ਰਹਾਉ—ਸਾਈਂ ਨੂੰ ਸਭ ਰੂਪ ਵਰਣਨ ਕਰਦੇ ਹੋਏ ਰਹਾਉ ਵਿਚ ਉਪਦੇਸ਼ ਦੇਂਦੇ ਹਨ ਕਿ ਪਿਆਰੇ ਹਰੀ ਦਾ ਨਾਮ ਧਿਆਓ, ਸੁਖ ਮਿਲੇਗਾ, ਇਸ ਨਾਮ ਲਈ ਪੂਰੇ ਗੁਰੂ ਨੂੰ ਮਿਲੋ ਜੋ ਨਾਮ ਮਿੱਠਾ ਲਵਾ ਦੇਵੇ।

ਅੰਕ ੨—ਇਸ ਵਿਚ ਫੇਰ ਉਹੋ ਗਲ ਦੱਸਦੇ ਹਨ ਕਿ ਆਪੇ ਜਲ ਆਪ ਮਿੱਟੀ ਆਪੇ ਸਭ ਕੁਛ ਹੁੰਦਾ ਹੋਇਆ ਆਪਣੀਆਂ ਪੈਦਾ ਕੀਤੀਆਂ ਇਕ ਦੂਜੇ ਦੀਆਂ ਵਿਰੋਧੀ ਵਸਤਾਂ ਨੂੰ ਇਸ ਤਰ੍ਹਾਂ ਇੱਕਠਿਆਂ ਰਖ ਦੇਂਦਾ ਹੈ ਕਿ ਇਕ ਦੂਜੇ ਦੀ ਹਾਨੀ ਨਾ ਕਰ ਸਕਣ; ਜਿਸ ਤਰ੍ਹਾਂ ਕਿ ਕੋਈ ਸ਼ੇਰ ਤੇ ਬੱਕਰੀ ਨੂੰ ਇਕੱਠਿਆਂ ਬੰਨ੍ਹੇ ਇਸ ਤਰ੍ਹਾਂ ਕਿ ਸ਼ੇਰ ਬਕਰੀ ਦਾ ਕੋਈ ਵਿਗਾੜ ਨਾ ਕਰ ਸਕੇ। ਜਿਸ ਤਰ੍ਹਾਂ ਕਿ ਧਰਤੀ ਦੇ ਅੰਦਰ ਅਗਨੀ ਹੈ ਉਪਰ ਵਿਸ਼ਾਲ ਸਮੁੰਦ੍ਰ ਦਾ ਪਾਣੀ ਹੈ, ਪਰ ਏਹ ਪਾਣੀ ਓਸ ਅਗਨੀ ਨੂੰ ਬੁਝਾ ਨਹੀਂ ਸਕਿਆ।

---

੧. ਏਥੇ ਪੁਰਾਤਨ ਦਾਨੇ 'ਹਰਿ' ਦਾ ਅਰਥ 'ਅਗਨੀ' ਕਰਦੇ ਹਨ ਤੇ ਐਉਂ ਲਾਉਂਦੇ ਹਨ :-ਪਿਆਰਾ ਆਪ ਕਾਠ ਹੈ, ਆਪ ਹੀ ਅੱਗ ਹੈ (ਤੇ ਆਪ ਹੀ) ਕਾਠ ਵਿਚ ਅੱਗ ਨੂੰ ਰਖਿਆ ਹੋਇਆ ਹੈ।

2. ਦੇਖੋ ਸੂਹੀ ਰਾਗ ਮਹਲਾ ੧ ਦਾ ੯ਵਾਂ ਸ਼ਬਦ:-ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ।।

ਅੰਕ ੩—ਆਪ ਫੁਰਮਾਉਂਦੇ ਹਨ : ਲੱਕੜੀ ਵਿਚ ਅੱਗ ਹੈ, ਲਕੜੀ ਨੂੰ ਲਕੜੀ ਨਾਲ ਹੀ ਜ਼ੋਰ ਦੀ ਘਸਾਓ ਤਾਂ ਅਗਨਿ ਰੂਪ ਹੋ ਕੇ ਬਲ ਪੈਂਦੀ ਹੈ ਪਰ ਲਕੜੀ ਇਸ ਵਿਉਂਤ ਵਿਚ ਰਖੀ ਹੋਈ ਹੈ ਕਿ ਅਗਨੀ ਰੂਪ ਹੋ ਕੇ ਬਲ ਪੈਣ ਵਾਲੀ ਲਕੜੀ ਠੰਢੀ ਠਾਰ ਰਹਿੰਦੀ ਹੈ, ਆਪੇ ਬਲ ਨਹੀਂ ਉਠਦੀ। ਫਰ ਇਸ ਅਗਨੀ ਦਾ ਇਸ਼ਾਰਾ ਜੀਵਾਂ ਦਾ ਦੇਹੀ ਵੱਲ ਕਰਦੇ ਹਨ, ਕਿ ਇਨ੍ਹਾਂ ਦੇ ਅੰਦਰ ਅਗਨੀ ਹੈ ਪਰ ਓਹ ਅਗਨੀ ਮਾਰਦੀ ਨਹੀਂ, ਓਸੇ ਅਗਨੀ ਨਾਲ ਜੀਵ ਜੀਉਂਦੇ ਹਨ। ਪਰ ਜਦ ਆਪ ਮਾਲਕ ਕਿਸੇ ਨੂੰ ਮਾਰਨਾ ਚਾਹੁੰਦਾ ਹੈ ਤਾਂ ਮਾਰ ਦੇਂਦਾ ਹੈ, ਜਿਵਾਉਣਾ ਚਾਹੇ ਤਾਂ ਜੀਉਂਦਾ ਰਖ ਦੇਂਦਾ ਹੈ। ਕਹਿ ਲਈਦਾ ਹੈ ਜਦ ਤਕ ਸਾਹ ਤਦ ਤਕ ਜਿੰਦ, ਪਰ ਸਾਰੇ ਬੀ ਤਦ ਤਕ ਲੈਂਦੇ ਹਨ ਜਦ ਤਕ ਓਹ ਆਪ ਲਵਾਉਂਦਾ ਹੈ।

ਅੰਕ ੪—ਇਸ ਵਿਚ ਦੱਸਦੇ ਹਨ: ਸਭ ਪ੍ਰਕਾਰ ਦੀਆਂ ਤਾਕਤਾਂ, ਸ਼ਕਤੀਆਂ ਤੇ ਸ਼ਕਤੀਆਂ ਧਾਰਨ ਵਾਲਾ ਪ੍ਰਭੂ ਆਪ ਹੀ ਹੈ। ਜਿਸ ਤਰ੍ਹਾਂ ਉਸ ਨੂੰ ਭਾਉਂਦਾ ਹੈ ਚਲਾਉਂਦਾ ਹੈ, ਓਸ ਤਰ੍ਹਾਂ ਸਭ ਚਲਦੇ ਹਨ। ਮਾਨੋਂ ਆਪ ਹੀ ਵਜੰਤਰੀ ਹੈ ਆਪ ਹੀ ਵਾਜਾ ਹੈ, ਸਭ ਕੋਈ ਉਸ ਦਾ ਵਜਾਇਆ ਵਜਦਾ ਹੈ।

**ਨਿਰੁਕ੍ਤ**—ਕੰਡਾ—ਸਰਾਫ ਲੋਕ ਅਪਣੇ ਸੋਨਾਂ ਚਾਂਦੀ ਤੋਲਣ ਵਾਲੀ ਛੋਟੀ ਤੱਕੜੀ ਨੂੰ ਕੰਡਾ ਆਖਦੇ ਹਨ।　　ਤਰਾਜੀ — (ਫਾਰਸੀ, ਤਰਾਜ਼ੂ) ਤੱਕੜੀ

ਟੰਕੁ — ੪ ਮਾਸੇ ਦਾ ਵਜ਼ਨ। ਕਾਸਟ — ਲਕੜੀ।　　ਤਾਣੁ — ਤਾਕਤ।

ਦੀਬਾਣੁ — (ਦੇਖੋ ਪੰਨਾ ੨੨੪੬) ਦਰਬਾਰ, ਹੁਕਮ ਕਰਨ ਵਾਲਾ, ਸ਼ਕਤੀ ਧਾਰਨ ਵਾਲਾ, ਤਾਕਤ ਧਾਰਨ ਵਾਲਾ। ਮੁਸਲਮਾਨ ਰਾਜ ਵਿਚ ਇਕ ਵਡੇ ਅਫਸਰ ਨੂੰ ਬੀ ਦੀਵਾਨ ਕਹਿੰਦੇ ਸਨ।

ਜੰਤੀ — ਵਜਾਉਣ ਵਾਲਾ। ਕਿਸੇ ਸਾਜ਼ ਨੂੰ ਵਜਾਉਣ ਵਾਲਾ।

ਜੰਤੁ — (ਸੰਸ : ਯੰਤ੍ਰ) ਸਾਜ਼। ਕੋਈ ਸਾਜ਼ ਜੋ ਵਜਾਇਆ ਜਾਵੇ।

## (ਸੋਰਠਿ ਮਹਲਾ ੪, ਚਉਪਦਾ ੫-੨੯)

| ਮੂਲ | ਅਰਥ |
|---|---|
| ਸੋਰਠਿ ਮਹਲਾ ੪ ।। ਆਪੇ ਸ੍ਰਿਸਟਿ ਉਪਾਇਦਾ ਪਿਆਰਾ ਕਰਿ ਸੂਰਜੁ ਚੰਦੁ ਚਾਨਾਣੁ ।। ਆਪਿ ਨਿਤਾਣਿਆ ਤਾਣੁ ਹੈ ਪਿਆਰਾ ਆਪਿ ਨਿਮਾਣਿਆ ਮਾਣੁ ।। ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣੁ ।।੧।। | ਪਿਆਰਾ ਆਪੇ ਸ੍ਰਿਸ਼ਟੀ ਪੈਦਾ ਕਰਦਾ ਹੈ (ਅਤੇ) ਸੂਰਜ ਚੰਦ ਰਚਕੇ ਚਾਨਣਾ ਕਰਦਾ ਹੈ। ਪਿਆਰਾ ਆਪ ਹੀ ਨਿਤਾਣਿਆਂ ਦਾ ਤਾਣ ਹੈ, ਆਪ ਹੀ ਨਿਮਾਣਿਆਂ ਦਾ ਮਾਣ ਹੈ। ਪਿਆਰਾ ਆਪ ਹੀ ਦਇਆ ਕਰਕੇ ਰਖਯਾ ਕਰਦਾ ਹੈ ਤੇ ਆਪ ਹੀ (ਹਰ ਤਰ੍ਹਾਂ) ਪ੍ਰਬੀਨ ਹੈ, (ਆਪ ਹੀ ਸਭ ਕੁਛ) ਚੰਗੀ ਤਰ੍ਹਾਂ ਜਾਣਨ ਵਾਲਾ ਹੈ।।੧।। |
| ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ ।। ਸਤਸੰਗਤਿ ਮਿਲਿ ਧਿਆਇ ਤੂ ਹਰਿ ਹਰਿ ਬਹੁੜਿ ਨ ਆਵਣ ਜਾਣੁ ।। ਰਹਾਉ ।। | ਹੇ ਮੇਰੇ ਮਨ ! ਰਾਮ ਦੇ ਨਾਮ ਨੂੰ ਜਪ (ਜੋ ਮੁਕਤੀ ਦਾ) ਨਿਸ਼ਾਨ (ਹੈ)। ਸਤ ਸੰਗਤਿ ਨੂੰ ਮਿਲਕੇ ਤੂੰ ਹਰਿ ਹਰਿ ਦਾ ਸਿਮਰਨ ਕਰ, ਫੇਰ (ਤੇਰਾ) ਜਨਮ ਮਰਨ ਨਹੀਂ ਹੋਵੇਗਾ ।। ਰਹਾਉ ।। |
| ਆਪੇ ਹੀ ਗੁਣ ਵਰਤਦਾ ਪਿਆਰਾ ਆਪੇ ਹੀ ਪਰਵਾਣੁ । ਆਪੇ ਬਖਸ | ਪਿਆਰਾ ਆਪੇ ਹੀ (ਜੀਵਾਂ ਵਿਚ ਸ਼ੁਭ-) ਗੁਣ (ਰੂਪ ਹੋਕੇ) ਵਰਤ ਰਿਹਾ ਹੈ ਤੇ ਆਪ ਹੀ (ਗੁਣਾਂ ਨੂੰ) ਪਰਵਾਨ ਕਰਦਾ |

ਕਰਾਇਦਾ ਪਿਆਰਾ ਆਪੇ ਸਚੁ ਨੀਸਾਣੁ ।। ਆਪੇ ਹੁਕਮਿ ਵਰਤਦਾ ਪਿਆਰਾ ਆਪੇ ਹੀ ਫੁਰਮਾਣੁ ।।੨।। ਆਪੇ ਭਗਤਿ ਭੰਡਾਰ ਹੈ ਪਿਆਰਾ ਆਪੇ ਦੇਵੈ ਦਾਣੁ ।। ਆਪੇ ਸੇਵ ਕਰਾਇਦਾ ਪਿਆਰਾ ਆਪਿ ਦਿਵਾਵੈ ਮਾਣੁ ।। ਆਪੇ ਤਾੜੀ ਲਾਇਦਾ ਪਿਆਰਾ ਆਪੇ ਗੁਣੀ ਨਿਧਾਨੁ ।। ੩ ।।
ਆਪੇ ਵਡਾ ਆਪਿ ਹੈ ਪਿਆਰਾ ਆਪੇ ਹੀ ਪਰਧਾਣੁ ।। ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ।। ਆਪੇ ਅਤੁਲੁ ਤੁਲਾਇਦਾ ਪਿਆਰਾ ਜਨ ਨਾਨਕ ਸਦ ਕੁਰਬਾਣੁ ।। ੪ ।। ੫ ।।

ਹੈ। ਪਿਆਰਾ ਆਪੇ ਹੀ ਬਖਸ਼ਿਸ਼ ਕਰਦਾ ਹੈ, ਆਪੇ ਹੀ ਸੱਚੇ ਹੋਣ ਦਾ ਨੀਸਾਨ (=ਚਿੰਨ੍ਹ) ਪਾਉਂਦਾ ਹੈ। ਪਿਆਰਾ ਆਪੇ ਹੀ ਹੁਕਮ ਦੁਆਰਾ ਵਰਤ ਰਿਹਾ ਹੈ, ਆਪ ਹੀ ਫੁਰਮਾਣ (=ਹੁਕਮ) ਹੈ ।। ੨ ।।।
ਪਿਆਰਾ ਆਪੇ ਹੀ ਭਗਤੀ ਦਾ ਖ਼ਜ਼ਾਨਾ ਹੈ, ਆਪੇ ਹੀ (ਭਗਤੀ ਦਾ) ਦਾਨ ਦੇਂਦਾ ਹੈ। ਪਿਆਰਾ ਆਪੇ ਹੀ (ਸੇਵਕਾਂ ਤੋਂ) ਸੇਵਾ ਕਰਾਉਂਦਾ ਹੈ, ਆਪੇ ਹੀ (ਉਨ੍ਹਾਂ ਨੂੰ) ਮਾਣ ਦਿਵਾਉਂਦਾ ਹੈ। ਪਿਆਰਾ ਆਪੇ ਹੀ ਸਮਾਧੀ ਲਾਉਂਦਾ ਹੈ, ਆਪ ਹੀ (ਉਨ੍ਹਾਂ ਗੁਣਾਂ ਦਾ) ਖ਼ਜ਼ਾਨਾ ਹੈ (ਜੋ ਸਮਾਧੀ ਵਿਚ ਪੈਦਾ ਹੁੰਦੇ ਹਨ, ਅਰਥਾਤ ਏਕਾਗ੍ਰਤਾ, ਲੀਨਤਾ ਆਦਿ, ਅਥਵਾ ਸਮਾਧੀ ਵਿਚ ਅਨਭਉ ਹੋਣ ਵਾਲਾ ਗੁਣਾਂ ਰੂਪ ਖ਼ਜ਼ਾਨਾ ਅਰਥਾਤ ਵਾਹਿਗੁਰੂ) ।। ੩ ।।
ਪਿਆਰਾ ਆਪ ਹੀ (ਆਪਣੇ ਆਪ ਵਿਚ) ਵੱਡਾ ਹੈ ਅਤੇ ਆਪ ਹੀ ਸਰਬ ਸ਼੍ਰੋਮਣੀ ਹੈ (ਭਾਵ ਉਹ ਸਰਬ ਸ਼੍ਰੋਮਣੀ ਹੈ, ਪਰ ਕਿਸੇ ਦਾ ਬਣਾਇਆ ਨਹੀਂ, ਆਪਣੇ ਆਪ ਹੀ ਸਰਬ ਸ਼੍ਰੋਮਣੀ ਹੈ)। ਪਿਆਰਾ ਆਪੇ ਹੀ ਤੱਕੜੀ ਹੈ, ਆਪ ਹੀ ਵੱਟਾ, ਤੇ ਆਪ ਹੀ ਕੀਮਤ ਪਾਉਂਦਾ ਹੈ। ਪਿਆਰਾ ਆਪੇ ਹੀ ਨਾ ਤੋਲੇ ਜਾ ਸਕਣ ਵਾਲੀ ਨੂੰ ਤੋਲਦਾ ਹੈ (ਸਾਰੀ ਰਚਨਾਂ ਨੂੰ ਜੋ ਇੰਨੀ ਵੱਡੀ ਹੈ ਕਿ ਤੋਲੀ ਨਹੀਂ ਜਾ ਸਕਦੀ, ਜੈਸਾ ਕਿ ਫੁਰਮਾਣ ਹੈ—'ਕਰਤੇ ਕੈ ਕਰਣੈ ਨਾਹੀ ਸੁਮਾਰੁ ।।' ਉਸ ਨੂੰ ਬੀ ਤੋਲ ਲੈਂਦਾ ਹੈ) ਦਾਸ ਨਾਨਕ ਉਸ ਤੋਂ ਸਦਾ ਸਦਕੇ ਹੈ ।। ੪ ।। ੫ ।।

**ਵਯਾਖਯਾ**— ਸੁਗਮ ।

**ਨਿਰੁਕ੍ਤ**— ਚਾਨਾਣੁ—ਚਾਨਣਾ ।

ਸੁਘੜੁ — ਪ੍ਰਬੀਨ, ਹਰ ਗੱਲੇ ਲਾਯਕ । ਸੁਜਾਣੁ—ਭਲੀ ਪ੍ਰਕਾਰ ਜਾਣਨ ਵਾਲਾ ।

ਨੀਸਾਣੁ — (ਜੋ) ਪ੍ਰਗਟ ਹੈ । (ਅ) ਪ੍ਰਗਟ ਹੋ ਕੇ ਜਪ । (ੲ) ਨੀਸਾਣੁ = (ਫਾਰਸੀ, ਨਿਸ਼ਾਨ) ਚਿੰਨ੍ਹ । ਐਉਂ ਬੀ ਸਹੀ ਹੁੰਦਾ ਹੈ ਕਿ ਰਾਮ ਦੇ ਨਾਮ ਨੂੰ ਜਪ ਜੋ ਤੈਨੂੰ ਚਿੰਨ੍ਹ ਪੈ ਜਾਵੇ ਨਾਮੀ ਹੋਣ ਦਾ, ਜਿਸਨੂੰ ਦੇਖਕੇ ਤੈਨੂੰ ਜਮ ਕੇ ਕੁਛ ਨਾ ਕਹਿਣ । ਭਾਵ ਮੁਕਤੀ ਦਾ ਚਿੰਨ੍ਹ । ਜੈਸਾ ਕਿ ਆਦਿ ਪਾਤਸ਼ਾਹੀ ਦਾ ਵਾਕ ਹੈ :—

ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ।।੧।। ਬਾਬਾ ਏਹੁ ਲੇਖਾ ਲਿਖਿ ਜਾਣੁ ।। ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ।। (ਸਿਰੀ ਰਾਗੁ ਮਹਲਾ ੧-੬

(ਅ) ਕਈ ਦਾਨੇ ਇਉਂ ਅਰਥ ਲਾਉਂਦੇ ਹਨ :-

ਹੇ ਮੇਰੇ ਮਨ ਰਾਮ ਦੇ ਨਾਮ ਨੂੰ ਪ੍ਰਗਟ (ਹੋ ਕੇ) ਜਪ । 'ਨੀਸਾਣੁ' ਦਾ ਅਰਥ 'ਪ੍ਰਗਟ' ਲਾਉਂਦੇ ਹਨ ।

ਪਰਵਾਣੁ — ਮਨਜ਼ੂਰ ਹੋਣਾ । ਥਾਂ ਪੈਣਾ ।
ਫੁਰਮਾਣੁ — ਹੁਕਮੁ । ਬਾਦਸ਼ਾਹੀ ਹੁਕਮੁ । ਤਾੜੀ — ਸਮਾਧੀ
ਪਰਧਾਣੁ — ਸਰਬ ਸ਼੍ਰੋਮਣੀ । ਸਭ ਤੋਂ ਵੱਡਾ । ਚੁਣਕੇ ਬਣਾਇਆ ਹੋਇਆ ਵੱਡਾ ।
ਤੁਲੁ — ਤੋਲ ਤੇ ਤੱਕੜੀ । ਪਰਵਾਣੁ — ਅੰਦਾਜ਼ਾ, ਵੱਟਾ, ਪੈਮਾਨਾ ।
ਅਤੁਲੁ — ਜੋ ਤੋਲਿਆ ਨਾ ਜਾ ਸਕੇ ।

## (ਸੋਰਠਿ ਮਹਲਾ ੫. ਚਉਪਦਾ ੬-੩੦)

### ਮੂਲ

ਸੋਰਠਿ ਮਹਲਾ ੪ ।। ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ।। ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ।। ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ ।। ੧ ।।

ਮੇਰੇ ਮਨ ਜਪਿ ਰਾਮ ਨਾਮੁ ਓਮਾਹਾ ।। ਅਨਦਿਨੁ ਅਨਦੁ ਹੋਵੈ ਵਡਭਾਗੀ ਲੈ ਗੁਰਿ ਪੂਰੈ ਹਰਿ ਲਾਹਾ ।। ਰਹਾਉ ।।

ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ।। ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ।। ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ।। ੨ ।।

ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ।। ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਾਰਾਹਾ ।। ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਧਾਹਾ ।। ੩ ।।

ਸਭੁ ਆਪੇ ਜਗਤੁ ਉਪਾਇਦਾ ਪਿਆਰਾ ਵਸਿ ਆਪੇ ਜੁਗਤਿ ਹਥਾਹਾ ।। ਗਲਿ ਜੇਵੜੀ ਆਪੇ ਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ।। ਜੋ ਗਰਬੈ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ।। ੪ ।। ੬ ।।

### ਅਰਥ

ਪਿਆਰਾ (ਜੀਵਾਂ ਨੂੰ) ਆਪੇ ਸੇਵਾ ਵਿਚ ਲਾ ਲੈਂਦਾ ਹੈ. ਆਪੇ ਭਗਤੀ ਦਾ ਉਮਾਹ (ਉਛਾਲਾ ਦੇਂਦਾ) ਹੈ । ਆਪ ਪਿਆਰਾ ਗੁਣਾਂ ਦਾ ਗਾਯਨ ਕਰਾਉਂਦਾ ਹੈ. ਆਪ ਹੀ ਸ਼ਬਦ ਵਿਚ ਸਮਾਇਆ ਹੋਇਆ ਹੈ । (ਪਿਆਰਾ) ਆਪ ਹੀ ਲਿੱਖਣ ਹੈ. ਆਪ ਹੀ ਲਿਖਣ ਵਾਲਾ ਹੈ. ਆਪ ਹੀ ਲੇਖ ਹੈ. (ਆਪ ਹੀ) ਲਿਖਵਾਉਂਦਾ ਹੈ ।। ੧ ।।

ਹੇ ਮੇਰੇ ਮਨ ! ਰਾਮ ਦੇ ਨਾਮ ਨੂੰ ਚਾਉ ਨਾਲ ਜਪ । (ਤਾਂ ਜੋ) ਹੇ ਵਡਭਾਗੀ ! (ਤੈਨੂੰ) ਹਰ ਦਿਨ ਅਨੰਦ ਹੋਵੇ. (ਸੋ) ਪੂਰੇ ਗੁਰੂ ਤੋਂ ਹਰੀ (ਨਾਮ ਦਾ) ਲਾਹਾ ਲੈ ।। ਰਹਾਉ ।।

ਆਪੇ ਪਿਆਰਾ ਕ੍ਰਿਸ਼ਨ ਹੈ. ਆਪੇ ਗੋਪੀ ਹੈ. (ਤੇ) ਬਨ ਵਿਚ ਆਪੇ ਗਊਆਂ ਚਾਰਦਾ ਹੈ । ਪਿਆਰਾ ਆਪੇ ਸਾਂਵਲੇ (ਰੰਗ ਦਾ) ਸੁੰਦਰ ਹੈ. ਆਪ ਹੀ ਬੰਸਰੀ ਵਜਾਉਂਦਾ ਹੈ । ਪਿਆਰਾ ਆਪੇ ਹੀ ਕੁਵਲੀਆ ਪੀੜ (ਹਾਥੀ) ਨੂੰ ਮਰਵਾਉਂਦਾ ਹੈ. ਬਾਲਕ ਰੂਪ ਕਰਕੇ ਹੀ (ਉਸ ਨੂੰ) ਪਛਾੜ ਦਿੱਤਾ ਸੀ ।। ੨ ।।

ਪਿਆਰਾ ਆਪ ਹੀ ਪਿੜ ਬੰਨ੍ਹਦਾ ਹੈ. (ਵਿਚ) ਆਪ ਹੀ ਕਉਤਕ (ਖੇਲ ਤਮਾਸ਼ਾ) ਕਰਕੇ ਵੇਖਦਾ ਹੈ । ਪਿਆਰਾ (ਆਪ ਹੀ) ਬਾਲਕ ਰੂਪ ਕਰਕੇ ਪੈਦਾ ਕਰਦਾ ਹੈ (ਤੇ ਉਸ ਤੋਂ) ਚੰਡੂਰੁ ਕੰਸੁ ਤੇ ਕੇਸੀ ਨੂੰ ਮਰਵਾਉਂਦਾ ਹੈ (ਅਰਥਾਤ ਸ੍ਰੀ ਕ੍ਰਿਸ਼ਨ ਤੋਂ) । ਆਪੇ ਹੀ ਪਿਆਰਾ ਬਲ ਹੈ. ਆਪ ਹੀ ਮੂਰਖਾਂ ਤੇ ਮੁਗਧਾਂ ਦੇ ਬਲ ਨੂੰ ਤੋੜ ਦੇਂਦਾ ਹੈ ।। ੩ ।।

ਪਿਆਰਾ ਆਪੇ ਹੀ ਸਾਰਾ ਜਗਤ ਪੈਦਾ ਕਰਦਾ ਹੈ ਅਤੇ ਆਪੇ ਹੀ (ਉਸ ਦੇ ਪ੍ਰਬੰਧ ਦੀ) ਤਰਕੀਬ ਆਪਣੇ ਹੱਥ ਵਿਚ ਰਖਦਾ ਹੈ. (ਅਰਥਾਤ ਆਪਣੇ) ਵੱਸ ਵਿਚ ਰਖਦਾ ਹੈ । ਪਿਆਰਾ ਆਪੇ ਹੀ (ਜੀਵਾਂ ਦੇ) ਗਲ ਵਿਚ (ਪ੍ਰਾਰਬਧ ਰੂਪੀ) ਰੱਸੀ ਪਾਉਂਦਾ ਹੈ. (ਜਿਸ ਕਾਰਨ) ਜਿਵੇਂ ਪ੍ਰਭੂ ਖਿੱਚਦਾ ਹੈ. ਤਿਵੇਂ (ਜੀਵ) ਜਾਂਦੇ ਹਨ । ਪਰ ਹੇ ਪਿਆਰੇ ! ਜੋ ਹੰਕਾਰ ਕਰੇਗਾ ਓਹ ਨਸ਼ਟ ਹੋਵੇਗਾ: ਹੇ ਨਾਨਕ ! (ਜੋ ਕੋਈ ਜਪੇਗਾ ਓਹ) ਜਪ ਕੇ ਭਗਤੀ ਦੁਆਰਾ (ਪ੍ਰਭੂ ਵਿਚ ਸਮਾਏਗਾ* ।। ੪ ।। ੬ ।।

*: ਅਨੰਦ ਨੂੰ ਪ੍ਰਾਪਤ ਹੋਏਗਾ ਬੀ ਅਰਥ ਕਰਦੇ ਹਨ ।

**ਵਯਾਖਯਾ**—ਇਨ੍ਹਾਂ ੬ ਸ਼ਬਦਾਂ ਵਿਚ ਸ੍ਰੀ ਗੁਰੂ ਜੀ ਨੇ ਜੋ ਆਪਣੀ ਦਿਬਯ ਦ੍ਰਿਸ਼ਟੀ ਵਰਣਨ ਕੀਤੀ ਹੈ ਉਸ ਦੀ ਅਗਾਧ ਗਤੀ ਨੂੰ ਆਪ ਜੀ ਆਪ ਹੀ ਜਾਣਨ। ਇਸੇ ਤਰ੍ਹਾਂ ਦੀ ਬ੍ਰੰਹਮ ਦ੍ਰਿਸ਼ਟੀ ਆਪ ਪਿਛੇ ਅਨੇਕ ਥਾਈਂ ਦਰਸਾ ਆਏ ਹਨ, ਜੈਸੇ ਕਿ ਆਪ ਅਪਣੀ ਬਿਹਾਗੜੇ ਦੀ ਵਾਰ ਦੀਆਂ ਪਉੜੀਆਂ ਵਿਚ ਬੀ ਪਾ ਆਏ ਹਨ। ਵਿਸ਼ੇਸ਼ ਵੀਚਾਰ ਲਈ ਦੇਖੋ ਇਸੇ ਸੰਖਯਾ ਪੋਥੀ ਵਿਚ ਪੰਨਾ ੩੪੦੩ ਤੇ ਉਸ ਤੋਂ ਅਗੋਂ ਦੀਆਂ ਪਉੜੀਆਂ ਦੀ ਵਯਾਖਯਾ।

[ਸੋਰਠਿ ਮਹਲਾ ੪, ਚਉਪਦਾ ੭-੩੧]

**ਪ੍ਰਾਕਥਨ**— ਪਿਛਲੇ ਸ਼ਬਦਾਂ ਦੇ ਅਖੀਰ ਸਿੱਧਾਂਤ ਵਜੋਂ ਫੁਰਮਾਯਾ ਸੀ ਕਿ 'ਜੋ ਗਰਬੈ ਸੋ ਪਚਸੀ' ਤੇ ਗਰਬ ਨਿਵਾਰਨ ਦੀ ਜੁਗਤੀ 'ਜਪਿ ਨਾਨਕ ਭਗਤਿ ਸਮਾਹਾ' ਦੱਸੀ ਸੀ, ਹੁਣ ਇਸ ਸ਼ਬਦ ਵਿਚ ਉਹੋ ਲੜੀ ਫੜਦੇ ਹਨ ਕਿ 'ਮਨਮੁਖਿ ਕਰਮ ਕਰੇ ਅਹੰਕਾਰੀ', ਅਹੰਕਾਰੀ ਕਰਮ ਕਰ ਕਰਕੇ ਦੁੱਖ ਪਾਉਂਦਾ ਹੈ ਮਨਮੁਖ: ਹੁਣ ਪਿੱਛੇ ਦੱਸੀ ਜੁਗਤੀ 'ਜਪਿ' ਤੇ 'ਭਗਤੀ' ਦਾ ਵਿਸਥਾਰ ਵਰਣਨ ਕਰਕੇ, ਗਰਬ ਨਵਿਰਤੀ ਹੋਕੇ 'ਸਮਾਹਾ' ਤਕ ਦੀ ਤਰਕੀਬ ਫੁਰਮਾਉਂਦੇ ਹਨ:-

| ਮੂਲ | ਅਰਥ |
|---|---|
| ਸੋਰਠਿ ਮ: ੪ ਦੁਤੁਕੇ ।। | |
| ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੇ ਅਹੰਕਾਰੀ ।। ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ ।। ੧ ।। | (ਜਿਸ) ਮਨਮੁਖ ਨੇ ਅਹੰਕਾਰ ਵਾਲੇ ਕਰਮ ਕਰ ਕਰਕੇ ਅਨੇਕਾਂ ਜਨਮ (ਵਾਹਿਗੁਰੂ ਤੋਂ) ਵਿਛੁੜੇ ਰਹਿਕੇ ਦੁੱਖ ਪਾਇਆ ਹੈ। ਸਾਧੂ ਨੂੰ (ਛੁਹੰਦਿਆਂ) ਮਿਲਦਿਆਂ ਹੀ, ਹੇ ਗੋਬਿੰਦ, ਆਪ ਦੀ ਸ਼ਰਣ ਵਿਚ (ਪੈਕੇ ਉਸ ਨੇ) ਪ੍ਰਭੂ ਨੂੰ ਪਾ ਲਿਆ ।। ੧ ।। |
| ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ।। ਜਬ ਸਤਸੰਗ ਭਏ ਸਾਧੂ ਜਨ ਹਿਰਦੈ ਮਿਲਿਆ ਸਾਂਤਿ ਮੁਰਾਰੀ ।। ਰਹਾਉ ।। | (ਐਦਾਂ ਕਿ ਸ਼ਰਣ ਪੈਂਦਿਆਂ ਹੀ ਉਸ ਨੂੰ) ਗੋਬਿੰਦ ਦੀ ਪ੍ਰੀਤਿ ਬਹੁਤ ਪਿਆਰੀ ਲਗ ਪਈ। (ਸੋ ਜਦੋਂ) ਸਾਧੂ ਜਨਾਂ ਦੇ ਸਤਿਸੰਗ ਹੋਏ ਤਾਂ ਸ਼ਾਂਤੀ ਰੂਪ ਪਰਮੇਸ਼ੁਰ ਹਿਰਦੇ ਵਿਚੋਂ (ਹੀ) ਮਿਲ ਪਿਆ ।। ਰਹਾਉ ।। |
| ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ।। ਸਤਿਗੁਰੁ ਪੁਰਖੁ ਮਿਲਿਆ ਪ੍ਰਭੁ ਪ੍ਰਗਟਿਆ ਗੁਣ ਗਾਵੈ ਗੁਣ ਵੀਚਾਰੀ ।। ੨ ।। | (ਹੇ ਪ੍ਰਭੂ !) ਤੂੰ ਹਿਰਦੇ ਵਿਚ ਦਿਨੇ ਰਾਤ ਗੁਪਤ ਵੱਸਦਾ ਹੈਂ, (ਪਰ ਮਨਮੁਖ ਲੋਕ) ਮੂਰਖ (ਹਨ, ਜੋ) ਤੇਰੀ ਹੋਂਦ (ਅੰਦਰ) ਬੁੱਝਦੇ ਨਹੀਂ। (ਪਰ ਜਦ ਹੀ, ਐਸੇ ਗਵਾਰਾਂ ਨੂੰ ਬੀ) ਸਤਿਗੁਰੂ ਪੁਰਖ ਮਿਲ ਪਿਆ (ਤਦ ਹੀ) ਪ੍ਰਭੂ ਪ੍ਰਗਟ ਹੋ ਗਿਆ, (ਫਿਰ ਓਹ) ਗੁਣ ਗਾਉਂਦੇ (ਤੇ) ਗੁਣਾਂ ਦਾ ਵੀਚਾਰ ਕਰਦੇ ਹਨ ।। ੨ ।। |
| ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ।। ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ ।। ੩ ।। | (ਹਾਂ) ਗੁਰੂ ਦੁਆਰਾ (ਗਯਾਨ ਦਾ) ਚਾਨਣਾ ਹੋ ਗਿਆ, ਸ਼ਾਂਤੀ ਆ ਗਈ ਤੇ ਖੋਟੀ ਮਤਿ (ਵਿਚ ਲਗੀ ਰਹਿਣ ਵਾਲੀ ਮਨ-ਮੁਖਤਾ ਦੀ) ਬੁੱਧੀ ਦੂਰ ਹੋ ਗਈ। (ਉਨ੍ਹਾਂ ਨੇ) ਆਤਮਾ ਤੇ ਪਰਮਾਤਮਾ ਨੂੰ ਪਛਾਣਕੇ ਸੁਖ ਪਾਇਆ, (ਹੇ ਸਤਿਗੁਰ) ਪੁਰਖ ! ਤੁਹਾਡੀ ਸਤਿਸੰਗਤ (ਐਸੀ ਪ੍ਰਕਾਸ਼ਦਾਤੀ) ਹੈ ।। ੩ ।। |

| | |
|---|---|
| ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ ਜਿਨ ਕਉ ਕਿਰਪਾ ਭਈ ਤੁਮਾਰੀ ॥ ਨਾਨਕ ਅਤੁਲੁ ਸਹਜ ਸੁਖੁ ਪਾਇਆ ਅਨਦਿਨੁ ਜਾਗਤੁ ਰਹੈ ਬਨਵਾਰੀ ॥ ੪ ॥ ੭ ॥ | ਜਿਨ੍ਹਾਂ ਉਤੇ ਤੁਹਾਡੀ ਕਿਰਪਾ ਹੋਈ (ਉਨ੍ਹਾਂ) ਪੁਰਖਾ (=ਮਨੁਖਾਂ) ਨੂੰ (ਅਕਾਲ) ਪੁਰਖ ਮਿਲ ਪਿਆ* । (ਗੁਰੂ) ਨਾਨਕ (ਦੇਵ ਜੀ) ਆਖਦੇ ਹਨ ਕਿ ਉਨ੍ਹਾਂ ਨੇ ਨਾ ਤੋਲਿਆ ਜਾ ਸਕਣ ਵਾਲਾ ਸਹਜ ਦਾ ਸੁੱਖ ਪਾਇਆ ਹੈ. (ਹੁਣ ਓਹ) ਦਿਨੇ ਰਾਤ ਬਨਵਾਰੀ ਵਿਚ ਜਾਗਦੇ ਰਹਿੰਦੇ ਹਨ ॥ ੪ ॥ ੭ ॥ |

**ਵਜਾਖਜਾ**—ਪ੍ਰਾਕਥਨ ਵਿਚ ਦੱਸਿਆ ਗਿਆ ਹੈ ਕਿ ਪਿਛਲੇ ਛੇਆਂ ਸ਼ਬਦਾਂ ਵਿਚ ਦੱਸੇ ਵਿਸਥਾਰ ਦਾ ਭਾਵ ਗਰਬ ਨਵਿਰਤੀ ਹੈ ਕਿ ਜੀਵ ਵਿਹੁਲੇ ਹੰਕਾਰ ਨਾਲ ਪਚਦਾ ਹੈ. ਕਰਨ ਕਰਾਵਨਹਾਰ ਪ੍ਰਭੂ ਹੈ । ਇਸ ਸ਼ਬਦ ਵਿਚ ਦੱਸਿਆ ਹੈ ਕਿ ਹੰਕਾਰ ਨਵਿਰਤੀ ਤੇ ਸਹਿਜ ਸੁੱਖ ਦੀ ਪ੍ਰਾਪਤੀ ਕਿਵੇਂ ਹੈ ।

ਅੰਕ ੧ ਵਿਚ ਹੰਕਾਰ ਦੇ ਕਾਰਣ ਕਰਕੇ ਮਨਮੁਖਤਾ ਵਧੀ. ਉਸ ਦਾ ਫਲ ਦੁੱਖ ਨਿਕਲਿਆ. ਸਾਧੂ ਨੂੰ ਮਿਲਕੇ ਗੋਬਿੰਦ ਦੀ ਸ਼ਰਣ ਮਿਲੀ. ਤਦ ਫਿਰ ਗੋਬਿੰਦ ਨਾਲ ਪ੍ਰੀਤਿ ਬਣੀ. ਇਸ ਨਾਲ ਸਾਂਤੀ ਦਾਤਾ ਮੁਰਾਰੀ. ਅਰਥਾਤ ਵਾਹਿਗੁਰੂ. ਹਿਰਦੇ ਵਿਚ ਮਿਲ ਪਿਆ. ਅਰਥਾਤ ਹਿਰਦੇ ਵਿਚ ਵਾਹਿਗੁਰੂ ਜੀ ਦੇ ਨਿਵਾਸ ਦੀ ਹੋਂਦ ਪ੍ਰਤੀਤ ਦੇ ਆਈ ਤੇ ਹਰ ਵੇਲੇ ਹਿਰਦੇ ਵਿਚ ਉਸ ਦੀ ਪ੍ਰਤੀਤੀ ਪ੍ਰਾਪਤ ਹੋ ਗਈ ।

ਅੰਕ ੨ ਵਾਹਿਗੁਰੂ ਹਿਰਦੇ ਵਿਚ ਪਹਿਲੇ ਬੀ ਵੱਸਦਾ ਸੀ ਪਰ ਗਰਬ ਅਟਿਆ ਗੰਵਾਰ ਲਖਦਾ ਨਹੀਂ ਸੀ । ਹੁਣ ਸਤਿਗੁਰ ਦੇ ਮੇਲ ਨਾਲ ਉਹ ਪ੍ਰਗਟ ਹੋ ਆਇਆ । ਕੀਕੂੰ ? ਗੁਣ ਗਾਉਣ ਨਾਲ ਤੇ ਗੁਣਾ ਦਾ ਵੀਚਾਰ ਕਰਨ ਨਾਲ ।

ਅੰਕ ੩—ਗੁਰੂ ਦੇ ਮੇਲ ਨਾਲ ਖੋਟੀ ਬੁਧਿ. ਜੋ ਮਨਮੁਖ ਬਣਾਉਂਦੀ ਸੀ. ਦੂਰ ਹੋ ਗਈ. ਫੇਰ ਸੁਹਣੀ ਬੁਧਿ—ਗਜਾਨ—ਦਾ ਪ੍ਰਕਾਸ਼ ਹੋਇਆ ਤੇ ਬ੍ਰਹਮ ਆਤਮਾ ਨੂੰ ਲਖ ਲਿਆ. ਫਲ ਹੋਇਆ ਆਤਮ ਸੁਖ ।

ਅੰਕ ੪. ਉਹੋ ਵਿਸ਼ਯ ਚਲਦਾ ਹੈ: ਗੁਰੂ ਦੀ ਮੇਹਰ ਤੇ ਅਤੁੱਲ ਸਹਿਜ ਸੁਖ ਦੀ ਪ੍ਰਾਪਤੀ: ਪਰ ਇਕ ਗੱਲ ਵਿਸ਼ੇਸ਼ ਦੱਸੀ ਕਿ ਇਹ ਸਭ ਮੇਹਰ ਹੈ ਕਰਤਾ ਪੁਰਖ ਦੀ । ਕਰਤਾ ਪੁਰਖ ਦੀ ਮੇਹਰ ਨਾਲ ਗੁਰੂ ਮਿਲਿਆ. ਗੁਰੂ ਪ੍ਰਸਾਦ ਨਾਲ ਕਰਤਾ ਪੁਰਖ ਅਤੁੱਲ ਸੁਖ ਦਾਤਾ ਮਿਲਿਆ ।

**ਨਿਰੁਕ੍ਤ**—ਮੁਰਾਰੀ—ਭਾਵ ਹੈ ਵਾਹਿਗੁਰੂ । ਭਾਉ—[ਸੰਸ:. ਭਵਨੰ= ਅਸਤਿਤ੍ਵ. ਮੌਜੂਦਗੀ] ਹੋਂਦ. ਹਸਤੀ । ਹਜ਼ੂਰੀ । (ਅ) ਸ਼੍ਰਧਾ. ਪ੍ਰੇਮ । ਚੀਨਿ—ਪਛਾਣਕੇ ।

ਪੁਰਖੈ ਪੁਰਖੁ—ਪੁਰਖਾਂ ਨੂੰ ਪੁਰਖ ਮਿਲ ਪਿਆ. ਅਰਥਾਤ (ਉਹਨਾਂ ਇਨਸਾਨਾਂ ਨੂੰ ਅਕਾਲ ਪੁਰਖ ਮਿਲ ਪਿਆ । ਅਤੁਲੁ ਸਹਜ ਸੁਖੁ—ਨਾ ਤੋਲਿਆ ਜਾ ਸਕਣ ਵਾਲਾ ਆਤਮ ਸੁੱਖ ।

## —ਅਸਮਾਪਤ ਸੰਬਜਾ ਸਮਾਪਤ—

* ਜਿਨ੍ਹਾਂ ਉਤੇ ਤੁਹਾਡੀ ਕਿਰਪਾ ਹੋਈ ਉਹਨਾਂ ਨੇ (ਪਹਿਲੋਂ) ਗੁਰੂ ਪਾਇਆ (ਫੇਰ ਉਹਨਾਂ) ਪੁਰਖਾਂ ਨੂੰ ਪੁਰਖ (=ਅਕਾਲ ਪੁਰਖ) ਮਿਲ ਪਿਆ ।

# ਅੰਤਮ ਬਿਨਯ ।

ਕੋਟਾਨਕੋਟ ਸ਼ੁਕਰ ਹੈ, ਸਤਿਗੁਰ ਸੱਚੇ ਪਾਤਸ਼ਾਹ ਦਾ, ਜਿਨ੍ਹਾਂ ਨੇ ਆਪਣੀ ਅਪਾਰ ਮਿਹਰ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਇਸ ਟੀਕੇ ਦੀ ਸੇਵਾ, ਜਿੰਨੀ ਆਪ ਦੀ ਰਜ਼ਾ ਵਿਚ ਸੀ, ਉਤਨੀ ਸਤਿਕਾਰ ਯੋਗ ਸ੍ਰੀ ਮਾਨ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਪਾਸੋਂ ਕਰਵਾਈ ਤੇ ਫਿਰ ਆਪਣੀ ਮਿਹਰ ਹੇਠ, ਆਪਣੀ ਸਮਰੱਥਾ ਬਖਸ਼ਕੇ ਇਸ ਦੀ ਸੰਪਾਦਕੀ ਸੇਵਾ, ਛਪਾਈ ਤੇ ਪ੍ਰਕਾਸ਼ਨ ਸੇਵਾ, ਸਤਿਕਾਰਯੋਗ ਭਾਈ ਸਾਹਿਬ ਜੀ ਦੇ ਸੱਚਖੰਡ ਪਧਾਰ ਜਾਣ ਦੇ ਪਿੱਛੋਂ ਪੰਜ ਬਰਸਾਂ ਵਿਚ ਸਿਰੇ ਚੜ੍ਹਾ ਦਿੱਤੀ । ਸ਼ੁਕਰ, ਸ਼ੁਕਰ !

ਸਤਿਕਾਰਯੋਗ ਭਾਈ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਹ ਸੰਥਯਾ ਮੁੱਢ ਤੋਂ ਆਰੰਭ ਕਰਕੇ ਤਰਤੀਬਵਾਰ ਲਗ ਪਗ ੧੯੩੯-੪੦ ਵਿਚ ਪ੍ਰਾਰੰਭ ਕੀਤੀ ਸੀ, ਤੇ ਹੋਰਨਾਂ ਸਾਧਾਰਨ ਕੰਮਾਂ ਦੇ ਨਾਲ ਨਾਲ ਇਹ ਕਾਰਜਮੁੱਖ ਤੌਰ ਤੇ ਜਾਰੀ ਰਿਹਾ ਤੇ ਅੰਤਮ ਸੁਆਸਾਂ ਤੱਕ, ਲਗਪਗ ੧੭ ਸਾਲ ਵਿਚ ਆਪ ਸੋਰਠਿ ਰਾਗ ਦੇ ਚੌਥੀ ਪਾਤਸ਼ਾਹੀ ਦੇ ਸੱਤਵੇਂ ਚਉਪਦੇ ਦੇ ਅੰਤ ਤੱਕ (ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ੬੦੭ ਤੱਕ) ਹੀ ਇਹ ਮੁਸਲਸਲ ਟੀਕਾ ਸਮਾਪਤ ਕਰ ਸਕੇ, ਤੇ ਧੁਰਾਂ ਦੇ ਸੱਦੇ ਆਉਣ ਤੇ ਆਪ ੧੦ ਜੂਨ ੧੯੫੭) ਨੂੰ ਸਤਿਗੁਰ ਦੇ ਦੇਸ਼ ਪਧਾਰ ਗਏ ।

ਸਤਿਕਾਰਯੋਗ ਭਾਈ ਸਾਹਿਬ ਜੀ ਨੇ ਇਸ ਤੋਂ ਪਹਿਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਅੱਡ ਅੱਡ ਅਨੇਕ ਬਾਣੀਆਂ ਦੇ ਬੀ ਟੀਕੇ ਕੀਤੇ ਹੋਏ ਸਨ, ਜਿਨ੍ਹਾਂ ਵਿਚੋਂ ਕੁਝ ਤਾਂ ਵਿਸ਼ੇਸ਼ ਵਿਸਤਾਰ ਤੇ ਪੁਨਰ ਸੰਸ਼ੋਧਨ ਪ੍ਰਾਪਤ ਕਰਕੇ ਇਸ ਸੰਥਯਾ ਵਿਚ ਸ਼ਾਮਲ ਹੋ ਗਏ ਹਨ, ਪਰ ਕੁਝ ਟੀਕੇ ਐਸੇ ਬੀ ਹਨ ਜੋ ਅਜੇ ਨਾ ਟੀਕਾ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭਾਗ ਵਿਚੋਂ ਹਨ, ਜੋ ਇਸ ਸੰਥਯਾ ਵਿਚ ਸ਼ਾਮਲ ਨਹੀਂ ਸੇ ਹੋ ਸਕਦੇ । ਓਹ ਕੁਛ ਇਸ ਪ੍ਰਕਾਰ ਹਨ :-

੧. ਜੈਤਸਰੀ ਦੀ ਵਾਰ । ੨. ਰਾਗੁ ਬੈਰਾੜੀ ਸਾਰਾ । ੩. ਸੂਹੀ ਮਹਲਾ ੪ ਵਿਚੋਂ ਲਾਵਾਂ । ੪. ਬਿਲਾਵਲ ਦੀ ਵਾਰ । ੫. ਰਾਮਕਲੀ ਮਹਲਾ ੩ ਅਨੰਦੁ । ੬. ਰਾਮਕਲੀ ਮ:੧ ਦਖਣੀ ਓਅੰਕਾਰ । ੭. ਰਾਮਕਲੀ ਮ:੧ ਸਿਧ ਗੋਸਟਿ । ੮. ਰਾਮਕਲੀ ਸਤੇ ਬਲਵੰਡ (ਟਿੱਕੇ) ਦੀ ਵਾਰ । ੯. ਮਾਰੂ ਮ: ੧ ਡਖਣੇ ਦੀ ਵਾਰ* । ੧੦. ਬਾਰਹਮਾਹਾ ਤੁਖਾਰੀ ਮ: ੧ । ੧੧. ਸਲੋਕ ਸਹਸਕ੍ਰਿਤੀ (ਸਾਰੇ) । ੧੨. ਗਾਥਾ ਮਹਲਾ ੫ । ੧੩. ਫੁਨਹੇ ਮਹਲਾ ੫ । ੧੪. ਸਲੋਕ ਭਗਤ ਕਬੀਰ ਜੀ । ੧੫. ਸ਼ਬਦ ਸੋਲਕ ਸੇਖ ਫਰੀਦ ਜੀ । ੧੬. ਸਵੱਯੇ ਸ੍ਰੀ ਮੁਖਵਾਕ ਤੇ ਭੱਟਾਂ ਦੇ । ੧੭. ਸਲੋਕ ਮਹਲਾ ੯ ।

ਇਨ੍ਹਾਂ ਬਾਣੀਆਂ ਦੇ ਟੀਕਿਆਂ ਤੋਂ ਇਲਾਵਾ ਹੋਰਨਾਂ ਰਚਨਾਵਾਂ, ਜਿਹਾ ਕਿ: ਸ੍ਰੀ ਗੁਰੂ ਨਾਨਕ ਚਮਤਕਾਰ, ਅਸ਼ਟ ਗੁਰੂ ਚਮਤਕਾਰ, ਬਾਬਾ ਨੌਧ ਸਿੰਘ ਆਦਿਕ ਵਿਚ ਬੀ ਨਾਂ ਟੀਕਾ ਹੋਈ ਬਾਣੀ ਵਿਚੋਂ ਅਨੇਕ ਸ਼ਬਦਾਂ ਦੀ ਭਾਵ ਪੂਰਤ ਵਯਾਖਯਾ, ਬੋਲ ਚਾਲ ਦੇ ਢੰਗ ਵਿਚ, ਦਿਲਚਸਪ ਤੇ ਸਪਸ਼ਟ ਵਾਰਤਾਲਾਪ ਵਿਚ ਆ ਚੁਕੀ ਹੈ, ਇਉਂ ਬਾਕੀ ਰਹਿੰਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਬੀ ਆਪ ਦਾ ਕੀਤਾ ਹੋਇਆ ਟੀਕਾ ਚੋਖੀ ਮਾਤ੍ਰਾ ਵਿਚ ਮੌਜੂਦ ਹੈ । ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਇਸ਼ਾਰੇ ਨੇ ਅਤੇ ਸਤਿਗੁਰੂ ਜੀ ਨੇ ਉੱਦਮ ਤਾਂ ਬਖਸ਼ਿਆ ਹੋਇਆ ਹੈ ਕਿ ਬਾਕੀ ਰਹਿੰਦਾ ਟੀਕਾ ਬੀ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਸੰਥਯਾ ਦੇ ਪਾਏ ਪੂਰਨਿਆਂ ਤੇ ਜਾਰੀ ਰਖਿਆ ਜਾਏ ਤੇ ਵਿਚ ਵਿਚ ਸਤਿਕਾਰ ਯੋਗ ਭਾਈ ਸਾਹਿਬ ਜੀ ਦੇ ਕੀਤੇ ਟੀਕੇ ਸੁਸੱਜਿਤ ਕਰ ਦਿੱਤੇ ਜਾਣ, ਪਰ ਸਭ ਕੁਝ ਸਤਿਗੁਰੂ ਜੀ ਦੇ ਆਪਣੇ ਹੱਥ ਹੈ:- 'ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ।।'

—ਸੰਪਾਦਿਕ ।

*

*ਇਹ ਟੀਕਾ ਪੂਜਨੀਕ ਪਿਤਾ ਸ੍ਰੀਮਾਨ ਡਾਕਟਰ ਚਰਨ ਸਿੰਘ ਜੀ ਕ੍ਰਿਤ ਹੈ ਤੇ ਸਤਿਕਾਰ ਯੋਗ ਭਾਈ ਸਾਹਿਬ ਜੀ ਦਾ ਸੰਸ਼ੋਧਿਤ ਤੇ ਵਧਾਇਆ ਹੋਇਆ ਹੈ ।

ੴ ਸਤਿਗੁਰ ਪ੍ਰਸਾਦਿ॥

# ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ

| ਪੋਥੀ | ਪੰਨੇ | ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ | ਪਹਿਲੀ ਛਾਪ | ਦੂਜੀ ਛਾਪ | ਤੀਜੀ ਛਾਪ | ਚੌਥੀ ਛਾਪ | ਪੰਜਵੀ ਛਾਪ |
|---|---|---|---|---|---|---|---|
| 1. | 1–510 | 1–53 | ਫਰਵਰੀ, 1958 | ਨਵੰਬਰ, 1961 | ਫਰਵਰੀ, 1992 | ਜਨਵਰੀ, 1997 | |
| 2. | 511–1034 | 53–150 | ਅਕਤੂਬਰ, 1958 | ਅਗਸਤ, 1963 | ਜੂਨ, 1992 | ਅਕਤੂਬਰ, 1997 | ਮਾਰਚ, 2002 |
| 3. | 1035–1550 | 151–242 | ਅਗਸਤ, 1959 | ਜਨਵਰੀ, 1968 | ਅਗਸਤ, 1992 | ਫਰਵਰੀ, 1998 | ਜਨਵਰੀ, 2002 |
| 4. | 1551–2052 | 242–333 | ਅਕਤੂਬਰ, 1960 | ਜਨਵਰੀ, 1972 | ਫਰਵਰੀ, 1994 | ਫਰਵਰੀ, 2000 | |
| 5. | 2053–2550 | 333–407 | ਅਪ੍ਰੈਲ, 1961 | ਜੁਲਾਈ, 1974 | ਦਸੰਬਰ, 1997 | ਫਰਵਰੀ, 2002 | |
| 6. | 2551–3076 | 407–488 | ਜੂਨ, 1962 | ਜੁਲਾਈ, 1975 | ਅਕਤੂਬਰ, 1992 | ਜਨਵਰੀ, 1998 | ਜਨਵਰੀ, 2002 |
| 7. | 3077–3662 | 489–607 | ਨਵੰਬਰ, 1962 | ਫਰਵਰੀ, 1981 | ਫਰਵਰੀ, 1994 | ਸਤੰਬਰ, 2003 | |

ਸੰਤ ਕਵੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਜੋ ਸੇਵਾ ਧਾਰਮਕ, ਸਾਹਿਤਕ, ਸਾਂਸਕ੍ਰਿਤਿਕ ਅਤੇ ਸਮਾਜਕ ਖੇਤਰ ਵਿੱਚ ਕੀਤੀ ਹੈ ਉਸਦਾ ਨਵੇਕਲਾ ਹੀ ਅਸਥਾਨ ਹੈ। ਉਨ੍ਹਾਂ ਦਾ ਸੰਦੇਸ਼ ਹਰ ਕੌਮ, ਦੇਸ਼ ਤੇ ਪ੍ਰਾਣੀ ਲਈ ਸਾਂਝਾ ਹੈ। ਸਰਬੱਤ ਦੇ ਭਲੇ ਲਈ, ਸਮਾਜਕ ਚੇਤਨਾ ਤੇ ਆਤਮਕ ਉੱਚਤਾ ਨੂੰ ਮੁੱਖ ਰੱਖਕੇ ਉਨ੍ਹਾਂ ਨੇ ਕਈ ਧਾਰਮਕ, ਵਿਦਿਅਕ, ਸਮਾਜਕ ਤੇ ਸਾਹਿਤਕ ਸੰਸਥਾਵਾਂ ਦੀ ਸਥਾਪਨਾ ਕੀਤੀ। ਜਿੱਥੇ ਉਨ੍ਹਾਂ ਨੂੰ ਨਵੀਨ ਪੰਜਾਬੀ ਸਾਹਿਤ ਦਾ ਪਿਤਾਮਾ ਮੰਨਿਆ ਜਾਂਦਾ ਹੈ ਉੱਥੇ ਉਨ੍ਹਾਂ ਦੀਆਂ ਸਰਬਪੱਖੀ ਸੇਵਾਵਾਂ ਸਦਕਾ ਉਨ੍ਹਾਂ ਨੂੰ ਪੰਜਾਬ ਦਾ ਛੇਵਾਂ ਦਰਿਆ ਕਿਹਾ ਜਾਂਦਾ ਹੈ।

ਸਿੱਖ ਪਰੰਪਰਾ ਤੇ ਧਾਰਮਕ ਬੁਨਿਆਦਾਂ ਦੇ ਅਧਾਰ ਤੇ ਗੁਰਬਾਣੀ ਦੀ ਗੂੜ੍ਹ ਵਿਆਖਿਆ ਰਚਿਤ ਭਾਈ ਸਾਹਿਬ ਦੇ ਸਾਹਿਤ ਨੇ ਸਿੱਖ ਕੌਮ ਨੂੰ ਸਦਾ ਹਲੂਣਾ ਦਿੱਤਾ ਅਤੇ ਚੜ੍ਹਦੀ ਕਲਾ ਵਲ ਜਾਣ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਵਲੋਂ 1899 'ਚ ਜਾਰੀ ਕੀਤਾ ਸਪਤਾਹਿਕ ਖਾਲਸਾ ਸਮਾਚਾਰ ਇੱਕੋ-ਇੱਕ ਪੰਜਾਬੀ ਅਖਬਾਰ ਹੈ ਜੋ ਹੁਣ ਤਕ ਲਗਾਤਾਰ ਛਪ ਰਿਹਾ ਹੈ।

**ਭਾਈ ਵੀਰ ਸਿੰਘ ਸਾਹਿਤ ਸਦਨ**

ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110 001

ਫ਼ੋਨ: 3363510, ਫ਼ੈਕਸ: 3734347